



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana



੧ੴ ਸਤਿਗੁਰ ਪ੍ਰਸਾਦਿ ॥



ਕਵੀ ਚੂੜਾਮਣੀ ਭਾਈ ਸੰਤੋਖ ਸਿੰਘ ਜੀ ਰਚਿਤ

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਸਟੀਕ

### ਜਿਲਦ ਤੀਜੀ

(ਗੁਰ-ਇਤਿਹਾਸ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ)

ਡਾ: ਅਜੀਤ ਸਿੰਘ ਔਲਖ

ਪ੍ਰਕਾਸ਼ਕ



ਭਾ. ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ

Sri Gur Partap Suraj Granth (Vol. 3rd)
(Lives of Sri Guru Angad Dev Ji, Sri Guru Amardas Ji & Sri Guru Ramdas Ji)
Translated by Dr. Ajit Singh Aulakh

ISBN 81-7601-613-6

ਪਹਿਲੀ ਐਡੀਸ਼ਨ ਮਾਰਚ 2004
ਦੂਜੀ ਐਡੀਸ਼ਨ ਅਕਤੂਬਰ 2010

ਭੇਟਾ : 500-00




ਪ੍ਰਕਾਸ਼ਕ:
**ਭਾ: ਚਤਰ ਸਿੰਘ ਜੀਵਨ ਸਿੰਘ**
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ।
ਫੋਨ : (0183) 2542346, 2547974
ਫੈਕਸ : 5017488
E-mail : csjssales@hotmail.com,
: csjspurchase@yahoo.com
: csjsexport@gmail.com
Visit our Website : www.csjs.com

Printed & Bound in India

ਪ੍ਰਿੰਟਰ : ਜੀਵਨ ਪ੍ਰਿੰਟਰਜ਼, ਅੰਮ੍ਰਿਤਸਰ। ਫੋਨ : 2705003, 5095774

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

ਜਿਲਦ ਤੀਜੀ

## ਤਤਕਰਾ

### ਸ੍ਰੀ ਗੁਰ-ਇਤਿਹਾਸ ਪਾਤਸ਼ਾਹੀ ਦੂਜੀ, ਤੀਜੀ ਅਤੇ ਚੌਥੀ

## ਗੁਰ-ਇਤਿਹਾਸ ਸ੍ਰੀ ਗੁਰੂ ਅਮਰਦਾਸ ਜੀ

**ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਜਿਲਦ ਤੀਜੀ ਸਮਾਪਤ॥**



ੴ ਸਤਿਗੁਰ ਪ੍ਰਸਾਦਿ॥

# ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ

## ਜਿਲਦ ਤੀਜੀ

### ਸ੍ਰੀ ਗੁਰ-ਇਤਿਹਾਸ ਸ੍ਰੀ ਗੁਰੂ ਅੰਗਦ ਦੇਵ ਜੀ

ਪਹਿਲੀ ਰਾਸ

## ਅਧਿਆਇ ਪਹਿਲਾ

ਮੰਗਲਾ-ਚਰਨ

੧. ਆਪਣੇ ਇਸ਼੍ਟ ਦੇਵ 'ਅਕਾਲ ਪੁਰਖ' ਦਾ ਮੰਗਲ

ਦੋਹਰਾ- ਤੀਨੋਕਾਲ ਸੁ ਅਚਲ ਰਹਿ ਅਲੰਬ ਸਕਲ ਜਗਜਾਲਿ।
ਜਾਲ ਕਾਲ ਲਖਿ ਮੁਚਤਿ ਜਿਸਿ ਕਰਤਾ ਪੁਰਖ ਅਕਾਲ॥ ੧॥

ਜੋ ਸਦਾ ਇਕ ਰਸ ਰਹਿੰਦਾ ਹੈ, ਪਰ ਸਦਾ ਇਕ ਰਸ ਨਾ ਰਹਿਣ ਵਾਲੇ ਜਗਤ ਦਾ ਆਸਰਾ ਹੈ, ਜਿਸ ਨੂੰ ਸਮਝਣ ਨਾਲ ਕਾਲ ਦੀ ਫਾਹੀ ਛੁਟ ਜਾਂਦੀ ਹੈ, ਉਸ ਦਾ ਨਾਮ ਹੈ, 'ਕਰਤਾ ਪੁਰਖ ਅਕਾਲ'॥ ੧॥

ਛੋਨੀ, ਸੂਰਜ, ਅਗਨਿ, ਜਮ, ਬਾਯੁ ਤ੍ਰਾਸ ਜਿਸਿ ਪਾਇ।
ਨਿਜ ਸੁਭਾਵ ਮਹਿਂ ਥਿਤਿ ਰਹਤਿ, ਅਸ ਬ੍ਰਹਮ ਰਿਦ ਬਿਦਤਾਇ॥੨॥

ਜਿਸ ਬ੍ਰਹਮ ਦਾ ਭੈ ਪਾ ਕੇ ਜ਼ਮੀਨ, ਸੂਰਜ ਅੱਗ, ਯਮ ਅਤੇ ਪੌਣ ਆਪਣੇ ਸੁਭਾਵ ਵਿਚ ਦ੍ਰਿੜ੍ਹ ਰਹਿੰਦੇ ਹਨ, ਐਸਾ ਬ੍ਰਹਮ ਮੇਰੇ ਹਿਰਦੇ ਵਿਚ ਪ੍ਰਗਟ ਹੋਵੇ॥ ੨॥

ਮਰਮ ਨ ਜਾਨਜੋ ਜਾਇ ਜਿਸਿ ਭਰਮ ਮਿਟੇ ਮਿਲਿ ਜਾਇ।
ਕਰਮ ਧਰਮ ਅਰੁ ਭਗਤਿ ਫਲ ਅਸ ਅਭੇਦ ਕੋ ਪਾਇ॥ ੩॥

ਜਿਸ ਬ੍ਰਹਮ ਦਾ ਭੇਤ ਮਨ ਦੇ ਗਿਆਨ ਨਾਲ ਸਮਝਿਆ ਨਹੀਂ ਜਾ ਸਕਦਾ, ਪਰ ਜਿਸ ਦੇ ਮਿਲਣ ਨਾਲ ਭਰਮ ਮਿਟ ਜਾਂਦਾ ਹੈ। ਕਰਮ, ਧਰਮ ਅਤੇ ਭਗਤੀ ਉਪਾਸ਼ਨਾ ਦਾ ਇਹ ਫਲ ਹੈ ਕਿ ਐਸਾ ਅਭੇਦ ਯਥਾਰਥ ਗਿਆਨ ਪ੍ਰਾਪਤ ਹੋਵੇ॥ ੩॥

ਭਾਨ ਹੋਤਿ ਜਗ ਜਾਸ ਤੇ ਰਜੂ ਭੁਜੰਗ ਸਮਾਨ।
ਮਾਨ ਹਾਨਿ ਕਰਿ ਜਾਨਿ ਤਿਹ ਤਮ ਅਨਾਦਿ ਕਹੁ ਭਾਨੁ॥ ੪॥

ਜਿਵੇਂ ਰੱਸੀ ਵਿਚ ਸੱਪ ਪ੍ਰਤੀਤ ਹੁੰਦਾ ਹੈ ਤਿਵੇਂ ਜਿਸ ਬ੍ਰਹਮ ਤੋਂ ਜਗਤ ਪ੍ਰਤੀਤ ਹੋ ਰਿਹਾ ਹੈ, ਉਸ ਬ੍ਰਹਮ ਨੂੰ ਜਾਣੋ, ਉਹ ਬ੍ਰਹਮ ਅਹੰਕਾਰ ਦੂਰ ਕਰਨ ਨਾਲ ਜਾਣਿਆ ਜਾ ਸਕਦਾ ਹੈ, ਤੇ ਜਿਸ ਦਾ ਗਿਆਨ ਅਨਾਦਿ ਅਗਿਆਨ ਦਾ ਨਾਸ਼ ਕਰਨ ਵਾਲਾ, ਸੂਰਜ ਹੈ॥ ੪॥

ਸਤਿ ਚੇਤਨ ਆਨੰਦ ਯੁਤ ਨਾਮ ਰੂਪ ਜਗ ਪੰਚ।
ਸੰਤ ਦੁਹਨਿ ਉਰ ਪਰਹਰੈਂ ਤਿਨ ਤੀਨਹੁ ਕੋ ਸੰਚ॥ ੫॥

ਜਗਤ ਵਿਚ ਪੰਜ ਸਿਫਤਾਂ ਹਨ, ਸੱਤ, ਚੇਤਨ, ਅਨੰਦ, ਨਾਮ ਅਤੇ ਰੂਪ। ਬ੍ਰਹਮ ਦਾ ਰੂਪ ਹੈ ਸਤਚਿਤ ਆਨੰਦ ਅਤੇ ਜਗਤ ਦਾ ਰੂਪ ਹੈ ਨਾਮ। ਜਿਨ੍ਹਾਂ ਨੇ ਸਤਚਿਤ ਆਨੰਦ ਨੂੰ ਨਿਸ਼ਕਾਮ ਕਰਮਾਂ ਅਤੇ ਭਗਤੀ ਗਿਆਨ ਦੁਆਰਾ ਜਾਣਿਆ ਹੈ ਤੇ ਨਾਮ ਰੂਪ ਨੂੰ ਤਿਆਗਿਆ ਹੈ, ਉਹ ਅਸਲੀ ਸੰਤ ਹਨ॥ ੫॥

*੨. 'ਕਵਿ ਸੰਕੇਤ ਮਿਰ੍ਯਾਦਾ' ਦਾ ਮੰਗਲ*

*ਚੌਪਈ-* ਬੰਦਨ ਬਿੰਦੁ ਬਦਨ ਬਰ ਚੰਦਨ। ਚੰਦ ਨ ਸਮ ਅਰਬਿੰਦ ਮਨਿੰਦ ਨ॥
ਨਿੰਦ ਨ ਜਿਹ ਸੁਰਕਰਿ ਅਭਿਨੰਦਨ। ਨੰਦਨ ਜਗ ਬਾਨੀ ਪਦ ਬੰਦਨ॥੬॥

ਜਿਸ ਦੇ ਮੁੱਖ ਉਤੇ ਚੰਦਨ ਤੇ ਸੰਧੂਰ ਦੀ ਬਿੰਦੀ ਹੈ, ਚੰਦਰਮਾਂ ਵੀ ਜਿਸ ਬਿੰਦੀ ਦਾ ਮੁਕਾਬਲਾ ਨਹੀਂ ਕਰ ਸਕਦਾ ਅਤੇ ਕੰਵਲ ਫੁੱਲ ਵੀ ਉਸ ਦੇ ਮੁਖੜੇ ਵਰਗਾ ਨਹੀਂ ਹੈ, ਦੇਵਤੇ ਜਿਸ ਦੀ ਉਸਤਤੀ ਕਰਦੇ ਹੋਏ ਉਸ ਨੂੰ ਨਮਸਕਾਰ ਕਰਦੇ ਹਨ, ਜੋ ਜਗਤ ਨੂੰ ਪ੍ਰਸੰਨ ਕਰਨ ਵਾਲੀ ਹੈ, ਐਸੀ ਬਾਣੀ ਦੇ ਚਰਨਾਂ ਵਿਚ ਮੇਰੀ ਨਮਸਕਾਰ ਹੋਵੇ॥ ੬॥

*ਸ੍ਵੈਯਾ-* ਤਰਨੀ ਬਿਘਨਾ ਸਲਿਤਾਪਤਿ ਕੀ, ਪਤਿ ਕੀ ਅਤਿ ਰੱਖਜਕ ਸ੍ਰੀ ਬਰਨੀ।
ਬਰਨੀ ਸੁਖਦਾ ਸ਼ਰਨਾਗਤਿ ਕੀ, ਗਤਿ ਕੀ ਸਮਤਾ ਗਜ ਕੀ ਕਰਨੀ।
ਕਰ ਨੀਰਜ, ਓਟ ਸੁਧਾਰਤਿ ਕੀ, ਰਤਿਕੀ ਪ੍ਰਭੁਤਾ ਸਗਰੀ ਹਰਨੀ।
ਹਰਨੀ ਸਮ ਆਂਖ ਸੁ ਸ੍ਰੀ ਮਤਿ ਕੀ, ਮਤਿ ਕੀ ਕਰਤਾ, ਤਨਵੈ ਤਰਨੀ॥੭॥

ਹੇ ਬਾਣੀ! ਤੂੰ ਵਿਘਨਾਂ ਰੂਪੀ ਸਮੁੰਦਰ ਦੀ ਬੇੜੀ ਹੈਂ, ਇਸ ਕਰਕੇ ਹੀ ਤਾਂ ਤੈਨੂੰ ਕਵੀਆਂ ਦੀ ਪੱਤ ਦੀ ਰਖਵਾਲੀ ਬਿਆਨ ਕੀਤਾ ਗਿਆ ਹੈ। ਤੂੰ ਸ਼ਰਨ ਆਏ ਵਿਦਿਆ ਅਭਿਲਾਸ਼ੀ ਨੂੰ ਸੁਖ ਦੇਣ ਵਾਲੀ ਅਤੇ ਉਸ ਦੀ ਪ੍ਰਤਿਪਾਲਣਾ ਕਰਨ ਵਾਲੀ ਹੈਂ। ਤੂੰ ਏਨੀ ਗੰਭੀਰ ਹੈਂ ਕਿ ਹਾਥੀ ਨੇ ਵੀ ਤੇਰੀ ਚਾਲ ਦੀ ਕੀ ਬਰਾਬਰੀ ਕਰ ਲੈਣੀ ਹੈ। ਤੇਰੇ ਹੱਥ ਵਿਚ ਕੰਵਲ ਦਾ ਫੁੱਲ ਹੈ, ਸੁੰਦਰਤਾ ਦੀ ਤੂੰ ਓਟ ਹੈਂ ਅਤੇ ਰਤੀ (ਕਾਮਦੇਵ ਦੀ ਇਸਤਰੀ) ਦੀ ਸੁੰਦਰਤਾ ਵੀ ਤੂੰ ਚੁਰਾ ਲੈਣ ਵਾਲੀ ਹੈਂ। ਹੇ ਸ਼ੋਭਾਵੰਤ ਬਾਣੀ! ਤੇਰੇ ਅੰਗ ਕੋਮਲ ਤੇ ਪਤਲੇ ਹਨ, ਅੱਖ ਹਿਰਨੀ ਵਾਂਗ ਸੁੰਦਰ ਹੈ। ਤੂੰ ਸਦਾ ਜੁਆਨ ਰਹਿੰਦੀ ਹੈਂ ਅਤੇ ਬੁੱਧੀ ਦੀ ਦਾਤੀ ਹੈਂ॥ ੭॥

*੩. ਇਸ਼ਟ ਗੁਰੂ 'ਸ੍ਰੀ ਗੁਰੂ ਨਾਨਕ ਦੇਵ ਜੀ' ਦਾ ਮੰਗਲ*

*ਸ੍ਵੈਯਾ-* ਕਰਿਤਾਰਨਿ ਸੇ ਸੁਭ ਬਾਕ ਬਿਲਾਸ ਬਿਹੰਗ ਬਿਕਾਰਨ ਕੋ ਕਰਿ ਤਾਰਨਿ।
ਕਰਤਾਰ ਨਹੀ ਮਨ ਜਾਨਤਿ ਜੇ ਤਿਨਕੇ ਹਿਤਕੋ ਸਿਫਤੀ ਕਰਿ ਤਾਰਨ।
ਕਰਿ ਤਾਰਿਨਿ ਪਾਪ ਉਤਾਰਨ ਕੋ ਗਨ ਦੰਭ ਛਪੈ ਸਵਿਤਾ ਕਰਿਤਾਰਨ।
ਕਰਤਾਰਨਿਹਾਰ ਗੁਰੂ ਬਰ ਨਾਨਕ ਦਾਸ ਉਧਾਰਨ ਜਿਉਂ ਕਰਿਤਾਰਨਿ॥੮॥

ਜਿਸ ਗੁਰੂ ਨਾਨਕ ਦੇਵ ਜੀ ਦੇ ਸਹਿਜ ਸੁਭਾਅ ਕਹੇ ਹੋਏ ਵਾਕ ਵੀ ਐਸੇ ਸੁਭ ਹਨ ਕਿ ਕਲਜੁਗ ਤੋਂ ਤਾਰਨਹਾਰੇ ਹਨ ਅਤੇ ਜੋ ਵਿਕਾਰਾਂ ਰੂਪੀ ਪੰਛੀਆਂ ਨੂੰ ਤਾੜਨਾ ਕਰਕੇ ਉਡਾ ਦਿੰਦੇ ਹਨ। ਜਿਹੜੇ ਲੋਕ ਮਨ ਵਿਚ ਵਾਹਿਗੁਰੂ ਨੂੰ ਨਹੀਂ ਪਛਾਣਦੇ ਹਨ, ਉਨ੍ਹਾਂ ਦੇ ਭਲੇ ਲਈ ਵਾਹਿਗੁਰੂ ਦੀਆਂ ਸਿਫਤਾਂ ਕਰਕੇ, ਉਨ੍ਹਾਂ ਨੂੰ ਤਾਰਦੇ ਹਨ। ਪਾਪਾਂ ਨੂੰ ਦੂਰ ਕਰਨ ਵਾਸਤੇ 'ਨਾਮ ਮੰਤਰ' ਰੂਪੀ ਦਾਤ ਦਿੱਤੀ ਹੈ। ਉਨ੍ਹਾਂ ਦੇ ਦਰਸ਼ਨ ਕਰਨ੍ਹ ਨਾਲ ਪਖੰਡਾਂ ਦੇ ਸਮੂਹ ਇੰਝ ਲੁਕ ਜਾਂਦੇ ਹਨ ਜਿਵੇਂ ਸੂਰਜ ਨੂੰ ਵੇਖ ਕੇ ਤਾਰੇ ਛੁਪ ਜਾਂਦੇ ਹਨ।

ਸ੍ਰੇਸ਼ਟ ਗੁਰੂ ਨਾਨਕ ਦੇਵ ਜੀ ਨੂੰ ਮੈਂ ਵਾਹਿਗੁਰੂ ਦੇ ਰੂਪ ਵਿਚ ਵੇਖਦਾ ਹਾਂ। ਇਸ ਭਵ-ਸਾਗਰ ਤੋਂ ਉਹ ਦਾਸਾਂ ਦਾ ਉਧਾਰ ਇਸ ਤਰ੍ਹਾਂ ਕਰ ਦਿੰਦੇ ਹਨ, ਜਿਵੇਂ ਜਹਾਜ਼ ਮੁਸਾਫਰਾਂ ਨੂੰ ਸਮੁੰਦਰ ਤੋਂ ਪਾਰ ਕਰ ਦਿੰਦਾ ਹੈ॥ ੮॥

*੪. ਇਸ਼ਟ ਗੁਰੂ 'ਸ੍ਰੀ ਗੁਰੂ ਅੰਗਦ ਦੇਵ ਜੀ' ਦਾ ਮੰਗਲ*

*ਸੈਯਾ*-ਬੰਦ ਨ ਹੋਤਿ ਸੁਨੇ ਉਪਦੇਸ਼, ਰਿਦੇ ਬਸਿ ਜਾਹਿਂ ਕਰੇ ਅਭਿਨੰਦਨ।
ਨੰਦਨ ਫੇਰੁ ਸੁਛੰਦ ਬਿਲੰਦ ਬਿਲੋਚਨ ਸੁੰਦਰਤਾ ਅਰਬਿੰਦਨ।
ਬਿੰਦੁ ਨ ਮੰਦ ਬਿਕਾਰ ਰਹੈ ਤਮ ਬ੍ਰਿੰਦ ਦਿਨਿੰਦ ਮਨਿੰਦ ਨਿਕੰਦਨ।
ਕੰਦ ਅਨੰਦ ਮੁਕੰਦ ਭਜੋ ਗੁਰ ਅੰਗਦ ਚੰਦ ਸਦਾ ਕਰਿ ਬੰਦਨ॥ ੯॥

ਜਿਨ੍ਹਾਂ ਦੇ ਉਪਦੇਸ਼ ਸੁਣਨ ਨਾਲ ਪਰਮਪਦ ਪ੍ਰਾਪਤ ਕਰਨ ਵਿਚ ਕੋਈ ਰੁਕਾਵਟ ਨਹੀਂ ਪੈਂਦੀ ਅਤੇ ਉਨ੍ਹਾਂ ਦੇ ਉਪਦੇਸ਼ ਦੇ ਹਿਰਦੇ ਵਿਚ ਵੱਸ ਜਾਣ ਨਾਲ ਅਨੰਦ ਪ੍ਰਾਪਤ ਹੁੰਦਾ ਹੈ। ਉਹ ਬਾਬਾ ਫੇਰੂ ਜੀ ਦੇ ਪੁੱਤਰ ਗੁਰੂ ਅੰਗਦ ਦੇਵ ਜੀ ਹਰ ਤਰ੍ਹਾਂ ਨਾਲ ਸੁਤੰਤਰ ਹਨ ਭਾਵ ਕਿਸੇ ਦੀ ਕਾਣ ਹੇਠ ਨਹੀਂ ਹਨ। ਉਨ੍ਹਾਂ ਦਾ ਮਰਤਬਾ ਬਹੁਤ ਉੱਚਾ ਹੈ, ਉਨ੍ਹਾਂ ਦੇ ਨੈਣਾਂ ਦੀ ਸੁੰਦਰਤਾ ਕੰਵਲ ਫੁੱਲਾਂ ਨਾਲੋਂ ਵੀ ਸ੍ਰੇਸ਼ਟ ਹੈ। ਜਿਸ ਪਾਸੇ ਵੀ ਉਹ ਵੇਖਦੇ ਹਨ, ਉਸ ਪਾਸੇ ਦੇ ਸਾਰੇ ਪਾਪ ਅਤੇ ਵਿਕਾਰ ਖਤਮ ਹੋ ਜਾਂਦੇ ਹਨ ਅਤੇ ਅਗਿਆਨਤਾ ਇੰਝ ਦੂਰ ਹੋ ਜਾਂਦੀ ਹੈ ਜਿਵੇਂ ਸੂਰਜ ਦੇ ਵੇਖਣ ਨਾਲ ਹਨੇਰਾ ਦੂਰ ਹੋ ਜਾਂਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਅਨੰਦ ਦੇ ਬੱਦਲ ਅਤੇ ਮੁਕਤੀ ਦੇ ਦਾਤੇ ਹਨ। ਉਨ੍ਹਾਂ ਨੂੰ ਨਮਸਕਾਰ ਕਰਕੇ ਸਦਾ ਉਨ੍ਹਾਂ ਦਾ ਸਿਮਰਨ ਕਰੋ॥ ੯॥

*੫. ਇਸ਼ਟ ਗੁਰੂ 'ਸ੍ਰੀ ਗੁਰੂ ਅਮਰਦਾਸ ਜੀ' ਦਾ ਮੰਗਲ*

*ਛਪਯ*-ਅਮਰ ਅਲੰਬ ਕਰਿ ਜਾਂਹਿ ਸਮਰ ਜੈ ਪਾਵਹਿਂ ਅਰਿ ਹਰਿ।
ਹਰਿ ਨਿਤ ਲਾਵਹਿ ਧਯਾਨ, ਗਯਾਨ ਪਾਵਹਿਂ ਮੁਨਿ ਉਰਧਰਿ।
ਧਰਨ ਭਜਨ ਬਿਦਤਾਇ ਸਭਿਨਿ ਮਹਿਂ ਬਯਾਪਯੋ ਸਮਸਰ।
ਸ਼ਰਨ ਦਾਸ ਗਤਿ ਲਹਤਿ ਦਹਤਿ ਦੁਖ ਦੋਖਿਨ ਕੋ ਦਰਿ।
ਦਰ ਦੇਤਿ ਬਤਾਇ ਸੁ ਮੁਕਤਿ ਕੋ ਹੋਹਿਂ ਪ੍ਰਸੀਦਤਿ ਚਿਤ ਸਿਮਰ।
ਮਰ ਜਨਮਨ ਕੋ ਸੰਕਟ ਕਟਤਿ ਜੈ ਜੈ ਜੈ ਸ੍ਰੀ ਗੁਰ ਅਮਰ॥ ੧੦॥

ਦੇਵਤੇ ਜਿਸ ਗੁਰੂ ਅਮਰਦਾਸ ਜੀ ਦਾ ਆਸਰਾ ਲੈ ਕੇ ਯੁੱਧ ਵਿਚ ਜਾ ਕੇ ਵੈਰੀਆਂ ਦਾ ਨਾਸ਼ ਕਰ ਕੇ ਫਤਹਿ ਪਾਉਂਦੇ ਹਨ, ਜਿਨ੍ਹਾਂ ਦਾ ਧਿਆਨ ਸ਼ਿਵ ਜੀ ਨਿਤ ਲਾਉਂਦਾ ਹੈ ਅਤੇ ਜਿਨ੍ਹਾਂ ਨੂੰ ਮਨ ਵਿਚ ਵਸਾ ਕੇ ਮੁਨੀ ਲੋਕ ਗਿਆਨ ਪ੍ਰਾਪਤ ਕਰਦੇ ਹਨ, ਉਸ ਗੁਰੂ ਅਮਰਦਾਸ ਜੀ ਨੇ ਇਸ ਧਰਤੀ ਤੇ ਆ ਕੇ ਇਹ ਪ੍ਰਗਟ ਕੀਤਾ ਹੈ ਕਿ ਜੋ ਵਾਹਿਗੁਰੂ ਸਭ ਵਿਚ ਇਕਸਾਰ ਵਿਆਪ ਰਿਹਾ ਹੈ, ਉਸ ਦਾ ਭਜਨ ਕਰੋ। ਜੋ ਸੇਵਕ ਹੋ ਕੇ ਉਨ੍ਹਾਂ ਦੀ ਸ਼ਰਨ ਜਾਂਦਾ ਹੈ, ਉਹ ਮੁਕਤੀ ਪਾਉਂਦਾ ਹੈ। ਉਸ ਦੇ ਦੁੱਖਾਂ ਦਾ ਨਾਸ ਹੋ ਜਾਂਦਾ ਹੈ ਤੇ ਦੋਖ ਮਿਟ ਜਾਂਦੇ ਹਨ। ਗੁਰੂ ਜੀ ਜਿਸ ਉਤੇ ਵੀ ਪ੍ਰਸੰਨ ਹੁੰਦੇ ਹਨ, ਉਸ ਨੂੰ ਮੁਕਤੀ ਦਾ ਰਸਤਾ ਦੱਸ ਦਿੰਦੇ ਹਨ ਕਿ ਸਦਾ ਚਿਤ ਵਿਚ ਪ੍ਰਭੂ ਦਾ ਸਿਮਰਨ ਕਰੋ, ਜਿਸ ਨਾਲ ਜਨਮ ਮਰਨ ਦੇ ਸਾਰੇ ਸੰਕਟ ਕੱਟੇ ਜਾਂਦੇ ਹਨ। ਐਸੇ ਗੁਰੂ ਅਮਰਦਾਸ ਜੀ ਨੂੰ ਮੇਰੀ ਜੈ ਜੈ ਜੈ ਕਾਰ ਹੋਵੇ॥ ੧੦॥

*੬. ਇਸ਼ਟ ਗੁਰੂ 'ਸ੍ਰੀ ਗੁਰੂ ਰਾਮਦਾਸ ਜੀ' ਦਾ ਮੰਗਲ*

*ਸੈਯਾ*- ਹਰਤਾ ਬਿਘਨਾਨ ਮਹਾਂ ਅਘਕੋ ਉਰ ਆਤਮਗਯਾਨ ਪ੍ਰਕਾਸ਼ਤਿ ਜਯੋਂ ਹਰਿ।
ਹਰਿਦੇਤਿ ਬਸਾਇ ਸੁ ਦਾਸਨ ਕੇ ਕਮਲਾਸਨ ਧਯਾਵਤਿ ਜਾਂਹਿ ਭਜੇ ਹਰਿ।
ਹਰਿਬੰਸ ਵਿਖੇ ਅਵਤਾਰ ਭਏ ਹਤਿ ਰਾਵਣ ਕੋ ਲਿਯ ਸੰਗ ਚਮੂੰ ਹਰਿ।

**ਹਰਿਦਾਸ ਤਨੈ ਰਮਦਾਸ ਗੁਰੂ ਮ੍ਰਿਗ ਮੋਹ ਸੰਘਾਰਤਿ ਜਯੋਂ ਬਡ ਕੇਹਰਿ॥੧੧॥**

ਤ੍ਰੇਤੇ ਜੁਗ ਵਿਚ ਸ੍ਰੀ ਰਾਮ ਜੀ ਸੂਰਜ ਵੰਸ਼ ਵਿਚ ਅਵਤਾਰ ਹੋਏ ਸਨ, ਜਿਨ੍ਹਾਂ ਨੇ ਬਾਂਦਰਾਂ ਦੀ ਸੈਨਾ ਲੈ ਕੇ ਰਾਵਣ ਨੂੰ ਮਾਰਿਆ ਸੀ, ਪਰ ਕਲਜੁਗ ਵਿਚ ਰਾਮਦਾਸ ਜੀ ਗੁਰੂ ਅਵਤਾਰ ਹੋਏ ਹਨ ਜੋ ਸ੍ਰੀ ਹਰਿਦਾਸ ਜੀ ਦੇ ਸਪੁੱਤਰ ਕਹਿਲਾਏ। ਇਹ ਗੁਰੂ ਜੀ ਮੋਹ ਰੂਪੀ ਹਾਥੀ ਨੂੰ ਬੱਬਰ ਸ਼ੇਰ ਵਾਂਗ ਮਾਰਦੇ ਹਨ। ਉਹ ਮਹਾਨ ਪਾਪਾਂ ਤੇ ਕਠਨ ਵਿਘਨਾਂ ਨੂੰ ਦੂਰ ਕਰਨ ਵਾਲੇ ਤੇ ਹਿਰਦੇ ਵਿਚ ਸੂਰਜ ਵਾਂਗ ਆਤਮ-ਗਿਆਨ ਦਾ ਪ੍ਰਕਾਸ਼ ਕਰਨ ਵਾਲੇ ਹਨ। ਉਹ ਆਪਣੇ ਸੇਵਕਾਂ ਦੇ ਹਿਰਦੇ ਵਿਚ ਵਾਹਿਗੁਰੂ ਦਾ ਨਾਮ ਵਸਾ ਦਿੰਦੇ ਹਨ। ਬ੍ਰਹਮਾ ਅਤੇ ਸ਼ਿਵਜੀ ਵੀ ਉਨ੍ਹਾਂ ਦਾ ਸਿਮਰਨ ਕਰਦੇ ਹਨ॥ ੧੧॥

*੭. ਇਸ਼੍ਟ ਗੁਰੂ 'ਸ੍ਰੀ ਗੁਰੂ ਅਰਜਨ ਦੇਵ ਜੀ' ਦਾ ਮੰਗਲ*

*ਕਬਿੱਤ*- **ਅਰਜਨਿ ਸੁਨਤਿ ਸੁ ਦਾਸਨ ਕੋ ਦਾਨ ਦੇਤਿ ਮੋਹ ਕੇ ਬਿਦਾਰਿਬੇ ਕੋ ਬਾਕ ਸਰ ਅਰਜਨ।**
**ਅਰਜੁਨ ਜਸੁ ਵਿਸਤੀਰਨ ਸੰਤੋਖ ਸਿੰਘ ਜਹਾਂ ਕਹਾਂ ਜਾਨੀਅਤਿ ਮਾਨੋ ਤਰੁ ਅਰਜਨ।**
**ਅਰਿਜਨ ਭਏ ਗਨ ਮੋਖ ਪਦ ਲਏ ਤਿਨ ਸ਼ਜਾਮ ਘਨ ਤਨ ਹੋਇ ਤੋਰੇ ਜਮਲਾਰਜਨ।**
**ਅਰਜ ਨ ਜਾਨਯੋ ਜਾਇ ਕੇਤੋ ਹੈ ਬਿਥਾਰ ਤੇਰੋ ਐਸੋ ਰੂਪ ਧਾਰਿ ਆਇ ਰਾਜੈਂ ਗੁਰ ਅਰਜਨ॥੧੨॥**

ਹੇ ਗੁਰੂ ਅਰਜਨ ਦੇਵ ਜੀ ! ਆਪ ਆਪਣੇ ਦਾਸਾਂ ਦੀਆਂ ਬੇਨਤੀਆਂ ਸੁਣ ਕੇ ਉਨ੍ਹਾਂ ਨੂੰ ਮਨ ਮੰਗੀ ਮੁਰਾਦ ਦਾ ਦਾਨ ਦਿੰਦੇ ਹੋ। ਉਨ੍ਹਾਂ ਦੇ ਮੋਹ ਰੂਪੀ ਵੈਰੀ ਨੂੰ ਮਾਰ ਦੇਣ ਲਈ ਆਪ ਦੇ ਬਚਨ ਅਰਜਨ ਦੇ ਤੀਰਾਂ ਵਾਂਗ ਅਮੋਘ ਹਨ ਭਾਵ ਖਾਲੀ ਨਹੀਂ ਜਾਂਦੇ। ਆਪ ਜੀ ਦਾ ਉੱਜਲ ਯੱਸ਼ ਕਲਪ ਬ੍ਰਿਛ ਵਾਂਗ ਪਹਿਲਾਂ ਹੀ ਸਭ ਜਗ੍ਹਾ ਪ੍ਰਸਿੱਧ ਹੈ। ਕਵੀ ਸੰਤੋਖ ਸਿੰਘ ਤਾਂ ਕੇਵਲ ਉਸ ਯੱਸ਼ ਦਾ ਵਿਸਥਾਰ ਕਰਨ ਵਾਲਾ ਇਕ ਢਾਡੀ ਹੈ। ਜੋ ਵੈਰੀ ਆਪ ਦੇ ਦਾਸ ਹੋ ਗਏ ਹਨ, ਉਨ੍ਹਾਂ ਨੇ ਮੁਕਤੀ ਦੇ ਸਾਰੇ ਪਦ ਪ੍ਰਾਪਤ ਕਰ ਲਏ ਹਨ। ਜਿਸ ਨੇ ਵੀ ਆਪ ਦੇ ਇਲਾਹੀ ਕਾਰਜ ਵਿਚ ਰੁਕਾਵਟ ਪਾਈ, ਉਸ ਨੂੰ ਆਪ ਦਾ ਸਰੀਰ ਇੰਝ ਉਖੇੜ ਦੇਣ ਵਾਲਾ ਹੋ ਕੇ ਲੱਗਾ ਜਿਵੇਂ ਕ੍ਰਿਸ਼ਨ ਜੀ ਦਾ ਸਰੀਰ ਯੁਮਲਾਰਜਨ ਬ੍ਰਿਛ ਨੂੰ ਲੱਗਾ ਸੀ। ਐਸਾ ਅਸਚਰਜ ਰੂਪ ਧਾਰ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਜਗਤ ਵਿਚ ਆ ਕੇ ਪ੍ਰਕਾਸ਼ ਰਹੇ ਹਨ ਕਿ ਪ੍ਰਮਾਣ ਨਹੀਂ ਜਾਣਿਆ ਜਾਂਦਾ ਕਿ ਆਪ ਦੇ ਪ੍ਰਕਾਸ਼ ਦਾ ਕਿਥੋਂ ਤਕ ਵਿਸਥਾਰ ਹੈ॥ ੧੨॥

ਨੋਟ : ਯੁਮਲਾਰਜਨ ਇਕ ਪ੍ਰਕਾਰ ਦਾ ਬ੍ਰਿਛ ਹੈ, ਇਸ ਬ੍ਰਿਛ ਦੇ ਦੋ ਬੂਟੇ ਲਾਗੋ-ਲਾਗੀ ਯਸ਼ੋਧਾ ਦੇ ਘਰ ਗੋਕਲ ਵਿਚ ਉੱਗੇ ਹੋਏ ਸਨ। ਇਨ੍ਹਾਂ ਰੁਖਾਂ ਨਾਲ ਯਸ਼ੋਧਾ ਨੇ ਕ੍ਰਿਸ਼ਨ ਜੀ ਨੂੰ ਬੰਨ੍ਹ ਦਿੱਤਾ। ਕ੍ਰਿਸ਼ਨ ਜੀ ਨੇ ਜ਼ੋਰ ਲਾ ਕੇ ਦੋਵੇਂ ਰੁੱਖ ਪੁੱਟ ਦਿੱਤੇ। ਕਹਿੰਦੇ ਹਨ ਕਿ ਇਹ ਦੋ ਰੁੱਖ ਨਹੀਂ ਸਨ ਬਲਕਿ ਕੁਬੇਰ ਦੇ ਦੋ ਪੁੱਤਰ ਮਣੀਗ੍ਰੀਵ ਅਤੇ ਨਲਕੂਬਰ ਸਨ ਜਿਨ੍ਹਾਂ ਨੂੰ ਮਾੜੀ ਹਾਲਤ ਵਿਚ ਵੇਖ ਕੇ ਨਾਰਦ ਮੁਨੀ ਨੇ ਸ਼ਰਾਪ ਦੇ ਕੇ, ਰੁੱਖ ਬਣਾ ਦਿੱਤਾ ਸੀ। ਜਦ ਕ੍ਰਿਸ਼ਨ ਨੇ ਇਹ ਰੁੱਖ ਪੁੱਟ ਦਿੱਤੇ ਤਾਂ ਇਨ੍ਹਾਂ ਦਾ ਕਲਿਆਣ ਹੋ ਗਿਆ।

*੮. ਇਸ਼੍ਟ ਗੁਰੂ 'ਸ੍ਰੀ ਗੁਰੂ ਹਰਿਗੋਬਿੰਦ ਸਾਹਿਬ' ਜੀ ਦਾ ਮੰਗਲ*

*ਚਿਤ੍ਰ ਪਦਾ ਛੰਦ*-**ਸੂਰ, ਸੁਰਾਨਿ ਕੇ ਹਾਨਿ ਕਰੇ ਛਿਤ ਆਨਤਿ ਭੇ ਬਨਿ ਕੇ ਤਨ ਸੂਰ।**
**ਸੂਰਤ ਸੁੰਦਰ ਜੋ ਸਿਮਰੈ ਉਰ ਮੈਂ ਤਤ ਗਜਾਨ ਲਹੈ ਮਤਿ ਸੂਰ।**
**ਸੂਰ ਗਹੇ ਕਰ ਮੈਂ ਰਣ ਕੇ ਪ੍ਰਿਯ ਨਿੰਦਕ ਜੇ ਦੁਖ ਪਾਇ ਬਿਸੂਰ।**
**ਸੂਰ ਬਿਸਾਲ ਕ੍ਰਿਪਾਲ ਗੁਰੂ ਹਰਿ ਗੋਬਿੰਦ ਜੀ ਤਮ ਸ਼ੱਤ੍ਰੁਨ ਸੂਰ॥੧੩॥**

ਦੇਵਤਿਆਂ ਨੂੰ ਹਾਨੀ ਦੇਣ ਵਾਲੇ ਦੈਂਤਾਂ ਤੋਂ ਜਿਵੇਂ ਵਿਸ਼ਨੂੰ ਵਰਾਹ ਰੂਪ ਧਾਰ ਕੇ ਪ੍ਰਿਥਵੀ ਲੈ ਆਏ ਸਨ, ਇਸ ਤਰ੍ਹਾਂ ਹੀ ਆਪ ਮਲੇਛਾਂ ਪਾਸੋਂ ਭਾਰਤ ਭੂਮੀ ਛੁਡਾਉਣ ਲਈ ਸ਼ੇਰ ਰੂਪ ਧਾਰ ਕੇ ਆਏ ਹੋ। ਆਪ ਦੀ ਸੋਹਣੀ ਸੂਰਤ ਦਾ ਜੋ ਸਿਮਰਨ ਕਰਦਾ ਹੈ ਉਹ ਤਤਗਿਆਨ ਨੂੰ ਪ੍ਰਾਪਤ ਕਰਦਾ ਹੈ ਤੇ ਉਸ ਦੀ ਬੁੱਧੀ ਪੰਡਿਤ ਹੋ ਜਾਂਦੀ ਹੈ। ਤੁਸੀਂ ਰਣਖੇਤਰ ਦੇ ਪਿਆਰੇ ਹੋ,

ਜਦ ਬਰਛਾ ਹੱਥ ਵਿਚ ਫੜਦੇ ਹੋ ਤਾਂ ਨਿੰਦਕ ਦੁੱਖ ਤੇ ਕਸ਼ਟ ਪਾਉਂਦੇ ਹਨ। ਹੇ ਗੁਰੂ ਹਰਿਗੋਬਿੰਦ ਸਾਹਿਬ ਜੀ ! ਤੁਸੀਂ ਵੱਡੇ ਸੂਰਮੇ ਹੋ, ਕ੍ਰਿਪਾਲੂ ਹੋ, ਵੈਰੀਆਂ ਰੂਪੀ ਹਨੇਰੇ ਨੂੰ ਸੂਰਜ ਰੂਪੀ ਹੋ ਕੇ ਦੂਰ ਕਰਦੇ ਹੋ॥ ੧੩॥

*੯. ਇਸ਼ਟ ਗੁਰੂ 'ਸ੍ਰੀ ਗੁਰੂ ਹਰਿਰਾਇ ਜੀ' ਦਾ ਮੰਗਲ*

*ਸੈਯਾ*-ਤਾਰਾ ਬਿਲੋਚਨ ਸੋਚਨ ਮੋਚਨ ਦੇਖਿ ਬਿਸ਼ੇਖ ਬਿਸੈ ਬਿਸ ਤਾਰਾ।
ਤਾਰਾ ਭਵੋਦਧਿ ਤੇ ਜਨ ਕੋ ਗਨ ਕੀਰਤਿ ਸੇਤੁ ਕਰੀ ਬਿਸਤਾਰਾ।
ਤਾਰਾ ਮਲੇਛਨ ਕੇ ਮਤ ਕੋ ਉਦਿਤੇ ਦਿਨਨਾਥ ਜਥਾ ਨਿਸ ਤਾਰਾ।
ਤਾਰਾ ਰਿਦੈ ਉਪਦੇਸ਼ ਦੈ ਖੋਲਤਿ, ਸ੍ਰੀ ਹਰਿਰਾਇ ਕਰੇ ਨਿਸਤਾਰਾ ॥੧੪ ॥

ਜਿਸ ਗੁਰੂ ਦੀਆਂ ਅੱਖਾਂ ਦੀ ਪੁਤਲੀ ਦਾ ਸੁਭਾਵਕ ਦਰਸ਼ਨ ਹੀ ਸਾਰੇ ਫਿਕਰਾਂ ਨੂੰ ਦੂਰ ਕਰ ਦਿੰਦਾ ਹੈ, ਉਨ੍ਹਾਂ ਨੂੰ ਗਹੁ ਨਾਲ ਤੱਕਣ ਨਾਲ ਸਾਰੇ ਵਿਸ਼ੇ ਵਿਕਾਰਾਂ ਦਾ ਜ਼ਹਿਰ ਦੂਰ ਹੋ ਜਾਂਦਾ ਹੈ। ਜਿਸ ਗੁਰੂ ਜੀ ਨੇ ਵਾਹਿਗੁਰੂ ਦੇ ਕੀਰਤਨ ਦਾ ਪੁਲ ਬੰਨ੍ਹ ਕੇ ਆਪਣੇ ਸੇਵਕਾਂ ਨੂੰ ਭਵਸਾਗਰ ਤੋਂ ਪਾਰ ਕੀਤਾ ਹੈ ਅਤੇ ਜਿਸ ਨੇ ਮਲੇਛਾਂ ਦੀ ਮੱਤ ਨੂੰ ਇੰਜ ਤਾੜਨਾ ਕੀਤੀ ਹੈ ਜਿਵੇਂ ਸੂਰਜ ਦੇ ਚੜ੍ਹਨ ਨਾਲ ਰਾਤ ਦੇ ਤਾਰਿਆਂ ਨੂੰ ਘਬਰਾਹਟ ਹੋ ਜਾਂਦੀ ਹੈ।

ਐਸੇ ਸ੍ਰੀ ਗੁਰੂ ਹਰਿਰਾਇ ਜੀ ਜਗਿਆਸੂਆਂ ਦੇ ਹਿਰਦੇ ਦੇ ਜੰਦਰੇ ਨੂੰ ਉਪਦੇਸ਼ ਦੇ ਕੇ ਖੋਹਲ ਦਿੰਦੇ ਹਨ। ਹੇ ਗੁਰੂ ਜੀ ! ਮੇਰਾ ਵੀ ਪਾਰਉਤਾਰਾ ਕਰੋ॥ ੧੪॥

*੧੦. ਇਸ਼ਟ ਗੁਰੂ 'ਸ੍ਰੀ ਗੁਰੂ ਹਰਿਕ੍ਰਿਸ਼ਨ ਜੀ' ਦਾ ਮੰਗਲ*

*ਚੌਪਈ*-ਸ੍ਰੀ ਸਤਿਗੁਰੂ ਪੂਰਨ ਹਰਿ ਕ੍ਰਿਸ਼ਨ। ਕ੍ਰਿਸ਼ਨ ਬਰਤਮਾਂ ਬਨ ਅਘ ਕ੍ਰਿਸ਼ਨ।
ਕ੍ਰਿਸ਼ਨ ਸਰੂਪਦਾਸ ਜਿਸ ਕ੍ਰਿਸ਼ਨ। ਕ੍ਰਿਸ਼ਨ ਭਗਤਿ ਕੋ ਮੇਘਦ ਜਿਸ਼ਨ ॥੧੫ ॥

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਪੂਰਨ ਸਤਿਗੁਰੂ ਹਨ, ਪਾਪਾਂ ਰੂਪੀ ਕਾਲੇ ਬਣ ਨੂੰ ਸਾੜਨ ਲਈ ਅਗਨੀ ਸਮਾਨ ਹਨ; ਪਰਮਾਤਮਾ ਦਾ ਰੂਪ ਹਨ, ਜਿਨ੍ਹਾਂ ਦੇ ਦਾਸ ਨੂੰ ਕਦੇ ਹਾਰ ਨਹੀਂ ਹੁੰਦੀ; ਭਗਤੀ ਰੂਪੀ ਖੇਤੀ ਨੂੰ ਵਰਖਾ ਦੇ ਕੇ ਇੰਦਰ ਸਮਾਨ ਪਾਲਣਹਾਰ ਹਨ॥ ੧੫॥

*੧੧. ਇਸ਼ਟ ਗੁਰੂ 'ਸ੍ਰੀ ਗੁਰੂ ਤੇਗ ਬਹਾਦਰ ਜੀ' ਦਾ ਮੰਗਲ*

*ਸੈਯਾ*-ਹਾਦਰ ਹੋਤਿ ਜਹਾਂ ਸਿਮਰੇ ਸੁਖ ਸਾਗਰ ਜਾਂਹਿ ਪਿਖੇ ਸੁਰ ਸਾਦਰ।
ਸਾਦ ਰਚੇ ਇਕ ਆਤਮ ਗਜਾਨ ਬੜੀ ਬਿਸ਼ਿਯਾਤਪ ਕੋ ਬਡ ਬਾਦਰ।
ਬਾਦਰ ਹੈ ਸਿੱਖ ਹ੍ਵੈ ਨਰ ਸੋ ਜਿਨਿ ਜਾਨਜੋ ਨਹੀਂ ਜੁ ਇਹੀ ਜਗ ਕਾਦਰ।
ਕਾ ਦਰਹੈ ਜਮ ਕੋ ਤਿਨ ਜੀਵਨਿ ਅੰਤ ਭਜੈਂ ਗੁਰ ਤੇਗ ਬਹਾਦਰ ॥੧੬ ॥

ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਜਿੱਥੇ ਵੀ ਯਾਦ ਕਰੋ ਓਥੇ ਹੀ ਪ੍ਰਤੱਖ ਆ ਹਾਜ਼ਰ ਹੁੰਦੇ ਹਨ, ਸੁਖਾਂ ਦੇ ਸਾਗਰ ਐਸੇ ਹਨ ਕਿ ਉਨ੍ਹਾਂ ਦੇ ਦਰਸ਼ਨ ਕਰਨ ਨਾਲ ਦੇਵਤੇ ਆਦਰ ਨਾਲ ਮਿਲਦੇ ਹਨ। ਆਪ ਇਕ ਆਤਮ-ਗਿਆਨ ਦੇ ਸੁਆਦ ਵਿਚ ਰਚੇ ਹੋਏ ਹਨ ਤੇ ਜਗਿਆਸੂਆਂ ਨੂੰ ਵਿਸ਼ਿਆਂ ਰੂਪੀ ਸਖਤ ਧੁੱਪ ਤੋਂ ਬਚਾਉਣ ਲਈ ਵੱਡੇ ਬੱਦਲ ਸਮਾਨ ਹਨ। ਉਹ ਮਨੁੱਖ ਸਿੱਖ ਬਣ ਕੇ ਵੀ ਸੱਖਣੇ ਹੀ ਹਨ, ਜਿਨ੍ਹਾਂ ਇਹ ਨਹੀਂ ਸਮਝਿਆ ਕਿ ਗੁਰੂ ਜੀ ਹੀ ਜਗਤ ਦੇ ਕਾਦਰ ਹਨ। ਉਨ੍ਹਾਂ ਜੀਵਾਂ ਨੂੰ ਯਮਾਂ ਦਾ ਕੀ ਡਰ ਹੈ, ਜਿਨ੍ਹਾਂ ਅੰਤ ਸਮੇਂ ਗੁਰੂ ਤੇਗ ਬਹਾਦਰ ਨੂੰ ਸਿਮਰਿਆ ਹੈ॥ ੧੬॥

੧੨. ਇਸ਼ਟ ਗੁਰੂ 'ਸ੍ਰੀ ਗੁਰੂ ਗੋਬਿੰਦ ਸਿੰਘ ਜੀ' ਦਾ ਮੰਗਲ

*ਚਿਤ੍ਰਪਦਾ ਛੰਦ*-ਤ੍ਰਾਣ ਕਰੈਂ ਨਿਜ ਦਾਸਨ ਕੀ ਭਵ ਬੰਧਨ ਤੋਰ ਦਦ ਨਿਰਬਾਣ।
ਬਾਣ ਕੁਦੰਡ ਪ੍ਰਚੰਡ ਧਰੇ ਗਜ ਸੁੰਡ ਮਨੋ ਭੁਜਦੰਡ ਪ੍ਰਮਾਣ।
ਮਾਣ ਨਿਮਾਣਨਿ ਹਾਣਿ ਅਰੀ ਗਣ ਬਾਣ ਸਦਾ ਜਿਨ ਆਯੁਧ ਪਾਣ।
ਪਾਣਿਪ ਹਿੰਦੁਨ ਗੋਬਿੰਦ ਸਿੰਘ ਗੁਰੂਬਰ ਬੀਰ ਧਰੈਂ ਅਤਿ ਤ੍ਰਾਣ॥੧੭॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਦਾਸਾਂ ਦੀ ਸਦਾ ਰਖਿਆ ਕਰਦੇ ਹਨ ਅਤੇ ਉਨ੍ਹਾਂ ਦੇ ਸੰਸਾਰਿਕ ਬੰਧਨ ਤੋੜ ਕੇ ਨਿਰਬਾਣ ਦੀ ਦਾਤ ਬਖਸ਼ਦੇ ਹਨ। ਧਨੁਖ ਅਤੇ ਤਿੱਖੇ ਬਾਣਾਂ ਨੂੰ ਧਾਰਨ ਵਾਲੇ ਹਨ। ਦੁਸ਼ਟਾਂ ਨੂੰ ਦੰਡ ਦੇਣ ਵਾਲੀਆਂ ਉਨ੍ਹਾਂ ਦੀਆਂ ਬਾਹਾਂ ਹਾਥੀ ਦੀ ਸੁੰਡ ਵਰਗੀਆਂ ਬਲਵਾਨ ਹਨ। ਨਿਮਾਣਿਆਂ ਦਾ ਉਹ ਮਾਣ ਹਨ, ਵੈਰੀਆਂ ਦੇ ਸਮੂਹਾਂ ਨੂੰ ਮਾਰਨ ਵਾਲੇ ਹਨ। ਉਹ ਸਦਾ ਸ਼ਸਤਰ ਧਾਰਨ ਕਰਕੇ ਰੱਖਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸ੍ਰੇਸ਼ਟ ਗੁਰੂ ਹਨ, ਬੜੇ ਸੂਰਬੀਰ ਹਨ, ਵੱਡੀ ਸੰਜੋਅ ਨੂੰ ਧਾਰਨ ਕਰਨ ਵਾਲੇ ਹਨ ਅਤੇ ਹਿੰਦ ਦਾ ਆਸਰਾ ਹਨ॥ ੧੭॥

*ਕਬਿੱਤ*-ਭੀਰ ਪਰੇ ਧੀਰ ਦੇ ਸਥੰਭ ਜੈਸੇ ਮਹਾਂ ਬੀਰ ਰੱਛਕ ਜਨੌਂ ਕੇ ਮਿਲੇ ਦੁਖਦ ਸਮਾਜ ਕੇ।
ਏਕ ਸੰਗ ਬਿਘਨ ਤਰੰਗਚੈ ਉਤੰਗ ਉਠੈਂ ਤਹਾਂ ਗੁਰੂ ਆਨਿ ਬਨੈਂ ਕੇਵਟ ਜਹਾਜ ਕੇ।
ਸਾਗਰ ਗੰਭੀਰ ਪਰ ਪ੍ਰੇਮ ਤੇ ਅਛੋਭ ਨਹਿਂ ਭਨਤਿ ਸੰਤੋਖ ਸਿੰਘ ਗੁਨ ਮਹਾਂਰਾਜ ਕੇ।
ਦੈਯਾ ਰਾਜ ਤਾਜ ਕੇ ਬ੍ਰਿਧੈਯਾ ਸੁਖ ਸਾਜ ਕੇ ਰਖੈਯਾ ਦਾਸ ਲਾਜ ਕੇ ਕਰੈਯਾ ਕਵਿ ਕਾਜ ਕੇ॥੧੮॥

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾਸਾਂ ਨੂੰ ਭੀੜ ਪੈਣ ਤੇ ਧੀਰਜ ਦੇ ਕੇ ਖੰਭੇ ਵਾਂਗ ਮਜ਼ਬੂਤ ਕਰ ਦਿੰਦੇ ਹਨ। ਜਦ ਉਨ੍ਹਾਂ ਨੂੰ ਦੁਖਦਾਈ ਸਮਾਜ ਆ ਘੇਰਦੇ ਹਨ ਤਾਂ ਆਪ ਮਹਾਂਬੀਰ ਰਖਿਅਕ ਹੋ ਖਲੋਂਦੇ ਹਨ। ਜਿਥੇ ਉਨ੍ਹਾਂ ਦੇ ਸੇਵਕਾਂ ਦੇ ਬੇੜੇ ਅੱਗੇ ਵਿਘਨ ਰੂਪੀ ਉਚੀਆਂ ਉਚੀਆਂ ਲਹਿਰਾਂ ਉੱਠਣ ਲਗਦੀਆਂ ਹਨ, ਓਥੇ ਗੁਰੂ ਜੀ ਉਸ ਜਹਾਜ਼ ਦੇ ਮਲਾਹ ਆ ਬਣਦੇ ਹਨ। ਸੰਤੋਖ ਸਿੰਘ ਕਵੀ ਗੁਰੂ ਮਹਾਰਾਜ ਦੇ ਗੁਣ ਲਿਖਦਾ ਹੋਇਆ ਕਹਿੰਦਾ ਹੈ ਕਿ ਆਪ ਸਾਗਰ ਵਾਂਗ ਅਡੋਲ ਹਨ, ਪਰ ਜਿਵੇਂ ਸਾਗਰ ਪ੍ਰੇਮ-ਰਹਿਤ ਹੈ, ਗੁਰੂ ਜੀ ਪ੍ਰੇਮ-ਰਹਿਤ ਨਹੀਂ ਹਨ। ਰਾਜ ਤਾਜ ਦੇ ਦਾਤੇ ਹਨ, ਸੁਖਾਂ ਦੇ ਸਾਧਨਾਂ ਨੂੰ ਵਧਾਉਣ ਵਾਲੇ ਹਨ। ਸੇਵਕਾਂ ਦੀ ਲਾਜ ਰੱਖਣ ਵਾਲੇ ਹਨ ਤੇ ਕਵੀਆਂ ਦੇ ਕਾਜ ਪੂਰੇ ਕਰਨ ਵਾਲੇ ਹਨ॥ ੧੮॥

੧੩. ਦਸ ਗੁਰੂ ਸਾਹਿਬਾਨ ਦਾ ਮੰਗਲ

*ਸ੍ਵੈਯਾ*-ਇਕ ਜੋਤਿ ਉਦੋਤਕ ਰੂਪ ਦਸ਼ੋ ਸ਼ੁਭ, ਹੋਤਿ ਅੰਧੇਰ ਗੁਬਾਰ ਉਦਾਰਾ।
ਜਗ ਮੈਂ ਸੁ ਪ੍ਰਕਾਸ਼ ਚਹਜੋ ਕਰਿਬੇ ਉਪਦੇਸ਼ ਦਿਯੋ ਸਿੱਖ ਭੇ ਨਰ ਦਾਰਾ।
ਪਰਲੋਕ ਸਹਾਇ ਅਸ਼ੋਕ ਕਰੇ ਇਸ ਲੋਕ ਮੈਂ ਰਾਂਕ ਕਰੇ ਸਿਰਦਾਰਾ।
ਗੁਰ ਬ੍ਰਿੰਦਨ ਕੇ ਪਗ ਸੁੰਦਰ ਕੋ ਅਰਬਿੰਦ ਮਨੋ ਅਭਿਬੰਦ ਹਮਾਰਾ॥੧੯॥

ਸਤਿਗੁਰ ਸਾਹਿਬਾਨ ਦੇ ਦਸੇ ਹੀ ਸ਼ੁਭ ਸਰੂਪ ਇਕੋ ਜੋਤ ਦੇ ਪ੍ਰਕਾਸ਼ਕ ਹਨ। ਜਗਤ ਵਿਚ ਜ਼ੁਲਮ ਦਾ ਹਨੇਰਾ ਤੇ ਅਗਿਆਨਤਾ ਦਾ ਵੱਡਾ ਗੁਬਾਰ ਵੇਖ ਕੇ ਆਪ ਨੇ ਸੁੰਦਰ ਪ੍ਰਕਾਸ਼ ਕਰਨ ਦੀ ਚਾਹਤ ਨਾਲ ਆਪਣੇ ਰੱਬੀ ਸੰਦੇਸ਼ ਦਾ ਉਪਦੇਸ਼ ਦਿੱਤਾ, ਜਿਸ ਨਾਲ ਅਨੇਕਾਂ ਨਰ ਨਾਰੀਆਂ ਸਿੱਖ ਬਣ ਗਏ। ਆਪਣੇ ਸਿੱਖਾਂ ਨੂੰ ਆਪ ਨੇ ਪ੍ਰਲੋਕ ਵਿਚ ਸੁੱਖ ਪਾਉਣ ਲਈ ਸਹਾਇਤਾ ਦੇ ਕੇ ਅੱਗੇ ਦੀ ਚਿੰਤਾ ਤੋਂ ਸ਼ੋਕ-ਰਹਿਤ ਕੀਤਾ ਅਤੇ ਜਿਹੜੇ ਇਸ ਲੋਕ ਵਿਚ ਕੰਗਾਲ ਸਨ, ਉਨ੍ਹਾਂ ਨੂੰ ਸਰਦਾਰ ਬਣਾ ਦਿੱਤਾ। ਐਸੇ ਸਾਰੇ ਗੁਰੂ ਸਾਹਿਬਾਨ ਦੇ ਕੰਵਲਾਂ ਵਰਗੇ ਸੁੰਦਰ ਚਰਨਾਂ ਤੇ ਮੇਰਾ ਸੱਚੇ ਦਿਲੋਂ ਨਮਸਕਾਰ ਹੈ॥ ੧੯॥

੧੪. ਗੁਣ ਸ਼ੀਲ ਵਿਅਕਤੀਆਂ ਦਾ ਮੰਗਲ

ਚੌਪਈ- ਗਨਪਤਿ ਆਦਿ ਬਿਘਨ ਕੇ ਹਰਤਾ। ਬ੍ਰਹਮਾਦਿਕ ਮੰਗਲ ਕੇ ਕਰਤਾ।
ਸੁਰ ਗੁਰ ਆਦਿ ਸੁਮਤਿ ਕੇ ਦਾਨੀ। ਬਾਲਮੀਕ ਆਦਿ ਕਵਿ ਬਾਨੀ॥੨੦॥

ਗਣੇਸ਼ ਸ਼ਿਵ ਜੀ ਆਦਿ ਜੋ ਵਿਘਨਾਂ ਦੇ ਨਾਸ਼ ਕਰਨ ਵਾਲੇ ਹੋਏ ਹਨ, ਬ੍ਰਹਮਾ ਆਦਿ ਜੋ ਖ਼ੁਸ਼ੀ ਦੇ ਕਰਨ ਵਾਲੇ ਮੰਨੇ ਜਾਂਦੇ ਹਨ, ਬ੍ਰਹਸਪਤ ਆਦਿ ਜੋ ਸ੍ਰੇਸ਼ਟ ਬੁੱਧੀ ਦੇ ਦਾਤੇ ਜਾਣੇ ਜਾਂਦੇ ਹਨ। ਬਾਲਮੀਕ ਆਦਿ ਜੋ ਬਾਣੀ-ਦੇ ਕਵੀ ਹੋਏ ਹਨ॥ ੨੦॥

ਸ੍ਰੀ ਵਸਿਸ਼ਟ ਆਦਿਕ ਜੇ ਗਜਾਨੀ। ਇੰਦ੍ਰ ਆਦਿ ਦਾਯਕ ਰਜਧਾਨੀ।
ਆਦਿ ਅਗਸਤ ਤਪੀਸ਼ੁਰ ਸਾਰੇ। ਬਜਾਸ ਆਦਿ ਬੇਦਨਿ ਕੇ ਪਾਰੇ॥੨੧॥

ਵਸ਼ਿਸ਼ਟ ਆਦਿ ਜੋ ਗਿਆਨੀ ਹੋਏ ਹਨ, ਇੰਦਰ ਆਦਿ ਜੋ ਰਾਜਧਾਨੀ ਦੇ ਦੇਣ ਵਾਲੇ ਹੋਏ ਹਨ, ਅਗਸਤ ਆਦਿ ਜੋ ਸਾਰੇ ਤਪੱਸਿਆ ਕਰਨ ਵਾਲੇ ਹੋਏ ਹਨ। ਵਿਆਸ ਆਦਿ ਜੋ ਵੇਦਾਂ ਨੂੰ ਸਮਝਣ ਵਾਲੇ ਹੋਏ ਹਨ॥ ੨੧॥

ਆਦਿ ਜੁਧਿਸ਼ਟਰ ਧਰਮਗ ਭਾਰੇ। ਅਰਜਨ ਆਦਿ ਕ੍ਰਿਸ਼ਨ ਕੇ ਪਜਾਰੇ।
ਰਾਮਚੰਦ ਆਦਿਕ ਮਿਰਜਾਦਿਕ। ਜਨਪ੍ਰਿਯ ਸ੍ਰੀ ਨਰਸਿੰਘ ਜਿ ਆਦਿਕ॥੨੨॥

ਜੁਧਿਸ਼ਟਰ ਆਦਿ ਜੋ ਵੱਡੇ ਧਰਮਾਤਮਾ ਹੋਏ ਹਨ, ਅਰਜਨ ਆਦਿ ਜੋ ਕ੍ਰਿਸ਼ਨ ਦੇ ਪਿਆਰੇ ਹੋਏ ਹਨ। ਮਰਯਾਦਾ ਵਿਚ ਪੱਕੇ ਜੋ ਰਾਮਚੰਦ ਆਦਿ ਹੋਏ ਹਨ। ਸ੍ਰੀ ਨਰਸਿੰਘ ਆਦਿ ਜੋ ਪ੍ਰਹਿਲਾਦ ਵਰਗੇ ਭਗਤਾਂ ਦੇ ਪਿਆਰੇ ਹੋਏ ਹਨ॥ ੨੨॥

ਸ਼੍ਰੀ ਘਨਸ਼ਜਾਮ ਆਦਿ ਰਸ ਗਜਾਤਾ। ਸ਼੍ਰੀ ਬਾਮਨ ਆਦਿਕ ਛਲ ਜਾਤਾ।
ਦਸਰਥ ਆਦਿਕ ਪੂਰ ਪ੍ਰਤੱਗਜਾ। ਜੋਗ ਭੋਗ ਸਮ ਜਨਕ ਤਤੱਗਜਾ॥੨੩॥

ਸ੍ਰੀ ਕ੍ਰਿਸ਼ਨ ਵਰਗੇ ਆਦਿ ਜੋ ਰਸਾਂ ਦੇ ਗਿਆਤਾ ਅਤੇ ਕਲਾ ਕੌਸ਼ਲ ਵਿਚ ਨਿਪੁੰਨ ਹੋਏ ਹਨ, ਸ੍ਰੀ ਬਾਮਨ ਆਦਿ ਜੋ ਦੈਂਤਾਂ ਨੂੰ ਛਲਣ ਵਾਲੇ ਹੋਏ ਹਨ, ਦਸਰਥ ਆਦਿ ਜੋ ਬਚਨਾਂ ਦੇ ਪੂਰੇ ਹੋਏ ਹਨ, ਜਨਕ ਆਦਿ ਜੋ ਜੋਗ ਤੇ ਭੋਗ ਵਿਚ ਸਮਾਨ ਰਹਿਣ ਵਾਲੇ ਤਤਵੇਤਾ ਹੋਏ ਹਨ॥ ੨੩॥

ਗੋਰਖ ਆਦਿ ਸਿੱਧ ਸਮੁਦਾਇ। ਆਦਿ ਕਬੀਰ ਭਗਤ ਸਮੁਦਾਇ॥
ਬੁੱਢੇ ਆਦਿਕ ਗੁਰ ਕੇ ਸਿੱਖਜ। ਭਏ ਜੁ ਭੂਤ ਭਵਾਨ ਭਵਿੱਖਜ॥੨੪॥

ਗੋਰਖ ਆਦਿ ਜੋ ਸਿੱਧ ਸਮੂਹ ਹੋਏ ਹਨ, ਕਬੀਰ ਆਦਿ ਜੋ ਭਗਤ ਸਮੂਹ ਹੋਏ ਹਨ। ਬਾਬਾ ਬੁੱਢਾ ਜੀ ਵਰਗੇ ਜੋ ਗੁਰੂ ਦੇ ਸਿੱਖ ਹੋਏ ਹਨ। ਜੋ ਪਿਛਲੇ ਸਮੇਂ ਹੋਏ ਸਨ, ਹੁਣ ਹੋਏ ਹਨ ਤੇ ਅੱਗੇ ਵੀ ਹੋਣਗੇ॥ ੨੪॥

ਸਭਿ ਕੋ ਮੈਂ ਅਭਿਬੰਦਨ ਕਰਿਹੂੰ। ਕ੍ਰਿਪਾ ਕਰਹੁ ਗੁਰ ਸੁਜਸ ਉਚਰਿਹੂੰ॥
ਸੂਰਜ ਆਦਿ ਜਿ ਕਰਹਿਂ ਪ੍ਰਕਾਸ਼ਹਿਂ। ਚੰਦ ਆਦਿ ਜੇ ਸੀਤਲ ਰਾਸਹਿ॥੨੫॥

ਇਨ੍ਹਾਂ ਸਭ ਨੂੰ ਮੈਂ ਪ੍ਰਣਾਮ ਕਰਦਾ ਹਾਂ, ਸਾਰੇ ਮੇਰੇ ਤੇ ਕਿਰਪਾ ਕਰੋ, ਤਾਂਕਿ ਮੈਂ ਗੁਰੂ ਜੀ ਦਾ ਜੱਸ ਉਚਾਰਨ ਕਰਾਂ। ਸੂਰਜ ਆਦਿ ਜੋ ਪ੍ਰਕਾਸ਼ ਕਰਦੇ ਹਨ, ਚੰਦ ਆਦਿ ਜੋ ਠੰਡੀ ਰਾਸ਼ੀ ਵਾਲੇ ਹਨ॥ ੨੫॥

ਨਾਰਦ ਆਦਿਕ ਪ੍ਰੇਮੀ ਜੇਈ। ਸਾਰਦ ਆਦਿਕ ਬਕਤਾ ਤੇਈ॥
ਚਤੁਰ ਸ਼ੇਸ਼ ਆਦਿਕ ਬਡ ਕਹਿਯਤਿ। ਹਨੁਮਤ ਆਦਿ ਦਾਸ ਜੇ ਲਹਿਯਤ॥੨੬॥

ਨਾਰਦ ਆਦਿ ਜੋ ਪ੍ਰੇਮੀ ਹਨ, ਸਰਸ੍ਵਤੀ ਆਦਿ ਜੋ ਮਿਠ-ਬੋਲੜੇ ਬੁਲਾਰੇ ਹੋਏ ਹਨ, ਸ਼ੇਸ਼ਨਾਗ ਵਰਗੇ ਜੋ ਬੜੇ ਚਤੁਰ ਕਹੇ ਜਾਂਦੇ ਹਨ, ਹਨੂਮਾਨ ਆਦਿ ਜੋ ਦਾਸ ਭਗਤ ਸਮਝੇ ਜਾਂਦੇ ਹਨ॥ ੨੬॥

ਸਭਿਕੇ ਪ੍ਰਥਮੈਂ ਨਾਮ ਸਿਮਰਿਊਂ। ਧਰ ਪਰ ਧਰਿ ਸਿਰ ਨਮੋ ਉਚਰਿਊਂ॥
ਸਭਿ ਬਿਧਿ ਹੋਹਿਂ ਸਹਾਇਕ ਮੇਰੇ। ਬਿਘਨ ਬਿਨਾਸ਼ਹੁ ਰਹਿ ਮਮ ਨੇਰੇ॥੨੭॥

ਸਾਰਿਆਂ ਦੇ ਪਹਿਲਾਂ ਮੈਂ ਨਾਮ ਯਾਦ ਕਰਦਾ ਹਾਂ, ਫਿਰ ਧਰਤੀ ਉਤੇ ਸਿਰ ਰੱਖ ਕੇ ਨਮਸਕਾਰ ਉਚਾਰਨ ਕਰਦਾ ਹਾਂ, ਮੇਰੇ ਸਭ ਤਰ੍ਹਾਂ ਨਾਲ ਸਹਾਈ ਹੋਵੋ, ਮੇਰੇ ਕੰਮ ਵਿਚ ਪੈਣ ਵਾਲੇ ਵਿਘਨਾਂ ਦਾ ਮੇਰੇ ਪਾਸ ਰਹਿ ਕੇ ਉਨ੍ਹਾਂ ਦਾ ਨਾਸ਼ ਕਰੋ॥ ੨੭॥

*੧੫. ਖ਼ਾਲਸਾ ਤੇ ਸਤਿਗੁਰੂ ਜੀ ਦੇ ਮਿਲਵੇਂ ਮੰਗਲ*

*ਸ੍ਵੈਯਾ*-ਸ੍ਰੀ ਗੁਰ ਕੋ ਜਸੁ ਸਾਗਰ ਰੂਪ ਉਜਾਗਰ ਹੈ ਸਭਿ ਲੋਕਨ ਮਾਹੂੰ।
ਮੈਂ ਤੁਲਹਾ ਤ੍ਰਿਣ ਜਯੋਂ ਕਰਿਕੈ ਨਿਜ ਬੁੱਧਿ ਤੇ ਪਾਰ ਪਰਯੋ ਅਬਿ ਚਾਹੂੰ॥
ਹੋਇ ਹਸੀ ਜਗ ਮੈਂ ਅਧਿਕਾਇ ਤਊ ਚਿਤ ਮੈਂ ਅਤਿਸ਼ੈ ਉਤਸਾਹੂੰ।
ਊਚ ਤਰੂ ਫਲ ਜਯੋਂ ਲਗਿ ਸੁੰਦਰ ਵਾਮਨ ਹਾਥ ਪਸਾਰਤਿ ਤਾਹੂੰ॥੨੮॥

ਇਹ ਗੱਲ ਕਿ ਸ੍ਰੀ ਗੁਰੂ ਜੀ ਦਾ ਜੱਸ ਸਾਗਰ ਵਾਂਗ ਅਥਾਹ ਅਤੇ ਕਿਨਾਰਾ ਰਹਿਤ ਹੈ, ਸਭ ਲੋਕਾਂ ਵਿਚ ਉਜਾਗਰ ਹੈ, ਮੈਂ ਆਪਣੀ ਤੁੱਛ ਬੁੱਧੀ ਨਾਲ ਮਾਨੋਂ ਕੱਖਾਂ ਦਾ ਤੁਲਹਾ ਬਣਾ ਕੇ ਪਾਰ ਜਾਣਾ ਚਾਹੁੰਦਾ ਹਾਂ। ਭਾਵੇਂ ਮੇਰੇ ਇਸ ਨਿਮਾਣੇ ਯਤਨ ਉਤੇ ਸਾਰੇ ਜਗਤ ਵਿਚ ਹਾਸੀ ਹੀ ਹੋਵੇ, ਤਦ ਵੀ ਮੈਂ ਚਿਤ ਵਿਚ ਬਹੁਤ ਉਤਸ਼ਾਹਿਤ ਹੁੰਦਾ ਹਾਂ, ਜਿਵੇਂ ਉੱਚੇ ਰੁਖ ਨੂੰ ਸੁੰਦਰ ਫਲ ਲੱਗਾ ਵੇਖ ਕੇ ਬਾਉਣਾ ਮਨੁੱਖ ਹੱਥ ਉਸ ਵੱਲ ਪਸਾਰਦਾ ਹੈ, ਪਰ ਲੋਕਾਂ ਦੇ ਹਾਸੇ ਤੋਂ ਉਤਸ਼ਾਹ-ਹੀਣ ਨਹੀਂ ਹੁੰਦਾ॥ ੨੮॥

*ਚੌਪਈ*- ਸ੍ਰੀ ਗੁਰ ਸੁਜਸ ਰੁਚਿਰ ਮਣਿਮਾਨਿਕ। ਸਿੱਖੀ ਉਚਤਾ ਗਿਰਵਰ ਥਾਨਿਕ।
ਸਾਧਨ ਰੂਪ ਚਰਨ ਨਹਿਂ ਮੇਰੇ। ਅਹੋਂ ਪਿੰਗ ਕਿਮ ਚਢਿਵ ਉਤੇਰੇ॥੨੯॥

ਸ੍ਰੀ ਗੁਰੂ ਜੀ ਦਾ ਸ੍ਰੇਸ਼ਟ ਜੱਸ ਲਾਲ ਮਾਨਿਕ ਵਾਂਗ ਇਕ ਸੁੰਦਰ ਰਤਨ ਹੈ ਜੋ ਸਿੱਖੀ ਰੂਪ ਪਹਾੜ ਦੇ ਉੱਚੇ ਥਾਂ ਬਿਰਾਜਮਾਨ ਹੈ, ਮੇਰੇ ਪਾਸ ਸਾਧਨ ਰੂਪੀ ਪੈਰ ਨਹੀਂ ਹਨ, ਮੈਂ ਮਾਨੋਂ ਪਿੰਗਲਾ ਹਾਂ, ਇਸ ਲਈ ਉਪਰ ਕਿਵੇਂ ਚੜ੍ਹਾਂ ?॥ ੨੯॥

ਨਿਜ ਮਤਿ ਕੋ ਸ਼ਿੰਗਾਰ ਬਨਾਵਨ। ਚਾਹਤਿ ਹੌਂ ਪਰੋਇ ਪਹਿਰਾਵਨ॥
ਪ੍ਰੇਮ ਰੂਪ ਗੁਨ ਕਰੋਂ ਬੰਧਾਵਨ। ਲੋਕ ਪ੍ਰਲੋਕ ਸੁਹਾਵਨ ਪਾਵਨ॥ ੩੦॥

ਪਰ ਮੈਂ ਇਹ ਚਾਹੁੰਦਾ ਜ਼ਰੂਰ ਹਾਂ ਕਿ ਆਪਣੀ ਮਤਿ ਨੂੰ ਗੁਰੂ ਜੱਸ ਰੂਪੀ ਲਾਲਾਂ ਦੇ ਮਣਕੇ ਪਰੋ ਕੇ ਪਹਿਨਾਵਾਂ ਤੇ ਇਸ ਨੂੰ ਸ਼ਿੰਗਾਰ ਲਾ ਦੇਵਾਂ, ਪ੍ਰੇਮ ਰੂਪੀ ਧਾਗੇ ਵਿਚ ਗੁਰੂ ਜਸ ਰੂਪੀ ਖਿੱਲਰੇ ਰਤਨਾਂ ਨੂੰ ਬੰਨ੍ਹ ਲਵਾਂ, ਜੋ ਲੋਕ ਤੇ ਪ੍ਰਲੋਕ ਦੋਵੇਂ ਥਾਈਂ ਸੁੰਦਰ ਅਤੇ ਪਵਿੱਤਰ ਹੈ॥ ੩੦॥

ਗੁਰ ਕਰੁਣਾ ਅਸੁਵਾਰੀ ਪਾਇ। ਉਚਤਾ ਸਿੱਖੀ ਪਰ ਚਢਿ ਜਾਇ।
ਹੋਹਿ ਮਨੋਰਥ ਪੂਰਨ ਮੇਰਾ। ਗੁਰ ਪਦ ਸੇਵਊਂ ਸਾਂਝ ਸਵੇਰਾ॥ ੩੧॥

ਗੁਰੂ ਦੀ ਕ੍ਰਿਪਾ ਰੂਪੀ ਸਵਾਰੀ ਪ੍ਰਾਪਤ ਕਰਕੇ ਸਿੱਖੀ ਦੀ ਉੱਚਤਾ ਜੋ ਪਰਬਤ ਰੂਪ ਹੈ, ਉਤੇ ਚੜ੍ਹ ਜਾਈਦਾ ਹੈ, ਇਸ ਤਰ੍ਹਾਂ ਮੇਰਾ ਮਨੋਰਥ ਪੂਰਨ ਹੋ ਜਾਵੇਗਾ, ਜੇ ਮੈਂ ਗੁਰੂ ਜੀ ਦੇ ਚਰਨਾਂ ਦੀ ਦਿਨ ਰਾਤ ਸੇਵਾ ਕਰਾਂ॥ ੩੧॥

ਯਾਂਤੇ ਅਹੈ ਭਰੋਸਾ ਮੋਹੀ। ਗ੍ਰਿੰਥ ਸੰਪੂਰਨ ਸਗਰੋ ਹੋਹੀ।
ਤੁਰਕਨ ਰਾਜ ਤੇਜ ਬਨ ਦਾਵਾ। ਏਕ ਬਾਰ ਕਰਿ ਛਾਰ ਮਿਟਾਵਾ॥੩੨॥

ਇਸ ਲਈ ਮੈਨੂੰ ਹੁਣ ਪੂਰਨ ਭਰੋਸਾ ਹੈ ਕਿ ਮੇਰਾ ਇਹ ਸਾਰਾ ਗ੍ਰੰਥ ਸੰਪੂਰਣ ਹੋ ਜਾਵੇਗਾ। ਜਿਨ੍ਹਾਂ ਸਤਿਗੁਰਾਂ ਨੇ ਤੁਰਕਾਂ ਦੇ ਰਾਜ ਦੇ ਤੇਜ ਰੂਪੀ ਵਣ ਨੂੰ ਦਾਵਾਨਲ ਅਗਨੀ ਬਣ ਕੇ ਇਕ ਵਾਰ ਤਾਂ ਸਵਾਹ ਕਰਕੇ ਮਿਟਾ ਦਿੱਤਾ ਹੈ। ਮੈਨੂੰ ਪੂਰਣ ਭਰੋਸਾ ਹੈ ਕਿ ਗੁਰ ਜੀ ਆਪ ਮੇਰੀ ਸਹਾਇਤਾ ਕਰਕੇ ਸਾਰੇ ਵਿਘਨਾਂ ਦੇ ਤੇਜ ਨੂੰ ਦੂਰ ਕਰ ਦੇਣਗੇ॥ ੩੨॥

ਸ੍ਰੀ ਨਾਨਕ ਨਰ ਤਾਰਨ ਹੇਤੁ। ਸਿੱਖੀ ਬੇਲ ਬੋਇ ਜਗ ਖੇਤ।
ਅਪਰ ਗੁਰੂ ਉਪਦੇਸ਼ ਜੁ ਬਾਰੀ। ਦੇ ਦੇ ਭਲੀ ਭਾਂਤਿ ਪ੍ਰਤਿਪਾਰੀ॥੩੩॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖਾਂ ਦੇ ਤਾਰਨ ਲਈ ਇਸ ਜਗਤ ਰੂਪੀ ਖੇਤ ਵਿਚ ਸਿੱਖੀ ਦੀ ਵੇਲ ਲਾਈ ਹੈ, ਦੂਸਰੇ ਨੌਂ ਸਤਿਗੁਰਾਂ ਨੇ ਉਪਦੇਸ਼ ਰੂਪੀ ਜਲ ਦੇ ਕੇ, ਉਸ ਵੇਲ ਦੀ ਪਰਵਰਿਸ਼ ਕੀਤੀ ਹੈ॥ ੩੩॥

ਸਿਮਰਨ ਸੱਤਿਨਾਮ ਸੁ ਸੁਮਨਸਾ। ਬ੍ਰਹਮ ਗਜਾਨ ਫਲਚਹਿ ਜਿਸੁ ਮਨਸਾ।
ਕਲਗੀਧਰ ਰਣ ਕਰਿ ਬਹੁ ਬਾਰਿ। ਅਨਿਕ ਜਤਨ ਤੇ ਸੋ ਪ੍ਰਤਿ ਪਾਰਿ॥੩੪॥

ਉਸ ਵੇਲ ਨੂੰ 'ਸਤਿਨਾਮ ਦਾ ਸਿਮਰਨ' ਰੂਪੀ ਸ੍ਰੇਸ਼ਟ ਫੁੱਲ ਲਗਿਆ ਹੈ, ਜਿਸ ਨੂੰ ਬ੍ਰਹਮ-ਗਿਆਨ ਰੂਪੀ ਮਨੋ ਵਾਂਛਿਤ ਫਲ ਲੱਗਾ, ਜਿਸ ਨੂੰ ਸ੍ਰੀ ਕਲਗੀਧਰ ਜੀ ਨੇ ਕਈ ਵਾਰ ਜੰਗ ਰਚ ਕੇ ਅਨੇਕ ਯਤਨਾਂ ਨਾਲ ਬਚਾਇਆ ਤੇ ਪਾਲਿਆ ਹੈ॥ ੩੪॥

*ਖ਼ਾਲਸਾ ਦਾ ਰੂਪਕ*

ਪੰਥ ਖਾਲਸਾ ਸੁਰਤਰੁ ਬੋਵਾ। ਸਤਿਗੁਰ ਤਪ ਦ੍ਰਿਢ ਮੂਲ ਖਰੋਵਾ।
ਸਿਖ ਸੰਗਤਿ ਛਾਯਾ ਜਿਸ ਪਾਇ। ਦੁਹਿ ਲੋਕਨ ਸੁਖ ਕੋ ਉਪਜਾਇ॥੩੫॥

ਇਸ ਸਿੱਖੀ ਰੂਪੀ ਵੇਲ ਦੀ ਪਕਿਆਈ ਲਈ ਕਲਗੀਧਰ ਜੀ ਨੇ ਖਾਲਸਾ ਪੰਥ ਕਲਪ ਬ੍ਰਿਛ ਬੀਜਿਆ, ਜੋ ਸਤਿਗੁਰੂ ਦੇ ਤਪ ਦੇ ਆਸਰੇ ਆਪਣੀਆਂ ਜੜ੍ਹਾਂ ਤੇ ਦ੍ਰਿੜ੍ਹ ਖੜਾ ਹੈ, ਜਿਸ ਦੀ ਛਾਂ ਪ੍ਰਾਪਤ ਕਰਕੇ ਸਿੱਖ ਸੰਗਤ ਦੋਹਾਂ ਲੋਕਾਂ ਵਿਚ ਸੁਖ ਪ੍ਰਾਪਤ ਕਰ ਸਕਦੀ ਹੈ॥ ੩੫॥

ਕਲਪ ਲਤਾ ਸਿੱਖੀ ਗੁਨ ਭੋਵਾ। ਤਿਸਕੋ ਆਸ੍ਰੈ ਦ੍ਰਿਢ ਇਹ ਹੋਵਾ।
ਸਭਿਹਿਨਿ ਕੋ ਅਭਿਬੰਦਨ ਕੈ ਕੈ। ਕਰੋਂ ਗ੍ਰਿੰਥ ਚਿੰਤਾ ਉਰ ਖ੍ਵੈ ਕੈ॥੩੬॥

ਸਾਰੇ ਇਲਾਹੀ ਗੁਣਾਂ ਨਾਲ ਭਰਪੂਰ ਸਿੱਖੀ ਇਕ ਕਲਪ ਵੇਲ ਵਾਂਗ ਹੈ ਤੇ ਇਹ ਖਾਲਸਾ ਪੰਥ ਕਲਪ ਬ੍ਰਿਛ ਹੈ ਜੋ ਉਸ ਕਲਪ ਵੇਲ ਦਾ ਦ੍ਰਿੜ੍ਹ ਆਸਰਾ ਬਣ ਕੇ ਖੜਾ ਹੋਇਆ ਹੈ। ਇਸ ਲਈ ਇਸ ਖਾਲਸਾ ਰੂਪੀ ਕਲਪ ਬ੍ਰਿਛ ਨੂੰ ਜੋ ਸਰਬ ਗੁਣ ਸੰਪੰਨ ਸਿੱਖੀ ਵੇਲ ਨਾਲ ਪ੍ਰਫੁੱਲਤ ਤੇ ਭਰਪੂਰ ਖੜਾ ਹੈ ਤੇ ਇਸ ਦੇ ਰਚਨਹਾਰ ਸਾਰੇ ਸਤਿਗੁਰਾਂ ਨੂੰ ਮੈਂ ਮੱਥਾ ਟੇਕ ਕੇ ਗ੍ਰੰਥ ਦੀ ਰਚਨਾ ਕਰਦਾ ਹਾਂ। ਮੈਂ ਆਪਣੇ ਚਿਤ ਦੀ ਚਿੰਤਾ ਦੂਰ ਕਰ ਲਈ ਹੈ॥ ੩੬॥

*ਕਲਗੀਧਰ ਨਮਸਕਾਰ*

*ਦੋਹਰਾ*-ਪੁਨਹੁ ਪੁਨਹੁ ਕਰਿ ਕਰਿ ਨਮੋ ਪਦ ਪੰਕਜ ਗੁਰ ਕੇਰ।
ਕਲਗੀਧਰ ਪਰਹਰਿ ਅਰਿਨਿ ਰੰਚ ਕਰੇ ਜਿਨ ਮੇਰੁ॥ ੩੭॥

ਸ੍ਰੀ ਗੁਰ ਕਲਗੀਧਰ ਜੀ ਦੇ ਚਰਨਾਂ ਤੇ ਮੈਂ ਬਾਰ-ਬਾਰ ਨਮਸਕਾਰ ਕਰਦਾ ਹਾਂ, ਜਿਨ੍ਹਾਂ ਨੇ ਪਰਜਾ ਤੇ ਧਰਮ ਦੇ ਵੈਰੀਆਂ ਦੇ ਨਾਸ਼ ਕਰਨ ਹਿਤ ਤੁਛ ਜੀਵਾਂ ਨੂੰ ਬਲਵਾਨ ਤੇ ਉੱਚਾ ਕਰ ਦਿੱਤਾ ਹੈ॥ ੩੭॥

*ਦਸਮ ਗੁਰ ਰੂਪਕ*

*ਕਬਿੱਤ*-ਦੇਨ ਪ੍ਰਹਲਾਦ ਪ੍ਰਹਲਾਦ ਕੋ ਲਖਯੋ ਸੁ ਦੈਤ, ਦੈਤ ਕੇ ਬਿਦਾਰਿਬੇ ਕੋ ਰੂਪ ਨਰਸਿੰਘ ਕੋ।
ਹਾਰ ਦੇ ਬਲੀਨ ਕੋ ਜੁਹਾਰ ਲੇ ਬਲੀਨ ਕੋ ਹਤਨ ਲੰਕ ਪਤਿ ਰਨ ਰਾਮ ਨਰਸਿੰਘ ਕੋ।
ਕੁਪਿਤ ਕੁਪਤ ਪੁਰਿ ਕਰੇ ਹੈਂ ਕੁ ਪਤਿ ਕੂਟ, ਹੇਰਿ ਹਰਿ ਹਹਿਰੇ ਜਿਉਂ ਹੇਰਿ ਮ੍ਰਿਗ ਸਿੰਘ ਕੋ।
ਤੈਸੇ ਤੇਜਤਰ ਤੇ ਤੁਰਕ ਤਰੁ ਤੋਰਨ ਕੋ ਜਗ ਮੈਂ ਜਨਮ ਭਯੋ ਸ੍ਰੀ ਗੁਬਿੰਦ ਸਿੰਘ ਕੋ॥੩੮॥

ਪ੍ਰਹਿਲਾਦ ਭਗਤ ਨੂੰ ਕਸ਼ਟ ਵਿਚ ਵੇਖ ਕੇ ਜ਼ਾਲਮ ਦੈਂਤ ਨੂੰ ਨਾਸ਼ ਕਰਨ ਅਤੇ ਪ੍ਰਹਿਲਾਦ ਨੂੰ ਸੁਖ ਦੇਣ ਲਈ ਪ੍ਰਭੂ ਨੇ ਨਰਸਿੰਘ ਦਾ ਰੂਪ ਧਾਰਨ ਕੀਤਾ ਸੀ। ਬਾਲੀ ਨੂੰ ਹਾਰ ਦੇ ਕੇ, ਸੁਗਰੀਵ ਤੋਂ ਨਮਸਕਾਰ ਲੈ ਕੇ ਰਣ ਵਿਚ ਰਾਵਣ ਨੂੰ ਮਾਰਨ ਵਾਸਤੇ ਰਾਮਚੰਦਰ ਜਿਵੇਂ ਨਰਸਿੰਘ ਬਣਿਆ ਸੀ। ਜਿਵੇਂ ਸ਼ੇਰ ਨੂੰ ਵੇਖ ਕੇ ਸਾਰੇ ਹਿਰਨ ਡਰਦੇ ਹਨ, ਇਸ ਤਰ੍ਹਾਂ ਕ੍ਰਿਸ਼ਨ ਨੂੰ ਵੇਖ ਕੇ ਸਾਰੇ ਮਨੁੱਖ ਡਰ ਗਏ ਸਨ, ਤੇ ਉਸ ਕੌਰਵਾਂ ਤੇ ਕ੍ਰੋਧ ਕੀਤਾ ਤੇ ਰਾਜੇ ਕੰਸ ਨੂੰ ਮਾਰ ਦਿੱਤਾ। ਉਸ ਤਰ੍ਹਾਂ ਦਾ ਹੀ ਵਧੀਕ ਤੇਜ ਵਾਲਾ ਅਵਤਾਰ ਹੋਇਆ ਹੈ ਗੁਰੂ ਗੋਬਿੰਦ ਸਿੰਘ ਜੀ ਦਾ, ਜਿਨ੍ਹਾਂ ਨੇ ਇਸ ਜਗਤ ਵਿਚ ਤੁਰਕਾਂ ਦੇ ਰਾਜ ਰੂਪੀ ਬ੍ਰਿਛ ਨੂੰ ਤੋੜ ਦਿੱਤਾ ਹੈ॥ ੩੮॥

*ਗੁਰੂ ਗੋਬਿੰਦ ਸਿੰਘ ਜੀ ਦਾ ਚਰਿੱਤਰ*

*ਸੈਯਾ*-ਰਸ ਬੀਰ ਭਰੇ, ਜਨ ਧੀਰ ਕਰੇ, ਬਹੁ ਪੀਰ ਹਰੇ, ਭਵ ਫੰਧਨ ਕੇ।
ਸੁਖ ਮੂਲ ਭਲੇ, ਅਨਕੂਲ ਢਲੇ, ਰਿਪੁ ਸੂਲ ਮਿਲੇ, ਅਘਕੰਦਨ ਕੇ।
ਸਿਖ ਪਾਠ ਹਿਲੇ, ਦੁਖ ਦੋਖ ਦਲੇ, ਕਰਿ ਕਾਜ ਚਲੇ ਸੁ ਅਨੰਦਨ ਕੇ।
ਅਤਿ ਮਿੱਤ੍ਰ ਪਵਿੱਤ੍ਰ ਬਚਿੱਤ੍ਰ ਚਰਿੱਤ੍ਰਤਿ ਤੇਗ ਬਹਾਦਰ ਨੰਦਨ ਕੇ॥੩੯॥

ਗੁਰੂ ਗੋਬਿੰਦ ਸਿੰਘਾਂ ਜੀ ਬੀਰ ਰਸ ਨਾਲ ਭਰਪੂਰ ਹਨ, ਸੇਵਕਾਂ ਨੂੰ ਧੀਰਜ ਦੇਣ ਵਾਲੇ ਹਨ। ਸੇਵਕਾਂ ਦੇ ਦੁੱਖਾਂ ਅਤੇ ਸੰਸਾਰਿਕ ਫੰਧਿਆਂ ਨੂੰ ਕੱਟਣ ਵਾਲੇ ਹਨ। ਚੰਗੀ ਤਰ੍ਹਾਂ ਨਾਲ ਸਾਰੇ ਸੁੱਖਾਂ ਦਾ ਮੂਲ ਹਨ, ਅਨੁਕੂਲ ਹਨ ਅਤੇ ਸੇਵਕਾਂ 'ਤੇ ਪਸੀਜਣ ਵਾਲੇ ਹਨ। ਲੋਕਾਂ ਦੇ ਵੈਰੀਆਂ ਨੂੰ ਦੁੱਖ ਦੇਣ ਵਾਲੇ ਤੇ ਪਾਪਾਂ ਨੂੰ ਪੁੱਟ ਸੁੱਟਣ ਵਾਲੇ ਹਨ। ਜੋ ਸਿੱਖ ਬਾਣੀ ਦੇ ਪਾਠ ਨਾਲ ਪ੍ਰੇਮ ਕਰਦੇ ਹਨ, ਉਨ੍ਹਾਂ ਦੇ ਦੁੱਖਾਂ ਅਤੇ ਪਾਪਾਂ ਨੂੰ ਦਲ ਦੇਣ ਵਾਲੇ ਹਨ। ਉਨ੍ਹਾਂ ਦੇ ਕਾਰਜ ਖੁਸ਼ੀ-ਖੁਸ਼ੀ ਸਵਾਰ ਦਿੰਦੇ ਹਨ। ਬਹੁਤ ਪਿਆਰ ਵਾਲੇ ਪਵਿੱਤਰ ਅਤੇ ਅਸਚਰਜ ਚਰਿੱਤਰਾਂ ਵਾਲੇ ਹਨ। ਸ੍ਰੀ ਗੁਰੂ ਤੇਗ ਬਹਾਦਰ ਦੇ ਪੁੱਤਰ ਗੁਰੂ ਗੋਬਿੰਦ ਸਿੰਘ ਜੀ ਇਸ ਤਰ੍ਹਾਂ ਦੇ ਹਨ॥ ੩੯॥

*ਸਤਿਗੁਰਾਂ ਦੀ ਕਥਾ*

*ਸੈਯਾ*- ਖਿਤਿਦਾ ਚਿਤਕੀ, ਨਿਤਦਾ ਬਿਤਕੀ, ਹਿਤਦਾ ਕਿਤਕੀ, ਸੁਨਿਹੰਤ ਜਰੀ।
ਸ਼ਰਧਾ ਗੁਰ ਕੀ ਸੁਧਿਦਾ ਉਰਕੀ, ਹਰਿਤਾ ਜਰਕੀ, ਸੁਖ ਪੁੰਜ ਜਰੀ।
ਸਭਿ ਸਾਰ ਮਥਾ, ਘ੍ਰਿਤ ਲੀਨ ਜਥਾ, ਇਹ ਚਾਰੁ ਕਥਾ, ਅਜਰਾਨ ਜਰੀ।
ਗੁਨ ਬ੍ਰਿੰਦ ਗੁਬਿੰਦ ਮ੍ਰਿਗਿੰਦ ਮੁਕੰਦ ਅਨੰਦਕ ਚਾਰੁ ਜਰਾਉ ਜਰੀ॥੪੦॥

ਸਤਿਗੁਰਾਂ ਦੀ ਕਥਾ ਚਿੱਤ ਨੂੰ ਟਿਕਾਅ ਦੇਣ ਵਾਲੀ, ਨਿਤ ਨਾਮ ਰੂਪੀ ਧਨ ਦੀ ਦਾਤੀ ਹੈ ਅਤੇ ਕੀਰਤਨ ਭਗਤੀ ਵੀ ਬਖਸ਼ਦੀ ਹੈ, ਜਿਸ ਨੂੰ ਸੁਣ ਕੇ ਹਉਮੈਂ ਦਾ ਨਾਸ਼ ਹੋ ਜਾਂਦਾ ਹੈ। ਸਤਿਗੁਰਾਂ ਦੇ ਚਰਨਾਂ ਵਿਚ ਸ਼ਰਧਾ ਹਿਰਦੇ ਨੂੰ ਸ਼ੁਧਤਾ ਦੇਣ ਵਾਲੀ ਹੈ। ਤਿੰਨ ਤਾਪਾਂ ਨੂੰ ਦੂਰ ਕਰਨ ਵਾਲੀ ਅਤੇ ਸਾਰੇ ਸੁੱਖਾਂ ਦੀ ਔਖਧ ਹੈ। ਇਸ ਸਤਿਗੁਰਾਂ ਦੀ ਸੁੰਦਰ ਕਥਾ ਵਿਚ ਸਾਰ ਤੱਤ ਰਿੜਕ ਕੇ ਲੈ ਲਿਆ ਗਿਆ ਹੈ, ਜਿਵੇਂ ਦਹੀਂ ਵਿਚੋਂ ਘਿਉ ਕੱਢ ਲਈਦਾ ਹੈ। ਇਹ ਕਥਾ ਇਕ-ਰਸ ਰਹਿਣ ਵਾਲੀ ਤੇ ਕਦੀ ਪੁਰਾਣੀ ਨਾ ਹੋਣ ਵਾਲੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਮੁਕਤੀਦਾਤੇ ਦੇ ਸਾਰੇ ਗੁਣਾਂ ਤੇ ਮਾਨੋ ਰਤਨਾਂ ਰੂਪੀ ਅਨੰਦਦਾਇਕ ਸੁੰਦਰ ਗਹਿਣੇ ਦੀ ਜੜਤ ਜੜੀ ਹੋਈ ਹੈ॥ ੪੦॥

*ਖਾਲਸਾ, ਕਲਪ ਬ੍ਰਿਛ ਦੇ ਰੂਪਕ ਵਿਚ*

*ਕਬਿੱਤ*- ਸ੍ਰੀ ਗੁਰੂ ਜਗਤ ਪਤਿ ਜਗਤ ਸਦਨ ਮਾਂਝ ਹਿੰਦਵਾਨ ਅਜਰ ਬਿਰਾਜਬੇ ਕੀ ਲਾਲਸਾ।
ਸੂਰਤਣ ਬੀਜ ਤੇ ਅੰਕੂਰ ਭਯੋ ਮਹਾਂ ਜੁੱਧ ਅੰਮ੍ਰਿਤ ਕੋ ਦੇਨਿ ਤੁਚਾ ਬੱਧਤਿ ਨਿਰਾਲਸਾ।
ਸਦਗੁਨ ਦਲ ਤੇ ਸਦਲ ਭਏ ਭੂਪ ਡਾਲ, ਭਜਨ ਕੁਸਮ ਫਲ ਗਜ਼ਾਨ ਤਤਕਾਲਸਾ।

ਪਰ ਮਤ ਕਾਲਸਾ ਦਰਿੱਦ੍ਰ ਖਲ ਦਾਲਸਾ ਪ੍ਰਤਾਪ ਰਿਪੁ ਘਾਲਸਾ ਕਲਪਤਰੁ ਖਾਲਸਾ ॥੪੧ ॥

ਜਗਤ ਦੇ ਮਾਲਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਜਗਤ ਰੂਪੀ ਘਰ ਵਿਚ ਹਿੰਦੀਆਂ ਨੂੰ ਸਦਾ ਪ੍ਰਫੁੱਲਤ ਕਰਨ ਦੀ ਲਾਲਸਾ ਰਹੀ, ਇਸ ਲਾਲਸਾ ਤੋਂ ਸੂਰਮਗਤੀ ਦਾ ਬੀਜ ਬਣਿਆ ਅਤੇ ਇਸ ਬੀਜ ਤੋਂ ਮਹਾਂ ਯੁੱਧ ਰੂਪੀ ਅੰਕੁਰ ਫੁਟਿਆ ਜੋ ਅੰਮ੍ਰਿਤ ਛਕਾਉਣ ਨਾਲ ਛੇਤੀ ਹੀ ਇਕ ਦਰੱਖਤ ਬਣ ਕੇ ਵਧਿਆ। ਇਸ ਦਰੱਖਤ ਨੂੰ ਦੇਵੀ ਗੁਣ ਰੂਪੀ ਪੱਤੇ ਲੱਗੇ ਤੇ ਦਲਾਂ ਸਮੇਤ ਰਾਜੇ ਇਸ ਦੇ ਡਾਹਣੇ ਬਣੇ। ਬੰਦਗੀ ਦੇ ਇਸ ਨੂੰ ਫੁੱਲ ਤੇ ਸ਼ੀਘਰ ਪ੍ਰਾਪਤ ਹੋਣ ਵਾਲੇ ਗਿਆਨ ਰੂਪੀ ਫਲ ਲੱਗੇ। ਇਹ ਖਾਲਸਾ ਰੂਪੀ ਕਲਪ ਬ੍ਰਿਛ ਹੁਣ ਇਨ੍ਹਾਂ ਗੁਣਾਂ ਸਮੇਤ ਲਹਿਲਹਾ ਰਿਹਾ ਹੈ। ਇਹ ਰੁੱਖ ਮਨਮੁਖਾਂ ਵਾਸਤੇ ਮੌਤ ਵਾਂਗ ਹੈ। ਦਲਿਦਰ ਤੇ ਦੁਸ਼ਟਾਂ ਨੂੰ ਨਾਸ਼ ਕਰਨ ਵਾਲਾ ਹੈ ਤੇ ਲੋਕਾਂ ਦੇ ਵੈਰੀਆਂ ਨੂੰ ਨਸ਼ਟ ਕਰਨ ਵਾਲਾ ਹੈ॥ ੪੧॥

*ਖਾਲਸੇ ਦੇ ਤੇਜ ਦਾ ਰੂਪਕ*

*ਕਬਿੱਤ*-ਪਾੜ੍ਹੇ ਸੇ ਪਠਾਨ ਹੋਤਿ ਸਸੇ ਸੂਬੇ ਊਕਸੇ ਨਾ ਕਾਬਲੀ ਕੁਰੰਗ ਆਗੈ ਠਹਿਰ ਸਕੈ ਨਹੀਂ।
ਰੋਝ ਰਜਪੂਤ ਹੈ ਝੰਖਾੜ ਸੇ ਮਲੇਛ ਬਹੁ ਬਿਚਰੇ ਬਰਾਹ ਜਜੌਂ ਬਲੋਚ ਕਜੌ ਜਕੈ ਨਹੀਂ।
ਮੁਗ਼ਲ ਮਤੰਗ ਮਾਰ ਗਾਜਤਿ ਸੰਤੋਖ ਸਿੰਘ ਸੱਯਦ ਸਯਾਲ ਹ੍ਵੈ ਸਮੁਖ ਸੌ ਤਕੈ ਨਹੀਂ।
ਤੁਰਕਨ ਤੇਜ ਤਾਮਾ ਤੌਂ ਲਗ ਤਰੋ ਈ ਤਰੈ ਖਾਲਸਾ ਸਰੂਪ ਸਿੰਘ ਜੌਂ ਲਗ ਛਕੈ ਨਹੀਂ॥੪੨ ॥

ਸ਼ੇਰ ਰੂਪੀ ਖਾਲਸੇ ਦੇ ਅੱਗੇ ਪਠਾਣ ਹਿਰਨ ਵਾਂਗ ਹੋ ਜਾਂਦੇ ਹਨ ਤੇ ਸੂਬੇ ਸਹੇ ਵਾਂਗ ਐਸੇ ਡਰਦੇ ਹਨ ਕਿ ਉਕਸਦੇ ਹੀ ਨਹੀਂ ਤੇ ਕਾਬਲੀ ਅਫਗਾਨ ਹਿਰਨ ਵਾਂਗ ਅੱਗੇ ਠਹਿਰ ਨਹੀਂ ਸਕਦੇ। ਰਾਜਪੂਤ ਰਾਜੇ ਨੀਲ ਗਾਂ ਵਾਂਗ, ਮਲੇਛ ਨਵਾਬ ਬਾਰਾਂ-ਸਿੰਗੇ ਵਾਂਗ, ਬਲੋਚ ਸੂਰਾਂ ਵਾਂਗ ਡਰੇ ਹੋਏ ਵਿਚਰਦੇ ਹਨ ਤੇ ਖਾਲਸੇ ਅੱਗੇ ਅੜਦੇ ਨਹੀਂ। ਸੰਤੋਖ ਸਿੰਘ ਕਹਿੰਦਾ ਹੈ ਕਿ ਖਾਲਸਾ ਰੂਪੀ ਸ਼ੇਰ ਮੁਗਲ ਰੂਪੀ ਹਾਥੀ ਨੂੰ ਮਾਰ ਕੇ ਉੱਚੀ-ਉੱਚੀ ਗੱਜਦਾ ਰਿਹਾ ਹੈ। ਸਯਦ ਗਿੱਦੜ ਹੋ ਗਏ ਹਨ, ਉਹ ਤਾਂ ਸਾਹਮਣੇ ਵੀ ਤੱਕ ਨਹੀਂ ਸਕਦੇ। ਹੁਣ ਤਾਂ ਤੁਰਕਾਂ ਦੇ ਤੇਜ ਰੂਪੀ ਤਨ ਦਾ ਮਾਸ ਤਦ ਤਕ ਹੀ ਕਾਇਮ ਹੈ, ਜਦ ਤਕ ਸ਼ੇਰ ਰੂਪੀ ਖਾਲਸਾ ਇਸ ਨੂੰ ਖਾਂਦਾ ਨਹੀਂ ਹੈ॥ ੪੨॥

*ਪੰਥ ਸ਼ਿਰੋਮਣਤਾ*

*ਦੋਹਰਾ*-ਸਰਬ ਸ਼ਿਰੋਮਣਿ ਖਾਲਸਾ ਰਚਯੋ ਪੰਥ ਸੁਖਦਾਇ।
ਇਕ ਬਿਨ ਗੰਦੇ ਧੂਮ ਤੇ ਜਗ ਮੈਂ ਅਧਿਕ ਸੁਹਾਇ॥ ੪੩॥

ਸਤਿਗੁਰੂ ਜੀ ਨੇ ਇਹ ਖਾਲਸਾ ਪੰਥ ਸਾਰਿਆਂ ਤੋਂ ਸ਼ਿਰੋਮਣੀ ਅਤੇ ਸਾਰਿਆਂ ਨੂੰ ਸੁਖ ਦੇਣ ਵਾਲਾ ਰਚਿਆ ਹੈ ਜੋ ਜਗਤ ਵਿਚ ਸਾਰਿਆਂ ਤੋਂ ਸੁੰਦਰ ਲੱਗ ਰਿਹਾ ਹੈ। ਖਾਲਸਾ ਪੰਥ ਵਿਚ ਇਕ ਗੁਣ ਹੋਰ ਵੀ ਹੈ ਕਿ ਸਾਰਾ ਜਗਤ ਗੰਦੇ ਧੂੰ (ਤਮਾਕੂ) ਨੂੰ ਪੀਂਦਾ ਹੈ, ਪਰ ਖਾਲਸਾ ਇਸ ਤੋਂ ਬਿਨਾਂ ਹੈ॥ ੪੩॥

*ਪੰਥ ਜੋਗ ਨਮਸਕਾਰਾਂ*

*ਸੋਰਠ*-ਸ੍ਰੀ ਸਤਿਗੁਰ ਕੋ ਰੂਪ ਜਗਹਿ ਜੋਤਿ ਜਾਹਰ ਜਗਤ।
ਪੂੰਜ ਸੁ ਪੰਥ ਅਨੂਪ ਕਰਿ ਬੰਦਨ ਰਚਿਬੇ ਲਗਤਿ॥ ੪੪॥

ਅਨੂਪਮ ਤੇ ਸ੍ਰੇਸ਼ਟ ਖਾਲਸਾ ਪੰਥ ਸ੍ਰੀ ਸਤਿਗੁਰੂ ਜੀ ਦਾ ਸਰੂਪ ਹੈ, ਜਿਸ ਦੀ ਜੋਤ ਜ਼ਾਹਰਾ ਜਗਤ ਵਿਚ ਜਗ ਰਹੀ ਹੈ, ਉਸ ਨੂੰ ਬੰਦਨਾ ਕਰਕੇ ਮੈਂ ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਰਚਣ ਲੱਗਾ ਹਾਂ॥ ੪੪॥

*ਪਹਿਲੀ ਰਾਸ ਦਾ ਪਹਿਲਾ ਅਧਿਆਇ ਸਮਾਪਤ ਹੋਇਆ॥ ੧॥*



# ਅਧਿਆਇ ਦੂਸਰਾ

## ਗ੍ਰੰਥ ਲਿਖਣ ਦਾ ਇਤਿਹਾਸ

ਦੋਹਰਾ- ਸ੍ਰੀ ਗੁਰ ਨਾਨਕ ਸੋਂ ਮਿਲ੍ਯੋ ਬਾਲਿਕ ਰੂਪ ਸੁਜਾਨ।
ਕ੍ਰਿਪਾ ਪਾਇ ਤਤਕਾਲ ਹੀ ਪ੍ਰਾਪਤਿ ਭਾ ਬ੍ਰਹਮਗ੍ਯਾਨ॥ ੧॥

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਇਕ ਚਤੁਰ ਬਾਲਕ ਮਿਲਿਆ ਸੀ, ਜਿਸ ਨੇ ਗੁਰੂ ਜੀ ਦੀ ਕਿਰਪਾ ਕਾਰਨ ਤੁਰੰਤ ਬ੍ਰਹਮਗਿਆਨ ਪ੍ਰਾਪਤ ਕਰ ਲਿਆ ਸੀ॥ ੧॥

ਚੌਪਈ- ਜਿਸ ਕੀ ਬਾਤੈਂ ਸੁਨਿ ਬੁਧਿਵਾਰੀ। ਸ੍ਰੀ ਜਗ ਗੁਰ ਇਮਿ ਗਿਰਾ ਉਚਾਰੀ।
'ਬਾਲਿਕ ਤੇਰੀ ਬੈਸ ਦਿਸਾਵਤਿ। ਬੁੱਢੇ ਸਮ ਮੁਖ ਵਾਕ ਅਲਾਵਤਿ' ॥੨॥

ਜਿਸ ਦੀਆਂ ਸਿਆਣੀਆਂ ਗੱਲਾਂ ਸੁਣ ਕੇ ਗੁਰੂ ਨਾਨਕ ਦੇਵ ਜੀ ਨੇ ਇਹ ਬਚਨ ਕੀਤੇ ਸਨ, "ਹੇ ਬਾਲਕ ਤੇਰੀ ਉਮਰ ਬਹੁਤ ਛੋਟੀ ਹੈ ਪਰ ਤੂੰ ਬੁਢਿਆਂ ਵਾਂਗ ਚਤੁਰ ਗੱਲਾਂ ਕਰਦਾ ਹੈਂ"॥ ੨॥

ਇਤਨੇ ਮਹਿਂ ਤਿਸਕੇ ਪਿਤ ਮਾਤਾ। ਆਇ ਗਏ ਖੋਜਤਿ ਨਿਜ ਤਾਤਾ।
ਕਹਤਿ ਭਏ 'ਹਮਰੋ ਸੁਤ ਆਵਾ। ਤਿਸ ਦੇਖਿਨਿ ਕੋ ਮਨ ਲਲਚਾਵਾ' ॥੩॥

ਉਸ ਸਮੇਂ ਉਸ ਬਾਲਕ ਦੇ ਮਾਤਾ-ਪਿਤਾ ਆਪਣੇ ਪੁੱਤਰ ਨੂੰ ਲੱਭਦੇ-ਲੱਭਦੇ ਆ ਗਏ। ਉਹ ਆ ਕੇ ਸਿੱਖਾਂ ਨੂੰ ਕਹਿਣ ਲੱਗੇ, "ਸਾਡਾ ਪੁੱਤਰ ਏਥੇ ਆਇਆ ਹੈ, ਉਸ ਨੂੰ ਵੇਖਣ ਵਾਸਤੇ ਸਾਡਾ ਮਨ ਤਰਸ ਗਿਆ ਹੈ"॥ ੩॥

ਸਿੱਖਨ ਕਹ੍ਯੋ 'ਸੁ ਅੰਤਰ ਬੈਸਾ'। ਜਾਇ ਨਿਹਾਰ੍ਯੋ ਅਤਿ ਬ੍ਰਿਧ ਜੈਸਾ।
ਬਿਸਮ ਰਹ੍ਯੋ ਕਛ ਕਹ੍ਯੋ ਨ ਜਾਈ। ਚਹਿਤਿ ਲਿਜਾਯੋ,ਸੰਗਿ ਨ ਜਾਈ॥੪॥

ਸਿੱਖਾਂ ਨੇ ਕਿਹਾ, "ਉਹ ਅੰਦਰ ਗੁਰੂ ਜੀ ਪਾਸ ਬੈਠਾ ਹੈ"। ਮਾਤਾ-ਪਿਤਾ ਨੇ ਜਦ ਅੰਦਰ ਜਾ ਕੇ ਵੇਖਿਆ ਤਾਂ ਬਹੁਤ ਹੈਰਾਨ ਹੋਏ, ਕਿਉਂਕਿ ਉਨ੍ਹਾਂ ਦਾ ਪੁੱਤਰ ਤਾਂ ਬੁੱਢਾ ਹੋ ਗਿਆ ਸੀ। ਆਪਣੇ ਪੁੱਤਰ ਨੂੰ ਨਾਲ ਖੜਨਾ ਚਾਹੁੰਦੇ ਸਨ, ਪਰ ਉਨ੍ਹਾਂ ਦਾ ਪੁੱਤਰ ਉਨ੍ਹਾਂ ਦੇ ਨਾਲ ਜਾਣਾ ਨਾ ਮੰਨਿਆ॥ ੪॥

ਪੁਨਿ ਦੰਪਤਿ ਨੇ ਏਵ ਬਿਚਾਰਾ। ਜਰਾ ਗ੍ਰਸ੍ਯੋ ਤਨ ਜਿਹ ਸੁ ਕੁਮਾਰਾ।
ਅਬਿ ਕਜਾ ਕਾਰਜ ਆਇ ਹਮਾਰੇ। ਸਰਬ ਰੀਤਿ ਤੇ ਸਿਥਲ੍ਯੋ ਭਾਰੇ' ॥੫॥

ਫਿਰ ਮਾਤਾ-ਪਿਤਾ ਨੇ ਇਸ ਤਰ੍ਹਾਂ ਵਿਚਾਰ ਕੀਤੀ, "ਸਾਡੇ ਪੁੱਤਰ ਦਾ ਸਾਰਾ ਸਰੀਰ ਹੀ ਬੁਢਾਪੇ ਨੇ ਗ੍ਰੱਸ ਲਿਆ ਹੈ, ਇਹ ਹੁਣ ਸਾਡੇ ਕਿਹੜੇ ਕੰਮ ਆਵੇਗਾ, ਇਸ ਦਾ ਸਾਰਾ ਤਨ ਹੀ ਕਮਜ਼ੋਰ ਹੋ ਗਿਆ ਹੈ"॥ ੫॥

ਕਹਿ ਬਹੁ ਰਹੇ ਨ ਚਾਲੇ ਸੰਗਿ। 'ਰਹਿਨ ਦੇਹੁ ਇਹ ਭਾ ਬ੍ਰਿਧ ਅੰਗ'।
ਐਸੇ ਕਹਿ ਕਰਿ ਗਮਨੇ ਧਾਮ। ਤਬਿ ਕਹਿ ਬੁੱਢਾ ਪ੍ਰਗਟ੍ਯੋ ਨਾਮ॥੬॥

ਉਹ ਬਹੁਤ ਕਹਿ ਰਹੇ, ਪਰ ਬੁੱਢਾ-ਬਾਲਕ ਉਨ੍ਹਾਂ ਦੇ ਨਾਲ ਜਾਣਾ ਨਾ ਮੰਨਿਆ। ਫਿਰ ਮਾਤਾ-ਪਿਤਾ ਨੇ ਕਿਹਾ, "ਏਥੇ ਹੀ ਰਹਿਣ ਦੇਵੋ, ਇਸ ਦੇ ਸਾਰੇ ਅੰਗ ਬ੍ਰਿਧ ਹੋ ਗਏ ਹਨ।" ਇਸ ਤਰ੍ਹਾਂ ਕਹਿ ਕੇ ਉਹ ਆਪਣੇ ਘਰ ਨੂੰ ਚਲੇ ਗਏ। ਉਸ ਸਮੇਂ ਤੋਂ ਉਸ ਬਾਲਕ ਦਾ ਨਾਂ 'ਬੁਢਾ' ਪ੍ਰਚੱਲਤ ਹੋ ਗਿਆ॥ ੬॥

ਗੁਰ ਘਰ ਮਹਿਂ ਅਜ਼ਮਤਿ ਯੁਤਿ ਭਾਰਾ। ਬੋਹਿਥ ਸਮ ਜਗ ਤਾਰਣਿਹਾਰਾ।
ਅਜਰ ਜਰਨ ਮਹਿਂ ਧੀਰ ਮਹਾਨਾ। ਅਪਰ ਨ ਜਾਂਕੇ ਭਯੋ ਸਮਾਨਾ॥੭॥

ਗੁਰੂ ਘਰ ਵਿਚ ਉਸ ਬਹੁਤ ਵਡਿਆਈ ਪਾਈ। ਜਹਾਜ਼ ਵਾਂਗ ਜਗਤ ਨੂੰ ਤਾਰਨ ਵਾਲਾ ਬਣਿਆ। ਨਾ ਜਰੇ ਜਾਣ ਵਾਲੇ ਨੂੰ ਵੀ ਜਰਨ ਵਾਲਾ ਮਹਾਨ ਧੀਰਜਵਾਨ ਸੀ। ਉਸ ਵਰਗਾ ਹੋਰ ਕੋਈ ਨਹੀਂ ਹੋਇਆ॥ ੭॥

ਸ਼੍ਰੀ ਨਾਨਕ ਤੇ ਰਹਜੋ ਪਿਛਾਰੀ। ਸ਼੍ਰੀ ਅੰਗਦ ਕੇ ਚਰਨ ਮਝਾਰੀ।
ਪੁਨ ਸ਼੍ਰੀ ਅਮਰਦਾਸ ਕੀ ਸੇਵਾ। ਸੰਗੀ ਰਾਮਦਾਸ ਗੁਰਦੇਵਾ॥ ੮॥

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਬਾਅਦ ਵਿਚ ਰਿਹਾ। ਸ੍ਰੀ ਗੁਰੂ ਅੰਗਦ ਦੇਵ ਦੇ ਵੀ ਚਰਨਾਂ ਵਿਚ ਰਿਹਾ। ਫਿਰ ਸ੍ਰੀ ਗੁਰੂ ਅਮਰਦਾਸ ਦੀ ਵੀ ਸੇਵਾ ਕੀਤੀ ਅਤੇ ਗੁਰੂ ਰਾਮਦਾਸ ਦੀ ਸੰਗਤ ਵਿਚ ਵੀ ਰਿਹਾ॥ ੮॥

ਪੁਨ ਸ੍ਰੀ ਅਰਜਨ ਕੇ ਢਿਗ ਰਹਜੋ 'ਭਾਈ' ਪਦ ਕੋ ਤਬਿ ਤੇ ਲਹਜੋ।
ਜਿਨਕੋ ਬਚਨ ਅਟਲ ਜਗ ਭਯੋ। ਸ੍ਰੀ ਗੁਰ ਹਰਿ ਗੋਬਿੰਦ ਜਨਮਯੋ॥੯॥

ਫਿਰ ਗੁਰੂ ਅਰਜਨ ਦੇਵ ਜੀ ਪਾਸ ਰਿਹਾ। 'ਭਾਈ' ਦੀ ਪਦਵੀ ਤਦ ਤੋਂ ਪਾਈ। ਉਨ੍ਹਾਂ ਦਾ ਕਿਹਾ ਹੋਇਆ ਬਚਨ ਜੱਗ ਵਿਚ ਅਟੱਲ ਹੁੰਦਾ ਸੀ। ਉਨ੍ਹਾਂ ਦੇ ਬਚਨਾਂ ਕਰਕੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਜਨਮ ਧਾਰਨ ਕੀਤਾ॥ ੯॥

ਪਾਤਸ਼ਾਹਿ ਖਸ਼ਟਨਿ ਲੌ ਦੇਹਿ। ਜੀਵਤਿ ਰਹਜੋ ਗਜਾਨ ਕਹੁ ਗੇਹੁ।
ਅਨਿਕ ਨਰਨਿ ਕਉ ਕੀਨ ਉਧਾਰਾ। ਸੱਤਿਨਾਮ ਉਪਦੇਸ਼ ਉਦਾਰਾ॥੧੦॥

ਛੇਵੀਂ ਪਾਤਸ਼ਾਹੀ ਤਕ ਇਹ ਗਿਆਨ ਦੇ ਘਰ ਭਾਵ ਬਾਬਾ ਬੁੱਢਾ ਜੀ ਜੀਵਤ ਰਹੇ। ਅਨੇਕਾਂ ਮਨੁੱਖਾਂ ਦਾ ਉਨ੍ਹਾਂ ਉਧਾਰ ਕੀਤਾ ਅਤੇ ਸਤਿਨਾਮ ਦਾ ਉੱਤਮ ਉਪਦੇਸ਼ ਦਿੱਤਾ॥ ੧੦॥

ਸ਼੍ਰੀ ਗੁਰ ਨਾਨਕ ਸਭਿ ਤੇ ਆਦੀ। ਪਾਛੇ ਜੋ ਟਿੱਕੇ ਗੁਰ ਗਾਦੀ।
ਸਭਿਹਿਨਿ ਕਹੁ ਬੁੱਢਾ ਨਿਜ ਹਾਥ। ਦੇਤੋ ਰਹਜੋ ਤਿਲਕ ਸ਼ੁਭ ਮਾਥ॥੧੧॥

ਸ੍ਰੀ ਗੁਰੂ ਨਾਨਕ ਦੇਵ ਜੀ ਸਭ ਤੋਂ ਪਹਿਲਾਂ ਹੋਏ ਹਨ। ਉਨ੍ਹਾਂ ਦੇ ਪਿਛੋਂ ਜਿਹੜੇ ਵੀ ਗੁਰੂ ਸਾਹਿਬਾਨ ਗੁਰਗੱਦੀ ਤੇ ਬੈਠਦੇ ਰਹੇ ਹਨ, ਸਾਰੇ ਗੁਰੂ ਸਾਹਿਬਾਨ ਨੂੰ ਬਾਬਾ ਬੁੱਢਾ ਜੀ ਆਪਣੇ ਹੱਥਾਂ ਨਾਲ ਮੱਥੇ ਤੇ ਤਿਲਕ ਲਾਉਂਦੇ ਸਨ॥ ੧੧॥

ਪੀਛੇ ਸੰਤਤਿ ਤਿਸਹੀ ਰੀਤਿ। ਸਤਿਗੁਰ ਸਾਥ ਰਹਤਿ ਭੇ ਨੀਤਿ।
ਤੀਨ ਕਾਲ ਕੇ ਗਜਾਤਾਵਾਨ। ਪ੍ਰਗਟ ਹੋਤਿ ਭੇ ਸਗਲ ਜਹਾਨ॥੧੨॥

ਬਾਬਾ ਬੁੱਢਾ ਜੀ ਦੇ ਬਾਅਦ ਇਹ ਰੀਤੀ ਉਨ੍ਹਾਂ ਦੀ ਸੰਤਾਨ ਨਿਭਾਉਂਦੀ ਰਹੀ। ਬਾਬਾ ਬੁੱਢਾ ਜੀ ਸਦਾ ਹੀ ਸਤਿਗੁਰੂ ਦੇ ਨਾਲ ਰਹਿੰਦੇ ਸਨ। ਤਿੰਨਾਂ ਕਾਲਾਂ ਨੂੰ ਜਾਨਣ ਵਾਲੇ, ਸਾਰੇ ਜੱਗ ਵਿਚ ਪ੍ਰਗਟ ਹੋਏ॥ ੧੨॥

ਸਤਿਗੁਰ ਕੋ ਸ਼੍ਰੀ ਮਤਿ ਬਰ ਸਾਗਰ। ਇਨ ਕੁਲ ਉਪਜਜੋ ਰਤਨ ਉਜਾਗਰ।
ਦਰਸ ਪਰਸ ਪਾਰਸ ਸਮ ਪੱਯਤਿ। ਮੂਢਿ ਲੋਹ ਬੁਧਿ ਹੇਮ ਬਨੱਯਤਿ॥੧੩॥

ਸਤਿਗੁਰੂ ਜੀ ਦਾ ਪੰਥ ਸਮੁੰਦਰ ਸਮਾਨ ਹੈ। ਉਨ੍ਹਾਂ ਦੇ ਪੰਥ ਵਿਚ ਪ੍ਰਸਿੱਧ ਰਤਨ ਪੈਦਾ ਹੋਏ। ਉਨ੍ਹਾਂ ਦੇ ਦਰਸ਼ਨ ਪਾਰਸ ਸਮਾਨ ਸਨ, ਜਿਹੜੇ ਮੂਰਖ ਨੂੰ ਬੁਧੀਵਾਨ ਤੇ ਲੋਹੇ ਨੂੰ ਸੋਨਾ ਬਣਾ ਦਿੰਦੇ ਸਨ॥ ੧੩॥

ਜਿਨ ਕੋ ਅਦਬ ਰਾਖਿ ਗੁਰ ਆਪੂ। ਤਿਨ ਕਹੁ ਸਮਤਾ ਕਿਸਕੀ ਜਾਪੂ।
ਗਜਾਨ ਅਨੰਦ ਸਾਗਰ ਕੇ ਮੀਨ। ਆਠਹੁੰ ਜਾਮ ਰਹਤਿ ਸਮ ਲੀਨਿ॥੧੪॥

ਜਿਸ ਦੀ ਗੁਰੂ ਜੀ ਆਪ ਬਹੁਤ ਇਜ਼ਤ ਕਰਦੇ ਸਨ, ਉਸ ਦੇ ਬਰਾਬਰ ਫਿਰ ਹੋਰ ਕੌਣ ਹੋ ਸਕਦਾ ਹੈ? ਅੱਠੇ ਪਹਿਰ ਗਿਆਨ ਅਨੰਦ ਵਿਚ ਸਮੁੰਦਰ ਦੀ ਮੱਛੀ ਵਾਂਗ ਲੀਨ ਰਹਿੰਦੇ ਸਨ॥ ੧੪॥

ਗੁਰ ਘਰ ਕੀ ਨਿਤ ਸੇਵਾ ਠਾਨਤਿ। ਅਪਰ ਮਨੋਰਥ ਮਨ ਨਹਿਂ ਆਨਤਿ।

ਤ੍ਰਿਣ ਛਿਤ ਕੀ ਬਹੁ ਰਹਿ ਰਖਵਾਰੀ। ਹਰਖਤਿ ਗੁਰੂ ਹੁਕਮ ਅਨੁਸਾਰੀ ॥੧੫॥

ਗੁਰੂ ਘਰ ਦੀ ਸਦਾ ਹੀ ਸੇਵਾ ਕਰਦੇ ਸਨ, ਮਨ ਵਿਚ ਹੋਰ ਕੋਈ ਮਨੋਰਥ ਨਹੀਂ ਆਉਂਦਾ ਸੀ। ਘਾਹ ਤੇ ਧਰਤੀ ਦੀ ਬਹੁਤ ਰਾਖੀ ਕਰਦੇ ਸਨ। ਗੁਰ ਆਗਿਆ ਅਨੁਸਾਰ ਚਲਣ ਕਰਕੇ ਗੁਰੂ ਜੀ ਉਨ੍ਹਾਂ ਤੇ ਬਹੁਤ ਖੁਸ਼ ਸਨ॥ ੧੫॥

ਅਸ ਭਾਈ ਬੁੱਢਾ ਗੁਰਦਾਸ। ਮਹਿਮਾ ਕਹਿ ਨ ਸਕੇ ਕਵਿ ਤਾਸ।
ਸੱਤਜ ਬਾਕ ਬਰ ਸ੍ਰਾਪ ਜੁ ਦੀਨਸਿ। ਅੰਗੀਕਾਰ ਸਤਿਗੁਰੂ ਕੀਨਸਿ ॥੧੬॥

ਇਸ ਤਰ੍ਹਾਂ ਬਾਬਾ ਬੁੱਢਾ ਜੀ ਗੁਰਾਂ ਦੇ ਦਾਸ ਹੋਏ ਹਨ। ਕੋਈ ਵੀ ਉਨ੍ਹਾਂ ਦੀ ਮਹਿਮਾ ਨਹੀਂ ਕਹਿ ਸਕਦਾ। ਉਨ੍ਹਾਂ ਦੇ ਬਚਨ ਸਦਾ ਸੱਚੇ ਹੁੰਦੇ ਸਨ। ਜੋ ਵੀ ਉਹ ਵਰ ਸਰਾਪ ਦਿੰਦੇ ਸਨ, ਗੁਰੂ ਜੀ ਉਸ ਨੂੰ ਸਵੀਕਾਰ ਕਰਦੇ ਸਨ॥ ੧੬॥

ਇਹ ਸਭਿ ਕਥਾ ਅਗਾਰੀ ਬਰਨੋਂ। ਜਿਸ ਪ੍ਰਕਾਰ ਇਨ ਕੋ ਆਚਰਨੋ।
ਸਰਬ ਭਾਂਤਿ ਕੀ ਸ਼ਕਤਿ ਬਿਸਾਲਾ। ਜਿਮ ਚਾਹਸਿ ਤਿਮ ਕਰਣੇ ਵਾਲਾ ॥੧੭॥

ਇਹ ਸਾਰੀ ਕਥਾ ਮੈਂ ਅੱਗੇ ਜਾ ਕੇ ਵਰਣਨ ਕਰਾਂਗਾ, ਜਿਸ ਪ੍ਰਕਾਰ ਬਾਬਾ ਬੁੱਢਾ ਜੀ ਦਾ ਆਚਰਨ ਸੀ। ਉਨ੍ਹਾਂ ਵਿਚ ਸਰਬ ਪ੍ਰਕਾਰ ਦੀ ਵਿਸ਼ਾਲ ਸ਼ਕਤੀ ਸੀ, ਜਿਸ ਤਰ੍ਹਾਂ ਚਾਹੁੰਦੇ ਸਨ, ਉਸ ਤਰ੍ਹਾਂ ਹੀ ਕਰਨ ਦੇ ਸਮਰੱਥ ਸਨ॥ ੧੭॥

ਅਨਿਕ ਭਾਂਤਿ ਕੇ ਬਿਘਨਹੁ ਪਾਇ। ਨਹਿੰ ਜਿਨ ਕੀਨਸ ਕਬਹੁੰ ਲਖਾਇ।
ਧਰਨੀ ਸਮ ਜਿਹ ਧੀਰਜ ਧਾਰੀ। ਪੌਨਪੀਰ ਤੇ ਟਰੇ ਨ ਟਾਰੀ॥ ੧੮॥

ਕਈ ਪ੍ਰਕਾਰ ਦੇ ਵਿਘਨਾਂ ਅਤੇ ਦੁੱਖਾਂ ਦਾ ਸਾਹਮਣਾ ਕੀਤਾ, ਪਰ ਉਨ੍ਹਾਂ ਬਾਰੇ ਕਦੇ ਵੀ ਕਿਸੇ ਨੂੰ ਪ੍ਰਗਟ ਤੌਰ ਤੇ ਨਹੀਂ ਦਰਸਾਇਆ। ਧਰਤੀ ਵਾਂਗ ਉਨ੍ਹਾਂ ਧੀਰਜ ਧਾਰਨ ਕੀਤਾ ਹੋਇਆ ਸੀ। ਪੀੜਾ ਰੂਪੀ ਪੌਣ ਤੋਂ ਡਰ ਕੇ ਨਾ ਹੀ ਟਲੇ ਅਤੇ ਨਾ ਹੀ ਉਸ ਨੂੰ ਟਾਲਣ ਦਾ ਯਤਨ ਕੀਤਾ॥ ੧੮॥

ਤਿਸ ਕਉ ਬੰਸ ਸੁ ਤਾਲ ਮਨਿੰਦ। ਉਪਜਜੋ ਰਾਮਕੁਇਰ ਅਰਬਿੰਦ।
ਦਸਮੇ ਪਾਤਿਸ਼ਾਹਿ ਬਰ ਬੀਰ। ਤਿਨਹੁ ਪਾਦ ਪੰਕਜ ਕੇ ਤੀਰ॥ ੧੯॥

ਉਨ੍ਹਾਂ ਦਾ ਵੰਸ਼ ਇਕ ਸਰੋਵਰ ਵਾਂਗ ਸੀ। ਉਸ ਸਰੋਵਰ ਵਿਚ ਰਾਮ ਕੁਇਰ ਨਾਮੀ ਇਕ ਕੰਵਲ ਫੁੱਲ ਨੇ ਜਨਮ ਲਿਆ। ਦਸਵੇਂ ਪਾਤਸ਼ਾਹ ਮਹਾਨ ਸੂਰਬੀਰ ਸਨ, ਉਨ੍ਹਾਂ ਦੇ ਚਰਨ-ਕੰਵਲਾਂ ਦੇ ਨੇੜੇ ਰਹਿੰਦੇ ਸਨ॥ ੧੯॥

ਮਧੁਪ ਮਨਿੰਦ ਅਨਦ ਮਕਰੰਦ। ਤਜਜੋ ਨ ਪਾਸਿ ਮੁਕੰਦ ਬਿਲੰਦ।
ਸ੍ਰੀ ਗੁਰ ਤੇਗ ਬਹਾਦਰ ਪਾਛੇ। ਦੀਨਸਿ ਤਿਲਕ ਦਸਮ ਗੁਰ ਆਛੇ॥੨੦॥

ਗੁਰੂ ਜੀ ਦੇ ਚਰਨਾਂ ਵਿਚ ਰਹਿ ਕੇ ਭੌਰੇ ਵਾਂਗ ਆਨੰਦ ਲੈ ਰਹੇ ਸਨ। ਗੁਰੂ ਤੇਗ ਬਹਾਦਰ ਜੀ ਦੇ ਪਿਛੋਂ ਭਾਈ ਰਾਮ ਕੁਇਰ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਮੱਥੇ ਤੇ ਤਿਲਕ ਲਾਇਆ ਸੀ॥ ੨੦॥

ਕਲਗ਼ੀ ਜਿਗਾ ਜਰਾਉਨ ਜਰੀ। ਇਨ ਤੇ ਲੇ ਸਤਿਗੁਰ ਸਿਰ ਧਰੀ।
ਆਯੁਧ ਦਏ ਆਦਿ ਸ਼ਮਸ਼ੇਰ। ਲੇ ਕਰਿ ਧਾਰੇ ਗੁਰ ਸਮ ਸ਼ੇਰ॥ ੨੧॥

ਜੜਤਾਂ ਨਾਲ ਜੜੀ ਹੋਈ ਕਲਗੀ ਅਤੇ ਜਿੱਗਾ, ਗੁਰੂ ਜੀ ਨੇ ਇਨ੍ਹਾਂ ਪਾਸੋਂ ਲੈ ਕੇ ਆਪਣੇ ਸਿਰ ਤੇ ਰੱਖੇ ਸਨ। ਤਲਵਾਰ ਆਦਿ ਹੋਰ ਹਥਿਆਰ ਵੀ ਗੁਰੂ ਜੀ ਨੂੰ ਅਰਪਣ ਕੀਤੇ ਜਿਹੜੇ ਸ਼ੇਰ ਵਰਗੇ ਬਲਵਾਨ ਗੁਰੂ ਜੀ ਨੇ ਉਨ੍ਹਾਂ ਪਾਸੋਂ ਲੈ ਕੇ ਧਾਰਨ ਕੀਤੇ॥ ੨੧॥

ਦਸ ਪਤਿਸ਼ਾਹਿਨ ਕੇ ਨਿਤਿ ਸੰਗੀ। ਸਤਿਗੁਰ ਕ੍ਰਿਤਿ ਕੋ ਚਿਤ ਚਹਿ ਚੰਗੀ।
ਜਗ ਮਹਿੰ ਬਹੁ ਸਿੱਖੀ ਬਿਸਤਾਰੀ। ਅਨਿਕ ਨਰਨ ਕਹੁ ਕੀਨ ਉਧਾਰੀ ॥੨੨॥

ਦਸਵੀਂ ਪਾਤਸ਼ਾਹੀ ਦੀ ਸਦਾ ਸੰਗਤ ਵਿਚ ਰਹਿੰਦੇ ਸਨ। ਸਤਿਗੁਰੂ ਜੀ ਦੀ ਸੇਵਾ ਨੂੰ ਹੀ ਸਭ ਤੋਂ ਚੰਗੀ ਕ੍ਰਿਤ ਸਮਝਦੇ ਸਨ। ਜਗਤ ਵਿਚ ਸਿੱਖੀ ਦਾ ਬਹੁਤ ਵਿਸਥਾਰ ਕੀਤਾ। ਅਨੇਕਾਂ ਮਨੁੱਖਾਂ ਦਾ ਉਧਾਰ ਕੀਤਾ॥ ੨੨॥

ਜਥਾ ਚੱਕ੍ਰਵੈ ਅਧਿਪਤਿ ਆਗੇ। ਮੰਤ੍ਰੀ ਰਹੈਂ ਸੁਮਤਿ ਮਹਿਂ ਲਾਗੇ।
ਤਿਮ ਸਤਿਗੁਰ ਘਰ ਕੇ ਇਹ ਭਏ। ਅਤਿ ਸ਼ੋਭਾ ਸਿੱਖੀ ਕਹੁ ਦਏ ॥੨੩॥

ਜਿਵੇਂ ਚੱਕਰਵਰਤੀ ਰਾਜੇ ਦੇ ਅੱਗੇ ਮੰਤਰੀ ਚੰਗੀ ਮੱਤ ਵਿਚ ਲੱਗੇ ਹੋਣ, ਤਿਵੇਂ ਸਤਿਗੁਰੂ ਜੀ ਦੇ ਘਰ ਵਿਚ ਇਨ੍ਹਾਂ ਦਾ ਸਥਾਨ ਸੀ। ਉਨ੍ਹਾਂ ਸਿੱਖੀ ਨੂੰ ਸ਼ੋਭਨੀਕ ਕੀਤਾ ਸੀ॥ ੨੩॥

ਸਦਗੁਨ ਕੇ ਇਹ ਕੋਸ਼ ਬਿਸਾਲੇ। ਭੇ ਪ੍ਰਾਪਤਿ ਜੋ ਇਨ ਮਗ ਚਾਲੇ।
ਸ੍ਰੀ ਸਤਿਗੁਰ ਦਸਮੇ ਪਤਿਸ਼ਾਹੂ। ਗਮਨ ਕੀਨ ਜਬਿ ਸਚਖੰਡ ਮਾਂਹੂ ॥੨੪॥

ਭਾਈ ਰਾਮ ਕੁਇਰ ਜੀ ਸ੍ਰੇਸ਼ਟ ਗੁਣਾਂ ਦੇ ਵਿਸ਼ਾਲ ਭੰਡਾਰ ਸਨ। ਜਿਹੜੇ ਇਨ੍ਹਾਂ ਦੇ ਰਸਤੇ ਚਲਦੇ ਸਨ, ਉਨ੍ਹਾਂ ਨੂੰ ਵੀ ਸ੍ਰੇਸ਼ਟ ਗੁਣ ਪ੍ਰਾਪਤ ਹੋ ਜਾਂਦੇ ਸਨ। ਸ੍ਰੀ ਸਤਿਗੁਰੂ ਦਸਵੇਂ ਪਾਤਸ਼ਾਹ ਜਦ ਸੱਚਖੰਡ ਚਲੇ ਗਏ॥ ੨੪॥

ਪੰਥ ਖਾਸਲਾ ਉਤਪਤਿ ਕਰਿਕੈ। ਰਾਜ ਤੇਜ ਕੋ ਛੱਤ੍ਰ ਸੁ ਧਰਿਕੈ।
ਤੁਰਕ ਤੇਜ ਦ੍ਰਿਢ ਤਰੂ ਉਖਾਰਾ॥ਹਿੰਦੁ ਧਰਮ ਰਾਖਜੋ ਪ੍ਰਤਿਪਾਰਾ ॥੨੫॥

ਖਾਲਸਾ ਪੰਥ ਉਤਪੰਨ ਕਰਕੇ ਤੇ ਉਸ ਦੇ ਸਿਰ ਤੇ ਆਪਣਾ ਸਾਰਾ ਤੇਜ ਤੇ ਛਤਰ ਧਰ ਕੇ ਤੁਰਕਾਂ ਦੇ ਪੱਕੇ ਬ੍ਰਿਛ ਨੂੰ ਉਖਾੜ ਦਿੱਤਾ ਅਤੇ ਹਿੰਦੂ ਧਰਮ ਦੀ ਪ੍ਰਿਤਪਾਲਣਾ ਕੀਤੀ॥ ੨੫॥

ਭਾਈ ਰਾਮਕੁਇਰ ਤਬ ਰਹੇ। ਰਾਮਦਾਸ ਕੇ ਗ੍ਰਾਮ ਜੁ ਲਹੇ।
ਤਹਾਂ ਬਿਰਾਜਤਿ ਦਿਵਸ ਬਿਤਾਏ। ਕੇਤਿਕ ਸਿੰਘ ਤਿਨਹੁਂ ਢਿਗ ਆਏ ॥੨੬॥

ਭਾਈ ਰਾਮ ਕੁਇਰ ਉਸ ਸਮੇਂ ਆਪਣੇ ਪਿੰਡ ਰਮਦਾਸ ਜਾ ਕੇ ਰਹਿਣ ਲੱਗ ਗਏ। ਓਥੇ ਰਹਿ ਕੇ ਸਮਾਂ ਬਤੀਤ ਕਰ ਰਹੇ ਸਨ। ਓਥੇ ਇਕ ਦਿਨ ਕੁਝ ਸਿੰਘ ਉਨ੍ਹਾਂ ਪਾਸ ਆਏ॥ ੨੬॥

ਸਾਹਿਬ ਸਿੰਘ ਆਦਿਕ ਬੁਧਿਵਾਨ। ਜਿਨਕੇ ਸਤਿਗੁਰ ਪਦ ਕੋ ਧਜਾਨ।
ਕਥਾ ਗੁਰਨ ਕੀ ਸੁਨਿਬੇ ਚਾਹਤਿ ॥ਸੁਨਿ ਸੁਨਿ ਗੁਨ ਕੋ ਰਿਦਾ ਉਮਾਹਤਿ ॥੨੭॥

ਸਾਹਿਬ ਸਿੰਘ ਅਤੇ ਕਈ ਹੋਰ ਬੁਧੀਵਾਨ ਸਿੰਘ, ਜਿਨ੍ਹਾਂ ਦੇ ਮਨ ਸਤਿਗੁਰ ਦੇ ਚਰਨਾਂ ਨਾਲ ਜੁੜੇ ਹੋਏ ਸਨ, ਉਹ ਗੁਰੂ ਸਾਹਿਬਾਨ ਦੀ ਕਥਾ ਸੁਣਨੀ ਚਾਹੁੰਦੇ ਸਨ। ਗੁਰੂ ਸਾਹਿਬਾਨ ਦੇ ਗੁਣਾਂ ਨੂੰ ਸੁਣ-ਸੁਣ ਕੇ ਆਪਣੇ ਹਿਰਦਿਆਂ ਨੂੰ ਉਤਸ਼ਾਹਿਤ ਕਰਨਾ ਚਾਹੁੰਦੇ ਸਨ॥ ੨੭॥

ਸ੍ਰੀ ਗੁਰਬਖਸ਼ ਸਿੰਘ ਕੇ ਪਾਸ। ਸਭਿ ਸਿੰਘਨ ਕੀਨਸਿ ਅਰਦਾਸ।
'ਮਹਿਦ ਪ੍ਰਸੰਗ ਗੁਰਨ ਕੇ ਜੇਤੇ। ਕਰੁਨਾ ਕਰਹੁ ਉਚਾਰਹੁ ਤੇਤੇ ॥੨੮॥

ਉਹ ਰਾਮ ਕੁਇਰ ਜਿਨ੍ਹਾਂ ਦਾ ਨਾਂ ਅੰਮ੍ਰਿਤ ਛਕਣ ਤੋਂ ਬਾਅਦ ਗੁਰਬਖਸ਼ ਸਿੰਘ ਰਖਿਆ ਗਿਆ ਸੀ, ਦੇ ਪਾਸ ਆਏ ਅਤੇ ਸਾਰੇ ਸਿੰਘਾਂ ਨੇ ਆ ਕੇ ਅਰਦਾਸ ਕੀਤੀ, "ਗੁਰੂ ਸਾਹਿਬਾਨ ਦੇ ਜਿਹੜੇ ਵੀ ਵੱਡੇ ਵੱਡੇ ਪ੍ਰਸੰਗ ਹਨ, ਕਿਰਪਾ ਕਰਕੇ ਉਹ ਸਾਰੇ ਪ੍ਰਸੰਗ ਸਾਨੂੰ ਸੁਣਾਓ॥ ੨੮॥

ਸਭਿ ਸਿਖ ਸੰਗਤਿ ਸੁਨਿਬੇ ਚਾਹਤਿ। ਸਤਿਗੁਰ ਗੁਨ ਕੋ ਮਹਾਂ ਉਮਾਹਤਿ।
ਚੰਦ੍ਰ ਬਦਨ ਤੇ ਸੁਧਾ ਸਮਾਨਾ। ਪ੍ਰਗਟ ਕਰਹੁ ਪੀਵਹਿਂ ਪੁਟ ਕਾਨਾ ॥੨੯॥

ਸਾਰੀ ਸਿੱਖ-ਸੰਗਤ ਉਨ੍ਹਾਂ ਪ੍ਰਸੰਗਾਂ ਨੂੰ ਸੁਣਨਾ ਚਾਹੁੰਦੀ ਹੈ। ਸਤਿਗੁਰਾਂ ਦੇ ਗੁਣ ਸੁਣ ਕੇ ਬੜੀ ਖੁਸ਼ੀ ਪ੍ਰਾਪਤ ਹੁੰਦੀ ਹੈ। ਆਪਣੇ ਚੰਦਰ ਮੁੱਖ ਤੋਂ ਅੰਮ੍ਰਿਤ ਵਰਗੇ ਬਚਨਾਂ ਨੂੰ ਪ੍ਰਗਟ ਕਰੋ, ਤਾਕਿ ਅਸੀਂ ਕੰਨਾਂ ਰੂਪੀ ਭੂਨਿਆਂ ਦੇ ਨਾਲ ਪੀ ਲਈਏ॥ ੨੯॥

**ਕਮਲ ਬਦਨ ਮਕਰੰਦ ਬਚਨ ਹੈਂ। ਮਧੁਪ ਸਿੰਘ ਅਭਿਲਾਖਤਿ ਮਨ ਹੈਂ।**
**ਭਾਈ ਰਾਮ ਕੁਇਰ ਸੁਨਿ ਸ਼੍ਰੌਨਿ। ਕਹਜੋ ਚਹਤਿ ਗੁਰ ਗੁਨ ਸੁਖ ਭੌਨ ॥੩੦॥**

ਤੁਹਾਡਾ ਕੰਵਲ ਵਰਗਾ ਮੁਖੜਾ ਹੈ ਤੇ ਤੁਹਾਡੇ ਬਚਨ ਸ਼ਹਿਦ ਵਰਗੇ ਮਿੱਠੇ ਹਨ। ਭੌਰੇ ਸਿੰਘਾਂ ਦੀ ਇਹ ਮਿੱਠੇ ਬਚਨ ਸੁਣਨ ਦੀ ਅਭਿਲਾਸ਼ਾ ਹੈ।" ਜਦ ਭਾਈ ਰਾਮ ਕੁਇਰ ਨੇ ਇਹ ਸ਼ਬਦ ਆਪਣੇ ਕੰਨਾਂ ਨਾਲ ਸੁਣੇ ਤਾਂ ਉਹ ਸੁਖਾਂ ਦੇ ਘਰ ਭਾਵ ਰਾਮ ਕੁਇਰ ਜੀ ਗੁਰੂ ਜੀ ਦੇ ਗੁਣ ਕਹਿਣਾ ਮੰਨ ਗਏ॥ ੩੦॥

**ਇਹ ਪ੍ਰਸੰਗ ਸੁਨਿ ਸ਼੍ਰੋਤਾ ਸਾਰੇ। ਮਿਲਿ ਸੰਤੋਖ ਸਿੰਘ ਨਿਕਟਿ ਉਚਾਰੇ।**
**'ਰਾਮ ਕੁਇਰ ਕੀ ਪੂਰਬ ਕਥਾ॥ ਹਮਹਿਂ ਸੁਨਾਵਹੁ ਹੋਈ ਜਥਾ॥ ੩੧॥**

ਜਦ ਕਵੀ ਇਹ ਪ੍ਰਸੰਗ ਸੁਣਾ ਰਿਹਾ ਸੀ ਤਾਂ ਸਾਰੇ ਸ੍ਰੋਤਾ ਕਵੀ ਸੰਤੋਖ ਸਿੰਘ ਦੇ ਨੇੜੇ ਆਏ ਅਤੇ ਕਹਿਣ ਲੱਗੇ, "ਭਾਈ ਰਾਮ ਕੁਇਰ ਦੀ ਪਿਛਲੀ ਕਥਾ ਜਿਵੇਂ ਹੋਈ-ਬੀਤੀ ਹੈ, ਪਹਿਲਾਂ ਸਾਨੂੰ ਸੁਣਾਓ॥ ੩੧॥

**ਕਿਮ ਗੁਰ ਨਿਕਟਿ ਰਹੇ ਸੁਖ ਪਾਇ। ਭੇ ਗੁਰਬਖਸ਼ ਸਿੰਘ ਕਿਸ ਭਾਇ।**
**ਕਹਹੁ ਚਰਿੱਤ੍ਰ ਪ੍ਰਿਥਮ ਇਨ ਕੇਰਾ। ਪੁਨ ਉਚਰਹੁ ਇਤਿਹਾਸ ਬਡੇਰਾ' ॥੩੨॥**

ਗੁਰੂ ਜੀ ਦੇ ਪਾਸ ਰਹਿ ਕੇ ਉਨ੍ਹਾਂ ਕਿਵੇਂ ਸੁਖ ਪਾਇਆ ? ਕਿਸ ਤਰ੍ਹਾਂ ਉਹ ਰਾਮ ਕੁਇਰ ਤੋਂ ਗੁਰਬਖਸ਼ ਸਿੰਘ ਹੋਏ ? ਪਹਿਲਾਂ ਉਨ੍ਹਾਂ ਦਾ ਸਾਰਾ ਚਰਿਤਰ ਬਿਆਨ ਕਰੋ, ਉਸ ਤੋਂ ਬਾਅਦ ਗੁਰੂ ਸਾਹਿਬਾਨ ਦਾ ਮਹਾਨ ਇਤਿਹਾਸ ਬਿਆਨ ਕਰੋ॥ ੩੨॥

**ਕਵਿ ਇਮ ਸੁਨਿ ਸ਼੍ਰੋਤਨਿ ਤੇ ਬਾਨੀ। ਰਾਮਕੁਇਰ ਕੀ ਕਥਾ ਬਖਾਨੀ।**
**ਕੁਛਕ ਚਰਿੱਤ੍ਰ ਕਹੌਂ ਤਿਨ ਕੇਰਾ। ਪਠਤਿ ਸੁਨਤਿ ਸੁਖ ਦੇਤਿ ਘਨੇਰਾ॥੩੩॥**

ਕਵੀ ਨੇ ਆਪਣੇ ਸਰੋਤਿਆਂ ਤੋਂ ਐਸੀ ਬਾਣੀ ਸੁਣ ਕੇ ਭਾਈ ਰਾਮ ਕੁਇਰ ਦੀ ਸਾਰੀ ਕਥਾ ਸੁਣਾਈ। ਉਨ੍ਹਾਂ ਦਾ ਕੁਝ ਕੁ ਜੀਵਨ ਚਰਿਤਰ ਉਚਾਰਨ ਕਰਦਾ ਹਾਂ, ਜਿਸ ਨੂੰ ਪੜ੍ਹ ਸੁਣ ਕੇ ਬਹੁਤ ਸੁਖ ਪ੍ਰਾਪਤ ਹੋਵੇਗਾ॥ ੩੩॥

**ਮਨ ਵਾਂਛਿਤ ਫਲ ਪ੍ਰਾਪਤਿ ਹੋਵੈ। ਸੰਚਤਿ ਪਾਪ ਸਭਿਨਿ ਕੋ ਖੋਵੈ।**
**ਬਿਮਲ ਮਤੀ ਹੁਇ ਲਹਿ ਸੁਖਧਾਮ। ਲਿਵ ਲਾਗੇ ਸਿਮਰਨ ਸਤਿਨਾਮ॥੩੪॥**

ਮਨ-ਇੱਛਤ ਫਲ ਪ੍ਰਾਪਤ ਹੋਵੇਗਾ। ਇਕੱਠੇ ਹੋਏ ਪਾਪ ਸਭ ਦੂਰ ਹੋਣਗੇ। ਉੱਜਲ ਮੱਤ ਹੋ ਜਾਵੇਗੀ ਅਤੇ ਘਰ ਵਿਚ ਸੁਖ ਮਿਲੇਗਾ ਅਤੇ ਸਤਿਨਾਮ ਦੇ ਸਿਮਰਨ ਵਿਚ ਲਿਵ ਲੱਗ ਜਾਵੇਗੀ॥ ੩੪॥

*ਪਹਿਲੀ ਰਾਸ ਦਾ ਦੂਸਰਾ ਅਧਿਆਇ ਸਮਾਪਤ ਹੋਇਆ॥ ੨॥*



# ਅਧਿਆਇ ਤੀਸਰਾ

## ਭਾਈ ਰਾਮ ਕੁਇਰ ਜੀ

ਦੋਹਰਾ-ਹਸਤਾਮਲਕ ਸਮਾਨ ਉਰ ਜਿਨ ਕੇ ਦਿਢਿ ਬ੍ਰਹਮਗਯਾਨ।
ਸ੍ਰੀ ਬੁੱਢਾ ਸਾਹਿਬ ਭਏ ਨਮੋ ਬੰਦਿ ਕਰਿ ਪਾਨ॥ ੧॥

ਹੱਥ ਤੇ ਰੱਖੇ ਆਉਲੇ ਵਾਂਗ ਜਿਨ੍ਹਾਂ ਨੇ ਬ੍ਰਹਮ-ਗਿਆਨ ਦ੍ਰਿੜ੍ਹ ਕੀਤਾ ਹੋਇਆ ਸੀ, ਐਸੇ ਬਾਬਾ ਬੁੱਢਾ ਸਾਹਿਬ ਜੀ ਹੋਏ ਹਨ, ਮੈਂ ਹੱਥ ਜੋੜ ਕੇ ਉਨ੍ਹਾਂ ਦੇ ਚਰਨਾਂ ਤੇ ਨਮਸਕਾਰ ਕਰਦਾ ਹਾਂ॥ ੧॥

ਚੌਪਈ- ਗੁਰ ਸਿੱਖੀ ਕੀ ਅਵਧਿ ਅਧਾਰਾ। ਜਿਮ ਸਭਿ ਜਲ ਕੀ ਸਿੰਧੁ ਅਪਾਰਾ।
ਮਾਰਤੰਡ ਜਿਮ ਤੇਜ ਪ੍ਰਚੰਡਹਿ। ਜਥਾ ਅਖੰਡਲ ਭੂਤਲ ਖੰਡਹਿ॥ ੨॥

ਗੁਰਸਿੱਖੀ ਦਾ ਆਧਾਰ ਸਿੱਖ ਹੈ, ਪਰ ਸਿੱਖਾਂ ਦਾ ਆਸਰਾ ਬਾਬਾ ਬੁੱਢਾ ਜੀ ਹਨ, ਜਿਵੇਂ ਸਾਰੇ ਜਲ ਦਾ ਆਸਰਾ ਸਮੁੰਦਰ ਹੈ। ਜਿਵੇਂ ਤਿੱਖੇ ਤੇਜ ਦਾ ਆਧਾਰ ਸੂਰਜ ਹੈ। ਜਿਵੇਂ ਇੰਦਰ ਦੇਵਤਾ ਧਰਤੀ ਨੂੰ ਫਤਹਿ ਕਰਨ ਵਾਲੇ ਰਾਜਿਆਂ ਦਾ ਆਸਰਾ ਹੈ॥ ੨॥

ਜਥਾ ਛਿਮਾ ਕੀ ਛੌਣੀ ਅਹੈ। ਬਾਯੂ ਮਹਿਦ ਬੇਗ ਕੀਲ ਹੈ।
ਸਹਨਸ਼ੀਲ ਸੌਂਦਰਜ ਸੂਰਤਾ। ਪ੍ਰਭੁ ਬਿਸ਼ਨ ਹੈ ਸਭੈ ਪੂਰਤਾ॥ ੩॥

ਜਿਵੇਂ ਖਿਮਾਂ ਦੀ ਧਰਤੀ ਹੋਵੇ, ਜਿਵੇਂ ਤੇਜ਼ ਹਨੇਰੀ ਪੌਣ ਦਾ ਆਸਰਾ ਹੈ। ਜਿਵੇਂ ਪ੍ਰਭੂ ਵਿਸ਼ਨੂੰ ਵਿਚ ਸਹਿਣਸ਼ੀਲਤਾ ਸੁੰਦਰਤਾ ਅਤੇ ਸੂਰਮਤਾ ਦੀ ਪੂਰਤੀ ਭਾਵ ਆਸਰਾ ਹੈ॥ ੩॥

ਸੁ ਪ੍ਰਕਾਸ਼ ਕੀ ਅਵਧਿ ਮਯੰਕਾ। ਜਥਾ ਦੁਰਗ ਕੀ ਦੀਰਘ ਲੰਕਾ।
ਨਾਗਨਿ ਸ਼ੇਸ਼, ਬਾਸ਼ਕੀ ਸਰਪਨਿ। ਤਨ ਹੰ ਤਜਿਨਿ ਹੋਤਿ ਸਭਿ ਅਰਪਨਿ॥੪॥

ਜਿਵੇਂ ਸ੍ਰੇਸ਼ਟ ਪ੍ਰਕਾਸ਼ ਦਾ ਆਧਾਰ ਚੰਦਰਮਾਂ ਹੈ, ਜਿਵੇਂ ਕਿਲ੍ਹਿਆਂ ਦਾ ਆਧਾਰ ਭਿਆਨਕ ਲੰਕਾ ਨਾਂ ਦੀ ਰਾਕਸ਼ਨੀ ਹੈ। ਜਿਵੇਂ ਨਾਗਾਂ ਦਾ ਆਧਾਰ ਬਾਸ਼ਕ ਨਾਗ ਹੈ ਤੇ ਸੱਪਾਂ ਦਾ ਆਸਰਾ ਸ਼ੇਸ਼ਨਾਗ ਹੈ। ਜਿਵੇਂ ਤਨ ਦਾ ਹੰਕਾਰ ਛੱਡਣ ਨਾਲ ਸਭ ਕੁਝ ਅਰਪਣ ਹੋ ਜਾਂਦਾ ਹੈ ਭਾਵ ਤਨ ਅਰਪਣ ਦਾ ਆਸਰਾ ਹਾਉਮੈਂ ਦਾ ਤਿਆਗ ਹੈ॥ ੪॥

ਲਿਖਨਿ ਬਿਖੈ ਜਿਮਿ ਅਵਧਿ ਗਜਾਨਨ। ਜੋਗੀ ਸਭਿਹਿਨਿ ਕੀ ਪੰਚਾਨਨ।
ਸੈਨਾਪਤਿ ਕੀ ਅਵਧਿ ਖੜਾਨਨ। ਰਚਨਾ ਰਚਨਨ ਮਹਿੰ ਚਤੁਰਾਨਨ॥ ੫॥

ਜਿਵੇਂ ਹਿਸਾਬ-ਕਿਤਾਬ ਦਾ ਆਧਾਰ ਗਣੇਸ਼ ਹੈ ਅਤੇ ਜਿਵੇਂ ਜੋਗੀਆਂ ਦਾ ਆਸਰਾ ਸ਼ਿਵਜੀ ਹੈ। ਜਿਵੇਂ ਸੈਨਾਪਤੀ ਦਾ ਆਧਾਰ ਸ਼ਿਵਜੀ ਦਾ ਪੁੱਤਰ ਕਾਰਤਕ ਹੈ। ਜਿਵੇਂ ਸ੍ਰਿਸ਼ਟੀ ਦੀ ਰਚਨਾ ਦਾ ਆਧਾਰ ਬ੍ਰਹਮਾ ਹੈ॥ ੫॥

ਤਿਮਿ ਬੁੱਢਾ ਸਾਹਿਬ ਬ੍ਰਹਮ ਗਜਾਨੀ। ਸਿੱਖੀ ਕੇ ਅਧਾਰ ਗੁਨ ਖਾਨੀ।
ਤਿਨ ਕੋ ਸੁਜਸੁ ਕਹਾਂ ਲੌ ਕਹੀਐ। ਜੀਵਨ ਮੁਕਤਿ ਅਵਸਥਾ ਲਹੀਐ॥੬॥

ਉਸ ਤਰ੍ਹਾਂ ਬਾਬਾ ਬੁੱਢਾ ਸਾਹਿਬ ਜੀ ਬ੍ਰਹਮ-ਗਿਆਨੀ ਅਤੇ ਗੁਣਾਂ ਦੀ ਖਾਣ ਸਿੱਖੀ ਦਾ ਆਧਾਰ ਭਾਵ ਆਸਰਾ ਹਨ। ਉਨ੍ਹਾਂ ਦਾ ਸ੍ਰੇਸ਼ਟ ਜੱਸ ਮੈਂ ਕਿਥੋਂ ਤਕ ਕਹਾਂ, ਉਨ੍ਹਾਂ ਦਾ ਜੱਸ ਕਰਨ ਨਾਲ ਜੀਵਨ-ਮੁਕਤ ਅਵਸਥਾ ਪ੍ਰਾਪਤ ਹੋ ਜਾਂਦੀ ਹੈ॥ ੬॥

ਤਿਨ ਕੋ ਪੁੱਤ੍ਰ ਨਾਮ ਕਹਿੰ 'ਭਾਣਾ'। ਜਿਨ ਜਾਨਜੋ ਮੀਠੋ ਗੁਰ ਭਾਣਾ।

ਪਿਤਾ ਸਮਾਨ ਗਜਾਨ ਮਹਿਂ ਪੂਰਾ। ਕਾਮਾਦਿਕ ਰਿਪੁ ਹਤੇ ਬਿਸੂਰਾ॥ ੭॥

ਉਨ੍ਹਾਂ ਦੇ ਪੁੱਤਰ ਦਾ ਨਾਂ 'ਭਾਣਾ' ਸੀ, ਜਿਸ ਨੇ ਗੁਰੂ ਦੇ ਭਾਣੇ ਨੂੰ ਮਿੱਠਾ ਕਰਕੇ ਮੰਨਿਆ ਸੀ। ਆਪਣੇ ਪਿਤਾ ਜੀ ਵਾਂਗ ਉਹ ਵੀ ਗਿਆਨ ਵਿਚ ਪੂਰਾ ਸੀ। ਕਾਮ ਆਦਿ ਵੈਰੀਆ ਨੂੰ ਉਸ ਦੁਖੀ ਕਰਕੇ ਮਾਰ ਦਿੱਤਾ ਸੀ॥ ੭॥

ਤਿਸ ਕੋ ਪੁੱਤ੍ਰ ਨਾਮ ਕਹਿਂ 'ਸ੍ਰਵਣ'। ਸ਼੍ਰਵਣ ਸੁਣਜੋ ਜਸੁ ਜਿਹ ਸਮ ਸ਼੍ਰਵਣ।
ਸਤਿਗੁਰ ਸਿੱਖੀ ਕਹੁ ਬਡ ਭਾਰਾ। ਸਰਬ ਸਹਾਰਜੋ ਭਾ ਜਗ ਭਾਰਾ॥ ੮॥

ਉਸ ਦੇ ਪੁੱਤਰ ਦਾ ਨਾਂ 'ਸ੍ਰਵਣ' ਸੀ, ਜਿਸ ਦਾ ਜੱਸ ਸਰਵਣ ਭਗਤ ਸਮਾਨ ਸੁਣਿਆ ਜਾਂਦਾ ਸੀ। ਉਹ ਸਤਿਗੁਰੂ ਦਾ ਵੱਡਾ ਭਾਰੀ ਸਿੱਖ ਸੀ ਤੇ ਸਾਰੇ ਜਗਤ ਵਿਚ ਬੜਾ ਸ਼ੋਭਨੀਕ ਹੋਇਆ ਸੀ॥ ੮॥

ਤਿਨ ਕੇ ਉਪਜਜੋ ਪੁੱਤ੍ਰ 'ਜਲਾਲ'। ਗੁਰ ਪਗ ਪ੍ਰੇਮ ਰੰਗ ਚਢਿ ਲਾਲ।
ਬਹੁ ਸਿੱਖਜਨ ਕਹੁ ਗੁਰਮਤਿ ਦੀਨਸਿ। ਮਿਲੇ ਪਹੁੰਚ ਨਰ ਮੁਕਤੀ ਕੀਨਸ ॥੯॥

ਉਨ੍ਹਾਂ ਘਰ 'ਜਲਾਲ' ਨਾਮੀ ਪੁੱਤਰ ਪੈਦਾ ਹੋਇਆ। ਉਸਦਾ ਗੁਰੂ ਚਰਨਾਂ ਨਾਲ ਪ੍ਰੇਮ ਹੋਣ ਕਰਕੇ ਰੰਗ ਲਾਲ ਹੋ ਗਿਆ ਸੀ। ਬਹੁਤ ਸਿੱਖਾਂ ਨੂੰ ਉਸ ਗੁਰਮਤ ਦਿੱਤੀ ਅਤੇ ਜਿਹੜੇ ਵੀ ਸਿੱਖ ਉਸ ਨੂੰ ਮਿਲੇ, ਉਨ੍ਹਾਂ ਮੁਕਤੀ ਪ੍ਰਾਪਤ ਕੀਤੀ॥ ੯॥

ਤਿਸਕੋ ਪੁੱਤ੍ਰ ਨਾਮ ਕਹਿਂ 'ਝੰਡਾ'। ਜਿਸ ਕੋ ਜਸ ਜਾਹਰ ਜਿਮਿ ਝੰਡਾ।
ਬ੍ਰਹਮਾਂਕਾਰ ਬ੍ਰਿੱਤਿ ਇਕ ਰਸ ਮੈ। ਜਿਸ ਕੇ ਨਹੀਂ ਅਨਿਕਤਾ ਦ੍ਰਿਸ਼ ਮੈਂ॥੧੦॥

ਉਸ ਦੇ ਪੁੱਤਰ ਦਾ ਨਾਂ 'ਝੰਡਾ' ਸੀ, ਜਿਸ ਨੇ ਜੱਸ ਦਾ ਜ਼ਾਹਰਾ ਝੰਡਾ ਗੱਡਿਆ ਸੀ ਭਾਵ ਝੰਡੇ ਦੇ ਨਿਸ਼ਾਨ ਵਾਂਗ ਉਹ ਉਜਾਗਰ ਸੀ। ਉਸ ਦੀ ਬ੍ਰਹਮਾਕਾਰ ਬ੍ਰਿਤੀ ਸਦਾ ਇਕ-ਰਸ ਰਹਿੰਦੀ ਸੀ। ਉਸ ਨੂੰ ਜਗਤ ਵਿਚ ਵੱਖਰਾਪਨ ਨਹੀਂ ਸੀ ਅਨੁਭਵ ਹੁੰਦਾ, ਕੇਵਲ ਇਕੋ ਬ੍ਰਹਮ ਹੀ ਭਾਸਦਾ ਸੀ॥ ੧੦॥

ਇਨ ਤੇ ਸੁਤ 'ਗੁਰਦਿੱਤਾ' ਹੋਵਾ। ਗੁਰ ਸਿੱਖੀ ਜਿਨਿ ਮਾਰਗ ਜੋਵਾ।
ਅੰਤ ਸਮੈ ਪਦ ਪਰਮ ਪਹੂੰਚਾ। ਬ੍ਰਹਮ ਗਜਾਨ ਮਹਿਂ ਜਿਸ ਮਨ ਰੂਚਾ॥੧੧॥

ਉਨ੍ਹਾਂ ਦਾ ਪੁੱਤਰ 'ਗੁਰਦਿੱਤਾ' ਹੋਇਆ, ਜਿਹੜਾ ਸਿੱਖੀ ਦੇ ਮਾਰਗ ਵਿਚ ਪਰਪੱਕ ਸੀ। ਉਸ ਨੇ ਅੰਤ ਸਮੇਂ ਪਰਮ ਪਦ ਪ੍ਰਾਪਤ ਕੀਤਾ, ਜਿਸ ਦਾ ਮਨ ਬ੍ਰਹਮ-ਗਿਆਨ ਵਿਚ ਲੱਗਿਆ ਹੋਇਆ ਸੀ॥ ੧੧॥

'ਰਾਮਕੁਇਰ' ਉਪਜਜੋ ਤਿਹ ਨੰਦ। ਜੀਵਨ ਮੁਕਤਿ ਸੁ ਜੁਗਤਿ ਅਨੰਦ।
ਨੇਤਿ ਨੇਤਿ ਜਿਸ ਬੇਦ ਬਤਾਵੈ। ਨਿਤਿ ਅਖੰਡ ਤਿਸ ਪਦ ਲਿਵ ਲਾਵੈ॥੧੨॥

ਉਸ ਦੇ ਘਰ 'ਰਾਮ ਕੁਇਰ' ਨਾਮੀ ਪੁੱਤਰ ਪੈਦਾ ਹੋਇਆ, ਜਿਸ ਨੇ ਜੀਉਂਦਿਆਂ ਹੀ ਮੁਕਤੀ ਪ੍ਰਾਪਤ ਕੀਤੀ ਹੋਈ ਸੀ ਤੇ ਸਦਾ ਅਨੰਦ ਵਿਚ ਰਹਿਣ ਦੀ ਜੁਗਤੀ ਪਾਈ ਸੀ। ਜਿਸ ਪ੍ਰਭੂ ਨੂੰ ਵੇਦ 'ਬੇਅੰਤ ਬੇਅੰਤ' ਕਹਿੰਦੇ ਹਨ, ਉਸ ਪ੍ਰਭੂ ਦੇ ਚਰਨਾਂ ਨਾਲ ਉਹ ਸਦਾ ਹੀ ਲਿਵ ਲਾਉਂਦੇ ਸਨ॥ ੧੨॥

ਤੁਰੀ ਅਵਸਥਾ ਚਿੱਤ ਅਰੂੜ੍ਹਾ। ਬਿਨ ਸਤਿਗੁਰ ਜੋ ਸਭਿ ਕਹੁ ਗੂੜ੍ਹਾ।
ਬਾਲਕ ਸਮਤਾ ਬੇਦ ਜੁ ਕਹੈ। ਤਿਸ ਮਹਿਂ ਸਦਾ ਬਰਤਤੋ ਰਹੈ॥੧੩॥

ਬ੍ਰਹਮ-ਗਿਆਨ ਦੀ ਅਵਸਥਾ ਵਿਚ ਚਿਤ ਅਸਥਿਤ ਹੋਇਆ ਸੀ, ਸਤਿਗੁਰੂ ਤੋਂ ਬਗੈਰ, ਉਹ ਸਭ ਵਾਸਤੇ ਗੁੱਝਾ ਸੀ। ਇਸ ਅਵਸਥਾ ਨੂੰ ਵੇਦ ਬਾਲਕ ਅਵਸਥਾ ਦੀ ਤੁਲਣਾ ਦਿੰਦੇ ਹਨ, ਭਾਈ ਰਾਮ ਕੁਇਰ ਜੀ ਸਦਾ ਉਸ ਅਵਸਥਾ ਵਿਚ ਲੀਨ ਰਹਿੰਦੇ ਸਨ॥ ੧੩॥

ਕੁਛਕ ਚਰਿੱਤ੍ਰ ਕਹੌਂ ਤਿਸ ਕੇਰਾ। ਜਥਾ ਸਰੂਪ ਸੁਭਾਉ ਭਲੇਰਾ।

ਹੁਤੀ ਥੂਲਤਾ ਤਨ ਸਭਿ ਥानਨ। ਲੰਬੋਦਰ ਲਿਹੁ ਪਰਖ ਗਜਾਨਨ ॥੧੪॥

ਉਨ੍ਹਾਂ ਦਾ ਕੁਝ ਕੁ ਚਰਿੱਤਰ ਮੈਂ ਬਿਆਨ ਕਰਦਾ ਹਾਂ, ਜਿਸ ਤਰ੍ਹਾਂ ਦਾ ਉਨ੍ਹਾਂ ਦਾ ਭਲਾ ਸਰੂਪ ਅਤੇ ਸੁਭਾਅ ਸੀ। ਸਰੀਰ ਵਿਚ ਸਭ ਥਾਵਾਂ ਤੇ ਮੋਟਾਈ ਸੀ ਅਤੇ ਗਣੇਸ਼ ਵਾਂਗ ਪੇਟ ਲੰਮਾ ਸੀ॥ ੧੪॥

ਸਹਿਜ ਸੁਭਾਇਕ ਬੋਲਨ ਬਨੈ। ਬੁਰਾ ਕਿ ਭਲਾ ਫੁਰੈ ਤਤਛਿਨੈ।
ਇਕ ਦਿਨ ਇਕ ਰਾਹਕ ਘਰ ਮਾਂਹੀ। ਬਹੁ ਨਰ ਕੋ ਭੋਜਨ ਕਿਯ ਖਜਾਹੀ ॥੧੫॥

ਜੋ ਕੁਝ ਵੀ ਸਹਿਜ-ਸੁਭਾਅ ਬੋਲ ਦਿੰਦੇ ਸਨ, ਬੇਸ਼ਕ ਉਹ ਬੁਰਾ ਹੋਵੇ ਜਾਂ ਚੰਗਾ, ਉਸੇ ਵੇਲੇ ਸੱਚ ਹੋ ਜਾਂਦਾ ਸੀ। ਇਕ ਦਿਨ ਇਕ ਜ਼ਿਮੀਂਦਾਰ ਦੇ ਘਰ ਵਿਚ ਕਿਸੇ ਮਰੇ ਹੋਏ ਸੰਬੰਧੀ ਦੀ ਬਰਸੀ ਸੀ ਤੇ ਉਸ ਨੇ ਭੋਜਨ ਤਿਆਰ ਕਰਕੇ ਬਹੁਤ ਮਨੁੱਖਾਂ ਨੂੰ ਬੁਲਾਇਆ॥ ੧੫॥

ਰਾਮਕੁਇਰ ਕੇ ਢਿਗ ਲੇ ਗਏ। ਪਾਇਸ ਸਿਤਾ ਘ੍ਰਿੱਤ ਇਕ ਮਏ।
ਜਾਇ ਅਗਾਰੀ ਥਾਲ ਟਿਕਾਯਵ। ਰੁਚਿ ਸੋਂ ਸ੍ਵਾਦਲ ਕਰਿ ਕਰਿ ਖਾਯਵ ॥੧੬॥

ਸਭ ਤੋਂ ਪਹਿਲਾਂ ਉਹ ਜ਼ਿਮੀਂਦਾਰ ਰਾਮ ਕੁਇਰ ਦੇ ਪਾਸ ਗਿਆ ਤੇ ਖੀਰ, ਖੰਡ ਅਤੇ ਘਿਉ ਦਾ ਥਾਲ ਭਰ ਕੇ ਉਨ੍ਹਾਂ ਦੇ ਅੱਗੇ ਰੱਖ ਦਿੱਤਾ। ਭਾਈ ਰਾਮ ਕੁਇਰ ਨੇ ਬੜੇ ਸਵਾਦ ਨਾਲ ਉਸ ਭੋਜਨ ਨੂੰ ਖਾਧਾ॥ ੧੬॥

ਪੁਨਹਿ ਪਾਨ ਕਰਿ ਸੀਤਲ ਪਾਨੀ। ਰਾਹਕ ਸੋਂ ਤਬਿ ਬੋਲਜੋ ਬਾਨੀ।
'ਨੀਕੋ ਭੋਜਨ ਕਰਿਕੈ ਲਜਾਇਵ। ਕਾਰਨ ਕਵਨ? ਸੁ ਦੇਹੁ ਸੁਨਾਇਵ' ॥੧੭॥

ਫਿਰ ਠੰਡਾ ਪਾਣੀ ਪੀ ਕੇ ਜ਼ਿਮੀਂਦਾਰ ਨੂੰ ਉਹ ਇਸ ਤਰ੍ਹਾਂ ਕਹਿਣ ਲੱਗੇ, "ਤੂੰ ਬਹੁਤ ਵਧੀਆ ਭੋਜਨ ਬਣਾ ਕੇ ਲਿਆਇਆ ਹੈਂ, ਇਹ ਕਿਸ ਕਾਰਨ ਲਿਆਇਆ ਹੈਂ? ਮੈਨੂੰ ਇਸ ਬਾਰੇ ਦੱਸੋ ?॥ ੧੭॥

ਹਾਥ ਜੋਰਿ ਤਿਨ ਕਹਜੋ ਬੁਝਾਈ। 'ਹੁਤੋ ਖਜਾਹ ਭੋਜਨ ਸਮੁਦਾਈ।
ਅੱਗ੍ਰ ਆਪ ਕੇ ਪੂਰਬ ਲਜਾਯੋ। ਪਾਇਸ ਸਿਤਾ ਘ੍ਰਿੱਤ ਜੋ ਖਾਯੋ' ॥੧੮॥

ਜ਼ਿਮੀਂਦਾਰ ਨੇ ਹੱਥ ਜੋੜ ਕੇ ਦੱਸਿਆ, "ਇਕ ਸੰਬੰਧੀ ਦੀ ਮੌਤ ਹੋ ਗਈ ਸੀ, ਇਸ ਲਈ ਭਾਈਚਾਰੇ ਨੂੰ ਰੋਟੀ ਕੀਤੀ ਹੈ। ਆਪ ਜੀ ਵਾਸਤੇ ਸਭ ਤੋਂ ਪਹਿਲਾਂ ਲਿਆਇਆ ਹਾਂ ਅਤੇ ਆਪ ਨੂੰ ਖੀਰ, ਖੰਡ ਅਤੇ ਘਿਉ ਖਵਾਇਆ ਹੈ" ॥ ੧੮॥

ਅਧਿਕ ਪ੍ਰਸੰਨ ਹੋਇ ਬਚ ਕਹਜੋ।'ਤਿਸ ਮਹਿਂ ਸ੍ਵਾਦ ਹਮਹਿਂ ਬਹੁ ਲਹਜੋ।
ਯਾਂਤੇ ਖਜਾਹ ਗ੍ਰਾਮ ਮੈਂ ਨੀਤ। ਹੋਵਹਿ, ਦੇ ਅਹਾਰ ਸ਼ੁਭ ਹੀਤ' ॥੧੯॥

ਜ਼ਿਮੀਂਦਾਰ ਦੇ ਇਹ ਬਚਨ ਸੁਣ ਕੇ ਭਾਈ ਰਾਮ ਕੁਇਰ ਬਹੁਤ ਪ੍ਰਸੰਨ ਹੋ ਗਏ ਅਤੇ ਬਚਨ ਕੀਤਾ, "ਇਹ ਭੋਜਨ ਮੈਨੂੰ ਬਹੁਤ ਸਵਾਦੀ ਲੱਗਾ ਹੈ, ਇਸ ਲਈ ਇਸ ਤਰ੍ਹਾਂ ਨਿਤ ਪਿੰਡ ਵਿਚ ਮੌਤਾਂ ਹੁੰਦੀਆਂ ਰਹਿਣ ਤੇ ਅਜਿਹੇ ਸਵਾਦੀ ਭੋਜਨ ਮੈਨੂੰ ਖਾਣ ਵਾਸਤੇ ਮਿਲਦੇ ਰਹਿਣ" ॥ ੧੯॥

ਬਾਕ ਬਦਨ ਤੇ ਏਵ ਬਖਾਨਾ॥ ਸਹਿਜ ਸੁਭਾਇਕ ਬ੍ਰਿਤੀ ਸਮਾਨਾ॥
ਤਿਸ ਦਿਨ ਤੇ ਮ੍ਰਿਤੁ ਨਰ ਹੁਇ ਏਕ। ਗਮਨੇ ਜਮ ਪੁਰਿ ਜਬਹਿ ਅਨੇਕ ॥੨੦॥

ਜਦ ਮੁਖ ਨਾਲ ਸਹਿਜ ਸੁਭਾਅ ਅਤੇ ਸਮਾਨ ਬ੍ਰਿਤੀ ਨਾਲ ਇਹ ਬਚਨ ਕੀਤਾ ਤਾਂ ਉਸ ਦਿਨ ਤੋਂ ਉਸ ਪਿੰਡ ਵਿਚ ਰੋਜ਼ ਇਕ ਆਦਮੀ ਦੀ ਮੌਤ ਹੋਣ ਲੱਗੀ, ਬਹੁਤ ਵਿਅਕਤੀ ਯਮਾਂ ਦੇ ਦੇਸ਼ ਵਿਚ ਪਹੁੰਚ ਗਏ॥ ੨੦॥

ਪਰਜੋ ਗ੍ਰਾਮ ਮਹਿਂ ਰੌਰਾ ਤਬਿਹੂੰ। 'ਕਹਾਂ ਭਯੋ?' ਮਿਲਿ ਭਾਖੈਂ ਸਭਿ ਹੂੰ॥
'ਕੌਨ ਗ੍ਰਾਮ ਨੇ ਦੋਸ਼ ਕਮਾਯੋ। ਜਿਸਤੇ ਦੁਖਦ ਸਮਾਂ ਅਸ ਆਯੋ' ॥੨੧॥

ਤਦ ਪਿੰਡ ਵਿਚ ਰੌਲਾ ਪੈ ਗਿਆ। "ਕੀ ਹੋ ਗਿਆ", ਸਭ ਵਿਅਕਤੀ ਮਿਲ ਕੇ ਕਹਿਣ ਲੱਗੇ, "ਇਸ ਪਿੰਡ ਨੇ ਕੀ ਕਸੂਰ ਕੀਤਾ ਹੈ, ਜਿਸ ਕਾਰਨ ਐਸਾ ਦੁਖਦਾਇਕ ਸਮਾਂ ਆਇਆ ਹੈ"॥ ੨੧॥

ਸਭਿ ਮਹਿਂ ਤਿਸ ਰਾਹਕ ਨੇ ਕਹ੍ਯੋ। 'ਸੁਨਹੁ ਹੇਤੁ ਮੈਂ ਇਕ ਅਸ ਲਹ੍ਯੋ॥
ਖਜਾਹ ਭਯੋ ਜਿਸ ਦਯੋਸ ਹਮਾਰੇ। ਕਰਿਕੈ ਪਾਇਸ ਸਿਤਾ ਅਹਾਰੇ॥੨੨॥

ਫਿਰ ਉਸ ਜ਼ਿਮੀਂਦਾਰ ਨੇ ਸਾਰਿਆਂ ਨੂੰ ਕਿਹਾ, "ਮੇਰੀ ਗੱਲ ਸੁਣੋ, ਮੈਂ ਇਸ ਤੱਥ ਨੂੰ ਸਮਝ ਲਿਆ ਹੈ। ਜਿਸ ਦਿਨ ਸਾਡੇ ਘਰ ਮਰਨੇ ਦਾ ਭੋਗ ਪਿਆ ਸੀ ਤਾਂ ਅਸੀਂ ਆਪਣੇ ਘਰ ਵਿਚ ਖੀਰ ਕੜਾਹ ਆਦਿ ਭੋਜਨ ਤਿਆਰ ਕੀਤਾ ਸੀ॥ ੨੨॥

ਨੀਕੇ ਥਾਲ ਬਿਸਾਲ ਪੁਰਾਯੋ। ਰਾਮਕੁਇਰ ਭਾਈ ਕਹੁ ਖ੍ਵਾਯੋ।
ਸਹਿਜ ਸੁਭਾਇਕ ਮੁਖ ਤੇ ਪ੍ਰਾਹੀ। 'ਹੋਵਹੁ ਗ੍ਰਾਮ ਬਿਖੈ ਨਿਤ ਖਜਾਹੀ'॥੨੩॥

ਤਾਂ ਮੈਂ ਖੀਰ ਦਾ ਪੂਰਾ ਥਾਲ ਭਰ ਕੇ ਭਾਈ ਰਾਮ ਕੁਇਰ ਨੂੰ ਖਵਾਇਆ ਸੀ। ਉਸ ਸਮੇਂ ਉਨ੍ਹਾਂ ਨੇ ਸਹਿਜ-ਸੁਭਾਅ ਮੁੱਖ ਤੋਂ ਕਿਹਾ ਸੀ, "ਪਿੰਡ ਵਿਚ ਰੋਜ਼ ਮਰਨੇ ਦੇ ਭੋਗ ਪਿਆ ਕਰਨ"॥ ੨੩॥

ਤਿਨ ਕੋ ਬਾਕ ਹੇਤੁ ਮ੍ਰਿਤੁ ਕੇਰਿ। ਕਰਿ ਉਪਚਾਰ ਲੇਹੁ ਬਰ ਫੇਰ'॥
ਸੁਨਿ ਸਭਿ ਲੋਕਨ ਜਾਨੀ ਜਬਿਹੂੰ॥ਭੋਜਨ ਭਲੋ ਬਨਾਯਹੁ ਤਬਿਹੂੰ॥੨੪॥

ਉਨ੍ਹਾਂ ਦੇ ਇਹ ਬਚਨ ਹੋਣ ਕਰਕੇ ਹੀ ਰੋਜ਼ ਕੋਈ ਨਾ ਕੋਈ ਮਿਰਤੂ ਹੁੰਦੀ ਹੈ। ਕੋਈ ਉਪਾਅ ਕਰਕੇ ਸਾਨੂੰ ਉਨ੍ਹਾਂ ਦੇ ਇਸ ਸਰਾਪ ਨੂੰ ਬਦਲਣਾ ਚਾਹੀਦਾ ਹੈ।" ਜਦ ਸਾਰੇ ਲੋਕਾਂ ਨੇ ਅਸਲ ਗੱਲ ਨੂੰ ਸਮਝਿਆ ਤਾਂ ਉਨ੍ਹਾਂ ਨੇ ਬਹੁਤ ਵਧੀਆ ਭੋਜਨ ਤਿਆਰ ਕੀਤਾ॥ ੨੪॥

ਭਾਉ ਅਧਿਕ ਤੇ ਲੈ ਕਰਿ ਗਏ। ਜਿਸ ਅਸਥਾਨ ਬਿਰਾਜਤਿ ਭਏ।
ਬਿਨੈ ਠਾਨਿ ਅਚਵਾਇ ਅਹਾਰਾ। ਨਾਨਾ ਰਸ ਮੈਂ ਸ੍ਵਾਦ ਉਦਾਰਾ॥੨੫॥

ਬੜੇ ਪ੍ਰੇਮ ਨਾਲ ਭੋਜਨ ਲੈ ਕੇ ਓਥੇ ਗਏ ਜਿਥੇ ਭਾਈ ਰਾਮ ਕੁਇਰ ਜੀ ਬਿਰਾਜਮਾਨ ਸਨ। ਸਨਿਮਰ ਬੇਨਤੀ ਕਰਕੇ ਉਨ੍ਹਾਂ ਨੂੰ ਭੋਜਨ ਛਕਾਇਆ, ਜਿਹੜਾ ਭਿੰਨ-ਭਿੰਨ ਰਸਾਂ ਨਾਲ ਭਰਿਆ ਹੋਇਆ ਬਹੁਤ ਸਵਾਦੀ ਸੀ॥ ੨੫॥

ਹਾਥ ਜੋਰਿ ਠਾਂਢੇ ਢਿਗ ਰਹੇ। ਅਚਿ ਭੋਜਨ ਭਾਈ ਬਚ ਕਹੇ।
'ਕਿਸ ਕਾਰਨ ਤੇ ਰੁਚਿਰ ਅਹਾਰਾ। ਕਰਿ ਅਚਵਾਇਵ? ਸ੍ਵਾਦ ਉਦਾਰਾ॥੨੬॥

ਸਾਰੇ ਲੋਕ ਹੱਥ ਜੋੜ ਕੇ ਖਲੋਤੇ ਰਹੇ, ਭੋਜਨ ਛੱਕ ਕੇ ਭਾਈ ਜੀ ਨੇ ਇਹ ਬਚਨ ਕਹੇ, "ਕਿਸ ਕਾਰਨ ਇਹ ਸਵਾਦੀ ਭੋਜਨ ਤਿਆਰ ਕੀਤਾ ਹੈ ਅਤੇ ਮੈਨੂੰ ਖਵਾਇਆ ਹੈ ? ਇਹ ਬੜਾ ਸਵਾਦੀ ਹੈ"॥ ੨੬॥

ਰਾਹਕ ਸੁਨਤਿ ਗਿਰਾ ਮੁਖ ਪ੍ਰਾਹੀ। 'ਸ਼ਾਦੀ ਹੁਤੀ ਗ੍ਰਾਮ ਕੇ ਮਾਂਹੀ।
ਯਾਂਤੇ ਰੁਚਿਰ ਅਹਾਰ ਅਚਾਵਾ। ਤੁਮਤੇ ਚਾਹਤਿ ਸੁਖ ਉਪਜਾਵਾ'॥੨੭॥

ਕਿਸਾਨਾਂ ਨੇ ਇਹ ਸੁਣ ਕੇ ਮੁਖ ਤੋਂ ਕਿਹਾ, "ਪਿੰਡ ਵਿਚ ਇਕ ਘਰ ਵਿਚ ਵਿਆਹ ਸੀ, ਇਸ ਕਰਕੇ ਇਹ ਸਵਾਦੀ ਭੋਜਨ ਤਿਆਰ ਕੀਤਾ ਹੈ, ਅਸੀ ਆਪ ਜੀ ਪਾਸੋਂ ਸੁਖੀ ਜੀਵਨ ਦੀ ਕਾਮਨਾ ਕਰਦੇ ਹਾਂ"॥ ੨੭॥

ਬਿਹਸ ਕਹ੍ਯੋ ਉੱਤਮ ਬਰ ਤਿਨੈ। 'ਭੋਜਨ ਅਚ੍ਯੋ ਸ੍ਵਾਦ ਕੇ ਸਨੈ।
ਯਾਂਤੇ ਗ੍ਰਾਮ ਬਿਖੈ ਨਿਤ ਸ਼ਾਦੀ। ਹੁਇ ਆਗੈ ਨਿਤ ਕਰਹੁ ਅਬਾਦੀ'॥੨੮॥

ਭਾਈ ਰਾਮ ਕੁਇਰ ਜੀ ਨੇ ਪ੍ਰਸੰਨ ਹੋ ਕੇ ਉਨ੍ਹਾਂ ਨੂੰ ਉੱਤਮ ਵਰ ਦੀ ਬਖਸ਼ਿਸ਼ ਕੀਤੀ, ਉਨ੍ਹਾਂ ਕਿਹਾ, "ਬਹੁਤ ਸਵਾਦੀ ਭੋਜਨ ਛਕਿਆ ਹੈ, ਪਿੰਡ ਵਿਚ ਅਜਿਹੀ ਸ਼ਾਦੀ ਨਿੱਤ ਹੋਵੇ। ਅੱਗੇ ਵੀ ਨਿੱਤ ਵਿਆਹ ਹੋਣ ਤੇ ਪਿੰਡ ਦੀ ਆਬਾਦੀ ਵਧਦੀ ਰਹੇ"॥ ੨੮॥

ਸੁਨਿ ਕੈ ਸਭਿਨਿ ਨਮੋ ਕਿਯ ਔਨ। ਮ੍ਰਿਤਕਨਿ ਮਨਹੁ ਅਮੀ ਪਿਯ ਸ਼੍ਰੌਨ।
ਹਰਖਤਿ ਭਏ ਮ੍ਰਿਤੂ ਡਰੁ ਬੀਤਾ। ਹੋਨਿ ਲਗੀ ਸ਼ਾਦੀ ਮੁਦ ਚੀਤਾ॥ ੨੯॥

ਇਹ ਸੁਣ ਕੇ ਸਾਰੇ ਲੋਕਾਂ ਨੇ ਧਰਤੀ ਤੇ ਨਮਸਕਾਰ ਕੀਤੀ, ਮਾਨੋਂ ਮੁਰਦਿਆਂ ਨੇ ਅੰਮ੍ਰਿਤ ਆਪਣੇ ਕੰਨਾਂ ਨਾਲ ਪੀਤਾ। ਪਿੰਡ ਦੇ ਸਾਰੇ ਲੋਕ ਬਹੁਤ ਪ੍ਰਸੰਨ ਹੋਏ, ਕਿਉਂਕਿ ਮਿਰਤੂ ਦਾ ਡਰ ਜਾਂਦਾ ਰਿਹਾ। ਪਿੰਡ ਵਿਚ ਰੋਜ਼ ਸ਼ਾਦੀਆਂ ਹੋਣ ਲੱਗੀਆਂ॥ ੨੯॥

ਇਸ ਪ੍ਰਕਾਰ ਸ੍ਰੀ ਮੁਖ ਤੇ ਜੈਸੇ। ਨਿਕਸਹਿ ਫੁਰਹਿ ਸੁ ਤਤਛਿਨ ਤੈਸੇ।
ਟਹਿਲ ਕਰਨ ਮਹਿਂ ਰਾਮਾ ਦਾਸੁ। ਨਿਤਿਪ੍ਰਤਿ ਸੇਵਤਿ ਰਹੇ ਸੁ ਪਾਸ॥ ੩੦॥

ਇਸ ਤਰ੍ਹਾਂ ਭਾਈ ਰਾਮ ਕੁਇਰ ਜੀ, ਜੋ ਬਚਨ ਵੀ ਆਪਣੇ ਮੁਖ ਨਾਲ ਬੋਲਦੇ ਸਨ, ਉਹ ਬਚਨ ਮੁਖ ਤੋਂ ਨਿਕਲਦਿਆਂ ਹੀ ਤੁਰੰਤ ਸੱਚੇ ਹੋ ਜਾਂਦੇ ਸਨ। ਟਹਿਲ ਸੇਵਾ ਕਰਨ ਲਈ ਰਾਮਾ ਨਾਮੀ ਸੇਵਕ ਸਦਾ ਪਾਸ ਰਹਿੰਦਾ ਸੀ ਅਤੇ ਹਰ ਸਮੇਂ ਸੇਵਾ ਕਰਦਾ ਸੀ॥ ੩੦॥

ਸੰਗਤਿ ਬਡੀ ਭੇਟ ਕਹੁ ਲਜਾਵੈ। ਦਰਸ਼ਨ ਪਰਸਹਿ ਚਰਨ ਮਨਾਵੈ।
ਬਾਂਛਤ ਪਾਇ ਕਰਹਿਂ ਅਰਦਾਸ। ਦਜੋਸ ਪਰਬ ਕੇ ਪਹੁੰਚਹਿਂ ਪਾਸ॥ ੩੧॥

ਸਿੱਖ-ਸੰਗਤ ਬਹੁਤ ਭੇਟਾ ਲਿਆਉਂਦੀ ਸੀ, ਦਰਸ਼ਨ ਕਰਕੇ ਚਰਨਾਂ ਤੇ ਮੱਥਾ ਟੇਕਦੇ ਸਨ। ਅਰਦਾਸ ਕਰਕੇ ਮਨ-ਇੱਛਤ ਫਲ ਪ੍ਰਾਪਤ ਕਰਦੇ ਸਨ। ਤਿਉਹਾਰ ਵਾਲੇ ਦਿਨ ਸਾਰੇ ਉਨ੍ਹਾਂ ਦੇ ਪਾਸ ਪਹੁੰਚਦੇ ਸਨ॥ ੩੧॥

ਦੋਹਰਾ- ਜੋ ਬੁੱਢੇ ਰਮਦਾਸ ਕੇ ਗ੍ਰਾਮ ਬਿਦਤਿ ਬਹੁ ਦੇਸ਼ੁ।
ਤਹਾਂ ਕਰਤਿ ਬਿਸਰਾਮ ਕਹੁ ਤਿਨ ਕਹੁ ਬੰਸ ਅਸ਼ੇਸ਼॥ ੩੨॥

ਜਿਹੜਾ ਬਾਬਾ ਬੁੱਢਾ ਜੀ ਦਾ ਰਮਦਾਸ ਪਿੰਡ ਹੈ, ਉਹ ਸਾਰੇ ਦੇਸ਼ ਵਿਚ ਪਰਗਟ ਹੈ। ਉਸ ਪਿੰਡ ਵਿਚ ਬਾਬਾ ਬੁੱਢਾ ਜੀ ਦੀ ਸਾਰੀ ਔਲਾਦ ਵੱਸਦੀ ਹੈ॥ ੩੨॥

*ਚੌਪਈ*-ਸੰਗਤਿ ਬ੍ਰਿੰਦ ਜਪਤਿ ਗੁਰ ਨਾਮ। ਪੂਜਤਿ ਪਾਵਨ ਪੂਜਤਿ ਕਾਮ।
ਦਰਬ ਹਜ਼ਾਰਨ ਹੀ ਅਰਪਾਵੈਂ। ਲੇਹਿਂ ਦਾਸ ਸਭਿ ਕਾਰ ਚਲਾਵੈਂ॥੩੩॥

ਸਮੂਹ ਸੰਗਤ ਗੁਰੂ ਜੀ ਦਾ ਨਾਮ ਜਪਦੀ ਹੈ ਅਤੇ ਪੂਜਾ ਕਰਦੀ ਹੈ, ਉਨ੍ਹਾਂ ਦੀਆਂ ਸਭ ਮਨੋਕਾਮਨਾਵਾਂ ਪੂਰੀਆਂ ਹੁੰਦੀਆਂ ਹਨ। ਹਜ਼ਾਰਾਂ ਰੁਪਈਆਂ ਦਾ ਧਨ ਅਰਪਣ ਕਰਦੇ ਹਨ, ਜਿਸ ਨੂੰ ਸੇਵਕ ਪ੍ਰਾਪਤ ਕਰਕੇ ਆਪਣਾ ਕੰਮ-ਕਾਜ ਚਲਾਉਂਦੇ ਹਨ॥ ੩੩॥

ਕਾਜ ਕਦਾਚਿਤ ਕੋ ਇਕ ਪੂਛੈ। ਸਹਿਜ ਸੁਭਾਇ ਕਹੈਂ ਉਰ ਸੂਛੈਂ॥
ਬ੍ਰਿਤੀ ਜਗਤ ਦਿਸ਼ ਕਬਹੁਂ ਕਿ ਆਵੈ। ਨਤੁ ਅੱਦ੍ਵੈਤ ਬਿਖੈ ਲਿਵ ਲਾਵੈਂ॥੩੪॥

ਜੇ ਕੋਈ ਕੰਮ ਕਾਜ ਬਾਰੇ ਪੁੱਛਦਾ ਸੀ ਤਾਂ ਪਵਿੱਤਰ ਚਿਤ ਨਾਲ ਸਹਿਜ-ਸੁਭਾਅ ਹੀ ਉੱਤਰ ਦੇ ਦਿੰਦੇ ਸਨ। ਜਗਤ ਵਾਲੇ ਪਾਸੇ ਬ੍ਰਿਤੀ ਕਦੀ-ਕਦੀ ਆਉਂਦੀ ਸੀ, ਨਹੀਂ ਤਾਂ ਸਦਾ ਹੀ ਪਰਮਾਤਮਾ ਵਿਚ ਲੀਨ ਹੋਣ ਦੀ ਅਵਸਥਾ ਰਹਿੰਦੀ ਸੀ॥ ੩੪॥

ਬ੍ਰਿਤੀ ਅਖੰਡ ਰਾਤਿ ਦਿਨ ਏਕ। ਅਚਲ ਗਜਾਨ ਮਹਿਂ ਜਲਧਿ ਬਿਬੇਕ।
ਜਬਿ ਭੋਜਨ ਕਰਿਬੇ ਕਹੁ ਲਾਗੈਂ। ਜਾਵਦ ਥਾਲ ਧਰਜੋ ਰਹਿ ਆਗੈ॥੩੫॥

ਰਾਤ-ਦਿਨ ਬ੍ਰਿਤੀ ਅਖੰਡ ਰਹਿੰਦੀ ਸੀ ਅਤੇ ਗਿਆਨ-ਸਮੁੰਦਰ ਵਾਹਿਗੁਰੂ ਦੇ ਗਿਆਨ ਵਿਚ ਅਸਥਿਤ ਲੀਨ ਰਹਿੰਦੀ ਸੀ। ਜਦ ਸੇਵਕ ਪਰਸ਼ਾਦਿਆਂ ਦਾ ਥਾਲ ਅੱਗੇ ਰੱਖ ਦਿੰਦਾ ਸੀ ਤਾਂ ਭੋਜਨ ਕਰਨ ਲੱਗ ਜਾਂਦੇ ਸਨ॥੩੫॥

ਤਾਵਦ ਅਚਜੋ ਜਾਹਿਂ ਪੁਨਿ ਕਹੈਂ। 'ਭੋ ਰਾਮਾ! ਤੂੰ ਕਿਸ ਥਲ ਅਹੈਂ।
ਆਵਹੁ ਪਾਸ ਪਰਖ ਕਰਿ ਕਹੋ। ਅਚਹਿਂ ਅਹਾਰ ਜੁ ਨਿਤ ਤੂੰ ਲਹੋ॥੩੬॥

ਭੋਜਨ ਖਾਈ ਜਾਂਦੇ ਸਨ ਤੇ ਫਿਰ ਸੇਵਕ ਨੂੰ ਕਹਿੰਦੇ ਸਨ, "ਹੇ ਰਾਮਾ ! ਤੂੰ ਕਿਥੇ ਗਿਆ ਹੈਂ। ਮੇਰੇ ਪਾਸ ਆਵੋ ਅਤੇ ਜਾਂਚ ਕੇ ਦਸੋ, ਜਿਹੜਾ ਤੂੰ ਨਿਤ ਵੇਖਦਾ ਹੈਂ, ਕਿ ਕਿੰਨਾ ਭੋਜਨ ਹੋਰ ਛਕੀਏ॥ ੩੬॥

ਦੋਹਰਾ-ਤ੍ਰਿਪਤਿ ਭਏ ਰਮਦਾਸ ਕੇ ਪਿਖਹੁ ਕਿ ਤ੍ਰਿਪਤੇ ਨਾਂਹਿ?॥
ਸੁਨਿ ਰਾਮਾ ਸੇਵਕ ਤਬੈ ਹੇਰਹਿ ਹੁਇ ਕਰਿ ਪਾਹਿ॥ ੩੭॥

ਹੇ ਰਾਮਦਾਸ ! ਮੈਂ ਰਜਿਆ ਹਾਂ ਕਿ ਹਾਲੇ ਨਹੀਂ ਰਜਿਆ, ਇਹ ਮੈਨੂੰ ਦੱਸੋ। ਇਹ ਸੁਣ ਕੇ ਸੇਵਕ ਰਾਮਾ ਪਾਸ ਆ ਕੇ ਵੇਖਣ ਲੱਗਦਾ॥ ੩੭॥

ਚੌਪਈ-ਊਪਰ ਉਦਰ ਹਾਥ ਕਹੁ ਫੇਰਹਿ। ਨਿਤ ਸਮ ਊਚੋ ਹੋਵਤਿ ਹੇਰਹਿ।
ਕਹੈ ਬੰਦਿ ਕਰ:- 'ਤ੍ਰਿਪਤੇ ਅਬੈ। ਨਿਤਿ ਸਮ ਭੋਜਨ ਕੀਨਸਿ ਸਬੈ' ॥੩੮॥

ਉਸ ਭਾਈ ਰਾਮ ਕੁਇਰ ਤੇ ਪੇਟ 'ਤੇ ਹੱਥ ਫੇਰਦਾ, ਇਹ ਵੇਖਦਾ ਕਿ ਰੋਜ਼ ਭੋਜਨ ਖਾ ਕੇ ਜਿੰਨਾ ਉਚਾ ਹੁੰਦਾ ਸੀ, ਓਨਾ ਉੱਚਾ ਹੋਇਆ ਹੈ ਕਿ ਨਹੀਂ। ਚੰਗੀ ਤਰ੍ਹਾਂ ਵੇਖ ਕੇ ਫਿਰ ਹੱਥ ਜੋੜ ਕੇ ਬੋਲਦਾ, "ਹਜ਼ੂਰ ਤੁਸੀਂ ਹੁਣ ਰੱਜ ਗਏ ਹੋ, ਤੁਸੀਂ ਜਿੰਨਾ ਰੋਜ਼ ਭੋਜਨ ਖਾਂਦੇ ਹੋ ਓਨਾ ਖਾ ਲਿਆ ਹੈ"॥ ੩੮॥

ਪੁਨ ਜਲ ਪਾਨ ਕਰਹਿਂ ਕਰ ਧੋਇ। ਪਰਮਹੰਸ ਇਸ ਬਿਧਿ ਰਹਿਂ ਸੋਇ॥
ਕਬਿ ਤਨ ਸੁਧਿ, ਕਬਹੂ ਨਹਿਂ ਹੋਇ। ਬੋਲਹਿਂ ਕਬਹਿ ਬੁਲਾਏ ਕੋਇ॥ ੩੯॥

ਫਿਰ ਜਲ ਪਾਨ ਕਰਕੇ ਹੱਥ ਧੋਂਦੇ ਸਨ। ਜਿਹੜੇ ਪਰਮਹੰਸ ਹੁੰਦੇ ਹਨ ਉਹ ਇਸ ਵਿਧੀ ਅਨੁਸਾਰ ਰਹਿੰਦੇ ਹਨ। ਕਦੀ ਸਰੀਰ ਦੀ ਸੋਝੀ ਹੁੰਦੀ ਹੈ, ਕਦੀ ਸਰੀਰ ਦੀ ਸੁਧ-ਬੁਧ ਹੁੰਦੀ ਹੀ ਨਹੀਂ ਹੈ। ਕੇਵਲ ਉਸ ਸਮੇਂ ਹੀ ਬੋਲਦੇ ਹਨ ਜਦ ਕੋਈ ਬੁਲਾਉਂਦਾ ਹੈ ਤਾਂ ਬੋਲਦੇ ਹਨ, ਨਹੀਂ ਤਾਂ ਬੋਲਦੇ ਹੀ ਨਹੀਂ॥ ੩੯॥

ਕਬਹੂੰ ਬਸਤ੍ਰ ਸੰਭਾਰਤਿ ਦਾਸ। ਊਪਰ ਕੋ ਪਹਿਰਾਇ ਸੁ ਪਾਸ।
ਅੰਤਰ ਮੁਖੀ ਬ੍ਰਿੱਤਿ ਨਿਤ ਰਾਖੈਂ। ਬੋਲਤਿ ਜਬਿ ਬਿਨਤੀ ਬਹੁ ਭਾਖੈਂ॥ ੪੦॥

ਕਦੀ ਸੇਵਕ ਕਪੜਿਆਂ ਨੂੰ ਸੰਭਾਲਦਾ ਸੀ ਅਤੇ ਕਦੇ ਕੋਲ ਆ ਕੇ ਕਪੜੇ ਪਵਾਉਂਦਾ ਸੀ। ਸਦਾ ਅੰਤਰਮੁਖੀ ਬ੍ਰਿਤੀ ਰੱਖਦੇ ਸਨ, ਉਸ ਸਮੇਂ ਹੀ ਬੋਲਦੇ ਸਨ ਜਦ ਬਹੁਤ ਬੇਨਤੀਆਂ ਕਰਦਾ ਸੀ॥ ੪੦॥

ਦੀਰਘ ਕੇਸ ਭੌਹ ਦੁਹ ਕੇਰੇ। ਦੀਰਘ ਪਲਕਹਿਂ ਕਬਹਿ ਉਘੇਰੇਂ।
ਨਾਂਹਿ ਤ ਮੁੰਦ੍ਰਿਤ ਰਹਤਿ ਬਿਲੋਚਨ। ਕਰਹਿਂ ਦਾਸ ਕੀ ਸੋਚ ਬਿਮੋਚਨ॥੪੧॥

ਭਰਵੱਟਿਆਂ ਦੇ ਵਾਲ ਬਹੁਤ ਲੰਮੇ ਸਨ, ਲੰਮੀਆਂ-ਲੰਮੀਆਂ ਪਲਕਾਂ ਨੂੰ ਕਦੇ-ਕਦੇ ਖੋਲ੍ਹਦੇ ਸਨ। ਨਹੀਂ ਤਾਂ ਆਮ ਤੌਰ ਤੇ ਨੈਣ ਬੰਦ ਹੀ ਰਹਿੰਦੇ ਸਨ, ਇਸ ਤਰ੍ਹਾਂ ਆਪਣੇ ਦਾਸਾਂ ਦੀ ਸੋਚਣੀ ਦਾ ਨਾਸ਼ ਕਰਦੇ ਸਨ॥ ੪੧॥

ਦਾਸ ਲਖਹਿਂ ਨਿਤਿ ਕੋ ਬਿਵਹਾਰਾ। ਸਦਾ ਕਰਾਵਹਿਂ ਤਿਸੀ ਪ੍ਰਕਾਰਾ।
ਆਮਦ ਖਰਚ ਸੰਭਾਰਨਿ ਕਰੈਂ। ਦੇਨਿ ਲੇਨਿ ਨਿਜ ਇੱਛ ਬਿਚਰੈਂ॥੪੨॥

ਨਿੱਤ ਦਾ ਕਾਰੋਬਾਰ ਦਾਸ ਵੇਖਦੇ ਸਨ, ਭਾਈ ਜੀ ਸਦਾ ਉਨ੍ਹਾਂ ਤੋਂ ਉਸੇ ਪ੍ਰਕਾਰ ਕੰਮ ਕਰਵਾਉਂਦੇ ਸਨ। ਆਮਦਨ ਖਰਚ ਦੀ ਸੰਭਾਲ ਕਰਦੇ ਸਨ ਅਤੇ ਦੇਣਾ ਲੈਣਾ ਆਪਣੀ ਇੱਛਾ ਅਨੁਸਾਰ ਕਰਦੇ ਸਨ॥ ੪੨॥

*ਪਹਿਲੀ ਰਾਸ ਦਾ ਤੀਸਰਾ ਅਧਿਆਇ ਸਮਾਪਤ ਹੋਇਆ॥ ੩॥*



# ਅਧਿਆਇ ਚੌਥਾ

## ਭਾਈ ਰਾਮਕੁਇਰ ਜੀ

*ਦੋਹਰਾ*-ਇਕ ਰਸ ਬ੍ਰਿਤੀ ਅਖੰਡ ਰਹਿ ਬ੍ਰਹਮ ਗਯਾਨ ਕੇ ਮਾਂਹਿ।
ਆਇ ਕਦਾਚਿਤ ਜਗਤ ਦਿਸ਼ ਰਹਤਿ ਦਾਸ ਬਹੁ ਪਾਹਿ॥ ੧॥

ਬ੍ਰਹਮ ਗਿਆਨ ਵਿਚ ਬ੍ਰਿਤੀ ਇਕ ਰਸ ਅਤੇ ਅਖੰਡ ਰਹਿੰਦੀ ਸੀ। ਇਸ ਜਗਤ ਵਲ ਕਦੇ ਵੀ ਨਹੀਂ ਸੀ ਆਉਂਦੀ, ਬੇਸ਼ਕ ਸੇਵਕ ਬਹੁਤ ਉਪਾਅ ਕਰਦੇ ਸਨ॥ ੧॥

*ਚੌਪਈ*-ਏਕ ਸਮੈ ਤੁਰਕਨ ਕੀ ਸੈਨਾ। ਆਇ ਪਰੀ ਲੂਟਨ ਕਹੁ ਐਨਾ।
ਬਸਤ੍ਰ ਬਿਭੂਖਨ ਬਾਸਨ ਭਾਰੇ। ਤੁਰੰਗ, ਧੇਨੁ, ਮਹਿਖੀ ਗਨਸਾਰੇ॥ ੨॥

ਇਕ ਵਾਰ ਤੁਰਕਾਂ ਦੀ ਫੌਜ ਉਨ੍ਹਾਂ ਦਾ ਘਰ ਲੁੱਟਣ ਆ ਗਈ। ਕਪੜੇ, ਗਹਿਣੇ, ਭਾਰੇ-ਭਾਰੇ ਬਰਤਨ, ਘੋੜੇ, ਗਊਆਂ ਅਤੇ ਮੱਝਾਂ॥ ੨॥

ਦੇਗ, ਕਰਾਹੇ, ਬਡ ਬਰਟੋਹੇ। ਅੰਨ ਬਹੁਤ ਸਭਿ ਲੀਨਸਿ ਖੋਹੇ।
ਦਾਸ ਉਪਾਇ ਕਰਤਿ ਬਹੁ ਰਹੇ। 'ਕਜੋਂ ਜਬਰੀ ਤੁਮ ਠਾਨਤਿ ਅਹੇ' ॥੩॥

ਦੇਗਾਂ, ਕੜਾਹੇ, ਵੱਡੇ ਵੱਡੇ ਵਲਟੋਹੇ ਅਤੇ ਬਹੁਤ ਅਨਾਜ ਲੁੱਟ ਕੇ ਲੈ ਗਏ। ਸੇਵਕ ਬਹੁਤ ਉਪਾਅ ਕਰਦੇ ਰਹੇ ਅਤੇ ਕਹਿੰਦੇ ਰਹੇ, "ਤੁਸੀਂ ਜ਼ਬਰਦਸਤੀ ਕਿਉਂ ਮਾਲ ਚੁੱਕ ਰਹੇ ਹੋ ?"॥ ੩॥

ਕਹਿ ਬਹੁ ਰਹੇ ਨ ਮਾਨੀ ਕਾਹੂ। ਛੀਨ ਲੀਨਿ ਸਭਿ ਵਥੁ ਘਰ ਮਾਂਹੂ।
ਬੈਠੇ ਰਾਮਕੁਇਰ ਜਹਿਂ ਭਾਈ। ਜਾਇ ਨਿਕਟਿ ਸੁਧਿ ਦੇਤਿ ਸੁਨਾਈ॥੪॥

ਸੇਵਕ ਬਹੁਤ ਕਹਿੰਦੇ ਰਹੇ, ਪਰ ਉਨ੍ਹਾਂ ਨੇ ਕਿਸੇ ਦੀ ਗੱਲ ਨਾ ਮੰਨੀ, ਘਰ ਦੀਆਂ ਸਾਰੀਆਂ ਵਸਤੂਆਂ ਲੁੱਟ ਕੇ ਲੈ ਗਏ। ਭਾਈ ਰਾਮ ਕੁਇਰ ਜਿਥੇ ਬੈਠੇ ਹੋਏ ਸਨ, ਓਥੇ ਜਾ ਕੇ ਨੌਕਰਾਂ ਨੇ ਉਨ੍ਹਾਂ ਨੂੰ ਖਬਰ ਸੁਣਾ ਦਿੱਤੀ॥ ੪॥

ਸੁਨਿ ਕਰਿ ਮਨ ਮਹਿਂ ਕਛੂ ਨ ਆਨੈ। ਨਹਿਂ ਦਾਸਨ ਸੌਂ ਬਾਕ ਬਖਾਨੈ।
ਕਈ ਹਜ਼ਾਰਨ ਕੋ ਧਨ ਗਯੋ। ਘਰ ਮਹਿਂ ਨਹੀਂ ਪਦਾਰਥ ਰਹਯੋ॥ ੫॥

ਭਾਈ ਜੀ ਨੇ ਇਹ ਖ਼ਬਰ ਸੁਣ ਕੇ ਮਨ ਵਿਚ ਕੁਝ ਨਾ ਲਿਆਂਦਾ ਅਤੇ ਨਾ ਹੀ ਆਪਣੇ ਸੇਵਕਾਂ ਨੂੰ ਕੁਝ ਕਿਹਾ। ਕਈ ਹਜ਼ਾਰਾਂ ਦਾ ਧਨ ਚਲੇ ਗਿਆ ਅਤੇ ਘਰ ਵਿਚ ਕੋਈ ਪਦਾਰਥ ਨਾ ਰਿਹਾ॥ ੫॥

ਲੇਕਰਿ ਸਕਲ ਤੁਰਕ ਕੀ ਸੈਨਾ। ਜਾਇ ਪਹੂੰਚੀ ਅਪਨੇ ਐਨਾ।
ਲਵਪੁਰਿ ਕੋ ਸੂਬਾ ਇਕ ਹੁਤੋ। ਸੋ ਜਾਨਤਿ ਸਭਿ ਬਿਧਿ ਇਨ ਮਤੋ॥੬॥

ਤੁਰਕਾਂ ਦੀ ਸੈਨਾ ਘਰ ਦਾ ਸਾਰਾ ਮਾਲ ਲੁਟ ਕੇ ਆਪਣੇ ਅੱਡੇ ਤੇ ਪਹੁੰਚ ਗਈ। ਉਸ ਸਮੇਂ ਲਾਹੌਰ ਦਾ ਇਕ ਸੂਬੇਦਾਰ ਸੀ, ਉਹ ਸੂਬੇਦਾਰ ਭਾਈ ਰਾਮ ਕੁਇਰ ਬਾਰੇ ਸਭ ਕੁਝ ਜਾਣਦਾ ਸੀ॥ ੬॥

ਮਹਿਮਾ ਮਹਾਂ ਪਛਾਨਹਿ ਸੋਇ। ਸੁਖ ਦੁਖ ਮੈਂ ਇਕ ਰਸ ਨਿਤਿ ਹੋਇ।
ਹਰਖ ਸ਼ੋਕ ਨਹਿਂ ਜਿਨਕੇ ਲੇਸ਼। ਇਨ ਕਉ ਲਖਹਿ ਮਹਾਂ ਦਰਵੇਸ਼॥੭॥

ਉਹ ਭਾਈ ਰਾਮ ਕੁਇਰ ਦੀ ਸਾਰੀ ਮਹਿਮਾ ਨੂੰ ਪਛਾਣਦਾ ਸੀ, ਉਸ ਨੂੰ ਪਤਾ ਸੀ ਕਿ ਉਹ ਸਦਾ ਦੁਖ-ਸੁਖ ਵਿਚ

ਇਕ ਸਮਾਨ ਹੀ ਰਹਿੰਦੇ ਹਨ, ਖੁਸ਼ੀ-ਗਮੀ ਦਾ ਜਿਨ੍ਹਾਂ ਉਤੇ ਕੋਈ ਪ੍ਰਭਾਵ ਨਹੀਂ ਹੈ, ਉਹ ਉਨ੍ਹਾਂ ਨੂੰ ਮਹਾਨ ਦਰਵੇਸ਼ ਮੰਨਦਾ ਸੀ॥ ੭॥

ਇਹ ਸੁਧਿ ਪਹੁੰਚੀ ਤਿਸਕੇ ਪਾਸਿ। 'ਲਿਯੇ ਲੂਟਿ ਰਮਦਾਸ ਅਵਾਸ'।
ਤਤਛਿਨ ਅਸੁ ਅਰੂੜ੍ਹ ਕਰਿ ਆਵਾ। ਲਵਪੁਰਿ ਤੇ ਤੂਰਨ ਹੀ ਧਾਵਾ ॥੮॥

ਜਦ ਉਸ ਦੇ ਪਾਸ ਇਹ ਖਬਰ ਪਹੁੰਚੀ ਕਿ "ਉਸ ਦੇ ਸੈਨਕਾਂ ਨੇ ਰਮਦਾਸ ਪਿੰਡ ਦੇ ਘਰ ਲੁੱਟ ਲਏ ਹਨ", ਤਾਂ ਉਹ ਉਸੇ ਵੇਲੇ ਘੋੜੇ ਤੇ ਚੜ੍ਹ ਕੇ ਲਾਹੌਰ ਤੋਂ ਚਲ ਕੇ ਰਮਦਾਸ ਪਿੰਡ ਆਇਆ॥ ੮॥

ਕੁਛਕ ਸੈਨ ਆਈ ਜਿਹ ਸਾਥ। ਬਹੁਤ ਬਿਸੂਰਤਿ ਸੁਨਿ ਕਰਿ ਗਾਥ।
ਰਾਮਦਾਸ ਕੇ ਪਹੁੰਚਯੋ ਗ੍ਰਾਮ। ਨਗਨ ਪੈਰ ਹੁਇ ਪ੍ਰਵਿਸ਼ਯੋ ਧਾਮ ॥ ੯॥

ਜਿਹੜੇ ਕੁਝ ਸੈਨਿਕ ਉਸ ਦੇ ਨਾਲ ਆਏ ਸਨ, ਉਹ ਇਹ ਵਾਰਤਾ ਸੁਣ ਕੇ ਬਹੁਤ ਦੁਖੀ ਹੋਏ। ਰਮਦਾਸ ਪਿੰਡ ਪਹੁੰਚ ਕੇ ਸੂਬੇਦਾਰ ਨੰਗੀ ਪੈਰੀਂ ਭਾਈ ਰਾਮ ਕੁਇਰ ਜੀ ਦੇ ਘਰ ਗਿਆ॥ ੯॥

ਬੈਠੇ ਰਾਮਕੁਇਰ ਢਿਗ ਗਯੋ। ਹਾਥ ਜੋੜਿ ਨੰਮ੍ਰੀ ਬਹੁ ਭਯੋ।
ਚਰਨ ਸਪਰਸ਼ਨ ਕਰਿ ਕਰ ਸੰਗ। ਬੰਦਨ ਕੀਨਿ ਤ੍ਰਸਤਿ ਮਨ ਭੰਗ ॥੧੦॥

ਜਿਥੇ ਭਾਈ ਰਾਮ ਕੁਇਰ ਜੀ ਬੈਠੇ ਸਨ, ਉਥੇ ਉਨ੍ਹਾਂ ਦੇ ਪਾਸ ਗਿਆ। ਬਹੁਤ ਮਸਕੀਨ ਹੋ ਕੇ ਹੱਥ ਜੋੜ ਕੇ ਖਲੋ ਗਿਆ। ਆਪਣੇ ਹੱਥਾਂ ਨਾਲ ਭਾਈ ਜੀ ਦੇ ਚਰਨਾਂ ਨੂੰ ਛੂਹਿਆ ਅਤੇ ਡਰਦਿਆਂ-ਡਰਦਿਆਂ ਬੰਦਨਾ ਕੀਤੀ॥ ੧੦॥

'ਮੁਖ ਤੇ ਸ੍ਰਾਪ ਦੇਹਿ ਕਛੁ ਨਾਂਹੀ'। ਖਰਯੋ ਰਹਯੋ ਡਰ ਧਰਿ ਉਰ ਮਾਂਹੀ।
ਸਹਜਿ ਸੁਭਾਇ ਰਹੇ ਸੋ ਬੈਸੇ। ਤਿਸਕੋ ਬਾਕ ਨ ਭਾਖਯੋ ਕੈਸੇ ॥ ੧੧॥

ਉਹ ਡਰਦਾ ਸੀ ਕਿ "ਭਾਈ ਰਾਮ ਕੁਇਰ ਆਪਣੇ ਮੁਖ ਤੋਂ ਕੋਈ ਸਰਾਪ ਨਾ ਦੇ ਦੇਣ", ਦਿਲ ਵਿਚ ਇਹ ਭੈਅ ਮੰਨ ਕੇ ਖੜਾ ਰਿਹਾ। ਭਾਈ ਰਾਮ ਕੁਇਰ ਜੀ ਸਹਿਜ-ਸੁਭਾਅ ਬੈਠੇ ਰਹੇ ਅਤੇ ਉਸ ਨੂੰ ਕੋਈ ਬਚਨ ਵੀ ਨਾ ਕਿਹਾ॥ ੧੧॥

ਜਬਹਿ ਖਾਨ ਜਾਨੀ ਮਨ ਮਾਂਹਿ। ਬਿਨਾਂ ਬੁਲਾਏ ਬੋਲਹਿਂ ਨਾਂਹਿ।
ਬਹੁਤ ਦੀਨਤਾ ਸਾਥ ਬਖਾਨੀ। 'ਮੋਹਿ ਬਿਖ਼ਬਰੀ ਤੇ ਕ੍ਰਿਤ ਠਾਨੀ ॥੧੨॥

ਜਦ ਸੂਬੇਦਾਰ ਖਾਨ ਨੇ ਇਹ ਗੱਲ ਮਨ ਵਿਚ ਜਾਣ ਲਈ ਕਿ ਉਹ ਬਿਨਾਂ ਬੁਲਾਉਣ ਤੋਂ ਕਿਸੇ ਨਾਲ ਬੋਲਦੇ ਨਹੀਂ ਹਨ ਤਾਂ ਫਿਰ ਬਹੁਤ ਦੀਨ ਹੋ ਕੇ ਕਿਹਾ, "ਮੈਨੂੰ ਪੁੱਛਣ ਤੋਂ ਬਗੈਰ ਹੀ ਮੇਰੇ ਸੈਨਿਕਾਂ ਨੇ ਇਹ ਕੰਮ ਕੀਤਾ ਹੈ॥ ੧੨॥

ਭਈ ਅਵੱਗਜਾ ਅਧਿਕ ਤੁਮਾਰੀ। ਤੁਰਕ ਅਜਾਨ ਨ ਕੀਨਿ ਚਿਨਾਰੀ।
ਮਿਲਿ ਮੂਰਖ ਇਕਠੇ ਹੁਇ ਆਏ। ਜਿਨਹੁਂ ਅਖਾਜ ਖਾਜ ਲਖਿ ਪਾਏ ॥੧੩॥

ਅਸੀਂ ਤੁਹਾਡੀ ਬਹੁਤ ਅਵੱਗਿਆ ਕੀਤੀ ਹੈ, ਤੁਰਕ ਅਣਜਾਣ ਸਨ, ਤੁਹਾਡੇ ਬਾਰੇ ਉਨ੍ਹਾਂ ਨੂੰ ਪਤਾ ਨਹੀਂ ਹੈ। ਮੂਰਖ ਮਿਲ ਕੇ ਇਕੱਠੇ ਹੋ ਕੇ ਆ ਗਏ, ਜਿਨ੍ਹਾਂ ਨੂੰ ਚੰਗੇ-ਮਾੜੇ ਦੀ ਕੋਈ ਵੀ ਪਹਿਚਾਣ ਨਹੀਂ ਹੈ॥ ੧੩॥

ਲੂਟੇ ਗ੍ਰਾਮ ਰੁ ਧਾਮ ਤੁਮਾਰੇ। ਸਭਿ ਸਜਾਇ ਕੇ ਉਚਿਤ ਬਿਚਾਰੇ।
ਆਪ ਕ੍ਰਿਪਾ ਕਰਿਕੈ ਫੁਰਮਾਵਉ। ਗਈ ਵਸਤੁ ਜੋ ਸਗਲ ਬਤਾਵਉ ॥੧੪॥

ਉਨ੍ਹਾਂ ਨੇ ਤੁਹਾਡੇ ਪਿੰਡ ਦੇ ਸਾਰੇ ਘਰ ਲੁੱਟ ਲਏ ਹਨ, ਮੇਰੀ ਵਿਚਾਰ ਅਨੁਸਾਰ ਇਹ ਸਾਰੇ ਸਜ਼ਾ ਦੇਣ ਯੋਗ ਹਨ। ਆਪ ਕਿਰਪਾ ਕਰਕੇ ਇਹ ਦੱਸੋ ਕਿ ਤੁਹਾਡੀ ਕਿਹੜੀ-ਕਿਹੜੀ ਵਸਤੂ ਚੋਰੀ ਹੋਈ ਹੈ॥ ੧੪॥

ਕਰਿ ਕਰਿ ਕੈਦ ਸਭਿਨਿ ਕੋ ਲੇਵੌਂ। ਜੋ ਕੁਛ ਗਈ ਕਹਹੁ ਸੋ ਦੇਵੌਂ।

ਅਪਨੀ ਸ਼ਰਨਿ ਪਰਜੋ ਮੁਝ ਜਾਨਿ। ਛਿਮਾ ਕਰਹੁ ਅਪਰਾਧ ਮਹਾਨ'॥੧੫॥

ਮੈਂ ਸਾਰਿਆਂ ਨੂੰ ਕੈਦ ਕਰ ਲਵਾਂਗਾ, ਜੋ ਕੁਝ ਵੀ ਤੁਹਾਡਾ ਗਿਆ ਹੈ, ਉਹ ਮੈਨੂੰ ਦੱਸੋ, ਤਾਂਕਿ ਮੈਂ ਉਹ ਕੁਝ ਤੁਹਾਨੂੰ ਵਾਪਸ ਲਿਆ ਦੇਵਾਂ। ਮੈਨੂੰ ਆਪਣੀ ਸ਼ਰਨ ਪਿਆ ਜਾਣੋ ਅਤੇ ਮੁਆਫੀ ਬਖਸ਼ੋ, ਮੈਂ ਬਹੁਤ ਵੱਡਾ ਅਪਰਾਧ ਕੀਤਾ ਹੈ"॥ ੧੫॥

ਸੁਨੇ ਖਾਨ ਕੇ ਬਾਕ ਸੁ ਕਾਨਿ। ਦੀਨ 'ਮਨਾ ਜਜੋਂ ਕਰਤਿ ਬਖਾਨ।
ਊਚੋ ਮੁਖ ਕਰਿ ਨੈਨ ਉਘਾਰੇ। ਪਿਖੇ ਤੁਰਕ ਗਨ ਖਰੇ ਅਗਾਰੇ॥੧੬॥

ਜਦ ਖਾਨ ਦੇ ਨਿੰਮ੍ਰਤਾ ਭਰੇ ਮਨ ਨਾਲ ਕਹੇ ਸ਼ਬਦ ਭਾਈ ਰਾਮ ਕੁਇਰ ਨੇ ਆਪਣੇ ਕੰਨਾਂ ਨਾਲ ਸੁਣੇ ਤਾਂ ਮੂੰਹ ਉਚਾ ਕਰਕੇ ਅੱਖਾਂ ਖੋਲ੍ਹੀਆਂ ਅਤੇ ਆਪਣੇ ਸਾਹਮਣੇ ਤੁਰਕਾਂ ਨੂੰ ਖੜੇ ਵੇਖਿਆ॥ ੧੬॥

ਬ੍ਰਿੰਦ ਤੁਰੰਗ ਮਤੰਗਨਿ ਬਾਹਰ। ਉਠਤਿ ਸ਼ਬਦ ਸੁਨਿਯਤਿ ਗਨ ਜ਼ਾਹਰ।
ਖਾਨ ਦਿਸ਼ਾ ਅਵਲੋਕਨ ਕੀਨ। ਬੋਲਜੋ ਰਾਮਕੁਇਰ ਪਰਬੀਨ॥੧੭॥

ਬਾਹਰ ਬਹੁਤ ਹਾਥੀ ਘੋੜੇ ਖੜੇ ਸਨ, ਘੋੜੇ ਉਚੀ ਆਵਾਜ਼ ਵਿਚ ਹਿਣਕ ਰਹੇ ਸਨ ਅਤੇ ਹਾਥੀ ਚਿੰਗਾੜ ਰਹੇ ਸਨ। ਭਾਈ ਜੀ ਨੇ ਖਾਨ ਵਲ ਵੇਖਿਆ ਅਤੇ ਇਸ ਤਰ੍ਹਾਂ ਬੋਲੇ॥ ੧੭॥

'ਹਮਰੋ ਕਛੂ ਨ ਕਿਤ ਤੇ ਗਯੋ। ਤੁਮ ਕੈਸੇ ਬੂਝਤਿ ਕਜਾ ਥਯੋ'।
ਗ੍ਯਾਨ ਅਰੂਢ ਬ੍ਰਿਤਿ ਕੋ ਜਾਨਿ। ਪੁਨਿ ਬੋਲਜੋ ਲਵਪੁਰਿ ਪਤਿ ਖਾਨ॥੧੮॥

"ਸਾਡਾ ਕੁਝ ਨਹੀਂ ਗਿਆ ਹੈ, ਤੂੰ ਕਿਸ ਤਰ੍ਹਾਂ ਪੁੱਛ ਰਿਹਾ ਹੈਂ ਕਿ ਸਾਡਾ ਕੁਝ ਗਿਆ ਹੈ।" ਜਦ ਖਾਨ ਨੇ ਬ੍ਰਹਮ-ਗਿਆਨੀ ਵਾਲੀ ਬ੍ਰਿਤੀ ਨੂੰ ਜਾਣਿਆ ਤਾਂ ਫਿਰ ਲਾਹੌਰ ਦਾ ਮਾਲਕ ਭਾਵ ਸੂਬੇਦਾਰ ਇਸ ਤਰ੍ਹਾਂ ਬੋਲਿਆ॥ ੧੮॥

'ਤੁਰਕ ਸੈਨ ਜਬਿ ਚਢਿ ਕਰਿ ਆਈ। ਵਸਤੁ ਤੁਮਾਰ ਲੁਟੀ ਸਮੁਦਾਈ।
ਸੋ ਸਗਰੀ ਮੁਝ ਦੇਹੁ ਬਤਾਇ। ਤਿਨ ਤੇ ਲੈ ਦੇਵੋਂ ਪਹੁੰਚਾਇ॥੧੯॥

"ਜਦ ਤੁਰਕ ਸੈਨਾ ਚੜ੍ਹ ਕੇ ਆਈ ਸੀ ਤਾਂ ਤੁਹਾਡੇ ਘਰ ਦੀਆਂ ਸਾਰੀਆਂ ਵਸਤੂਆਂ ਲੁੱਟ ਕੇ ਲੈ ਗਈ ਸੀ। ਉਹ ਸਾਰੀਆਂ ਵਸਤਾਂ ਮੈਨੂੰ ਦੱਸ ਦੇਵੋ, ਤਾਂਕਿ ਉਹ ਸਾਰੀਆਂ ਚੀਜ਼ਾਂ ਮੈਂ ਤੁਹਾਡੇ ਪਾਸ ਵਾਪਸ ਪਹੁੰਚਾ ਦੇਵਾਂ॥ ੧੯॥

ਰਾਵਰਿ ਮਹਿਮਾ ਤੇ ਅਨਜਾਨਿ। ਕਰੀ ਅਵੱਗਜਾ ਮੂਢ ਮਹਾਨ'।
ਭਨਤਿ ਖਾਨ ਕੇ ਇਸ ਬਿਧਿ ਬੈਨ। ਬਾਜਨ ਕੀ ਦਿਸ ਥੇ ਤਬ ਨੈਨ॥੨੦॥

ਉਹ ਮੇਰੇ ਸੈਨਿਕ ਆਪ ਜੀ ਦੀ ਮਹਿਮਾ ਤੋਂ ਅਣਜਾਨ ਸਨ, ਮੂਰਖਾਂ ਨੇ ਬਹੁਤ ਵੱਡੀ ਗ਼ਲਤੀ ਕੀਤੀ ਹੈ।" ਜਦ ਖਾਨ ਨੇ ਇਸ ਤਰ੍ਹਾਂ ਸ਼ਬਦ ਕਹੇ ਤਾਂ ਭਾਈ ਰਾਮ ਕੁਇਰ ਨੇ ਉਸ ਪਾਸੇ ਵਲ ਵੇਖਿਆ ਜਿਥੇ ਉਨ੍ਹਾਂ ਦੇ ਬਾਜ਼ ਰਹਿੰਦੇ ਸਨ॥ ੨੦॥

ਤਿਨ ਕਹੁ ਦੇਖਤਿ ਬਾਕ ਬਖਾਨਾ। 'ਹਮਰੇ ਬਾਜ਼ ਹੁਤੇ ਇਸ ਥਾਨਾ।
ਲੇ ਗਮਨਤਿ ਨਿਤਿ ਬ੍ਰਿੱਤ ਅਖੇਰੀ। ਇਨਕੀ ਰੇਸ਼ਮ ਡੋਰ ਲਮੇਰੀ॥੨੧॥

ਉਸ ਪਾਸੇ ਵਲ ਵੇਖ ਕੇ ਉਨ੍ਹਾਂ ਨੇ ਬਚਨ ਕੀਤਾ, "ਇਸ ਥਾਂ ਸਾਡੇ ਬਾਜ਼ ਰਹਿੰਦੇ ਸਨ, ਅਸੀਂ ਇਨ੍ਹਾਂ ਨੂੰ ਲੈ ਕੇ ਸ਼ਿਕਾਰ ਖੇਡਣ ਜਾਂਦੇ ਸੀ, ਇਨ੍ਹਾਂ ਦੀਆਂ ਰੇਸ਼ਮ ਦੀਆਂ ਡੋਰਾਂ ਬਹੁਤ ਲੰਮੀਆਂ ਸਨ॥ ੨੧॥

ਆਡੇ ਇਨ ਬੈਠਨਿ ਕੇ ਜੋਇ। ਸੋ ਲੁਟਿ ਗਏ ਨ ਦਿਖਿਯਤਿ ਕੋਇ।
ਆਡੇ ਡੋਰਾਂ ਦੇਹੁ ਮੰਗਾਇ। ਜੇ ਤੁਮਰੇ ਕਹਿਬੇ ਮਹਿਂ ਆਇ'॥ ੨੨॥

ਇਨ੍ਹਾਂ ਬਾਜ਼ਾਂ ਦੇ ਬੈਠਣ ਦੇ ਜੋ ਅੱਡੇ ਸਨ, ਉਹ ਲੁੱਟੇ ਗਏ ਹਨ ਅਤੇ ਏਥੇ ਕੋਈ ਵੀ ਅੱਡਾ ਦਿਸਦਾ ਨਹੀਂ ਹੈ। ਉਨ੍ਹਾਂ ਅੱਡਿਆਂ ਅਤੇ ਡੋਰਾਂ ਨੂੰ ਮੰਗਵਾ ਦੇਵੋ ਜੇ ਤੁਹਾਡੇ ਕਹਿਣ ਤੇ ਵਾਪਸ ਆ ਸਕਦੇ ਹਨ"॥ ੨੨॥

ਸੁਨਤਿ ਖਾਨ ਬਿਗਸਜੋ ਬਿਸਮਾਯੋ। 'ਦੇਖਹੁ ਕਸ ਮਨ ਕੁਛ ਨਹਿਂ ਲਜਾਯੋ।
ਲਾਖਹੁਂ ਕਾ ਧਨ ਘਰ ਤੇ ਗਯੋ। ਰਿਦੇ ਬਿਕਾਰ ਨ ਤਿਸ ਤੇ ਭਯੋ ॥੨੩॥

ਸੂਬੇਦਾਰ ਖਾਨ ਇਹ ਸੁਣ ਕੇ ਖ਼ੁਸ਼ ਅਤੇ ਹੈਰਾਨ ਵੀ ਹੋਇਆ। 'ਦੇਖੋ ਕਿਸੇ ਤਰ੍ਹਾਂ ਵੀ ਆਪਣੇ ਮਨ ਵਿਚ ਕੁਝ ਨਹੀਂ ਲਿਆਏ ਹਨ। ਲੱਖਾਂ ਦਾ ਧਨ ਘਰ ਤੋਂ ਲੁੱਟ ਗਿਆ ਹੈ ਪਰ ਉਸ ਦੇ ਹਿਰਦੇ ਵਿਚ ਰਤਾ ਵੀ ਵਿਕਾਰ ਨਹੀਂ ਆਇਆ ਹੈ॥ ੨੩॥

ਦ੍ਰਿਸ਼ਟਿ ਅਗਾਰੀ ਜੋ ਨਹਿਂ ਪਾਈ। ਸੋ ਲੁਟਿ ਗਈ ਰਿਦੇ ਇਮਿ ਆਈ।
ਅਪਰ ਵਸਤੁ ਕੀ ਸੁਧਿ ਨਹਿਂ ਜਾਨੀ। ਬ੍ਰਿੱਤ ਸਮਾਨਿ ਮਹਿਦ ਬ੍ਰਹਮ ਗਜਾਨੀ' ॥੨੪॥

ਜੋ ਵਸਤੂ ਦ੍ਰਿਸ਼ਟੀ ਦੇ ਅੱਗੇ ਨਹੀਂ ਪਾਈ ਹੈ, ਹਿਰਦੇ ਵਿਚ ਉਸ ਨੂੰ ਲੁੱਟ ਗਈ ਸਮਝਿਆ ਹੈ। ਹੋਰ ਵਸਤੂਆਂ ਦੀ ਸੁੱਧ ਨਹੀਂ ਜਾਣੀ ਹੈ, ਬ੍ਰਹਮ-ਗਿਆਨੀ ਵਾਂਗ ਇਨ੍ਹਾਂ ਦੀ ਬ੍ਰਿਤੀ ਇਕ ਸਮਾਨ ਹੈ"॥ ੨੪॥

ਮਹਿਮਾ ਮਹਾਂ ਜਾਨਿ ਕਰਿ ਖਾਨ। ਬੰਦਿ ਪਾਨ ਜੁਗ ਕਰਤਿ ਬਖਾਨ।
'ਕ੍ਰਿਪਾ ਠਾਨਿ ਮੁਝ ਸਾਥ ਚਲੀਜੈ। ਲਵਪੁਰਿ ਕੇਤਿਕ ਦਿਵਸ ਬਸੀਜੈ ॥੨੫॥

ਖਾਨ ਨੇ ਭਾਈ ਜੀ ਦੀ ਬਹੁਤ ਮਹਿਮਾ ਜਾਣ ਕੇ ਦੋਵੇਂ ਹੱਥ ਜੋੜ ਕੇ ਕਿਹਾ, "ਕਿਰਪਾ ਕਰਕੇ ਮੇਰੇ ਨਾਲ ਚਲੋ ਅਤੇ ਲਾਹੌਰ ਵਿਖੇ ਕੁਝ ਦਿਨ ਮੇਰੇ ਪਾਸ ਠਹਿਰੋ॥ ੨੫॥

ਜਬਿ ਇੱਛਾ ਪੁਨਿ ਹੁਇ ਹਟਿ ਆਵਹੁ। ਕਦਮ ਆਪਨੇ ਮੁਝ ਘਰ ਪਾਵਹੁ'।
ਇੱਤਜਾਦਿਕ ਬਹੁ ਬਿਨੈ ਉਚਾਰਿ। ਲੇ ਸੰਗ ਚਲਜੋ ਹੋਇ ਅਸਵਾਰ ॥੨੬॥

ਜਦ ਤੁਹਾਡੀ ਫਿਰ ਇੱਛਾ ਹੋਵੇ ਤਾਂ ਵਾਪਸ ਆ ਜਾਵੋ, ਆਪਣੇ ਚਰਨ ਮੇਰੇ ਘਰ ਵਿਚ ਪਾਵੋ।" ਇਸ ਤਰ੍ਹਾਂ ਬਹੁਤ ਬੇਨਤੀ ਕਰਕੇ ਭਾਈ ਰਾਮ ਕੁਇਰ ਨੂੰ ਘੋੜੇ ਤੇ ਚੜ੍ਹਾ ਕੇ ਆਪਣੇ ਨਾਲ ਲੈ ਚਲਿਆ॥ ੨੬॥

ਦੋਹਰਾ-ਬਿਨ ਲਗਾਮ ਅਸੁ ਬਲੀ ਪਰ ਰਾਮਕੁਇਰ ਆਰੂੜ੍ਹ।
ਇਕ ਦਿਸ਼ ਕਰਿ ਦੋਨਹੁ ਚਰਨ ਬੈਠਜੋ ਜਿਸ ਮਤਿ ਗੂੜ੍ਹ॥ ੨੭॥

ਲਗਾਮ ਤੋਂ ਬਗੈਰ ਇਕ ਤਾਕਤਵਰ ਘੋੜੇ ਉਤੇ ਭਾਈ ਰਾਮ ਕੁਇਰ ਜੀ ਚੜ੍ਹ ਗਏ। ਵੱਡੀ ਬੁੱਧੀ ਵਾਲੇ ਦੋਵੇਂ ਪੈਰ ਇਕ ਪਾਸੇ ਕਰਕੇ ਘੋੜੇ ਤੇ ਬੈਠ ਗਏ॥ ੨੭॥

*ਚੌਪਈ*-ਦੇਖਿ ਤੁਰਕ ਗਨ ਬਿਸਮੈ ਭਏ। ਇਕ ਦਿਸ਼ ਚਰਨ ਅਡੁਲ ਗਤਿ ਲਏ।
ਰਾਮਾ ਦਾਸ ਸਾਥ ਤਬਿ ਖਾਨ। ਬੂਝਨ ਲਾਗਜੋ ਮਨ ਹੈਰਾਨ॥ ੨੮॥

ਇਹ ਵੇਖ ਕੇ ਤੁਰਕ ਬਹੁਤ ਹੈਰਾਨ ਹੋਏ। ਇਕ ਪਾਸੇ ਚਰਨ ਕਰਕੇ ਅਡੋਲ ਚਾਲ ਨਾਲ ਜਾ ਰਹੇ ਸਨ। ਰਾਮਾ ਸੇਵਕ ਉਸ ਵੇਲੇ ਖਾਨ ਦੇ ਨਾਲ ਜਾ ਰਿਹਾ ਸੀ। ਉਸ ਨੂੰ ਖਾਨ ਹੈਰਾਨ ਹੋ ਕੇ ਪੁੱਛਣ ਲੱਗਾ॥ ੨੮॥

'ਕਿਮ ਅਰੂਢ ਇਹ ਭਏ ਤੁਰੰਗ। ਗਿਰ ਨ ਪਰਹਿਂ ਹੁਇ ਭੰਗ ਨ ਅੰਗ।
ਨਹਿਂ ਲਗਾਮ ਮੁਖ ਦੀਨਸਿ ਯਾਹੂ। ਦਿਖਿਯਤਿ ਬਲੀ ਮਹਾਂ ਇਹ ਬਾਹੂ' ॥੨੯॥

"ਇਹ ਘੋੜੇ ਤੇ ਕਿਸ ਤਰ੍ਹਾਂ ਚੜ੍ਹੇ ਹਨ, ਇਹ ਕਿਤੇ ਡਿੱਗ ਨਾ ਪੈਣ ਤੇ ਇਨ੍ਹਾਂ ਦਾ ਕੋਈ ਅੰਗ ਨਾ ਟੁੱਟ ਜਾਵੇ। ਘੋੜੇ ਦੇ ਮੂੰਹ ਵਿਚ ਲਗਾਮ ਵੀ ਨਹੀਂ ਦਿੱਤੀ ਹੈ। ਇਹ ਘੋੜਾ ਬਹੁਤ ਬਲਵਾਨ ਦਿਖਾਈ ਦਿੰਦਾ ਹੈ"॥ ੨੯॥

ਤਬਿ ਰਾਮੇ ਨੇ ਸਕਲ ਬਤਾਈ। 'ਇਹ ਨਿਤਿ ਐਸੇ ਕਰਤਿ ਚਢਾਈ।
ਬਿਨਾ ਲਗਾਮ ਭਜਾਵਹਿਂ ਘੋਰਾ। ਕਰਹਿਂ ਅਖੇਰ ਬ੍ਰਿੱਤਿ ਚਹੁੰ ਓਰਾ॥ ੩੦॥

ਤਦ ਰਾਮੇ ਨੇ ਸਾਰੀ ਗੱਲ ਦੱਸੀ, "ਇਹ ਸਦਾ ਹੀ ਇਸ ਤਰ੍ਹਾਂ ਹੀ ਚੜ੍ਹਦੇ ਹਨ। ਬਿਨਾਂ ਲਗਾਮ ਦੇ ਘੋੜੇ ਨੂੰ ਭਜਾਉਂਦੇ ਹਨ ਅਤੇ ਚਾਰ-ਚੁਫੇਰੇ ਇਸ ਤਰ੍ਹਾਂ ਚੜ੍ਹ ਕੇ ਹੀ ਸ਼ਿਕਾਰ ਖੇਡਦੇ ਹਨ॥ ੩੦॥

**ਦੁਇ ਦਿਸ਼ ਜਾਂਘ ਕਬਹਿਂ ਲਟਕੰਤੇ। ਨਾਂਹਿ ਤ ਇਕ ਦਿਸ਼ ਚਰਨ ਕਰੰਤੇ'।**
**ਬਿਸਮਹਿ ਖਾਨ ਬਾਤ ਸੁਨਿ ਕਰਿਕੇ। ਉਰ ਮਹਿਂ ਸੰਸੈ ਰਹਜੋ ਬਿਚਰਿ ਕੇ॥੩੧॥**

ਦੋਵੇਂ ਪਾਸੇ ਕਦੀ-ਕਦੀ ਲੱਤਾਂ ਲਮਕਾਉਂਦੇ ਹਨ, ਨਹੀਂ ਤਾਂ ਸਦਾ ਇਕ ਪਾਸੇ ਹੀ ਚਰਨਾਂ ਨੂੰ ਰਖਦੇ ਹਨ।" ਖਾਨ ਇਹ ਗੱਲ ਸੁਣ ਕੇ ਬਹੁਤ ਹੈਰਾਨ ਹੋਇਆ, ਪਰ ਮਨ ਵਿਚ ਫਿਰ ਵੀ ਸ਼ੰਕਾ ਰਹੀ॥ ੩੧॥

**ਤਿਮਹੀ ਚਢੇ ਆਇ ਲਵਪੁਰਿ ਮੈਂ। ਡੇਰਾ ਦੀਨਿਸ ਸੁੰਦਰ ਘਰ ਮੈਂ।**
**ਸਰਵ ਭਾਂਤਿ ਕੀ ਸੇਵ ਕਰਾਈ। ਲੁਟੀ ਵਸਤੁ ਜੋ ਸਭਿ ਫਿਰਵਾਈ॥੩੨॥**

ਉਸ ਤਰ੍ਹਾਂ ਹੀ ਚੜ੍ਹੇ ਲਾਹੌਰ ਆ ਗਏ। ਇਕ ਸੁੰਦਰ ਘਰ ਵਿਚ ਉਨ੍ਹਾਂ ਦਾ ਡੇਰਾ ਕਰਵਾਇਆ ਗਿਆ। ਸਭ ਪ੍ਰਕਾਰ ਦੀ ਸੇਵਾ ਕੀਤੀ ਅਤੇ ਜਿੰਨੀ ਉਨ੍ਹਾਂ ਦੀ ਸਮੱਗਰੀ ਲੁੱਟੀ ਗਈ ਸੀ, ਉਹ ਸਾਰੀ ਵਾਪਸ ਕਰਵਾਈ॥ ੩੨॥

**ਜਹਿਂ ਜਹਿਂ ਗਈ ਸਹੀ ਕਰਿ ਸਾਰੀ। ਲਈ ਮੰਗਾਇ ਖਾਨ ਬਲਿ ਭਾਰੀ।**
**ਗ੍ਰਾਮ ਬਿਖੈ ਸੋ ਦਈ ਪੁਚਾਇ। ਅਪਰਾਧਨਿ ਕੋ ਦਈ ਸਜਾਇ॥੩੩॥**

ਜਿਥੇ-ਜਿਥੇ ਗਈ ਸੀ ਸਾਰੀ ਪਹਿਚਾਣ ਕੇ ਖਾਂ ਨੇ ਭਾਰੀ ਜ਼ੋਰ ਪਾ ਕੇ ਵਾਪਸ ਮੰਗਵਾਈ। ਉਹ ਸਾਰੀਆਂ ਵਸਤਾਂ ਰਮਦਾਸ ਪਿੰਡ ਵਿਖੇ ਪਹੁੰਚਾ ਦਿੱਤੀਆਂ ਅਤੇ ਅਪਰਾਧੀਆਂ ਨੂੰ ਸਜ਼ਾਵਾਂ ਦਿੱਤੀਆਂ ਗਈਆਂ॥ ੩੩॥

**ਹਿਤ ਪਰਖਨ ਕੇ ਪੁਨਿ ਬਿਧਿ ਠਾਨੀ। ਖਾਨ ਮਹਾਂ ਮਤਿ ਮਾਨ ਬਿਨਾਨੀ।**
**ਇਕ ਬੜਵਾ ਤਿਹ ਖਰੀ ਤਵੇਲੇ। ਜਿਸ ਪਰ ਚੜ੍ਹਨੋ ਅਧਿਕ ਦੁਹੇਲੇ॥੩੪॥**

ਮਹਾਨ ਬੁੱਧੀ ਵਾਲੇ ਮਾਨ-ਰਹਿਤ ਖਾਨ ਨੇ ਭਾਈ ਜੀ ਦੀ ਹੋਰ ਪ੍ਰੀਖਿਆ ਲੈਣ ਵਾਸਤੇ ਨਵੀਂ ਵਿਧੀ ਅਪਨਾਈ। ਉਸ ਦੇ ਤਬੇਲੇ ਵਿਚ ਇਕ ਘੋੜੀ ਖੜੀ ਸੀ, ਉਸ ਘੋੜੀ ਤੇ ਸਵਾਰੀ ਕਰਨੀ ਬਹੁਤ ਮੁਸ਼ਕਲ ਸੀ॥ ੩੪॥

**ਅਤਿ ਅਰੀਅਲ ਨਹਿਂ ਚਲਹਿ ਅਗਾਰੇ। ਹਤੇ ਕਸਾ ਬਹੁ ਪੁਸ਼ਤ ਨਿਕਾਰੇ।**
**ਚਰਖੀ ਫਿਰਿ ਗੇਰਹਿ ਅਸਵਾਰ। ਫਾਂਧਤਿ ਬੱਕੂ ਨ ਦੇਹਿ ਸੰਭਾਰ॥੩੫॥**

ਉਹ ਬਹੁਤ ਅੜੀਅਲ ਘੋੜੀ ਸੀ ਤੇ ਅੱਗੇ ਨਹੀਂ ਸੀ ਚਲਦੀ। ਜੇ ਉਸ ਨੂੰ ਅੱਡੀ ਜਾਂ ਚਾਬਕ ਮਾਰ ਕੇ ਹਿੱਕਣ ਦਾ ਯਤਨ ਕੀਤਾ ਜਾਂਦਾ ਸੀ ਤਾਂ ਉਹ ਪਿਛਲੀਆਂ ਦੋਵਾਂ ਲੱਤਾ ਨਾਲ ਹਵਾ ਵਿਚ ਦੁਲੱਤੇ ਮਾਰਦੀ ਸੀ। ਕਈ ਵਾਰ ਇਕੋ ਥਾਂ ਚੱਕਰ ਲਾ ਕੇ ਸਵਾਰ ਨੂੰ ਡੇਗਣ ਦੀ ਕੋਸ਼ਿਸ਼ ਕਰਦੀ ਸੀ, ਚਲਦਿਆਂ ਹੋਇਆਂ ਅਚਾਨਕ ਸੱਜੇ ਜਾਂ ਖੱਬੇ ਪਾਸੇ ਟੇਢੀ ਹੋ ਕੇ ਛਾਲ ਮਾਰ ਦਿੰਦੀ ਸੀ, ਜਿਸ ਨਾਲ ਸਵਾਰ ਥੱਲੇ ਡਿੱਗ ਪੈਂਦਾ ਸੀ॥ ੩੫॥

**ਭਾਜ ਚਲਹਿ ਤਬ ਅਟਕਹਿ ਨਾਂਹੀ। ਮੁਹਿ ਤਾਣੀ ਬਹੁ ਐਬਨ ਮਾਂਹੀ।**
**ਖਾਨ ਤੁਰੰਗਨਿ ਸੋ ਮੰਗਵਾਈ। ਅਰਪੀ ਰਾਮਕੁਇਰ ਕੈ ਤਾਈਂ॥੩੬॥**

ਸਵਾਰ ਨੂੰ ਸੁੱਟ ਕੇ ਫਿਰ ਭੱਜ ਜਾਂਦੀ ਸੀ ਤੇ ਖਲੋਂਦੀ ਨਹੀਂ ਸੀ, ਮੂੰਹ ਜ਼ੋਰ ਅਤੇ ਬਹੁਤ ਚੰਦਰੀ ਸੀ। ਖਾਨ ਨੇ ਉਸ ਘੋੜੀ ਨੂੰ ਭਾਈ ਜੀ ਦੀ ਸਵਾਰੀ ਵਾਸਤੇ ਮੰਗਵਾਇਆ ਅਤੇ ਉਨ੍ਹਾਂ ਨੂੰ ਅਰਪਨ ਕਰ ਦਿੱਤੀ॥ ੩੬॥

**ਹਾਥ ਜੋਰਿ ਕਰਿ ਬਿਨਤੀ ਠਾਨੀ। 'ਲੇਹੁ ਉਪਾਇਨ ਬੜਵਾ ਆਨੀ।**
**ਇਸ ਪਰ ਆਪ ਅਰੂਢਨ ਹੋਵਹੁ। ਫਿਰਹੁ, ਅਖੇਰ ਚਲਹੁ ਮਗ, ਜੋਵਹੁ॥੩੭॥**

ਫਿਰ ਹੱਥ ਜੋੜ ਕੇ ਉਨ੍ਹਾਂ ਨੂੰ ਬੇਨਤੀ ਕੀਤੀ, "ਇਹ ਮੇਰੀ ਭੇਟਾ ਸਵੀਕਾਰ ਕਰੋ, ਇਸ ਉਤੇ ਸਵਾਰ ਹੋਵੋ, ਫਿਰੋ, ਸੈਰ ਕਰੋ, ਸ਼ਿਕਾਰ ਨੂੰ ਜਾਓ, ਸਫਰ ਕਰੋ, ਇਸ ਤਰ੍ਹਾਂ ਇਸ ਨੂੰ ਵੇਖੋ ਅਤੇ ਪਰਖੋ॥ ੩੭॥

**ਐਸੀ ਰੀਤਿ ਭਾਵਨਾ ਮੇਰੀ। ਇਸ ਥਲ ਤੇ ਚਢਿ ਕਰਿ ਇਕ ਬੇਰੀ।**
**ਪ੍ਰਥਮ ਕਰਹੁ ਲਵਪੁਰਿ ਕੀ ਸੈਲ। ਪੁਨ ਨਿਜ ਗ੍ਰਾਮ ਗਮਹੁ ਸਭਿ ਗੈਲ॥੩੮॥**

ਐਸੀ ਰੀਤੀ ਨਾਲ ਮੇਰੀ ਭਾਵਨਾ ਹੈ। ਇਸ ਉਤੇ ਇਕ ਵਾਰ ਚੜ੍ਹ ਕੇ ਪਹਿਲਾਂ ਲਾਹੌਰ ਸ਼ਹਿਰ ਦੀ ਸੈਰ ਕਰੋ, ਫਿਰ ਸਾਰਾ ਰਸਤਾ ਚੜ੍ਹੇ-ਚੜ੍ਹਾਏ ਆਪਣੇ ਪਿੰਡ ਨੂੰ ਜਾਵੋ॥ ੩੮॥

**ਮਾਰਗ ਚਲੇ ਜਾਹੁ ਦਿਨ ਸਾਰੇ। ਉਤਰੋ ਸੰਧਜਾ ਸਦਨ ਮਝਾਰੇ'।**
**ਇਮ ਕਹਿ ਅਰਪ ਉਪਾਇਨ ਦੀਨਿ। ਕਿਤਿਕ ਦਰਬ ਅਰੁ ਬਸਤ੍ਰ ਨਵੀਨ॥੩੯॥**

ਸਾਰਾ ਦਿਨ ਰਾਹੇ ਰਾਹ ਚਲਦੇ ਜਾਵੋ ਤੇ ਸ਼ਾਮ ਨੂੰ ਆਪਣੇ ਘਰ ਵਿਚ ਜਾ ਕੇ ਉੱਤਰ ਜਾਵੋ।" ਇਹ ਕਹਿ ਕੇ ਘੋੜੀ ਅਰਪਣ ਕਰ ਦਿੱਤੀ ਅਤੇ ਨਾਲ ਬਹੁਤ ਧਨ ਅਤੇ ਕੱਪੜੇ ਵੀ ਦਿੱਤੇ॥ ੩੯॥

**ਅਧਿਕ ਭਾਉ ਤੇ ਰੁਖ਼ਸਦ ਕਰੇ। ਹੇਰਿ ਹੇਰਿ ਅਚਰਜ ਉਰ ਧਰੇ।**
**ਤਿਸ ਬੜਵਾ ਕਉ ਤਬਿਹੀ ਲਯੋ। ਸੁੰਦਰ ਜ਼ੀਨ ਜਿਸੀ ਪਰ ਪਯੋ॥੪੦॥**

ਬਹੁਤ ਪ੍ਰੇਮ ਨਾਲ ਰੁਖਸਤ ਕੀਤੇ ਅਤੇ ਵੇਖ ਵੇਖ ਕੇ ਹੈਰਾਨ ਹੋ ਰਹੇ ਸਨ। ਭਾਈ ਜੀ ਨੇ ਉਸ ਘੋੜੀ ਨੂੰ ਫੜ ਲਿਆ, ਜਿਸ ਉਤੇ ਸੁੰਦਰ ਕਾਠੀ ਪਈ ਹੋਈ ਸੀ॥ ੪੦॥

**ਗਹਿ ਲਗਾਮ ਤਤਕਾਲ ਉਤਾਰਾ। ਭੇ ਸ੍ਰੀ ਰਾਮਕੁਇਰ ਅਸਵਾਰਾ।**
**ਸਹਿਜ ਸੁਭਾਇਕ ਸੋ ਗਮਨਾਈ। ਚਲੀ ਬੀਥਕਾ ਮਨਹੁਂ ਪਢਾਈ॥੪੧॥**

ਭਾਈ ਜੀ ਨੇ ਘੋੜੀ ਨੂੰ ਫੜਦਿਆਂ ਹੀ ਉਸ ਦੀ ਲਗਾਮ ਉਤਾਰ ਦਿੱਤੀ ਤੇ ਆਪ ਘੋੜੀ ਉਤੇ ਅਸਵਾਰ ਹੋ ਗਏ। ਸਹਿਜ ਸੁਭਾਅ ਘੋੜੀ ਨੂੰ ਤੋਰ ਲਿਆ। ਗਲੀਆਂ ਵਿਚ ਹੌਲੀ-ਹੌਲੀ ਇਸ ਤਰ੍ਹਾਂ ਚਲ ਰਹੀ ਸੀ ਜਿਵੇਂ ਉਸ ਨੂੰ ਪਹਿਲਾਂ ਹੀ ਸਿਖਾਇਆ ਹੋਵੇ॥ ੪੧॥

**ਅਨਿਕ ਜਤਨ ਤੇ ਜੋ ਨਹਿਂ ਚਾਲਤਿ। ਮਨ ਅਨੁਸਾਰ ਪਾਇ ਸੋ ਡਾਲਤਿ।**
**ਇਕ ਦਿਸ਼ ਦੋਨਹੁ ਚਰਨ ਕਰੇ ਹੈਂ। ਹੇਰਤਿ ਪੁਰਿ ਨਰ ਹਰਖ ਭਰੇ ਹੈਂ॥੪੨॥**

ਅਨੇਕ ਯਤਨ ਕਰਨ ਨਾਲ ਵੀ ਜਿਹੜੀ ਤੁਰਦੀ ਨਹੀਂ ਸੀ ਉਹ ਘੋੜੀ ਭਾਈ ਜੀ ਦੀ ਇੱਛਾ ਅਨੁਸਾਰ ਪੈਰ ਪੁਟਦੀ ਸੀ। ਭਾਈ ਜੀ ਨੇ ਦੋਵੇਂ ਪੈਰ ਇਕ ਪਾਸੇ ਕੀਤੇ ਹੋਏ ਸਨ, ਸ਼ਹਿਰ ਦੇ ਸਾਰੇ ਮਨੁੱਖ ਵੇਖ ਕੇ ਹੈਰਾਨ ਹੋ ਰਹੇ ਸਨ॥ ੪੨॥

**ਗਰੀ ਬਜ਼ਾਰ ਬਿਲੋਕਤਿ ਆਏ। ਜਹਾਂ ਖਾਨ ਕੇ ਸਦਨ ਸੁਹਾਏ।**
**ਮਹਾਂ ਸਮ੍ਰਿੱਧ ਨਗਰ ਮਹਿਂ ਪੂਰੀ। ਅਨਿਕ ਪ੍ਰਕਾਰਨਿ ਰਚਨਾ ਰੂਰੀ॥੪੩॥**

ਗਲੀਆਂ ਬਾਜ਼ਾਰ ਵੇਖਦੇ ਹੋਏ ਓਥੇ ਆ ਗਏ ਜਿਥੇ ਖਾਂ ਦੇ ਮਹਿਲ ਸ਼ੋਭ ਰਹੇ ਸਨ। ਨਗਰ ਵਿਚ ਕਈ ਪ੍ਰਕਾਰ ਦੀ ਸਮੱਗਰੀ ਅਤੇ ਪਦਾਰਥ ਵੇਖੇ ਅਤੇ ਅਨੇਕ ਪ੍ਰਕਾਰ ਦੀਆਂ ਸੁੰਦਰ ਇਮਾਰਤਾਂ ਤੇ ਦੁਕਾਨਾਂ ਆਦਿ ਨੂੰ ਵੇਖਿਆ॥ ੪੩॥

**ਜਹਿਂ ਕਹਿਂ ਨਰਨਿ ਭੀਰ ਸਮੁਦਾਏ। ਭੂਖਨ ਬਸਤ੍ਰ ਪਹਿਰ ਹਰਿਖਾਏ।**
**ਪੁਨਹਿ ਖਾਨ ਨਿਜ ਬੈਠਕ ਮਾਂਹਿ। ਲੇ ਪ੍ਰਵਿਸ਼ਯੋ ਉਤੰਗ ਬਡ ਜਾਂਹਿ॥੪੪॥**

ਜਿਥੇ ਕਿਥੇ ਮਨੁੱਖਾਂ ਦੀ ਬਹੁਤ ਭੀੜ ਸੀ, ਉਨ੍ਹਾਂ ਲੋਕਾਂ ਨੇ ਸੁੰਦਰ ਗਹਿਣੇ ਅਤੇ ਕਪੜੇ ਪਾਏ ਹੋਏ ਸਨ, ਜਿਨ੍ਹਾਂ ਨੂੰ ਵੇਖ

ਕੇ ਭਾਈ ਜੀ ਬਹੁਤ ਹੈਰਾਨ ਹੋਏ। ਫਿਰ ਉਸ ਘੋੜੀ ਨੂੰ ਲੈ ਕੇ ਉਸ ਪਠਾਣ ਦੇ ਘਰ ਅੰਦਰ ਉਸ ਦੀ ਬੈਠਕ ਵਿਚ ਦਾਖਲ ਹੋ ਗਏ ਜਿਹੜੀ ਬੈਠਕ ਬਹੁਤ ਉੱਚੀ ਸੀ॥ ੪੪॥

ਊਚਹਿ ਖਰੇ ਹੋਇ ਦਿਖਰਾਯੋ। ਨਿਜ ਘਰੁ ਅਰੁ ਸਭਿ ਨਗਰ ਸੁਹਾਯੋ।
ਸਭਿਨਿ ਬਿਲੋਕਤਿ ਬੋਲੇ ਬਾਨੀ। ਭਾਈ ਰਾਮਕੁਇਰ ਬ੍ਰਹਮ ਗਜਾਨੀ॥੪੫॥

ਫਿਰ ਉਚੇ ਖੜੇ ਹੋ ਕੇ ਵਿਖਾਇਆ, ਖਾਂ ਦਾ ਆਪਣਾ ਘਰ ਤੇ ਸਾਰਾ ਨਗਰ ਸ਼ੋਭਨੀਕ ਹੋ ਗਿਆ। ਸਾਰਿਆਂ ਨੂੰ ਵੇਖ ਕੇ, ਬ੍ਰਹਮ ਗਿਆਨੀ ਭਾਈ ਰਾਮ ਕੁਇਰ ਜੀ ਬੋਲੇ॥ ੪੫॥

*ਦੋਹਰਾ*- 'ਸੁਨਹੁ ਖਾਨ! ਰਾਮਦਾਸ ਕੇ ਗ੍ਰਾਮ ਉਜਾਰਜੋ ਲੂਟ।
ਵਸਤੁ ਖਸੋਟੀ ਸਭਿਨਿ ਤੇ, ਗਨ ਮਨੁਜਨ ਕਹੁ ਕੂਟ॥ ੪੬॥

"ਹੇ ਖਾਨ! ਸੁਣੋ, ਤੁਸੀਂ ਰਮਦਾਸ ਪਿੰਡ ਨੂੰ ਉਜਾੜਿਆ ਅਤੇ ਲੁੱਟ ਲਿਆ, ਸਾਰੇ ਲੋਕਾਂ ਪਾਸੋਂ ਵਸਤਾਂ ਖੋਹ ਲਈਆਂ, ਪਿੰਡ ਦੇ ਲੋਕਾਂ ਨੂੰ ਕੁੱਟਿਆ ਮਾਰਿਆ॥ ੪੬॥

*ਚੌਪਈ*-ਸੋ ਸਗਰੀ ਤੁਮ ਨੇ ਫਿਰਵਾਈ। ਹਮਰੋ ਗ੍ਰਾਮ ਬਸਹਿ ਪੁਨਿ ਆਈ।
ਤੁਮਰੋ ਨਗਰ ਜੁ ਬਸਹਿ ਬਿਲੰਦ। ਅਰ ਊਚੇ ਘਰ ਸ਼ੈਲ ਮਨਿੰਦ॥੪੭॥

ਉਹ ਸਾਰੀਆਂ ਵਸਤਾਂ ਤੁਸੀਂ ਵਾਪਸ ਕਰਵਾ ਦਿੱਤੀਆਂ ਹਨ, ਸਾਡਾ ਪਿੰਡ ਹੁਣ ਫਿਰ ਵੱਸਣ ਲੱਗ ਜਾਵੇਗਾ। ਤੁਹਾਡਾ ਸ਼ਹਿਰ ਜਿਹੜਾ ਬਹੁਤ ਉਚਾ ਵੱਸਦਾ ਹੈ ਅਤੇ ਪਹਾੜ ਵਾਂਗ ਉੱਚੇ-ਉੱਚੇ ਘਰ ਹਨ॥ ੪੭॥

ਇਹ ਜਬਿ ਲੂਟੇ ਜਾਹਿਂ ਉਜਾਰੇ। ਕੌਨ ਫਿਰਾਵਹਿ ਵਸਤੂ ਸਾਰੇ?।
ਕਰਹਿ ਕੌਨ ਇਨ ਕੀ ਰਖਵਾਰੀ?। ਕਹਾਂ ਬਸਹਿ ਇਹੁ ਨਗਰੀ ਸਾਰੀ?'॥੪੮॥

ਇਹ ਜਦ ਲੁੱਟੇ ਅਤੇ ਉਜਾੜੇ ਜਾਣ, ਫਿਰ ਇਨ੍ਹਾਂ ਦੀਆਂ ਵਸਤਾਂ ਕੌਣ ਵਾਪਸ ਕਰਵਾਏਗਾ? ਇਨ੍ਹਾਂ ਦੀ ਕੌਣ ਰਾਖੀ ਕਰੇਗਾ? ਫਿਰ ਇਹ ਸਾਰੀ ਨਗਰੀ ਕਿਥੇ ਵੱਸੇਗੀ?"॥ ੪੮॥

ਸੁਨਤਿ ਖਾਨ ਕਹਿ 'ਇਹ ਕਜਾ ਆਪ?। ਦੇਤਿ ਮੋਹਿ ਅਰ ਪੁਰਿ ਕੋ ਸ੍ਰਾਪ'।
'ਹਮ ਤੋ ਸਹਿਜ ਸੁਭਾਇਕ ਬੂਝੇ?। ਤੁਮ ਕੋ ਸ੍ਰਾਪ ਕੁਤੋ ਇਹ ਸੂਝੇ॥੪੯॥

ਇਹ ਸੁਣ ਕੇ ਖਾਨ ਨੇ ਕਿਹਾ, "ਇਹ ਆਪ ਕੀ ਕਹਿ ਰਹੇ ਹੋ? ਕੀ ਮੈਨੂੰ ਅਤੇ ਨਗਰ ਨੂੰ ਸਰਾਪ ਦੇ ਰਹੇ ਹੋ?" ਭਾਈ ਜੀ ਨੇ ਉੱਤਰ ਦਿੱਤਾ, "ਮੈਂ ਤਾਂ ਸਹਿਜ ਸੁਭਾਅ ਪੁੱਛ ਰਿਹਾ ਹਾਂ, ਤੂੰ ਇਸ ਨੂੰ ਸਰਾਪ ਕਿਵੇਂ ਸਮਝਦਾ ਹੈਂ॥ ੪੯॥

ਮਹਾਂ ਨਗਰ ਇਹ ਉਜਰੈ ਸਾਰਾ। ਕਹਾਂ ਬਸਹਿ, ਹਮ ਏਵ ਉਚਾਰਾ।
ਹਮਰੀ ਵਸਤੁ ਤੁਮਹਿਂ ਫਿਰਵਾਈ। ਤੁਮਰੀ ਲੁਟੇ ਕਹਾਂ ਕਰ ਆਈ'॥੫੦॥

ਅਸੀਂ ਤਾਂ ਕੇਵਲ ਇਹ ਪੁੱਛ ਰਹੇ ਹਾਂ ਕਿ ਜੇ ਏਡਾ ਵੱਡਾ ਨਗਰ ਸਾਰਾ ਉਜੜ ਜਾਵੇ ਤਾਂ ਇਹ ਕਿਥੇ ਜਾ ਕੇ ਵਸੂਗਾ। ਸਾਡੀਆਂ ਵਸਤਾਂ ਤਾਂ ਤੁਸੀਂ ਵਾਪਸ ਕਰਵਾ ਦਿੱਤੀਆਂ ਹਨ, ਜੇ ਤੁਹਾਡੀਆਂ ਵਸਤਾਂ ਲੁੱਟੀਆਂ ਜਾਣ ਤਾਂ ਉਹ ਕਿਵੇਂ ਵਾਪਸ ਆਉਣਗੀਆਂ"॥ ੫੦॥

ਸੁਨਤਿ ਖਾਨ ਪੁਨਿ ਤੂਸ਼ਨਿ ਰਹਿਓ। ਤ੍ਰਾਸ ਧਰੇ ਉਰ ਕੁਛ ਨਹਿਂ ਕਹਿਓ।
ਨਿਕਸੇ ਵਹਿਰ ਅਰੂਢਨ ਭਏ। ਪਹੁੰਚਨ ਹਿਤ ਨਿਜ ਗ੍ਰਾਮ ਸਿਧਏ॥੫੧॥

ਇਹ ਸੁਣ ਕੇ ਖਾਨ ਚੁਪ ਹੋ ਗਿਆ। ਉਹ ਡਰਦਾ ਸੀ ਕਿ ਭਾਈ ਜੀ ਕਿਤੇ ਸਰਾਪ ਨਾ ਦੇ ਦੇਣ। ਇਸ ਲਈ ਕੁਝ ਨਾ ਬੋਲਿਆ। ਭਾਈ ਜੀ ਬਾਹਰ ਨਿਕਲ ਕੇ ਘੋੜੀ ਤੇ ਸਵਾਰ ਹੋ ਗਏ ਅਤੇ ਆਪਣੇ ਪਿੰਡ ਪਹੁੰਚਣ ਵਾਸਤੇ ਚਲ ਪਏ॥ ੫੧॥

ਸਨੇ ਸਨੇ ਮਾਰਗ ਚਲਿ ਪਰੇ। ਸਕਲ ਵਸਤੁ ਲੇ ਸੇਵਕ ਤੁਰੇ।
ਕਹਜੋ ਖਾਨ ਨੇ 'ਰਹੀਅਹਿ ਸੰਗ। ਬੜਵਾ ਤੇਜ ਕੁਚਲਨਿ ਕੁਢੰਗ' ॥੫੨॥

ਹੌਲੀ ਹੌਲੀ ਆਪਣੇ ਰਸਤੇ ਚਲ ਪਏ, ਸਾਰੀਆਂ ਵਸਤਾਂ ਲੈ ਕੇ ਸੇਵਕ ਨਾਲ ਤੁਰ ਪਏ। ਖਾਨ ਨੇ ਉਨ੍ਹਾਂ ਸੇਵਕਾਂ ਨੂੰ ਕਿਹਾ, "ਭਾਈ ਜੀ ਦੇ ਨਾਲ-ਨਾਲ ਰਹਿਣ, ਕਿਉਂਕਿ ਘੋੜੀ ਪੁੱਠੀ ਚਾਲ ਵਾਲੀ ਬੜੀ ਤੇਜ਼ ਅਤੇ ਭੈੜੀ ਹੈ"॥ ੫੨॥

ਤਿਨ ਪੀਛੈ ਅਪਨੇ ਜਨੁ ਕੇਈ। ਪਠਿਬੋ ਕਰੇ ਕਹਜੋ ਸੰਗ ਤੇਈ।
'ਦੂਰ ਦੂਰ ਤੁਮ ਦੇਖਤਿ ਜਾਓ। ਗਿਰਹਿਂ ਕਿ ਨਹੀਂ ਖ਼ਬਰ ਸਭਿ ਲਜਾਓ' ॥੫੩॥

ਖਾਨ ਨੇ ਉਨ੍ਹਾਂ ਦੇ ਪਿਛੇ ਆਪਣੇ ਕਈ ਮਨੁੱਖ ਨਾਲ ਨਾਲ ਰਹਿਣ ਵਾਸਤੇ ਭੇਜੇ ! ਉਨ੍ਹਾਂ ਨੂੰ ਕਿਹਾ, "ਦੂਰ-ਦੂਰ ਰਹਿ ਕੇ ਤੁਸੀਂ ਵੇਖਦੇ ਜਾਓ, ਇਹ ਡਿੱਗਦੇ ਹਨ ਕਿ ਨਹੀਂ, ਤੁਸੀਂ ਇਹ ਖਬਰ ਲਿਆਵੋ"॥ ੫੩॥

ਜਬ ਲਗਾਮ ਬਿਨ ਚਢਿ ਕਰ ਚਾਲੇ। ਅਚਰਜ ਮਾਨਜੋ ਖਾਨ ਬਿਸਾਲੇ।
ਨਮਸਕਾਰ ਕਰਿ ਘਰ ਕੋ ਗਯੋ। ਸ਼ਰਧਾ ਦ੍ਰਿਢਿ ਠਾਨਤਿ ਸੁਖ ਲਯੋ ॥੫੪॥

ਜਦ ਲਗਾਮ ਤੋਂ ਬਗੈਰ ਘੋੜੀ ਉੱਤੇ ਚੜ੍ਹ ਕੇ ਚਲ ਪਏ ਤਾਂ ਖਾਨ ਨੇ ਬਹੁਤ ਅਸਚਰਜ ਮੰਨਿਆ। ਭਾਈ ਜੀ ਨੂੰ ਨਮਸਕਾਰ ਕਰਕੇ ਆਪਣੇ ਘਰ ਨੂੰ ਚਲਾ ਗਿਆ। ਦ੍ਰਿੜ੍ਹ ਸ਼ਰਧਾ ਧਾਰਨ ਕਰਕੇ ਬਹੁਤ ਸੁਖ ਪ੍ਰਾਪਤ ਕੀਤਾ॥ ੫੪॥

ਲਵਪੁਰਿ ਤੇ ਨਿਕਸੇ ਮਗ ਪਰੇ। ਚਲਹਿ ਤੁਰੰਗਨਿ ਹੁਇ ਅਨੁਸਰੇ।
ਜਥਾ ਚਲਾਵਨਿ ਮਨ ਮਹਿਂ ਠਾਨੈ। ਸੁਖਦਾ ਗਮਨਹਿ ਤਥਾ ਮਹਾਨੇ ॥੫੫॥

ਲਾਹੌਰ ਸ਼ਹਿਰ ਵਿਚੋਂ ਨਿਕਲ ਕੇ ਆਪਣੇ ਰਸਤੇ ਪੈ ਗਏ, ਘੋੜੀ ਉਨ੍ਹਾਂ ਦੀ ਆਗਿਆ ਅਨੁਸਾਰ ਚਲ ਰਹੀ ਸੀ। ਜਿਵੇਂ ਆਪਣੇ ਮਨ ਵਿਚ ਠੀਕ ਸਮਝਦੇ ਸਨ, ਉਸ ਤਰ੍ਹਾਂ ਹੀ ਚਲਾਉਂਦੇ ਸਨ। ਘੋੜੀ ਬੜੇ ਆਰਾਮ ਨਾਲ ਤੁਰਦੀ ਸੀ॥ ੫੫॥

ਪਠੇ ਖਾਨ ਜਨ ਦੇਖਨ ਜੇਈ। ਰਿਤ ਪਹਿਚਾਨਤਿ ਭੇ ਬਿਧਿ ਤੇਈ।
ਸਭਿਨਿ ਦੇਖਿਤੇ ਤਬਹਿ ਭਜਾਈ। ਪੌਨ ਗੌਨ ਕੋ ਕਰਿ ਪਿਛਵਾਈ ॥੫੬॥

ਜਿਹੜੇ ਮਨੁੱਖ ਖਾਨ ਨੇ ਵੇਖਣ ਵਾਸਤੇ ਭੇਜੇ ਸਨ, ਉਹ ਓਸੇ ਵਿਧੀ ਅਨੁਸਾਰ ਸਭ ਕੁਝ ਵੇਖ ਰਹੇ ਸਨ। ਫਿਰ ਭਾਈ ਜੀ ਨੇ ਸਾਰਿਆਂ ਦੇ ਵੇਖਦਿਆਂ ਘੋੜੀ ਨੂੰ ਭਜਾ ਲਿਆ, ਉਹ ਏਡੀ ਤੇਜ਼ ਭੱਜੀ ਕਿ ਹਵਾ ਦੇ ਵੇਗ ਨੂੰ ਵੀ ਪਿੱਛੇ ਛੱਡ ਗਈ॥ ੫੬॥

ਜਾਤਿ ਗਰਦ ਅਵਲੋਕਨ ਕਰਿਈ। ਨਹਿਂ ਬੜਵਾ ਕੋ ਅੰਗ ਨਿਹਰਿਈ।
ਅਧਿਕ ਸ਼ੀਘ੍ਰਤਾ ਧਰਿ ਇਮ ਦੌਰੀ। ਹੇਰਿ ਹੇਰਿ ਨਰ ਮਤਿ ਭਈ ਬੌਰੀ ॥੫੭॥

ਏਨੀ ਤੇਜ਼ ਭੱਜੀ ਜਾਂਦੀ ਸੀ ਕਿ ਕੇਵਲ ਘੱਟਾ ਉਡਦਾ ਹੀ ਦਿੱਸਦਾ ਸੀ, ਘੋੜੀ ਦਾ ਕੋਈ ਅੰਗ ਨਹੀਂ ਸੀ ਦਿੱਸਦਾ। ਬਹੁਤ ਤੇਜ਼ ਰਫਤਾਰ ਨਾਲ ਇੰਝ ਦੌੜੀ ਕਿ ਵੇਖ-ਵੇਖ ਕੇ ਮਨੁੱਖਾਂ ਦੀ ਮੱਤ ਪਾਗਲ ਹੋ ਗਈ॥ ੫੭॥

ਪਹੁਚੇ ਕੇਤੀ ਦੂਰ, ਟਿਕਾਈ। ਪੁਨ ਨਰ ਗਨ ਕਹੁ ਸੋ ਦ੍ਰਿਸ਼ਟਾਈ।
ਇਕ ਦਿਸ਼ ਚਰਨ ਕਿਏ ਅਸਵਾਰੀ। ਹੇਰਿ ਹੇਰਿ ਸਭਿ ਬੰਦਨ ਧਾਰੀ ॥੫੮॥

ਬਹੁਤ ਦੂਰ ਪਹੁੰਚ ਕੇ ਘੋੜੀ ਨੂੰ ਖੜੀ ਕੀਤਾ, ਫਿਰ ਮਨੁੱਖਾਂ ਨੂੰ ਘੋੜੀ ਦਿਖਾਈ ਦਿੱਤੀ। ਇਕ ਪਾਸੇ ਚਰਨ ਰੱਖ ਕੇ ਅਸਵਾਰ ਹੋਏ ਸਨ। ਵੇਖ ਵੇਖ ਕੇ ਸਭ ਮਨੁੱਖਾਂ ਨੇ ਬੰਦਨਾ ਧਾਰਨ ਕੀਤੀ॥ ੫੮॥

ਸਹਿਜ ਸੁਭਾਇਕ ਮਾਰਗ ਸਾਰੇ। ਉਲਘਿ ਪਹੁਚਿ ਨਿਜ ਗ੍ਰਾਮ ਮਝਾਰੇ।

ਉਤਰ ਪਰੇ ਅਪਨੇ ਘਰ ਰਹੇ। ਦੇਸ਼ ਅਨਿਕ ਮਾਨਤਿ ਜਿਹ ਅਹੇ॥੫੯॥

ਸਹਿਜ ਸੁਭਾਅ ਸਾਰਾ ਮਾਰਗ ਲੰਘ ਕੇ ਆਪਣੇ ਘਰ ਵਿਚ ਪਹੁੰਚ ਗਏ। ਘੋੜੀ ਤੋਂ ਉਤਰ ਕੇ ਆਪਣੇ ਘਰ ਵਿਚ ਰਹੇ, ਜਿਸ ਭਾਈ ਰਾਮ ਕੁਇਰ ਜੀ ਨੂੰ ਅਨੇਕ ਦੇਸ਼ ਮੰਨਦੇ ਹਨ॥ ੫੯॥

*ਪਹਿਲੀ ਰਾਸ ਦਾ ਚੌਥਾ ਅਧਿਆਇ ਸਮਾਪਤ ਹੋਇਆ॥ ੪॥*

# ਅਧਿਆਇ ਪੰਜਵਾਂ

*ਗੁਰ ਪ੍ਰਤਾਪ ਸੂਰਜ ਗ੍ਰੰਥ ਦਾ ਮੁੱਢ ਕਿਵੇਂ ਬੱਝਾ*

ਦੋਹਰਾ-ਰਾਮਕੁਇਰ ਇਸ ਭਾਂਤਿ ਭਾ ਢਿਗ ਦਸਮੇ ਪਾਤਿਸ਼ਾਹ।
ਬਹੁਤ ਬਾਰਤਾ ਤਬਿ ਕਰੀ ਆਗੈ ਸੁਨੀਐ ਤਾਂਹਿ॥ ੧॥

ਭਾਈ ਰਾਮ ਕੁਇਰ ਜੀ ਇਸ ਤਰ੍ਹਾਂ ਦਸਵੇਂ ਪਾਤਸ਼ਾਹ ਜੀ ਦੇ ਪਾਸ ਰਹਿੰਦੇ ਸਨ, ਓਥੇ ਰਹਿ ਕੇ ਉਨ੍ਹਾਂ ਬਹੁਤ ਵਾਰਤਾਲਾਪ ਕੀਤੀ, ਉਸ ਦਾ ਅੱਗੇ ਜਾ ਕੇ ਬ੍ਰਿਤਾਂਤ ਸੁਣੋ॥ ੧॥

ਚੌਪਈ-ਇਸਕੀ ਕਹੀ ਕਿਤਿਕ ਗੁਰ ਕਥਾ। ਸਰਬ ਸੁਨਾਵੋਂ ਮਮ ਮਤਿ ਜਥਾ।
ਮੰਨੀ ਸਿੰਘ ਭਏ ਬੁਧਿਵਾਨ। ਤਿਨਹੁ ਬ੍ਰਿਤੰਤ ਜੁ ਕੀਨਿ ਬਖਾਨ॥੨॥

ਜਿਹੜੀ ਭਾਈ ਰਾਮ ਕੁਇਰ ਨੇ ਗੁਰ ਕਥਾ ਕਹੀ ਹੈ, ਮੈਂ ਉਹ ਸਾਰੀ ਸੁਣਾਉਂਦਾ ਹਾਂ ਜਿਵੇਂ ਮੇਰੀ ਸਮਝ ਵਿਚ ਆਉਂਦਾ ਹੈ। ਭਾਈ ਮਨੀ ਸਿੰਘ ਬੜੇ ਬੁਧਿਮਾਨ ਸਿੱਖ ਹੋਏ ਹਨ, ਉਨ੍ਹਾਂ ਨੇ ਜਿਹੜਾ ਬ੍ਰਿਤਾਂਤ ਕਿਹਾ ਹੈ॥ ੨॥

ਇਸ ਸ਼ੁਭ ਗ੍ਰੰਥ ਬਿਖੈ ਮੈ ਕਹੌਂ। ਸ਼੍ਰੀ ਗੁਰ ਸੁਜਸੁ ਜਹਾਂ ਤੇ ਲਹੌਂ।
ਤਹਿਂ ਤੇ ਕਰੋਂ ਬਟੋਰਨ ਸਾਰੇ। ਕਿਤਿਕ ਸੁਨੀ ਸਿੱਖਨ ਮੁਖ ਦ੍ਵਾਰੇ॥੩॥

ਉਹ ਵੀ ਇਸ ਸ਼ੁਭ ਗ੍ਰੰਥ ਵਿਚ ਮੈਂ ਕਹਿੰਦਾ ਹਾਂ, ਸ੍ਰੀ ਗੁਰੂ ਸਾਹਿਬਾਨ ਦਾ ਜੱਸ ਜਿਥੇ ਵੀ ਵੇਖਦਾ ਹਾਂ, ਇਕੱਤਰ ਕਰਦਾ ਹਾਂ। ਕਈ ਕਥਾਵਾਂ ਸਿੱਖਾਂ ਦੇ ਮੁੱਖ ਤੋਂ ਵੀ ਸੁਣੀਆਂ ਹਨ॥ ੩॥

ਸੋ ਸਭਿ ਇਸ ਮੈ ਲਿਖੋਂ ਬਨਾਈ। ਛੰਦ ਬੰਦ ਕਰਿ ਸੁੰਦਰਤਾਈ।
ਕਿਤ ਕਿਤ ਅਪਰ ਥਾਨ ਗੁਰ ਕਥਾ। ਸੋ ਮੈਂ ਰਚੋਂ ਦੇਖਿ ਹੌਂ ਜਥਾ॥੪॥

ਇਸ ਲਈ ਸਾਰੀਆਂ ਕਥਾਵਾਂ ਇਸ ਵਿਚ ਬਣਾ ਸਵਾਰ ਕੇ ਲਿਖਦਾ ਹਾਂ। ਛੰਦਾ-ਬੰਦੀ ਵਿਚ ਉਨ੍ਹਾਂ ਕਥਾਵਾਂ ਨੂੰ ਸੁੰਦਰ ਢੰਗ ਨਾਲ ਪਰੋਂਦਾ ਹਾਂ। ਕਿਤੇ ਕਿਤੇ ਹੋਰ ਥਾਵਾਂ ਤੇ ਵੀ ਗੁਰ ਕਥਾ ਉਪਲਬਧ ਹੈ, ਉਸ ਨੂੰ ਵੀ ਮੈਂ ਜਿਸ ਤਰ੍ਹਾਂ ਵੇਖਿਆ ਹੈ, ਉਸ ਤਰ੍ਹਾਂ ਹੀ ਲਿਖਦਾ ਹਾਂ॥ ੪॥

ਸ਼੍ਰੀ ਗੁਰ ਕੋ ਇਤਿਹਾਸ ਜਗਤ ਮਹਿਂ। ਰਲ ਮਿਲਿ ਰਹ੍ਯੋ ਏਕ ਥਲ ਸਭਿ ਨਹਿਂ।
ਜਿਮ ਸਿਕਤਾ ਮਹਿਂ ਕੰਚਨ ਮਿਲੈ। ਬੀਨ ਡਾਂਵਲਾ ਲੇ ਤਿਹ ਭਲੈ॥੫॥

ਸ੍ਰੀ ਗੁਰੂ ਸਾਹਿਬਾਨ ਦਾ ਇਤਿਹਾਸ ਇਸ ਜਗਤ ਵਿਚ ਸਾਰਾ ਇਕ ਥਾਂ ਇਕੱਠਾ ਨਹੀਂ ਮਿਲਦਾ ਹੈ। ਜਿਵੇਂ ਰੇਤ ਵਿਚ ਸੋਨਾ ਮਿਲਿਆ ਹੁੰਦਾ ਹੈ, ਪਰ ਨਿਆਰੀਆਂ ਨਾਲ ਉਸ ਨੂੰ ਭਲੀ ਪ੍ਰਕਾਰ ਚੁਣ ਕੇ ਕੱਢ ਲਈਦਾ ਹੈ॥ ੫॥

**ਤਥਾ ਜਗਤ ਤੇ ਮੈਂ ਚੁਨਿ ਲੇਊਂ। ਕਥਾ ਸਮਸਤ ਸੁ ਲਿਖ ਕਰਿ ਦੇਊਂ।**
**ਬਾਨੀ ਸਫਲ ਕਰਨ ਕੇ ਕਾਰਨ। ਕਰਿ ਹੌਂ ਸਤਿਗੁਰ ਸੁਜਸ ਉਚਾਰਨਿ ॥੬॥**

ਭਾਵ ਜਗਤ ਵਿਚੋਂ ਗੁਰ ਇਤਿਹਾਸ ਚੁਣ ਚੁਣ ਕੇ ਕੱਢ ਲਵਾਂਗਾ ਤੇ ਸਾਰਾ ਇਤਿਹਾਸ ਲਿਖ ਦੇਵਾਂਗਾ। ਬਾਣੀ ਸਫਲ ਕਰਨ ਦੇ ਕਾਰਨ, ਸਤਿਗੁਰੂ ਜੀ ਦਾ ਸ੍ਰੇਸ਼ਟ ਜਸ ਉਚਾਰਨ ਕਰਦਾ ਹਾਂ॥ ੬॥

**ਜਿਮ ਦਧਿ ਬਿਖੈ ਘ੍ਰਿਤ ਮਿਲ ਰਹੈ। ਕਰਹਿ ਮਥਨ ਨੀਕੇ ਸੁਭ ਲਹੈ।**
**ਤਿਮ ਜਗ ਮਹਿਂ ਕਰ ਬਾਦ ਬਿਬਾਦੂ। ਗੁਰ ਜਸੁ ਸੰਚੌਂ ਦੇ ਅਹਿਲਾਦੂ ॥੭॥**

ਜਿਵੇਂ ਦਹੀਂ ਦੇ ਵਿਚ ਮੱਖਣ ਮਿਲਿਆ ਹੁੰਦਾ ਹੈ, ਰਿੜਕਣ ਨਾਲ ਭਲੀ ਪ੍ਰਕਾਰ ਵੱਖ ਹੋ ਜਾਂਦਾ ਹੈ, ਤਿਵੇਂ ਗੁਰ ਜੱਸ ਦਾ ਵਿਸਥਾਰ ਸਹਿਤ ਵਰਣਨ ਤੇ ਵਿਰੋਧੀ ਪੁਰਖਾਂ ਦੇ ਕਥਨ ਦਾ ਯੁਕਤੀ ਸਹਿਤ ਖੰਡਨ ਕਰਕੇ ਪ੍ਰਸੰਨਤਾ ਦੇਣ ਵਾਲਾ ਗੁਰੂ ਜਸ ਇਕੱਠਾ ਕਰਾਂਗਾ॥ ੭॥

**ਜਥਾ ਉਦਧਿ ਮਥਿ ਰਤਨ ਨਿਕਾਸੇ। ਵਹਿਰ ਭਏ ਜਗ ਮਹਿਦ ਪ੍ਰਕਾਸ਼ੇ।**
**ਤਿਮਿ ਸਤਿਗੁਰ ਕੋ ਸੁਜਸੁ ਨਿਕਾਸ਼ੌਂ। ਸਭਿ ਤੇ ਸੁਨਿ ਇਕ ਥਾਨ ਪ੍ਰਕਾਸ਼ੌਂ ॥੮॥**

ਜਿਵੇਂ ਸਮੁੰਦਰ ਨੂੰ ਰਿੜਕ ਕੇ ਰਤਨ ਕੱਢੇ ਸਨ, ਜਿਹੜੇ ਬਾਹਰ ਨਿਕਲ ਕੇ ਜੱਗ ਵਿਚ ਪ੍ਰਕਾਸ਼ਮਾਨ ਹੋਏ। ਇਸ ਤਰ੍ਹਾਂ ਮੈਂ ਸਤਿਗੁਰਾਂ ਦਾ ਸ੍ਰੇਸ਼ਟ ਜੱਸ ਪ੍ਰਗਟ ਕਰਾਂਗਾ, ਸਭ ਤੋਂ ਸੁਣ ਕੇ ਇਕ ਥਾਂ ਪ੍ਰਕਾਸ਼ਮਾਨ ਕਰਾਂਗਾ॥ ੮॥

**ਪੂਰਬ ਮੈਂ ਸ੍ਰੀ ਨਾਨਕ ਕਥਾ। ਛੰਦਨ ਬਿਖੈ ਰਚੀ ਮਤਿ ਜਥਾ॥**
**ਰਹਜੋ ਚਾਹਿਤੋ ਗੁਰਨਿ ਬ੍ਰਿਤਾਂਤ। ਨਹਿਂ ਪਾਯੋ ਤਿਸਤੇ ਪਸ਼ਚਾਤ ॥੯॥**

ਪਹਿਲਾਂ ਮੈਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕਥਾ ਲਿਖੀ ਹੈ, ਉਸ ਨੂੰ ਆਪਣੀ ਬੁਧੀ ਅਨੁਸਾਰ ਛੰਦਾ-ਬੰਦੀ ਵਿਚ ਰਚਿਆ ਸੀ। ਬਾਕੀ ਨੌਵਾਂ ਗੁਰਾਂ ਦਾ ਇਤਿਹਾਸ ਲਿਖਣਾ ਚਾਹੁੰਦਾ ਸੀ, ਪਰ ਉਸ ਤੋਂ ਬਾਅਦ ਲਿਖ ਨਹੀਂ ਸਕਿਆ॥ ੯॥

**ਪਰਾਲਬਧ ਕਰਿ ਕਿਤਿ ਕਿਤਿ ਰਹੇ। ਚਿਤ ਮਹਿਂ ਗੁਰ ਜਸੁ ਰਚਿਬੋ ਚਹੇ।**
**ਕਰਮ ਕਾਲ ਤੇ ਕੈਥਲ ਆਏ। ਥਿਤ ਹੁਇ ਜਪੁਜੀ ਅਰਥ ਬਨਾਏ ॥੧੦॥**

ਪਰਾਲਬਧ ਕਾਰਨ ਕਈ ਥਾਂ ਫਿਰਦੇ ਰਹੇ, ਪਰ ਚਿਤ ਵਿਚ ਗੁਰੂ ਜੱਸ ਲਿਖਣਾ ਚਾਹੁੰਦਾ ਸੀ। ਕਰਮ ਤੇ ਸਮੇਂ ਦੀ ਗਤੀ ਨਾਲ ਕੈਥਲ ਸ਼ਹਿਰ ਵਿਖੇ ਆ ਗਿਆ। ਇਥੇ ਸਥਿਤ ਹੋ ਕੇ ਜਪੁਜੀ ਸਾਹਿਬ ਦਾ ਟੀਕਾ ਲਿਖਿਆ॥ ੧੦॥

**ਪੁਨਿ ਸੰਜੋਗ ਹੋਇ ਅਸ ਗਯੋ। ਰਾਮ ਚਰਿਤ ਕੋ ਮਨ ਹੁਲਸਯੋ।**
**ਬਾਲਮੀਕ ਕ੍ਰਿਤ ਕਥਾ ਸੁਨੀ ਜਬਿ। ਛੰਦਨਿ ਬਿਖੇ ਰਚੀ ਤਬ ਹਮ ਸਬਿ ॥੧੧॥**

ਫਿਰ ਸੰਜੋਗ ਨਾਲ ਐਸਾ ਹੋਇਆ ਕਿ ਰਾਮ ਜੀ ਦਾ ਚਰਿਤ੍ਰ ਲਿਖਣ ਲਈ ਮਨ ਹੁਲਸਾਇਆ। ਜਦ ਬਾਲਮੀਕ ਜੀ ਦੀ ਲਿਖੀ ਕਥਾ ਸੁਣੀ ਤਾਂ ਮੈਂ ਫਿਰ ਉਸਦਾ ਅਨੁਵਾਦ ਕਰਕੇ ਛੰਦਾ-ਬੰਦੀ ਵਿਚ ਲਿਖ ਦਿਤੀ॥ ੧੧॥

**ਰਾਮ ਕਥਾ ਪਾਵਨ ਬਿਸਤਾਰੀ। ਸੁਨਿ ਸਭਿ ਨੀਕੀ ਰੀਤਿ ਉਤਾਰੀ।**
**ਸੁੰਦਰ ਬਨਜੋ ਰਮਾਇਨ ਮਹਾਂ। ਤਤਛਿਨ ਲਿਖਿ ਲੀਨਸਿ ਜਹਿਂ ਕਹਾਂ ॥੧੨॥**

ਪਵਿੱਤ੍ਰ ਰਾਮ ਕਥਾ ਦਾ ਪ੍ਰਸਾਰਨ ਕੀਤਾ ਅਤੇ ਸੁਣ ਕੇ ਸੁੰਦਰ ਰੀਤੀ ਅਨੁਸਾਰ ਉਚਾਰਨ ਕੀਤਾ। ਮਹਾਨ ਰਾਮਾਇਣ ਬੜੀ ਸੁੰਦਰ ਬਣੀ। ਜਿਥੇ-ਕਿਥੇ ਇਸ ਗ੍ਰੰਥ ਦੇ ਉਤਾਰੇ ਬਹੁਤ ਛੇਤੀ ਹੋਏ॥ ੧੨॥

ਪੁਨ ਬਿਦਾਂਤ ਕੋ ਗ੍ਰੰਥ ਮਹਾਨ। ਉਪਨਿਸ਼ਧਨਿ ਕੋ ਜਹਿਂ ਬੱਖਜਾਨ।
ਆਤਮ ਕੋ ਪੁਰਾਨ ਜਿਸ ਨਾਮੂ। ਸਕਲ ਬਨਾਯੋ ਸੋ ਅਭਿਰਾਮ॥੧੩॥

ਫਿਰ ਵਿਦਾਂਤ ਦੇ ਮਹਾਨ ਗ੍ਰੰਥ ਉਪਨਿਸ਼ਧ ਦੀ ਵਿਆਖਿਆ ਲਿਖੀ। ਜਿਸ ਗ੍ਰੰਥ ਦਾ ਨਾਮ ਆਤਮ-ਗਿਆਨ ਰਖਿਆ ਗਿਆ। ਉਹ ਵੀ ਸਾਰਾ ਬੜਾ ਸੁੰਦਰ ਬਣਾਇਆ ਹੈ॥ ੧੩॥

ਬਹੁਤ ਬਰਖ ਬੀਤੇ ਜਬ ਲਹੇ। ਗੁਰ ਜਸੁ ਰਚਨਿ ਚਾਹਤੇ ਰਹੇ।
ਉਰ ਅਭਿਲਾਖਾ ਨਿਤਿ ਕੀ ਮੇਰੀ। ਸਤਿਗੁਰ ਕ੍ਰਿਪਾ ਦ੍ਰਿਸ਼ਟਿ ਕਰਿ ਹੇਰੀ॥੧੪॥

ਜਦ ਬਹੁਤ ਸਾਲ ਬੀਤ ਗਏ, ਗੁਰੂ ਜੀ ਦਾ ਜੱਸ ਲਿਖਣ ਲਈ ਮਨ ਚਾਹੁੰਦਾ ਰਿਹਾ। ਇਹ ਮੇਰੇ ਦਿਲ ਦੀ ਨਿਤ ਦੀ ਅਭਿਲਾਸ਼ਾ ਸੀ। ਫਿਰ ਸਤਿਗੁਰੂ ਜੀ ਨੇ ਆਪ ਹੀ ਕ੍ਰਿਪਾ-ਦ੍ਰਿਸ਼ਟੀ ਕਰਕੇ ਵੇਖਿਆ॥ ੧੪॥

ਭਯੋ ਅਚਾਨਕ ਸੰਚੈ ਆਈ। ਸਰਬ ਗੁਰਨਿ ਕੋ ਜਸੁ ਸਮੁਦਾਈ।
ਚਾਹਤਿ ਭਏ ਆਪ ਗੁਰ ਜਬਹੂੰ। ਭਾ ਸੰਚੈ ਦਸ ਗੁਰ ਜਸੁ ਸਭਿਹੂੰ॥੧੫॥

ਫਿਰ ਅਚਾਨਕ ਗੁਰੂ ਇਤਿਹਾਸ ਇਕੱਠਾ ਹੋ ਗਿਆ। ਸਾਰੇ ਗੁਰੂ ਸਾਹਿਬਾਨ ਦਾ ਜੱਸ ਇਕੱਠਾ ਕੀਤਾ ਹੋਇਆ ਮਿਲ ਗਿਆ। ਜਦ ਗੁਰੂ ਜੀ ਆਪ ਚਾਹੁੰਦੇ ਹਨ, ਤਾਂ ਦਸ ਗੁਰੂ ਸਾਹਿਬਾਨ ਦਾ ਜੱਸ ਆਪੇ ਇਕੱਠਾ ਹੋ ਜਾਂਦਾ ਹੈ॥ ੧੫॥

ਹੇਰਿ ਉਮੰਗ ਮੋਹਿ ਮਨ ਆਈ। ਕਰਨ ਲਗਯੋ ਇਹ ਗ੍ਰੰਥ ਸੁਹਾਈ।
ਰਾਮਕੁਇਰ ਕੇ ਮੁਖ ਤੇ ਕਥਾ। ਬਰਨੋਂ ਸਭਿ ਮੈਂ ਹੋਈ ਜਥਾ॥ ੧੬॥

ਉਸ ਇਕੱਠੇ ਹੋਏ ਜੱਸ ਨੂੰ ਵੇਖ ਕੇ ਮੇਰੇ ਮਨ ਵਿਚ ਬੜਾ ਉਤਸ਼ਾਹ ਪੈਦਾ ਹੋਇਆ ਤੇ ਮੈਂ ਇਹ ਸ਼ੋਭਨੀਕ ਗ੍ਰੰਥ ਤਿਆਰ ਕਰਨ ਲੱਗਾ। ਰਾਮ ਕੁਇਰ ਦੇ ਮੁਖ ਤੋਂ ਸਾਰੀ ਕਥਾ ਜਿਵੇਂ ਵਰਣਨ ਹੋਈ ਹੈ, ਉਸ ਤਰ੍ਹਾਂ ਹੀ ਮੈਂ ਬਿਆਨ ਕੀਤੀ ਹੈ॥ ੧੬॥

ਸ੍ਰੀ ਗੁਰੁ ਗੋਬਿੰਦ ਸਿੰਘ ਕ੍ਰਿਪਾਲਾ। ਗਏ ਦੇਸ਼ ਤਜਿ ਇਹ ਜਿਸ ਕਾਲਾ।
ਮਿਲਯੋ ਤਬਹਿ ਬਿਛੁਰਨ ਨਹਿਂ ਚਹਯੋ। 'ਨਿਤਿ ਦਰਸ਼ਨ ਕਰਿਹੌਂ' ਬਚ ਕਹਯੋ॥੧੭॥

ਕਿਰਪਾਲੂ ਗੁਰੂ ਗੋਬਿੰਦ ਸਿੰਘ ਜੀ ਜਿਸ ਸਮੇਂ ਇਹ ਦੇਸ਼ ਛੱਡ ਕੇ ਚਲੇ ਗਏ। ਭਾਈ ਰਾਮ ਕੁਇਰ ਤਦ ਗੁਰੂ ਜੀ ਨੂੰ ਮਿਲੇ ਉਹ ਗੁਰੂ ਜੀ ਤੋਂ ਵਿਛੜਨਾ ਨਹੀਂ ਸੀ ਚਾਹੁੰਦੇ, ਇਸ ਲਈ ਬੇਨਤੀ ਕੀਤੀ, "ਮੈਂ ਨਿਤ ਦਰਸ਼ਨ ਕਰਨਾ ਚਾਹੁੰਦਾ ਹਾਂ।" ॥ ੧੭॥

ਇਸਕੇ ਮਨ ਕੀ ਸਤਿਗੁਰ ਜਾਨ। ਕ੍ਰਿਪਾ ਧਾਰਿ ਇਮ ਕੀਨਿ ਬਖਾਨ।
'ਚਢਹੁ ਅਖੇਰ ਦਰਸ ਤਹਿਂ ਪੈਹੋ। ਅਪਨੀ ਇੱਛਾ ਪੂਰ ਕਰੈਹੋ' ॥੧੮॥

ਸਤਿਗੁਰੂ ਜੀ ਨੇ ਉਸ ਦੇ ਮਨ ਦੀ ਗੱਲ ਜਾਣ ਕੇ, ਕਿਰਪਾ ਧਾਰ ਕੇ ਇਸ ਤਰ੍ਹਾਂ ਕਿਹਾ, "ਜਦ ਸ਼ਿਕਾਰ ਖੇਡਣ ਜਾਵੇਂਗਾ ਤਾਂ ਮੇਰੇ ਦਰਸ਼ਨ ਹੋਣਗੇ, ਇਸ ਤਰ੍ਹਾਂ ਆਪਣੀ ਇੱਛਾ ਪੂਰੀ ਕਰ ਲਿਆ ਕਰਨਾ" ॥ ੧੮॥

ਸੁਨਿ ਘਰ ਗਯੋ ਅਨੰਦ ਮਹਿਂ ਮਗਨ। ਕਲਗ਼ੀਧਰ ਕੀ ਲਾਗੀ ਲਗਨ।
ਸ੍ਰੀ ਸਤਿਗੁਰ ਪਹਿ ਬਿਛੁਰਯੋ ਜਬ ਤੇ। ਚਢਹਿ ਅਖੇਰ ਨੇਮ ਕਰਿ ਤਬਿ ਤੇ॥੧੯॥

ਇਹ ਸੁਣ ਕੇ ਭਾਈ ਰਾਮ ਕੁਇਰ ਅਨੰਦ ਪ੍ਰਸੰਨ ਹੋ ਕੇ ਆਪਣੇ ਘਰ ਨੂੰ ਚਲੇ ਗਏ। ਕਲਗੀਧਰ ਦੀ ਹਰ ਵੇਲੇ ਲਗਨ ਲੱਗੀ ਰਹਿੰਦੀ ਸੀ। ਜਦ ਤੋਂ ਸਤਿਗੁਰੂ ਪਾਸੋਂ ਵਿਛੜਿਆ ਸੀ, ਉਸ ਸਮੇਂ ਤੋਂ ਰੋਜ਼ ਸ਼ਿਕਾਰ ਖੇਡਣ ਜਾਂਦੇ ਸਨ॥ ੧੯॥

ਗਮਨਹਿ ਵਹਿਰ ਜਾਇ ਉਦਿਆਨ। ਦਰਸਹਿ ਸਤਿਗੁਰ ਕ੍ਰਿਪਾ ਨਿਧਾਨ।
ਜਾਵਦ ਨਹਿਂ ਸਰੀਰ ਕਹੁ ਤਜ੍ਯਾਗਯੋ। ਤਾਵਦ ਇਸੀ ਨੇਮ ਮਹਿਂ ਲਾਗਯੋ॥੨੦॥

ਬਾਹਰ ਜਾ ਕੇ ਜੰਗਲਾਂ ਵਿਚ ਘੁੰਮਦੇ ਰਹਿੰਦੇ ਸੀ ਅਤੇ ਕਿਰਪਾ ਨਿਧਾਨ ਸਤਿਗੁਰੂ ਜੀ ਉਸ ਨੂੰ ਦਰਸ਼ਨ ਦਿੰਦੇ ਸਨ। ਜਦ ਤਕ ਸਰੀਰ ਨਾ ਤਿਆਗਿਆ ਤਦ ਤਕ ਇਹੋ ਨੇਮ ਕਰਦੇ ਰਹੇ॥ ੨੦॥

ਵਹਿਰ ਅਖੇਰ ਬ੍ਰਿੱਤਿ ਕੋ ਜਾਵੈ। ਕਲਗ਼ੀਧਰ ਕੋ ਦਰਸ਼ਨ ਪਾਵੈ।
ਅਵਚਲ ਨਗਰ ਗਏ ਗੁਰ ਜਬੈ। ਸੱਖਖੰਡ ਪ੍ਰਾਪਤਿ ਭੇ ਤਬੈ॥ ੨੧॥

ਜਦ ਬਾਹਰ ਸ਼ਿਕਾਰ ਖੇਡਣ ਜਾਂਦੇ ਸਨ ਤਾਂ ਕਲਗੀਧਰ ਦੇ ਦਰਸ਼ਨ ਕਰਦੇ ਸਨ। ਜਦ ਗੁਰੂ ਜੀ ਅਬਚਲ ਨਗਰ ਗਏ ਤਾਂ ਓਥੇ ਜਾ ਕੇ ਉਹ ਸੱਚਖੰਡ ਨੂੰ ਗਮਨ ਕਰ ਗਏ॥ ੨੧॥

ਮੱਦ੍ਰ ਦੇਸ਼ ਮਹਿਂ ਤਿਨ ਤੇ ਪਾਛੇ। ਰਹੇ ਜੁ ਸਿੰਘ ਰਹਿਤ ਮਹਿਂ ਆਛੇ।
ਸੋ ਇਨ ਕੇ ਦਰਸ਼ਨ ਕਹੁ ਗਏ। ਹਾਥ ਜੋਰਿ ਕਰਿ ਬੰਦਤਿ ਭਏ॥੨੨॥

ਉਨ੍ਹਾਂ ਦੇ ਪਿਛੋਂ ਪੰਜਾਬ ਵਿਚ ਜਿਹੜੇ ਚੰਗੀ ਰਹਿਤ ਮਰਯਾਦਾ ਵਾਲੇ ਸਿੰਘ ਰਹਿ ਗਏ ਸਨ, ਉਹ ਭਾਈ ਰਾਮ ਕੁਇਰ ਦੇ ਦਰਸ਼ਨਾਂ ਵਾਸਤੇ ਗਏ ਅਤੇ ਹੱਥ ਜੋੜ ਕੇ ਬੰਦਨਾ ਕੀਤੀ॥ ੨੨॥

ਰਹੇ ਨਿਕਟਿ ਗੁਰ ਸੁਜਸੁ ਉਚਾਰਤਿ। ਉਰ ਮਹਿਂ ਪਰਮ ਪ੍ਰੇਮ ਕਹੁ ਧਾਰਤਿ॥
'ਦੇਖਹੁ ਕਹਾਂ ਚਲਿਤ ਕਰਿ ਗਏ। ਰਣ ਮਹਾਨ ਘਮਸਾਨਨ ਕਏ॥੨੩॥

ਉਹ ਭਾਈ ਜੀ ਪਾਸ ਰਹਿ ਕੇ ਗੁਰੂ ਜੀ ਦੇ ਸ੍ਰੇਸ਼ਟ ਜੱਸ ਦਾ ਉਚਾਰਨ ਕਰਦੇ ਸਨ। ਹਿਰਦੇ ਵਿਚ ਪਰਮ-ਪ੍ਰੇਮ ਨੂੰ ਧਾਰਨ ਕਰਦੇ ਸਨ। ਕਹਿੰਦੇ ਸਨ, "ਵੇਖੋ ਗੁਰੂ ਜੀ ਕਿਥੇ ਚਲ ਕੇ ਗਏ, ਰਣ ਵਿਚ ਮਹਾਨ ਯੁੱਧ ਕੀਤੇ॥ ੨੩॥

ਲਾਖਹੁਂ ਸ਼ੱਤ੍ਰਨ ਕਉ ਸੰਘਰਿਕੈ। ਪੰਥ ਖਾਲਸਾ ਉਤਪਤਿ ਕਰਿ ਕੈ।
ਹਤਿ ਭੇ ਚਾਰਿਹੁਂ ਸਾਹਿਬਜ਼ਾਦੇ। ਤਊ ਜੁੱਧ ਮਹਿਂ ਬਹੁ ਅਹਿਲਾਦੇ॥੨੪॥

ਖਾਲਸਾ ਪੰਥ ਉਤਪੰਨ ਕਰਕੇ, ਲੱਖਾਂ ਵੈਰੀਆਂ ਨੂੰ ਮਾਰਿਆ। ਚਾਰੇ ਸਾਹਿਬਜ਼ਾਦੇ ਵੀ ਸ਼ਹੀਦ ਹੋ ਗਏ। ਸਾਰੇ ਯੁੱਧਾਂ ਵਿਚ ਉਹ ਬਹੁਤ ਪ੍ਰਸੰਨ ਰਹੇ॥ ੨੪॥

ਲੇਸ਼ ਮਾਤ੍ਰ ਜਿਨਿ ਮੋਹ ਨ ਹੋਯੋ। ਮਹਾਂ ਬੀਰ ਸ਼ੱਤ੍ਰਨ ਘਰ ਖੋਯੋ॥
ਜਯੋਂ ਚਿਤ ਚਹਤਿ ਕਰਤਿ ਤਤਕਾਲਾ। ਤਊ ਚਲੇ ਜਿਮ ਨਰ ਗਨ ਚਾਲਾ॥੨੫॥

ਜਿਨ੍ਹਾਂ ਦੇ ਮਨ ਵਿਚ ਰਤੀ ਭਰ ਵੀ ਮੋਹ ਨਹੀਂ ਸੀ। ਮਹਾਂਬੀਰ ਵੈਰੀਆਂ ਦੇ ਘਰ ਖੋਹ ਲਏ। ਜਿਵੇਂ ਚਿਤ ਵਿਚ ਆਉਂਦਾ ਹੈ, ਉਸ ਤਰ੍ਹਾਂ ਹੀ ਤੁਰੰਤ ਕਰਦੇ ਹਨ। ਜਿਵੇਂ ਆਮ ਆਦਮੀਆਂ ਦਾ ਚਾਲਾ ਹੈ, ਉਸ ਤਰ੍ਹਾਂ ਹੀ ਚਲਦੇ ਹਨ॥ ੨੫॥

ਜਿਨ ਮਹਿਂ ਅਤਿ ਉਤਸਾਹਿ ਥਿਰਯੋ ਹੈ। ਆਗੇ ਅਸ ਕਿਨਹੂੰ ਨ ਕਰਯੋ ਹੈ।
ਅਧਿਪਤਿ ਅਧਿਕ ਨੁਰੰਗਾ ਭਯੋ। ਸਭਿ ਦੇਸ਼ਨਿ ਕਹੁ ਰਾਜਾ ਥਯੋ॥੨੬॥

ਉਨ੍ਹਾਂ ਵਿਚ ਬਹੁਤ ਉਤਸ਼ਾਹ ਸਥਿਰ ਰਹਿੰਦਾ ਹੈ। ਇਸ ਤਰ੍ਹਾਂ ਪਹਿਲਾਂ ਕਿਸੇ ਨੇ ਨਹੀਂ ਕੀਤਾ ਹੈ। ਔਰੰਗਜ਼ੇਬ ਬਹੁਤ ਵੱਡਾ ਬਾਦਸ਼ਾਹ ਹੋਇਆ ਹੈ, ਉਹ ਸਾਰੇ ਦੇਸ਼ਾਂ ਦਾ ਰਾਜਾ ਹੋ ਗਿਆ ਸੀ॥ ੨੬॥

ਦ੍ਵੈ ਬਿੰਸਤ ਲਛ ਸੈਨਾ ਸੰਗ। ਦਸ ਹਜ਼ਾਰ ਤੋਪੈਂ ਗੜ੍ਹਭੰਗ।
ਅਰੁ ਪੰਚਾਸ ਹਜ਼ਾਰ ਜਮੂਰੇ। ਅਰਯੋਨ ਕੋ ਕੀਨਸਿ ਸਭਿ ਚੂਰੇ॥ ੨੭॥

ਉਸ ਪਾਸ ਬਾਈ ਲੱਖ ਫੌਜ ਸੀ। ਕਿਲ੍ਹੇ ਤੋੜਨ ਵਾਲੀਆਂ ਦਸ ਹਜ਼ਾਰ ਤੋਪਾਂ ਸਨ, ਪੰਜਾਹ ਹਜ਼ਾਰ ਛੋਟੀਆਂ ਤੋਪਾਂ ਸਨ। ਸਭ ਵੈਰੀਆਂ ਨੂੰ ਉਸ ਚੂਰ ਕਰ ਦਿੱਤਾ ਸੀ॥ ੨੭॥

ਅਪਰ ਸੈਨ ਜੋ ਰਾਜਨ ਕੇਰੀ। ਗਨੈ ਕੌਨ ਸੰਗ ਚਲਹਿ ਘਨੇਰੀ॥

ਜਿਸਕੋ ਤੇਜ ਸਹੈ ਨਹਿਂ ਕੋਊ। ਸਕਲ ਮਿਲੈਂ ਬੰਦੈਂ ਕਰ ਦੋਊ ॥੨੮॥

ਹੋਰ ਜਿਹੜੀ ਦੂਸਰੇ ਰਾਜਿਆਂ ਪਾਸ ਫੌਜ ਸੀ, ਉਸ ਦੀ ਗਿਣਤੀ ਕੌਣ ਕਰ ਸਕਦਾ ਹੈ, ਬਹੁਤ ਵੱਡੀ ਫੌਜ ਨਾਲ ਚਲਦੀ ਸੀ। ਉਸ ਦਾ ਤੇਜ ਕੋਈ ਸਹਿ ਨਹੀਂ ਸੀ ਸਕਦਾ, ਸਾਰੇ ਦੋਵੇਂ ਹੱਥ ਜੋੜ ਕੇ ਬੰਦਨਾ ਕਰਦੇ ਸਨ॥ ੨੮॥

ਤਿਹ ਸੌਂ ਅਰਿਕੈ ਕਰਨ ਲੜਾਈ। ਸਿੰਘ ਅਲਪ ਲੇ ਸੰਗ ਸਹਾਈ।
ਗੁਰ ਬਿਨ ਸਮਰਥ ਅਪਰ ਨ ਲਹੀਏ। ਤਿਸ ਕਲਗੀਧਰ ਕੇ ਗੁਨ ਕਹੀਏ ॥੨੯॥

ਐਸੇ ਬਲਵਾਨ ਬਾਦਸ਼ਾਹ ਨਾਲ ਥੋੜ੍ਹੇ ਜਿਹੇ ਸਿੰਘ ਲੈ ਕੇ ਲੜਾਈ ਕੀਤੀ। ਗੁਰੂ ਜੀ ਬਗੈਰ ਹੋਰ ਕਿਸੇ ਨੂੰ ਸਮਰੱਥ ਨਾ ਸਮਝੋ, ਉਸ ਕਲਗੀਧਰ ਦੇ ਗੁਣ ਵਰਣਨ ਕਰੋ॥ ੨੯॥

ਅਸ ਤੁਰਕਨ ਕੀ ਜਰਾਂ ਉਖਾਰੀ। ਕੀਨ ਰਾਜ ਬਹੁ ਪੁਸ਼ਤਨਿ ਭਾਰੀ।
ਦੀਰਘ ਦੁਰਗ ਮਵਾਸ ਬਡੇਰੇ। ਹੋਇ ਛਾਰ ਸੋ ਪਰਹਿਂ ਨ ਹੇਰੇ ॥੩੦॥

ਇਸ ਤਰ੍ਹਾਂ ਤੁਰਕਾਂ ਦੇ ਰਾਜ ਦੀ ਜੜ੍ਹ ਉਖੇੜ ਦਿੱਤੀ, ਜਿਹੜੇ ਕਈ ਪੁਸ਼ਤਾਂ ਤੋਂ ਰਾਜ ਕਰਦੇ ਆ ਰਹੇ ਸਨ। ਵੱਡੇ-ਵੱਡੇ ਕਿਲ੍ਹੇ ਅਤੇ ਰਖਿਆ ਦੇ ਸਥਾਨ ਬਣਾਏ ਸਨ, ਸਾਰੇ ਤਬਾਹ ਹੋ ਗਏ ਅਤੇ ਹੁਣ ਕਿਤੇ ਨਹੀਂ ਦਿੱਸਦੇ॥ ੩੦॥

ਭਾਈ ਰਾਮਕੁਇਰ ਤੁਮ ਲਹੋ। ਸਰਬ ਰੀਤਿ ਸੌਂ ਸਮਰਥ ਅਹੋ।
ਕਰਹੁ ਲਿਖਾਵਨਿ ਗੁਰ ਕੀ ਕਥਾ। ਪੇਖੀ ਸੁਣੀ ਸੁਨਾਵਹੁ ਤਥਾ ॥੩੧॥

ਭਾਈ ਰਾਮ ਕੁਇਰ ਜੀ ! ਤੁਸੀਂ ਸਭ ਤਰ੍ਹਾਂ ਨਾਲ ਸਮਰੱਥ ਹੋ, ਇਸ ਲਈ ਗੁਰੂ ਜੀ ਦੀ ਕਥਾ ਲਿਖਵਾਓ, ਜਿਸ ਤਰ੍ਹਾਂ ਤੁਸੀਂ ਵੇਖੀ ਸੁਣੀ ਹੈ, ਉਸ ਤਰ੍ਹਾਂ ਹੀ ਸੁਣਾਓ॥ ੩੧॥

ਪ੍ਰਥਮੈ ਅਸ਼ਟ ਗੁਰਨ ਕੀ ਕਥਾ। ਕਰਹੁ ਸੁਨਾਵਨਿ ਭੇ ਜਗ ਜਥਾ।
ਜਿਮਿ ਚਰਿੱਤ੍ਰ ਬਰ ਅਨਿਕ ਪ੍ਰਕਾਰੇ। ਕਰਿ ਨਰ ਸਿੱਖਜ ਸਮੂਹ ਉਧਾਰੇ ॥੩੨॥

ਪਹਿਲਾਂ ਅੱਠਾਂ ਗੁਰੂ ਸਾਹਿਬਾਨ ਦੀ ਕਥਾ ਸੁਣਾਓ, ਜਿਵੇਂ ਇਸ ਜਗਤ ਵਿਚ ਹੋਈ ਬੀਤੀ ਹੈ। ਜਿਵੇਂ ਉਨ੍ਹਾਂ ਦੇ ਅਨੇਕ ਪ੍ਰਕਾਰ ਦੇ ਚਰਿਤ੍ਰ ਹਨ ਅਤੇ ਜਿਵੇਂ ਉਨ੍ਹਾਂ ਨੇ ਸਿੱਖ-ਸੰਗਤਾਂ ਦਾ ਉਧਾਰ ਕੀਤਾ ਹੈ॥ ੩੨॥

ਪਾਛੇ ਸੰਗਤਿ ਸਿੱਖ ਸਮਾਜੂ। ਪੰਥ ਖਾਲਸਾ ਸਿੰਘਨ ਰਾਜੂ।
ਪਠਿਬੇ ਤੇ ਗੁਰ ਕੋ ਜਸੁ ਜਾਨੈਂ। ਸੁਮਤਿਵੰਤ ਬਹੁ ਭਾਂਤ ਬਖਾਨੈਂ ॥੩੩॥

ਬਾਅਦ ਵਿਚ ਸਾਰੀ ਸਿੱਖ ਸੰਗਤ, ਪੰਥ ਖਾਲਸਾ ਅਤੇ ਸਿੰਘਾਂ ਦੇ ਰਾਜ ਬਾਰੇ ਕਥਾ ਸਣਾਓ। ਇਨ੍ਹਾਂ ਕਥਾਵਾਂ ਨੂੰ ਪੜ੍ਹ ਕੇ ਗੁਰੂ ਜੀ ਦਾ ਜੱਸ ਜਾਣਾਂਗੇ। ਵਿਦਵਾਨ ਅਤੇ ਬੁਧਿਵਾਨ ਇਸ ਦਾ ਕਈ ਭਾਂਤ ਨਾਲ ਵਿਖਿਆਨ ਕਰਨਗੇ॥ ੩੩॥

ਹੁਇ ਗੁਰ ਸਿੱਖਨ ਕੀ ਕੱਲਜਾਨ। ਅਪਰ ਧਰਹਿਂ ਸ਼ਰਧਾ ਸੁਨਿ ਕਾਨ।
ਸਭਿਹਿਨਿ ਪਰ ਤੁਮਰੋ ਉਪਕਾਰ। ਸੁਨਿ ਸੁਨਿ ਲੇਂ ਗੁਰਮਤਿ ਕੋ ਧਾਰ ॥੩੪॥

ਗੁਰੂ ਕਥਾ ਨੂੰ ਪੜ੍ਹ ਕੇ ਸਿੱਖਾਂ ਦਾ ਕਲਿਆਣ ਹੋਵੇਗਾ ਤੇ ਦੂਸਰੇ ਸੁਣ ਕੇ ਸ਼ਰਧਾ ਧਾਰਨ ਕਰਨਗੇ। ਸਾਰਿਆਂ ਉਤੇ ਤੁਹਾਡਾ ਇਹ ਉਪਕਾਰ ਹੋਵੇਗਾ, ਸੁਣ-ਸੁਣ ਕੇ ਉਹ ਗੁਰਮਤਿ ਨੂੰ ਧਾਰਨ ਕਰ ਲੈਣਗੇ"॥ ੩੪॥

ਸਭਿ ਸਿੰਘਨ ਕੀ ਬਿਨਤੀ ਸੁਨਿਕੈ। ਭਾਈ ਰਾਮਕੁਇਰ ਸ਼ੁਭ ਗੁਨਿਕੈ।
ਸਾਹਿਬ ਸਿੰਘ ਲਿਖਾਰੀ ਲਾਇਵ। ਸਭਿ ਸਤਿਗੁਰ ਕੀ ਕਥਾ ਲਿਖਾਇਵ ॥੩੫॥

ਸਾਰੇ ਸਿੰਘਾਂ ਦੀ ਬੇਨਤੀ ਸੁਣ ਕੇ ਭਾਈ ਰਾਮ ਕੁਇਰ ਨੇ ਇਸ ਕਾਰਜ ਨੂੰ ਸ਼ੁਭ ਸਮਝ ਕੇ, ਭਾਈ ਸਾਹਿਬ ਸਿੰਘ ਨਾਮੀ ਸਿੰਘ ਨੂੰ ਸਾਰੇ ਗੁਰੂ ਸਾਹਿਬਾਨ ਦੀ ਕਥਾ ਲਿਖਵਾਈ॥ ੩੫॥

ਅਪਰ ਸਿੰਘ ਸੁਨਿਬੇ ਗਨ ਲਾਗੇ। ਸ੍ਰੀ ਗੁਰ ਕੇ ਗੁਣ ਸੌਂ ਅਨੁਰਾਗੇ॥
ਜੁਗ ਲੋਕਨ ਮਹਿਂ ਦੇ ਕੱਲਜਾਨ। ਮਹਾਂ ਮਹਾਤਮ ਸੁਨਿਬੇ ਕਾਨ॥੩੬॥

ਦੂਸਰੇ ਸਿੰਘ ਕਥਾ ਨੂੰ ਸੁਣਨ ਲੱਗੇ, ਉਨ੍ਹਾਂ ਦਾ ਗੁਰੂ ਜੀ ਦੇ ਗੁਣਾਂ ਨਾਲ ਪ੍ਰੇਮ ਹੋ ਗਿਆ। ਲੋਕ-ਪ੍ਰਲੋਕ ਵਿਚ ਕਲਿਆਣ ਵਾਸਤੇ ਉਹ ਮਹਾਨ ਗੁਰ-ਕਥਾ ਨੂੰ ਕੰਨ ਦੇ ਕੇ ਸੁਣਦੇ ਸਨ॥ ੩੬॥

ਸੁਤ ਬਿਤ ਆਦਿਕ ਕੀ ਸੁਖਦਾਤਾ। ਕਸ਼ਟ ਕਾਟਿਬੇ ਦੇ ਬ੍ਰਹਮ ਗਜਾਤਾ।
ਉਰ ਸ਼ਰਧਾ ਧਰਿ ਸੁਨੈ ਸੁਨਾਵੈ। ਗੁਰ ਸਹਾਇ ਤੇ ਮੁਕਤੀ ਪਾਵੈ॥੩੭॥

ਸੁਤਾ ਅਤੇ ਬਿਰਤੀ ਆਦਿ ਵਾਸਤੇ ਸੁਖਾਂ ਦੀ ਦਾਤੀ ਹੈ ਤੇ ਮਨੁੱਖ ਦੇ ਸਾਰੇ ਕਸ਼ਟ ਦੂਰ ਕਰਕੇ ਬ੍ਰਹਮ ਦਾ ਗਿਆਨ ਪ੍ਰਦਾਨ ਕਰਦੀ ਹੈ। ਦਿਲ ਵਿਚ ਬਹੁਤ ਸ਼ਰਧਾ ਧਾਰਨ ਕਰਕੇ ਜੇ ਕੋਈ ਇਸ ਗੁਰ-ਕਥਾ ਨੂੰ ਸੁਣੇ ਸੁਣਾਏਗਾ ਤਾਂ ਗੁਰੂ ਕਿਰਪਾ ਨਾਲ ਮੁਕਤੀ ਪ੍ਰਾਪਤ ਕਰੇਗਾ॥ ੩੭॥

*ਪਹਿਲੀ ਰਾਸ ਦਾ ਪੰਜਵਾਂ ਅਧਿਆਇ ਸਮਾਪਤ ਹੋਇਆ॥ ੫॥*

## *ਅਧਿਆਇ ਛੇਵਾਂ*

*ਬਾਬਾ ਸ੍ਰੀ ਚੰਦ ਤੇ ਬਾਬਾ ਲਖਮੀ ਚੰਦ*

*ਦੋਹਰਾ*- ਸੁਨਿਕੈ ਸਿੰਘਨਿ ਸਭਿਨਿ ਤੇ ਪਰਉਪਕਾਰ ਬਿਸਾਲ।
ਨੌਂ ਸਤਿਗੁਰੁ ਇਤਿਹਾਸ ਜਸ ਉਰ ਬਿਚਾਰ ਤਿਸ ਕਾਲ॥ ੧॥

ਸਾਰੇ ਸਿੰਘਾਂ ਦੀ ਬੇਨਤੀ ਸੁਣ ਕੇ ਭਾਈ ਰਾਮ ਕੁਇਰ ਜੀ ਨੇ ਮਹਾਨ ਪਰਉਪਕਾਰ ਕੀਤਾ ਅਤੇ ਨੌਂ ਸਤਿਗੁਰੂ ਸਾਹਿਬਾਨ ਦੇ ਜੱਸ ਦੇ ਇਤਿਹਾਸ ਨੂੰ ਆਪਣੇ ਹਿਰਦੇ ਵਿਚ ਵਿਚਾਰਿਆ॥ ੧॥

*ਚੌਪਈ*- ਭਾਈ ਰਾਮਕੁਇਰ ਸਵਧਾਨ। ਕਹਿਨਿ ਲਗੇ ਗੁਰ ਕਥਾ ਮਹਾਨ।
ਜਿਸਕੇ ਪਠਤਿ ਸੁਨਤਿ ਮਨ ਪਾਵਨ। ਚਾਰ ਪਦਾਰਥ ਦੈ ਮਨ ਭਾਵਨ॥੨॥

ਭਾਈ ਰਾਮ ਕੁਇਰ ਜੀ ਸਾਵਧਾਨ ਹੋ ਕੇ ਗੁਰੂ ਸਾਹਿਬਾਨ ਦੀ ਮਹਾਨ ਕਥਾ ਕਹਿਣ ਲੱਗੇ। ਜਿਸ ਨੂੰ ਪੜ੍ਹ ਸੁਣ ਕੇ ਮਨ ਪਵਿੱਤਰ ਹੋ ਜਾਂਦਾ ਹੈ ਅਤੇ ਮਨ ਭਾਉਂਦੇ ਚਾਰ ਪਦਾਰਥ ਪ੍ਰਾਪਤ ਹੁੰਦੇ ਹਨ॥ ੨॥

ਨੋਟ :- ਚਾਰ ਪਦਾਰਥ ਹਨ : ਧਰਮ-ਈਮਾਨ, ਅਰਥ-ਧਨ ਦੌਲਤ, ਕਾਮ-ਕਾਮਯਾਬੀ, ਮੋਖ-ਮੁਕਤੀ।

ਅਪਰ ਮਹਾਤਮ ਕਹਾਂ ਸੁ ਕਹੀਏ। ਉੱਤਮ ਸਿੱਖੀ ਕਹੁ ਪਦ ਲਹੀਏ।
ਸ਼੍ਰੋਤਾ ਹੋਤਿ ਭਏ ਸਵਧਾਨ। ਸ਼੍ਰਵਨ ਕਰਨ ਲਾਗੇ ਰੁਚਿ ਠਾਨਿ॥ ੩॥

ਇਸ ਨੂੰ ਪੜ੍ਹਨ ਸੁਣਨ ਦਾ ਹੋਰ ਮਹਾਤਮ ਕੀ ਕਹੀਏ, ਉਤਮ ਸਿੱਖੀ ਦੀ ਪਦਵੀ ਪ੍ਰਾਪਤ ਹੁੰਦੀ ਹੈ। ਸ੍ਰੋਤਾਗਨ ਸਾਵਧਾਨ ਹੋ ਗਏ, ਬੜੀ ਪ੍ਰੀਤ ਧਾਰਨ ਕਰਕੇ ਉਨ੍ਹਾਂ ਆਪਣੇ ਕੰਨ ਕਥਾ ਸੁਣਨ ਵਾਸਤੇ ਤਿਆਰ ਕਰ ਲਏ॥ ੩॥

ਭਾਈ ਰਾਮ ਕੁਇਰੋ ਵਾਚ॥

*ਚੌਪਈ*- ਪ੍ਰਥਮ ਚਰਨ ਕਲਿ ਕਾਲ ਬਿਸਾਲਾ। ਜਹਿਂ ਤਹਿਂ ਲਾਗੇ ਕਰਨਿ ਕੁਚਾਲਾ।
ਮਤ ਬਿਸਤਰੇ ਅਨੇਕ ਕੁਢਾਲੇ। ਨਹਿਂ ਸਿਮਰਹਿਂ ਸਤਿਨਾਮ ਸੁਖਾਲੇ॥੪॥

*ਭਾਈ ਰਾਮ ਕੁਇਰ ਜੀ ਨੇ ਕਿਹਾ*-ਪਹਿਲਾਂ ਵਿਸ਼ਾਲ ਕਲਿਜੁਗ ਦਾ ਸਮਾਂ ਵਿਚਰ ਰਿਹਾ ਸੀ, ਜਿਥੇ-ਕਿਥੇ ਲੋਕ ਮਾੜੇ ਕੰਮ ਕਰ ਰਹੇ ਸਨ। ਅਨੇਕ ਪ੍ਰਕਾਰ ਦੇ ਭੈੜੇ ਮੱਤ ਫੈਲੇ ਹੋਏ ਸਨ। ਕੋਈ ਵੀ ਸੁਖਾਲੇ ਸਤਿਨਾਮ ਦਾ ਸਿਮਰਨ ਨਹੀਂ ਸੀ ਕਰਦਾ॥ ੪॥

ਕੇਤਿਕ ਮਤ ਗਿਨੀਏ ਜਗ ਭਏ। ਤਨਕ ਸਿੱਧਿ ਲਹਿ ਪੰਥ ਚਲਏ।
ਪਰਮੇਸ਼ੁਰ ਕੋ ਨਹਿਂ ਪਹਿਚਾਨੈ। ਅਪਰ ਬਿਧਿਨਿ ਉਪਦੇਸ਼ ਬਖਾਨੈ॥੫॥

ਕਿੰਨੇ ਮਜ਼੍ਹਬ ਗਿਣੀਏ ਜਿਹੜੇ ਜਗਤ ਵਿਚ ਬਣ ਗਏ ਸਨ, ਥੋੜੀ ਜੇਹੀ ਸਿੱਧੀ ਪ੍ਰਾਪਤ ਕਰਕੇ ਨਵਾਂ ਪੰਥ ਚਲਾ ਲੈਂਦੇ ਸਨ। ਵਾਹਿਗੁਰੂ ਨੂੰ ਪਹਿਚਾਣਦੇ ਨਹੀਂ ਸਨ ਤੇ ਹੋਰ ਵਿਧੀਆਂ ਅਨੁਸਾਰ ਉਪਦੇਸ਼ ਦਿੰਦੇ ਸਨ॥ ੫॥

ਪੂਰਬ ਜੁਗਨ ਬਿਖੈ ਤਪ ਜੱਗਜ। ਕਰਿ ਕਰਿ ਸਾਧਨ ਭਏ ਤਤੱਗਜ।
ਕਲਿ ਮਹਿਂ ਸ਼ਕਤਿ ਹੀਨ ਨਰ ਰਹੇ। ਕਿਸ ਪ੍ਰਕਾਰ ਮੁਕਤੀ ਕਹੁ ਲਹੇਂ॥੬॥

ਪਹਿਲੇ ਜੁਗਾਂ ਵਿਚ ਤਪ ਅਤੇ ਯੱਗ ਕਰਦੇ ਸਨ। ਕਈ ਪ੍ਰਕਾਰ ਦੇ ਸਾਧਨ ਕਰ ਕਰਕੇ ਬ੍ਰਹਮ-ਗਿਆਨੀ ਹੋ ਜਾਂਦੇ ਸਨ। ਪਰ ਕਲਿਜੁਗ ਵਿਚ ਮਨੁੱਖ ਸ਼ਕਤੀਹੀਣ ਹੋ ਗਏ ਹਨ, ਉਹ ਹੁਣ ਤਪ ਨਹੀਂ ਕਰ ਸਕਦੇ, ਫਿਰ ਉਹ ਕਿਸ ਪ੍ਰਕਾਰ ਮੁਕਤੀ ਪ੍ਰਾਪਤ ਕਰਨ ?॥ ੬॥

ਕਰਤਾ ਪੁਰਖ ਬਿਚਾਰਨ ਕੀਨ। ਜਾਨੇ ਕਲਿ ਮਹਿਂ ਜੀਵ ਜਿ ਦੀਨ।
ਸੱਤਿਨਾਮ ਸਿਮਰਹਿਂ ਸੁਖ ਹੋਇ। ਇਸ ਬਿਨ ਆਨ ਉਪਾਇ ਨ ਕੋਇ॥੭॥

ਫਿਰ ਕਰਤਾ ਪੁਰਖ ਵਾਹਿਗੁਰੂ ਨੇ ਵਿਚਾਰ ਕੀਤੀ। ਉਹ ਜਾਣ ਗਏ ਕਿ ਕਲਿਜੁਗ ਵਿਚ ਮਨੁੱਖ ਬਹੁਤ ਦੁਖੀ ਹੋ ਗਏ ਹਨ। ਸਤਿਨਾਮ ਸਿਮਰਨ ਨਾਲ ਹੀ ਸੁੱਖ ਪ੍ਰਾਪਤ ਹੋ ਸਕਦਾ ਹੈ, ਇਸ ਬਗੈਰ ਹੋਰ ਕੋਈ ਉਪਾਅ ਨਹੀਂ ਹੈ॥ ੭॥

ਆਪ ਜਾਇ ਕਰ ਸੁਮਤਿ ਬਤਾਵੌਂ। ਪਰੇ ਕੁਮਗ ਤੇ ਸੁਮਗ ਚਲਾਵੌਂ।
ਮੋ ਬਿਨ ਸਰੈ ਕਾਰ ਇਹੁ ਨਾਂਹੀ। ਯਾਂਤੇ ਨਰ ਤਨ ਧਰਿ ਜਗ ਮਾਂਹੀ॥੮॥

ਮੈਂ ਜਗਤ ਵਿਚ ਜਾ ਕੇ ਲੋਕਾਂ ਨੂੰ ਚੰਗਾ ਉਪਦੇਸ਼ ਦੇਵਾਂਗਾ, ਜਿਹੜੇ ਲੋਕ ਪੁੱਠੇ ਰਾਹ ਪਏ ਹਨ, ਉਨ੍ਹਾਂ ਨੂੰ ਸਿੱਧੇ ਰਾਹ ਚਲਾਵਾਂਗਾ। ਮੇਰੇ ਬਗੈਰ ਇਹ ਕੰਮ ਹੋ ਨਹੀਂ ਸਕਣਾ ਹੈ। ਇਸ ਲਈ ਮਨੁੱਖੀ ਤਨ ਧਾਰਨ ਕਰਕੇ ਜਗਤ ਵਿਚ ਜਾਂਦਾ ਹਾਂ॥ ੮॥

ਘਰ ਕਾਲੂ ਕੇ ਜਨਮੇ ਆਈ। ਜਨਨੀ ਤ੍ਰਿਪਤਾ ਪਿਖਿ ਹਰਖਾਈ।
ਅਲਪ ਬੈਸ ਮਹਿਂ ਸੁੰਦਰ ਬੇਸ। ਜਹਿਂ ਕਹਿਂ ਦੇਤਿ ਭਏ ਉਪਦੇਸ਼॥੯॥

ਇਸ ਲਈ ਪ੍ਰਭੂ ਜੀ ਨੇ ਮਹਿਤਾ ਕਾਲੂ ਦੇ ਘਰ ਆ ਕੇ ਅਵਤਾਰ ਧਾਰ ਲਿਆ। ਮਾਤਾ ਤ੍ਰਿਪਤਾ ਵੇਖ ਕੇ ਬਹੁਤ ਪ੍ਰਸੰਨ ਹੋਈ। ਛੋਟੀ ਉਮਰ ਵਿਚ ਸੁੰਦਰ ਰੂਪ ਸੀ, ਜਿਥੇ-ਕਿਥੇ ਉਪਦੇਸ਼ ਦਿੰਦੇ ਸਨ॥ ੯॥

'ਸੱਤਿਨਾਮ ਕੋ ਸਿਮਰਨ ਕਰਨੋ। ਸਨੈ ਸਨੈ ਤਨ ਅਹੰ ਬਿਸਰਨੋ।
ਭਾਣਾ ਪਰਮੇਸ਼ੁਰ ਕਹੁ ਜੈਸੇ। ਹੁਇ ਪ੍ਰਸੰਨ ਅਨੁਸਾਰੀ ਤੈਸੇ'॥੧੦॥

"ਸਤਿਨਾਮ ਦਾ ਸਿਮਰਨ ਕਰੋ ਅਤੇ ਹੌਲੀ ਹੌਲੀ ਅਹੰਕਾਰ ਨੂੰ ਛੱਡ ਦੇਵੋ। ਜਿਸ ਤਰ੍ਹਾਂ ਪਰਮੇਸ਼ੁਰ ਦਾ ਭਾਣਾ ਹੈ, ਉਸ ਅਨੁਸਾਰ ਹੀ ਪ੍ਰਸੰਨ ਰਹੋ"॥ ੧੦॥

ਇਸ ਪ੍ਰਕਾਰ ਕੋ ਦੇ ਉਪਦੇਸ਼। ਅਨਿਕ ਨਰਨਿ ਕੇ ਕਟੇ ਕਲੇਸ਼।
ਮੂਲੇ ਕੀ ਤਨੁਜਾ ਬਡਭਾਗਨਿ। ਸ੍ਰੀ ਗੁਰ ਮਹਿਲਾ ਮਹਾਂ ਸੁਹਾਗਨਿ ॥੧੧॥

ਇਸ ਪ੍ਰਕਾਰ ਉਪਦੇਸ਼ ਦੇ ਕੇ ਉਨ੍ਹਾਂ ਅਨੇਕਾਂ ਮਨੁੱਖਾਂ ਦੇ ਕਲੇਸ਼ ਕੱਟ ਦਿੱਤੇ। ਮੂਲ ਚੰਦ ਦੀ ਪੁੱਤਰੀ ਵੱਡੇ ਭਾਗਾਂ ਵਾਲੀ ਸੀ। ਉਹ ਸ੍ਰੇਸ਼ਟ ਸੁਹਾਗਵਤੀ ਗੁਰੂ ਨਾਨਕ ਦੇਵ ਜੀ ਦੀ ਇਸਤਰੀ ਬਣੀ॥ ੧੧॥

ਤਿਸ ਤੇ ਪੁੱਤ੍ਰ ਭਏ ਜੁਗ ਧੀਰ। ਬ੍ਰਹਮਗਿਜਾਨ ਮਹਿਂ ਅਚਲ ਗੰਭੀਰ।
ਜੇਠੋ ਭਾ ਸ੍ਰੀ ਚੰਦ ਉਦਾਰਾ। ਨਹਿਂ ਗ੍ਰਿਹਸਤ ਮਗ ਅੰਗੀਕਾਰਾ॥੧੨॥

ਉਸ ਨੇ ਬਹੁਤ ਧੀਰਜਵਾਨ ਪੁੱਤਰਾਂ ਨੂੰ ਜਨਮ ਦਿੱਤਾ। ਉਹ ਬ੍ਰਹਮ-ਗਿਆਨ ਵਿਚ ਸਥਿਰ ਗੰਭੀਰ ਸਨ। ਵੱਡੇ ਪੁੱਤਰ ਦਾ ਨਾਂ ਸ੍ਰੀ ਚੰਦ ਸੀ, ਉਸ ਨੇ ਗ੍ਰਹਿਸਤੀ ਦਾ ਮਾਰਗ ਅੰਗੀਕਾਰ ਨਾ ਕੀਤਾ॥ ੧੨॥

ਰਹੈ ਬ੍ਰਿਤੀ ਨਿਤ ਜੋਗ ਅਰੂੜਾ। ਇਕ ਰਸ ਮੈਂ ਆਸ਼ੈ ਜਿਸ ਗੂੜ੍ਹਾ॥
ਜਿਨਕੇ ਛੁਯੋ ਬਿਕਾਰ ਨ ਕੋਇ। ਜਤੀ ਪੁਰਸ਼ ਭੀਸ਼ਮ ਸਮ ਸੋਇ॥੧੩॥

ਉਸ ਦੀ ਬ੍ਰਿਤੀ ਸਦਾ ਸੁੰਦਰ ਜੋਗ ਵਿਚ ਲੀਨ ਰਹਿੰਦੀ ਸੀ। ਸਦਾ ਹੀ ਇਕ ਰਸ ਰਹਿਣ ਵਿਚ ਉਸ ਦਾ ਪੱਕਾ ਆਸ਼ਾ ਸੀ। ਉਨ੍ਹਾਂ ਨੂੰ ਕਿਸੇ ਵੀ ਵਿਕਾਰ ਨੇ ਨਹੀਂ ਛੂਹਿਆ ਸੀ, ਉਹ ਭੀਸ਼ਮ ਵਾਂਗ ਜਤੀ ਪੁਰਸ਼ ਸੀ॥ ੧੩॥

ਲਖਮੀਦਾਸੁ ਅਨੁਜ ਤਿਨ ਭਯੋ। ਮਗ ਗ੍ਰਿਹਸਤ ਜਿਨ ਧਾਰਨਿ ਕਯੋ।
ਗਜਾਨ ਬਿਖੈ ਜੁਗ ਭ੍ਰਾਤ ਸਮਾਨ। ਸ੍ਰੀ ਨਾਨਕ ਕੇ ਪੁਤ੍ਰ ਸੁਜਾਨ॥੧੪॥

ਲਖਮੀ ਦਾਸ ਉਸ ਦਾ ਛੋਟਾ ਭਰਾ ਸੀ, ਜਿਸ ਨੇ ਗ੍ਰਹਿਸਤ ਮਾਰਗ ਨੂੰ ਧਾਰਨ ਕੀਤਾ ਸੀ। ਗਿਆਨ ਵਿਚ ਦੋਵੇਂ ਭਰਾ ਬਰਾਬਰ ਸਨ। ਗੁਰੂ ਨਾਨਕ ਦੇਵ ਜੀ ਦੇ ਦੋਵੇਂ ਪੁੱਤਰ ਬਹੁਤ ਚਤੁਰ ਸਨ॥ ੧੪॥

ਧਰਮ ਚੰਦ ਪੋਤ੍ਰਾ ਪੁਨ ਭਯੋ। ਜਿਸਤੇ ਬੰਸ਼ ਬੇਦੀਯਨ ਥਯੋ।
ਇਕ ਦਿਨ ਕਰਿ ਅਖੇਰ ਕਹੁ ਆਏ। ਸ਼ਸ਼ਿ ਹਤਿ ਅਸੁ ਦੁਹਦਿਸ਼ਿ ਲਰਕਾਏ॥੧੫॥

ਫਿਰ ਧਰਮ ਚੰਦ ਨਾਮੀ ਪੋਤਾ ਪੈਦਾ ਹੋਇਆ, ਜਿਸ ਤੋਂ ਵੰਸ਼ ਅੱਗੇ ਵਧਿਆ। ਇਕ ਦਿਨ ਲਖਮੀ ਚੰਦ ਜੀ ਸ਼ਿਕਾਰ ਖੇਡ ਕੇ ਆਏ। ਖਰਗੋਸ਼ ਮਾਰ ਕੇ ਘੋੜੇ ਦੇ ਦੋਵੀਂ ਪਾਸੀਂ ਲਟਕਾਏ ਹੋਏ ਸਨ॥ ੧੫॥

ਸਿਰੀਚੰਦ ਨੇ ਅਨੁਜ ਨਿਹਾਰਾ। ਕ੍ਰਿਪਾ ਜੁਗਤ ਹੁਇ ਬਾਕ ਉਚਾਰਾ।
'ਦਿਨ ਪ੍ਰਤਿ ਅਨਿਕ ਜੀਵ ਕਹੁ ਘਾਵੈਂ। ਇਹ ਲੇਖਾ ਦੇਨੋ ਬਨਿ ਆਵੈ' ॥੧੬॥

ਜਦ ਸ੍ਰੀ ਚੰਦ ਨੇ ਆਪਣੇ ਭਰਾ ਨੂੰ ਵੇਖਿਆ ਤਾਂ ਕਿਰਪਾ ਵਿਚ ਆ ਕੇ ਇਕ ਵਾਕ ਦਾ ਉਚਾਰਨ ਕੀਤਾ। "ਦਿਨ ਰਾਤ ਅਨੇਕ ਜੀਵ ਮਾਰਦੇ ਹੋ, ਇਹ ਲੇਖਾ ਤੈਨੂੰ ਦੇਣਾ ਪਵੇਗਾ"॥ ੧੬॥

ਕਹਜੋ ਭ੍ਰਾਤ ਕੋ ਨਹੀਂ ਸਹਾਰਾ। ਗਯੋ ਸਦਨ ਮੈਂ ਕੀਨਸਿ ਤਯਾਰਾ।
ਅਪਨ ਭਾਰਜਾ ਲੇ ਸੁਤ ਸੰਗ। ਧਾਰਿ ਸ਼ੀਘ੍ਰਤਾ ਚਢਜੋ ਤੁਰੰਗ॥੧੭॥

ਉਸ ਨੇ ਭਰਾ ਦੀ ਕਹੀ ਹੋਈ ਗੱਲ ਨੂੰ ਬਰਦਾਸ਼ਤ ਨਾ ਕੀਤਾ। ਘਰ ਵਿਚ ਜਾ ਕੇ ਚਲਣ ਦੀ ਤਿਆਰੀ ਕਰ ਲਈ। ਆਪਣੀ ਇਸਤਰੀ ਅਤੇ ਪੁੱਤਰ ਨੂੰ ਨਾਲ ਲੈ ਕੇ ਝੱਟ ਘੋੜੇ ਉਤੇ ਚੜ੍ਹ ਗਿਆ॥ ੧੭॥

ਆਇ ਭ੍ਰਾਤ ਸੋਂ ਭਨਜੋ ਜਨਾਏ। 'ਲੇਖਾ ਦੇਨਿ ਅਬਹਿ ਹਮ ਜਾਏ'।

ਸੁਨਤਿ ਸਿਰੀ ਚੰਦ ਰਿਦੈ ਬਿਚਾਰਾ। ਧਰਮ ਚੰਦ ਕੋ ਪਕਰਿ ਉਤਾਰਾ ॥੧੮॥

ਜਦ ਭਰਾ ਆਇਆ ਤਾਂ ਉਸ ਨੂੰ ਸੁਣਾ ਕੇ ਕਿਹਾ, "ਲੇਖਾ ਦੇਣ ਮੈਂ ਹੁਣੇ ਚਲਿਆ ਹਾਂ।" ਇਹ ਸੁਣ ਕੇ ਸ੍ਰੀ ਚੰਦ ਨੇ ਹਿਰਦੇ ਵਿਚ ਵਿਚਾਰਿਆ ਤੇ ਲਖਮੀ ਚੰਦ ਦੇ ਪੁੱਤਰ ਧਰਮ ਚੰਦ ਨੂੰ ਫੜ ਕੇ ਘੋੜੇ ਤੋਂ ਥੱਲੇ ਉਤਾਰ ਲਿਆ॥ ੧੮॥

'ਹਮ ਤੋ ਨਹਿ ਗ੍ਰਿਹਸਤ ਕੋ ਕਰਿਹੀਂ। ਰਹੈ ਬੰਸ ਇਸ ਤੇ ਜਗ ਥਿਰਿਹੀ'।
ਸਹਤ ਭਾਰਜਾ ਗਯੋ, ਨ ਆਯੋ। ਅਵਲੋਕਤਿ ਨਰ ਗਨ ਬਿਸਮਾਯੋ ॥੧੯॥

ਬਾਬਾ ਸ੍ਰੀ ਚੰਦ ਨੇ ਕਿਹਾ, "ਮੈਂ ਤਾਂ ਗ੍ਰਹਿਸਤ ਆਸ਼੍ਰਮ ਧਾਰਨ ਨਹੀਂ ਕਰਨਾ ਹੈ, ਧਰਮ ਚੰਦ ਨਾਲ ਸਾਡਾ ਵੰਸ਼ ਸਥਿਰ ਰਹੇਗਾ। ਭਾਵ ਅੱਗੇ ਚਲਦਾ ਰਹੇਗਾ।" ਲਖਮੀ ਚੰਦ ਆਪਣੀ ਪਤਨੀ ਨੂੰ ਲੈ ਕੇ ਚਲੇ ਗਿਆ ਅਤੇ ਫਿਰ ਨਾ ਆਇਆ। ਸਾਰੇ ਲੋਕ ਉਸ ਦਾ ਇਹ ਕਰਤਵ ਵੇਖ ਕੇ ਬਹੁਤ ਹੈਰਾਨ ਹੋਏ॥ ੧੯॥

ਧਰਮਚੰਦ ਤੇ ਚਾਲਜੋ ਬੰਸ। ਸਭਿ ਬੇਦੀ ਊਜਲ ਜਿਮ ਹੰਸ।
ਸਿਰੀਚੰਦ ਬਯ ਭਈ ਬਿਸਾਲਾ। ਜਗ ਮਹਿਂ ਦੇਹਿ ਧਰੀ ਚਿਰਕਾਲਾ ॥੨੦॥

ਧਰਮ ਚੰਦ ਨਾਲ ਅੱਗੇ ਫਿਰ ਗੁਰੂ ਨਾਨਕ ਦੇਵ ਜੀ ਦਾ ਵੰਸ਼ ਚਲਿਆ। ਸਾਰੇ ਬੇਦੀ ਹੰਸਾਂ ਵਾਂਗ ਉੱਜਲ ਹਨ। ਬਾਬਾ ਸ੍ਰੀ ਚੰਦ ਨੇ ਬਹੁਤ ਲੰਮੀ ਉਮਰ ਭੋਗੀ ਅਤੇ ਜਗਤ ਵਿਚ ਬਹੁਤ ਲੰਮੇ ਸਮੇਂ ਤਕ ਦੇਹ ਧਾਰਨ ਕਰ ਰੱਖੀ॥ ੨੦॥

ਸਦਾ ਜੋਗ ਰਸ ਭੋਗਨਿ ਕਰਤੇ। ਜਗਤ ਬਾਸ਼ਨਾ ਨਹਿਂ ਮਨ ਬਰਤੇ।
ਜਹਾਂਗੀਰ ਜਬ ਭਾ ਤੁਰਕੇਸ਼। ਸੁਨਿਕੈ ਇਨਿ ਕੋ ਸੁਜਸੁ ਬਿਸ਼ੇਸ਼॥੨੧॥

ਸਦਾ ਹੀ ਜੋਗ ਰਸ ਭੋਗਦੇ ਸਨ ਅਤੇ ਜਗਤ ਦੀਆਂ ਵਾਸ਼ਨਾਵਾਂ ਵਿਚ ਮਨ ਨਹੀਂ ਸਨ ਲਾਉਂਦੇ। ਜਦ ਜਹਾਂਗੀਰ ਤੁਰਕਾਂ ਦਾ ਬਾਦਸ਼ਾਹ ਸੀ, ਉਸ ਨੇ ਜਦ ਬਾਬਾ ਜੀ ਦਾ ਸ੍ਰੇਸ਼ਟ ਜਸ ਸੁਣਿਆ॥ ੨੧॥

ਕਈ ਬਾਰ ਨਿਜ ਮਨੁਜ ਪਠਾਏ। ਬਿਨੈ ਠਾਨਿਕੈ ਨਿਕਟ ਬੁਲਾਏ।
ਕਰਾਮਾਤ ਕੋ ਚਾਹਤਿ ਦੇਖਾ। ਕੌਤਕ ਜਿਸਕੇ ਰਿਦੈ ਬਿਸ਼ੇਖਾ॥ ੨੨॥

ਕਈ ਵਾਰ ਮਨੁੱਖਾਂ ਨੂੰ ਭੇਜ ਕੇ ਅਤੇ ਬੇਨਤੀ ਕਰਕੇ ਬਾਬਾ ਜੀ ਨੂੰ ਆਪਣੇ ਪਾਸ ਬੁਲਾਇਆ। ਉਹ ਬਾਬਾ ਜੀ ਪਾਸੋਂ ਕੌਤਕ ਵੇਖਣੇ ਚਾਹੁੰਦਾ ਸੀ, ਜਿਸ ਬਾਬਾ ਜੀ ਦੇ ਹਿਰਦੇ ਵਿਚ ਬਹੁਤ ਕੌਤਕ ਸਨ॥ ੨੨॥

ਗੋਦੜੀਆ ਸੇਵਕ ਰਹਿ ਨਾਲੇ। ਤਿਸਕੇ ਕੰਧ ਚਢਹਿਂ ਜਬ ਚਾਲੇਂ।
ਨਾਂਹਿ ਤ ਟਿਕੇ ਰਹੈਂ ਨਿਜ ਥਾਨ। ਸਦਾ ਲਗਾਏ ਰਾਖਹਿਂ ਧਯਾਨ ॥੨੩॥

ਭਾਈ ਗੋਦੜੀਆ ਨਾਮੀ ਸੇਵਕ ਉਸ ਦੇ ਪਾਸ ਰਹਿੰਦਾ ਸੀ, ਬਾਬਾ ਜੀ ਨੇ ਜਦ ਕਿਤੇ ਜਾਣਾ ਹੁੰਦਾ ਸੀ ਤਾਂ ਉਸ ਦੇ ਮੋਢਿਆਂ ਉਤੇ ਹੀ ਚੜ੍ਹ ਕੇ ਜਾਂਦੇ ਸਨ, ਨਹੀਂ ਤਾਂ ਆਪਣੇ ਨਿਜੀ ਸਥਾਨ ਤੇ ਹੀ ਬੈਠੇ ਰਹਿੰਦੇ ਸਨ। ਸਦਾ ਪ੍ਰਭੂ ਵਿਚ ਧਿਆਨ ਲਾਈ ਰਖਦੇ ਸਨ॥ ੨੩॥

ਤਿਸ ਪਰ ਚਢਿ ਲਵਪੁਰੀ ਸਿਧਾਰੇ। ਸਨੈ ਸਨੈ ਤਹਿਂ ਪਹੁਚ ਸੁਖਾਰੇ।
ਇਕ ਦਿਨ ਡੇਰਾ ਤਹਾਂ ਟਿਕਾਏ। ਪੁਨ ਤੁਰਕੇਸ਼ੁਰ ਨਿਕਟਿ ਬੁਲਾਏ ॥੨੪॥

ਭਾਈ ਗੋਦੜੀਆ ਦੇ ਮੋਢੇ ਚੜ੍ਹ ਕੇ ਲਾਹੌਰ ਵਲ ਚਲ ਪਏ। ਹੌਲੀ-ਹੌਲੀ ਲਾਹੌਰ ਪਹੁੰਚ ਗਏ। ਇਕ ਦਿਨ ਓਥੇ ਡੇਰਾ ਟਿਕਾਇਆ, ਫਿਰ ਜਹਾਂਗੀਰ ਬਾਦਸ਼ਾਹ ਨੇ ਉਨ੍ਹਾਂ ਨੂੰ ਆਪਣੇ ਪਾਸ ਬੁਲਾਇਆ॥ ੨੪॥

ਜਨ ਗੋਦੜੀਏ ਪਰ ਆਰੂਢਿ। ਪਹੁਚੇ ਤਹਿਂ ਆਸ਼ੈ ਜਿਨ ਗੂਢ।
ਪਹੁੰਚ ਤੀਰ ਜਬਿ ਸਨਮੁਖ ਦੀਖਾ। ਤਹਿਂ ਉਤਰੇ ਤਨ ਸ਼ੰਭੂ ਸਰੀਖਾ ॥੨੫॥

ਭਾਈ ਗੋਦੜੀਆ ਤੇ ਅਸਵਾਰ ਹੋ ਕੇ ਬਾਬਾ ਸ੍ਰੀ ਚੰਦ ਜੀ ਜਿਨ੍ਹਾਂ ਦਾ ਆਸ਼ਾ ਬੜਾ ਦ੍ਰਿੜ੍ਹ ਸੀ, ਬਾਦਸ਼ਾਹ ਪਾਸ ਪਹੁੰਚੇ। ਨੇੜੇ ਪਹੁੰਚੇ ਤਾਂ ਜਦ ਬਾਦਸ਼ਾਹ ਨੇ ਸਾਹਮਣੇ ਵੇਖਿਆ ਤਾਂ ਸ਼ਿਵਜੀ ਵਰਗਾ ਸਰੀਰ ਦਿਖਾਈ ਦਿੱਤਾ॥ ੨੫॥

ਤਨ ਪਰ ਕੀ ਖਿੰਥਾ ਸੁ ਉਤਾਰੀ। ਧਰੀ ਤਹਾਂ ਜਹਿਂ ਪਰਹਿ ਨਿਹਾਰੀ।
ਬਿਰਧ ਅਵਸਥਾ ਤਬਿ ਚਲਿ ਗਏ। ਸਾਦਰ ਬੋਲ ਬਿਠਾਵਤਿ ਭਏ॥੨੬॥

ਮੋਢਿਆਂ ਤੋਂ ਗੋਦੜੀ ਲਾਹ ਕੇ ਅਜੇਹੀ ਥਾਂ ਰੱਖ ਦਿੱਤੀ ਜਿਥੇ ਉਹ ਬਾਦਸ਼ਾਹ ਨੂੰ ਚੰਗੀ ਤਰ੍ਹਾਂ ਦਿਖਾਈ ਦਿੰਦੀ ਸੀ। ਉਸ ਸਮੇਂ ਉਨ੍ਹਾਂ ਦੀ ਉਮਰ ਬਹੁਤ ਬਿਰਧ ਹੋ ਗਈ ਸੀ, ਬਾਦਸ਼ਾਹ ਨੇ ਬੜੇ ਅਦਬ ਨਾਲ ਉਨ੍ਹਾਂ ਨੂੰ ਬਿਠਾਇਆ॥ ੨੬॥

ਕਰਜੋ ਪਰਸਪਰ ਬਾਕ ਬਿਲਾਸ। ਉੱਤਰ ਉਚਿਤ ਦਿਯੇ ਤਿਸ ਪਾਸ।
ਪੁਨ ਤੁਰਕੇਸ਼ ਬਿਲੋਕਨ ਕਰੀ। ਖਿੰਥਾ ਬਹੁ ਕੰਪਤਿ ਜਹਿਂ ਧਰੀ॥੨੭॥

ਆਪਸ ਵਿਚ ਬਚਨ ਬਿਲਾਸ ਕੀਤਾ, ਬਾਬਾ ਜੀ ਉਸ ਨੂੰ ਢੁਕਵਾਂ ਉਤਰ ਦਿੰਦੇ ਸਨ। ਫਿਰ ਬਾਦਸ਼ਾਹ ਨੇ ਗੋਦੜੀ ਵੱਲ ਵੇਖਿਆ ਜਿਹੜੀ ਪਈ-ਪਈ ਬਹੁਤ ਕੰਬ ਰਹੀ ਸੀ॥ ੨੭॥

ਇਤ ਉਤ ਚਲਹਿ, ਉਠਹਿ, ਗਿਰ ਧਰਨੀ। ਕਬਿ ਇਕਠੀ ਕਬਿ ਹੋਇ ਪਸਰਨੀ।
ਕਬਿ ਉਚੇ ਹੁਇ ਲੇ ਅੰਗਰਾਈ। ਕਬਹਿ ਜੰਭਾਈ ਕੀ ਸਮਤਾਈ॥ ੨੮॥

ਕਦੀ ਏਧਰ ਓਧਰ ਚਲਦੀ ਸੀ, ਕਦੀ ਉੱਚੀ ਉਠ ਕੇ ਫਿਰ ਧਰਤੀ ਤੇ ਡਿਗ ਪੈਂਦੀ ਸੀ, ਕਦੀ ਇਕੱਠੀ ਹੋ ਜਾਂਦੀ ਸੀ ਤੇ ਕਦੇ ਫੈਲ ਜਾਂਦੀ ਸੀ। ਕਦੀ ਉੱਚੀ ਉੱਠ ਕੇ ਅੰਗੜਾਈ ਲੈਂਦੀ ਸੀ ਅਤੇ ਕਦੀ ਇੰਝ ਜਾਪਦਾ ਸੀ ਜਿਵੇਂ ਉਬਾਸੀਆਂ ਲੈ ਰਹੀ ਹੋਵੇ॥ ੨੮॥

ਕੰਪਤਿ ਖਿੰਥਾ ਪਿਖਿ ਬਿਸਮਾਯੋ। ਹਿਤ ਬੂਝਨ ਤੁਰਕੇਸ਼ ਅਲਾਯੋ।
'ਤਰੈ ਗੋਦਰੀ ਕਜਾ ਤਜਿ ਆਏ?। ਇਤ ਉਤ ਹੋਤਿ ਬਿਕੁਲ ਅਕੁਲਾਏ'॥੨੯॥

ਗੋਦੜੀ ਨੂੰ ਕੰਬਦੀ ਵੇਖ ਕੇ ਜਹਾਂਗੀਰ ਬਾਦਸ਼ਾਹ ਬਹੁਤ ਹੈਰਾਨ ਹੋਇਆ, ਬਾਬਾ ਜੀ ਪਾਸੋਂ ਪੁੱਛਣ ਵਾਸਤੇ ਬੋਲਿਆ, "ਤੁਸੀਂ ਗੋਦੜੀ ਦੇ ਹੇਠਾਂ ਕੀ ਰੱਖ ਆਏ ਹੋ ? ਜਿਹੜਾ ਵਿਆਕੁਲ ਹੋ ਕੇ ਇਧਰ ਓਧਰ ਹੋ ਕੇ ਦੁਖੀ ਹੋ ਰਿਹਾ ਹੈ"॥ ੨੯॥

ਸੁਨਤਿ ਕਹਜੋ ਸ੍ਰੀ ਨਾਨਕ ਨੰਦ। 'ਦਰਵੇਸ਼ਨ ਕੇ ਖਜਾਲ ਬਿਲੰਦ।
ਇਨਕੋ ਅੰਤ ਲੈਨ ਭਲ ਨਾਂਹੀ। ਨੀਕੀ ਜਿਤਕ ਸੇਵ ਬਨ ਜਾਹੀ॥ ੩੦॥

ਇਹ ਸੁਣ ਕੇ ਗੁਰੂ ਨਾਨਕ ਦੇਵ ਜੀ ਦੇ ਪੁੱਤਰ ਨੇ ਕਿਹਾ, "ਦਰਵੇਸ਼ਾਂ ਦੇ ਖਿਆਲ ਉਚੇ ਹੁੰਦੇ ਹਨ, ਇਨ੍ਹਾਂ ਦਾ ਅੰਤ ਲੈਣਾ ਚੰਗਾ ਨਹੀਂ। ਇਨ੍ਹਾਂ ਦੀ ਜਿੰਨੀ ਸੇਵਾ ਹੋ ਸਕੇ ਓਨੀ ਚੰਗੀ ਹੈ॥ ੩੦॥

ਕੋਈ ਕਿਮਿ ਬਰਤੈ ਕਿਮਿ ਹੋਇ। ਨਿਤ ਖ਼ੁਦਾਇ ਕੇ ਸਨਮੁਖ ਹੋਇ'।
ਜਹਾਂਗੀਰ ਨੇ ਪੁਨਹ ਬਖਾਨਾ। 'ਮੋਹਿ ਦਿਖਾਵਹੁ ਕ੍ਰਿਪਾਨਿਧਾਨਾ॥ ੩੧॥

ਕੋਈ ਕਿਸ ਤਰ੍ਹਾਂ ਕਰਦਾ ਹੈ ਅਤੇ ਕਿਸ ਤਰ੍ਹਾਂ ਹੁੰਦਾ ਹੈ, ਇਹ ਸਦਾ ਖੁਦਾ ਦੇ ਸਾਹਮਣੇ ਹੁੰਦਾ ਹੈ।" ਜਹਾਂਗੀਰ ਨੇ ਫਿਰ ਕਿਹਾ, "ਕਿਰਪਾ ਨਿਧਾਨ ਮੈਨੂੰ ਇਸ ਗੋਦੜੀ ਹੇਠਲੀ ਵਸਤੂ ਨੂੰ ਵਿਖਾਵੋ॥ ੩੧॥

ਅਚਰਜ ਬਰਤਤਿ ਹੈ ਮਨ ਮੇਰੇ। ਖਿੰਥਾ ਕੰਪਤਿ ਪਰਿਹੀ ਹੇਰੇ।
ਅਪਰ ਨਹੀਂ ਕਛੁ ਜਾਨਜੋ ਜਾਇ। ਕਜਾ ਇਸ ਬਿਖੈ ਰਹਜੋ ਦੁਖ ਪਾਇ'॥੩੨॥

ਮੇਰੇ ਮਨ ਵਿਚ ਅਸਚਰਜ ਗੱਲ ਵਰਤ ਰਹੀ ਹੈ, ਜਦ ਦਾ ਮੈਂ ਇਸ ਕੰਬਦੀ ਹੋਈ ਗੋਦੜੀ ਨੂੰ ਵੇਖ ਰਿਹਾ ਹਾਂ। ਹੋਰ ਤਾਂ ਕੁਝ ਜਾਣਿਆ ਨਹੀਂ ਜਾ ਸਕਦਾ, ਇਸ ਵਿਚ ਕਿਹੜੀ ਐਸੀ ਵਸਤੂ ਹੈ ਜਿਹੜੀ ਬਹੁਤ ਦੁੱਖ ਪਾ ਰਹੀ ਹੈ"॥ ੩੨॥

ਸਿਰੀਚੰਦ ਜੀ ਤਬਹਿ ਬੁਲਾਯੋ। 'ਆਵਹੁ ਖਿੰਥਾ ਮਹਿਂ ਜੁ ਟਿਕਾਯੋ।
ਤੁਰਕੇਸ਼ੁਰ ਕੋ ਅਪਨੋ ਆਪ। ਕਰਹੁ ਦਿਖਾਵਨ ਸਹਤ ਪ੍ਰਤਾਪ' ॥ ੩੩ ॥

ਸ੍ਰੀ ਚੰਦ ਜੀ ਨੇ ਫਿਰ ਗੋਦੜੀ ਵਿਚਲੀ ਵਸਤੂ ਨੂੰ ਬੁਲਾਇਆ, "ਹੇ ਗੋਦੜੀ ਵਿਚ ਟਿਕਾਏ ਗਏ ਬਾਹਰ ਆਵੋ। ਬਾਦਸ਼ਾਹ ਜਹਾਂਗੀਰ ਨੂੰ ਆਪਣੇ ਆਪ ਨੂੰ ਪ੍ਰਤਾਪ ਸਹਿਤ ਵਿਖਾਓ" ॥ ੩੩ ॥

ਹੁਤੋ ਗੋਦਰੀ ਮਹਿਂ ਜੁਰ ਭਾਰਾ। ਸ੍ਰੀ ਗੁਰ ਸੁਤ ਨੇ ਜਬਹਿ ਹਕਾਰਾ।
ਜਹਾਂਗੀਰ ਕਹੁ ਆਨਿ ਚਢਯੋ ਹੈ। ਸ਼ੁਸ਼ਕ ਭਯੋ ਮੁਖ, ਕੰਪ ਬਢਯੋ ਹੈ ॥ ੩੪ ॥

ਗੋਦੜੀ ਵਿਚ ਭਾਰੀ ਮਲੇਰੀਆ ਤਾਪ ਬੰਦ ਕੀਤਾ ਹੋਇਆ ਸੀ। ਸ੍ਰੀ ਗੁਰੂ ਪੁੱਤਰ ਨੇ ਜਦ ਉਸ ਨੂੰ ਬੁਲਾਇਆ ਤਾਂ ਉਹ ਭਾਰੀ ਬੁਖਾਰ ਜਹਾਂਗੀਰ ਨੂੰ ਚੜ੍ਹ ਗਿਆ, ਜਹਾਂਗੀਰ ਦਾ ਉਸੇ ਵੇਲੇ ਮੂੰਹ ਸੁੱਕ ਗਿਆ ਤੇ ਕਾਂਬਾ ਬਹੁਤ ਵਧ ਗਿਆ ॥ ੩੪ ॥

ਤਨ ਰੁਮੰਚੁ ਲੋਚਨ ਭੇ ਲਾਲ। ਤਪਤਯੋ ਪੀਰਾ ਬਢੀ ਬਿਸਾਲ।
ਹਾਡ ਫੋਰਨੀ ਸਿਰ ਮੈਂ ਬਿਰਥਾ। ਭਯੋ ਬਿਹਾਲ ਮ੍ਰਿਤਕ ਹੁਇ ਜਥਾ ॥ ੩੫ ॥

ਸਰੀਰ ਦੇ ਲੂੰ-ਕੰਡੇ ਖੜੇ ਹੋ ਗਏ, ਅੱਖਾਂ ਲਾਲ ਹੋ ਗਈਆਂ। ਹੱਡ-ਪੈਰ ਟੁੱਟਣ ਲੱਗੇ ਤੇ ਸਿਰ ਵਿਚ ਪੀੜ ਹੋਣ ਲੱਗੀ। ਹਾਲਤ ਏਨੀ ਮਾੜੀ ਹੋ ਗਈ ਜਿਵੇਂ ਹੁਣ ਹੀ ਮੌਤ ਹੋ ਜਾਵੇਗੀ ॥ ੩੫ ॥

ਹਾਥ ਜੋਰਿ ਕਹਿ 'ਮੁਹਿ ਨ ਦਿਖਾਵੋ। ਮਹਾਂ ਦੁਖਦ ਕੌ ਸ਼ੀਘ੍ਰ ਹਟਾਵੋ ॥
ਨਾਂਹਿ ਤ ਪ੍ਰਾਨ ਹਾਨ ਹੁਇਂ ਮੇਰੇ। ਤੁਮ ਸਮਰਥ ਸਭਿ ਰੀਤਿ ਬਡੇਰੇ' ॥ ੩੬ ॥

ਜਹਾਂਗੀਰ ਹੱਥ ਜੋੜ ਕੇ ਕਹਿਣ ਲੱਗਾ, "ਇਸ ਨੂੰ ਮੈਨੂੰ ਨਾ ਵਿਖਾਵੋ, ਮੇਰੇ ਇਸ ਵੱਡੇ ਦੁੱਖ ਨੂੰ ਸ਼ੀਘਰ ਦੂਰ ਕਰੋ, ਨਹੀਂ ਤਾਂ ਮੇਰੇ ਪ੍ਰਾਣ ਨਿਕਲ ਜਾਣਗੇ। ਤੁਸੀਂ ਹਰ ਰੀਤੀ ਅਨੁਸਾਰ ਬਹੁਤ ਵੱਡੇ ਸਮਰੱਥ ਹੋ" ॥ ੩੬ ॥

ਬਿਨੈ ਸੁਨਤਿ ਗੁਰ ਪੁਤ੍ਰ ਉਚਾਰਾ। 'ਹਟ ਪ੍ਰਵਿਸ਼ਹੁ ਤਿਸ ਖਿੰਥ ਮਝਾਰਾ'।
ਤਿਸਤੇ ਉਤਰ ਗਯੋ ਤਤਕਾਲਾ। ਲਗੀ ਹਲਨ ਗੋਦਰੀ ਬਿਸਾਲਾ ॥ ੩੭ ॥

ਜਹਾਂਗੀਰ ਦੀ ਬੇਨਤੀ ਸੁਣ ਕੇ ਗੁਰ-ਪੁੱਤਰ ਨੇ ਬਚਨ ਕੀਤੇ, "ਹੇ ਤਾਪ ! ਹਟ ਕੇ ਗੋਦੜੀ ਦੇ ਅੰਦਰ ਦਾਖਲ ਹੋ ਜਾਵੋ।" ਇਹ ਕਹਿਣ ਨਾਲ ਬੁਖਾਰ ਤੁਰੰਤ ਉਤਰ ਗਿਆ ਤੇ ਗੋਦੜੀ ਫਿਰ ਹਿਲਣ ਲੱਗ ਗਈ ॥ ੩੭ ॥

ਜਹਾਂਗੀਰ ਸੋ ਪੁਨਹਿਂ ਸੁਨਾਇਵ। 'ਇਹ ਜੁਰ ਹਮਰੇ ਤਨ ਹਿਤ ਆਇਵ।
ਚਢੇ ਤਾਪ ਕੇ ਹਮ ਚਲਿ ਆਏ। ਤੁਮ ਸੋਂ ਬੋਲਨ ਹਿਤ ਤਜਿ ਥਾਏਂ ॥ ੩੮ ॥

ਬਾਬਾ ਜੀ ਨੇ ਜਹਾਂਗੀਰ ਨੂੰ ਫਿਰ ਕਿਹਾ, "ਇਹ ਬੁਖਾਰ ਸਾਡੇ ਸਰੀਰ ਨਾਲ ਆਇਆ ਸੀ, ਤਾਪ ਚੜ੍ਹੇ ਅਸੀਂ ਚਲ ਕੇ ਆਏ ਸੀ, ਪਰ ਤੁਹਾਡੇ ਨਾਲ ਗੱਲ-ਬਾਤ ਕਰਨ ਖਾਤਰ ਇਸ ਨੂੰ ਗੋਦੜੀ ਵਿਚ ਬੰਦ ਕੀਤਾ ਹੋਇਆ ਸੀ ॥ ੩੮ ॥

ਚਢੇ ਤਾਪ ਕੇ ਸੁਨਿਬੋ ਕਹਿਬੋ। ਹੋਤਿ ਨ ਨੀਕੇ, ਤਨ ਕੋ ਦਹਿਬੋ।
ਹਮ ਅਬ ਜਾਤਿ ਸੁ ਲੇਹਿਂ ਸੰਭਾਰੇ। ਤੁਰਕੇਸ਼ੁਰ ਸੁਨਿ ਅਚਰਜ ਧਾਰੇ ॥ ੩੯ ॥

ਤਾਪ ਚੜ੍ਹਨ ਕਰਕੇ ਕਹਿਣਾ-ਸੁਣਨਾ ਚੰਗੀ ਤਰ੍ਹਾਂ ਨਹੀਂ ਹੋ ਸਕਦਾ, ਤਨ ਨੂੰ ਸਾੜਾ ਹੁੰਦਾ ਹੈ। ਅਸੀਂ ਹੁਣ ਬਾਹਰ ਜਾ ਕੇ ਇਸ ਨੂੰ ਫਿਰ ਸੰਭਾਲ ਲਵਾਂਗੇ।" ਇਹ ਸੁਣ ਕੇ ਬਾਦਸ਼ਾਹ ਬਹੁਤ ਹੈਰਾਨ ਹੋਇਆ ॥ ੩੯ ॥

ਹਿਤ ਰੁਖ਼ਸਦ ਬਹੁ ਭੇਟ ਮੰਗਾਈ। ਗੁਰ ਸੁਤ ਲਈ ਨ, ਤਜਿ ਤਿਸ ਥਾਈਂ।
ਲੇ ਖਿੰਥਾ ਸੇਵਕ ਪਰ ਚਢੇ। ਤੁਰਕੇਸ਼ੁਰ ਕੇ ਸੰਸੇ ਕਢੇ ॥ ੪੦ ॥

ਬਾਬਾ ਜੀ ਨੂੰ ਰੁਖਸਤ ਕਰਨ ਵਾਸਤੇ ਬਹੁਤ ਭੇਟਾਵਾਂ ਮੰਗਵਾਈਆਂ ਪਰ ਗੁਰ-ਪੁੱਤਰ ਨੇ ਭੇਟਾਵਾਂ ਨਾ ਲਈਆਂ ਤੇ ਓਥੇ ਹੀ ਛੱਡ ਦਿੱਤੀਆਂ। ਗੋਦੜੀ ਲੈ ਕੇ ਸੇਵਕ ਦੇ ਮੋਢਿਆਂ ਤੇ ਚੜ੍ਹ ਗਏ ਅਤੇ ਤੁਰਕ ਬਾਦਸ਼ਾਹ ਦੇ ਸਾਰੇ ਸ਼ੰਕੇ ਦੂਰ ਕੀਤੇ॥ ੪੦॥

ਜਾਇ ਆਪਨੇ ਥਾਂਨ ਬਿਰਾਜੇ। ਸਿਰੀਚੰਦ ਰਸ ਜੋਗ ਜੁ ਪਾਗੇ।
ਖਟ ਪਤਸ਼ਾਹੀ ਲਗਿ ਜਗ ਰਹੇ। ਅਧਿਕ ਆਰਬਲ ਤਨ ਕੀ ਲਹੇ ॥੪੧॥

ਫਿਰ ਜਾ ਕੇ ਆਪਣੇ ਥਾਂ ਬਿਰਾਜ ਗਏ, ਬਾਬਾ ਸਿਰੀ ਚੰਦ ਜੀ ਜਿਹੜੇ ਜੋਗ-ਰੰਸ ਵਿਚ ਰੱਤੇ ਹੋਏ ਹਨ, ਛੇਵੀ ਪਾਤਸ਼ਾਹੀ ਤਕ ਇਸ ਜਗਤ ਵਿਚ ਰਹੇ। ਉਨ੍ਹਾਂ ਨੇ ਬਹੁਤ ਵੱਡੀ ਉਮਰ ਭੋਗੀ॥ ੪੧॥

ਸ੍ਰੀ ਗੁਰ ਹਰਿਗੁਬਿੰਦ ਕੇ ਨੰਦ। ਸ੍ਰੀ ਬਾਬਾ ਗੁਰਦਿੱਤਾ ਚੰਦ।
ਤਿਨਹੁ ਜਾਇ ਕਰਿ ਸੀਸ ਨਿਵਾਵਾ। ਬਿਨੈ ਠਾਨਿ ਬਹੁ ਭਾਵ ਬਧਾਵਾ ॥੪੨॥

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੇ ਜਿਹੜੇ ਵੱਡੇ ਪੁੱਤਰ ਬਾਬਾ ਗੁਰਦਿੱਤਾ ਜੀ ਸਨ, ਉਨ੍ਹਾਂ ਅੱਗੇ ਜਾ ਕੇ ਸੀਸ ਨਿਵਾ ਦਿੱਤਾ। ਬੇਨਤੀ ਕਰਕੇ ਬਹੁਤ ਪ੍ਰੇਮ ਵਧਾਇਆ॥ ੪੨॥

ਕੁਲਹਿ ਉਤਾਰ ਤਬਹਿ ਨਿਜ ਸਿਰ ਤੇ। ਤਿਨਕੇ ਸੀਸ ਧਰੀ ਨਿਜ ਕਰ ਤੇ।
ਅਪਨ ਸਥਾਨ ਥਾਪ ਕਰਿ ਆਪ। ਕਰਤਿ ਭਏ ਦੀਰਘ ਪਰਤਾਪ ॥੪੩॥

ਆਪਣੇ ਸਿਰ ਤੋਂ ਲੰਮੀ ਸੇਲੀ ਟੋਪੀ ਉਤਾਰ ਕੇ ਬਾਬੇ ਗੁਰਦਿੱਤੇ ਜੀ ਦੇ ਸਿਰ ਤੇ ਧਰ ਦਿੱਤੀ। ਉਸ ਨੂੰ ਆਪਣੀ ਗੱਦੀ ਤੇ ਥਾਪ ਦਿੱਤਾ ਤੇ ਉਨ੍ਹਾਂ ਦਾ ਵੱਡਾ ਪਰਤਾਪ ਵਧਾ ਦਿੱਤਾ॥ ੪੩॥

ਸ੍ਰੀ ਬਾਬਾ ਗੁਰਦਿੱਤਾ ਫੇਰ। ਸਰਬ ਰੀਤਿ ਤੇ ਭਏ ਬਡੇਰ।
ਇਨ ਕੇ ਸਿਖ ਭੇ ਚਾਰ ਅਗਾਰੀ। ਜਿਨਹੁ ਬੈਠਿ ਕੀਨਸਿ ਤਪ ਭਾਰੀ ॥੪੪॥

ਸ੍ਰੀ ਬਾਬਾ ਗੁਰਦਿੱਤਾ ਜੀ ਫਿਰ ਸਭ ਢੰਗ ਨਾਲ ਵੱਡੇ ਹੋ ਗਏ। ਇਨ੍ਹਾਂ ਦੇ ਅੱਗੇ ਚਾਰ ਸਿੱਖ ਹੋਏ, ਜਿਨ੍ਹਾਂ ਨੇ ਬੈਠ ਕੇ ਭਾਰੀ ਤੱਪ ਕੀਤਾ॥ ੪੪॥

ਦੋਹਰਾ- ਬਾਲੂ ਹਸਨਾ, ਫੂਲ ਪੁਨਿ, ਗੋਂਦਾ ਅਰੁ ਅਲਮਸਤ।
ਸੁੱਖ ਉਦਾਸੀ ਇਹ ਭਏ ਬਹੁਰੋ ਸਾਧ ਸਮਸਤ॥ ੪੫॥

ਇਨ੍ਹਾਂ ਚਾਰ ਸਿੱਖਾਂ ਦੇ ਨਾਂ ਸਨ: ਬਾਲੂ ਹਸਨਾ, ਫੂਲ, ਗੋਂਦਾ ਅਤੇ ਅਲਮਸਤ। ਬਾਅਦ ਵਿਚ ਇਹ ਸਾਰੇ ਉਦਾਸੀ ਪੰਥ ਦੇ ਮੁਖੀਏ ਬਣੇ॥ ੪੫॥

ਚੌਪਈ-ਤਿਨ ਤੇ ਬਿਦਤਜੋ ਪੰਥ ਉਦਾਸੀ। ਲਾਖਹੁੰ ਭਏ ਕਰਹਿੰ ਤਪ ਰਾਸੀ।
ਸ੍ਰੀ ਨਾਨਕ ਕੇ ਅਸ ਜੁਗ ਨੰਦਨ। ਕਵਿ ਸੰਤੋਖ ਸਿੰਘ ਠਾਨਤਿ ਬੰਦਨ ॥੪੬॥

ਇਨ੍ਹਾਂ ਤੋਂ ਉਦਾਸੀ ਪੰਥ ਪ੍ਰਗਟ ਹੋਇਆ, ਜਿਨ੍ਹਾਂ ਦੇ ਅੱਗੇ ਲੱਖਾਂ ਚੇਲੇ ਹੋਏ, ਜਿਨ੍ਹਾਂ ਨੇ ਬਹੁਤ ਤਪ ਕੀਤੇ। ਗੁਰੂ ਨਾਨਕ ਦੇਵ ਜੀ ਦੇ ਇਸ ਤਰ੍ਹਾਂ ਦੇ ਦੋ ਪੁੱਤਰ ਹੋਏ ਹਨ। ਕਵੀ ਸੰਤੋਖ ਸਿਘ ਉਨ੍ਹਾਂ ਨੂੰ ਬੰਦਨਾ ਕਰਦੇ ਹਨ॥ ੪੬॥

*ਪਹਿਲੀ ਰਾਸ ਦਾ ਛੇਵਾਂ ਅਧਿਆਇ ਸਮਾਪਤ ਹੋਇਆ॥ ੬॥*



# ਅਧਿਆਇ ਸੱਤਵਾਂ

## ਗੁਰ-ਪਰਨਾਲੀ

ਦੋਹਰਾ-ਪੰਦ੍ਰਹਿ ਸਤ ਖਟ ਬੀਸ ਸੈਂ ਜਨਮ ਗੁਰੂ ਮਹਾਰਾਜ।
ਸੱਤ੍ਰਹ ਸੰਮਤਿ ਛਿਤਿ ਰਹੇ ਅਨਿਕ ਗਰੀਬ ਨਿਵਾਜ॥੧॥

ਸੰਮਤ ਪੰਦਰਾਂ ਸੌ ਛੱਬੀ ਬਿਕਰਮੀ ਵਿਚ ਗੁਰੂ ਨਾਨਕ ਦੇਵ ਜੀ ਦਾ ਜਨਮ ਹੋਇਆ। ਗਰੀਬ ਨਿਵਾਜ ਪ੍ਰਭੂ ਜੀ ਸੱਤਰ ਸਾਲ ਇਸ ਧਰਤੀ 'ਤੇ ਰਹੇ॥ ੧॥

ਚੌਪਈ-ਘੋਰ ਘਾਮ ਭਵ ਜੀਵ ਦੁਖਾਰੇ। ਸ਼ਸ਼ਿ ਸਮ ਉੱਦਜਤਿ ਕਰੇ ਸੁਖਾਰੇ।
ਕੋਇ ਨ ਜਿਨਕੇ ਅਰਜੋ ਅਗਾਰੀ। ਭਏ ਨੰਮ੍ਰਿ ਅਜ਼ਮਤਿ ਧਰਿ ਭਾਰੀ॥੨॥

ਭਿਆਨਕ ਤ੍ਰਿਸ਼ਨਾ ਰੂਪੀ ਤਪਸ਼ ਨਾਲ ਸੰਸਾਰ ਦੇ ਜੀਵ ਬਹੁਤ ਦੁਖੀ ਸਨ। ਗੁਰੂ ਜੀ ਨੇ ਚੰਦਰਮਾ ਵਾਂਗੂੰ ਪ੍ਰਗਟ ਹੋ ਕੇ ਸਭ ਨੂੰ ਸੁਖੀ ਕੀਤਾ। ਉਨ੍ਹਾਂ ਦੇ ਅੱਗੇ ਕੋਈ ਨਾ ਅੜਿਆ। ਸਾਰੇ ਹੀ ਭਾਰੀ ਅਜ਼ਮਤ ਧਾਰਨ ਕਰਕੇ ਸਨਿੰਮਰ ਹੋ ਗਏ॥ ੨॥

ਜਿਤਕ ਸ਼ਕਤਿ ਜੁਤਿ ਭੇ ਸਭਿ ਤਾਰੇ। ਰਵਿ ਸਮ ਉਦੈ ਛਪੇ ਤਬਿ ਸਾਰੇ।
ਪੰਦ੍ਰਹ ਸਤ ਛਿਆਨਵੇਂ ਮਾਂਹੂ। ਮਾਸ ਅਸੌਜ ਸਰਦ ਰੁਤਿ ਤਾਂਹੂ॥੩॥

ਜਿਵੇਂ ਸਭ ਤਾਰਿਆਂ ਵਿਚ ਸ਼ਕਤੀ ਹੈ, ਪਰ ਸੂਰਜ ਦੇ ਚੜ੍ਹਨ ਨਾਲ ਸਾਰੇ ਛੁਪ ਜਾਂਦੇ ਹਨ। ਸੰਮਤ ਪੰਦਰਾਂ ਸੌ ਛਿਆਨਵੇਂ ਵਿਚ ਸਰਦ ਰੁਤ ਦਾ ਅਸੂ ਮਹੀਨਾ ਸੀ॥ ੩॥

ਕ੍ਰਿਸ਼ਨਾ ਦਸਮੀ ਪਿਤਰਨ ਦਿਨ ਕੀ। ਪ੍ਰਭੁ ਬਿਕੁੰਠ ਗਏ ਸਹਿ ਤਨ ਕੀ।
ਐਰਾਵਤੀ ਕੂਲ ਅਭਿਰਾਮ। ਤਹਿੰ ਕਰਤਾਰ ਪੁਰਾ ਕਿਯ ਗ੍ਰਾਮ॥੪॥

ਹਨੇਰੇ ਪੱਖ ਦੀ ਦਸਵੀਂ ਵਾਲਾ ਦਿਨ ਸੀ, ਉਸ ਦਿਨ ਪ੍ਰਭੂ ਨਾਨਕ ਦੇਵ ਜੀ ਬੈਕੁੰਠਾਂ ਨੂੰ ਚਲੇ ਗਏ। ਰਾਵੀ ਦੇ ਸੁੰਦਰ ਕਿਨਾਰੇ ਤੇ ਕਰਤਾਰਪੁਰ ਨਾਮੀ ਪਿੰਡ ਵਸਾਇਆ॥ ੪॥

ਗੁਰੂ ਬਸਤ੍ਰ ਕੋ ਲੇ ਸਰਕਾਰ॥ ਨਾਮ ਦੇਹੁਰਾ ਬਿਦਤਿ ਉਦਾਰ।
ਤਿਸ ਗਾਦੀ ਗੁਰ ਅੰਗਦ ਬੈਸੇ। ਪੋਸ਼ਸ਼ ਅਪਰ ਪਹਿਰ ਨ੍ਰਿਪ ਜੈਸੇ॥੫॥

ਗੁਰੂ ਜੀ ਦੇ ਵਸਤਰਾਂ ਦਾ ਸਸਕਾਰ ਕਰਕੇ, ਉਨ੍ਹਾਂ ਦੇ ਨਾਂ ਉਤੇ ਵੱਡਾ ਸ੍ਰੇਸ਼ਟ ਦੇਹੁਰਾ ਪ੍ਰਗਟ ਹੈ। ਉਨ੍ਹਾਂ ਦੀ ਗੱਦੀ ਉਤੇ ਗੁਰੂ ਅੰਗਦ ਦੇਵ ਜੀ ਬੈਠੇ। ਜਿਵੇਂ ਕਿਸੇ ਰਾਜੇ ਨੇ ਹੋਰ ਕਪੜੇ ਪਹਿਨ ਲਏ ਹੋਣ॥ ੫॥

ਤੇਹਣ ਕੁਲ ਮਹਿਂ ਫੇਰੂ ਨਾਮ। ਪੁੰਨਜਾਤਮ ਸੁਸ਼ੀਲ ਸੁਚਧਾਮ।
ਸਾਧ੍ਵੀ ਦਯਾ ਕੌਰ ਬਰ ਦਾਰਾ। ਜਿਨਕੇ ਸੁਕ੍ਰਿਤ ਕੋ ਨਹਿਂ ਪਾਰਾ॥੬॥

ਤ੍ਰੇਹਣ ਕੁਲ ਵਿਚ ਇਕ ਫੇਰੂ ਨਾਮੀ ਵਿਅਕਤੀ ਸੀ। ਪਵਿੱਤਰ ਆਤਮਾ ਵਾਲੇ ਬੜੇ ਸੁਸ਼ੀਲ ਤੇ ਪਵਿੱਤਰਤਾ ਦਾ ਘਰ ਸਨ। ਪਤੀਬ੍ਰਤਾ ਦਇਆ ਕੌਰ ਉਨ੍ਹਾਂ ਦੀ ਸ੍ਰੇਸ਼ਟ ਇਸਤਰੀ ਸੀ। ਜਿਨ੍ਹਾਂ ਦੀ ਸ੍ਰੇਸ਼ਟ ਕ੍ਰਿਤ ਅਤੇ ਪੁੰਨਾਂ ਦਾ ਪਾਰਾਵਾਰ ਨਹੀਂ ਸੀ॥ ੬॥

ਗ੍ਰਾਮ ਹਰੀ ਕੇ ਧਾਮ ਬਸੰਤੇ। ਨਿਸਿ ਬਾਸੁਰ ਹਰਿ ਹਰਿ ਸਿਮਰੰਤੇ।
ਸ਼੍ਰੀ ਗੁਰ ਅੰਗਦ ਜਨਮੇ ਜਿਨਕੇ। ਕਹਿੰ ਲੌ ਕਹੌਂ ਮਹਾਤਮ ਤਿਨ ਕੇ॥੭॥

ਉਹ ਹਰੀ ਕੇ ਪਤਨ ਨਾਮੀਂ ਪਿੰਡ ਵਿਚ ਵੱਸਦੇ ਸਨ। ਦਿਨ ਰਾਤ ਹਰੀ ਦੇ ਨਾਮ ਦਾ ਸਿਮਰਨ ਕਰਦੇ ਸਨ। ਗੁਰੂ ਅੰਗਦ ਦੇਵ ਜੀ ਨੇ ਉਨ੍ਹਾਂ ਦੇ ਘਰ ਵਿਚ ਜਨਮ ਲਿਆ। ਮੈਂ ਉਨ੍ਹਾਂ ਦਾ ਮਹਾਤਮ ਕਹਿੰਦਾ ਹਾਂ॥ ੭॥

ਜਨਮ ਹਰੀ ਕੇ ਗ੍ਰਾਮ ਭਯੋ ਹੈ। ਆਨ ਥਾਨ ਪੁਨ ਬਸਨ ਕਿਯੋ ਹੈ॥
ਪੰਦ੍ਰਹਿ ਸਤ ਸਤਾਹਠਾ ਸੰਮਤ। ਫੇਰੂ ਸੁਤ ਜਨਮਜੋ ਗੁਰੁ ਸੰਮਤ॥ ੮॥

ਹਰੀ ਕੇ ਪਤਨ ਨਾਮੀਂ ਪਿੰਡ ਵਿਚ ਜਨਮ ਹੋਇਆ ਹੈ, ਫਿਰ ਕਿਸੇ ਹੋਰ ਥਾਂ ਜਾ ਕੇ ਵੱਸ ਗਏ ਸਨ। ਸੰਮਤ ਪੰਦਰਾਂ ਸੌ ਸਤਾਹਠ ਬਿਕ੍ਰਮੀ ਵਿਚ ਬਾਬਾ ਫੇਰੂ ਸ਼ਾਹ ਦੇ ਘਰ ਇਕ ਗੁਰੂ ਸਮਾਨ ਪੁੱਤਰ ਨੇ ਜਨਮ ਲਿਆ॥ ੮॥

ਪਹੁੰਚੇ ਸ੍ਰੀ ਨਾਨਕ ਕੀ ਸ਼ਰਨੀ। ਸੇਵਾ ਬਿਖੇ ਨੀਕ ਕਰਿ ਕਰਨੀ।
'ਜਉ ਤਉ ਪ੍ਰੇਮ ਖੇਲਣ ਕਾ ਚਾਉ। ਸਿਰੁ ਧਰਿ ਤਲੀ ਗਲੀ ਮੇਰੀ ਆਉ' ॥੯॥

ਵੱਡੇ ਹੋ ਕੇ ਫੇਰੂ ਸ਼ਾਹ ਦੇ ਪੁੱਤਰ ਭਾਈ ਲਹਿਣਾ ਜੀ ਗੁਰੂ ਨਾਨਕ ਦੇਵ ਜੀ ਦੀ ਸ਼ਰਨ ਵਿਚ ਚਲੇ ਗਏ, ਬੜੇ ਪ੍ਰੇਮ ਅਤੇ ਚਾਅ ਨਾਲ ਗੁਰੂ ਜੀ ਦੀ ਸੇਵਾ ਕੀਤੀ। ਜਿਵੇਂ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ, "ਜੇ ਤੈਨੂੰ ਪਿਆਰ ਦੀ ਖੇਡ ਖੇਡਣ ਦੀ ਰੀਝ ਹੈ ਤਾਂ ਆਪਣੇ ਹੱਥ ਦੀ ਹਥੇਲੀ ਉੱਤੇ ਆਪਣਾ ਸੀਸ ਰੱਖ ਕੇ ਤੂੰ ਮੇਰੀ ਗਲੀ ਵਿਚ ਆ ਜਾਉ" ॥ ੯॥

ਇਮ ਕਹਿਬੋ ਜਿਨਿ ਸਫਲ ਕਿਯੋ ਹੈ। ਅਤਿ ਰਿਝਾਇ ਸ੍ਰੀ ਗੁਰੂ ਲਿਯੋ ਹੈ।
ਜਿਨਹੁਂ ਨ ਅਜ਼ਮਤ ਕਹੂੰ ਜਨਾਈ। ਅਜਰ ਜਰਨ ਪ੍ਰਿਤ ਛਿਤਿ ਸਮਤਾਈ॥੧੦॥

ਇਸ ਫ਼ੁਰਮਾਨ ਨੂੰ ਸ੍ਰੀ ਅੰਗਦ ਦੇਵ ਜੀ ਨੇ ਸਫਲ ਕੀਤਾ ਹੈ, ਉਨ੍ਹਾਂ ਗੁਰੂ ਜੀ ਨੂੰ ਅਤਿ ਪ੍ਰਸੰਨ ਕਰ ਲਿਆ। ਜਿਸ ਗੁਰੂ ਅੰਗਦ ਦੇਵ ਜੀ ਨੇ ਆਪਣੀ ਕਰਾਮਾਤ ਕਿਸੇ ਨੂੰ ਵੀ ਨਾ ਵਿਖਾਈ, ਨਾ ਜਰੇ ਜਾਣ ਨੂੰ ਵੀ ਜਰਨ ਵਾਲੇ ਸਨ ਅਤੇ ਧਰਤੀ ਸਮਾਨ ਧੀਰਜਵਾਨ ਸਨ॥ ੧੦॥

ਜਿਨਕੇ ਗੁਨ ਕਹੁ ਬਰਨੈ ਕੌਨ। ਬਾਨੀ ਸ਼ੇਸ਼ ਦੇਖ ਰਹਿਂ ਮੌਨ।
ਖੀਵੀ ਸਤੀ ਭਾਰਜਾ ਹੋਈ। ਭਏ ਆਤਮਜ ਤਿਸਤੇ ਦੋਈ॥ ੧੧॥

ਉਨ੍ਹਾਂ ਦੇ ਗੁਣਾਂ ਦਾ ਕੌਣ ਵਰਣਨ ਕਰ ਸਕਦਾ ਹੈ? ਸਰਸਵਤੀ ਅਤੇ ਸ਼ੇਸ਼ਨਾਗ ਵੇਖ ਕੇ ਚੁੱਪ ਰਹਿ ਜਾਂਦੇ ਸਨ। ਸਤਵੰਤੀ ਬੀਬੀ ਖੀਵੀ ਗੁਰੂ ਅੰਗਦ ਦੇਵ ਦੀ ਇਸਤਰੀ ਸੀ। ਉਸ ਤੋਂ ਦੋ ਪੁੱਤਰ ਪੈਦਾ ਹੋਏ॥ ੧੧॥

ਨਾਮ ਦਾਸੁ, ਅਰੁ ਦਾਤਾ ਦੂਵਾ। ਜਿਨ ਕੇ ਰਿਦੈ ਗਿਜਾਨ ਦ੍ਰਿਢ ਹੂਵਾ।
ਦ੍ਵਾਦਸ਼ ਬਰਖ ਟਿਕੇ ਗੁਰ ਗਾਦੀ। ਖਸ਼ਟ ਮਾਸ ਨੌ ਦਿਨ ਅਹਿਲਾਦੀ॥੧੨॥

ਇਕ ਦਾ ਨਾਂ ਦਾਸੂ ਅਤੇ ਦੂਸਰੇ ਦਾ ਨਾਂ ਦਾਤੂ ਸੀ, ਉਨ੍ਹਾਂ ਦੇ ਹਿਰਦਿਆ ਵਿਚ ਦ੍ਰਿੜ੍ਹ ਗਿਆਨ ਸੀ। ਗੁਰੂ ਅੰਗਦ ਦੇਵ ਜੀ ਬਾਰਾਂ ਸਾਲ ਛੇ ਮਹੀਨੇ ਅਤੇ ਨੌ ਦਿਨ ਗੁਰਗੱਦੀ ਤੇ ਬਿਰਾਜਮਾਨ ਰਹੇ॥ ੧੨॥

ਸੋਲਹਿ ਸਤ ਨੌਂ ਸੰਮਤ ਔਰ। ਚੌਥ ਚੇਤ ਸੁਦਿ ਨਰ ਸਿਰਮੌਰ।
ਤਨ ਕਉ ਤਜਿ ਬੈਕੁੰਠ ਸਿਧਾਰੇ। ਸ੍ਰੀ ਗੁਰ ਅਮਰ ਤਖਤ ਬੈਠਾਰੇ॥੧੩॥

ਸੋਲਾਂ ਸੌ ਨੌਂ ਬਿਕਰਮੀ ਸੰਮਤ ਨੂੰ ਚੇਤ ਸੁਦੀ ਚੌਥ ਨੂੰ ਸ਼੍ਰੋਮਣੀ ਗੁਰੂ ਜੀ ਆਪਣਾ ਸਰੀਰ ਛੱਡ ਕੇ ਬੈਕੁੰਠ ਸਿਧਾਰ ਗਏ ਅਤੇ ਸ੍ਰੀ ਗੁਰੂ ਅਮਰਦਾਸ ਜੀ ਤਖਤ 'ਤੇ ਬੈਠ ਗਏ॥ ੧੩॥

ਦੋਹਰਾ-ਗ੍ਰਾਮ ਖਡੂਰ ਕੁਵਿੰਦ ਘਰ ਤਹਿਂ ਸਿਸਕਾਰੀ ਦੇਹਿ।
ਅਬ ਲੌ ਖਰਜੋ ਕਰੀਰ ਤਰੁ ਕਿਲਕ ਲਗਜੋ ਪਗ ਜੇਹ॥ ੧੪॥

ਖਡੂਰ ਪਿੰਡ ਵਿਚ ਜੁਲਾਹੇ ਦੇ ਘਰ ਦੇ ਨੇੜੇ ਗੁਰੂ ਜੀ ਦਾ ਦਾਹ ਸਸਕਾਰ ਕੀਤਾ ਗਿਆ। ਕਰੀਰ ਦਾ ਜਿਹੜਾ ਕਿੱਲਾ ਗੁਰੂ ਅਮਰਦਾਸ ਜੀ ਦੇ ਪੈਰ ਨੂੰ ਵੱਜਾ ਸੀ, ਉਹ ਹੁਣ ਤਕ ਕਰੀਰ ਦੇ ਰੁੱਖ ਦੇ ਰੂਪ ਵਿਚ ਖੜਾ ਹੈ॥ ੧੪॥

ਚੌਪਈ-ਬਾਸਰਕੇ ਇਕ ਗ੍ਰਾਮ ਸੁ ਨਾਮੂ॥ 'ਤੇਜੋ ਮੱਲ' ਬਸਹਿ ਕਰਿ ਧਾਮੂ।
ਰੂਪਕੌਰ ਦਾਰਾ ਤਿਸ ਕੇਰੀ। ਤਪਸਾ ਕੀਨਸਿ ਜਿਨਹੁਂ ਬਡੇਰੀ॥ ੧੫ ॥

ਇਕ ਪਿੰਡ ਜਿਸ ਦਾ ਨਾਮ ਬਾਸਰਕੇ ਹੈ, ਉਸ ਪਿੰਡ ਵਿਚ ਇਕ ਘਰ ਵਿਚ 'ਤੇਜ ਭਾਨ' ਖੱਤਰੀ ਰਹਿੰਦੇ ਸਨ। ਉਨ੍ਹਾਂ ਦੀ ਪਤਨੀ ਦਾ ਨਾਂ ਰੂਪ ਕੌਰ ਸੀ, ਜਿਸ ਨੇ ਬਹੁਤ ਵੱਡੀ ਤਪੱਸਿਆ ਕੀਤੀ ਸੀ॥ ੧੫॥

ਜਿਸ ਕੋ ਫਲ ਬਿਦਤਜੋ ਅਸ ਆਇ। ਜਨਮਜੋ ਸੁਤ ਸ਼ੁਭ ਗੁਨ ਸਮੁਦਾਇ।
ਸ੍ਰੀ ਗੁਰ ਅਮਰਦਾਸ ਬਰ ਨਾਮੂ। ਬ੍ਰਹਮਗਜਾਨ ਨਿਸ਼ਚਲ ਕੇ ਧਾਮੂ॥੧੬॥

ਜਿਸ ਦੇ ਸਰੂਪ ਐਸਾ ਫਲ ਪ੍ਰਗਟ ਹੋਇਆ ਕਿ ਸਭ ਗੁਣਾਂ ਦੇ ਖਜ਼ਾਨੇ ਰੂਪੀ ਪੁੱਤਰ ਨੇ ਜਨਮ ਲਿਆ। ਸ੍ਰੀ ਗੁਰੂ ਅਮਰਦਾਸ ਉਨ੍ਹਾਂ ਦਾ ਸ੍ਰੇਸ਼ਟ ਨਾਂ ਹੈ, ਜਿਹੜੇ ਨਿਸ਼ਚਲ ਬ੍ਰਹਮ-ਗਿਆਨ ਦੇ ਘਰ ਹਨ॥ ੧੬॥

ਗੁਰ ਅੰਗਦ ਸੇਵੇ ਇਸ ਰੀਤਿ। ਸੁਨ ਰੁਮੰਚ ਹੁਇ ਬਿਸਮਤਿ ਚੀਤ।
ਜਬਹਿ ਬਹੱਤ੍ਰ ਬਰਖ ਬਯ ਭਈ। ਤਬਹਿ ਆਇ ਗੁਰ ਸੇਵਾ ਲਈ॥੧੭॥

ਉਹ ਗੁਰੂ ਅੰਗਦ ਦੇਵ ਜੀ ਦੀ ਇਸ ਢੰਗ ਨਾਲ ਸੇਵਾ ਕਰਦੇ ਸਨ ਜਿਸ ਨੂੰ ਸੁਣ ਕੇ ਚਿਤ ਹੈਰਾਨ ਰਹਿ ਜਾਂਦਾ ਹੈ। ਜਦ ਬਹੱਤਰ ਸਾਲ ਦੀ ਉਮਰ ਹੋਈ, ਤਦ ਆ ਕੇ ਗੁਰ ਸੇਵਾ ਸੰਭਾਲ ਲਈ॥ ੧੭॥

ਦ੍ਵਾਦਸ਼ ਸੰਮਤ ਕਰਿ ਸਸੂਖਾ। ਮੁਰਜੋ ਨ ਮਨ ਕਬਿ, ਰਹਜੋ ਅਦੂਖਾ।
ਬੈਸ ਚੁਰਾਸੀ ਸੰਮਤ ਜਬੈਂ। ਤਖਤ ਜਗਤ ਗੁਰਤਾ ਟਿਕ ਤਬੈ॥ ੧੮॥

ਬਾਰਾਂ ਸਾਲ ਸੇਵਾ ਕਰਕੇ ਮਨ ਕਦੇ ਵੀ ਨਾ ਮੁੜਿਆ। ਕਿਸੇ ਦੁੱਖ ਤੋਂ ਬਗੈਰ ਨਿਰਵਿਘਨ ਸੇਵਾ ਵਿਚ ਲੱਗੇ ਰਹੇ। ਜਦ ਚੁਰਾਸੀ ਸਾਲ ਦੀ ਉਮਰ ਹੋਈ ਤਾਂ ਜਗਤ ਦੀ ਗੁਰਤਾ ਦੇ ਤਖਤ ਤੇ ਬੈਠ ਗਏ॥ ੧੮॥

ਕਰਜੋ ਪ੍ਰਕਾਸ਼ਨ ਅਪਨੋ ਆਪਿ। ਕਹੀ ਪੈਜ ਅਪਨੀ ਕਹੁ ਥਾਪਿ।
ਜਬ ਲਗਿ ਜਗ ਹਮਰੋ ਤਨ ਰਹੈ। ਸੁਤ ਮ੍ਰਿਤੁ ਮਾਤ ਪਿਤਾ ਨਹਿਂ ਲਹੈਂ'॥੧੯॥

ਫਿਰ ਆਪਣੇ ਆਪ ਨੂੰ ਪ੍ਰਕਾਸ਼ਮਾਨ ਕੀਤਾ। ਗੋਇੰਦਵਾਲ ਵਿਚ ਆਪਣੇ ਆਪ ਨੂੰ ਸਥਾਪਤ ਕਰਕੇ ਕਿਹਾ, "ਜਦ ਤਕ ਜੱਗ ਵਿਚ ਮੇਰਾ ਤਨ ਰਹੇਗਾ, ਕੋਈ ਵੀ ਮਾਤਾ-ਪਿਤਾ ਆਪਣੇ ਪੁੱਤਰ ਦੀ ਮੌਤ ਨਹੀਂ ਵੇਖਣਗੇ"॥ ੧੯॥

ਦ੍ਵੈ ਬਿੰਸਤ ਦਿੱਲੀ ਉਮਰਾਵ। ਤਿਤੇ ਸਿੱਖ ਮੰਜੀ ਸੁ ਥਿਠਾਵ।
ਕੌਨ ਕੌਨ ਗੁਨ ਤਿਨ ਕੇ ਭਨੀਅਹਿ। ਜਲ ਤਰੰਗ ਰਜ ਕਨ ਸਮ ਗਨੀਅਹਿ॥੨੦॥

ਦਿੱਲੀ ਦੇ ਬਾਦਸ਼ਾਹ ਦੇ ਬਾਈ ਸੂਬੇ ਸਨ, ਆਪ ਨੇ ਵੀ ਸਿੱਖੀ ਦੇ ਪਰਚਾਰ ਲਈ ਬਾਈ ਮੰਜੀਆਂ ਸਥਾਪਤ ਕੀਤੀਆਂ। ਉਨ੍ਹਾਂ ਦੇ ਕਿਹੜੇ-ਕਿਹੜੇ ਗੁਣ ਬਿਆਨ ਕਰਾਂ, ਉਨ੍ਹਾਂ ਨੂੰ ਤਾਂ ਜਲ ਦੇ ਭਰੇ ਬੱਦਲਾਂ ਸਮਾਨ ਜਾਣੀਏ॥ ੨੦॥

ਰਾਮੋ ਨਾਮ ਭਾਰਜਾ ਅਹੈ। ਜਿਸ ਉਰ ਪਤਿਬ੍ਰਤਿ ਬਾਸਾ ਲਹੈ।
ਦ੍ਵੈ ਸੁਤ ਜਿਸਤੇ ਜਨਮਤਿ ਭਏ। ਮੋਹਨ ਨਾਮ ਮੋਹਰੀ ਥਏ॥ ੨੧॥

ਉਨ੍ਹਾਂ ਦੀ ਇਸਤਰੀ ਦਾ ਨਾਂ ਰਾਮੋ ਹੈ, ਜਿਸ ਦੇ ਹਿਰਦੇ ਅੰਦਰ ਪਤੀਬ੍ਰਤਾ ਦਾ ਵਾਸਾ ਹੈ। ਉਸ ਤੋਂ ਦੋ ਪੁੱਤਰਾਂ ਨੇ ਜਨਮ ਲਿਆ ਹੈ। ਇਕ ਦਾ ਨਾਮ ਮੋਹਨ ਹੈ ਅਤੇ ਦੂਸਰੇ ਨੂੰ ਮੋਹਰੀ ਕਹਿੰਦੇ ਹਨ॥ ੨੧॥

ਉਪਜੀ ਸੁਤਾ ਨਾਮ ਜਿਸ ਭਾਨੀ। ਅਪਰ ਨ ਪਿਖੀਅਹਿ ਜਾਂਹਿ ਸਮਾਨੀ।
ਅੱਪ੍ਰਮਾਨ ਬਰ ਭਾਗ ਮਹਾਨਾ। ਜਿਸ ਕੋ ਪਿਤਾ ਗੁਰੂ ਜਗ ਮਾਨਾ॥੨੨॥

ਇਕ ਪੁਤਰੀ ਨੇ ਜਨਮ ਲਿਆ ਹੈ, ਜਿਸ ਦਾ ਨਾਂ ਬੀਬੀ ਭਾਨੀ ਹੈ, ਉਸ ਦੇ ਸਮਾਨ ਹੋਰ ਕੋਈ ਵੇਖਣ ਵਿਚ ਨਹੀਂ ਆਉਂਦੀ। ਵੱਡੇ ਭਾਗਾਂ ਵਾਲੀ ਸ੍ਰੇਸ਼ਟ ਅਤੇ ਮਹਾਨ ਹੈ। ਜਿਸ ਦੇ ਪਿਤਾ ਨੂੰ ਜੱਗ ਨੇ ਗੁਰੂ ਮੰਨਿਆ ਹੈ॥ ੨੨॥

ਪੁਨਿ ਭਰਤਾ ਨੇ ਗੁਰਤਾ ਪਾਈ। ਜਿਨਹੁ ਉਧਾਰੇ ਨਰ ਸਮੁਦਾਈ।
ਪੁਨਹ ਜਗਤ ਕੋ ਗੁਰ ਸੁਤ ਭਯੋ। ਸੁਜਸੁ ਪ੍ਰਕਾਸ਼ ਦਸਹੁਂ ਦਿਸ਼ ਕਯੋ॥੨੩॥

ਫਿਰ ਬੀਬੀ ਭਾਨੀ ਦੇ ਪਤੀ ਨੇ ਗੁਰ-ਗੱਦੀ ਪ੍ਰਾਪਤ ਕੀਤੀ। ਜਿਨ੍ਹਾਂ ਨੇ ਬਹੁਤ ਮਨੁੱਖਾਂ ਦਾ ਉਧਾਰ ਕੀਤਾ। ਫਿਰ ਉਨ੍ਹਾਂ ਦਾ ਪੁੱਤਰ ਜਗਤ ਦਾ ਗੁਰੂ ਬਣਿਆ। ਉਸ ਦੇ ਸ੍ਰੇਸ਼ਟ ਜਸ ਦਾ ਪ੍ਰਕਾਸ਼ ਦਸਾਂ ਦਿਸ਼ਾਵਾਂ ਵਿਚ ਹੋਇਆ॥ ੨੩॥

ਯਾਂਤੇ ਬਹੁ ਬਡਭਾਗਾ ਭਾਨੀ। ਜਹਿਂ ਕਹਿਂ ਪ੍ਰਗਟ ਨਾਮ ਜਗ ਜਾਨੀਂ।
ਸ੍ਰੀ ਗੁਰ ਅਮਰ ਪੁੱਤ੍ਰ ਬਡ ਮੋਹਨ। ਦੇਵ ਬਧੂ ਜਿਸੁ ਕਰਹਿਂ ਨ ਮੋਹਨ॥੨੪॥

ਇਸ ਲਈ ਬੀਬੀ ਭਾਨੀ ਵੱਡੇ ਭਾਗਾਂ ਵਾਲੀ ਹੈ, ਜਿਥੇ-ਕਿਥੇ ਜੱਗ ਵਿਚ ਉਸ ਦਾ ਨਾਮ ਪ੍ਰਗਟ ਹੋਇਆ। ਸ੍ਰੀ ਗੁਰੂ ਅਮਰਦਾਸ ਦੇ ਵੱਡੇ ਪੁੱਤਰ ਦਾ ਨਾਂ ਮੋਹਨ ਸੀ, ਸਵਰਗ ਦੀਆਂ ਅਪੱਛਰਾਵਾਂ ਵੀ ਜਿਸ ਨੂੰ ਮੋਹ ਨਹੀਂ ਸੀ ਸਕਦੀਆਂ॥ ੨੪॥

ਸਿਰ ਤੇ ਨਗਨ ਰਹੈ ਉਨਮੱਤਜ। ਰਿਦੇ ਗਯਾਨ ਦਿਢ ਚੇਤਨ ਸੱਤਜ।
ਕਬਿ ਜੁਗ ਹਾਥਨ ਕਰਹਿ ਅਹਾਰੇ। ਰਹੈ ਇਕਾਂਤ ਏਕ ਚੌਬਾਰੇ॥ ੨੫॥

ਸਿਰ ਤੋਂ ਨੰਗਾ, ਮਸਤ ਰਹਿੰਦਾ ਸੀ। ਸੱਚ ਦੀ ਚੇਤਨਾ ਕਰਕੇ ਹਿਰਦੇ ਵਿਚ ਦ੍ਰਿੜ੍ਹ ਗਿਆਨ ਸੁਸ਼ੋਭਿਤ ਸੀ। ਕਦੀ ਦੋਹੀਂ ਹੱਥੀ ਭੋਜਨ ਖਾਂਦਾ ਸੀ। ਇਕ ਚੋਬਾਰੇ ਵਿਚ ਸਦਾ ਇਕਾਂਤ ਵਿਚ ਰਹਿੰਦਾ ਸੀ॥ ੨੫॥

ਨੰਮ੍ਰਿ ਭਯੋ ਨਹਿਂ ਕਿਸਹਿ ਅਗਾਰੀ। ਅਹੰਬ੍ਰਹਮ ਉਰ ਮਹਿਂ ਦਿਢ ਭਾਰੀ।
ਅਨੁਜ ਮੋਹਰੀ ਸੁਮਤਿ ਮਹਾਨੇ। ਪਿਤਾ ਬਾਕ ਸਾਦਰ ਜਿਨ ਮਾਨੇ॥ ੨੬॥

ਕਿਸੇ ਦੇ ਅੱਗੇ ਨਿਵਿਆ ਨਹੀਂ ਸੀ, ਹਿਰਦੇ ਵਿਚ ਵੱਡਾ ਭਾਰੀ ਹੰਕਾਰ ਧਾਰਨ ਕੀਤਾ ਸੀ। ਦੂਸਰਾ ਪੁੱਤਰ ਮੋਹਰੀ ਸ੍ਰੇਸ਼ਟ ਮੱਤ ਵਾਲਾ ਸੀ। ਪਿਤਾ ਜੀ ਦੇ ਹੁਕਮ ਨੂੰ ਜਿਹੜਾ ਆਦਰ ਸਹਿਤ ਮੰਨਦਾ ਸੀ॥ ੨੬॥

*ਦੋਹਰਾ*- ਜਗ ਸਾਗਰ ਕੌ ਤਾਰਬੇ ਸਗਰੀ ਸੰਗਤਿ ਪਾਰ।
ਭਯੋ ਮੋਹਿਰੀ ਮੋਹਰੀ ਠਾਨਿ ਮਹਾਂ ਉਪਕਾਰ॥ ੨੭॥

ਭਵਸਾਗਰ ਤੋਂ ਸਾਰੀ ਸੰਗਤ ਨੂੰ ਪਾਰ ਉਤਾਰਨ ਵਾਸਤੇ ਗੁਰੂ ਜੀ ਦਾ ਪੁੱਤਰ ਮੋਹਰੀ, ਸਭ ਤੋਂ ਅੱਗੇ ਸੀ। ਉਸ ਨੇ ਇਸ ਮਹਾਂ ਉਪਕਾਰ ਨੂੰ ਦਿਲ ਵਿਚ ਪੱਕਾ ਧਾਰਨ ਕੀਤਾ ਸੀ॥ ੨੭॥

*ਚੌਪਈ*-ਦ੍ਵੈ ਬਿੰਸਤ ਸੰਮਤ ਹ੍ਵੈ ਇਕਰਸ। ਪੰਚ ਮਾਸ ਅਰੁ ਦਿਵਸ ਇਕਾਦਸ਼।
ਗੁਰਤਾ ਗਾਦੀ ਕੀਨਿ ਅਬਾਦੀ। ਗਨ ਉਰ ਦਈ ਗਯਾਨ ਕੀ ਸ਼ਾਦੀ॥੨੮॥

ਬਾਈ ਸਾਲ, ਪੰਜ ਮਹੀਨੇ ਅਤੇ ਇੱਕੀ ਦਿਨ ਇਕ ਰਸ ਹੋ ਕੇ ਗੁਰਤਾ ਬੜੀ ਚੰਗੀ ਤਰ੍ਹਾਂ ਕੀਤੀ। ਸਾਰੇ ਸਿੱਖਾਂ ਦੇ ਹਿਰਦਿਆਂ ਵਿਚ ਗਿਆਨ ਦੀ ਪ੍ਰਸੰਨਤਾ ਪ੍ਰਦਾਨ ਕੀਤੀ॥ ੨੮॥

ਸੋਲਹਿ ਸਤ ਇਕਤੀਸਾ ਫੇਰ। ਭਾਦੋਂ ਸੁਦਿ ਪੂਰਨਮਾ ਹੇਰ।
ਤਨ ਕੌ ਤਜਿ ਬੈਕੁੰਠ ਸਿਧਾਰੇ। ਹਮ ਸੇ ਜਿਨ ਬਹੁ ਪਤਿਤ ਉਧਾਰੇ॥੨੯॥

ਫੇਰ ਸੋਲਾਂ ਸੌ ਇਕੱਤੀ ਵਿਚ ਭਾਦੋਂ ਸੁਦੀ ਪੂਰਨਮਾਸ਼ੀ ਨੂੰ ਆਪਣਾ ਸਰੀਰ ਛੱਡ ਕੇ ਬੈਕੁੰਠ ਚਲੇ ਗਏ। ਜਿਨ੍ਹਾਂ ਸਾਡੇ ਵਰਗੇ ਬਹੁਤ ਪਾਪੀਆਂ ਦਾ ਉਧਾਰ ਕੀਤਾ ਸੀ॥ ੨੯॥

ਇਕ ਸੌ ਖਸ਼ਟ ਬਰਖ ਬਯ ਲਹੀ। ਸੰਮਤ ਖਸ਼ਟ ਔਰ ਬੀ ਰਹੀ।

ਗੁਰਤਾ ਸਹਿਤ ਦਈ ਹਰਖਾਏ। ਸ੍ਰੀ ਗੁਰ ਰਾਮਦਾਸ ਬੈਠਾਏ॥ ੩੦॥

ਇਕ ਸੌ ਛੇ ਸਾਲ ਦੀ ਉਮਰ ਭੋਗੀ। ਛੇ ਸਾਲ ਦੀ ਹੋਰ ਵੀ ਉਮਰ ਰਹਿੰਦੀ ਸੀ। ਉਹ ਜਦ ਗੁਰੂ ਰਾਮਦਾਸ ਜੀ ਗੱਦੀ ਤੇ ਬੈਠੇ ਤਾਂ ਗੁਰ-ਗੱਦੀ ਦੇ ਸਮੇਤ ਪ੍ਰਸੰਨ ਹੋ ਕੇ ਉਨ੍ਹਾਂ ਨੂੰ ਛੇ ਸਾਲ ਦੀ ਉਮਰ ਵੀ ਦੇ ਦਿੱਤੀ॥ ੩੦॥

ਲਵਪੁਰਿ ਮਹਿਂ ਛੱਤ੍ਰੀ ਹਰਿਦਾਸ। ਮਹਾਂ ਸੁਸ਼ੀਲ ਸੁਕ੍ਰਿਤਨ ਰਾਸ।
ਖੇਮ ਕੁਇਰ ਜਿਸ ਕੇ ਘਰ ਦਾਰਾ। ਹਿਤ ਕਰਿ ਨਿਤਿ ਪਤਿਬ੍ਰਿਤ ਪ੍ਰਤਿਪਾਰਾ॥ ੩੧॥

ਲਾਹੌਰ ਵਿਚ ਹਰਿਦਾਸ ਨਾਮੀ ਖੱਤਰੀ ਰਹਿੰਦਾ ਸੀ, ਉਹ ਬੜਾ ਸੁਸ਼ੀਲ ਅਤੇ ਪੁੰਨਾਂ ਦੀ ਖਾਣ ਸੀ। ਖੇਮ ਕੌਰ ਨਾਂ ਦੀ ਉਸ ਦੇ ਘਰ ਉਸ ਦੀ ਪਤਨੀ ਸੀ। ਪ੍ਰੇਮ ਕਰਕੇ ਜਿਸ ਸਦਾ ਪਤੀਬ੍ਰਤਾ ਧਰਮ ਦੀ ਪਾਲਨਾ ਕੀਤੀ ਸੀ॥ ੩੧॥

ਤਿਨ ਤੇ ਉਤਪਤਿ ਭਏ ਸੁ ਨੰਦ। ਸ੍ਰੀ ਗੁਰ ਰਾਮਦਾਸ ਕੁਲਚੰਦ।
ਭਏ ਜੁ ਕੁਲ ਭੱਲਜਨ ਕੇ ਭੂਖਨ। ਭਾਨੀ ਤਿਨ ਕੀ ਸੁਤਾ ਅਦੂਖਨ॥ ੩੨॥

ਉਨ੍ਹਾਂ ਤੋਂ ਜਿਸ ਪੁੱਤਰ ਨੇ ਜਨਮ ਲਿਆ, ਉਹ ਕੁਲ ਦੇ ਚੰਦ ਸ੍ਰੀ ਗੁਰੂ ਰਾਮਦਾਸ ਸਨ। ਉਹ ਭਲਿਆਂ ਦੀ ਕੁਲ ਦੇ ਗਹਿਣੇ ਬਣੇ ਭਾਵ ਗੁਰੂ ਅਮਰਦਾਸ ਦੇ ਜਵਾਈ ਬਣੇ। ਗੁਰੂ ਅਮਰਦਾਸ ਜੀ ਦੀ ਪੁੱਤਰੀ ਪਵਿਤਰ ਬੀਬੀ ਭਾਨੀ ਸੀ॥ ੩੨॥

ਸੋਢੀ ਬੰਸ ਚੰਦ ਕਹੁ ਬਯਾਹੀ। ਰਹੀ ਜੁ ਬਹੁ ਪਿਤ ਕੇ ਢਿਗ ਚਾਹੀ।
ਗੋਇੰਦਵਾਲ ਪੁਰੀ ਬੱਖਯਾਤੀ। ਤਹਾਂ ਬਸਤਿ ਬੀਤੇ ਦਿਨ ਰਾਤੀ॥ ੩੩॥

ਸੋਢੀ ਬੰਸ ਦੇ ਚੰਦ ਨੂੰ ਉਹ ਵਿਆਹੀ ਗਈ। ਉਹ ਆਪਣੀ ਚਾਹਤ ਅਨੁਸਾਰ ਬਹੁਤ ਦੇਰ ਆਪਣੇ ਪਿਤਾ ਜੀ ਪਾਸ ਰਹੀ। ਗੋਇੰਦਵਾਲ ਦੀ ਨਗਰੀ ਬੜੀ ਪ੍ਰਗਟ ਹੈ। ਓਥੇ ਹੀ ਵੱਸ ਕੇ ਉਨ੍ਹਾਂ ਦਿਨ-ਰਾਤ ਬਤੀਤ ਕੀਤੇ॥ ੩੩॥

ਤੀਨ ਪੁੱਤ੍ਰ ਉਪਜੇ ਤਿਨ ਕੇਰੇ। ਸ੍ਰੀ ਅਰਜਨ, ਪ੍ਰਿਥੀਆ ਸੁ ਬਡੇਰੇ।
ਤ੍ਰਿਤਿਯੇ ਮਹਾਂਦੇਵ ਜਿਹ ਨਾਮ। ਮਹਾਂਗੰਭੀਰ ਧੀਰ ਅਭਿਰਾਮ॥ ੩੪॥

ਉਸ ਤੋਂ ਤਿੰਨ ਪੁੱਤਰ ਪੈਦਾ ਹੋਏ। ਸ੍ਰੀ ਅਰਜਨ ਦੇਵ ਤੋਂ ਪ੍ਰਿਥੀ ਚੰਦ ਵੱਡੇ ਸਨ। ਤੀਸਰੇ ਦਾ ਨਾਂ ਮਹਾਂਦੇਵ ਸੀ, ਉਹ ਮਹਾਂ ਗੰਭੀਰ ਅਤੇ ਸ੍ਰੇਸ਼ਟ ਧੀਰਜਵਾਨ ਸਨ॥ ੩੪॥

ਸ੍ਰੀ ਗੁਰ ਰਾਮਦਾਸ ਜਗ ਭਾਯੋ। ਗੁਨ ਅਨੇਕ ਜੁਤਿ ਤਖਤ ਸੁਹਾਯੋ।
ਸੰਮਤ ਖਸ਼ਟ ਇਕਾਦਸ਼ ਮਾਸ। ਦਿਵਸ ਅਸ਼ਟ ਦਸ ਸ੍ਰੀ ਸੁਖ ਰਾਸ॥ ੩੫॥

ਸ੍ਰੀ ਗੁਰੂ ਰਾਮਦਾਸ ਨੂੰ ਜਗਤ ਦੇ ਲੋਕ ਬਹੁਤ ਪਿਆਰ ਕਰਦੇ ਸਨ। ਉਨ੍ਹਾਂ ਦੇ ਅਨੇਕ ਗੁਣਾਂ ਕਾਰਨ ਤਖਤ ਦੀ ਸ਼ੋਭਾ ਬਹੁਤ ਵਧੀ। ਛੇ ਸਾਲ ਇਕ ਮਹੀਨਾ ਭਾਦੋਂ ਸੁਦੀ ਤੀਜ ਵਾਲੇ ਦਿਨ ਸੁਖਾਂ ਦੀ ਰਾਸ ਭਾਵ ਗੁਰੂ ਰਾਮਦਾਸ ਜੀ॥ ੩੫॥

ਗੁਰਤਾ ਗਾਦੀ ਪਰ ਥਿਤਿ ਰਹੇ। ਜਿਨਤੇ ਅਨਿਕ ਦਾਸ ਗਤਿ ਲਹੇ।
ਸੋਲਹ ਸਤ ਅਠਤੀਸਾ ਸਾਲ। ਭਾਦੋਂ ਸੁਦੀ ਤੀਜ ਗੁਰ ਦਯਾਲ॥ ੩੬॥

ਗੁਰ-ਗੱਦੀ ਤੇ ਸਥਿਤ ਰਹੇ, ਜਿਸ ਗੁਰੂ ਜੀ ਪਾਸੋਂ ਅਨੇਕ ਸੇਵਕਾਂ ਨੇ ਗਤੀ ਪ੍ਰਾਪਤ ਕੀਤੀ। ਸੋਲਾਂ ਸੌ ਅਠੱਤੀ ਭਾਦੋਂ ਸੁਦੀ ਤੀਜ ਵਾਲੇ ਦਿਨ ਦਿਆਲੂ ਗੁਰੂ ਜੀ॥ ੩੬॥

ਤਜਿ ਸਰੀਰ ਬੈਕੁੰਠ ਪਧਾਰੇ। ਸ੍ਰੀ ਅਰਜਨ ਜੀ ਤਖਤ ਬਿਠਾਰੇ।
ਪੁਨ ਸੋਢਿਨਿ ਕੁਲ ਮਹਿਂ ਗੁਰਿਆਈ। ਹੋਤਿ ਭਈ ਗੁਰ ਦਸਮੇ ਤਾਈਂ॥ ੩੭॥

ਸਰੀਰ ਛੱਡ ਕੇ ਬੈਕੁੰਠ ਚਲੇ ਗਏ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਤਖਤ ਤੇ ਬਿਠਾਇਆ ਗਿਆ। ਫਿਰ ਸੋਢੀਆਂ ਦੀ ਕੁਲ ਵਿਚ ਗੁਰਿਆਈ ਰਹੀ। ਦਸਵੇਂ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਤਕ ਏਸੇ ਕੁਲ ਵਿਚ ਟਿਕੀ ਰਹੀ॥ ੩੭॥

ਪੰਚਮ ਪਾਤਿਸ਼ਾਹ ਜਬਿ ਭਏ। ਤਾਲ ਸੁਧਾਸਰ ਤਬਿ ਨਿਰਮਏ।
ਬੀੜ ਗ੍ਰੰਥ ਸਾਹਿਬ ਕੀ ਹੋਈ। ਜਿਸ ਪਠਿਕੈ ਗਤਿ ਲਹਿ ਸਭਿ ਕੋਈ॥੩੮॥

ਜਦ ਪੰਜਵੇਂ ਪਾਤਸ਼ਾਹ ਜੀ ਹੋਏ ਤਦ ਅੰਮ੍ਰਿਤ ਸਰੋਵਰ ਦਾ ਨਿਰਮਾਣ ਹੋਇਆ। ਗੁਰੂ ਗ੍ਰੰਥ ਸਾਹਿਬ ਦੀ ਬੀੜ ਤਿਆਰ ਕੀਤੀ ਗਈ, ਜਿਸ ਨੂੰ ਪੜ੍ਹ ਕੇ ਹਰ ਕੋਈ ਗਤੀ ਪ੍ਰਾਪਤ ਕਰ ਸਕਦਾ ਹੈ॥ ੩੮॥

ਗੰਗਾ ਨਾਮ ਭਾਰਜਾ ਬਜਾਹੀ। ਸਾਧ੍ਵੀ ਕੇ ਗੁਨ ਸਭਿ ਜਿਸ ਮਾਂਹੀ।
ਨੰਦਨ ਉਪਜਯੋ ਇਕ ਕੁਲ ਚੰਦ। ਬਡ ਧਨੁਧਰਿ ਸ਼੍ਰੀ ਹਰਿ ਗੋਬਿੰਦ॥੩੯॥

ਗੁਰੂ ਜੀ ਨੇ ਗੰਗਾ ਨਾਮ ਦੀ ਪਤਨੀ ਵਿਆਹੀ, ਜਿਸ ਵਿਚ ਸਾਰੇ ਪਤੀਬ੍ਰਤਾ ਦੇ ਗੁਣ ਮੌਜੂਦ ਸਨ। ਉਨ੍ਹਾਂ ਦੇ ਘਰ ਇਕ ਪੁੱਤਰ ਨੇ ਜਨਮ ਲਿਆ ਜਿਹੜਾ ਉਨ੍ਹਾਂ ਦੀ ਕੁਲ ਵਿਚ ਚੰਦ ਵਾਂਗ ਪ੍ਰਕਾਸ਼ਵਾਨ ਹੋਇਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੱਡੇ ਧਨੁੱਖਧਾਰੀ ਸਨ॥ ੩੯॥

ਧੀਰ ਧਰਮ ਧ੍ਰਜ ਸ਼੍ਰੀ ਗੁਰ ਅਰਜਨ। ਬਿਸਤੀਰਿਤਿ ਜਿਤ ਕਿਤ ਜਸੁ ਅਰਜੁਨ।
ਜਗ ਕਰਤੱਬਜ ਕਰੇ ਸ਼ੁਭ ਭਾਰੇ। ਭਗਤਿ ਬਿਥਾਰਿ ਅਨਿਕ ਜਨ ਤਾਰੇ॥੪੦॥

ਗੁਰੂ ਅਰਜਨ ਦੇਵ ਜੀ ਧੀਰਜ ਅਤੇ ਧਰਮ ਦੀ ਧਵਜ ਹਨ, ਜਿਥੇ ਕਿੱਥੇ ਉਨ੍ਹਾਂ ਦਾ ਉੱਜਲ ਜੱਸ ਫੈਲਿਆ। ਉਨ੍ਹਾਂ ਜਗਤ ਵਿਚ ਸ਼ੁਭ ਕਾਰਜ ਕੀਤੇ। ਭਗਤੀ ਦਾ ਵਿਸਥਾਰ ਕਰਕੇ ਅਨੇਕ ਮਨੁੱਖਾਂ ਨੂੰ ਤਾਰਿਆ॥ ੪੦॥

ਬਿੰਸਤ ਚਤੁਰ ਬਰਖ ਨਵ ਮਾਸ। ਇਕ ਦਿਨ ਊਪਰ ਸ਼੍ਰੀ ਸੁਖਰਾਸ।
ਗੁਰਤਾ ਲਹਿ ਸਰੀਰ ਕਉ ਧਾਰਾ। ਪੁਨਹਿ ਚਹਯੋ ਸਚਖੰਡ ਸਿਧਾਰਾ॥੪੧॥

ਸੁਖਾਂ ਦੀ ਰਾਸ ਆਪ ਨੇ ਚੌਤੀ ਸਾਲ ਨੌਂ ਮਹੀਨੇ ਅਤੇ ਇਕ ਦਿਨ ਗੁਰਿਆਈ ਕੀਤੀ, ਫਿਰ ਸੱਚਖੰਡ ਜਾਣਾ ਚਾਹਿਆ॥ ੪੧॥

ਦੋਹਰਾ-ਖੋੜਸ ਸਤ ਤ੍ਰੇਸਠ ਅਧਿਕ ਜੇਸ਼ਟ ਮਾਸ ਮਹਾਨ।
ਸੁਦੀ ਚੌਥ ਦਿਨ ਮਹਿਂ ਗੁਰੂ ਕੀਨ ਬਿਕੁੰਠ ਪਯਾਨ॥ ੪੨॥

ਸੰਮਤ ਸੋਲਾਂ ਸੈ ਤ੍ਰੇਹਠ ਵਿਚ ਜੇਠ ਦੇ ਮਹੀਨੇ ਜੇਠ ਸੁਦੀ ਚੌਥ ਵਾਲੇ ਦਿਨ ਗੁਰੂ ਜੀ ਬੈਕੁੰਠ ਚਲੇ ਗਏ॥ ੪੨॥

*ਪਹਿਲੀ ਰਾਸ ਦਾ ਸੱਤਵਾਂ ਅਧਿਆਇ ਸਮਾਪਤ ਹੋਇਆ॥ ੭॥*



# ਅਧਿਆਇ ਅੱਠਵਾਂ

*ਗੁਰ-ਪਰਨਾਲੀ*

*ਚੌਪਈ*-ਪੁਨ ਸ੍ਰੀ ਹਰਿ ਗੋਬਿੰਦ ਗੁਰੁ ਹੋਏ। ਪ੍ਰਭੁ ਪੀਰੀ ਅਰੁ ਮੀਰੀ ਦੋਏ।
ਜਨਮ ਲੀਨ ਜਹਿਂ ਗ੍ਰਾਮ ਵਡਾਲੀ। ਬਲੀ ਮਹਿਦ ਤਨ ਡੀਲ ਬਿਸਾਲੀ ॥੧॥

ਫਿਰ ਸ੍ਰੀ ਹਰਿਗੋਬਿੰਦ ਜੀ ਗੁਰੂ ਹੋਏ, ਉਹ ਪੀਰੀ ਮੀਰੀ ਦੋਹਾਂ ਦੇ ਮਾਲਕ ਸਨ। ਉਨ੍ਹਾਂ ਨੇ ਵਡਾਲੀ ਪਿੰਡ ਵਿਚ ਜਨਮ ਲਿਆ। ਉਹ ਵੱਡੇ ਮਹਾਂਬਲੀ ਕੱਦਆਵਰ ਅਤੇ ਵਿਸ਼ਾਲ ਡੀਲ-ਡੌਲ ਵਾਲੇ ਸਨ॥ ੧॥

ਦਾਰਾ ਤੀਨ ਸੁਸ਼ੀਲਾ ਬਜਾਹੀ। ਇਕ ਦਮੋਦਰੀ ਦੁਤਿ ਮਰਵਾਹੀ।
ਨਾਮ ਨਾਨਕੀ ਤ੍ਰਿਤਿਯਾ ਕੇਰਾ। ਮਨ ਸਿਮਰਤਿ ਜਿਨ ਅਨੰਦ ਘਨੇਰਾ॥ ੨॥

ਉਨ੍ਹਾਂ ਤਿੰਨ ਸੁਸ਼ੀਲ ਇਸਤਰੀਆਂ ਵਿਆਹ ਕੇ ਲਿਆਂਦੀਆਂ। ਪਹਿਲੀ ਦਾ ਨਾਂ ਦਮੋਦਰੀ ਸੀ, ਦੂਸਰੀ ਦਾ ਮਰਵਾਹੀ ਅਤੇ ਤੀਸਰੀ ਦਾ ਨਾਂ ਨਾਨਕੀ ਸੀ। ਉਹ ਮਨ ਵਿਚ ਪ੍ਰਭੂ ਦੇ ਨਾਮ ਦਾ ਸਿਮਰਨ ਕਰਕੇ ਬਹੁਤ ਅਨੰਦ ਪ੍ਰਾਪਤ ਕਰਦੀ ਸੀ॥ ੨॥

ਪੰਚ ਪੁੱਤ੍ਰ ਇਨ ਤੇ ਉਤਪੱਤਾ। ਜੇਠੋ ਸ੍ਰੀ ਬਾਬਾ ਗੁਰਦਿੱਤਾ।
ਸੂਰਜ ਮਲ ਅਰੁ ਅਨੀਰਾਇ ਭਨਿ। ਅਟਲਰਾਇ ਬ੍ਰਹਮਗਯਾਨ ਸਭਿਨਿ ਮਨ ॥੩॥

ਇਨ੍ਹਾਂ ਸੁਪਤਨੀਆਂ ਤੋਂ ਪੰਜਾਂ ਪੁੱਤਰਾਂ ਨੇ ਜਨਮ ਲਿਆ। ਸਭ ਤੋਂ ਵੱਡੇ ਜੇਠੇ ਪੁੱਤਰ ਬਾਬਾ ਗੁਰਦਿੱਤਾ ਜੀ ਸਨ, ਦੂਸਰੇ ਸੂਰਜ ਮਲ ਅਤੇ ਤੀਸਰੇ ਅਨੀਰਾਇ ਕਹਾਉਂਦੇ ਸਨ। ਬਾਬਾ ਅਟੱਲ ਰਾਇ ਮਨ-ਬਚਨ ਕਰਕੇ ਬ੍ਰਹਮ-ਗਿਆਨੀ ਸਨ॥ ੩॥

ਪੰਚਮ ਭੇ ਸ੍ਰੀ ਤੇਗਬਹਾਦਰ। ਨਿਕਟ ਬਿਠਾਵਹਿਂ ਜਿਨ ਪਿਤ ਸਾਦਰ।
ਸ੍ਰੀ ਗੁਰ ਹਰਿਗੁਬਿੰਦ ਸਮ ਸ਼ੇਰ। ਹਤੇ ਤੁਰਕਗਨ ਗਹਿ ਸ਼ਮਸ਼ੇਰ॥੪॥

ਪੰਜਵੇਂ ਪੁੱਤਰ ਸ੍ਰੀ ਗੁਰੂ ਤੇਗ ਬਹਾਦਰ ਹੋਏ ਹਨ, ਜਿਨ੍ਹਾਂ ਨੂੰ ਪਿਤਾ ਜੀ ਬੜੇ ਆਦਰ ਨਾਲ ਪਾਸ ਬਿਠਾਉਂਦੇ ਸਨ। ਉਹ ਸ੍ਰੀ ਗੁਰੂ ਹਰਿਗੋਬਿੰਦ ਵਾਂਗ ਬਹੁਤ ਬਹਾਦੁਰ ਸਨ, ਉਨ੍ਹਾਂ ਤਲਵਾਰ ਫੜ ਕੇ ਕਈਆਂ ਤੁਰਕਾਂ ਨੂੰ ਖਤਮ ਕੀਤਾ ਸੀ॥ ੪॥

ਗਨ ਦਾਸਨ ਕੇ ਕਾਰ ਸੁਧਾਰੇ। ਜਗ ਮਹਿਂ ਕੀਰਤਿ ਬਹੁ ਬਿਸਤਾਰੇ।
ਇਕ ਤ੍ਰਿੰਸਤ ਸੰਮਤ ਦਸ ਮਾਸ। ਖਟਦਿਨ ਗੁਰਤਾ ਥਿਤਿ ਸੁਖਰਾਸ॥੫॥

ਉਨ੍ਹਾਂ ਆਪਣੇ ਸੇਵਕਾਂ ਦੇ ਕੰਮ-ਕਾਜ ਸੁਧਾਰ ਕੇ ਜਗਤ ਵਿਚ ਬਹੁਤ ਕੀਰਤੀ ਦਾ ਵਿਸਥਾਰ ਕੀਤਾ। ਗੁਰੂ ਹਰਿਗੋਬਿੰਦ ਸਾਹਿਬ ਨੇ ਇਕੱਤੀ ਸਾਲ ਦਸ ਮਹੀਨੇ, ਛੇ ਦਿਨ ਗੁਰਿਆਈ ਕੀਤੀ॥ ੫॥

ਸੋਲਹਿ ਸਤ ਪਚਾਨਵੇ ਸਾਲ। ਚੇਤ ਪੰਚਮੀ ਸ਼ੁਦੀ ਕ੍ਰਿਪਾਲ।
ਸੱਚਖੰਡ ਕੋ ਤਬਹਿ ਪਧਾਰੇ। ਸ੍ਰੀ ਹਰਿਰਾਇ ਤਖਤ ਬੈਠਾਰੇ॥ ੬॥

ਸੋਲਾਂ ਸੌ ਪਚਾਨਵੇਂ ਦੀ ਚੇਤ ਸੁਦੀ ਪੰਚਮੀ ਨੂੰ ਕਿਰਪਾਲੂ ਗੁਰੂ ਜੀ ਸੱਚਖੰਡ ਨੂੰ ਚਲੇ ਗਏ। ਤਖਤ ਉਤੇ ਉਨ੍ਹਾਂ ਗੁਰੂ ਹਰਿਰਾਇ ਸਾਹਿਬ ਨੂੰ ਬਿਠਾ ਦਿੱਤਾ॥ ੬॥

ਸ੍ਰੀ ਬਾਬਾ ਗੁਰਦਿੱਤਾ ਰੂਪ। ਬਜਾਹੀ ਨੇਤੀ ਨਾਮ ਅਨੂਪ।
ਦ੍ਵੈ ਸੁਤ ਇਨਤੇ ਉਤਪਤਿ ਹੋਏ। ਸ੍ਰੀ ਹਰਿਰਾਇ ਧੀਰ ਮਲ ਦੋਏ॥੭॥

ਸ੍ਰੀ ਬਾਬਾ ਗੁਰਦਿੱਤਾ ਜੀ ਬਹੁਤ ਸੁੰਦਰ ਸਨ। ਬੀਬੀ ਅਨੂਪ ਕੌਰ ਨਾਲ ਉਨ੍ਹਾਂ ਦੀ ਸ਼ਾਦੀ ਹੋਈ। ਉਨ੍ਹਾਂ ਤੋਂ ਦੋ ਪੁੱਤਰ ਪੈਦਾ ਹੋਏ ਇਕ ਦਾ ਨਾਂ ਹਰਿਰਾਇ ਸੀ ਅਤੇ ਦੂਸਰੇ ਦਾ ਨਾਂ ਧੀਰ ਮਲ ਸੀ॥ ੭॥

ਟਿਕਜੋ ਪਿਤਾਮੇ ਤੇ ਗੁਰ ਪੋਤਾ। ਦੀਨ ਦੁਨੀ ਥੰਭਿ ਭਾਰ ਖਲੋਤਾ।
ਕੀਰਤ ਪੁਰਿ ਮਹਿਂ ਜਨਮੁ ਭਯੋ ਹੈ। ਸ਼੍ਰੀ ਹਰਿਰਾਇ ਗੁਰੂ ਸੁ ਥਿਯੋ ਹੈ॥੮॥

ਗੁਰੂ ਜੀ ਦਾ ਪੋਤਾ ਆਪਣੇ ਦਾਦੇ ਤੇ ਗਿਆ। ਦੀਨ ਦੁਨੀ ਦੇ ਉਹ ਭਾਰੀ ਥੰਮ੍ਹ ਬਣ ਖਲੋਤੇ। ਕੀਰਤਪੁਰ ਵਿਚ ਉਨ੍ਹਾਂ ਦਾ ਜਨਮ ਹੋਇਆ, ਸ੍ਰੀ ਹਰਿਰਾਇ ਸਾਹਿਬ ਜੋ ਗੁਰੂ ਹੋਏ ਹਨ॥ ੮॥

ਬਹੁ ਦਾਸਨ ਕੋ ਕਰਿ ਬਖਸ਼ੀਸ਼। ਹੁਤੇ ਰੰਕ ਜੇ ਭਏ ਮਹੀਸ਼।
ਬਜਾਹੀ ਮਹਿਲਾ ਏਕ ਮਹਾਨੀ। ਕਿਸ਼ਨ ਕੁਇਰ, ਕੋਟਿ ਕੱਲਜਾਨੀ॥ ੯॥

ਬਹੁਤ ਸੇਵਕਾਂ ਤੇ ਉਨ੍ਹਾਂ ਬਖਸ਼ਿਸ਼ਾਂ ਕੀਤੀਆਂ, ਜਿਹੜੇ ਗਰੀਬ ਲੋਕ ਸਨ ਉਹ ਰਾਜੇ ਬਣ ਗਏ। ਇਕ ਮਹਾਨ ਪਤੀਬ੍ਰਤਾ ਇਸਤਰੀ ਨਾਲ ਆਪ ਦੀ ਸ਼ਾਦੀ ਹੋਈ, ਜਿਸ ਦਾ ਨਾਂ ਕਿਸ਼ਨ ਕੌਰ ਸੀ, ਅਤੇ ਜੋ ਕਲਿਆਣ ਦਾ ਕਿਲ੍ਹਾ ਸੀ॥ ੯॥

ਦ੍ਵੈ ਸੁਤ ਸ਼੍ਰੀ ਹਰਿਰਾਇ ਉਪਾਏ। ਰਾਮਰਾਇ ਹਰਕ੍ਰਿਸ਼ਨ ਸੁਹਾਏ।
ਜੁਗ ਜਨਮੇ ਕੀਰਤਿਪੁਰਿ ਮਾਂਹੀ। ਬ੍ਰਿਧੇ ਸਰੀਰ ਸੁਖਦ ਥਲ ਤਾਂਹੀ॥੧੦॥

ਦੋ ਪੁੱਤਰ ਗੁਰੂ ਹਰਿ ਰਾਇ ਜੀ ਦੇ ਘਰ ਪੈਦਾ ਹੋਏ। ਸ੍ਰੀ ਰਾਮਰਾਇ ਤੇ ਸ੍ਰੀ ਹਰਿਕ੍ਰਿਸ਼ਨ, ਉਨ੍ਹਾਂ ਦੇ ਸੁੰਦਰ ਨਾਂ ਸਨ। ਦੋਹਾਂ ਨੇ ਕੀਰਤਪੁਰ ਵਿਚ ਅਵਤਾਰ ਧਾਰਿਆ। ਉਸ ਥਾਂ ਹੀ ਸੁਖ ਨਾਲ ਉਨ੍ਹਾਂ ਦੇ ਸਰੀਰ ਵੱਡੇ ਹੋਏ॥ ੧੦॥

ਸੰਮਤ ਤ੍ਰੈ ਬਿੰਸਤ ਖਟ ਮਾਸ। ਦਿਵਸ ਚਤੁਰ ਦਸ ਲੈ ਸੁਖਰਾਸ।
ਗੁਰਤਾ ਗਾਦੀ ਪਰ ਥਿਤਿ ਰਹੇ। ਸ਼੍ਰੀ ਹਰਿਰਾਇ ਦਾਸ ਦੁਖ ਦਹੇ॥੧੧॥

ਤੇਈ ਸਾਲ ਛੇ ਮਹੀਨੇ ਚੌਦਾਂ ਦਿਨ ਸੁਖਾਂ ਦੀ ਰਾਸ ਭਾਵ ਸ੍ਰੀ ਗੁਰੂ ਹਰਿਰਾਇ ਜੀ ਜਿਹੜੇ ਆਪਣੇ ਸੇਵਕਾਂ ਦੇ ਦੁੱਖਾਂ ਦਾ ਨਾਸ਼ ਕਰਨ ਵਾਲੇ ਸਨ, ਗੁਰ-ਗੱਦੀ 'ਤੇ ਸਥਿਤ ਰਹੇ॥ ੧੧॥

ਸੰਮਤ ਸੱਤ੍ਰਹ ਸਤ ਅਸ਼ਟਾਦਸ਼। ਕਾਤਕ ਵਦਿ ਨਵਮੀ ਮਹਿਂ ਸੁਖ ਬਸਿ।
ਸ਼੍ਰੀ ਹਰਿ ਕ੍ਰਿਸ਼ਨ ਤਖਤ ਗੁਰਿਆਈ। ਬੈਠੇ ਸਿਸੁ ਅਤਿ ਬੈਸ ਸੁਹਾਈ॥੧੨॥

ਸੰਮਤ ਸਤਾਰਾਂ ਸੌ ਅਠਾਰਾਂ, ਕਤਕ ਵਦੀ ਨੌਮੀ ਵਾਲੇ ਦਿਨ ਸੁਖੀ ਵੱਸ ਕੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਨੂੰ ਗੁਰਿਆਈ ਦਿੱਤੀ। ਬਾਲ ਅਵਸਥਾ ਵਿਚ ਗੁਰ-ਗੱਦੀ 'ਤੇ ਬੈਠ ਕੇ ਸ਼ੋਭਾਵਾਨ ਹੋਏ॥ ੧੨॥

ਦਿੱਲੀ ਮਹਿਂ ਗਮਨੇ ਕਿਸਿ ਹੇਤ। ਤਹਿਂ ਤਨ ਤਜਾਗਜੋ ਕ੍ਰਿਪਾਨਿਕੇਤ।
ਜੁਗ ਸੰਮਤ ਅਰੁ ਪੰਚ ਮਹੀਨੇ। ਦਿਨ ਉਨੀਸ ਗੁਰਤਾ ਪਦ ਕੀਨੇ॥੧੩॥

ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਸਿੱਖਾਂ ਦੀ ਖਾਤਰ ਦਿੱਲੀ ਗਏ ਸਨ, ਓਥੇ ਹੀ ਕਿਰਪਾ ਦੇ ਘਰ ਜੋਤੀ ਜੋਤ ਸਮਾ ਗਏ। ਉਨ੍ਹਾਂ ਨੇ ਦੋ ਸਾਲ ਪੰਜ ਮਹੀਨੇ ਅਤੇ ਉਨੀਂ ਦਿਨ ਗੁਰਿਆਈ ਕੀਤੀ॥ ੧੩॥

ਦੋਹਰਾ- ਸੰਮਤ ਸੱਤ੍ਰਾ ਸੈ ਬਿਤੇ ਊਪਰ ਬੀਸਰੁ ਏਕ।
ਚੇਤ ਸੁਦੀ ਚੌਦਸ ਦਿਵਸ਼ ਸ਼੍ਰੀ ਗੁਰੁ ਜਲਧਿ ਬਿਬੇਕ॥ ੧੪॥

ਸੰਮਤ ਸਤਾਰਾਂ ਸੌ ਇੱਕੀ ਦੀ ਚੇਤ ਸੁਦੀ ਚੋਦਸ ਵਾਲੇ ਦਿਨ, ਗਿਆਨ ਦੇ ਸਾਗਰ ਗੁਰੂ ਜੀ॥ ੧੪॥

ਚੌਪਈ- ਏਕ ਜਾਮ ਖਟ ਘਟੀ ਬਿਤਾਏ। ਨਿਸਾ ਬਿਖੇ ਸ਼੍ਰੀ ਗੁਰੂ ਸਮਾਏ।
'ਬਾਬਾ' ਕਹਜੋ 'ਬਕਾਲੇ ਮਾਂਹਿ'। ਸਤਿਗੁਰ ਤੇਗ ਬਹਾਦਰ ਤਾਂਹਿ॥੧੫॥

ਰਾਤ ਵੇਲੇ ਜਦ ਇਕ ਪਹਿਰ ਤੇ ਛੇ ਘੜੀਆਂ ਬੀਤੀਆਂ ਤਾਂ ਜਦ ਜੋਤੀ ਜੋਤ ਸਮਾਉਣ ਲੱਗੇ ਤਾਂ ਉਨ੍ਹਾਂ ਕਿਹਾ, "ਬਾਬਾ ਬਕਾਲੇ ਵਿਚ ਹੈ।" ਸਤਿਗੁਰੂ ਤੇਗ ਬਹਾਦਰ ਜੀ ਓਥੇ ਰਹਿੰਦੇ ਸਨ॥ ੧੫॥

ਅਰਪਤਿ ਭਏ ਤਿਨਹਿ ਗੁਰਿਆਈ। ਤਖਤ ਬਿਰਾਜੇ ਸਿਖ ਸੁਖਦਾਈ।
ਸ੍ਰੀ ਗੁਰ ਹਰਿ ਗੋਬਿੰਦ ਕੇ ਨੰਦ। ਸੋਢੀ ਬੰਸ਼ ਗਗਨ ਕੇ ਚੰਦ॥੧੬॥

ਉਨ੍ਹਾਂ ਨੂੰ ਗੁਰਿਆਈ ਅਰਪਣ ਕਰ ਦਿੱਤੀ। ਸ੍ਰੀ ਗੁਰੂ ਤੇਗ ਬਹਾਦਰ ਜੀ ਜੋ ਸਿੱਖਾਂ ਨੂੰ ਸੁਖ ਦੇਣ ਵਾਲੇ ਹਨ, ਗੁਰ-ਗੱਦੀ ਤੇ ਬਿਰਾਜ ਗਏ। ਉਹ ਗੁਰੂ ਹਰਿਗੋਬਿੰਦ ਸਾਹਿਬ ਦੇ ਪੁੱਤਰ ਹਨ ਅਤੇ ਸੋਢੀ ਵੰਸ਼ ਦੇ ਅਕਾਸ਼ ਦੇ ਚੰਦਰਮਾ ਹਨ॥ ੧੬॥

ਮਾਤ ਨਾਨਕੀ ਜਿਨ ਕੀ ਜਾਨਿ। ਜਨਮ ਸੁਧਾਸਰ ਪੁਰਿ ਕੇ ਥਾਨ।
ਸ੍ਰੀ ਗੁਜਰੀ ਮਹਿਲਾ ਸ਼ੁਭ ਬਜਾਹੀ। ਤਪ ਕੋ ਤੇਜ ਪੁੰਜ ਜਿਨ ਮਾਂਹੀ॥੧੭॥

ਮਾਤਾ ਨਾਨਕੀ ਜਿਨ੍ਹਾਂ ਨੂੰ ਜਾਨ ਤੋਂ ਵੀ ਪਿਆਰੀ ਹੈ, ਉਨ੍ਹਾਂ ਦਾ ਜਨਮ ਅੰਮ੍ਰਿਤਸਰ ਵਿਚ ਹੋਇਆ ਹੈ। ਬੀਬੀ ਗੁਜਰੀ ਨਾਲ ਉਨ੍ਹਾਂ ਦਾ ਵਿਆਹ ਹੋਇਆ ਹੈ। ਜਿਨ੍ਹਾਂ ਵਿਚ ਤਪ ਦੇ ਤੇਜ ਦਾ ਵੱਡਾ ਪੁੰਜ ਹੈ॥ ੧੭॥

ਤਿਨ ਕੇ ਪੁੱਤ੍ਰ ਭਏ ਬਡ ਸੂਰੇ। ਦੇਗ ਤੇਗ ਦੁਹੂੰਅਨ ਕੇ ਪੂਰੇ।
ਜਿਨ ਧਰਿ ਕਲਗੀ ਸ਼ੱਤ੍ਰ ਬਿਦਾਰੇ। ਤੁਰਕ ਪਹਾਰੀ ਅਰੇ ਸੁ ਮਾਰੇ॥੧੮॥

ਉਨ੍ਹਾਂ ਦਾ ਪੁੱਤਰ ਵੱਡਾ ਸੂਰਬੀਰ ਹੋਇਆ ਹੈ, ਦੇਗ਼ ਤੇਗ ਉਹ ਦੋਹਾਂ ਦੇ ਪੂਰੇ ਹਨ। ਜਿਸ ਕਲਗੀ ਧਾਰਨ ਕਰਕੇ ਵੈਰੀਆਂ ਦਾ ਨਾਸ਼ ਕੀਤਾ। ਤੁਰਕ ਅਤੇ ਪਹਾੜੀਆ ਜਿਹੜਾ ਵੀ ਉਨ੍ਹਾਂ ਅੱਗੇ ਅੜਿਆ, ਉਸ ਨੂੰ ਹੀ ਖਤਮ ਕਰ ਦਿੱਤਾ॥ ੧੮॥

ਇਮ ਸ੍ਰੀ ਤੇਗ ਬਹਾਦਰ ਭਏ। ਦਾਸ ਅਨੇਕ ਉਧਾਰਨ ਕਏ।
ਸੰਮਤ ਦਸ ਅਰ ਸਪਤ ਮਹੀਨਾ। ਦਿਨ ਇਕੀਸ ਗੁਰਤਾ ਪਦ ਲੀਨਾ॥੧੯॥

ਇਸ ਤਰ੍ਹਾਂ ਦੇ ਸ੍ਰੀ ਗੁਰੂ ਤੇਗ ਬਹਾਦਰ ਜੀ ਹੋਏ ਹਨ। ਅਨੇਕਾਂ ਸੇਵਕਾਂ ਦਾ ਉਨ੍ਹਾਂ ਉਧਾਰ ਕੀਤਾ। ਦਸ ਸਾਲ ਅਤੇ ਸੱਤ ਮਹੀਨੇ ਅਤੇ ਇੱਕੀ ਦਿਨ ਉਹ ਗੁਰੂ ਦੀ ਪਦਵੀ 'ਤੇ ਬਿਰਾਜੇ ਰਹੇ॥ ੧੯॥

ਤਨ ਤਜਾਗਨ ਕੋ ਸਮੋ ਸੁ ਪਾਇ। ਤੁਰਕੇਸ਼ੁਰ ਸਿਰ ਦੋਸ਼ ਚਢਾਇ।
ਹਿੰਦਵਾਨੇ ਕੀ ਰਾਖਨ ਕਾਨ। ਦਿਯੋ ਸੀਸ ਜਨੁ ਕਰਿਕੈ ਦਾਨ॥੨੦॥

ਸਰੀਰ ਛੱਡਣ ਦਾ ਜਦ ਸਮਾਂ ਆਇਆ ਤਾਂ ਤੁਰਕਾਂ ਦੇ ਬਾਦਸ਼ਾਹ ਦੇ ਸਿਰ ਦੋਸ਼ ਮੜ੍ਹ ਦਿੱਤਾ। ਹਿੰਦੂਆਂ ਦੀ ਲਾਜ ਰੱਖਣ ਖਾਤਰ ਉਨ੍ਹਾਂ ਆਪਣਾ ਸਿਰ ਦਾਨ ਕਰ ਦਿੱਤਾ॥ ੨੦॥

ਸੰਮਤ ਸੱਤ੍ਰਾ ਸਹਸ ਬਤੀਸ। ਮੰਗਸਿਰ ਸੁਦੀ ਪੰਚਮੀ ਥੀਸ।
ਸੁਰਗੁਰ ਦਿਵਸ ਜਾਮ ਜੁਗ ਆਵਾ। ਊਪਰ ਘਟਿਕਾ ਏਕ ਬਿਤਾਵਾ॥੨੧॥

ਸੰਮਤ ਸਤਾਰਾਂ ਸੌ ਬੱਤੀ, ਮੱਘਰ ਸੁਦੀ ਪੰਚਮੀ ਵੀਰਵਾਰ ਨੂੰ ਜਦ ਦਿਨ ਦੋ ਪਹਿਰ ਤੇ ਇਕ ਘੜੀ ਬੀਤ ਗਿਆ॥ ੨੧॥

ਸਤਿਗੁਰ ਤੇਗ ਬਹਾਦਰ ਰਾਇ। ਦਿੱਲੀ ਪੁਰ ਮਹਿੰ ਮਿਸ ਦਿਖਰਾਇ।
ਤਨ ਕੋ ਤਜਾਗ ਬਿਕੁੰਠ ਸਿਧਾਰੇ। ਦੇਵਨ 'ਜੈ ਜੈ' ਸ਼ਬਦ ਉਚਾਰੇ॥੨੨॥

ਸਤਿਗੁਰ ਤੇਗ ਬਹਾਦਰ ਜੀ, ਦਿੱਲੀ ਸ਼ਹਿਰ ਵਿਚ ਵੱਡਾ ਕੌਤਕ ਵਿਖਾ ਕੇ ਸਰੀਰ ਨੂੰ ਛੱਡ ਕੇ ਬੈਕੁੰਠ ਨੂੰ ਚਲੇ ਗਏ। ਬੈਕੁੰਠ ਵਿਚ ਦੇਵਤਿਆਂ ਨੇ 'ਜੈ ਜੈ' ਸ਼ਬਦ ਦਾ ਉਚਾਰਨ ਕੀਤਾ॥ ੨੨॥

ਦੋਹਰਾ-ਤੇਗ ਬਹਾਦਰ ਕੇ ਚਲਤ ਭਯੋ ਜਗਤ ਕੋ ਸੋਕ।
ਹੈ ਹੈ ਹੈ ਸਭ ਜਗ ਭਯੋ ਜੈ ਜੈ ਜੈ ਸੁਰਲੋਕ॥੨੩॥

ਗੁਰ ਤੇਗ ਬਹਾਦਰ ਦੇ ਸ਼ਹੀਦੀ ਪ੍ਰਾਪਤ ਕਰ ਜਾਣ ਤੇ ਸਾਰੇ ਜਗਤ ਨੇ ਸ਼ੋਕ ਮੰਨਾਇਆ। ਸਾਰੇ ਜਗਤ ਵਿਚ ਹਾਹਾਕਾਰ ਮੱਚ ਗਈ, ਪਰ ਸਵਰਗ ਵਿਚ ਸਤਿਗੁਰੂ ਦੇ ਜਾਣ ਨਾਲ ਸਭ ਦੇਵਤਿਆਂ ਖੁਸ਼ੀਆਂ ਮੰਨਾਈਆਂ ਤੇ ਜੈ ਜੈ ਕਾਰ ਕੀਤੀ॥ ੨੩॥

ਅੰਧ ਧੁੰਧ ਜਗ ਖਰਭਰ ਪਰਜੋ। ਤੁਰਕਨ ਬਿਖੈ ਤ੍ਰਾਸ ਬਹੁ ਕਰਜੋ।
'ਹਾਇ ਹਾਇ' ਸਭਿ ਕਰਿ ਨਰ ਨਾਰੀ। ਤੁਰਕੇਸ਼ੁਰ ਕੋ ਦੈਂ ਬਹੁ ਗਾਰੀ ॥੨੪॥

ਜਗਤ ਵਿਚ ਹਨੇਰੀ ਤੇ ਅੰਧਕਾਰ ਮੱਚ ਗਿਆ ਅਤੇ ਸਾਰੇ ਘਬਰਾਹਟ ਫੈਲ ਗਈ। ਤੁਰਕਾਂ ਵਿਚ ਡਰ ਬਹੁਤ ਵਧ ਗਿਆ। ਸਾਰੇ ਇਸਤਰੀ ਪੁਰਸ਼ 'ਹਾਇ ਹਾਇ' ਕਰ ਰਹੇ ਸਨ। ਸਾਰੇ ਤੁਰਕਾਂ ਨੂੰ ਬਹੁਤ ਗਾਲ੍ਹਾਂ ਕੱਢਦੇ ਸਨ॥ ੨੪॥

ਤਿਸ ਦਿਨ ਤੇ ਉੱਤਮ ਨਰ ਜਾਨਾ। ਹਤਿ ਭਾ ਰਾਜ ਤੇਜ ਤੁਰਕਾਨਾ।
ਦਿੱਲੀ ਪੁਰਿ ਕੋ ਤਜਾਗਿ ਨੁਰੰਗਾ। ਬਾਹਰ ਨਿਕਸਿ ਰਹਜੋ ਡਰ ਸੰਗਾ ॥੨੫॥

ਉਸ ਦਿਨ ਤੋਂ ਉੱਤਮ ਪੁਰਸ਼ਾਂ ਨੇ ਇਹ ਜਾਣ ਲਿਆ ਕਿ ਹੁਣ ਤੁਰਕਾਂ ਦੇ ਰਾਜ ਦਾ ਤੇਜ ਨਾਸ਼ ਹੋ ਗਿਆ ਹੈ। ਔਰੰਗਜ਼ੇਬ ਬਾਦਸ਼ਾਹ ਦਿੱਲੀ ਸ਼ਹਿਰ ਨੂੰ ਛੱਡ ਕੇ ਬਾਹਰ ਨਿਕਲ ਕੇ ਸਦਾ ਡਰਦਾ ਰਿਹਾ॥ ੨੫॥

ਪ੍ਰਵਿਸ਼ਜੋ ਪੁਰਿ ਨ ਆਇਕੈ ਸੋਯੋ। ਬਡ ਪਾਪੀ ਨਿਜ ਸਭਿ ਕਿਛ ਖੋਯੋ।
ਸਤਿਗੁਰੁ ਕੋ ਕਰਿਕੈ ਅਪਰਾਧੂ। ਹੋਯੋ ਸ੍ਰੀ ਹਤਿ ਦੁਸ਼ਟ ਅਸਾਧੂ ॥੨੬॥

ਉਹ ਫਿਰ ਦੁਬਾਰਾ ਦਿੱਲੀ ਸ਼ਹਿਰ ਵਿਚ ਆ ਕੇ ਨਾ ਸੌਂ ਸਕਿਆ। ਵੱਡੇ ਪਾਪੀ ਨੇ ਆਪਣਾ ਸਭ ਕੁਝ ਗਵਾ ਲਿਆ। ਸਤਿਗੁਰੂ ਨੂੰ ਸ਼ਹੀਦ ਕਰਨ ਦਾ ਅਪਰਾਧ ਕਰਕੇ ਅਸਾਧ ਦੁਸ਼ਟ ਔਰੰਗਜ਼ੇਬ ਆਪਣੀ ਵਿਭੂਤੀ ਨੂੰ ਆਪ ਤਬਾਹ ਕਰਨ ਵਾਲਾ ਹੋਇਆ॥ ੨੬॥

ਜਿਮ ਰਾਵਨ ਦੀਰਘ ਮਦ ਮਾਨੀ। ਛਲ ਬਲ ਤੇ ਸੀਤਾ ਹਰਿ ਆਨੀ।
ਕਰਿ ਰਘੁਬਰ ਕੋ ਦੋਸ਼ ਮਲੀਨਾ। ਸਕਲ ਸਮਾਜ ਨਾਸ਼ ਕਰਿ ਲੀਨਾ ॥੨੭॥

ਜਿਵੇਂ ਰਾਵਣ ਆਪਣੀ ਤਾਕਤ ਦੇ ਨਸ਼ੇ ਵਿਚ ਬਹੁਤ ਘੁਮੰਡੀ ਹੋ ਗਿਆ ਸੀ ਤੇ ਛਲ ਕਰਕੇ ਸੀਤਾ ਨੂੰ ਚੁਕ ਲਿਆਇਆ ਸੀ। ਰਾਮਚੰਦਰ ਦਾ ਅਪਰਾਧ ਕਰਕੇ ਮਲੀਨ ਪਾਪੀ ਹੋ ਗਿਆ ਸੀ ਤੇ ਆਪਣੇ ਸਾਰੇ ਰਾਜ ਪਾਟ ਅਤੇ ਪਰਜਾ ਦਾ ਨਾਸ਼ ਕਰਵਾ ਲਿਆ ਸੀ॥ ੨੭॥

ਪਤਿਸ਼ਾਹਤਿ ਬਹੁ ਪੁਸ਼ਤਨ ਕੇਰੀ। ਸਭਿ ਜਗਦੋਹੀ ਫਿਰਹਿ ਘਨੇਰੀ।
ਸੁਰਪਤਿ ਸਮ ਐਸ਼੍ਰਜ ਪ੍ਰਕਾਸ਼ਾ। ਗੁਰੂ ਦ੍ਰੋਹ ਤੇ ਕੀਨਸਿ ਨਾਸ਼ਾ ॥੨੮॥

ਬਹੁਤ ਪੀੜ੍ਹੀਆਂ ਤਕ ਬਾਦਸ਼ਾਹੀ ਕੀਤੀ ਸੀ ਅਤੇ ਸਾਰੇ ਜੱਗ ਵਿਚ ਉਨ੍ਹਾਂ ਦਾ ਹੁਕਮ ਚਲਦਾ ਸੀ। ਇੰਦਰ ਵਾਂਗ ਸੁਖ ਅਤੇ ਐਸ਼ ਪ੍ਰਾਪਤ ਸੀ। ਗੁਰੂ ਜੀ ਨੂੰ ਸ਼ਹੀਦ ਕਰਨ ਦੇ ਧ੍ਰੋਹ ਨੇ ਸਭ ਕੁਝ ਨਾਸ਼ ਕਰ ਦਿੱਤਾ॥ ੨੮॥

ਸ੍ਰੀ ਗੁਰ ਤੇਗ ਬਹਾਦਰ ਪਾਛੈ। ਸ੍ਰੀ ਗੋਬਿੰਦ ਸਿੰਘ ਭੇ ਗੁਰ ਆਛੈ।
ਸ੍ਰੀ ਗੁਜਰੀ ਤੇ ਜਨਮ ਲਿਯੋ ਹੈ। ਪੁਰਿ ਪਟਨੇ ਮਹਿਂ ਖੇਲ ਕਿਯੋ ਹੈ ॥੨੯॥

ਸ੍ਰੀ ਗੁਰੂ ਤੇਗ ਬਹਾਦਰ ਦੇ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਬਣੇ। ਮਾਤਾ ਗੁਜਰੀ ਜੀ ਨੇ ਉਨ੍ਹਾਂ ਨੂੰ ਜਨਮ ਦਿੱਤਾ ਹੈ। ਉਨ੍ਹਾਂ ਪਟਨੇ ਸ਼ਹਿਰ ਵਿਚ ਆਪਣੀ ਬਾਲ-ਲੀਲ੍ਹਾ ਖੇਡੀ ਹੈ॥ ੨੯॥

ਬ੍ਰਿਧਜੋ ਸਰੀਰ ਬਹੁਰ ਚਲਿ ਆਏ। ਮਦਰਦੇਸ਼ ਨਿਰਖੇ ਹਰਖਾਏ।
ਤੀਨ ਭਾਰਜਾ ਜਿਨ ਘਰ ਹੋਈ। ਨਾਮ ਅਜੀਤੋ ਦੀਰਘ ਸੋਈ॥ ੩੦॥

ਜਦ ਸਰੀਰ ਵੱਡਾ ਹੋ ਗਿਆ ਤਾਂ ਚਲ ਕੇ ਪੰਜਾਬ ਆ ਗਏ। ਆਪਣੇ ਦੇਸ਼ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ। ਉਨ੍ਹਾਂ ਦੇ ਘਰ ਤਿੰਨ ਪਤਨੀਆਂ ਸਨ। ਜਿਹੜੀ ਸਭ ਤੋਂ ਵੱਡੀ ਸੀ, ਉਸ ਦਾ ਨਾਂ ਅਜੀਤੋ ਸੀ॥ ੩੦॥

ਪੁੱਤ੍ਰ ਤੀਨ ਉਪਜੇ ਬਲ ਭਾਰੀ। ਮਨਹੁਂ ਅਗਨਿ ਤੀਨਹੁ ਤਨ ਧਾਰੀ।

ਅਪਰ ਸੁੰਦਰੀ ਨਾਮ ਪਛਾਨੋ। ਸ਼ੁਭ ਮਤਿ ਪਤਿਬ੍ਰਤ ਧਰਮ ਨਿਧਾਨੋ॥੩੧॥

ਉਸ ਨੇ ਤਿੰਨ ਬਲਵਾਨ ਪੁੱਤਰਾਂ ਨੂੰ ਜਨਮ ਦਿੱਤਾ, ਮਾਨੋ ਅਗਨੀ ਨੇ ਤਿੰਨਾਂ ਦਾ ਸਰੀਰ ਧਾਰਨ ਕੀਤਾ ਹੋਵੇ। ਦੂਸਰੀ ਮਹਿਲ ਦਾ ਨਾਂ ਸੁੰਦਰੀ ਸੀ, ਜਿਹੜੀ ਸ਼ੁਭ ਮੱਤ ਵਾਲੀ, ਪਤੀਬ੍ਰਤਾ ਅਤੇ ਧਰਮ ਦਾ ਖਜ਼ਾਨਾ ਸੀ॥ ੩੧॥

ਤਿਸਕੇ ਸੁਤ ਅਜੀਤ ਸਿੰਘ ਹੋਵਾ। ਬਹੁ ਰਿਪੁ ਹਤਿ ਜੋ ਰਨ ਮਹਿਂ ਸੋਵਾ।
ਤੀਸਰ ਸਾਹਿਬ ਦੇਵੀ ਦਾਰਾ। ਤਾਂਹਿ ਖਾਲਸਾ ਪੁੱਤ੍ਰ ਅਪਾਰਾ॥ ੩੨॥

ਉਸ ਦੇ ਘਰ ਅਜੀਤ ਸਿੰਘ ਪੁੱਤਰ ਪੈਦਾ ਹੋਇਆ, ਜਿਹੜਾ ਬਹੁਤ ਵੈਰੀਆਂ ਨੂੰ ਮਾਰ ਕੇ ਮੈਦਾਨੇ-ਜੰਗ ਵਿਚ ਸੌਂ ਗਿਆ। ਤੀਸਰੀ ਪਤਨੀ ਦਾ ਨਾਂ ਸਾਹਿਬ ਦੇਵਾਂ ਸੀ, ਉਸ ਦਾ ਅਪਾਰ ਖਾਲਸਾ ਪੁੱਤਰ ਸੀ॥ ੩੨॥

ਇਮ ਸਾਹਿਬ ਦਸਮੇ ਪਤਿਸ਼ਾਹੂ। ਤੁਰਕਨ ਸੌਂ ਰਣ ਕਰਿ ਉਤਸਾਹੂ।
ਅਨਿਕ ਪ੍ਰਕਾਰਨ ਕੀਨ ਅਖਾਰੇ। ਕਰਿ ਪੁਰਸ਼ਾਰਥ ਕੋ ਰਿਪੁ ਮਾਰੇ॥ ੩੩॥

ਇਸ ਤਰ੍ਹਾਂ ਦਸਵੇਂ ਪਾਤਸ਼ਾਹ ਸਾਹਿਬ ਹਨ, ਉਹ ਯੁੱਧ ਵਿਚ ਤੁਰਕਾਂ ਨਾਲ ਬੜੇ ਉਤਸ਼ਾਹ ਨਾਲ ਲੜਦੇ ਹਨ। ਅਨੇਕ ਪ੍ਰਕਾਰ ਦੇ ਯੁੱਧ ਕੀਤੇ। ਉਨ੍ਹਾਂ ਵੱਡਾ ਬਲ ਧਾਰਨ ਕਰਕੇ ਵੈਰੀਆਂ ਨੂੰ ਮਾਰਿਆ॥ ੩੩॥

ਪੰਥ ਖਾਲਸਾ ਉਤਪਤਿ ਕਰਿਕੈ। ਤੁਰਕ ਤੇਜ ਕੀ ਜੜ੍ਹਾਂ ਉਖਰਿਕੈ।
ਬਰਖ ਬਤੀਸ ਇਕਾਦਸ਼ ਮਾਸ। ਜਗ ਮਹਿਂ ਕੀਨਸਿ ਧਰਮ ਪ੍ਰਕਾਸ਼॥ ੩੪॥

ਪੰਥ ਖਾਲਸੇ ਨੂੰ ਪੈਦਾ ਕਰਕੇ, ਤੁਰਕਾਂ ਦੇ ਤੇਜ ਦੀਆਂ ਜੜ੍ਹਾਂ ਉਖੇੜ ਕੇ, ਬੱਤੀ ਸਾਲ ਗਿਆਰਾਂ ਮਹੀਨੇ ਜੱਗ ਵਿਚ ਧਰਮ ਦਾ ਪ੍ਰਕਾਸ਼ ਕੀਤਾ॥ ੩੪॥

ਸਿੱਖਜ ਅਨੇਕਨਿ ਕੋ ਗਤਿ ਦੀਨੀ। ਦੁਖ ਤੇ ਬਚੇ ਸ਼ਰਨ ਜਿਨ ਲੀਨੀ।
ਸੱਤ੍ਰਹ ਸਹਸ ਪੈਸਠਾ ਊਪਰ। ਕਾਤਿਕ ਸ਼ੁਦਿ ਪੰਚੈ ਦਿਨ ਸੁਰਗੁਰ॥ ੩੫॥

ਅਨੇਕ ਸਿੱਖਾਂ ਨੂੰ ਮੁਕਤ ਕੀਤਾ, ਜਿਸ ਸਿੱਖ ਨੇ ਵੀ ਉਨ੍ਹਾਂ ਦੀ ਸ਼ਰਨ ਲੈ ਲਈ, ਉਹ ਦੁੱਖ ਤੋਂ ਬੱਚ ਗਿਆ। ਸਤਾਰਾਂ ਸੌ ਪੈਂਹਠ, ਕਤਕ ਸੁਦੀ ਪੰਚਮੀ ਵੀਰਵਾਰ ਵਾਲੇ ਦਿਨ॥ ੩੫॥

ਰਹੀ ਜਾਮਨੀ ਜਾਮ ਸਵਾ ਜਬਿ। ਸੱਚਿਖੰਡ ਪਹੁਚੇ ਸ੍ਰੀ ਗੁਰ ਤਬਿ।
ਅਵਿਚਲ ਨਗਰ ਨਾਮ ਸ਼ੁਭ ਥਾਨ। ਭਯੋ ਦੇਹੁਰਾ ਜੋਤਿ ਮਹਾਨ॥ ੩੬॥

ਜਦ ਰਾਤ ਸਵਾ ਪਹਿਰ ਰਹਿ ਗਈ ਤਦ ਗੁਰੂ ਗੋਬਿੰਦ ਸਿਘ ਜੀ ਸੱਚਖੰਡ ਪਹੁੰਚ ਗਏ। ਉਸ ਸ਼ੁਭ ਸਥਾਨ ਦਾ ਨਾਮ ਅਬਿਚਲ ਨਗਰ ਹੈ। ਓਥੇ ਉਨ੍ਹਾਂ ਦਾ ਦੇਹੁਰਾ ਬਣਿਆ ਹੈ ਅਤੇ ਹਰ ਸਮੇਂ ਮਹਾਨ ਜੋਤ ਜਗਦੀ ਹੈ॥ ੩੬॥

ਸ੍ਰੀ ਹਰਿਰਾਇ ਪਾਇ ਗੁਰਿਆਈ। ਤਬਹੂ ਨੁਰੰਗੇ ਦਿੱਲੀ ਪਾਈ।
ਪਤਿਸ਼ਾਹਿਤ ਕਹੁ ਮਾਲਕ ਭਯੋ। ਰਾਜ ਤੇਜ ਜਿਨ ਬਡ ਬਿਰਧਯੋ॥ ੩੭॥

ਜਦ ਸ੍ਰੀ ਗੁਰੂ ਹਰਿਰਾਇ ਜੀ ਨੇ ਗੁਰ-ਗੱਦੀ ਪਾਈ ਸੀ, ਉਸ ਸਮੇਂ ਔਰੰਗਜ਼ੇਬ ਨੇ ਦਿੱਲੀ ਦੀ ਬਾਦਸ਼ਾਹੀ ਪ੍ਰਾਪਤ ਕੀਤੀ ਸੀ। ਉਸ ਸਮੇਂ ਤੋਂ ਉਸ ਨੇ ਆਪਣੇ ਰਾਜ ਦਾ ਤੇਜ ਬਹੁਤ ਵਧਾਇਆ ਸੀ॥ ੩੭॥

ਬਹੁਤਨਿ ਕੈ ਕਰਿਕੈ ਅਪਰਾਧੂ। ਮਹਾਂ ਕੁਕਰਮਿ, ਕਸ਼ਟ ਦੈ ਸਾਧੂ।
ਗੁਰ ਘਰ ਸੌਂ ਬਹੁ ਦ੍ਰੋਹ ਕਮਾਵਾ। ਕਰਜੋ ਅਕਰਮ ਦੁਸ਼ਟ ਦੁਖ ਪਾਵਾ॥ ੩੮॥

ਬਹੁਤ ਅਪਰਾਧ ਅਤੇ ਮਹਾਂ ਕੁਕਰਮ ਕੀਤੇ ਅਤੇ ਸਾਧੂ ਸੰਤਾਂ ਨੂੰ ਬਹੁਤ ਦੁੱਖ ਦਿੱਤਾ। ਗੁਰੂ ਘਰ ਨਾਲ ਬਹੁਤ ਧਰੋਹ ਕਮਾਇਆ। ਭੈੜੇ ਕਰਮ ਕਰਨ ਕਰਕੇ ਅੰਤ ਆਪ ਵੀ ਬਹੁਤ ਦੁੱਖ ਪਾਇਆ॥ ੩੮॥

ਸੁਨਿ ਸਭਿ ਸਿੰਘ ਪ੍ਰਸੰਨ ਮਹਾਨਾ। ਹਾਥ ਜੋਰਿ ਕੈ ਬਾਕ ਬਖਾਨਾ।
ਨੌ ਗੁਰ ਕੀ ਸਭਿ ਕਥਾ ਬਖਾਨੋ। ਤੁਮ ਸਰਬੱਗਜ ਸਰਬ ਹੀ ਜਾਨੋ ॥੩੯॥

ਇਹ ਕਥਾ ਸੁਣ ਕੇ ਸਿੰਘ ਬਹੁਤ ਪ੍ਰਸੰਨ ਹੋਏ, ਹੱਥ ਜੋੜ ਕੇ ਬਚਨ ਕੀਤੇ, "ਨੌਂ ਗੁਰੂ ਸਾਹਿਬਾਨ ਦੀ ਸਾਨੂੰ ਸਾਰੀ ਕਥਾ ਸੁਣਾਓ, ਤੁਸੀਂ ਬ੍ਰਹਮ ਗਿਆਨੀ ਸਾਰਾ ਗੁਰ-ਇਤਿਹਾਸ ਜਾਣਦੇ ਹੋ॥ ੩੯॥

ਇਹ ਸਭਿ ਪ੍ਰਥਮੇ ਕਥਾ ਸੁਨੱਯੈ। ਗੁਰੁ ਚਰਿੱਤ੍ਰ ਕੀਨੋ, ਸਮਝੱਯੈ।
ਜਜੋਂ ਜਜੋਂ ਭਏ ਕਹੋ ਸਭਿ ਕਥਾ। ਗੁਰੂ ਪ੍ਰਸੰਗ ਸੁਨਾਵਹੁ ਜਥਾ ॥੪੦॥

ਪਹਿਲਾਂ ਇਹ ਸਾਰੀ ਕਥਾ ਸੁਣੀਏ ਅਤੇ ਗੁਰੂ ਸਾਹਿਬਾਨ ਨੇ ਜੋ ਕਲਿਆਨਕਾਰੀ ਕਾਰਜ ਕੀਤੇ ਹਨ, ਉਨ੍ਹਾਂ ਨੂੰ ਫਿਰ ਸਮਝੀਏ। ਜਿਵੇਂ-ਜਿਵੇਂ ਗੁਰੂ ਜੀ ਹੋਏ ਹਨ, ਉਸ ਤਰ੍ਹਾਂ ਹੀ ਕਥਾ ਦਾ ਵਰਣਨ ਕਰੋ, ਗੁਰੂ ਪ੍ਰਸੰਗ ਜਿਵੇਂ ਵੀ ਹੋਇਆ ਹੈ, ਉਸ ਤਰ੍ਹਾਂ ਹੀ ਸੁਣਾਵੋ॥ ੪੦॥

ਸੁਨੀ ਖਾਲਸੇ ਕੀ ਇਮਿ ਬਾਨੀ। ਸ਼੍ਰੀ ਗੁਰਬਖਸ਼ ਸਿੰਘ ਮਨ ਮਾਨੀ।
ਕਥਾ ਸੁਨਾਵਨਿ ਲਾਗਜੋ ਸੋਈ। ਨੌ ਸਤਿਗੁਰ ਕੀ ਜਿਮਿ ਜਿਮਿ ਹੋਈ ॥੪੧॥

ਜਦ ਭਾਈ ਰਾਮ ਕੁਇਰ ਜੀ ਨੇ ਖਾਲਸੇ ਦੇ ਅਜਿਹੇ ਬਚਨ ਸੁਣੇ ਤਾਂ ਭਾਈ ਰਾਮ ਕੁਇਰ (ਗੁਰਬਖਸ਼ ਸਿੰਘ) ਨੇ ਉਨ੍ਹਾਂ ਦੀ ਗੱਲ ਮੰਨ ਲਈ। ਸਾਰੀ ਕਥਾ ਉਸ ਤਰ੍ਹਾਂ ਹੀ ਸੁਣਾਉਣ ਲੱਗੇ, ਨੌਵਾਂ ਸਤਿਗੁਰੂ ਸਾਹਿਬਾਨ ਦੇ ਜੀਵਨ ਵਿਚ ਜਿਵੇਂ-ਜਿਵੇਂ ਵਾਪਰੀ ਤੇ ਘਟਿਤ ਹੋਈ॥ ੪੧॥

ਦੋਹਰਾ-ਸੁਨਤਿ ਭਯੋ ਤਬਿ ਖਾਲਸਾ ਸ਼੍ਰੀ ਗੁਰੁ ਜਸੁ ਕੋ ਸ਼੍ਰੌਨ।
ਪਠਹਿ ਸੁਨਹਿ ਮਨ ਮਹਿਂ ਗੁਨਹਿ ਪੁਰਹਿ ਕਾਮਨਾ ਤੌਨ॥ ੪੨॥

ਫਿਰ ਖਾਲਸਾ ਗੁਰੂ ਜੀ ਦੇ ਜੱਸ ਨੂੰ ਆਪਣੇ ਕੰਨਾਂ ਨਾਲ ਸੁਣਨ ਲੱਗਾ। ਜਿਹੜੇ ਵੀ ਇਸ ਗੁਰ-ਜੱਸ ਨੂੰ ਪੜ੍ਹਨਗੇ, ਸੁਣਨਗੇ ਅਤੇ ਮਨ ਵਿਚ ਵਿਚਾਰਨਗੇ, ਉਨ੍ਹਾਂ ਦੀਆਂ ਸਾਰੀਆਂ ਕਾਮਨਾਵਾਂ ਪੂਰੀਆਂ ਹੋਣਗੀਆਂ॥ ੪੨॥

*ਪਹਿਲੀ ਰਾਸ ਦਾ ਅੱਠਵਾਂ ਅਧਿਆਇ ਸਮਾਪਤ ਹੋਇਆ॥ ੮॥*

## ਅਧਿਆਇ ਨੌਵਾਂ

*ਜੀਵਨ ਇਤਿਹਾਸ ਸ੍ਰੀ ਗੁਰੂ ਅੰਗਦ ਦੇਵ ਜੀ ਆਰੰਭ*

ਦੋਹਰਾ-ਏਕੋ ਰੂਪ ਸੁ ਦਸਮ ਗੁਰੁ ਪਾਰਬ੍ਰਹਮ ਆਨੰਦ।
ਪਦ ਅਰਬਿੰਦ ਮੁਕੰਦ ਬਰ ਬੰਦੌਂ ਦ੍ਵੈ ਕਰ ਬੰਦ॥ ੧॥

ਸ੍ਰੀ ਦਸ ਗੁਰੂ ਸਾਹਿਬਾਨ ਆਨੰਦਮਈ ਪਾਰਬ੍ਰਹਮ ਦਾ ਇਕੋ ਸਰੂਪ ਹਨ, ਮੈਂ ਉਨ੍ਹਾਂ ਦੇ ਮੁਕਤੀਦਾਤੇ ਚਰਨ-ਕੰਵਲਾਂ ਤੇ ਦੋਵੇਂ ਹੱਥ ਜੋੜ ਕੇ ਬੰਦਨਾ ਕਰਦਾ ਹਾਂ॥ ੧॥

*ਸ੍ਵੈਯਾ*-ਸ਼੍ਰੀ ਗੁਰ ਨਾਨਕ ਪੂਰਨ ਤੇ ਗੁਰਤਾ ਗੁਰੁ ਅੰਗਦ ਨੇ ਜਬਿ ਪਾਈ।
ਧਜਾਨ ਰਿਦੈ ਗੁਰ ਮੂਰਤਿ ਕੋ ਠਹਿਰਾਇ ਲਿਯੋ ਜਬ ਦੀਨ ਬਿਦਾਈ।

ਬੇ ਬਸ ਹ੍ਵੈ ਬਿਛਰਜੋ ਗੁਰਤੇ ਅਸ਼ਟਾਂਗ ਕਰੀ ਮੁਖ ਕੌ ਰਜ ਲਾਈ।
ਨੀਰ ਬਿਲੋਚਨ ਭੂਰ ਬਿਮੋਚਤਿ ਸੋਚਤਿ ਪ੍ਰੇਮ ਮਹਾਂ ਉਮਗਾਈ॥ ੨ ॥

ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਜਦ ਗੁਰੂ ਅੰਗਦ ਦੇਵ ਜੀ ਨੇ ਗੁਰ-ਗੱਦੀ ਪ੍ਰਾਪਤ ਕੀਤੀ। ਗੁਰੂ ਮੂਰਤ ਦੇ ਧਿਆਨ ਨੂੰ ਹਿਰਦੇ ਵਿਚ ਠਹਿਰਾ ਲਿਆ। ਗੁਰੂ ਨਾਨਕ ਦੇਵ ਜੀ ਨੇ ਜਦੋਂ ਕਰਤਾਰਪੁਰ ਤੋਂ ਵਿਦਾਇਗੀ ਦਿੱਤੀ, ਬਹੁਤ ਬੇਬਸ ਹੋ ਕੇ ਵਿਛੜੇ ਅਤੇ ਗੁਰੂ ਜੀ ਨੂੰ ਡੰਡੋਤ ਬੰਦਨਾ ਕਰਕੇ ਉਨ੍ਹਾਂ ਦੇ ਚਰਨਾਂ ਦੀ ਧੂੜ ਆਪਣੇ ਮੁਖ ਨੂੰ ਲਾਈ। ਨੇਤਰਾਂ ਵਿਚੋਂ ਬਹੁਤ ਪਾਣੀ ਵਗ ਰਿਹਾ ਸੀ ਅਤੇ ਬੜੇ ਉਮਾਹ ਵਿਚ ਗੁਰ-ਪ੍ਰੇਮ ਬਾਰੇ ਹੀ ਸੋਚਦੇ ਸਨ॥ ੨ ॥

ਜੀਵ ਸ਼ਰੀਰ ਮਨੋ ਬਿਛਰਜੋ ਬਿਰਹਾਕੁਲ ਤੇ ਉਰ ਬਜਾਕੁਲ ਭਾਰੇ।
ਬੋਲਬ ਨਾਹਿ ਬਨੈ ਗੁਰ ਅੱਗ੍ਰਜ ਸੰਕਟ ਤੂਸ਼ਨਿ ਠਾਨਿ ਸਹਾਰੇ।
ਆਇਸੁ ਮਾਨਿਬੋ ਧਰਮ ਧਰਜੋ, ਤਜਿ ਨਾਂਹਿ ਸਕੈਂ, ਨਹਿਂ ਬਾਕ ਉਚਾਰੇ।
ਹੋਇ ਬਿਦਾ ਤਤਕਾਲ ਚਲੇ ਨਿਜ ਗ੍ਰਾਮ ਖਡੂਰ ਕੇ ਪੰਥ ਪਧਾਰੇ॥ ੩ ॥

ਮਾਨੋਂ ਜੀਵ ਸਰੀਰ ਨਾਲੋਂ ਵਿਛੜ ਕੇ ਦੁੱਖੀ ਹੋਇਆ ਹੋਵੇ, ਹਿਰਦੇ ਵਿਚ ਇਸ ਤਰ੍ਹਾਂ ਭਾਰੀ ਵਿਆਕੁਲ ਹੋ ਗਏ। ਬੋਲਣਾ ਨਹੀਂ ਸੀ ਬਣਦਾ, ਇਸ ਲਈ ਗੁਰੂ ਜੀ ਦੇ ਅੱਗੇ ਚੁਪ ਰਹਿ ਕੇ ਸੰਕਟ ਨੂੰ ਸਹਾਰਿਆ। ਆਗਿਆ ਮੰਨਣ ਦਾ ਧਰਮ ਧਾਰਨ ਕੀਤਾ ਸੀ, ਨਾ ਛੱਡ ਸਕਦੇ ਸਨ ਅਤੇ ਨਾ ਹੀ ਬੋਲ ਸਕਦੇ ਸਨ। ਵਿਦਾ ਹੋ ਕੇ ਤੁਰੰਤ ਚਲ ਪਏ, ਆਪਣੇ ਪਿੰਡ ਖਡੂਰ ਦੇ ਰਾਹੇ ਪੈ ਗਏ॥ ੩ ॥

ਆਵਤਿ ਹੈਂ ਚਿਤ ਮੈਂ ਚਿਤਵੰਤਤਿ 'ਸ੍ਰੀ ਗੁਰ ਰੂਪ ਸੁਭਾਉ ਕ੍ਰਿਪਾਲਾ।
ਦੀਨ ਪੈ ਦਜਾਲ, ਪਛਾਨਤਿ ਘਾਲ ਕੋ, ਸੇਵਕ ਕੇ ਬਸਿ ਪ੍ਰੇਮ ਬਿਸ਼ਾਲਾ।
ਚਾਹਤਿ ਹੈਂ ਪ੍ਰਸਥਾਨ ਬਿਕੁੰਠ ਕੋ ਮੋਹਿ ਬਡਾਈ ਦੈ ਕੀਨਿ ਨਿਰਾਲਾ।
ਸੰਕਟ ਬਜੋਗ ਕੁ ਮੋਹਿ ਬਧਜੋ, ਬਸ ਨਾਂਹਿ ਚਲੈ ਤਿਨ ਕੇ ਬਚ ਨਾਲਾ ॥੪ ॥

ਚਿਤਵਿਆ ਹੋਇਆ ਕਿਰਪਾਲੂ ਗੁਰੂ ਜੀ ਦਾ ਰੂਪ ਤੇ ਸੁਭਾਵ ਚਿਤ ਵਿਚ ਆਇਆ, "ਗਰੀਬਾਂ ਉਤੇ ਦਇਆ ਕਰਦੇ ਹਨ, ਘਾਲ ਕਮਾਈ ਨੂੰ ਪਛਾਣਦੇ ਹਨ, ਸੇਵਕ ਦੇ ਵੱਸ ਹੋ ਕੇ ਬਹੁਤ ਪ੍ਰੇਮ ਕਰਦੇ ਹਨ। ਬਿਕੁੰਠ ਨੂੰ ਜਾਣਾ ਚਾਹੁੰਦੇ ਹਨ, ਮੈਨੂੰ ਵਡਿਆਈ ਦੇ ਕੇ ਨਿਰਾਲਾ ਤੇ ਅਨੋਖਾ ਕਾਰਜ ਕੀਤਾ ਹੈ। ਮੇਰਾ ਵਿਛੋੜੇ ਦਾ ਦੁੱਖ ਬਹੁਤ ਵਧਿਆ ਹੈ, ਕੁਝ ਵੀ ਵੱਸ ਨਹੀਂ ਚਲਦਾ, ਗੁਰੂ ਜੀ ਦੇ ਬਚਨਾਂ ਨਾਲ ਬੱਧਾ ਹੋਇਆ ਹਾਂ"॥ ੪ ॥

ਸ੍ਰੀ ਗੁਰ ਅੰਗਦ ਬੀਚ ਖਡੂਰ ਕੇ ਆਇ ਪ੍ਰਵੇਸ਼ ਭਏ ਨਿਜ ਥਾਈਂ।
ਮੋਨ ਧਰੇ ਨਹਿਂ ਕੌਨ ਮਿਲੇਂ, ਬਿਚ ਭੌਨ ਬਰੇ ਪਿਖ ਮਾਈ ਭਿਰਾਈ।
ਬੂਝਤਿ ਸ਼੍ਰੀ ਗੁਰ ਨਾਨਕ ਕੀ ਸੁਧ 'ਕੌਨ ਸੇ ਥਾਨ ਤਜੇ ਸੁਖਦਾਈ?।
ਕਜੋਂ ਤੁਮ ਕੋਠਰੀ ਆਨਿ ਬਿਰੇ ਮਨ ਭੰਗ ਅਹੈ ਮੁਖ ਨਾ ਬਿਕਸਾਈ?' ॥੫ ॥

ਸ੍ਰੀ ਗੁਰੂ ਅੰਗਦ ਦੇਵ ਜੀ ਖਡੂਰ ਪਿੰਡ ਵਿਚ ਦਾਖਲ ਹੋ ਕੇ ਆਪਣੇ ਘਰ ਚਲੇ ਗਏ। ਮੋਨ ਧਾਰਨ ਕਰ ਲਿਆ, ਕਿਸੇ ਨੂੰ ਮਿਲਦੇ ਵੀ ਨਹੀਂ ਸਨ। ਮਾਈ ਭਿਰਾਈ ਦੇ ਘਰ ਦੇ ਅੰਦਰ ਚਲੇ ਗਏ। ਮਾਈ ਭਿਰਾਈ ਨੇ ਵੇਖ ਕੇ ਗੁਰੂ ਨਾਨਕ ਦੇਵ ਜੀ ਬਾਰੇ ਪੁਛਿਆ, "ਸੁੱਖਾਂ ਦੇ ਦਾਤੇ ਨੂੰ ਕਿਥੇ ਛੱਡ ਕੇ ਆਏ ਹੋ ? ਤੁਸੀਂ ਕੋਠੜੀ ਵਿਚ ਆ ਕੇ ਕਿਉਂ ਬੈਠ ਗਏ ਹੋ ? ਮਨ ਢੱਠਾ ਹੋਇਆ ਹੈ ਅਤੇ ਮੁਖੜੇ ਤੇ ਮੁਸਕਰਾਹਟ ਨਹੀਂ ਹੈ ?"॥ ੫ ॥

ਤੂਸ਼ਨਿ ਠਾਨਿ ਭਨਜੋ ਕੁਛ ਨਾਂਹਿਨ, ਆਨਨ ਦੀਰਘ ਸ੍ਵਾਸ ਭਰਜੋ।
ਲੋਚਨ ਨੀਰ ਬਿਮੋਚਤਿ, ਸੋਚਤਿ, ਲੋਚਤਿ ਹੈਂ ਚਿਤ ਮੇਲ ਕਰਜੋ।
ਐਸ ਦਸ਼ਾ ਪਿਖਿ ਜਾਨੀ ਰਿਦੇ ਤਿਨ ਸ੍ਰੀ ਗੁਰ ਨਾ ਇਸ ਲੋਕ ਥਿਰਜੋ।
ਆਪਨੇ ਧਾਮ ਬਿਕੁੰਠ ਗਏ ਇਨ ਬਜੋਗ ਭਯੋ, ਦੁਖ ਦੀਹ ਧਰਜੋ॥ ੬॥

ਗੁਰੂ ਜੀ ਚੁਪ ਰਹੇ ਅਤੇ ਮੁਖ ਤੋਂ ਕੁਝ ਨਾ ਬੋਲੇ ਅਤੇ ਮੂੰਹ ਤੋਂ ਇਕ ਬਹੁਤ ਲੰਮਾ ਸਾਹ ਲਿਆ। ਅੱਖਾਂ ਵਿਚ ਹੰਝੂ ਵਹਿ ਤੁਰੇ, ਸੋਚਦੇ ਹਨ ਅਤੇ ਚਾਹੁੰਦੇ ਹਨ ਕਿ ਗੁਰੂ ਜੀ ਦਾ ਮੇਲ ਹੋ ਜਾਵੇ। ਇਹ ਹਾਲਤ ਵੇਖ ਕੇ ਮਾਈ ਭਿਰਾਈ ਗੁਰੂ ਅੰਗਦ ਦੇਵ ਜੀ ਦੇ ਹਿਰਦੇ ਦੀ ਸਾਰੀ ਗੱਲ ਜਾਣ ਗਈ। ਉਹ ਸਮਝ ਗਈ ਕਿ ਗੁਰੂ ਨਾਨਕ ਦੇਵ ਜੀ ਹੁਣ ਇਸ ਦੁਨੀਆਂ ਵਿਚ ਨਹੀਂ ਰਹੇ ਹਨ। ਉਹ ਆਪਣੇ ਘਰ ਬਿਕੁੰਠ ਵਿਚ ਚਲੇ ਗਏ ਹਨ। ਇਨ੍ਹਾਂ ਨੇ ਵਿਛੋੜਾ ਹੋ ਜਾਣ ਕਰਕੇ ਦਿਲ ਵਿਚ ਦੁੱਖ ਧਾਰਨ ਕੀਤਾ ਹੈ॥ ੬॥

ਫੇਰ ਭਿਰਾਈ ਨੇ ਬੂਝਨ ਕੀਨਸਿ 'ਸ੍ਰੀ ਗੁਰ ਕੋ ਪਰਲੋਕ ਭਯੋ?'।
ਯੋਂ ਸੁਨਿਕੈ ਗੁਰ ਅੰਗਦ ਨੇ ਤਬਿ ਤਾਂਹੀ ਕੇ ਸੰਗ ਬਖਾਨ ਕਯੋ।
'ਮੋਹਿ ਕਛੂ ਨਹਿਂ ਭਾਵਤਿ ਹੈ, ਦਿਖਿਬੇ ਸੁਨਿਬੇ ਚਿਤ ਖੇਦ ਥਿਯੋ।
ਅੰਤਰਿ ਹੋਇ ਇਕੰਤ ਨਿਰੰਤਰ ਬੈਠਜੋ ਚਹੌਂ ਇਹੁ ਮੇਰੋ ਹਿਯੋ॥ ੭॥

ਮਾਈ ਭਿਰਾਈ ਨੇ ਫਿਰ ਪੁੱਛਿਆ, "ਕੀ ਗੁਰੂ ਨਾਨਕ ਦੇਵ ਜੀ ਪਰਲੋਕ ਸਿਧਾਰ ਗਏ ਹਨ?" ਇਹ ਸੁਣ ਕੇ ਗੁਰੂ ਅੰਗਦ ਦੇਵ ਜੀ ਨੇ ਮਾਈ ਭਿਰਾਈ ਦੇ ਨਾਲ ਗੱਲ ਕੀਤੀ, "ਮੈਨੂੰ ਕੁਝ ਵੀ ਚੰਗਾ ਨਹੀਂ ਲਗਦਾ, ਵੇਖਦਿਆਂ ਸੁਣਦਿਆਂ ਚਿਤ ਨੂੰ ਦੁੱਖ ਹੁੰਦਾ ਹੈ। ਅੰਦਰ ਜਾ ਕੇ ਮੈਂ ਇਕਾਂਤ ਵਿਚ ਨਿਰੰਤਰ ਬੈਠਣਾ ਚਾਹੁੰਦਾ ਹਾਂ, ਇਹ ਮੇਰਾ ਜੀ ਕਰਦਾ ਹੈ॥ ੭॥

ਜਜੋਂ ਬਿਸਫੋਟ ਪਕਜੋ ਦੁਖ ਦੇਤਿ ਹੈ ਚੋਟ ਲਗੇ ਪੁਨ ਹ੍ਵੈ ਅਧਿਕਾਈ।
ਤਿਉਂ ਬਿਵਹਾਰ, ਬਿਲੋਕਨਿ, ਬੋਲਨਿ, ਸ੍ਰੌਨ ਸੁਨੈ ਮੁਝ ਹ੍ਵੈ ਬਿਕੁਲਾਈ।
ਕੋਠੜੀ ਕੋ ਦਰ ਸੋਂ ਚਿਨ ਦੇਹੁ, ਕਹੋ ਕਿਸ ਪਾਸ ਨ, ਕੈਸੇ ਬਤਾਈ।
ਮੋ ਪਰ ਯੌਂ ਉਪਕਾਰ ਕਰੋ ਬਿਚ ਬੈਠਿ ਰਹੌਂ ਜਿਮਿ ਹ੍ਵੈ ਨ ਲਖਾਈ'॥ ੮॥

ਜਿਵੇਂ ਫੋੜਾ ਪੱਕਣ ਨਾਲ ਦੁਖ ਦਿੰਦਾ ਹੈ ਅਤੇ ਜੇ ਉਸ ਫੋੜੇ ਨੂੰ ਸੱਟ ਲੱਗ ਜਾਵੇ ਤਾਂ ਦੁੱਖ ਹੋਰ ਵਧ ਜਾਂਦਾ ਹੈ, ਇੰਝ ਹੀ ਮੇਰੇ ਵੇਖਣ, ਬੋਲਣ ਅਤੇ ਕੰਨ ਨਾਲ ਸੁਣਨ ਨਾਲ ਚਿਤ ਹੋਰ ਵਿਆਕੁਲ ਹੋ ਜਾਂਦਾ ਹੈ। ਕੋਠੜੀ ਦਾ ਦਰਵਾਜ਼ਾ ਬੰਦ ਕਰ ਦੇਵੋ। ਕਿਸੇ ਨੂੰ ਵੀ ਮੇਰੇ ਬਾਰੇ ਨਾ ਦੱਸੋ, ਤਾਂਕਿ ਪਤਾ ਨਾ ਲੱਗ ਜਾਵੇ। ਮੇਰੇ ਤੇ ਇਹ ਉਪਕਾਰ ਕਰੋ, ਮੈਂ ਕੋਠੜੀ ਦੇ ਅੰਦਰ ਬੈਠਾ ਰਹਾਂਗਾ, ਤਾਂਕਿ ਕਿਸੇ ਨੂੰ ਨਜ਼ਰ ਨਾ ਆਵਾਂ"॥ ੮॥

ਬੂਝਨਿ ਕੀਨ ਭਿਰਾਈ ਨੇ ਫੇਰ 'ਇਕੰਤ ਰਹੋ ਥਿਤ ਹ੍ਵੈ ਇਸ ਥਾਈਂ।
ਕਜੋਂ ਦਰ ਕੋ ਚਿਨਵਾਵਤਿ ਹੋ, ਇਹ ਬਾਤ ਬਨੈ ਨਹਿਂ, ਸੰਕਟ ਪਾਈ'।
ਸ੍ਰੌਨ ਸੁਨੇ ਤਿਸ ਤੇ ਕਿਯ ਤੂਸ਼ਨਿ ਫੇਰ ਨਹੀਂ ਕੁਛ ਬਾਨੀ ਅਲਾਈ।
ਬੈਠਿ ਰਹੇ ਜੁਗ ਲੋਚਨ ਮੂੰਦ, ਮਨੋ ਸ਼ਿਵ ਮੂਰਤਿ ਧਜਾਨ ਲਗਾਈ॥ ੯॥

ਮਾਈ ਭਿਰਾਈ ਨੇ ਫਿਰ ਪੁਛਿਆ, "ਇਕਾਂਤ ਵਿਚ ਏਥੇ ਬੈਠੇ ਰਹੋ, ਦਰਵਾਜ਼ਾ ਕਿਉਂ ਬੰਦ ਕਰਵਾਉਂਦੇ ਹੋ, ਦੁੱਖ ਪਾਉਗੇ, ਇਹ ਗੱਲ ਚੰਗੀ ਨਹੀਂ ਲਗਦੀ।" ਕੰਨਾਂ ਨਾਲ ਉਸ ਦੀ ਗੱਲ ਸੁਣੀ, ਪਰ ਚੁਪ ਰਹੇ, ਫਿਰ ਕੋਈ ਬਚਨ ਨਾ ਕੀਤੇ। ਦੋਵੇਂ ਅੱਖਾਂ ਬੰਦ ਕਰਕੇ ਇੰਝ ਬੈਠੇ ਰਹੇ ਮਾਨੋਂ ਸ਼ਿਵ ਜੀ ਦੀ ਮੂਰਤੀ ਧਿਆਨ ਲਾਈ ਬੈਠੀ ਹੈ, ਭਾਵ ਗੁਰੂ ਜੀ ਨੇ ਅਟੱਲ ਸਮਾਧੀ ਲਾ ਲਈ॥ ੯॥

ਸ੍ਰੀ ਗੁਰ ਕੋ ਰੁਖ਼ ਜਾਨਿ ਤਬੈ ਦਰ ਕੋ ਚਿਨਿ ਕੀਨੋ ਹੈ ਬੰਦ ਭਿਰਾਈ।
ਫੇਰ ਕਰਜੋ ਇਕ ਸਾਰ ਭਲੇ ਬਹੁ ਪੰਕ ਲਗਾਇ ਕੈ ਕੀਨ ਲਿਪਾਈ।
ਕੋਇ ਨ ਜਾਨਿ ਸਕੈ ਦਰੁ ਕੋ ਇਸ ਭਾਂਤਿ ਕਿਯੋ ਜਿਮਿ ਸ੍ਰੀ ਗੁਰ ਭਾਈ।
ਬੀਤਿ ਗਏ ਇਸਿ ਰੀਤ ਛਿਮਾਸ ਅਲੋਪ ਭਏ, ਨਹਿਂ ਕਾਹੂੰ ਲਖਾਈ ॥੧੦॥

ਗੁਰੂ ਜੀ ਦਾ ਪੱਖ ਸਮਝ ਕੇ ਮਾਈ ਭਿਰਾਈ ਨੇ ਦਰਵਾਜ਼ੇ ਨੂੰ ਚਿਣ ਕੇ ਬੰਦ ਕਰ ਦਿੱਤਾ। ਫਿਰ ਗਾਰੇ ਨਾਲ ਲਿਪਾਈ ਕਰਕੇ ਸਾਰੇ ਦਰਵਾਜ਼ੇ ਨੂੰ ਚੰਗੀ ਤਰ੍ਹਾਂ ਇਕਸਾਰ ਕਰ ਦਿੱਤਾ। ਕੋਈ ਵੀ ਦਰਵਾਜ਼ੇ ਨੂੰ ਨਹੀਂ ਸੀ ਲੱਭ ਸਕਦਾ, ਜਿਵੇਂ ਗੁਰੂ ਜੀ ਚਾਹੁੰਦੇ ਸਨ, ਦਰਵਾਜ਼ੇ ਨੂੰ ਉਸ ਤਰ੍ਹਾਂ ਕਰ ਦਿੱਤਾ। ਇਸ ਤਰ੍ਹਾਂ ਅਲੋਪ ਹੋਇਆਂ ਨੂੰ ਛੇ ਮਹੀਨੇ ਬੀਤ ਗਏ, ਕਿਸੇ ਨੂੰ ਵੀ ਦਿਖਾਈ ਨਾ ਦਿੱਤੇ॥ ੧੦॥

ਬੁੱਢੇ ਆਦਿਕ ਜੇ ਗੁਰ ਕੇ ਸਿਖ ਹੋਤਿ ਭਏ ਇਕਠੇ ਸਮੁਦਾਏ।
ਸ੍ਰੀ ਗੁਰੁ ਮੂਰਤਿ ਡੀਠ ਨ ਆਵਤਿ ਸੋ ਭਟਕੰਤਿ ਰਿਦੇ ਮੁਰਝਾਏ।
ਕੀਨ ਬਿਚਾਰ ਭਲੋ ਸਭਿ ਹੂੰ ਮਿਲਿ, 'ਆਪ ਗੁਰੂ ਬਹੁ ਬਾਰ ਬਤਾਏ।
ਮੇਰੋ ਸਰੂਪ ਪਿਖੋ ਤਨ ਅੰਗਦ, ਭੇਦ ਨਹੀਂ ਇਕ ਮੇਕ ਬਨਾਏ॥ ੧੧॥

ਬਾਬਾ ਬੁੱਢਾ ਜੀ ਤੇ ਹੋਰ ਜਿਹੜੇ ਗੁਰੂ ਦੇ ਸਿੱਖ ਸਨ, ਉਹ ਸਾਰੇ ਇਕੱਠੇ ਹੋਏ। ਗੁਰੂ ਜੀ ਦੀ ਸੂਰਤ ਕਿਤੇ ਨਜ਼ਰ ਨਹੀਂ ਸੀ ਆ ਰਹੀ, ਭਟਕਦਿਆਂ ਦੇ ਹਿਰਦੇ ਮੁਰਝਾ ਗਏ ਸਨ। ਸਾਰਿਆਂ ਨੇ ਮਿਲ ਕੇ ਵਿਚਾਰ ਕੀਤੀ, "ਗੁਰੂ ਨਾਨਕ ਦੇਵ ਜੀ ਨੇ ਆਪ ਬਹੁਤ ਵਾਰ ਦੱਸਿਆ ਹੈ, ਮੇਰਾ ਸਰੂਪ ਗੁਰੂ ਅੰਗਦ ਦੇਵ ਜੀ ਦੇ ਤਨ ਅੰਦਰ ਵੇਖੋ, ਕੋਈ ਭੇਦ ਨਹੀਂ ਇਕ-ਮਿਕ ਹੋ ਗਏ ਹਨ॥ ੧੧॥

ਮੋਕਹੁ ਸੇਵਨਿ ਚਾਹਤਿ ਜੋ ਗੁਰ ਅੰਗਦ ਸੇਵਹੁ ਪ੍ਰੇਮ ਕਰੇ'।
ਬੁੱਢੇ ਕਹਜੋ 'ਨਿਜ ਥਾਨ ਸਥਾਪਜੋ ਹੈ ਤਾਂਹਿ ਸਰੀਰ ਮੈਂ ਆਪ ਬਰੇ।
ਖੋਜਹੁ ਕੌਨ ਸਥਾਨ ਅਹੈਂ' ਸੁਨਿ ਕੈ ਸਿਖ ਕੇਤਿਕ ਗ੍ਰਾਮ ਫਿਰੇ।
ਪ੍ਰੇਮ ਤੇ ਚੌਂਪ ਬਧੀ ਹਿਤ ਹੇਰਨਿ, ਪ੍ਰੇਰਨ ਕੀਨ ਪ੍ਰਮੋਦ ਧਰੇ॥ ੧੨॥

"ਜਿਹੜੇ ਮੇਰਾ ਸੇਵਨ ਕਰਨਾ ਚਾਹੁੰਦੇ ਹਨ ਉਹ ਗੁਰੂ ਅੰਗਦ ਦੇਵ ਜੀ ਦਾ ਸੇਵਨ ਕਰਨ।" ਬਾਬਾ ਬੁੱਢਾ ਜੀ ਨੇ ਕਿਹਾ, "ਆਪਣੇ ਥਾਂ ਤੇ ਸਥਾਪਿਤ ਕੀਤਾ ਹੈ ਤਾਂ ਹੀ ਆਪ ਉਨ੍ਹਾਂ ਦੇ ਸਰੀਰ ਵਿਚ ਦਾਖਿਲ ਹੋਏ ਹਨ, ਉਨ੍ਹਾਂ ਨੂੰ ਲੱਭੋ ਕਿਸ ਸਥਾਨ 'ਤੇ ਰਹਿ ਰਹੇ ਹਨ।" ਇਹ ਸੁਣ ਕੇ ਸਿੱਖ ਕਈਆਂ ਪਿੰਡਾਂ ਵਿਚ ਲਭਦੇ ਰਹੇ। ਵੇਖਣ ਦੀ ਬਹੁਤ ਚਾਹਤ ਵਧੀ, ਬਾਬਾ ਬੁਢਾ ਜੀ ਦੇ ਅਨੰਦ ਨਾਲ ਪ੍ਰੇਰੇ ਹੋਏ ਸਾਰੇ ਲਭ ਰਹੇ ਸਨ॥ ੧੨॥

ਦੋਹਰਾ- ਮਿਲਿ ਕਰਿ ਸਭਿਨਿ ਬਿਚਾਰਿਓ 'ਗ੍ਰਾਮ ਖਡੂਰ ਮਝਾਰ।
ਨਿਕਟਿ ਭਿਰਾਈ ਹੋਹਿਂਗੇ, ਅਪਰ ਨ ਸੁਨੀਏ ਸਾਰ'॥ ੧੩॥

ਸਾਰਿਆਂ ਮਿਲ ਕੇ ਵਿਚਾਰ ਕੀਤੀ ਕਿ "ਉਹ ਖਡੂਰ ਪਿੰਡ ਵਿਚ ਮਾਈ ਭਿਰਾਈ ਦੇ ਪਾਸ ਹੋਣਗੇ, ਹੋਰ ਕਿਸੇ ਸਥਾਨ ਤੇ ਨਹੀਂ ਹੋ ਸਕਦੇ"॥ ੧੩॥

ਸ੍ਵੈਯਾ-ਬੁੱਢੇ ਤੇ ਆਦਿਕ ਜੇ ਸਮੁਦਾਇ ਗਏ ਸਭਿ ਸਿੱਖ ਖਡੂਰ ਮਝਾਰੀ।
ਮਾਈ ਭਿਰਾਈ ਕੇ ਪਾਸ ਮਿਲੇ ਸਗਰੇ ਕਰ ਜੋਰਿ ਨਮੋ ਪਗ ਧਾਰੀ।
ਬੂਝਨ ਕੀਨਿ:- 'ਕਹਾਂ ਗੁਰ ਅੰਗਦ? ਹੇਰਨ ਕੇ ਹਿਤ ਚਾਹਿ ਹਮਾਰੀ।

ਹੈ ਸਫਲੋ ਸਭਿ ਕੋ ਇਤਿ ਆਵਨਿ, ਪਾਵਨ ਪਾਵਨ ਲੇਹਿਂ ਨਿਹਾਰੀ' ॥੧੪॥

ਬਾਬਾ ਬੁੱਢਾ ਜੀ ਤੇ ਹੋਰ ਸਾਰੇ ਸਿੱਖ ਇਕੱਠੇ ਹੋ ਕੇ ਖਡੂਰ ਪਹੁੰਚ ਗਏ। ਮਾਈ ਭਿਰਾਈ ਦੇ ਕੋਲ ਜਾ ਕੇ ਉਸ ਨੂੰ ਮਿਲੇ ਅਤੇ ਹੱਥ ਜੋੜ ਕੇ ਚਰਨਾਂ ਤੇ ਨਮਸਕਾਰ ਕੀਤੀ। ਮਾਈ ਜੀ ਨੂੰ ਪੁਛਿਆ, "ਗੁਰੂ ਅੰਗਦ ਦੇਵ ਜੀ ਕਿੱਥੇ ਹਨ ? ਉਨ੍ਹਾਂ ਦੇ ਦਰਸ਼ਨ ਕਰਨ ਦੀ ਸਾਡੀ ਚਾਹ ਹੈ। ਸਾਰਿਆਂ ਦਾ ਏਥੇ ਆਉਣਾ ਸਫਲ ਹੋਵੇ ਅਤੇ ਉਨ੍ਹਾਂ ਦੇ ਪਵਿੱਤਰ ਚਰਨਾਂ ਨੂੰ ਵੇਖ ਲਈਏ" ॥ ੧੪ ॥

ਸ਼੍ਰੋਨ ਸੁਨੇ ਸਭਿਕੇ ਬਚਨਾ, ਨਹਿਂ ਬਾਕ ਕਹ੍ਯੋ ਤਿਨ ਸੰਗ ਭਿਰਾਈ।
ਮੋਨ ਕਰੇ ਮੁਖ ਬੈਠਿ ਰਹੀ, ਬਿਚ ਭੌਨ ਥਿਰੇ ਸਿਖ ਜੇ ਸਮੁਦਾਈ।
ਜਾਨਿ ਗਏ ਮਨ ਮਾਂਹਿ ਤਬੈ, ਗੁਰ ਅੰਗਦ ਜੀ ਕਿਤ ਹੈਂ ਇਸ ਥਾਈਂ।
ਫੇਰ ਕਰੀ ਬਿਨਤੀ ਕਰ ਜੋਰਿਕੈ 'ਮਾਈ ਜੀ! ਸ਼੍ਰੀ ਗੁਰ ਦੇਹੁ ਬਤਾਈ' ॥੧੫॥

ਮਾਈ ਭਿਰਾਈ ਨੇ ਸਾਰਿਆਂ ਦੇ ਬਚਨ ਕੰਨਾਂ ਨਾਲ ਸੁਣੇ, ਪਰ ਉਨ੍ਹਾਂ ਨਾਲ ਕੋਈ ਵੀ ਬਚਨ ਨਾ ਕੀਤਾ। ਮੁਖ ਤੇ ਮੋਨ ਧਾਰਨ ਕਰਕੇ ਬੈਠੀ ਰਹੀ, ਜਿਹੜਾ ਸਿੱਖਾਂ ਦਾ ਸਮੂਹ ਉਸ ਦੇ ਘਰ ਅੰਦਰ ਖੜਾ ਸੀ, ਉਨ੍ਹਾਂ ਨਾਲ ਨਾ ਬੋਲੀ। ਤਦ ਸਾਰੇ ਸਿੱਖ ਜਾਣ ਗਏ ਕਿ ਗੁਰੂ ਅੰਗਦ ਦੇਵ ਜੀ ਓਥੇ ਹੀ ਕਿਸੇ ਥਾਂ ਸਨ। ਫਿਰ ਹੱਥ ਜੋੜ ਕੇ ਬੇਨਤੀ ਕੀਤੀ, "ਹੇ ਮਾਈ ਜੀ ! ਗੁਰੂ ਜੀ ਬਾਰੇ ਦੱਸ ਦੇਵੋ" ॥ ੧੫ ॥

ਬੈਨ ਕਹ੍ਯੋ ਨਹਿਂ ਭੈ ਕਰਿਕੈ, ਸਭਿਂ ਹੂੰ ਮਿਲਿ ਬਾਤ ਬਿਚਾਰਨਿ ਠਾਂਨੀ।
ਸ਼੍ਰੀ ਗੁਰ ਅੰਗਦ ਕੀ ਬਰਜੀ ਮਰਜੀ ਬਿਨ ਕਯੋਂ ਸੁ ਬਤਾਇ ਨਿਸ਼ਾਨੀ।
ਬੁੱਢੇ ਨਿਹਾਰਨ ਕੀਨ ਇਤੈ ਉਤ ਕੋਠੜੀ ਦੇਖਿ ਚਹੂੰਦਿਸ਼ਿ ਜਾਨੀ।
ਬੰਦ ਇਹੀ ਦਰ ਜਾਨਯੋ ਪਰੈ ਗੁਰੁ ਹੋਇਂ ਤੁ ਹੋਇਂ ਥਿਰੇ ਇਸ ਥਾਨੀ ॥੧੬॥

ਗੁਰੂ ਜੀ ਦਾ ਡਰ ਕਰਕੇ, ਉਸ ਨੇ ਕੋਈ ਬਚਨ ਨਾ ਕਹੇ, ਤਦ ਸਾਰਿਆਂ ਨੇ ਮਿਲ ਕੇ ਇਸ ਗੱਲ ਤੇ ਵਿਚਾਰ ਕੀਤੀ ਕਿ ਇਸ ਨੂੰ ਗੁਰੂ ਅੰਗਦ ਦੇਵ ਜੀ ਨੇ ਮਨਾਂਹ ਕੀਤਾ ਹੈ, ਇਸ ਲਈ ਉਨ੍ਹਾਂ ਦੀ ਮਰਜ਼ੀ ਬਗੈਰ ਇਹ ਕਦੀ ਵੀ ਨਹੀਂ ਦੱਸੇਗੀ। ਬਾਬਾ ਬੁੱਢਾ ਜੀ ਕੋਠੜੀ ਦੇ ਚਾਰ-ਚੁਫੇਰੇ ਏਧਰ ਓਧਰ ਵੇਖ ਕੇ ਸਮਝ ਗਏ ਕਿ ਗੁਰੂ ਜੀ ਇਸ ਥਾਂ ਵਿਚ ਹੀ ਬੰਦ ਹੋਏ ਬੈਠੇ ਹਨ॥ ੧੬ ॥

ਫੇਰ ਮਿਲੇ ਸਭਿ ਸੋਂ ਨਿਰਨੇ ਕਰਿ 'ਹੈਂ ਨਿਸ਼ਚੇ ਇਸ ਕੋਠੜੀ ਮਾਂਹੀਂ'।
ਬੰਦਨ ਠਾਨਿ ਭਨੀ ਬਿਨਤੀ 'ਮਮ ਨਾਮ ਬੁਢਾ ਲਖਿ ਆਯੋ ਇਹਾ ਹੀ।
ਸ਼੍ਰੀ ਗੁਰ ਨਾਨਕ ਦੀਨ ਮੁਝੈ ਬਰ, ਮੈਂ ਜਹਿਂ ਹੋਵੈਂ ਪਛਾਨੈਂ ਤਹਾਂ ਹੀ।
ਸੰਗਤਿ ਮੇਰੀ ਸਦੀਵ ਕਰੋ ਜੇਈ ਰੂਪ ਧਰੋਂ ਗੁਪਤੈ ਤੁਵ ਨਾਂਹੀ ॥੧੭॥

ਫਿਰ ਨਿਰਣਾ ਕਰਕੇ ਸਾਰੇ ਸਿੱਖਾਂ ਨੂੰ ਮਿਲੇ ਅਤੇ ਕਿਹਾ, "ਗੁਰੂ ਜੀ ਨਿਸਚੈ ਹੀ ਇਸ ਕੋਠੜੀ ਵਿਚ ਹਨ, ਫਿਰ ਬੰਦਨਾ ਕਰਕੇ ਬੇਨਤੀ ਕੀਤੀ, "ਮੇਰਾ ਨਾਮ ਬੁੱਢਾ ਹੈ, ਸਮਝ ਕੇ ਹੀ ਏਥੇ ਆਇਆ ਹਾਂ। ਗੁਰੂ ਨਾਨਕ ਦੇਵ ਜੀ ਨੇ ਮੈਨੂੰ ਵਰ ਦਿੱਤਾ ਸੀ, "ਮੈਂ ਜਿਥੇ ਵੀ ਹੋਵਾਂਗਾ ਓਥੇ ਹੀ ਤੁਸੀਂ ਮੈਨੂੰ ਲੱਭ ਲਵੋਗੇ, ਕਿਉਂਕਿ ਤੁਸੀਂ ਸਦਾ ਮੇਰੀ ਸੰਗਤ ਕਰਦੇ ਹੋ, ਜੋ ਰੂਪ ਮੈਂ ਧਾਰਨ ਕਰਾਂ, ਤੁਹਾਥੋਂ ਲੁਕਿਆ ਨਹੀਂ ਰਹਾਂਗਾ॥ ੧੭ ॥

ਆਪ ਅਲੋਪ ਭਏ ਜਬਿ ਤੇ ਤਬਤੇ ਬਹੁ ਬਯਾਕੁਲ ਦੇਖੇ ਬਿਨਾ।
ਆਨਿ ਭਏ ਤਮ ਗੋਪ ਇਹਾਂ, ਕਿਤ ਸੰਗਤਿ ਜਾਇ ਅਧੀਰ ਮਨਾ।

ਖੋਜਿ ਫਿਰੇ ਬਹੁ ਚਿੰਤ ਕਰੇ, ਨਹਿਂ ਦੇਖਤਿ ਭੇ ਕਿਸ ਥਾਨ ਜਨਾ।
ਆਵਹੁ ਬਾਹਿਰ ਰੂਪ ਦਿਖਾਵਹੁ ਸੇਵਹਿਂ ਸਿੱਖ ਅਨੰਦ ਘਨਾ' ॥੧੮॥

ਜਦ ਤੋਂ ਤੁਸੀਂ ਅਲੋਪ ਹੋਏ ਹੋ ਤਦ ਤੋਂ ਤੁਹਾਨੂੰ ਵੇਖੇ ਬਿਨਾਂ ਅਸੀਂ ਬਹੁਤ ਵਿਆਕੁਲ ਹੋਏ ਹਾਂ, ਤੁਸੀਂ ਏਥੇ ਆ ਕੇ ਗੁਪਤ ਹੋ ਕੇ ਰਹਿ ਰਹੇ ਹੋ, ਸੰਗਤ ਆਪਣੇ ਅਧੀਰ ਮਨ ਲੈ ਕੇ ਕਿਥੇ ਜਾਵੇ? ਬਹੁਤ ਲੱਭਦੇ ਫਿਰੇ ਚਿੰਤਿਤ ਹੋਏ ਹਨ, ਇਹ ਵੇਖ ਨਹੀਂ ਰਹੇ ਕਿ ਆਪ ਜੀ ਕਿਸ ਥਾਂ ਹੋ। ਬਾਹਰ ਆ ਕੇ ਆਪਣਾ ਰੂਪ ਦਿਖਾਵੋ, ਤਾਂਕਿ ਸੇਵਾ ਕਰਕੇ ਸਿੱਖ ਵੱਡਾ ਅਨੰਦ ਪ੍ਰਾਪਤ ਕਰਨ"॥ ੧੮॥

ਯੌਂ ਕਹਿ ਬੁੱਢੇ ਨੇ ਆਪਨੈ ਹਾਥ ਉਖਾਰਿ, ਚਿਨਜੋ ਦਰ ਖੋਲਨਿ ਕੀਨਾ।
ਬੈਠੇ ਸਮਾਧਿ ਅਗਾਧਿ ਕਰੇ ਕਵਲਾਸ ਕੇ ਊਪਰ ਸ਼ੰਭੁ ਅਸੀਨਾ।
ਸ਼ਾਂਤਿ ਬ੍ਰਿਤੀ, ਸਮੁਦਾਇ ਰਿਖੀਕ ਅਚੰਚਲ ਹੈਂ, ਇਕ ਰੂਪ ਬਿਲੀਨਾ।
ਹੇਰਿ ਸਭੈ ਕਰ ਜੋਰਿ ਖਰੇ, ਅਭਿਬੰਦਨ ਠਾਨਹਿਂ ਹੋਇ ਪ੍ਰਸੀਨਾ॥ ੧੯॥

ਇਹ ਕਹਿ ਕੇ ਬਾਬਾ ਬੁੱਢਾ ਜੀ ਨੇ ਚਿਣਿਆ ਹੋਇਆ ਬੰਦ ਦਰਵਾਜ਼ਾ ਉਖਾੜ ਕੇ ਖੋਲ੍ਹ ਲਿਆ। ਅੰਦਰ ਵੇਖਿਆ ਤਾਂ ਗੁਰੂ ਜੀ ਅਗਾਧ (ਡੂੰਘੀ) ਸਮਾਧੀ ਲਾ ਕੇ ਬੈਠੇ ਸਨ, ਮਾਨੋ ਕੈਲਾਸ਼ ਪਰਬਤ ਤੇ ਸ਼ਿਵਜੀ ਬਿਰਾਜਮਾਨ ਸਨ। ਬ੍ਰਿਤੀ ਸ਼ਾਂਤਮਈ ਸੀ, ਸਾਰੀਆਂ ਇੰਦਰੀਆਂ ਚੰਚਲਤਾ ਤੋਂ ਰਹਿਤ ਸਨ ਅਤੇ ਇਕ ਰੂਪ ਲਿਵਲੀਨ ਸਨ। ਵੇਖ ਕੇ ਸਾਰੇ ਹੱਥ ਜੋੜ ਕੇ ਖਲੋ ਗਏ, ਬੰਦਨਾ ਕਰਕੇ ਬਹੁਤ ਪ੍ਰਸੰਨ ਹੋਏ॥ ੧੯॥

'ਨਾਂਹਿ ਸਮਾਧਿ ਅਗਾਧਿ ਛੁਟੀ' ਪੁਨਿ ਮਾਈ ਭਿਰਾਈ ਕੇ ਸਾਥ ਕਹੈਂ:-
'ਆਪ ਕਹੋ ਜਿਮਿ ਬਾਹਰ ਆਵਹਿਂ, ਦੀਨਦਿਆਲ ਕੀ ਬਾਨਿ ਅਹੈ'।
ਕੀਨ ਸਭੈ ਬਿਨਤੀ ਕਰ ਜੋਰਿ 'ਕਰੋ ਕਰੁਨਾ ਗਨ ਸਿੱਖਜ ਚਹੈਂ।
ਬੈਠਿ ਸਿੰਘਾਸਨ ਜਥੋ ਕਮਲਾਸਨ, ਦੇਹੁ ਦਿਦਾਰ ਕਲੂਖ ਦਹੈਂ॥ ੨੦॥

"ਫਿਰ ਵੀ ਅਗਾਧ ਸਮਾਧੀ ਨਾ ਖੁਲ੍ਹੀ", ਫਿਰ ਮਾਈ ਭਿਰਾਈ ਨੂੰ ਕਹਿਣ ਲੱਗੇ, "ਆਪ ਕਹੋ ਜਿਸ ਤਰ੍ਹਾਂ ਬਾਹਰ ਆਉਣ, ਦੀਨ ਦਿਆਲ ਦੀ ਬਾਣ ਇਸ ਤਰ੍ਹਾਂ ਹੈ।" ਹੱਥ ਜੋੜ ਕੇ ਸਾਰਿਆਂ ਨੇ ਬੇਨਤੀ ਕੀਤੀ, "ਕਿਰਪਾ ਕਰੋ ਸਾਰੀ ਸਿੱਖ ਸੰਗਤ ਦਰਸ਼ਨ ਕਰਨਾ ਚਾਹੁੰਦੀ ਹੈ। ਬ੍ਰਹਮਾ ਵਾਂਗ ਸਿੰਘਾਸਨ ਤੇ ਬੈਠੇ ਹੋ, ਦਰਸ਼ਨ ਦੇਵੋ, ਤਾਂਕਿ ਸਾਰੇ ਪਾਪਾਂ ਦਾ ਨਾਸ਼ ਹੋਵੇ॥ ੨੦॥

ਦਾਸ ਉਧਾਰਨ ਕੋ ਇਸ ਕਾਰਨ ਆਪ ਗੁਰੂ ਨੇ ਦਈ ਗੁਰ ਗਾਦੀ।
ਸੋ ਅਬ ਕਾਰਜ ਕਜੋਂ ਨ ਕਰੋ ਪਰਮਾਰਥ ਕੇ ਹਿਤ ਸਿੱਖਜ ਅਬਾਦੀ।
ਦਾਸਨਿ ਕੋ ਉਪਦੇਸ਼ ਬਤਾਵਹੁ ਨਾਮ ਜਪਾਵਹੁ ਜੇ ਪਰਮਾਦੀ।
ਸੰਗਤਿ ਬ੍ਰਿੰਦ ਕੀ ਪੰਗਤਿ ਮੈਂ ਥਿਤਿ ਹੋਇ ਕਰੀ ਜਹਿ ਮੰਗਲ ਸ਼ਾਦੀ' ॥੨੧॥

ਸੇਵਕਾਂ ਦਾ ਉਧਾਰ ਕਰਨ ਵਾਸਤੇ ਗੁਰੂ ਨਾਨਕ ਦੇਵ ਜੀ ਨੇ ਆਪ ਨੂੰ ਗੁਰ-ਗੱਦੀ ਬਖਸ਼ੀ ਹੈ। ਹੁਣ ਸਿੱਖਾਂ ਦੇ ਹਿਤ ਵਾਸਤੇ ਪਰਮਾਰਥ ਦਾ ਕਾਰਜ ਕਿਉਂ ਨਹੀਂ ਕਰਦੇ ਹੋ? ਆਪਣੇ ਸੇਵਕਾਂ ਨੂੰ ਉਪਦੇਸ਼ ਦੇਵੋ, ਅਤੇ ਨਾਮ ਜਪਾਵੋ ਜੋ ਪ੍ਰਭੂ ਨੂੰ ਭੁੱਲੇ ਹੋਏ ਹਨ। ਆਪ ਦੇ ਸਾਹਮਣੇ ਸਮੂਹ ਸਿੱਖ ਸੰਗਤ ਪੰਗਤ ਵਿਚ ਖੜੀ ਹੋ ਕੇ ਅਨੰਦ ਮੰਗਲ ਕਰੇ" ॥੨੧॥

ਦਾਸਨ ਕੀ ਬਿਨਤੀ ਸੁਨਿਕੈ ਗਿਨਤੀ ਤਜਿ ਆਨ ਸੁ ਬਾਹਰ ਆਏ।
ਪੀਤ ਹੈ ਰੰਗ, ਸੁ ਦੂਬਰੇ ਅੰਗ, ਉਮੰਗ ਮਹਾਂ ਗੁਰ ਜਜੋਂ ਦਰਸਾਏ।

ਦੇਖਤਿ ਭੇ ਤਿਨਿ ਦਾਸਨ ਕੋ ਗੁਰ ਨਾਨਕ ਪਾਸ ਜੁ ਥੇ ਸਮੁਦਾਏ।
ਪ੍ਰੇਮ ਪ੍ਰਵਾਹਿ ਬਧਜੋ ਉਰ ਮੈਂ ਉਚਰਜੋ ਤਬਿ ਏਕ ਸ਼ਲੋਕ ਬਨਾਏ ॥੨੨॥

ਆਪਣੇ ਸੇਵਕਾਂ ਦੀ ਬੇਨਤੀ ਸੁਣ ਕੇ ਗਿਣਤੀ ਛੱਡ ਕੇ ਬਾਹਰ ਆ ਗਏ। ਭਾਵੇਂ ਰੰਗ ਪੀਲਾ ਹੋਇਆ ਸੀ ਅਤੇ ਅੰਗ ਕਮਜ਼ੋਰ ਹੋ ਗਏ ਸਨ, ਤਦ ਵੀ ਸਿੱਖਾਂ ਨੂੰ ਜਦ ਦਰਸ਼ਨ ਹੋਏ ਤਾਂ ਬੜਾ ਚਾਅ ਚੜ੍ਹ ਗਿਆ। ਗੁਰੂ ਅੰਗਦ ਦੇਵ ਜੀ ਨੇ ਉਨ੍ਹਾਂ ਸੇਵਕਾਂ ਨੂੰ ਵੇਖਿਆ ਜਿਹੜੇ ਗੁਰੂ ਨਾਨਕ ਦੇਵ ਜੀ ਪਾਸ ਇਕੱਠੇ ਰਹਿੰਦੇ ਸਨ। ਫਿਰ ਪ੍ਰੇਮ ਦਾ ਪ੍ਰਵਾਹ ਬਹੁਤ ਵਧਿਆ, ਤਦ ਇਕ ਸਲੋਕ ਬਣਾ ਕੇ ਉਚਾਰਿਆ॥ ੨੨॥

*ਸ੍ਰੀ ਮੁਖਵਾਕ॥ ਮ: ੨॥*

*ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ॥*
*ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ॥ ੨॥* *(ਪੰਨਾ ੮੩)*

ਜਿਸ ਪਿਆਰੇ ਨਾਲ ਪਿਆਰ ਹੈ, ਉਸ ਦੇ ਸਾਹਮਣੇ ਹੀ ਮਰ ਜਾਈਏ, ਉਸ ਦੇ ਪਿਛੋਂ ਜਗਤ ਵਿਚ ਜੀਊਣਾ, ਲਾਹਨਤ ਦੀ ਜ਼ਿੰਦਗੀ ਬਸਰ ਕਰਨਾ ਹੈ॥ ੨॥

*ਸ੍ਵੈਯਾ*-ਸ਼੍ਰੀ ਮੁਖ ਤੇ ਇਮ ਬੋਲਿ ਪ੍ਰਭੂ ਸਭਿ ਬੀਚ ਗੁਰੂ ਤਬਿ ਬੈਠਿ ਗਏ।
ਜੇ ਸਿੱਖ ਹੈਂ ਸਮੁਦਾਇ ਤਹਾਂ ਤਿਨ ਦੇ ਦਰਸ਼ਨ ਪਰਸੰਨ ਕਏ।
ਧੀਰਜ ਦੀਨ 'ਭਜੋ ਸਤਿਨਾਮੁ', ਰਹੇ ਤਿਸ ਧਾਮੁ, ਅਹਾਰ ਖਏ।
ਦਾਸ ਲਗੇ ਪਗ ਸੇਵਨ ਕੋ, ਅਹੰਮੇਵ ਬਿਨਾ ਗੁਰਦੇਵ ਥਿਏ॥ ੨੩॥

ਆਪਣੇ ਮੁਖਾਰਬਿੰਦ ਤੋਂ ਇਹ ਸਲੋਕ ਕਹਿ ਕੇ ਫਿਰ ਪ੍ਰਭੂ ਗੁਰੂ ਅੰਗਦ ਦੇਵ ਜੀ ਸਭ ਸਿੱਖਾਂ ਦੇ ਵਿਚ ਬੈਠ ਗਏ। ਜਿੰਨੀ ਵੀ ਸਮੂਹ ਸਿੱਖ ਸੰਗਤ ਆਈ ਸੀ, ਉਨ੍ਹਾਂ ਨੂੰ ਖਲ੍ਹੇ ਦਰਸ਼ਨ ਦੀਦਾਰ ਦੇ ਕੇ ਪ੍ਰਸੰਨ ਕੀਤਾ। ਉਨ੍ਹਾਂ ਨੂੰ ਫਿਰ ਧੀਰਜ ਦਿੱਤਾ, "ਸਤਿਨਾਮ ਦਾ ਭਜਨ ਕਰੋ", ਉਸ ਘਰ ਹੀ ਰਹਿ ਕੇ ਭੋਜਨ ਛੱਕਿਆ। ਸੇਵਕ ਚਰਨਾਂ ਕੰਵਲਾਂ ਦੀ ਸੇਵਾ ਕਰਨ ਲੱਗੇ। ਗੁਰਦੇਵ ਹੰਕਾਰ-ਰਹਿਤ ਹੋਏ ਸਨ॥ ੨੩॥

ਜੋ ਸਿਖ ਸੇਵਕ ਸ਼੍ਰੀ ਗੁਰੁ ਨਾਨਕ ਸੋ ਸੁਨਿਕੈ ਸਭਿ ਆਵਤਿ ਹੈਂ।
'ਗਾਦੀ ਲਈ ਗੁਰਤਾ ਗੁਰ ਅੰਗਦ ਸੋ ਬਿਦਤੇ' ਸੁਨਿ ਪਾਵਤਿ ਹੈਂ।
ਦੇਖਤਿ ਜੋਤਿ ਮਹਾਂ ਮੁਖ ਜਾਗਤਿ, ਜਜੋਂ ਨਟ ਸਾਂਗ ਬਨਾਵਤਿ ਹੈਂ।
ਏਕ ਹੀ ਬੇਖ ਅਨੇਕ ਧਰੇ ਸਭਿ ਲੋਕਨ ਕੋ ਬਿਰਮਾਵਤਿ ਹੈਂ॥ ੨੪॥

ਜਿਹੜੇ ਵੀ ਗੁਰੂ ਨਾਨਕ ਦੇਵ ਜੀ ਦੇ ਸਿੱਖ ਸੇਵਕ ਸਨ, ਗੁਰੂ ਅੰਗਦ ਦੇਵ ਜੀ ਬਾਰੇ ਸੁਣ ਕੇ ਆ ਰਹੇ ਸਨ, ਉਹ ਕਹਿੰਦੇ ਸਨ, "ਜਿਸ ਗੁਰੂ ਅੰਗਦ ਦੇਵ ਜੀ ਨੇ ਗੁਰਿਆਈ ਦੀ ਗੱਦੀ ਲਈ ਹੈ, ਉਹ ਪ੍ਰਗਟ ਹੋਏ ਹਨ।" ਦੇਖਦੇ ਹਨ ਕਿ ਉਹੋ ਮਹਾਨ ਜੋਤ ਗੁਰੂ ਨਾਨਕ ਦੇਵ ਜੀ ਦੀ, ਗੁਰੂ ਅੰਗਦ ਦੇਵ ਜੀ ਦੇ ਮੁਖੜੇ ਤੇ ਜਗਦੀ ਹੈ, ਜਿਵੇਂ ਨਟ ਸ੍ਵਾਂਗ ਬਣਾਉਂਦੇ ਹਨ ਅਤੇ ਅਨੇਕਾਂ ਭੇਸ ਧਾਰਨ ਕਰਕੇ ਲੋਕਾਂ ਨੂੰ ਮੋਹਦੇ ਹਨ॥ ੨੪॥

ਗੁਰਤਾ ਰਥ ਪੈ ਗੁਰ ਸੂਰਜ ਦੂਸਰ ਮਾਸ ਬਿਤੇ ਤਨ ਰਾਜਤਿ ਹੈਂ।
ਮੋਹਿ ਅੰਧੇਰ ਕੋ ਦੂਰ ਕਰੈਂ ਅਘ ਚੋਰ ਸ਼ਿਤਾਬ ਹੀ ਭਾਜਤਿ ਹੈਂ।

ਬ੍ਰਿੰਦ ਖਿਰੇ ਅਰਬਿੰਦ ਮਹਾਂ ਸਿਖ, ਪੇਚਕ ਨਿੰਦਕ ਲਾਜਤਿ ਹੈਂ।
ਹੋਤਿ ਪ੍ਰਕਾਸ਼ ਚਹੂੰ ਦਿਸ਼ ਮੈਂ ਤਿਮ ਗਜਾਨ ਰਿਦੇ ਉਪਰਾਜਤਿ ਹੈਂ॥੨੫॥

ਇਕ ਮਹੀਨੇ ਬਾਅਦ ਗੁਰਿਆਈ ਦੇ ਰਥ ਉਤੇ ਗੁਰੂ ਰੂਪੀ ਦੂਸਰੇ ਸੂਰਜ ਬਿਰਾਜ ਰਹੇ ਹਨ। ਮੋਹ ਰੂਪੀ ਹਨੇਰੇ ਨੂੰ ਉਹ ਦੂਰ ਕਰਦੇ ਹਨ ਅਤੇ ਪਾਪਾਂ ਰੂਪੀ ਚੋਰ ਤੁਰੰਤ ਭੱਜ ਰਹੇ ਹਨ। ਸਮੂਹ ਕੰਵਲਾਂ ਰੂਪੀ ਸਿੱਖ ਮਹਾਨ ਖਿੜੇ ਹਨ, ਉਲੂ ਰੂਪੀ ਨਿੰਦਕ ਸ਼ਰਮਿੰਦੇ ਹੋ ਰਹੇ ਹਨ। ਚਾਰੇ ਪਾਸੇ ਪ੍ਰਕਾਸ਼ ਹੋ ਰਿਹਾ ਹੈ ਅਤੇ ਸਿੱਖ ਸੰਗਤਾਂ ਦੇ ਹਿਰਦਿਆਂ ਵਿਚ ਗਿਆਨ ਉਤਪੰਨ ਕਰ ਰਹੇ ਹਨ॥ ੨੫॥

ਸਾਰਬ ਭੌਮ ਮਹਾਂ ਮਹਿਪਾਲਕਿ ਪੌਸ਼ਿਸ਼ ਪੂਰਬ ਕੀ ਤਜਿ ਕੈ।
ਸੁੰਦਰ ਔਰ ਨਵੀਨ ਧਰੈ ਤਨ, ਆਇ ਸਭਾ ਥਿਤਿ ਹ੍ਵੈ ਸਜਿ ਕੈ।
ਸ੍ਰੀ ਗੁਰ ਤਜੋਂ ਧਰਿ ਦੂਸਰੁ ਰੂਪ ਬਿਰਾਜਤਿ, ਸਿੱਖ ਸੁਖੀ ਜਜਿਕੈ।
ਸੇਵਕ ਏਕ ਹੀ ਜਾਨਤਿ ਹੈਂ ਗਨ ਨਿੰਦਕ ਨੀਚ ਰਹੈਂ ਲਜਿਕੈ॥੨੬॥

ਜਿਵੇਂ ਸਾਰੀ ਪ੍ਰਿਥਵੀ ਦਾ ਚੱਕਰਵਰਤੀ ਵੱਡਾ ਰਾਜਾ ਪਹਿਲੀ ਪੌਸ਼ਾਕ ਛੱਡ ਕੇ ਸੁੰਦਰ ਅਤੇ ਨਵੀਨ ਸਰੀਰ ਧਾਰਨ ਕਰਕੇ, ਬੜਾ ਸੁੰਦਰ ਸਜ ਕੇ ਸਭਾ ਵਿਚ ਬਿਰਾਜਮਾਨ ਹੁੰਦਾ ਹੈ, ਉਸ ਤਰ੍ਹਾਂ ਹੀ ਗੁਰੂ ਜੀ ਦੂਸਰਾ ਰੂਪ ਧਾਰਨ ਕਰਕੇ ਬਿਰਾਜਿਤ ਹਨ, ਜਿਸ ਨੂੰ ਪੂਜ ਕੇ ਸਿੱਖ ਸੁਖੀ ਹੋ ਰਹੇ ਹਨ। ਸਮੂਹ ਸਿੱਖ ਸੇਵਕ ਗੁਰੂ ਨਾਨਕ ਦੇਵ ਅਤੇ ਗੁਰੂ ਅੰਗਦ ਦੇਵ ਜੀ ਨੂੰ ਇਕ ਹੀ ਰੂਪ ਜਾਣਦੇ ਹਨ ਅਤੇ ਨੀਚ ਨਿੰਦਕ ਇਹ ਵੇਖ ਕੇ ਸ਼ਰਮਸਾਰ ਹੋ ਕੇ ਰਹਿ ਜਾਂਦੇ ਹਨ॥ ੨੬॥

ਜੋਤਿ ਤੇ ਜੋਤਿ ਪ੍ਰਕਾਸ਼ ਰਹੀ ਜਿਮ ਲਾਗੇ ਮਸਾਲ ਤੇ ਦੂਜੀ ਮਸਾਲਾ।
ਘਾਟ ਨ ਬਾਢ ਬਨੈ ਕਬਹੂੰ ਜੁਗ ਹੋਇ ਸਮਾਨ ਪ੍ਰਕਾਸ਼ ਬਿਸਾਲਾ।
ਆਨਿ ਸੁਨੈਂ ਉਪਦੇਸ਼ ਕਿਤੇ ਨਰ ਜਾਗਿ ਉਠੇ ਜਿਨ ਭਾਗ ਸੁ ਭਾਲਾ।
ਸ੍ਰੀ ਗੁਰ ਨਾਨਕ ਕੋ ਨਿਤ ਹੀ ਚਿਤਵੰਤਿ ਰਹੈਂ ਬਡ ਰੂਪ ਕ੍ਰਿਪਾਲਾ॥੨੭॥

ਜੋਤ ਤੋਂ ਜੋਤ ਪ੍ਰਕਾਸ਼ ਰਹੀ ਹੈ, ਜਿਵੇਂ ਇਕ ਮਸਾਲ ਤੋਂ ਦੂਸਰੀ ਮਸਾਲ ਜਗਦੀ ਹੈ। ਪ੍ਰਕਾਸ਼ ਕਦੀ ਵੀ ਘਟ ਵਧ ਨਹੀਂ ਹੁੰਦਾ, ਦੋਵੇਂ ਪ੍ਰਕਾਸ਼ ਬਰਾਬਰ ਹਨ। ਜਿਨ੍ਹਾਂ ਮਨੁੱਖਾਂ ਦੇ ਮੱਥੇ ਦੇ ਭਾਗ ਜਾਗ ਉਠੇ ਹਨ, ਉਹ ਆ ਕੇ ਉਪਦੇਸ਼ ਸੁਣ ਰਹੇ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਜਿਹੜੇ ਵੱਡੇ ਕ੍ਰਿਪਾਲੂ ਰੂਪ ਹਨ, ਸਦਾ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਯਾਦ ਕਰਦੇ ਰਹਿੰਦੇ ਹਨ॥ ੨੭॥

*ਚੌਪਈ*-ਬੁੱਢੇ ਸੋਂ ਗੋਸ਼ਟ ਨਿਤਿ ਠਾਂਨੈ। 'ਸ੍ਰੀ ਸਤਿਗੁਰ ਕੇ ਚਲਿਤ 'ਮਹਾਨੈ।
ਜਨਮ ਆਦਿ ਅਬ ਲਗਿ ਜੋ ਜਾਨੈ। ਸੋ ਸਭਿ ਰੀਤੀ ਭਲੇ ਬਖਾਨੈ' ॥੨੮॥

ਬਾਬਾ ਬੁੱਢਾ ਜੀ ਨਾਲ ਸਦਾ ਗੋਸ਼ਟੀ ਕਰਦੇ ਰਹਿੰਦੇ ਸਨ, ਇਕ ਦਿਨ ਕਹਿਣ ਲੱਗੇ, "ਜੋ ਸਿੱਖ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਮਹਾਨ ਚਰਿਤਰ, ਜਨਮ ਆਦਿ ਬਾਰੇ ਜਾਣਦੇ ਹਨ, ਉਹ ਏਥੇ ਸਾਡੇ ਪਾਸ ਆ ਕੇ ਚੰਗੀ ਤਰ੍ਹਾਂ ਬਿਆਨ ਕਰਨ" ॥੨੮॥

ਤਬਿ ਬੁੱਢਾ ਬੋਲਜੋ ਸੁਖ ਪਾਇ। 'ਐਸੋ ਏਕ ਪੁਰਖ ਲਖਿ ਜਾਇ।
ਬਾਲਾ ਜਾਟ ਵਸਹਿ ਤਲਵੰਡੀ। ਤਿਨਿ ਬਿਲਾਸ ਦੇਖਜੋ ਨਵਖੰਡੀ॥੨੯॥

ਤਦ ਸੁਖ ਪਾ ਕੇ ਬਾਬਾ ਬੁੱਢਾ ਜੀ ਨੇ ਕਿਹਾ, "ਅਜਿਹਾ ਇਕ ਪੁਰਖ ਵੇਖਿਆ ਹੈ, ਬਾਲਾ ਨਾਮੀ ਜੱਟ ਤਲਵੰਡੀ ਵਿਚ ਰਹਿੰਦਾ ਹੈ, ਉਸ ਨੇ ਗੁਰੂ ਨਾਨਕ ਦੇਵ ਜੀ ਨਾਲ ਰਹਿ ਕੇ ਨਵਾਂ ਖੰਡਾਂ ਦੇ ਕੌਤਕ ਵੇਖੇ ਹਨ॥ ੨੯॥

ਰਹਜੋ ਸੰਗਿ ਸਤਿਗੁਰ ਕੇ ਸਦਾ। ਸੋ ਤੁਮ ਦਰਸ ਆਇ ਹੈ ਜਦਾ।
ਤਿਸਿ ਤੇ ਸੁਨਹੁ ਸਕਲ ਬਿਰਤੰਤਾ। ਜਥਾ ਚਰਿੱਤ੍ਰ ਕੀਨ ਭਗਵੰਤਾ ॥੩੦॥

ਉਹ ਸਦਾ ਹੀ ਸਤਿਗੁਰੂ ਨਾਨਕ ਦੇਵ ਜੀ ਨਾਲ ਰਿਹਾ ਹੈ, ਉਹ ਜਦ ਤੁਹਾਡੇ ਦਰਸ਼ਨਾਂ ਨੂੰ ਏਥੇ ਆਵੇ ਤਾਂ ਉਸ ਪਾਸੋਂ ਸਾਰਾ ਬ੍ਰਿਤਾਂਤ ਸੁਣੋ, ਜਿਵੇਂ ਪ੍ਰਭੂ ਗੁਰੂ ਨਾਨਕ ਦੇਵ ਇਸ ਸੰਸਾਰ ਵਿਚ ਵਿਚਰਦੇ ਰਹੇ ਹਨ"॥ ੩੦॥

ਏਵ ਬਿਚਾਰਤਿ ਬਾਲਾ ਆਯੋ। ਗੁਰ ਪ੍ਰਸੰਗ ਤਿਨ ਸਕਲ ਸੁਨਾਯੋ।
ਸੋ ਹਮ ਪੂਰਬਿ ਹੀ ਕਹਿ ਆਏ। ਛੰਦ ਚੌਪਈ ਬੰਦ ਬਨਾਏ॥ ੩੧॥

ਇੰਝ ਵਿਚਾਰ ਕਰਦਿਆਂ ਜਦ ਭਾਈ ਬਾਲਾ ਆਇਆ ਤਾਂ ਉਸ ਨੇ ਸਾਰਾ ਗੁਰੂ ਪ੍ਰਸੰਗ ਸੁਣਾਇਆ। ਇਹ ਅਸੀਂ ਪਹਿਲਾਂ ਹੀ ਚੌਪਈ ਆਦਿ ਛੰਦਾਬੰਦੀ ਵਿਚ "ਸ੍ਰੀ ਗੁਰ ਨਾਨਕ ਪ੍ਰਕਾਸ਼" ਦੇ ਰੂਪ ਵਿਚ ਕਹਿ ਆਏ ਹਾਂ॥ ੩੧॥

ਸ੍ਰੀ ਬਾਬਾ ਨਾਨਕ ਜੀ ਜੈਸੇ। ਕਰੇ ਪ੍ਰਸੰਗ ਸੁਨੇ ਸਭਿ ਤੈਸੇ।
ਨਿਸ ਦਿਨ ਪ੍ਰੇਮ ਲਗਯੋ ਤਿਨ ਕੇਰਾ। ਸਿਮਰਹਿਂ ਸਤਿਗੁਰ ਸੰਝ ਸਵੇਰਾ ॥੩੨॥

ਸ੍ਰੀ ਬਾਬਾ ਨਾਨਕ ਜੀ ਨੇ ਜਿਵੇਂ ਪ੍ਰਸੰਗ ਕੀਤੇ, ਸਭ ਉਸ ਤਰ੍ਹਾਂ ਹੀ ਸੁਣੇ। ਦਿਨ ਰਾਤ ਉਨ੍ਹਾਂ ਨਾਲ ਪ੍ਰੇਮ ਲੱਗ ਗਿਆ। ਸਵੇਰੇ ਸ਼ਾਮ ਸਤਿਗੁਰੂ ਜੀ ਦਾ ਸਿਮਰਨ ਕਰਦੇ ਸਨ॥ ੩੨॥

ਸੁਨੀ ਜਨਮ ਸਾਖੀ ਗੁਰ ਸਾਰੀ। ਕੁਛ ਬਿਰਾਗ ਤੇ ਧੀਰਜ ਧਾਰੀ।
ਨਿਜ ਸਿੱਖਨ ਕੇ ਭਾਗ ਬਿਸਾਲਾ। ਸੇਵਹਿਂ, ਬਾਨੀ ਸੁਨਹਿਂ ਰਸਾਲਾ ॥੩੩॥

ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਦੇਵ ਜੀ ਦੀ ਸਾਰੀ ਜਨਮ ਸਾਖੀ ਸੁਣੀ। ਕੁਝ ਬਿਰਾਗ ਹੋਇਆ ਤਾਂ ਧੀਰਜ ਧਾਰਨ ਕੀਤਾ। ਜਿਨ੍ਹਾਂ ਸਿੱਖਾਂ ਦੇ ਵੱਡੇ ਭਾਗ ਹਨ, ਉਹ ਰਸੀਲੀ ਬਾਣੀ ਸੇਂਵਦੇ ਅਤੇ ਸੁਣਦੇ ਹਨ॥ ੩੩॥

ਤਊ ਗੁਰੂ ਅੰਗਦ ਇਸ ਰੀਤਾ। ਬੋਲਹਿਂ ਅਲਪ, ਨ ਠਾਨਹਿਂ ਪ੍ਰੀਤਾ।
ਬਾਲਿਕ ਦਸ਼ਾ ਬਿਖੈ ਨਿਤਿ ਰਹੈਂ। ਹਰਖ ਸ਼ੋਕ ਜਿਨ ਲੇਸ਼ ਨ ਅਹੈ ॥੩੪॥

ਇਸ ਰੀਤੀ ਅਨੁਸਾਰ ਗੁਰੂ ਅੰਗਦ ਦੇਵ ਜੀ ਬਹੁਤ ਘੱਟ ਬੋਲਦੇ ਸਨ ਤੇ ਨਾ ਹੀ ਕਿਸੇ ਨਾਲ ਲਗਾਉ ਰੱਖਦੇ ਸਨ। ਸਦਾ ਹੀ ਬਾਲਕਾਂ ਵਾਲੀ ਦਸ਼ਾ ਵਿਚ ਰਹਿੰਦੇ ਸਨ, ਖੁਸ਼ੀ ਗ਼ਮੀ ਜਿਨ੍ਹਾਂ ਦੇ ਪਾਸ ਲੇਸ਼ਮਾਤਰ ਵੀ ਨਹੀਂ ਸੀ॥ ੩੪॥

*ਪਹਿਲੀ ਰਾਸ ਦਾ ਨੌਂਵਾਂ ਅਧਿਆਇ ਸਮਾਪਤ ਹੋਇਆ॥ ੯॥*



# ਅਧਿਆਇ ਦਸਵਾਂ

## *ਗੁਰੂ ਜੀ ਦੀ ਨਿੱਤ-ਕ੍ਰਿਆ, ਸਿੱਖ ਅਤੇ ਹੁਮਾਯੂੰ*

*ਦੋਹਰਾ*-ਨਿਤਾਪ੍ਰਤਿ ਸ੍ਰੀ ਸਤਿਗੁਰੂ ਇਹ ਬਿਧਿ ਕਰਤਿ ਉਚਾਰ।
ਸੁਨਤਿ ਉਚਾਰਤਿ ਸਿੱਖ ਕੋ ਭਉਜਲ ਕਰਿ ਹੈਂ ਪਾਰ॥ ੧॥

ਸਦਾ ਸਤਿਗੁਰੂ ਜੀ ਇਸ ਤਰ੍ਹਾਂ ਉਚਾਰਨ ਕਰਦੇ ਸਨ ਕਿ ਗੁਰੂ ਨਾਨਕ ਦੇਵ ਜੀ ਦੀਆਂ ਇਨ੍ਹਾਂ ਕਰਨੀਆਂ ਦੀ ਕਥਾ ਜੋ ਸਿੱਖ ਸੁਣਦਾ ਅਤੇ ਉਚਾਰਨ ਕਰਦਾ ਹੈ ਉਸ ਨੂੰ ਆਪ ਭਵਸਾਗਰ ਤੋਂ ਪਾਰ ਕਰਨਗੇ॥ ੧॥

*ਚੌਪਈ*-ਜਾਮ ਜਾਮਨੀ ਜਾਗ੍ਰਨ ਹੋਇ। ਸਿਹਜਾ ਤਜਹਿਂ ਸੈਨ ਕੀ ਜੋਇ।
ਕਰਹਿਂ ਸੌਚ, ਪੁਨ ਧੋਵਹਿਂ ਪਾਵਨ। ਪਾਵਨ ਹੋਨ, ਕਰਹਿਂ ਰਦਧਾਵਨ॥੨॥

ਪਹਿਰ ਰਾਤ ਰਹਿੰਦਿਆਂ ਜਾਗਦੇ ਸਨ, ਸੌਣ ਵਾਲੀ ਸੇਜ ਨੂੰ ਛੱਡ ਦਿੰਦੇ ਸਨ। ਮੁਖ ਪਵਿੱਤਰ ਕਰਕੇ ਫਿਰ ਹੱਥ ਪੈਰ ਧੋਂਦੇ ਸਨ, ਦੰਦਾਂ ਨੂੰ ਸਾਫ ਕਰਨ ਵਾਸਤੇ ਦਾਤਨ ਕਰਦੇ ਸਨ॥ ੨॥

ਬਹੁਰ ਬਦਨ ਅਰਬਿੰਦ ਪਖਾਰੈਂ। ਸੀਤਲ ਨੀਰ ਸ਼ਨਾਨ ਸੁਧਾਰੈਂ।
ਨਿਜ ਅਨੰਦ ਮੈਂ ਨਿਸ਼ਚਲ ਹੋਇ। ਲਗਿ ਸਮਾਧਿ ਨਿਰਵਿਕਲਪ ਜੋਇ॥੩॥

ਫਿਰ ਕੰਵਲ ਮੁਖੜੇ ਨੂੰ ਚੰਗੀ ਤਰ੍ਹਾਂ ਧੋਂਦੇ ਸਨ, ਠੰਡੇ ਪਾਣੀ ਨਾਲ ਇਸ਼ਨਾਨ ਕਰਦੇ ਸਨ, ਫਿਰ ਨਿਰਵਿਕਲਪ ਸਮਾਧੀ ਲਾ ਕੇ ਅਨੰਦ ਵਿਚ ਨਿਸਚਲ ਹੋ ਜਾਂਦੇ ਸਨ॥ ੩॥

ਭਈ ਪ੍ਰਾਤਿ ਸੂਰਜ ਜਬਿ ਨਿਕਸਹਿ। ਕਮਲ ਬਿਲੋਚਨ ਸੁੰਦਰ ਬਿਕਸਹਿਂ।
ਪ੍ਰਥਮ ਦ੍ਰਿਸ਼ਟਿ ਜਿਸ ਪਰ ਤਬਿ ਪਰੈ। ਰੋਗੀ ਰੋਗ ਦੁਖੀ ਦੁਖ ਹਰੈ॥੪॥

ਜਦ ਸਵੇਰੇ ਸੂਰਜ ਨਿਕਲਦਾ ਸੀ ਤਾਂ ਕੰਵਲ ਵਰਗੇ ਨੈਣ ਸੁੰਦਰ ਖਿੜ ਉਠਦੇ ਸਨ, ਪਹਿਲੀ ਦ੍ਰਿਸ਼ਟੀ ਜਿਸ ਉਤੇ ਵੀ ਪੈਂਦੀ ਸੀ, ਰੋਗੀ ਦਾ ਰੋਗ ਤੇ ਦੁਖੀ ਦਾ ਦੁਖ ਦੂਰ ਹੋ ਜਾਂਦਾ ਸੀ॥ ੪॥

ਆਧਿ ਬ੍ਯਾਧਿ ਬਾਧਾ ਜੋ ਪਾਵੈ। ਜਾਨਿ ਸਮੋ ਆਗੇ ਚਲਿ ਆਵੈ।
ਬ੍ਯਾਕੁਲ ਹੋਹਿ ਪੀਰ ਤੇ ਜੇਈ। ਦ੍ਰਿਸ਼ਟਿ ਪਰੇ ਸੁਖ ਪਾਵੈ ਤੇਈ॥ ੫॥

ਆਧਿ (ਮਨ ਦੇ ਜਾਂ ਅਧਿਆਤਮਕ ਰੋਗ) ਬਿਆਧਿ (ਸਰੀਰ ਦੇ ਰੋਗ, ਅਧ ਭੂਤਕ) ਉਪਾਧਿ (ਭਰਮ ਭੁਲੇਖੇ ਦੇ ਰੋਗ, ਅਧ ਵੈਦਿਕ) ਜਿਹੜਾ ਵੀ ਇਹ ਤਿੰਨ ਤਾਪਾਂ ਦਾ ਕੋਈ ਵੀ ਦੁੱਖ ਪਾਉਂਦਾ ਸੀ, ਜਦ ਚਲ ਕੇ ਗੁਰੂ ਜੀ ਦੇ ਸਾਹਮਣੇ ਆ ਜਾਂਦਾ ਸੀ, ਗੁਰੂ ਜੀ ਦੀ ਦ੍ਰਿਸ਼ਟੀ ਪੈਂਦਿਆਂ ਹੀ, ਪੀੜ ਨਾਲ ਹੋਈ ਵਿਆਕੁਲਤਾ ਦੂਰ ਹੋ ਜਾਂਦੀ ਸੀ ਅਤੇ ਉਹ ਸੁਖ ਪ੍ਰਾਪਤ ਕਰਦਾ ਸੀ॥ ੫॥

ਭਈ ਜਗਤ ਮੈਂ ਬਿਦਤ ਸੁ ਬਾਤੀ। ਆਇ ਅਨੇਕ ਖਰੇ ਹੁਇਂ ਪ੍ਰਾਤੀ।
ਸੰਕਟ ਨਸ਼ਟਹਿ,ਸਦਨ ਸਿਧਾਰਹਿਂ। ਜਹਿਂ ਕਹਿਂ ਸ੍ਰੀ ਗੁਰ ਸੁਜਸ ਬਿਥਾਰਹਿਂ॥੬॥

ਇਹ ਸ੍ਰੇਸ਼ਟ ਵਾਰਤਾ ਸਾਰੇ ਜੱਗ ਵਿਚ ਮਸ਼ਹੂਰ ਹੋ ਗਈ, ਅਨੇਕਾਂ ਲੋਕ ਸਵੇਰੇ ਹੀ ਆ ਕੇ ਗੁਰੂ ਜੀ ਦੇ ਸਾਹਮਣੇ ਖਲੋ ਜਾਂਦੇ ਸਨ। ਜਦ ਸੰਕਟ ਨਸ਼ਟ ਹੋ ਜਾਂਦਾ ਸੀ ਤਾਂ ਆਪਣੇ ਘਰਾਂ ਨੂੰ ਚਲੇ ਜਾਂਦੇ ਸਨ, ਜਿੱਥੇ-ਕਿਥੇ ਕੋਈ ਗੁਰੂ ਜੀ ਦਾ ਸ੍ਰੇਸ਼ਟ ਜੱਸ ਫੈਲਾਉਂਦੇ ਸਨ॥ ੬॥

ਬਹੁਰ ਰਬਾਬੀ ਕਿਰਤਨ ਗਾਵੈਂ। ਸੁਨਹਿਂ ਬੀਚ ਸੰਗਤਿ ਹਰਖਾਵੈਂ।

ਬੈਠੇ ਰਹੈਂ ਸਿੰਘਾਸਨ ਫੇਰ। ਸਿਖ ਸੰਗਤਿ ਸਭਿ ਦਰਸ਼ਨ ਹੇਰਿ॥ ੭॥

ਬਾਅਦ ਵਿਚ ਰਬਾਬੀ ਕੀਰਤਨ ਕਰਦੇ ਸਨ। ਗੁਰੂ ਜੀ ਸੰਗਤ ਵਿਚ ਬੈਠ ਕੇ ਕੀਰਤਨ ਸੁਣ ਕੇ ਪ੍ਰਸੰਨ ਹੁੰਦੇ ਸਨ। ਫਿਰ ਸਿੰਘਾਸਨ ਤੇ ਬੈਠੇ ਰਹਿੰਦੇ ਸਨ, ਸਾਰੀ ਸਿੱਖ ਸੰਗਤ ਦਰਸ਼ਨ ਕਰਦੀ ਸੀ॥ ੭॥

ਦੋਹਰਾ- ਸ਼੍ਰੀ ਗੁਰ ਨਾਨਕ ਕੀ ਸਦਾ ਚਰਚਾ ਕਰਤਿ ਉਦਾਰ।
ਜਥਾ ਚਰਿੱਤ੍ਰ ਪਵਿੱਤ੍ਰ ਬਹੁ ਜਗ ਬਚਿੱਤ੍ਰ ਬਿਸਤਾਰ॥੮॥

ਸਦਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬੜੀ ਚਰਚਾ ਕਰਦੇ ਸਨ, ਜਿਸ ਤਰ੍ਹਾਂ ਗੁਰੂ ਜੀ ਦੇ ਪਵਿੱਤਰ ਚਰਿੱਤ੍ਰ ਦਾ ਵਚਿੱਤਰ ਵਿਸਥਾਰ ਸੀ॥ ੮॥

ਚੌਪਈ- ਅਪਰ ਨ ਚਰਚਾ ਕੋਈ ਹੋਇ। ਜਗ ਕਾਰਜ ਕੀ ਜੇਤਿਕ ਜੋਇ।
ਸੂਪਕਾਰ ਕਰਿ ਤਯਾਰ ਅਹਾਰੂ। ਸਭਿ ਰਸ ਪਾਕਹਿ, ਸ੍ਵਾਦ ਉਦਾਰੂ॥੯॥

ਹੋਰ ਕੋਈ ਚਰਚਾ ਨਹੀਂ ਹੁੰਦੀ ਸੀ, ਜੋ ਵੀ ਜਗਤ ਦੇ ਹੋਰ ਕਾਰਜ ਹਨ। ਰਸੋਈਆ ਬਹੁਤ ਸਵਾਦੀ ਅਤੇ ਰਸੀਲੇ ਭੋਜਨ ਤਿਆਰ ਕਰਦਾ ਸੀ॥ ੯॥

ਜਬਿ ਸੁਧਿ ਦੇਹਿ ਆਨ ਕਰਿ ਸੋਈ। 'ਸ੍ਰੀ ਗੁਰ ਜੀ ਭਈ ਪਾਕ ਰਸੋਈ'।
ਉਠਿ ਕ੍ਰਿਪਾਲ ਤਿਹਿ ਸੰਗ ਸਿਧਾਰੈਂ। ਸਖਾ ਸਿੱਖ ਸੇਵਕ ਲੇ ਸਾਰੈ॥੧੦॥

ਜਦ ਆ ਕੇ ਗੁਰੂ ਜੀ ਨੂੰ ਖਬਰ ਕਰਦਾ ਸੀ, "ਹੇ ਗੁਰੂ ਜੀ! ਭੋਜਨ ਤਿਆਰ ਹੋ ਗਿਆ ਹੈ", ਕਿਰਪਾਲੂ ਗੁਰੂ ਜੀ ਫਿਰ ਉਠ ਕੇ ਉਸ ਦੇ ਨਾਲ ਚਲੇ ਜਾਂਦੇ ਸਨ। ਸਖਾ, ਸਿੱਖ, ਸੇਵਕ ਸਾਰੇ ਨਾਲ ਲੈ ਕੇ ਜਾਂਦੇ ਹਨ॥ ੧੦॥

ਚਤੁਰ ਬਰਨ ਤਹਿਂ ਸਮਸਰ ਬੈਸਹਿਂ। ਜੈਸੇ ਰੰਕ, ਰਾਵ ਭੀ ਤੈਸਹਿਂ।
ਮਾਟੀ ਕੇ ਬਾਸਨ ਹੁਇਂ ਸਾਰੇ। ਪੱਤ੍ਰਨ ਮਹਿਂ ਅਚ ਲੇਹਿਂ ਅਹਾਰੇ॥੧੧॥

ਚਾਰੇ ਵਰਨ ਇਕੋ ਜੇਹੇ (ਭਾਵ ਕਿਸੇ ਪ੍ਰਕਾਰ ਦੀ ਛੂਤ ਤੋਂ ਬਗੈਰ) ਇਕੱਠੇ ਬੈਠ ਜਾਂਦੇ ਸਨ, ਜਿਵੇਂ ਰਾਜਾ ਪਰਜਾ ਹੁੰਦੇ ਹਨ, ਇਸ ਤਰ੍ਹਾਂ ਬੈਠ ਜਾਂਦੇ ਸਨ। ਮਿੱਟੀ ਦੇ ਸਾਰੇ ਬਰਤਨ ਹੁੰਦੇ ਸਨ, ਪੱਤਲਾਂ ਤੇ ਰੱਖ ਕੇ ਭੋਜਨ ਛੱਕ ਲੈਂਦੇ ਸਨ॥ ੧੧॥

ਜੋ ਚੌਂਕੇ ਮਹਿਂ ਅਚਹਿ ਰਸੋਈ। ਗੁਰੂ ਸਮੀਪ ਜਾਇ ਨਹਿਂ ਸੋਈ।
ਪੰਕਤਿ ਬੀਚ ਬੈਠਿ ਗੁਰ ਖਾਹਿਂ। ਏਕ ਸਮਾਨ ਅਸਨ ਅਚਵਾਹਿਂ॥੧੨॥

ਜਿਹੜਾ ਚੌਂਕੇ ਵਿਚ ਬੈਠ ਕੇ ਰਸੋਈ ਛੱਕਦਾ ਸੀ, ਉਹ ਫੇਰ ਗੁਰੂ ਜੀ ਦੇ ਪਾਸ ਨਹੀਂ ਸੀ ਜਾ ਸਕਦਾ। ਪੰਗਤ ਵਿਚ ਬੈਠ ਕੇ ਗੁਰੂ ਜੀ ਭੋਜਨ ਖਾਂਦੇ ਸਨ, ਸਾਰੇ ਇਕ ਸਮਾਨ ਭੋਜਨ ਛੱਕਦੇ ਸਨ॥ ੧੨॥

ਪਾਇਸੁ ਹੋਵਹਿ ਬੀਚ ਰਸੋਈ। ਸੀਤ ਪ੍ਰਸ਼ਾਦਿ ਖਾਹਿ ਸਭਿ ਕੋਈ।
ਪੁਨ ਜਲ ਪਾਨ ਰੁਚੀ ਕਰਿ ਲੇਹਿਂ। ਉਠਹਿਂ ਗੁਰੂ ਪੁਨ ਏਵ ਕਰੇਹਿਂ॥੧੩॥

ਰਸੋਈ ਦੇ ਵਿਚ ਖੀਰ ਤਿਆਰ ਹੁੰਦੀ ਸੀ, ਸੀਤ ਪ੍ਰਸ਼ਾਦਿ ਸਾਰੇ ਹੀ ਖਾਂਦੇ ਸਨ। ਫਿਰ ਰੁਚੀ ਅਨੁਸਾਰ ਜਲ ਪਾਨ ਕਰਦੇ ਸਨ, ਗੁਰੂ ਜੀ ਫਿਰ ਉੱਠ ਕੇ ਇਸ ਤਰ੍ਹਾਂ ਕਰਦੇ ਸਨ॥ ੧੩॥

ਗ੍ਰਾਮ ਬਾਲਕੇ ਲੇਹਿਂ ਬੁਲਾਇ। ਹਰਖ ਸ਼ੋਕ ਜਿਨ ਹੋਇ ਨ ਕਾਇ।
ਤਿਨ ਸੋਂ ਮਿਲਿ ਕਰਿ ਖੇਲਹਿਂ ਖੇਲ। ਹੋਹਿਂ ਪ੍ਰਸੰਨ ਮਿਲਹਿਂ ਸਿਸ ਮੇਲ॥੧੪॥

ਪਿੰਡ ਦੇ ਸਾਰੇ ਬਾਲਕਾਂ ਨੂੰ ਬੁਲਾ ਲੈਂਦੇ ਸਨ, ਜਿਨ੍ਹਾਂ ਬਾਲਕਾਂ ਨੂੰ ਖੁਸ਼ੀ ਗ਼ਮੀ ਕੋਈ ਨਹੀਂ ਹੁੰਦੀ। ਉਨ੍ਹਾਂ ਨਾਲ ਮਿਲ ਕੇ ਖੇਡਦੇ ਸਨ। ਬਾਲਕਾਂ ਨਾਲ ਮਿਲ ਕੇ ਬਹੁਤ ਪ੍ਰਸੰਨ ਹੁੰਦੇ ਸਨ॥ ੧੪॥

ਪਹਿਰ ਤੀਸਰੋ ਏਵ ਬਿਤਾਵਹਿਂ। ਪਹਿਲਵਾਨ ਤਬਿ ਗੁਰੂ ਬੁਲਾਵਹਿਂ।
ਮਿਲਹਿਂ ਆਇ ਬਹੁ ਪਰਹਿ ਅਖਾਰਾ। ਭਿਰਹਿਂ ਆਪ ਮਹਿਂ ਬਲ ਧਰਿ ਭਾਰਾ ॥੧੫॥

ਤੀਸਰਾ ਪਹਿਰ ਇਸ ਤਰ੍ਹਾਂ ਬਿਤੀਤ ਕਰਦੇ ਸਨ। ਤਦ ਗੁਰੂ ਜੀ ਪਹਿਲਵਾਨਾਂ ਨੂੰ ਬੁਲਾ ਲੈਂਦੇ ਸਨ। ਸਾਰੇ ਪਹਿਲਵਾਨ ਆ ਕੇ ਇਕੱਠੇ ਹੋ ਜਾਂਦੇ ਸਨ ਤੇ ਅਖਾੜਾ ਭਰ ਜਾਂਦਾ ਸੀ। ਫਿਰ ਪਹਿਲਵਾਨ ਆਪਸ ਵਿਚ ਬਲ ਧਾਰਨ ਕਰਕੇ ਭਿੜਦੇ ਸਨ॥ ੧੫॥

ਕਹਿ ਕਹਿ ਤਿਨਹੁ ਭਿਰਾਵਨ ਠਾਨਹਿਂ। ਕੁਸ਼ਤੀ ਕਰਤਿ ਜੀਤਿ ਕਿਹ ਹਾਨੈ।
ਜਾਮ ਦਿਵਸ ਕੇ ਰਹੇ ਬਹੋਰੀ। ਸ਼੍ਰੀ ਗੁਰਦੇਵ ਤਜਹਿਂ ਤਿਸ ਠੌਰੀ॥ ੧੬॥

ਉਨ੍ਹਾਂ ਨੂੰ ਕਹਿ-ਕਹਿ ਕੇ ਘੋਲ ਕਰਵਾਉਂਦੇ ਸਨ। ਕੁਸ਼ਤੀ ਲੜਦਿਆਂ ਕਿਸੇ ਦੀ ਜਿੱਤ ਹੋ ਜਾਂਦੀ ਸੀ ਤੇ ਕੋਈ ਹਾਰ ਜਾਂਦਾ ਸੀ। ਜਦ ਇਕ ਪਹਿਰ ਦਿਨ ਰਹਿ ਜਾਂਦਾ ਸੀ ਤਾਂ ਗੁਰੂ ਜੀ ਉਸ ਥਾਂ ਨੂੰ ਛੱਡ ਦਿੰਦੇ ਸਨ॥ ੧੬॥

ਸਭਾ ਬਿਖੈ ਸ਼ੁਭ ਆਸਨ ਬੈਸੇਂ। ਮੁਨਿ ਗਨਿ ਸਹਤ ਸ਼ੰਭੁ ਹੁਇ ਜੈਸੇ।
ਚਹੁਂ ਦਿਸ਼ ਪਰਵਾਰਤਿ ਸਿਖ ਆਇ। ਰੁਚਿਰ ਰਬਾਬੀ ਰਾਗਨਿ ਗਾਇਂ॥੧੭॥

ਫਿਰ ਸੰਗਤ ਵਿਚ ਆ ਕੇ ਸ਼ੁਭ ਆਸਣ ਤੇ ਬਿਰਾਜ ਜਾਂਦੇ ਸਨ। ਜਿਵੇਂ ਸ਼ਿਵਜੀ ਸਮੂਹ ਮੁਨੀਆਂ ਸਮੇਤ ਬੈਠੇ ਹੋਣ। ਚਾਰੇ ਪਾਸੇ ਆਲੇ-ਦੁਆਲੇ ਸਿੱਖ ਆ ਬੈਠਦੇ ਸਨ। ਰਾਗੀ ਸੁੰਦਰ ਕੀਰਤਨ ਦਾ ਗਾਇਣ ਕਰਦੇ ਸਨ॥ ੧੭॥

ਸਕਲ ਪ੍ਰੇਮ ਕਰਿ ਸੁਨਹਿਂ ਸੁ ਦਾਸ। ਜਿਨ ਤੇ ਬ੍ਰਿੰਦ ਬਿਕਾਰ ਬਿਨਾਸ਼।
ਸੰਧਯਾ ਸਮੈਂ ਸੁ ਹੋਇ ਇਕੰਤ। ਨਿਜ ਸਰੂਪ ਮਹਿਂ ਲੈ ਭਗਵੰਤ॥੧੮॥

ਸਾਰੇ ਸੇਵਕ ਬੜੇ ਪ੍ਰੇਮ ਨਾਲ ਕੀਰਤਨ ਸੁਣਦੇ ਸਨ, ਜਿਸ ਕੀਰਤਨ ਦੇ ਸੁਣਨ ਨਾਲ ਸਮੂਹ ਵਿਕਾਰ ਨਾਸ਼ ਹੋ ਜਾਂਦੇ ਹਨ। ਸ਼ਾਮ ਨੂੰ ਇਕਾਂਤ ਵਿਚ ਬੈਠ ਜਾਂਦੇ ਸਨ। ਭਗਵੰਤ ਭਾਵ ਗੁਰੂ ਜੀ ਆਪਣੇ ਸਰੂਪ ਵਿਚ ਲੀਨ ਹੋ ਜਾਂਦੇ ਸਨ॥ ੧੮॥

ਬੈਠਹਿਂ ਏਕਾਂਕੀ ਇਕ ਜਾਮ। ਪੁਨ ਪ੍ਰਯੰਕ ਪਰ ਕਰਹਿਂ ਅਰਾਮ।
ਇਸ ਪ੍ਰਕਾਰ ਨਿਸ ਦਿਵਸ ਬਿਤਾਵਹਿਂ। ਸਿੱਖਜਨ ਤੇ ਸਤਿਨਾਮੁ ਜਪਾਵਹਿਂ॥੧੯॥

ਇਕ ਪਹਿਰ ਇਕਾਂਤ ਵਿਚ ਬੈਠਦੇ ਸਨ, ਫਿਰ ਪਲੰਘ ਤੇ ਲੇਟ ਕੇ ਆਰਾਮ ਕਰਦੇ ਸਨ। ਇਸ ਤਰ੍ਹਾਂ ਰਾਤ-ਦਿਨ ਬਤੀਤ ਕਰਦੇ ਸਨ ਅਤੇ ਸਿੱਖਾਂ ਨੂੰ ਸਤਿਨਾਮ ਜਪਾਉਂਦੇ ਸਨ॥ ੧੯॥

ਆਪਨ ਢਿਗ ਮਾਯਾ ਵਿਵਹਾਰ। ਜ਼ਿਕਰ ਨ ਹੋਨ ਦੇਹਿਂ ਕਿਸਿ ਵਾਰ।
ਹਰਖ ਸੋਗ ਜੇਤਿਕ ਬਿਧਿ ਨਾਨਾ। ਇਨ ਕੋ ਸਿੱਖਜ ਨ ਕਰਹਿਂ ਬਖਾਨਾ॥੨੦॥

ਆਪਣੇ ਪਾਸ ਮਾਇਆ ਦੇ ਕਾਰ-ਵਿਹਾਰ ਦਾ ਕਿਸੇ ਵੇਲੇ ਵੀ ਜ਼ਿਕਰ ਨਹੀਂ ਸੀ ਹੋਣ ਦਿੰਦੇ। ਜਿੰਨੀਆਂ ਕਈ ਪ੍ਰਕਾਰ ਦੀਆਂ ਖੁਸ਼ੀਆਂ ਅਤੇ ਗ਼ਮੀਆਂ ਹਨ, ਸਿੱਖਾਂ ਨੂੰ ਇਨ੍ਹਾਂ ਬਾਰੇ ਕਦੀ ਵੀ ਕੁਝ ਨਹੀਂ ਕਹਿੰਦੇ ਸਨ॥ ੨੦॥

ਇਕ ਰਸ ਬ੍ਰਿਤਿ ਸਮਾਨ ਜਿਨ ਕੇਰੀ। ਰਾਗ ਨ ਦ੍ਵੈਸ਼, ਮਿੱਤ੍ਰ ਨਹਿਂ ਬੈਰੀ।
ਸਦਾ ਅਨੰਦ ਪ੍ਰੇਮ ਰਸ ਪਾਗੇ। ਸ਼੍ਰੀ ਨਾਨਕ ਜਸ ਸੋ ਨਿਤਿ ਲਾਗੇ॥ ੨੧॥

ਇਕ ਰਸ ਜਿਨ੍ਹਾਂ ਦੀ ਸਮਾਨ ਬ੍ਰਿਤੀ ਹੈ, ਨਾ ਕਿਸੇ ਨਾਲ ਪ੍ਰੇਮ ਹੈ, ਨਾ ਕਿਸੇ ਨਾਲ ਈਰਖਾ ਹੈ, ਨਾ ਕਿਸੇ ਨਾਲ ਮਿੱਤਰਤਾ ਹੈ ਅਤੇ ਨਾ ਹੀ ਕਿਸੇ ਨਾਲ ਵੈਰ ਹੈ। ਸਦਾ ਹੀ ਪ੍ਰੇਮ ਰਸ ਵਿਚ ਰੱਤੇ ਰਹਿੰਦੇ ਹਨ। ਸ੍ਰੀ ਗੁਰੂ ਨਾਨਕ ਜੀ ਦੇ ਜੱਸ ਵਿਚ ਜਿਹੜੇ ਸਦਾ ਲੱਗੇ ਰਹਿੰਦੇ ਹਨ॥ ੨੧॥

ਗੋਰਖ ਆਦਿ ਸਿੱਧਜ ਬਡ ਪੂਰੇ। ਇਕ ਦਿਨ ਕਰਿ ਬਿਚਾਰ ਸਭਿ ਰੂਰੇ।

'ਸ੍ਰੀ ਨਾਨਕ ਗਾਦੀ ਪਰ ਜੌਨ। ਕੈਸੋ ਅਹੈ ਬਿਲੋਕਹਿਂ ਤੌਨ॥ ੨੨ ॥

ਗੋਰਖ ਆਦਿ ਜੋ ਪੂਰਨ ਸਿੱਧ ਹਨ, ਇਕ ਦਿਨ ਸਾਰਿਆਂ ਨੇ ਇਕ ਸੁੰਦਰ ਵਿਚਾਰ ਬਣਾਈ, "ਜਿਹੜੇ ਗੁਰੂ ਨਾਨਕ ਦੇਵ ਜੀ ਦੀ ਗੱਦੀ ਉਤੇ ਬੈਠੇ ਹਨ, ਉਹ ਕਿਸ ਤਰ੍ਹਾਂ ਦੇ ਹਨ, ਉਨ੍ਹਾਂ ਨੂੰ ਜਾ ਕੇ ਵੇਖੀਏ॥ ੨੨॥

ਆਪ ਸੁ ਹੁਤੇ ਮਹਿਦ ਮਹਿਯਾਨ। ਕਰਿ ਦਿਗਬਿਜੈ ਪੁਜੇ ਸਭਿ ਥਾਨ।
ਪੀਰ ਨ ਮੀਰ ਅਰਜੇ ਨਹਿਂ ਆਗੇ। ਹਾਰ ਸਰਬ ਚਰਨੀ ਤਿਨ ਲਾਗੇ" ॥੨੩ ॥

ਗੁਰੂ ਨਾਨਕ ਦੇਵ ਜੀ ਆਪ ਤਾਂ ਵਡਿਆਂ ਤੋਂ ਵੱਡੇ ਸਨ, ਦਿਗਵਿਜੇ ਪ੍ਰਾਪਤ ਕਰਕੇ ਸਭ ਥਾਈਂ ਪੁੱਜੇ ਸਨ। ਕੋਈ ਪੀਰ ਅਮੀਰ ਉਨ੍ਹਾਂ ਅੱਗੇ ਅੜਿਆ ਨਹੀਂ ਸੀ, ਹਾਰ ਕੇ ਸਭ ਉਨ੍ਹਾਂ ਦੀ ਚਰਨੀਂ ਲੱਗੇ ਸਨ"॥ ੨੩॥

ਇਮਿ ਬਿਚਾਰਿ ਸਭਿ ਹੀ ਚਲਿ ਆਏ। ਸਤਿਗੁਰੁ ਕੋ ਨਿਜ ਦਰਸ ਦਿਖਾਏ।
ਗੋਰਖ, ਭਰਥਰਿ, ਚਰਪਟ ਸਾਥਿ। ਗੋਪੀਚੰਦ, ਸੁ ਈਸ਼ੁਰ ਨਾਥ॥ ੨੪ ॥

ਇਸ ਤਰ੍ਹਾਂ ਵਿਚਾਰ ਕਰਕੇ ਸਭ ਚਲ ਕੇ ਆਏ ਅਤੇ ਸਤਿਗੁਰੂ ਜੀ ਦੇ ਸਾਹਮਣੇ ਗਏ। ਗੋਰਖ, ਭਰਥਰੀ, ਚਰਪਟ ਦੇ ਨਾਲ ਗੋਪੀ ਚੰਦ ਅਤੇ ਈਸ਼ਰ ਨਾਥ ਵੀ ਸੀ॥ ੨੪॥

ਆਏ ਸਤਿਗੁਰੁ ਲੇਨਿ ਪ੍ਰਤੱਗਜਾ। ਪਾਇ ਪ੍ਰਤੀਤ ਭਰਮ ਉਰ ਭੱਗਜਾ।
ਸ਼੍ਰੀ ਅੰਗਦ ਸਿੰਘਾਸਨ ਬੈਸੇ। ਆਇ ਕਹੀ 'ਆਦੇਸ਼ ਅਦੇਸ਼' ॥ ੨੫ ॥

ਉਹ ਸਤਿਗੁਰੂ ਜੀ ਦੀ ਪ੍ਰੀਖਿਆ ਲੈਣ ਆਏ ਸਨ, ਪ੍ਰਤੀਤ ਪਾ ਕੇ ਹਿਰਦੇ ਦੇ ਸਾਰੇ ਭਰਮ ਦੂਰ ਹੋਏ। ਸ੍ਰੀ ਅੰਗਦ ਦੇਵ ਜੀ ਸਿੰਘਾਸਨ ਤੇ ਬੈਠੇ ਸਨ, ਆ ਕੇ ਕਿਹਾ, "ਆਦੇਸ਼-ਆਦੇਸ਼"॥ ੨੫॥

ਤਿਨਿ ਕੇ ਮਨ ਕੀ ਸਭਿ ਗੁਰ ਜਾਨੀ। ਸਾਦਰ ਮਧੁਰ ਭਾਖਿ ਕਰਿ ਬਾਨੀ।
ਬੈਠਾਰੇ ਆਸਨ ਸ਼ੁਭ ਦਏ। ਗੋਰਖ ਆਦਿ ਪ੍ਰਸੰਨ ਮਨ ਭਏ॥ ੨੬ ॥

ਉਨ੍ਹਾਂ ਦੇ ਮਨ ਦੀ ਸਾਰੀ ਗੱਲ ਗੁਰੂ ਜੀ ਨੇ ਜਾਣ ਲਈ, ਬੜੇ ਆਦਰ ਨਾਲ ਮਿੱਠੇ ਬਚਨ ਕਹਿ ਕੇ ਸਭ ਨੂੰ ਬੈਠਣ ਵਾਸਤੇ ਆਸਣ ਦਿੱਤੇ। ਗੋਰਖ ਆਦਿ ਵੇਖ ਕੇ ਬਹੁਤ ਪ੍ਰਸੰਨ ਹੋਏ॥ ੨੬॥

ਕਹਿਂ 'ਅਸ਼ਟਾਂਗਹਿ ਜੋਗ ਮਹਾਤਮ। ਬਿਨਾ ਜੋਗ ਨਹਿਂ ਨਿਰਮਲ ਆਤਮ।
ਪ੍ਰਿਥਮ ਸਕਲ ਜੇ ਭਏ ਮਹਾਨਾ। ਕਰਿ ਕਰਿ ਜੋਗ ਸੁ ਪਾਯੋ ਗ੍ਯਾਨਾ ॥੨੭ ॥

ਕਹਿਣ ਲੱਗੇ, "ਅਸ਼ਟਾਂਗ ਜੋਗ ਦਾ ਵੱਡਾ ਮਹਾਤਮ (ਫਲ) ਹੈ, ਜੋਗ ਤੋਂ ਬਗੈਰ ਆਤਮਾ ਨਿਰਮਲ ਨਹੀਂ ਹੁੰਦੀ। ਪਹਿਲਾਂ ਜਿੰਨੇ ਵੀ ਮਹਾਨ ਪੁਰਸ਼ ਹੋਏ ਹਨ, ਜੋਗ ਕਰਨ ਕਰਕੇ ਹੀ ਸਭ ਨੇ ਗਿਆਨ ਪ੍ਰਾਪਤ ਕੀਤਾ ਹੈ॥ ੨੭॥

ਤੁਮ ਕਲਿਜੁਗ ਮਹਿਂ ਭੇ ਅਵਿਤਾਰ। ਗੁਰਤਾ ਗਾਦੀ ਬੈਠਿ ਉਦਾਰ।
ਜੋਗ ਜੁਗਤਿ ਨਹਿਂ ਪੰਥ ਤੁਮਾਰੇ। ਕਿਸ ਪ੍ਰਕਾਰ ਸਿਖ ਕਰਹੁ ਉਧਾਰੇ ? ॥੨੮ ॥

ਤੁਸੀਂ ਕਲਜੁਗ ਵਿਚ ਪ੍ਰਭੂ ਦਾ ਅਵਤਾਰ ਹੋ, ਗੁਰਤਾ ਦੀ ਗੱਦੀ ਤੇ ਬੈਠ ਕੇ ਪਰਉਪਕਾਰ ਕਰ ਰਹੇ ਹੋ। ਪਰ ਤੁਹਾਡੇ ਪੰਥ ਵਿਚ ਜੋਗ ਦੀ ਜੁਗਤੀ ਨਹੀਂ ਹੈ, ਇਸ ਲਈ ਤੁਸੀਂ ਸਿੱਖਾਂ ਦਾ ਉਧਾਰ ਕਿਸ ਪ੍ਰਕਾਰ ਕਰੋਗੇ ?॥ ੨੮॥

ਬਿਨਾ ਜੋਗ ਸਿਧਿ ਹਾਥ ਨ ਆਵਤਿ। ਬਿਨਾ ਜੋਗ ਬਿੱਗ੍ਯਾਨ ਨ ਪਾਵਤਿ।
ਗ੍ਯਾਨੀ ਸੰਤ ਅਨਿਕ ਜਗ ਭਏ। ਜੋਗ ਸਾਧ ਸੁ ਪਰਮਪਦ ਲਏ ॥੨੯ ॥

ਜੋਗ ਤੋਂ ਬਗੈਰ ਸਿੱਧੀ ਹੱਥ ਨਹੀਂ ਆਉਂਦੀ ਹੈ ਅਤੇ ਬਿਨਾਂ ਜੋਗ ਦੇ ਪੂਰਾ ਗਿਆਨ ਵੀ ਪ੍ਰਾਪਤ ਨਹੀਂ ਹੁੰਦਾ ਹੈ। ਜਗਤ

ਵਿਚ ਅਨੇਕਾਂ ਗਿਆਨੀ ਅਤੇ ਸੰਤ ਹੋਏ ਹਨ, ਉਨ੍ਹਾਂ ਸਭ ਨੇ ਜੋਗ ਸਾਧਨਾ ਨਾਲ ਮੁਕਤੀ ਦੀ ਪਰਮ ਪਦਵੀ ਪ੍ਰਾਪਤ ਕੀਤੀ ਹੈ"॥ ੨੯॥

**ਸੁਨਿ ਸ੍ਰੀ ਅੰਗਦ ਆਸ਼ੈ ਤਾਂਹੀ। ਕਹਨਿ ਲਗੇ 'ਅਬਿ ਸਮਾਂ ਸੁ ਨਾਹੀਂ।**
**ਭਗਤਿ ਜੋਗ ਹੈ ਮਤੋ ਹਮਾਰਾ। ਸਿੱਧਾਂ ਸਰਬ ਰਹੈਂ ਦਰਬਾਰਾ॥ ੩੦॥**

ਗੁਰੂ ਅੰਗਦ ਦੇਵ ਜੀ ਜੋਗੀਆਂ ਦੇ ਆਸ਼ੇ ਨੂੰ ਸੁਣ ਕੇ ਕਹਿਣ ਲੱਗੇ, "ਹੁਣ ਪਹਿਲਾਂ ਵਾਲਾ ਸਮਾਂ ਨਹੀਂ ਹੈ, ਸਾਡਾ ਮਤ ਭਗਤੀ ਜੋਗ ਵਾਲਾ ਹੈ। ਸਾਡੇ ਦਰਬਾਰ ਵਿਚ ਸਾਰੀਆਂ ਸਿੱਧੀਆਂ ਹਾਜ਼ਰ ਰਹਿੰਦੀਆਂ ਹਨ॥ ੩੦॥

**ਆਤਮ ਗਯਾਨ ਭਗਤਿ ਹੀ ਦੇਤਿ। ਭਗਤਿ ਕਰਤਿ ਸਭਿ ਹੀ ਸੁਖ ਲੇਤਿ।**
**ਨਾਮ ਆਸ਼ਰੈ ਜੋਗ ਤੁਮਾਰਾ। ਸੋ ਸਤਿਨਾਮ ਹਮਹੁਂ ਕੋ ਪਯਾਰਾ॥ ੩੧॥**

ਆਤਮ-ਗਿਆਨ ਭਗਤੀ ਹੀ ਦਿੰਦੀ ਹੈ, ਭਗਤੀ ਕਰਕੇ ਸਾਰੇ ਸੁਖ ਪ੍ਰਾਪਤ ਕਰਦੇ ਹਨ। ਤੁਹਾਡਾ ਜੋਗ ਨਾਮ ਆਸਰੇ ਹੈ, ਉਹੀ ਸੱਚਾ ਨਾਮ ਸਾਨੂੰ ਪਿਆਰਾ ਹੈ॥ ੩੧॥

**ਤਨ ਸਾਧਨ ਹਿਤ ਜੋਗ ਕਮਾਵਹੁ। ਪੁਨ ਮਨ ਜੀਤਹੁ ਨੀਠ ਟਿਕਾਵਹੁ।**
**ਸਿੱਧਿ ਆਇ ਤਬਿ ਠਾਂਢੀ ਹੋਇਂ। ਤਿਨ ਸੋਂ ਪਰਚੋ ਤੁਮਰੋ ਜੋਇ॥ ੩੨॥**

ਤਨ ਨੂੰ ਸਾਧਨ ਵਾਸਤੇ ਤੁਸੀਂ ਜੋਗ ਕਮਾਉਂਦੇ ਹੋ, ਫਿਰ ਮਨ ਜਿੱਤ ਕੇ ਬੜੀ ਮੁਸ਼ਕਲ ਨਾਲ ਟਿਕਾਉਂਦੇ ਹੋ। ਸਿੱਧੀਆਂ ਪ੍ਰਾਪਤ ਹੋਣ ਤੇ ਮਨ ਟਿਕ ਜਾਂਦਾ ਹੈ, ਉਸ ਨਾਲ ਹੀ ਤੁਹਾਡਾ ਦਿਲ ਬਹਿਲਾਵਾ ਹੋ ਜਾਂਦਾ ਹੈ, ਭਾਵ ਉਹੀ ਤੁਹਾਡੇ ਮਨ ਦਾ ਗਿਆਨ ਹੈ॥ ੩੨॥

**ਬੈਸ ਬਧਾਵਨ ਆਦਿਕ ਰਾਚੇ। ਜਗ ਦਿਖਰਾਇ ਮਾਨ ਕੋ ਜਾਚੇ।**
**ਯਾਂਤੇ ਰਹੋ ਅਨਾਤਮ ਮਾਂਹੀ। ਬ੍ਰਹਮਾਤਮ ਕੋ ਜਾਨਹੁ ਨਾਂਹੀ॥ ੩੩॥**

ਉਮਰ ਵਧਾਉਣ ਆਦਿ ਕਰਮਾਂ ਵਿਚ ਤੁਸੀਂ ਰਚੇ ਰਹਿੰਦੇ ਹੋ। ਜਗਤ ਨੂੰ ਦਿਖਾਉਣ ਵਾਸਤੇ ਮਾਨ-ਅਭਿਮਾਨ ਮੰਗਦੇ ਹੋ। ਇਸ ਕਰਕੇ ਜੋ ਆਤਮਾ ਹੀ ਨਹੀਂ ਹੈ ਉਸ ਵਿਚ ਪਏ ਰਹਿੰਦੇ ਹੋ। ਬ੍ਰਹਮ ਜੋ ਸਭ ਦੀ ਆਤਮਾ ਹੈ, ਉਸ ਨੂੰ ਤੁਸੀਂ ਜਾਣਦੇ ਨਹੀਂ॥ ੩੩॥

**ਜੋਗ ਜੁਗਤਿ ਤੇ ਛੂਛੇ ਰਹੇ। ਆਤਮ ਕੋ ਰਸ ਨਾਂਹਿਨ ਲਹੇ।**
**ਜਿਮ ਸ੍ਰੀ ਨਾਨਕ ਜੋਗ ਬਖਾਨਾ। ਸੋ ਹਮ ਕਰਹਿਂ ਸੁਨਹੁ ਤੁਮ ਕਾਨਾ॥ ੩੪॥**

ਜੋਗ ਜੁਗਤੀ ਤੋਂ ਖਾਲੀ ਰਹਿੰਦੇ ਹੋ, ਆਤਮ ਦੇ ਰਸ ਨੂੰ ਪ੍ਰਾਪਤ ਨਹੀਂ ਕਰਦੇ। ਜਿਵੇਂ ਗੁਰੂ ਨਾਨਕ ਦੇਵ ਜੀ ਨੇ ਜੋਗ ਦੇ ਬਾਰੇ ਕਿਹਾ ਹੈ, ਸੋ ਅਸੀਂ ਬਿਆਨ ਕਰਦੇ ਹਾਂ, ਧਿਆਨ ਦੇ ਕੇ ਸੁਣੋ॥ ੩੪॥

*ਸ੍ਰੀ ਮੁਖਵਾਕ॥ ਸੂਹੀ ਮਹਲਾ ੧ ਘਰੁ ੭*
*੧ੴ ਸਤਿਗੁਰ ਪ੍ਰਸਾਦਿ॥*

*ਜੋਗੁ ਨ ਖਿੰਥਾ ਜੋਗੁ ਨ ਡੰਡੈ ਜੋਗੁ ਨ ਭਸਮ ਚੜਾਈਐ॥*
*ਜੋਗੁ ਨ ਮੁੰਦੀ ਮੂੰਡਿ ਮੁਡਾਇਐ ਜੋਗੁ ਨ ਸਿੰਙੀ ਵਾਈਐ॥*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥ ੧॥*
*ਗਲੀ ਜੋਗੁ ਨ ਹੋਈ॥ ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥ ੧॥ ਰਹਾਉ॥*
*ਜੋਗੁ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ॥*

*ਜੋਗੁ ਨ ਦੇਸਿ ਦਿਸੰਤਰਿ ਭਵਿਐ ਜੋਗੁ ਨ ਤੀਰਥਿ ਨਾਈਐ॥*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥ ੨॥*
*ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥*
*ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥ ੩॥*
*ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ॥*
*ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ॥*
*ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ॥ ੪॥ ੧॥ ੮॥* (ਪੰਨਾ ੭੩੦)

ਵਾਹਿਗੁਰੂ ਕੇਵਲ ਇਕ ਹੈ, ਉਹ ਸਤਿਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

ਯੋਗ ਖਫਨੀ ਪਹਿਨਣ ਵਿਚ ਨਹੀਂ ਅਤੇ ਨਾ ਹੀ ਯੋਗ ਡੰਡਾ ਫੜਨ ਵਿਚ ਹੈ ਅਤੇ ਨਾ ਹੀ ਸਰੀਰ ਨੂੰ ਸਵਾਹ ਮਲਣ ਵਿਚ ਯੋਗ ਹੈ। ਮੁੰਦਰਾਂ ਪਾਉਣ, ਸਿਰ ਮੁਨਾਉਣ ਅਤੇ ਸਿੰਗੀ ਵਜਾਉਣ ਵਿਚ ਵੀ ਯੋਗ ਨਹੀਂ ਹੈ।

ਦੁਨਿਆਵੀ ਅਪਵਿੱਤਰਤਾਵਾਂ ਵਿਚ ਪਵਿੱਤਰ ਹੋ ਕੇ ਰਹੋ, ਇਸ ਤਰ੍ਹਾਂ ਤੁਸੀਂ ਯੋਗ ਦਾ ਮਾਰਗ ਪਾ ਲਵੋਗੇ॥ ੧॥ ਨਿਰੀਆਂ ਗੱਲਾਂ ਗੱਪਾਂ ਮਾਰਨ ਨਾਲ ਯੋਗ ਪ੍ਰਾਪਤ ਨਹੀਂ ਹੁੰਦਾ। ਉਹ ਹੀ ਅਸਲ ਯੋਗ ਕਿਹਾ ਜਾ ਸਕਦਾ ਹੈ ਜਿਹੜਾ ਸਭ ਪ੍ਰਾਣੀਆਂ ਨੂੰ ਇਕੋ ਅੱਖ ਨਾਲ ਵੇਖਦਾ ਹੈ ਅਤੇ ਉਨ੍ਹਾਂ ਨੂੰ ਸਮਾਨ ਜਾਣਦਾ ਹੈ॥ ੧॥ ਠਹਿਰਾਉ॥

ਯੋਗ ਬਾਹਰ ਕਬਰਾਂ ਜਾਂ ਸ਼ਮਸ਼ਾਨ ਭੂਮੀਆਂ ਵਿਚ ਘੁੰਮਣ ਵਿਚ ਨਹੀਂ ਅਤੇ ਨਾ ਹੀ ਯੋਗ ਸਮਾਧੀ ਲਾਉਣ ਵਿਚ ਹੈ। ਦੇਸ਼ਾਂ-ਪਰਦੇਸ਼ਾਂ ਵਿਚ ਫਿਰਨ ਵਿਚ ਵੀ ਨਹੀਂ ਹੈ ਅਤੇ ਨਾ ਹੀ ਯਾਤਰਾ-ਸਥਾਨਾਂ ਤੇ ਜਾ ਕੇ ਇਸ਼ਨਾਨ ਕਰਨ ਵਿਚ ਯੋਗ ਹੈ। ਤੁਸੀਂ ਦੁਨਿਆਵੀ ਅਪਵਿੱਤਰਤਾਵਾਂ ਵਿਚ ਪਵਿੱਤਰ ਹੋ ਕੇ ਰਹੋ, ਇਸ ਤਰ੍ਹਾਂ ਤੁਸੀਂ ਯੋਗ ਦਾ ਮਾਰਗ ਪਾ ਲਵੋਗੇ॥ ੨॥

ਜੇ ਮਨੁੱਖ ਸੱਚੇ ਗੁਰਾਂ ਨੂੰ ਮਿਲ ਪਵੇ, ਤਦ ਉਸ ਦੇ ਸ਼ੰਕੇ ਦੂਰ ਹੋ ਜਾਂਦੇ ਹਨ ਤੇ ਉਸ ਦਾ ਭਟਕਦਾ ਹੋਇਆ ਮਨ ਕਾਬੂ ਵਿਚ ਆ ਜਾਂਦਾ ਹੈ। ਉਸ ਦੇ ਮਨ ਵਿਚ ਫਿਰ ਅੰਮ੍ਰਿਤ ਵਰਸਦਾ ਹੈ, ਅਲਾਹੀ ਕੀਰਤਨ ਹੁੰਦਾ ਹੈ ਅਤੇ ਆਪਣੇ ਹਿਰਦੇ ਅੰਦਰ ਹੀ ਬ੍ਰਹਮ-ਗਿਆਨ ਪ੍ਰਾਪਤ ਕਰ ਲੈਂਦਾ ਹੈ। ਤੁਸੀਂ ਅਪਵਿੱਤਰਤਾ ਵਿਚ ਪਵਿੱਤਰ ਰਹੋ, ਇਸ ਤਰ੍ਹਾਂ ਤੁਸੀਂ ਯੋਗ ਮਾਰਗ ਨੂੰ ਪਾ ਲਵੋਗੇ॥ ੩॥

ਹੇ ਨਾਨਕ! ਐਸਾ ਯੋਗ ਕਮਾਈਏ ਕਿ ਜੀਉਂਦਿਆਂ ਹੀ ਮਰੇ ਰਹੀਏ। ਜਦ ਜੀਵਨ-ਵੀਣਾ ਬਿਨ ਵਜਾਇਆਂ ਹੀ ਵੱਜੇਗੀ ਤਦ ਹੀ ਭੈ-ਰਹਿਤ ਪਦਵੀ ਨੂੰ ਪਰਾਪਤ ਹੋਵੇਂਗਾ। ਜਦ ਇਨਸਾਨ ਸੰਸਾਰੀ ਕਾਰਜਾਂ ਅੰਦਰ ਵਿਚਰਦਾ ਵੀ ਨਿਰਲੇਪ ਰਹਿੰਦਾ ਹੈ, ਤਦ ਹੀ ਉਹ ਯੋਗ ਦੇ ਮਾਰਗ ਨੂੰ ਪਰਾਪਤ ਕਰਦਾ ਹੈ॥ ੪॥ ੧॥ ੮॥

**ਚੌਪਈ-ਸੁਨਹੁ ਨਾਥ ਹਮਰਾ ਇਹ ਜੋਗ। ਪਾਇ ਪ੍ਰਮਾਤਮ ਜਾਇ ਵਿਯੋਗ।**
**ਸਹਜ ਜੋਗ ਸੰਤਨਿ ਮਤਿ ਐਸੇ। ਸੰਸੈ ਭਰਮ ਨ ਕੀਜੈ ਕੈਸੇ॥ ੩੫॥**

ਹੇ ਨਾਥ! ਸੁਣੋ, ਸਾਡਾ ਜੋਗ ਕੈਸਾ ਹੈ, ਪਰਮਾਤਮਾ ਨੂੰ ਪਾਉਣ ਨਾਲ ਵਿਛੋੜਾ ਖਤਮ ਹੋ ਜਾਂਦਾ ਹੈ। ਸਹਿਜ ਜੋਗ ਦੀ ਕਮਾਈ ਕਰਨਾ, ਸੰਤਾਂ ਦਾ ਅਜੇਹਾ ਮੱਤ ਹੈ। ਸ਼ੰਕੇ ਅਤੇ ਭਰਮ ਕਿਸੇ ਤਰ੍ਹਾਂ ਵੀ ਨਹੀਂ ਕਰਦੇ॥ ੩੫॥

*ਸ੍ਰੀ ਮੁਖਵਾਕ॥ ਸਲੋਕੁ ਮ: ੨॥*

*ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ॥*
*ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ॥ ੧॥'* (ਪੰਨਾ ੧੫੦)

ਜਿਨ੍ਹਾਂ ਨੂੰ ਗੁਰੂ ਨਾਨਕ ਦੇਵ ਜੀ ਦੀ ਸਿਖਿਆ ਨੇ ਪੜ੍ਹਾਇਆ ਅਤੇ ਠੀਕ ਰਸਤੇ ਪਾਇਆ ਹੈ, ਉਹ ਸੱਚੇ ਸੁਆਮੀ ਦੀ ਸਿਫਤ-ਸ਼ਲਾਘਾ ਅੰਦਰ ਲੀਨ ਰਹਿੰਦੇ ਹਨ। ਉਨ੍ਹਾਂ ਸਿੱਖਾਂ ਨੂੰ ਕਿਹੜੀ ਸਿੱਖ-ਮਤ ਦਿੱਤੀ ਜਾ ਸਕਦੀ ਹੈ, ਜਿਨ੍ਹਾਂ ਦਾ ਗੁਰੂ ਵਾਹਿਗੁਰੂ ਰੂਪ ਨਾਨਕ ਆਪ ਹੈ॥ ੧॥

ਚੌਪਈ- ਇਮਿ ਸੁਨਿ ਸਿੱਧ ਭਏ ਸੁ ਪ੍ਰਸੰਨ। 'ਸ੍ਰੀ ਨਾਨਕ ਤੁਮ ਰੂਪ ਸੁ ਧੰਨ।
ਉਚਿਤ ਜਾਨਿ ਤੁਮ ਕੋ ਦਈ ਗਾਦੀ। ਸਿੱਖ ਉਧਾਰਹੁ ਕਰਿ ਅਹਿਲਾਦੀ' ॥੩੬॥

ਇਹ ਸੁਣ ਕੇ ਸਿੱਧ ਬਹੁਤ ਖੁਸ਼ ਹੋਏ, ਤੁਸੀਂ ਧੰਨ ਹੋ, ਤੁਸੀਂ ਨਾਨਕ ਦਾ ਹੀ ਰੂਪ ਹੋ। ਤੁਹਾਨੂੰ ਯੋਗ ਸਮਝ ਕੇ ਹੀ ਗੁਰ-ਗੱਦੀ ਦਿੱਤੀ ਹੈ, ਪ੍ਰਸੰਨ-ਚਿੱਤ ਹੋ ਕੇ ਸਿੱਖਾਂ ਦਾ ਉਧਾਰ ਕਰੋ॥ ੩੬॥

ਕਰਿ ਆਦੇਸ਼ ਅਦੇਸ਼ ਚਲੇ ਹੈਂ। ਉੱਤਰ ਲੇਕਰਿ ਕਹਤਿ 'ਭਲੈ ਹੈਂ।
ਸ੍ਰੀ ਨਾਨਕ ਕਲਿਜੁਗ ਮਹਿਂ ਭਾਰੇ। ਧਰਿ ਅਵਤਾਰ ਅਧਿਕ ਨਰ ਤਾਰੇ' ॥੩੭॥

ਆਦੇਸ਼-ਆਦੇਸ਼ ਕਹਿ ਕੇ ਚੱਲਣ ਲੱਗੇ ਫਿਰ ਗੁਰੂ ਜੀ ਦਾ ਉੱਤਰ ਸੁਣ ਕੇ ਕਹਿਣ ਲੱਗੇ, "ਬਹੁਤ ਚੰਗੇ ਹਨ, ਸ੍ਰੀ ਗੁਰੂ ਨਾਨਕ ਦੇਵ ਜੀ ਕਲਿਜੁਗ ਵਿਚ ਮਹਾਨ ਕਲਾਵਾਨ ਹੋਏ ਹਨ, ਜਿਨ੍ਹਾਂ ਨੇ ਬਹੁਤ ਮਨੁੱਖਾਂ ਦਾ ਉਧਾਰ ਕੀਤਾ ਹੈ"॥ ੩੭॥

ਮਾਰਗ ਸਕਲ ਸਰਾਹਤਿ ਗਏ। 'ਉਚਿਤ ਲਖੇ ਨਿਜ ਬਲ ਥਿਤਿ ਕਿਏ'।
ਇਮਿ ਸ੍ਰੀ ਅੰਗਦ ਉੱਤਰ ਦੀਨੇ। ਸਿਖ ਚਹੁਂ ਦਿਸ਼, ਬਿਚ ਆਪ ਅਸੀਨੇ ॥੩੮॥

ਰਾਹ ਵਿਚ ਜਾਂਦੇ ਸਾਰੇ ਸ਼ਲਾਘਾ ਕਰਦੇ ਗਏ, ਕਹਿਣ ਲੱਗੇ, "ਯੋਗ ਵੇਖ ਕੇ ਆਪਣੇ ਸਥਾਨ ਤੇ ਸਥਾਪਤ ਕੀਤੇ ਹਨ।" ਇਸ ਤਰ੍ਹਾਂ ਗੁਰੂ ਅੰਗਦ ਦੇਵ ਜੀ ਨੇ ਉੱਤਰ ਦਿੱਤੇ। ਚਾਰੇ ਪਾਸੇ ਸਿੱਖ ਬੈਠੇ ਸਨ ਤੇ ਗੁਰੂ ਜੀ ਵਿਚਕਾਰ ਬਿਰਾਜਮਾਨ ਸਨ॥ ੩੮॥

ਇਸ ਪ੍ਰਕਾਰ ਕੁਛ ਦਿਵਸ ਬਿਤਾਏ। ਦਿਨ ਪ੍ਰਤਿ ਬਿਦਤਹਿਂ ਜਗ ਅਧਿਕਾਏ।
ਦਿੱਲੀ ਕਾ ਹੁਮਾਉ ਭਾ ਸ਼ਾਹੂ। ਭਯੋ ਰਾਜ ਬਡ ਸਭਿ ਜਗ ਮਾਂਹੂ॥ ੩੯॥

ਇਸ ਤਰ੍ਹਾਂ ਕੁਝ ਦਿਨ ਬਤੀਤ ਕੀਤੇ। ਜੱਗ ਵਿਚ ਗੁਰੂ ਜੀ ਦੀ ਮਹਿਮਾ ਦਿਨ-ਬ-ਦਿਨ ਵਧਦੀ ਜਾ ਰਹੀ ਸੀ। ਉਸ ਸਮੇਂ ਹੁਮਾਯੂੰ ਦਿੱਲੀ ਦਾ ਬਾਦਸ਼ਾਹ ਸੀ। ਉਸ ਦੀ ਜੱਗ ਵਿਚ ਵੱਡੀ ਬਾਦਸ਼ਾਹਤ ਹੋਈ ਹੈ॥ ੩੯॥

ਦ੍ਵੈ ਭ੍ਰਾਤਾ ਪਠਾਨ ਬਡ ਸੂਰੇ। ਬਡ ਉਮਰਾਵ ਸੁ ਕੀਨ ਹਦੂਰੇ।
ਬਿਗਰ ਪਰੇ ਦਿੱਲੀ ਪਤਿ ਸੰਗ। ਗਰਬ ਠਾਨਿ ਚਾਹਤਿ ਭੇ ਜੰਗ॥ ੪੦॥

ਦੋ ਪਠਾਣ ਭਰਾ ਬਹੁਤ ਬਹਾਦਰ ਸਨ, ਉਨ੍ਹਾਂ ਵੱਡੇ ਵੱਡੇ ਹਾਕਮਾਂ ਨੂੰ ਅਧੀਨ ਕੀਤਾ ਸੀ। ਉਹ ਦਿੱਲੀ ਦੇ ਬਾਦਸ਼ਾਹ ਹੁਮਾਯੂੰ ਨਾਲ ਵਿਗੜ ਗਏ। ਬੜਾ ਘੁਮੰਡ ਕਰਕੇ ਉਹ ਹੁਮਾਯੂੰ ਨਾਲ ਲੜਨਾ ਚਾਹੁੰਦੇ ਸਨ॥ ੪੦॥

ਏਕ ਸਲੇਮ ਸ਼ਾਹਿ ਤਿਸ ਨਾਮ। ਸ਼ੇਰ ਸ਼ਾਹ ਦੂਸਰ ਬਲਧਾਮ।
ਆਕੀ ਦੁਰਗ ਪ੍ਰਜਾਗ ਕਰਿ ਲੀਨਾ। ਸਕਲ ਸਮਾਜ ਜੁੱਧ ਕੋ ਕੀਨਾ ॥੪੧॥

ਇਕ ਪਠਾਣ ਦਾ ਨਾਂ ਸਲੇਮ ਸ਼ਾਹ ਸੀ ਤੇ ਦੂਸਰੇ ਬਲਵਾਨ ਦਾ ਨਾਂ ਸ਼ੇਰ ਸ਼ਾਹ ਸੀ। ਉਨ੍ਹਾਂ ਆਕੀ ਹੋ ਕੇ ਅਲਾਹਬਾਦ ਦਾ ਕਿਲ੍ਹਾ ਕਾਬੂ ਕਰ ਲਿਆ ਅਤੇ ਸਭ ਲੋਕਾਂ ਨੂੰ ਜੰਗ ਵਾਸਤੇ ਤਿਆਰ ਕੀਤਾ॥ ੪੧॥

ਸੁਨਿ ਹੁਮਾਉ ਨੇ ਕੀਨਿ ਚਢਾਈ। ਮੋ ਪੈ ਸੈਨਾ ਬਹੁ ਸਮੁਦਾਈ।
ਤਿਨ ਕੇ ਨਿਕਟਿ ਅਲਪ ਹੀ ਅਹੇ। ਹਤੋਂਕਿ ਬਾਂਧੋਂ ਚਢਿ ਇਮਿ ਚਹੇ ॥੪੨॥

ਹਮਾਯੂੰ ਨੇ ਇਹ ਸੁਣ ਕੇ ਚੜ੍ਹਾਈ ਕਰ ਦਿੱਤੀ। ਬਹੁਤ ਵੱਡੀ ਸੈਨਾ ਇਕੱਠੀ ਕੀਤੀ, ਪਰ ਉਨ੍ਹਾਂ ਪਠਾਣਾਂ ਦੇ ਪਾਸ ਸੈਨਾ ਥੋੜ੍ਹੀ ਗਿਣਤੀ ਵਿਚ ਹੀ ਸੀ। ਹਮਾਯੂੰ ਚੜ੍ਹਾਈ ਕਰਕੇ ਇਸ ਤਰ੍ਹਾਂ ਕਹਿੰਦਾ ਸੀ ਕਿ ਇਨ੍ਹਾਂ ਪਠਾਣਾਂ ਨੂੰ ਮਾਰ ਦੇਵਾਂ ਜਾਂ ਬੰਨ੍ਹ ਕੇ ਲੈ ਆਵਾਂ॥ ੪੨॥

ਪਹੁੰਚਿ ਪ੍ਰਯਾਗ ਜੰਗ ਕੋ ਠਾਨਾ। ਦੁਹਿ ਦਿਸ਼ਿ ਬਾਜੇ ਬਜੇ ਮਹਾਂਨਾ।
ਨਿਕਸੇ ਤਬਿ ਪਠਾਨ ਦ੍ਵੈ ਭਾਈ। ਲਸ਼ਕਰ ਮਿਲਤੇ ਮਚੀ ਲਰਾਈ॥੪੩॥

ਅਲਾਹਬਾਦ ਪਹੁੰਚ ਕੇ ਜੰਗ ਸ਼ੁਰੂ ਕਰ ਦਿੱਤੀ, ਦੋਵਾਂ ਪਾਸਿਆਂ ਤੋਂ ਮਹਾਨ ਵਾਜੇ ਵੱਜੇ। ਫਿਰ ਦੋਵੇਂ ਪਠਾਣ ਭਰਾ ਨਿਕਲੇ, ਲਸ਼ਕਰ ਨੂੰ ਮਿਲਦਿਆਂ ਹੀ ਲੜਾਈ ਮੱਚ ਉਠੀ॥ ੪੩॥

ਤਬਹਿ ਪਠਾਨਿ ਗਹੀ ਕਿਰਪਾਨੈਂ। ਭਏ ਸਮੁਖ ਗਨ ਸੁਭਟਨਿ ਹਾਨੈ।
ਕਹੌਂ ਕਹਾਂ ਲਗ ਜੁੱਧ ਅਖਾਰਾ। ਲੋਥੈਂ ਬਿਥਰੀ ਧਰਾ ਮਝਾਰਾ॥੪੪॥

ਫਿਰ ਪਠਾਣਾਂ ਆਪਣੇ ਹੱਥਾਂ ਵਿਚ ਕਿਰਪਾਨਾਂ ਫੜੀਆਂ, ਸਨਮੁਖ ਹੋ ਕੇ ਸਮੂਹ ਸੂਰਮਿਆਂ ਨੂੰ ਮਾਰਨ ਲਈ ਅੱਗੇ ਵਧੇ, ਮੈਦਾਨਿ-ਜੰਗ ਬਾਰੇ ਮੈਂ ਕਿਥੋਂ ਤਕ ਕਹਾਂ, ਧਰਤੀ ਤੇ ਚਾਰ-ਚੁਫੇਰੇ ਲਾਸ਼ਾਂ ਖਿਲਰੀਆਂ ਹੋਈਆਂ ਸਨ॥ ੪੪॥

ਜਬਹਿ ਬ੍ਰਿੰਦ ਤਰਵਾਰੈਂ ਚਾਲੀ। ਰੰਗ ਭੂਮਿਕਾ ਪਸਰੀ ਲਾਲੀ।
ਪਾਤਿਸ਼ਾਹਿ ਕੋ ਲਸ਼ਕਰ ਭਾਗਾ। ਨਹੀਂ ਪਠਾਨਨਿ ਕੋ ਲਿਯ ਆਗਾ॥੪੫॥

ਜਦ ਬਹੁਤ ਤਲਵਾਰਾਂ ਚੱਲੀਆਂ ਤਾਂ ਰੰਗ ਭੂਮੀ ਲਾਲ ਹੋ ਗਈ। ਹੁਮਾਯੂੰ ਬਾਦਸ਼ਾਹ ਦਾ ਲਸ਼ਕਰ ਭੱਜ ਉਠਿਆ। ਪਠਾਣਾਂ ਦੀ ਮੂਹਰਲੀ ਫੌਜ ਦੀ ਵੀ ਤਾਬ ਨਾ ਲਾ ਸਕਿਆ॥ ੪੫॥

ਤਛਾਮੁੱਛ ਤਰਵਾਰਨਿ ਕਰਿਕੈ। ਕਾਇਰ ਭਜੇ ਨ ਹੇਰਤਿ ਫਿਰਿਕੈ।
ਤਬ ਹੁਮਾਉਂ ਰਜਧਾਨੀ ਤਜਾਗੇ। ਲਸ਼ਕਰ ਮਰਜੋ ਚਲਜੋ ਤਬ ਭਾਗੇ॥੪੬॥

ਪਠਾਣਾਂ ਨੇ ਹਮਾਯੂੰ ਦੀ ਫੌਜ ਦੇ ਟੋਟੇ ਕਰ ਦਿੱਤੇ। ਡਰਪੋਕ ਏਨੇ ਡਰ ਗਏ ਕਿ ਉਨ੍ਹਾਂ ਪਿਛਾਂਹ ਮੁੜ ਕੇ ਵੀ ਨਾ ਵੇਖਿਆ। ਤਦ ਹੁਮਾਯੂੰ ਨੇ ਦਿੱਲੀ ਛੱਡ ਦਿੱਤੀ। ਕੁਝ ਲਸ਼ਕਰ ਮਰ ਗਿਆ ਤੇ ਬਾਕੀ ਭੱਜ ਕੇ ਚਲੇ ਗਏ॥ ੪੬॥

ਦਿੱਲੀ ਆਇ ਪਠਾਨਨਿ ਛੀਨੀ। ਅਪਨੀ ਦੋਹੀ ਫੇਰਨਿ ਕੀਨੀ।
ਬਜਾਕੁਲ ਹ੍ਵੈ ਹੁਮਾਉਂ ਤਬ ਕਹਜੋ। ਸੇਵਕ ਨਿਜ ਨਜੀਕ ਜੋ ਲਹਜੋ॥੪੭॥

ਦਿੱਲੀ ਦਾ ਰਾਜ ਪਠਾਣਾਂ ਆ ਕੇ ਖੋਹ ਲਿਆ ਅਤੇ ਸਾਰੇ ਦੇਸ਼ ਵਿਚ ਆਪਣੀ ਦੋਹੀ ਫੇਰ ਦਿੱਤੀ। ਵਿਆਕੁਲ ਹੋ ਕੇ ਫਿਰ ਹੁਮਾਯੂੰ ਨੇ ਆਪਣੇ ਸੇਵਕਾਂ ਨੂੰ ਜਿਹੜੇ ਉਸ ਦੇ ਨੇੜੇ ਸਨ, ਕਿਹਾ॥ ੪੭॥

'ਸ੍ਰੀ ਨਾਨਕ ਕੋ ਸੇਵਕ ਪੂਰਾ। ਹੈ ਕਿ ਨਹੀਂ ਗਾਦੀ ਪਰ ਰੂਰਾ।
ਤਿਹ ਸੋਂ ਕਰਹਿਂ ਮੇਲ ਹਮ ਜਾਈ। ਮਮ ਪਿਤ ਬਾਬਰ ਤਹਿਂ ਤੇ ਪਾਈ॥੪੮॥

"ਗੁਰੂ ਨਾਨਕ ਦੇਵ ਜੀ ਦਾ ਪੂਰਨ ਸੇਵਕ ਕੋਈ ਉਨ੍ਹਾਂ ਦੀ ਗੱਦੀ ਤੇ ਬੈਠਾ ਹੈ ਕਿ ਨਹੀਂ, ਉਸ ਨੂੰ ਅਸੀਂ ਜਾ ਕੇ ਮਿਲਾਂਗੇ। ਮੇਰੇ ਪਿਤਾ ਬਾਬਰ ਨੇ ਗੁਰੂ ਨਾਨਕ ਜੀ ਪਾਸੋਂ ਹੀ ਬਾਦਸ਼ਾਹਤ ਪਾਈ ਸੀ॥ ੪੮॥

ਕਹੀ ਪੁਸ਼ਤ ਲੌ ਫੁਰਜੋ ਨ ਬੈਨਾ। ਬੂਝਹਿਂ ਤਿਹ ਸੋਂ ਜਿਹ ਉਰ ਭੈ ਨਾ'।
ਤਬ ਵਜ਼ੀਰ ਨੇ ਕਹਾ ਸੁਨਾਈ। 'ਗੁਰ ਅੰਗਦ ਬੈਠਜੋ ਤਿਨ ਥਾਈਂ॥੪੯॥

ਕਈ ਪੀੜ੍ਹੀਆਂ ਤਕ ਉਸ ਨੇ ਬਾਦਸ਼ਾਹੀ ਬਖਸ਼ੀ ਸੀ। ਮੈਂ ਉਸ ਨੂੰ ਜਾ ਕੇ ਪੁਛਾਂਗਾ, ਜਿਨ੍ਹਾਂ ਦੇ ਮਨ ਵਿਚ ਕੋਈ ਭੈ ਨਹੀਂ ਹੈ।" ਤਦ ਵਜ਼ੀਰ ਨੇ ਕਹਿ ਕੇ ਸੁਣਾਇਆ, "ਉਨ੍ਹਾਂ ਦੀ ਥਾਂ ਗੱਦੀ ਤੇ ਗੁਰੂ ਅੰਗਦ ਦੇਵ ਬੈਠੇ ਹਨ॥ ੪੯॥

ਆਰਫ਼ ਕਾਮਲ ਵਲੀ ਵਿਲਾਇਤ। ਮਿਲ ਮਕਸੂਦ, ਚਲਹੁ ਇਹ ਸਾਇਤ।
ਭਲੋ ਵਿਚਾਰ ਆਪਿ ਨੇ ਕੀਨੋ। ਬੂਝਹੁ ਤਿਨ ਇਹ ਪਦ ਜਿਨ ਦੀਨੋ ॥੫੦॥

ਉਹ ਪੂਰਨ ਬ੍ਰਹਮਗਿਆਨੀ ਹਨ ਅਤੇ ਦੂਰ-ਦੂਰ ਦੇ ਦੇਸ਼ਾਂ ਵਿਚ ਵਲੀ ਕਰਕੇ ਪ੍ਰਸਿੱਧ ਹਨ। ਤੁਹਾਡੀ ਮੁਰਾਦ ਪੂਰੀ ਹੋ ਜਾਵੇਗੀ, ਏਸੇ ਵੇਲੇ ਚਲੋ। ਆਪ ਨੇ ਬੜਾ ਭਲਾ ਵਿਚਾਰ ਕੀਤਾ ਹੈ। ਉਸ ਨੂੰ ਜਾ ਕੇ ਪੁਛੋ ਜਿਸ ਨੇ ਇਹ ਪਦਵੀ ਦਿੱਤੀ ਸੀ'' ॥ ੫੦॥

ਸੁਨਤਿ ਖਡੂਰ ਹੁਮਾਊਂ ਆਯੋ। ਸ੍ਰੀ ਅੰਗਦ ਜੀ ਜਹਾਂ ਸੁਹਾਯੋ।
ਸੰਗ ਬਾਲਕਨਿ ਖੇਲਤਿ ਬੈਸੇ। ਹਰਖ ਸ਼ੋਕ ਜਿਨ ਮਹਿਂ ਨਹਿਂ ਕੈਸੇ ॥੫੧॥

ਇਹ ਸੁਣ ਕੇ ਹੁਮਾਯੂੰ ਖਡੂਰ ਵਿਖੇ ਆਇਆ, ਗੁਰੂ ਅੰਗਦ ਦੇਵ ਜੀ ਜਿਥੇ ਸ਼ੋਭਾ ਪਾ ਰਹੇ ਸਨ। ਜਿਨ੍ਹਾਂ ਪਾਸ ਕਿਸੇ ਪ੍ਰਕਾਰ ਦੀ ਗ਼ਮੀ ਖ਼ੁਸ਼ੀ ਨਹੀਂ ਸੀ, ਉਹ ਉਸ ਸਮੇਂ ਬੱਚਿਆਂ ਨਾਲ ਖੇਡ ਰਹੇ ਸਨ॥ ੫੧॥

ਬੰਦਨ ਠਾਨਿ ਹੁਮਾਊਂ ਖਰਯੋ। ਤਿਸ ਦਿਸ਼ਿ ਰੁਖ਼ ਗੁਰੁ ਨੈਕ ਨ ਕਰਯੋ।
ਪਰਚਤਿ ਰਹੇ ਬਾਲਕਨਿ ਸਾਥਿ। ਸਭਿ ਘਟ ਕੀ ਜਾਨਤਿ ਜਗ ਨਾਥ ॥੫੨॥

ਨਮਸਕਾਰ ਕਰਕੇ ਹੁਮਾਯੂੰ ਖੜਾ ਹੋ ਗਿਆ। ਪਰ ਉਸ ਪਾਸੇ ਵਲ ਗੁਰੂ ਜੀ ਨੇ ਰਤਾ ਵੀ ਧਿਆਨ ਨਾ ਦਿੱਤਾ। ਉਹ ਬੱਚਿਆਂ ਨਾਲ ਖੇਡਦੇ ਰਹੇ। ਜਗਤ ਦੇ ਭਾਵ ਗੁਰੂ ਅੰਗਦ ਦੇਵ ਜੀ ਸਭ ਦੇ ਦਿਲਾਂ ਦੀਆਂ ਜਾਣਨ ਵਾਲੇ ਸਨ॥ ੫੨॥

ਤਬ ਹੁਮਾਊਂ ਮਨ ਕੋਪ ਬਿਸ਼ੇਖਾ। 'ਨਹਿਂ ਇਸ ਨੇ ਮੇਰੀ ਦਿਸ਼ ਦੇਖਾ।
ਦ੍ਵੈ ਘਟਿਕਾ ਮੈਂ ਠਾਂਢੋ ਰਹਯੋ। ਕਛੂ ਪ੍ਰਭਾਵ ਨ ਮਨ ਮਹਿਂ ਲਹਯੋ ॥੫੩॥

ਤਦ ਹੁਮਾਯੂੰ ਨੇ ਦਿਲ ਵਿਚ ਬਹੁਤ ਗੁੱਸਾ ਕੀਤਾ, "ਇਸ ਨੇ ਤਾਂ ਮੇਰੇ ਵਲ ਵੇਖਿਆ ਵੀ ਨਹੀਂ ਹੈ। ਦੋ ਘੜੀਆਂ ਮੈਂ ਖੜਾ ਰਿਹਾ ਹਾਂ, ਇਸ ਨੇ ਕੁਝ ਪ੍ਰਭਾਵ ਵੀ ਆਪਣੇ ਮਨ ਵਿਚ ਨਹੀਂ ਲਿਆ ਹੈ॥ ੫੩॥

ਗਯੋ ਰਾਜ ਮੈਂ ਹੋਯੋ ਦੀਨ। ਪਾਸ ਖਰੋ ਇਨਿ ਕੀਨਿ ਨ ਚੀਨ'।
ਉਚਿਤ ਮਾਰਿਬੇ ਰਿਦੇ ਬਿਚਾਰਿ। ਧਰਯੋ ਹਾਥ ਕਬਜ਼ੇ ਤਲਵਾਰ ॥੫੪॥

ਮੇਰਾ ਰਾਜ ਚਲੇ ਗਿਆ ਹੈ ਅਤੇ ਮੈਂ ਦੀਨ ਹੋ ਗਿਆ ਹਾਂ, ਪਾਸ ਖਲੋਤੇ ਨੂੰ ਇਸ ਪਛਾਣਿਆ ਵੀ ਨਹੀਂ ਹੈ। ਇਸ ਨੂੰ ਮਾਰ ਦੇਣਾ ਹੀ ਠੀਕ ਹੈ।" ਹੁਮਾਯੂੰ ਨੇ ਦਿਲ ਵਿਚ ਇਸ ਤਰ੍ਹਾਂ ਵਿਚਾਰ ਕੀਤੀ। ਫਿਰ ਤਲਵਾਰ ਦੀ ਮੁੱਠੀ ਤੇ ਆਪਣਾ ਹੱਥ ਧਰਿਆ॥ ੫੪॥

ਹਤੌਂ ਖੈਂਚ ਕਰਿ ਉਰ ਮਹਿਂ ਠਾਨਹਿ। ਤਬਿ ਮੋਕਹੁ ਇਹੁ ਸ਼ਾਹੁ ਪਛਾਨਹਿ।
ਉਦੈ ਭਯੋ ਐਂਚਨ ਕੋ ਜਬੈ। ਮੁਸ਼ਟ ਸੰਗ ਕਰਿ ਚਿਮਟਯੋ ਤਬੈ ॥ ੫੫॥

ਦਿਲ ਵਿਚ ਇਹ ਗੱਲ ਪੱਕੀ ਧਾਰ ਲਈ ਕਿ ਤਲਵਾਰ ਖਿਚ ਕੇ ਇਸ ਨੂੰ ਮਾਰ ਦੇਵਾਂਗਾ, ਫਿਰ ਇਸ ਨੂੰ ਪਤਾ ਲੱਗ ਜਾਵੇਗਾ ਕਿ ਮੈਂ ਇਕ ਬਾਦਸ਼ਾਹ ਹਾਂ। ਜਦ ਤਲਵਾਰ ਨੂੰ ਮਿਆਨ ਵਿਚੋਂ ਕੱਢਣ ਲੱਗਾ, ਤਦ ਓਸੇ ਵੇਲੇ ਹੱਥ ਤਲਵਾਰ ਦੀ ਮੁੱਠੀ ਨਾਲ ਜੁੜ ਗਿਆ॥ ੫੫॥

ਇਤ ਉਤ ਹੋਤਿ ਨ, ਰਹਯੋ ਹਿਲਾਇ। ਸਾਰੋ ਬਲ ਹਾਰਯੋ ਸੁਲਗਾਇ।
ਪੁਨ ਮੂਰਖ ਪਛੁਤਾਵਨ ਲਾਗਾ। 'ਕਰਯੋ ਖੋਟ ਮੈਂ ਹੁਤੋ ਅਭਾਗਾ' ॥੫੬॥

ਤਲਵਾਰ ਹੇਠਾਂ ਉਪਰ ਹੁੰਦੀ ਨਹੀਂ ਸੀ, ਉਹ ਬੜੀ ਦੇਰ ਹਿਲਾਉਣ ਦੀ ਕੋਸ਼ਿਸ਼ ਕਰਦਾ ਰਿਹਾ। ਬਹੁਤ ਜ਼ੋਰ ਲਾਇਆ, ਪਰ ਸਾਰਾ ਬਲ ਜਾਂਦਾ ਰਿਹਾ। ਫਿਰ ਮੂਰਖ ਪਛਤਾਉਣ ਲੱਗਾ, "ਮੈਂ ਅਭਾਗਾ ਹਾਂ, ਮੈਂ ਦਿਲ ਵਿਚ ਖੋਟੀ ਮੱਤ ਧਾਰਨ ਕੀਤੀ ਸੀ'' ॥ ੫੬॥

ਤਬਿ ਸ੍ਰੀ ਅੰਗਦਿ ਕਰਿ ਉਤ ਨੈਨ। ਦੀਨ ਭਯੋ ਪਿਖਿ ਉਚਰੇ ਬੈਨ।
'ਸ਼ੇਰ ਸ਼ਾਹ ਸੋਂ ਕਛੁ ਨ ਬਸਾਯੋ। ਖੜਗ ਹਤਨ ਹਮ ਪਰ ਚਲਿ ਆਯੋ! ॥੫੭॥

ਤਦ ਸ੍ਰੀ ਗੁਰੂ ਅੰਗਦ ਦੇਵ ਨੇ ਉਸ ਪਾਸੇ ਨੈਣ ਕਰਕੇ ਵੇਖਿਆ। ਜਦ ਗੁਰੂ ਜੀ ਨੇ ਉਸ ਨੂੰ ਦੀਨ ਹੋਇਆ ਵੇਖਿਆ ਤਾਂ ਉਨ੍ਹਾਂ ਨੇ ਬਚਨ ਕੀਤੇ, "ਸ਼ੇਰ ਸ਼ਾਹ ਨਾਲ ਤਾਂ ਕੁਝ ਵੱਸ ਨਹੀਂ ਚਲਿਆ ਹੈ, ਤਲਵਾਰ ਨਾਲ ਸਾਨੂੰ ਮਾਰਨ ਵਾਸਤੇ ਸਾਡੇ ਪਾਸ ਚਲ ਆਇਆ ਹੈਂ॥ ੫੭॥

ਕਾਇਰ ਭਯੋ ਭਾਜ ਕਰਿ ਆਵਾ। ਹਮਹਿ ਸੂਰਤਾ ਚਹੈਂ ਦਿਖਾਵਾ।
ਤਬਿ ਹੁਮਾਊਂ ਬਹੁ ਬਿਨਤੀ ਠਾਨੀ। 'ਛਿਮਹੁ ਗੁਰੂ ਮੈਂ ਬਡ ਅਨਜਾਨੀ ॥੫੮॥

ਕਾਇਰ ਡਰਦਾ ਮਾਰਾ ਭੱਜ ਕੇ ਆ ਗਿਆ ਹੈਂ, ਸਾਨੂੰ ਹੁਣ ਬਹਾਦਰੀ ਵਿਖਾਉਣਾ ਚਾਹੁੰਦਾ ਹੈਂ।" ਫਿਰ ਹੁਮਾਯੂੰ ਨੇ ਬਹੁਤ ਬੇਨਤੀ ਕੀਤੀ, "ਹੇ ਗੁਰੂ ਜੀ ਮੈਨੂੰ ਮੁਆਫ ਕਰ ਦੇਵੋ, ਮੈਂ ਵੱਡਾ ਮੂਰਖ ਅਣਜਾਣ ਹਾਂ॥ ੫੮॥

ਸ੍ਰੀ ਨਾਨਕ ਥੇ ਜ਼ਾਤਿ ਖ਼ੁਦਾਇ। ਤਿਨ ਕੀ ਬਖ਼ਸ਼ਿਸ਼ ਹੋਤਿ ਬਿਲਾਇ।
ਇਹ ਕਜਾ ਕਾਰਨ ? ਬੂਝਨ ਆਵਾ। ਤੁਮ ਸੈਂ ਉਨ ਕੌਂ ਭੇਦ ਨ ਪਾਵਾ ॥੫੯॥

ਸ੍ਰੀ ਗੁਰੂ ਨਾਨਕ ਦੇਵ ਜੀ ਖ਼ੁਦਾ ਰੂਪ ਸਨ, ਉਨ੍ਹਾਂ ਦੀ ਬਖ਼ਸ਼ਿਸ਼ ਹੁਣ ਖਤਮ ਹੋਣ ਲੱਗੀ ਹੈ, ਇਹ ਕੀ ਕਾਰਨ ਹੈ ? ਮੈਂ ਇਹ ਪੁਛਣ ਆਇਆ ਹਾਂ, ਮੈਂ ਤੁਹਾਡੇ ਅਤੇ ਗੁਰੂ ਨਾਨਕ ਦੇਵ ਵਿਚ ਕੋਈ ਭੇਦ ਨਹੀਂ ਪਾਇਆ ਹੈ, ਭਾਵ ਤੁਸੀਂ ਵੀ ਗੁਰੂ ਨਾਨਕ ਰੂਪ ਹੋ"॥ ੫੯॥

ਸ੍ਰੀ ਅੰਗਦ ਸੁਨਿਕੈ ਕਹਿ ਬਾਨੀ। 'ਕਛੂ ਬਿਅਦਲੀ ਕੀਨਿ ਮਹਾਨੀ।
ਯਾਂਤੇ ਭਯੋ ਤੋਹਿ ਤ੍ਰਿਸਕਾਰਾ। ਅਬਿ ਜੇ ਧਰਤਿ ਨ ਕਰ ਤਰਵਾਰਾ ॥੬੦॥

ਸ੍ਰੀ ਗੁਰੂ ਅੰਗਦ ਦੇਵ ਜੀ ਸੁਣ ਕੇ ਕਿਹਾ, "ਤੁਸੀਂ ਮਹਾਨ ਬੇਇਨਸਾਫੀ ਕੀਤੀ ਹੈ, ਇਸ ਕਰਕੇ ਤੁਹਾਡੀ ਏਨੀ ਨਿਰਾਦਰੀ ਹੋਈ ਹੈ। ਹੁਣ ਜੇ ਸਾਡੇ ਮਾਰਨ ਲਈ ਆਪਣਾ ਹੱਥ ਤਲਵਾਰ ਦੀ ਮੁੱਠੀ ਤੇ ਨਾ ਧਰਦਾ॥ ੬੦॥

ਤੌ ਪਤਿਸ਼ਾਹਿਤਿ ਅਬਿਹੀ ਪਾਵਤਿ। ਦਰਸ਼ਨ ਕੋ ਫਲ ਅਨੰਦ ਬਧਾਵਤਿ।
ਜਾਇ ਵਿਲਾਇਤ ਅਬਿ ਫਿਰ ਆਵੋ। ਛਤ੍ਰ ਤਖਤ ਦਿੱਲੀ ਪੁਨ ਪਾਵੋ ॥੬੧॥

ਤਾਂ ਬਾਦਸ਼ਾਹੀ ਹੁਣੇ ਮਿਲ ਜਾਣੀ ਸੀ, ਪਰ ਦਰਸ਼ਨ ਦੇ ਫ਼ਲ ਵਜੋਂ ਤੁਹਾਡੇ ਅਨੰਦ ਵਿਚ ਵਾਧਾ ਹੋਵੇਗਾ। ਹੁਣ ਤੁਸੀਂ ਆਪਣੇ ਦੇਸ਼ ਵਲਾਇਤ (ਉਸ ਸਮੇਂ ਅਫਗਾਨਸਤਾਨ, ਤੁਰਕਿਸਤਾਨ, ਈਰਾਨ ਆਦਿ ਨੂੰ ਵਲਾਇਤ ਕਹਿੰਦੇ ਸਨ) ਵਿਚ ਰਹਿ ਕੇ ਦੁਬਾਰਾ ਆਵੋ ਅਤੇ ਦਿੱਲੀ ਦੇ ਤਖਤ ਦਾ ਛਤਰ ਫਿਰ ਪ੍ਰਾਪਤ ਕਰੋ"॥ ੬੧॥

ਸੁਨਿ ਇਮ ਗਯੋ ਵਿਲਾਇਤ ਥਾਨ। ਤਹਿਂ ਤੇ ਲਸ਼ਕਰ ਲੀਨਿ ਮਹਾਨ।
ਹਿੰਦੁਸਤਾਨ ਕਰੀ ਸਰ ਆਇ। ਖਾਨ ਨਾਮ ਸਭਿਹਿਨਿ ਮਰਿਵਾਇ॥ ੬੨॥

ਇਹ ਸੁਣ ਕੇ ਹੁਮਾਯੂੰ ਵਿਦੇਸ਼ ਵਿਚ ਚਲਾ ਗਿਆ ਤੇ ਓਥੇ ਜਾ ਕੇ ਮਹਾਨ ਫੌਜ ਇਕੱਠੀ ਕੀਤੀ। ਫਿਰ ਹਿੰਦੁਸਤਾਨ ਵਿਚ ਵਾਪਸ ਆਇਆ ਤੇ ਸਾਰੇ ਦੇਸ਼ ਨੂੰ ਫਤਹਿ ਕਰ ਲਿਆ। ਜਿੰਨੇ ਵੀ ਪਠਾਣ ਜਾਂ ਖਾਨ ਸਨ ਸਾਰੇ ਮਰਵਾ ਦਿੱਤੇ॥ ੬੨॥

ਦੋਹਰਾ- ਸਤਿਗੁਰ ਬੇਪਰਵਾਹੁ ਨਿਤ ਰਾਗ ਦ੍ਵੈਸ਼ ਚਿਤ ਨਾਂਹਿ।
ਕਰਹਿਂ ਭਾਵਨਾ ਪਾਇਂ ਤਿਮਿ ਜੇ ਨਰ ਚਲਿ ਢਿਗ ਜਾਹਿਂ॥ ੬੩॥

ਸਤਿਗੁਰੂ ਅੰਗਦ ਦੇਵ ਜੀ ਸਦਾ ਬੇਪ੍ਰਵਾਹ ਰਹਿੰਦੇ ਸਨ, ਉਨ੍ਹਾਂ ਦੇ ਮਨ ਵਿਚ ਮੋਹ ਅਤੇ ਵੈਰ ਨਹੀਂ ਸੀ। ਜਿਹੜੇ ਮਨੁੱਖ ਉਨ੍ਹਾਂ ਪਾਸ ਚਲ ਕੇ ਜਾਂਦੇ ਸਨ, ਉਹ ਜਿਸ ਚੀਜ਼ ਦੀ ਇੱਛਾ ਕਰਦੇ ਸਨ, ਉਹੋ ਕੁਝ ਪ੍ਰਾਪਤ ਕਰਦੇ ਸਨ॥ ੬੩॥

*ਪਹਿਲੀ ਰਾਸ ਦਾ ਦਸਵਾਂ ਅਧਿਆਇ ਸਮਾਪਤ ਹੋਇਆ॥ ੧੦॥*

# ਅਧਿਆਇ ਗਿਆਰ੍ਹਵਾਂ

## ਸਿੱਖਾਂ ਪ੍ਰਤਿ ਉਪਦੇਸ਼

ਦੋਹਰਾ-ਅਬਿ ਸ੍ਰੀ ਗੁਰ ਅੰਗਦ ਨਿਕਟਿ ਸਿੱਖ ਭਏ ਜੋ ਆਇ।
ਕਹੋਂ ਕਥਾ ਨਿਰਧਾਰ ਕਰਿ ਸੁਨਹੁ ਸੰਤ ਚਿਤ ਲਾਇ॥ ੧॥

ਹੁਣ ਜਿਹੜੇ ਗੁਰੂ ਅੰਗਦ ਦੇਵ ਜੀ ਦੇ ਸਿੱਖ ਗੁਰੂ ਜੀ ਪਾਸ ਆਉਂਦੇ ਸਨ, ਮੈਂ ਉਨ੍ਹਾਂ ਦੀ ਨਿਰਣਾ ਕਰਕੇ ਕਥਾ ਕਹਿੰਦਾ ਹਾਂ, ਹੇ ਸੰਤ ਰੂਪੀ ਮਹਾਂਪੁਰਸ਼ੋ ! ਚਿਤ ਲਾ ਕੇ ਸੁਣੋ॥ ੧॥

ਚੌਪਈ-ਸੇਵਕ ਰਹੈ ਪਾਸ ਇਕ ਜੀਵਾ। ਸੇਵਹਿ ਸ਼ਰਧਾ ਧਰੇ ਸਦੀਵਾ।
ਦਧਿ ਸੋਂ ਖਿਚਰੀ ਕਰਿ ਕੈ ਤਯਾਰਿ। ਲਯਾਇ ਅਚਾਵਤਿ ਅਪਰ ਅਹਾਰ॥੨॥

ਗੁਰੂ ਜੀ ਦੇ ਪਾਸ ਇਕ ਜੀਵਾ ਨਾਮੀ ਸਿੱਖ ਸੇਵਕ ਰਹਿੰਦਾ ਸੀ। ਉਹ ਸਦਾ ਹੀ ਸ਼ਰਧਾ ਧਾਰਨ ਕਰਕੇ ਗੁਰੂ ਜੀ ਦੀ ਸੇਵਾ ਕਰਦਾ ਸੀ। ਉਹ ਦਹੀਂ ਤੇ ਖਿਚੜੀ ਤਿਆਰ ਕਰਕੇ ਲਿਆਉਂਦਾ ਸੀ ਤੇ ਕਈ ਹੋਰ ਭੋਜਨ ਵੀ ਗੁਰੂ ਜੀ ਨੂੰ ਛਕਾਉਂਦਾ ਸੀ॥ ੨॥

ਇਕ ਦਿਨ ਘਟੀ ਚਾਰ ਦਿਨ ਰਹਯੋ। ਗੁਰ ਸੋਂ ਹਾਥ ਜੋਰ ਬਚ ਕਹਯੋ।
'ਆਜ ਚਲਤਿ ਹੈ ਬਾਯੁ ਅੰਧੇਰੀ। ਹਟਹਿ ਨਹੀਂ ਨਿਰਨੈ ਕਰਿ ਹੇਰੀ॥੩॥

ਇਕ ਦਿਨ ਜਦ ਚਾਰ ਘੜੀਆਂ ਦਿਨ ਰਹਿੰਦਾ ਸੀ, ਗੁਰੂ ਜੀ ਅੱਗੇ ਹੱਥ ਜੋੜ ਕੇ ਉਸ ਕਿਹਾ, "ਅੱਜ ਬਹੁਤ ਹਨੇਰੀ ਚਲ ਰਹੀ ਹੈ ਇਹ ਰੁਕੇਗੀ ਨਹੀਂ, ਮੈਂ ਨਿਰਣਾ ਕਰਕੇ ਵੇਖਿਆ ਹੈ॥ ੩॥

ਬਡੀ ਨਿਸਾ ਬੀਤੇ ਹਟਿ ਜਾਇ। ਅਬ ਤੌ ਬਹਿਤ ਮਹਾਂ ਰਜ ਛਾਇ।
ਬਾਕ ਆਪ ਕੋ ਹੋਵੈ ਜਬੈ। ਮਿਟਹਿ ਅੰਧੇਰੀ ਰਜ ਸੋਂ ਸਬੈ॥ ੪॥

ਵੱਡੀ ਰਾਤ ਬੀਤਣ ਬਾਅਦ ਹੱਟ ਜਾਵੇਗੀ, ਹੁਣ ਤਾਂ ਬਹੁਤ ਮਿੱਟੀ ਸਾਰੇ ਛਾ ਰਹੀ ਹੈ। ਤੁਹਾਡਾ ਵਾਕ ਜਦ ਹੋਵੇਗਾ, ਫਿਰ ਹਨੇਰੀ-ਘੱਟਾ ਸਭ ਹੱਟ ਜਾਵੇਗਾ॥ ੪॥

ਕਰਿ ਲੇਵੋਂ ਮੈਂ ਤੁਰਤ ਅਹਾਰਾ। ਤੁਮਹਿ ਅਚਾਵੋਂ ਬਿਬਿਧਿ ਪ੍ਰਕਾਰਾ।
ਬਹੁਰੋ ਚਲਹਿ ਜਥਾ ਅਬਿ ਅਹੈ'। ਸ੍ਰੀ ਅੰਗਦ ਸੁਨਿ ਤਿਸਤੇ ਕਹੈਂ॥੫॥

ਮੈਂ ਤੁਰਤ ਭੋਜਨ ਖਾ ਲੈਂਦਾ ਹਾਂ, ਬਾਅਦ ਵਿਚ ਆਪ ਜੀ ਨੂੰ ਭਿੰਨ ਭਿੰਨ ਪ੍ਰਕਾਰ ਦੇ ਭੋਜਨ ਛਕਾਵਾਂਗਾ। ਫਿਰ ਇਹ ਹੁਣ ਵਾਂਗ ਚਲ ਪਵੇਗੀ। ਗੁਰੂ ਅੰਗਦ ਦੇਵ ਜੀ ਨੇ ਸੁਣ ਕੇ ਕਿਹਾ॥ ੫॥

'ਐਸੋ ਨਹੀਂ ਮਨੋਰਥ ਕਰੀਅਹਿ। ਜਿਸ ਤੇ ਮਹਾਂ ਦੋਸ਼ ਸਿਰ ਧਰੀਅਹਿ।
ਪਰਮੇਸੁਰ ਜੋ ਬਾਯੁ ਬਹਾਈ। ਇਸ ਤੇ ਬਹੁ ਕਾਰਜ ਨਿਬਹਾਈ॥ ੬॥

"ਅਜਿਹਾ ਮਨੋਰਥ ਕਦੀ ਵੀ ਨਾ ਕਰੀਏ, ਜਿਸ ਕਾਰਨ ਆਪਣੇ ਸਿਰ ਤੇ ਮਹਾਂਦੋਸ਼ ਧਾਰਨ ਕਰ ਲਈਏ। ਪਰਮੇਸ਼ਵਰ ਨੇ ਜੋ ਹਵਾ ਚਲਾਈ ਹੈ, ਇਸ ਨਾਲ ਬਹੁਤ ਕਾਰਜ ਰਾਸ ਹੋਣੇ ਹਨ ਅਤੇ ਸਿਰੇ ਚੜ੍ਹਨੇ ਹਨ॥ ੬॥

ਸਰਿਤਾਪਤਿ ਮਹਿਂ ਅਨਿਕ ਜਹਾਜ। ਨਰਨਿ ਹਜ਼ਾਰਹੁਂ ਲਾਦਿ ਸਮਾਜ।
ਬਹੁ ਬਿਵਹਾਰ ਕਰਹਿਂ ਹਿਤ ਰੋਜ਼ੀ। ਦੀਪਨਿ ਗਮਨਹਿਂ,ਲਾਹਾ ਖੋਜੀ॥੭॥

ਸਮੁੰਦਰ ਵਿਚ ਅਨੇਕਾਂ ਜਹਾਜ਼, ਹਜ਼ਾਰਾਂ ਮਰਦਾਂ ਨੂੰ ਚੜ੍ਹਾ ਕੇ ਚਲ ਰਹੇ ਹਨ। ਬਹੁਤ ਵਿਉਪਾਰ ਕਰਕੇ ਆਪਣੀ ਗੁਜ਼ਰਾਨ ਕਰਦੇ ਹਨ। ਲਾਭ ਦੀ ਖੋਜ ਵਿਚ ਵੱਖ-ਵੱਖ ਦੀਪਾਂ ਵਲ ਜਾਂਦੇ ਹਨ॥ ੭॥

ਬਹੁਤ ਦਿਵਸ ਕੇ ਟਿਕਿ ਸੋ ਰਹੇ। ਅਬਿ ਚਲਾਇ ਬਾਯੂ ਇਹੁ ਲਹੇ।
ਹਿਤ ਅਹਾਰ ਕੇ ਕਰਹਿਂ ਕਮਾਈ। ਤਿਸਮਿਸ ਦੇਤਿ ਤਿਨਹੁਂ ਜਗਰਾਈ॥੮॥

ਬਹੁਤ ਦਿਨਾਂ ਤੋਂ ਹਵਾ ਬੰਦ ਸੀ, ਹੁਣ ਜਹਾਜ਼ਾਂ ਆਦਿ ਨੂੰ ਚਲਾਉਣ ਵਾਸਤੇ ਇਹ ਚਲਾਈ ਹੈ। ਭੋਜਨ ਦੀ ਖਾਤਰ ਲੋਕ ਕਮਾਈ ਕਰਦੇ ਹਨ, ਵਾਹਿਗੁਰੂ ਇਸ ਬਹਾਨੇ ਉਨ੍ਹਾਂ ਨੂੰ ਰੋਜ਼ੀ-ਰੋਟੀ ਦਿੰਦਾ ਹੈ॥ ੮॥

ਧਰਤੀ ਜਹਾਂ ਤਾਂਬ੍ਰ ਕੀ ਅਹੈ। ਲਾਖਹੁਂ ਬਿਸੀਅਰਿ ਤਿਸ ਥਲ ਰਹੈਂ।
ਤਿਨ ਹਿਤ ਧੂਲ ਜਾਇ ਤਿਸ ਦੇਸ਼। ਨਿਜ ਕੁੰਡਲ ਮਹਿਂ ਲੇਤ ਅਸ਼ੇਸ਼॥੯॥

ਜਿਥੇ ਤਾਂਬੇ ਦੀ ਧਰਤੀ ਹੈ, ਉਥੇ ਲੱਖਾਂ ਸੱਪ ਰਹਿੰਦੇ ਹਨ, ਉਨ੍ਹਾਂ ਦੀ ਖਾਤਰ ਮਿੱਟੀ ਧੂੜ ਉਨ੍ਹਾਂ ਦੇ ਦੇਸ਼ਾਂ ਵਿਚ ਜਾਂਦੀ ਹੈ। ਸਾਰੀ ਮਿੱਟੀ ਨੂੰ ਸੱਪ ਆਪਣੇ ਉਪਰ ਲਪੇਟ ਲੈਂਦੇ ਹਨ॥ ੯॥

ਤਿਸ ਕੋ ਖਾਇ ਨਿਬਾਹੈਂ ਕਾਲ। ਆਪੋ ਅਪਨੀ ਲੇਤਿ ਸੰਭਾਲ।
ਲਾਖਹੁਂ ਅਹੈਂ ਛੁਧਾਤੁਰ ਸੇਈ। ਪ੍ਰਭੁ ਪਹੁਂਚਾਇ ਪਾਲਿ ਹੈ ਤੇਈ॥੧੦॥

ਉਸ ਮਿੱਟੀ ਨੂੰ ਖਾ ਕੇ ਆਪਣਾ ਝੱਟ ਲੰਘਾਉਂਦੇ ਹਨ, ਆਪੋ ਆਪਣੀ ਮਿੱਟੀ ਸੰਭਾਲ ਲੈਂਦੇ ਹਨ। ਲੱਖਾਂ ਹੀ ਇਸ ਤਰ੍ਹਾਂ ਭੁੱਖ ਨਾਲ ਦੁਖੀ ਹਨ। ਵਾਹਿਗੁਰੂ ਉਨ੍ਹਾਂ ਦੀ ਪਾਲਣਾ ਹਿਤ ਮਿੱਟੀ ਉਥੇ ਪੁਹੰਚਾਉਂਦਾ ਹੈ॥ ੧੦॥

ਇਸਤੇ ਆਦਿਕ ਕਾਜ ਬਿਸਾਲ। ਕਰਹਿ ਪ੍ਰਮੇਸੁਰ ਬਾਯੂ ਨਾਲ।
ਅਬਿ ਜੇ ਕਹਿ ਕਰਿ ਪੌਨ ਮਿਟਾਵੈਂ। ਬਿਗਰਹਿ ਕਾਜ ਛੁਧਿਤਿ ਰਹਿ ਜਾਵੈਂ॥੧੧॥

ਇਸ ਹਨੇਰੀ ਨਾਲ ਵਾਹਿਗੁਰੂ ਹੋਰ ਵੀ ਵੱਡੇ-ਵੱਡੇ ਕਾਰਜ ਕਰਦੇ ਹਨ। ਹੁਣ ਜੇ ਕਹਿ ਕੇ ਹਵਾ ਬੰਦ ਕਰ ਦੇਈਏ ਤਾਂ ਸਾਰੇ ਕਾਰਜ ਵਿਗੜ ਜਾਣਗੇ ਤੇ ਸੱਪ ਆਦਿ ਭੁੱਖੇ ਰਹਿ ਜਾਣਗੇ॥ ੧੧॥

ਪ੍ਰਭੁ ਸਰਬੱਗਜ ਸਫਲ ਕ੍ਰਿਤ ਧਰੈ। ਕਜਾ ਅਲਪੱਗਜ ਤਰਕਨਾ ਕਰੈ।
ਲਾਖਹੁਂ ਜੀਵਨਿ ਕੌ ਸੰਤਾਪ। ਮੇਟਹਿ ਪੌਨ, ਦੋਸ਼ ਲੇਂ ਆਪਿ?॥੧੨॥

ਪ੍ਰਭੂ ਸਦਾ ਉਹੀ ਕ੍ਰਿਤ ਕਰਦਾ ਹੈ, ਜਿਸ ਦੇ ਕਰਨ ਵਿਚ ਲਾਭ ਹੈ, ਭਾਵੇਂ ਮਨਮੁਖ ਜੀਵ ਕਿੰਨੀਆਂ ਵੀ ਹੁੱਜਤਾਂ ਕਰੇ। ਹਨੇਰੀ ਲੱਖਾਂ ਜੀਵਾਂ ਦੇ ਦੁੱਖ ਨੂੰ ਦੂਰ ਕਰਦੀ ਹੈ, ਹਵਾ ਨੂੰ ਬੰਦ ਕਰਨ ਦਾ ਦੋਸ਼ ਆਪ ਆਪਣੇ ਸਿਰ ਲੈ ਰਹੇ ਹੋ॥ ੧੨॥

ਇਹ ਮਨਮੁਖ ਕੀ ਰੀਤਿ ਪਛਾਨੈ। ਹੁਵਤਿ ਮਿਟਾਇ ਕਿ ਤਰਕ ਬਖਾਨੈ।
ਜਥਾ ਕਰਹਿ ਪ੍ਰਭੁ ਪਿਖ ਹਰਖੰਤੇ। ਨਹਿਂ ਤਰਕਹਿਂ, ਕਹਿ ਕੈ ਨ ਮਿਟੰਤੇ॥੧੩॥

ਇਸ ਰੀਤੀ ਨੂੰ ਮਨਮੁਖ ਦੀ ਸੋਚਣੀ ਪਛਾਣੋ। ਜਿਹੜਾ ਹੁੰਦੀ ਨੂੰ ਚਾਹੇ ਕਿ ਇਹ ਮਿੱਟ ਜਾਵੇ ਜਾਂ ਹੁੱਜਤਾਂ ਕਰੇ ਕਿ ਇਹ ਕਿਉਂ ਹੁੰਦੀ ਹੈ। ਉਸ ਤਰ੍ਹਾਂ ਹੀ ਕਰੇ ਜਿਵੇਂ ਪ੍ਰਭੂ ਵੇਖ ਕੇ ਪ੍ਰਸੰਨ ਹੁੰਦੇ ਹਨ। ਨਾ ਹੁੱਜਤਾਂ ਕਰੇ ਅਤੇ ਕਹਿ ਕੇ ਵੀ ਨਾ ਮਿਟਾਵੇ॥ ੧੩॥

ਸੋ ਗੁਰੁਮੁਖ ਸੁਖ ਪ੍ਰਾਪਤਿ ਹੋਇ। ਸੰਕਟਿ ਸਹੈ ਨ ਲੋਕਹੁਂ ਦੋਇ।
ਤੂੰ ਕਰਿਬੇ ਚਿਤ ਚਹਤਿ ਅਹਾਰੇ। ਘਟੀ ਚਾਰ ਕਰਿ ਲੇਹੁ ਪਿਛਾਰੇ॥੧੪॥

ਗੁਰਮੁਖ ਸਦਾ ਹੀ ਪ੍ਰਭੂ ਦੀ ਰਜ਼ਾ ਵਿਚ ਰਹਿ ਕੇ ਸੁਖ ਪ੍ਰਾਪਤ ਕਰਦੇ ਹਨ, ਉਹ ਆਪ ਸੰਕਟ ਬ੍ਰਦਾਸ਼ਤ ਕਰਦੇ ਹਨ ਤੇ

ਦੂਸਰਿਆਂ ਲੋਕਾਂ ਨੂੰ ਦੁੱਖ ਨਹੀਂ ਦਿੰਦੇ ਹਨ। ਤੂੰ ਭੋਜਨ ਕਰਨਾ ਚਾਹੁੰਦਾ ਹੈਂ, ਇਸ ਲਈ ਹਨੇਰੀ ਹਟਾਉਣੀ ਚਾਹੁੰਦਾ ਹੈਂ, ਕੀ ਚਾਰ ਘੜੀਆਂ ਪੱਛੜ ਕੇ ਭੋਜਨ ਨਹੀਂ ਛੱਕ ਸਕਦਾ ?॥ ੧੪॥

ਹਟਹਿ ਨ ਜੇ, ਪ੍ਰਭਾਤਿ ਕਰਿ ਲੀਜੈ। ਧਰਹੁ ਨ ਚਿੰਤਾ, ਆਨੰਦ ਕੀਜੈ।
ਸਤਿਗੁਰੁ ਅਰ ਪ੍ਰਭੁ ਜਥਾ ਰਜਾਇ। ਤਿਸ ਪਰ ਰਾਜੀ ਰਹਿਨ ਸਦਾਇ ॥੧੫॥

ਜੇ ਰਾਤ ਹਨੇਰੀ ਨਾ ਰੁਕੇ ਤਾਂ ਸਵੇਰ ਨੂੰ ਭੋਜਨ ਛੱਕ ਲਵੋ, ਕਿਸੇ ਪ੍ਰਕਾਰ ਦੀ ਚਿੰਤਾ ਨਾ ਕਰੋ ਤੇ ਅਨੰਦ ਪ੍ਰਸੰਨ ਰਹੋ। ਜਿਸ ਤਰ੍ਹਾਂ ਸਤਿਗੁਰ ਅਤੇ ਪ੍ਰਭੂ ਦੀ ਰਜ਼ਾ ਹੈ, ਉਸ ਤਰ੍ਹਾਂ ਹੀ ਸਦਾ ਰਾਜ਼ੀ ਰਹੋ॥ ੧੫॥

ਮੁੱਖਜ ਧਰਮ ਸਿੱਖੀ ਕੋ ਏਹੀ। ਜੋ ਧਾਰਹਿ ਸਿਖ ਗੁਰੂ ਸਨੇਹੀ।
ਜਿਮ ਪਤਿੱਬ੍ਰਤਾ ਇਸਤ੍ਰੀ ਲੱਛਨ। ਪਤਿ ਆਗਜਾ ਮਹਿਂ ਸੁਖੀ ਬਿਚੱਛਨ ॥੧੬॥

ਸਿੱਖੀ ਦਾ ਮੁਖ ਧਰਮ ਇਹੋ ਹੀ ਹੈ, ਜਿਹੜਾ ਸਿੱਖੀ ਧਰਮ ਧਾਰਨ ਕਰਦਾ ਹੈ ਉਹ ਸਦਾ ਗੁਰੂ ਦੀ ਆਗਿਆ ਵਿਚ ਰਹਿੰਦਾ ਹੈ ਅਤੇ ਗੁਰੂ ਨੂੰ ਪਿਆਰ ਕਰਦਾ ਹੈ। ਜਿਸ ਤਰ੍ਹਾਂ ਇਕ ਪਤੀਬ੍ਰਤਾ ਇਸਤਰੀ ਦੇ ਲੱਛਣ ਹੁੰਦੇ ਹਨ ਕਿ ਉਹ ਸਦਾ ਪਤੀ ਦੀ ਆਗਿਆ ਵਿਚ ਰਹਿ ਕੇ ਵਿਲੱਖਣ ਸੁਖ ਪ੍ਰਾਪਤ ਕਰਦੀ ਹੈ॥ ੧੬॥

ਪ੍ਰਭੁ ਆਗਜਾ ਮਹਿਂ ਤਥਾ ਸਦੀਵਾ। ਰਹੁ ਰਾਜ਼ੀ ਬਨਿ ਗੁਰਮੁਖ ਜੀਵਾ।
ਜਪ ਤਪ ਬਰਤ ਦਾਨ ਫਲ ਸਾਰੇ। ਇਸਤੇ ਪ੍ਰਾਪਤਿ ਹੋਇਂ ਸੁਖਾਰੇ ॥੧੭॥

ਇਸ ਲਈ ਸਦਾ ਹੀ ਪ੍ਰਭੂ ਦੀ ਆਗਿਆ ਵਿਚ ਰਹਿਣਾ ਚਾਹੀਦਾ ਹੈ, ਗੁਰਮੁਖ ਜੀਵ ਬਣ ਦੇ ਸਦਾ ਰਾਜ਼ੀ ਰਹੋ। ਜਪ, ਤਪ, ਵਰਤ ਅਤੇ ਦਾਨ ਨਾਲ ਜਿਹੜਾ ਫਲ ਮਿਲਦਾ ਹੈ, ਉਹ ਪ੍ਰਭੂ ਦੀ ਆਗਿਆ ਵਿਚ ਰਹਿ ਕੇ ਸੌਖਿਆਂ ਹੀ ਪ੍ਰਾਪਤ ਹੋ ਜਾਂਦਾ ਹੈ॥ ੧੭॥

ਸਿਮਰਹੁ ਸੱਤਿਨਾਮ ਕਰਿ ਪ੍ਰੀਤਿ। ਤਜਾਗਹੁ ਤਨਹੰਤਾ ਇਮੁ ਨੀਤਿ।
ਬ੍ਰਹਮਗਜਾਨ ਤਬਿ ਪਾਇ ਸੁਖੇਨ। ਜਨਮ ਮਰਨ ਪੁਨ ਬਨਹਿ ਕਦੇ ਨਾ ॥੧੮॥

ਬੜੇ ਪ੍ਰੇਮ ਨਾਲ ਸਤਿਨਾਮ ਦਾ ਸਿਮਰਨ ਕਰੋ ਅਤੇ ਇਸ ਨੀਤੀ ਅਨੁਸਾਰ ਦੇਹੀ ਨੂੰ ਕਸ਼ਟ ਨਾ ਦੇਵੋ, ਫਿਰ ਬ੍ਰਹਮਗਿਆਨ ਆਸਾਨੀ ਨਾਲ ਹੀ ਪ੍ਰਾਪਤ ਹੋ ਜਾਂਦਾ ਹੈ, ਅਤੇ ਮਨੁੱਖ ਕਦੇ ਵੀ ਜਨਮ ਮਰਨ ਵਿਚ ਨਹੀਂ ਆਉਂਦਾ'' ॥ ੧੮॥

ਸੁਨਿ ਜੀਵੇ ਤਬ ਬੰਦਨ ਕਰੀ। ਸਤਿਗੁਰੁ ਸੀਖ ਭਲੀ ਉਰ ਧਰੀ।
ਕੋਇਕ ਦਿਨ ਮਹਿਂ ਗਜਾਨੀ ਹੋਵਾ। ਏਕਹੁ ਰੂਪ ਸਰਬ ਮਹਿਂ ਜੋਵਾ ॥੧੯॥

ਇਹ ਸੁਣਕੇ ਜੀਵੇ ਨੇ ਬੰਦਨਾ ਕੀਤੀ, ਸਤਿਗੁਰੂ ਦੀ ਸਿਖਿਆ ਨੂੰ ਭਲੀ ਪ੍ਰਕਾਰ ਹਿਰਦੇ ਵਿਚ ਧਾਰਨ ਕਰ ਲਿਆ। ਕੁਝ ਦਿਨਾਂ ਵਿਚ ਗਿਆਨਵਾਨ ਹੋ ਗਿਆ, ਫਿਰ ਸਭ ਵਿਚ ਇਕੋ ਰੂਪ ਜਾਣਦਾ ਸੀ॥ ੧੯॥

ਜੀਵਤਿ ਰਹਜੋ ਕਰੀ ਗੁਰ ਸੇਵਾ। ਤਨ ਤਜਿ ਲੈ ਹੁਇ ਬ੍ਰਹਮ ਅਭੇਵਾ।
ਗੁੱਜਰ ਨਾਮ ਸੁ ਜਾਤਿ ਲੁਹਾਰ। ਚਲ ਆਯਹੁ ਗੁਰੁ ਕੇ ਦਰਬਾਰ ॥੨੦॥

ਜਦ ਤਕ ਜੀਉਂਦਾ ਰਿਹਾ, ਗੁਰੂ ਜੀ ਦੀ ਸੇਵਾ ਕਰਦਾ ਰਿਹਾ, ਫਿਰ ਸਰੀਰ ਛੱਡ ਕੇ ਬ੍ਰਹਮ ਵਿਚ ਅਭੇਦ ਹੋ ਗਿਆ। ਗੁਰੂ ਅੰਗਦ ਦੇਵ ਜੀ ਦਾ ਇਕ ਲੁਹਾਰ ਜਾਤ ਦਾ ਗੁਜਰ ਨਾਮੀਂ ਸਿੱਖ ਸੀ। ਉਹ ਚਲ ਕੇ ਗੁਰੂ ਜੀ ਦੇ ਦਰਬਾਰ ਆਇਆ॥ ੨੦॥

ਬੰਦਨ ਕਰਿ ਬੈਠਜੋ ਗੁਰ ਪਾਸਿ। ਦਰਸ਼ਨ ਦੇਖਿ ਕਰੀ ਅਰਦਾਸ।
'ਸੁਨਹੁ ਗੁਰੂ ਜੀ ਹੇਤ ਅਹਾਰ। ਦਿਨ ਸਗਰੇ ਹਮ ਠਾਨਹਿਂ ਕਾਰ ॥੨੧॥

ਬੰਦਨਾ ਕਰਕੇ ਉਹ ਗੁਰੂ ਜੀ ਦੇ ਪਾਸ ਬੈਠ ਗਿਆ। ਗੁਰੂ ਜੀ ਦੇ ਦਰਸ਼ਨ ਕਰਕੇ ਉਸ ਬੇਨਤੀ ਕੀਤੀ, "ਹੇ ਗੁਰੂ ਜੀ ! ਸੁਣੋ, ਅਸੀਂ ਭੋਜਨ ਅਤੇ ਕਪੜੇ ਵਾਸਤੇ ਸਾਰਾ ਦਿਨ ਕੰਮ ਵਿਚ ਲੱਗੇ ਰਹਿੰਦੇ ਹਾਂ॥ ੨੧॥

ਫਸੇ ਗ੍ਰਿਹਸਤਿ ਪਾਇ ਨ ਅਵਿਕਾਸ਼। ਸੇਵਾ ਕਰਹਿਂ ਰਹਹਿਂ ਤੁਮ ਪਾਸ।
ਹਮਰੋ ਭੀ ਕਿਮ ਹੁਇ ਕੱਲਜਾਨ। ਜਨਮ ਮਰਨ ਦਾ ਬੰਧਨਿ ਹਾਨਿ' ॥੨੨॥

ਗ੍ਰਹਿਸਤ ਵਿਚ ਫਸੇ ਅਸੀਂ ਵਿਹਲ ਨਹੀਂ ਪਾਉਂਦੇ, ਤਾਂਕਿ ਤੁਹਾਡੀ ਸੇਵਾ ਕਰੀਏ ਅਤੇ ਤੁਹਾਡੇ ਪਾਸ ਰਹੀਏ। ਸਾਡਾ ਕਿਸ ਤਰ੍ਹਾਂ ਕਲਿਆਨ ਹੋਵੇਗਾ ਅਤੇ ਜਨਮ ਮਰਨ ਦੇ ਬੰਧਨ ਕਿਵੇਂ ਖਤਮ ਹੋਣਗੇ ?" ॥ ੨੨॥

ਸੁਨਿ ਸਤਿਗੁਰ ਕੀਨਸਿ ਉਪਦੇਸ਼।'ਇਕ ਚਿਤ ਜਪੁਜੀ ਪਠਹੁ ਹਮੇਸ਼।
ਜੇਤਿਕ ਵਾਰ ਪਠਜੋ ਨਿਤ ਜਾਇ। ਪਠਤਿ ਰਹਹੁ ਦੀਰਘ ਫਲ ਪਾਇ ॥੨੩॥

ਇਹ ਸੁਣ ਕੇ ਸਤਿਗੁਰੂ ਨੇ ਉਪਦੇਸ਼ ਦਿੱਤਾ, "ਇਕ ਚਿਤ ਹੋ ਕੇ ਸਦਾ ਜਪੁਜੀ ਦਾ ਪਾਠ ਕਰੋ। ਜਿੰਨੀ ਵਾਰ ਨਿਤ ਪੜ੍ਹਿਆ ਜਾਵੇ, ਪੜ੍ਹਦੇ ਰਹੋ ਤਾਂ ਵੱਡਾ ਫਲ ਪ੍ਰਾਪਤ ਹੋਵੇਗਾ॥ ੨੩॥

ਪਿਖਹੁ ਗ਼ਰੀਬ ਕਾਜ ਕਰਿ ਦੀਜੈ। ਨਹਿਂ ਤਿਸ ਨਿਕਟ ਮਜੂਰੀ ਲੀਜੈ।
ਜਪੁਜੀ ਅਰਥ ਬਿਚਾਰਨ ਕਰੋ। ਸ੍ਵਾਸੁ ਸ੍ਵਾਸੁ ਅੰਤਰ ਨਿਤਿ ਧਰੋ ॥੨੪॥

ਜੇ ਕੋਈ ਗਰੀਬ ਵੇਖੋ ਤਾਂ ਉਸ ਦਾ ਕੰਮ ਕਰ ਦੇਵੇ, ਉਸ ਪਾਸੋਂ ਮਜ਼ਦੂਰੀ ਨਾ ਲਵੋ। ਜਪੁਜੀ ਸਾਹਿਬ ਦੇ ਅਰਥਾਂ ਤੇ ਵਿਚਾਰ ਕਰੋ ਅਤੇ ਆਪਣੇ ਸਵਾਸ-ਸਵਾਸ ਨੂੰ ਅੰਦਰ ਧਾਰਨ ਕਰੋ॥ ੨੪॥

ਗੁਰੂ ਨਮਿੱਤ ਕਰਹੁ ਜੁਤਿ ਪ੍ਰੀਤਿ। ਦਯਾ ਕਰਹੁ ਦੀਨਨਿ ਪਰ ਨੀਤਿ।
ਜੋ ਅਪਨੀ ਕਛੁ ਕਰਹੁ ਕਮਾਈ। ਗੁਰ ਹਿਤ ਦਿਹੁ ਦਸਵੰਧ ਬਨਾਈ ॥੨੫॥

ਸੇਵਾ ਉਪਕਾਰ ਜੋ ਵੀ ਭਲੇ ਕੰਮ ਕਰੋ, ਉਹ ਗੁਰੂ ਜੀ ਵਿਚ ਪ੍ਰੀਤ ਰੱਖ ਕੇ ਗੁਰੂ ਨਮਿੱਤ ਕਰੋ। ਸਦਾ ਗਰੀਬਾਂ ਤੇ ਦਇਆ ਕਰੋ। ਜਿਹੜੀ ਆਪਣੇ ਹੱਥਾਂ ਨਾਲ ਕਮਾਈ ਕਰਦੇ ਹੋ, ਉਸ ਵਿਚੋਂ ਦਸਵੰਧ ਆਪਣੇ ਗੁਰੂ ਵਾਸਤੇ ਕੱਢੋ॥ ੨੫॥

ਸਾਧਿਕ ਸਿੱਖ ਆਇ ਜੋ ਡੇਰੇ। ਕਰਹੁ ਸੇਵ ਧਰਿ ਪ੍ਰੇਮ ਘਨੇਰੇ'।
ਸੁਨਿ ਉਪਦੇਸ਼ ਰਿਦੇ ਤਿਨ ਧਾਰਾ। ਜਿਮ ਗੁਰੁ ਕਹਜੋ ਕਰਹਿ ਤਿਮ ਕਾਰਾ ॥੨੬॥

ਸਾਧਨਾ ਕਰਨ ਵਾਲੇ ਸਿੱਖ ਜੇ ਤੁਹਾਡੇ ਘਰ ਆਉਣ ਤਾਂ ਬਹੁਤ ਪ੍ਰੇਮ ਕਰਕੇ ਉਨ੍ਹਾਂ ਦੀ ਸੇਵਾ ਕਰੋ।" ਗੁਰੂ ਜੀ ਦਾ ਉਪਦੇਸ਼ ਸੁਣ ਕੇ ਗੁੱਜਰ ਲੁਹਾਰ ਨੇ ਹਿਰਦੇ ਵਿਚ ਧਾਰਨ ਕਰ ਲਿਆ। ਜਿਸ ਤਰ੍ਹਾਂ ਗੁਰੂ ਜੀ ਨੇ ਕਿਹਾ ਸੀ ਉਸ ਤਰ੍ਹਾਂ ਹੀ ਕਾਰ ਕਰਦਾ ਸੀ॥ ੨੬॥

ਗ੍ਰਿਹਸਤੀ ਭਗਤ ਹੁਤੇ ਤਿਸ ਗ੍ਰਾਮ। ਤੁਹਮਤ ਦੇ ਕਰਿ ਤਿਨਕੇ ਨਾਮ।
ਗਹਿ ਕਰ ਪਾਇਨ ਪਾਇ ਸੁ ਬੇਰੀ। ਕਾਰਾਗ੍ਰਿਹ ਮਹਿਂ ਦੀਨਸਿ ਗੇਰੀ ॥੨੭॥

ਉਸ ਦੇ ਪਿੰਡ ਵਿਚ ਭਗਤ ਗ੍ਰਹਿਸਤੀ ਰਹਿੰਦੇ ਸਨ। ਰਾਜੇ ਨੇ ਉਨ੍ਹਾਂ ਦੇ ਨਾਂ ਤੁਹਮਤ ਲਾ ਕੇ ਉਨ੍ਹਾਂ ਨੂੰ ਫੜ ਕੇ ਬੇੜੀਆਂ ਲਾ ਦਿੱਤੀਆਂ ਅਤੇ ਉਨ੍ਹਾਂ ਨੂੰ ਕੈਦਖਾਨੇ ਵਿਚ ਸੁੱਟ ਦਿੱਤਾ॥ ੨੭॥

ਕਿਤਿਕ ਦਿਵਸ ਹੁਇ ਪ੍ਰਭੁ ਸਹਾਇ। ਕਿਸ ਬਿਧਿ ਤੇ ਦੀਨੇ ਨਿਕਸਾਇ।
ਅਰਧਿ ਰਾਤਿ ਮਹਿਂ ਸੋ ਚਲਿ ਆਏ। ਸ਼੍ਰਿੰਖਲ ਤਿਨ ਕੇ ਪਾਇਨ ਪਾਏ ॥੨੮॥

ਕਈ ਦਿਨਾਂ ਬਾਅਦ ਪ੍ਰਭੂ ਨੇ ਸਹਾਇਤਾ ਕਰਕੇ ਕਿਸੇ ਤਰ੍ਹਾਂ ਕੈਦਖਾਨੇ ਵਿਚੋਂ ਕੱਢ ਦਿੱਤੇ। ਅੱਧੀ ਰਾਤ ਨੂੰ ਉਹ ਚਲ ਕੇ ਆਏ। ਉਨ੍ਹਾਂ ਦੇ ਪੈਰਾਂ ਨੂੰ ਸੰਗਲ ਪਏ ਹੋਏ ਸਨ॥ ੨੮॥

ਗੁੱਜਰ ਨਾਮ ਲੁਹਾਰ ਅਵਾਸ। ਆਇ ਕਹਜੋ ਤਿਨ ਇਸਕੇ ਪਾਸ।
'ਪ੍ਰਭੁ ਨਮਿੱਤ ਦਿਹੁ ਬੰਧਨ ਕਾਟਿ। ਤੁਝ ਕੋ ਹੋਇ ਨ ਜਮ ਕੀ ਬਾਟ' ॥੨੯॥

ਉਹ ਗੁਜਰ ਨਾਮੀ ਲੁਹਾਰ ਦੇ ਘਰ ਗਏ, ਉਸ ਦੇ ਪਾਸ ਜਾ ਕੇ ਉਨ੍ਹਾਂ ਕਿਹਾ, "ਪ੍ਰਭੂ ਦੇ ਵਾਸਤੇ ਸਾਡੇ ਜ਼ੰਜੀਰ ਕੱਟ ਦੇਵੋ, ਤੁਹਾਨੂੰ ਜਮਾਂ ਦੀ ਫਾਹੀ ਨਹੀਂ ਪਵੇਗੀ" ॥ ੨੯ ॥

ਸੁਨਿ ਕਰਿ ਸੁਕਚਯੋ ਰਿਦੇ ਬਿਸਾਲਾ। ਜੇ ਮੁਝ ਜਾਨ ਲੇਹਿ ਮਹਿਪਾਲਾ।
ਗਹਿ ਲੈਹੈ ਸਗਰੋ ਪਰਵਾਰਾ। ਜ਼ਾਲਮ ਬਡੋ ਕਰਾਵਹਿ ਮਾਰਾ ॥ ੩੦ ॥

ਗੁੱਜਰ ਲੁਹਾਰ ਉਨ੍ਹਾਂ ਭਗਤਾਂ ਦੀ ਗੱਲ ਸੁਣ ਕੇ ਬਹੁਤ ਡਰਿਆ। ਸੋਚਣ ਲੱਗਾ ਕਿ ਰਾਜੇ ਨੂੰ ਇਸ ਬਾਰੇ ਪਤਾ ਲੱਗ ਜਾਵੇਗਾ ਤੇ ਉਹ ਮੇਰੇ ਸਾਰੇ ਪਰਿਵਾਰ ਨੂੰ ਫੜ ਲਵੇਗਾ। ਰਾਜਾ ਬੜਾ ਜ਼ਾਲਮ ਹੈ, ਬਹੁਤ ਮਾਰ ਪਵਾਏਗਾ॥ ੩੦॥

ਤ੍ਰਾਸ ਪਾਇ ਕਰਿ ਬਹੁਰ ਬਿਚਾਰਾ। ਗੁਰੁ ਮੁਝ ਪ੍ਰਤਿ ਉਪਦੇਸ਼ ਉਚਾਰਾ।
ਪ੍ਰਭੁ ਨਮਿੱਤ ਕਾਰਜ ਕਰਿ ਦੀਜੈ। ਨਹੀ ਬਿਲੰਬ ਕਿਸੀ ਬਿਧਿ ਕੀਜੈ ॥੩੧॥

ਪਹਿਲਾਂ ਡਰ ਗਿਆ, ਫਿਰ ਦੁਬਾਰਾ ਵਿਚਾਰ ਕੀਤੀ ਕਿ ਗੁਰੂ ਜੀ ਨੇ ਮੈਨੂੰ ਉਪਦੇਸ਼ ਦਿੱਤਾ ਸੀ। ਪ੍ਰਭੂ ਵਾਸਤੇ ਕਾਰਜ ਕਰ ਦੇਵੋ ਅਤੇ ਕਿਸੇ ਪ੍ਰਕਾਰ ਦੀ ਦੇਰ ਨਾ ਲਾਵੋ॥ ੩੧॥

ਸੋ ਨਹਿਂ ਛੋਡੋਂ, ਹੋਇ ਸੁ ਹੋਇ। ਸੰਤ ਕਹੇ ਲੋਕਨ ਸੁਖ ਦੋਇ।
ਇਮ ਬਿਚਾਰਿ ਕਰਿ ਬਿਲਮ ਨ ਕੀਨ। ਉਠਿ ਤਤਕਾਲ ਕਾਟ ਕਰਿ ਦੀਨ ॥੩੨॥

ਮੈਂ ਗੁਰੂ ਜੀ ਦੇ ਉਪਦੇਸ਼ ਦੀ ਉਲੰਘਣਾ ਨਹੀਂ ਕਰਾਂਗਾ, ਭਾਵੇਂ ਕੁਝ ਵੀ ਹੋ ਜਾਵੇ। ਸੰਤਾਂ ਦੇ ਕਹਿਣ ਤੇ ਦੋਹਾਂ ਲੋਕਾਂ ਵਿਚ ਸੁਖ ਪ੍ਰਾਪਤ ਹੁੰਦਾ ਹੈ, ਇਸ ਤਰ੍ਹਾਂ ਵਿਚਾਰ ਕਰਕੇ ਦੇਰ ਨਾ ਲਾਈ, ਉਠ ਕੇ ਤੁਰੰਤ ਬੇੜੀਆਂ ਕੱਟ ਦਿੱਤੀਆਂ॥ ੩੨॥

ਆਸ਼ਿਖ ਦੇਤਿ ਗਏ ਨਿਜ ਦੇਸ਼। ਉਪਜਯੋ ਇਸਕੇ ਗਯਾਨ ਵਿਸ਼ੇਸ਼।
ਇਕ ਨਾਈ ਧਿੰਙਾ ਚਲਿ ਆਯੋ। ਸ਼੍ਰੀ ਅੰਗਦ ਪਗ ਸੀਸ ਨਿਵਾਯੋ ॥ ੩੩ ॥

ਭਗਤ ਅਸੀਸਾਂ ਦੇ ਕੇ ਆਪਣੇ ਦੇਸ਼ ਨੂੰ ਚਲੇ ਗਏ। ਗੁੱਜਰ ਲੁਹਾਰ ਦੇ ਮਨ ਵਿਚ ਵਿਸ਼ੇਸ਼ ਗਿਆਨ ਪ੍ਰਗਟ ਹੋਇਆ। ਇਕ ਦਿਨ ਧਿੰਗਾ ਨਾਮੀ ਨਾਈ ਚਲ ਕੇ ਆਇਆ ਤੇ ਗੁਰੂ ਅੰਗਦ ਦੇਵ ਜੀ ਦੇ ਚਰਨਾਂ 'ਤੇ ਸੀਸ ਨਿਵਾਇਆ॥ ੩੩ ॥

ਬੈਠਿ ਗਯੋ ਢਿਗ ਸਿਖ ਗਨ ਹੇਰੇ। ਕਰਹਿਂ ਪਰਸਪਰ ਸੇਵ ਘਨੇਰੇ।
ਤਿਨ ਮਹਿਂ ਮਿਲਿ ਸੇਵਾ ਕਹੁ ਲਾਗਯੋ। ਭਲੀ ਜਾਨਿ ਕਰਿ ਉਰ ਅਨੁਰਾਗਯੋ ॥੩੪॥

ਸਿੱਖਾਂ ਦੇ ਪਾਸ ਬੈਠ ਗਿਆ ਅਤੇ ਉਨ੍ਹਾਂ ਨੂੰ ਵੇਖਣ ਲੱਗਾ। ਸਿੱਖ ਆਪਸ ਵਿਚ ਮਿਲ ਕੇ ਸੇਵਾ ਕਰ ਰਹੇ ਸਨ। ਉਹ ਸਿੱਖਾਂ ਨਾਲ ਮਿਲ ਕੇ ਸੇਵਾ ਕਰਨ ਲੱਗਾ। ਸੇਵਾ ਕਰਨੀ ਜਦ ਦਿਲ ਨੂੰ ਬਹੁਤ ਚੰਗੀ ਲੱਗੀ ਤਾਂ ਬਹੁਤ ਪ੍ਰਸੰਨ ਹੋਇਆ ਅਤੇ ਹਿਰਦੇ ਵਿਚ ਪ੍ਰੇਮ ਜਾਗਿਆ॥ ੩੪॥

ਤਪਤ ਨੀਰ ਕਰਿਵਾਇ ਸ਼ਨਾਨ। ਵਸਤ੍ਰ ਪਖਾਰਹਿ ਮਲ ਕਰਿ ਹਾਨ।
ਚਰਨ ਚਾਂਪ, ਹਾਂਕਤਿ ਹੈ ਬਾਯੁ। ਬਾਸਨ ਧੋਵੈ ਮਾਂਝ ਬਨਾਯੁ ॥ ੩੫ ॥

ਗਰਮ ਪਾਣੀ ਨਾਲ ਇਸ਼ਨਾਨ ਕਰਵਾਉਂਦਾ ਸੀ ਅਤੇ ਮੈਲ ਨੂੰ ਨਾਸ਼ ਕਰਕੇ ਕਪੜੇ ਧੋਂਦਾ ਸੀ। ਮੁੱਠੀ ਚਾਪੀ ਕਰਦਾ ਸੀ, ਪੱਖਾ ਝੱਲਦਾ, ਮਾਂਝ ਬਣਾ ਕੇ ਭਾਂਡੇ ਧੋਂਦਾ ਸੀ॥ ੩੫॥

ਕਬਿ ਕਬਿ ਗੁਰ ਕੀ ਸੇਵਾ ਪਾਇ। ਮਹਾਂ ਪ੍ਰੇਮ ਤੇ ਕਰਹਿ ਬਨਾਇ।
ਇਕ ਦਿਨ ਸ਼੍ਰੀ ਅੰਗਦ ਕੇ ਪਾਸ। ਹਾਥ ਜੋਰਿ ਕੀਨੀ ਅਰਦਾਸ ॥ ੩੬ ॥

ਕਦੀ ਕਦੀ ਗੁਰੂ ਜੀ ਦੀ ਸੇਵਾ ਕਰਨ ਦਾ ਵੀ ਅਵਸਰ ਮਿਲਦਾ ਸੀ। ਬੜੇ ਪ੍ਰੇਮ ਨਾਲ ਚੰਗੀ ਤਰ੍ਹਾਂ ਸੇਵਾ ਕਰਦਾ ਸੀ। ਇਕ ਦਿਨ ਗੁਰੂ ਅੰਗਦ ਦੇਵ ਜੀ ਦੇ ਪਾਸ ਹੱਥ ਜੋੜ ਕੇ ਬੇਨਤੀ ਕੀਤੀ॥ ੩੬॥

'ਸ੍ਰੀ ਸਤਿਗੁਰ ਮੁਝ ਦਿਹੁ ਉਪਦੇਸ਼ੁ। ਜਿਸਤੇ ਮਿਟਹਿਂ ਕਲੇਸ਼ ਅਸ਼ੇਸ਼ੁ'।
ਸੁਨਿ ਸ੍ਰੀ ਮੁਖ ਤੇ ਤਬਿ ਫੁਰਮਾਯੋ। 'ਗੁਰੂ ਗੋਰ ਮਹਿਂ ਸੋ ਚਲਿ ਆਯੋ॥ ੩੭॥

"ਹੇ ਸਤਿਗੁਰੂ ਜੀ! ਮੈਨੂੰ ਉਪਦੇਸ਼ ਦੇਵੋ, ਜਿਸ ਨਾਲ ਸਾਰੇ ਦੁੱਖ ਕਲੇਸ਼ ਮਿਟ ਜਾਣ।" ਇਹ ਸੁਣ ਕੇ ਗੁਰੂ ਜੀ ਨੇ ਫੁਰਮਾਇਆ, "ਜਿਹੜਾ ਗੁਰੂ ਘਰ ਵਿਚ ਚਲ ਕੇ ਆਵੇ॥ ੩੭॥

ਹੁਇ ਮੁਰੀਦ ਮੁਰਦੇ ਮਾਨਿੰਦ। ਅੰਗ ਨ ਕੋ ਹਾਲਤਿ ਬਿਨ ਜਿੰਦ।
ਤਿਮ ਮੁਰੀਦ ਆਦਿਕ ਹੰਕਾਰਾ। ਤਜਾਗ ਦੇਤਿ ਦੇ ਸਕਲ ਬਿਕਾਰਾ॥੩੮॥

ਮੁਰੀਦ ਬਣ ਕੇ ਮੁਰਦੇ ਵਾਂਗ ਹੋ ਜਾਵੇ, ਜਿਵੇਂ ਜਿੰਦ ਤੋਂ ਬਗੈਰ ਮੁਰਦੇ ਦਾ ਕੋਈ ਅੰਗ ਨਹੀਂ ਹਿਲਦਾ। ਤਿਵੇਂ ਮੁਰੀਦ ਹੰਕਾਰ ਆਦਿਕ ਸਾਰੇ ਵਿਕਾਰਾਂ ਨੂੰ ਛੱਡ ਦੇਵੇ॥ ੩੮॥

ਗੁਰੂ ਗੋਰ ਮਹਿਂ ਜਾਇ ਸਮਾਇ। ਹੁਇ ਮੁਰੀਦ ਮੁਰਦਾ ਜਿਸਿ ਭਾਇ।
ਦੇਖਿ ਜਾਤ ਅਪਨੀ ਭਾ ਸੈਨ। ਕਰੀ ਸੇਵ ਸੰਤਨ ਕੀ ਰੈਨ॥ ੩੯॥

ਗੁਰੂ ਰੂਪੀ ਕਬਰ ਵਿਚ ਜਾ ਕੇ ਸਮਾ ਜਾਵੇ। ਮਰੀਦ ਹੋ ਕੇ ਮੁਰਦੇ ਵਾਂਗ ਹੋ ਜਾਵੇ ਭਾਵ ਆਪਣੇ ਅੜਬਪੁਣੇ, ਹੈਂਕੜ, ਹੰਕਾਰ ਅਤੇ ਆਪਣੀ ਰਾਇ ਦੇ ਅਭੀਮਾਨ ਨੂੰ ਛੱਡ ਦੇਵੇ। ਹੇ ਪਿੰਗੇ! ਵੇਖ, ਪਹਿਲਾਂ ਵੀ ਤੇਰੀ ਨਾਈ ਜਾਤ ਵਿਚ ਇਕ ਸੈਣ ਨਾਮੀ ਭਗਤ ਹੋਇਆ ਹੈ, ਉਹ ਦਿਨ ਰਾਤ ਸੰਤਾਂ ਦੀ ਸੇਵਾ ਕਰਦਾ ਸੀ॥ ੩੯॥

ਪ੍ਰੇਮ ਪਰਖ ਕਰਿ ਸ੍ਰੀ ਭਗਵਾਨ। ਬਨੇ ਸੈਨ ਕੇ ਰੂਪ ਸੁਜਾਨ।
ਰਾਣੇ ਕੋ ਇਸ ਰੀਤਿ ਰਿਝਾਯੋ। ਬਖਸ਼ੀ ਤਬਿ ਕਵਾਇ ਹੁਲਸਾਯੋ॥੪੦॥

ਭਗਤ ਸੈਣ ਦਾ ਪ੍ਰੇਮ ਵੇਖ ਕੇ ਭਗਵਾਨ ਨੇ ਆਪ ਸੈਣ ਦਾ ਰੂਪ ਧਾਰਨ ਕਰ ਲਿਆ, ਰਾਜੇ ਨੂੰ ਐਸੀ ਰੀਤੀ ਨਾਲ ਮੋਹਿਤ ਕੀਤਾ ਕਿ ਉਸ ਨੇ ਪ੍ਰਸੰਨ ਹੋ ਕੇ ਇਕ ਪੁਸ਼ਾਕ ਦੀ ਬਖਸ਼ਿਸ਼ ਕੀਤੀ॥ ੪੦॥

ਤਿਸਕੇ ਸਮ ਸੰਤਨ ਕੀ ਸੇਵਾ। ਕਰਹੁ ਸਦਾ ਰੀਝਹਿਂ ਗੁਰੁਦੇਵਾ'।
ਸੁਨਿ ਉਪਦੇਸ਼ ਕਮਾਵਨਿ ਕੀਨਿ। ਧਰਜੋ ਪ੍ਰੇਮ ਸਿੱਖੀ ਪਦ ਲੀਨਿ॥੪੧॥

ਸੈਣ ਭਗਤ ਵਾਂਗ ਸੰਤਾਂ ਦੀ ਸੇਵਾ ਕਰੋ, ਸਦਾ ਸੇਵਾ ਕਰੋ ਕਿ ਗੁਰੂ ਦੇਵ ਮੋਹਿਤ ਹੋ ਜਾਣ।" ਉਪਦੇਸ਼ ਸੁਣ ਕੇ ਉਸ ਦੀ ਕਮਾਈ ਕੀਤੀ, ਪ੍ਰੇਮ ਧਾਰਨ ਕਰਕੇ ਸਿੱਖੀ ਦੀ ਪਦਵੀ ਪ੍ਰਾਪਤ ਕੀਤੀ॥ ੪੧॥

ਸਭਿ ਕੁਟੰਬ ਕੋ ਭਯੋ ਉਧਾਰ। ਜਿਮ ਕਾਸ਼ਟ ਸੇ ਲੋਹੋ ਪਾਰ।
ਪਾਰੋ ਜੁਲਕਾ ਨਾਮ ਸੁ ਆਯੋ। ਸੁਨਿ ਜਸ ਕੋ ਮਿਲਿਬੇ ਲਲਚਾਯੋ॥੪੨॥

ਉਸ ਦੇ ਸਾਰੇ ਪਰਿਵਾਰ ਦਾ ਉਧਾਰ ਹੋ ਗਿਆ, ਜਿਵੇਂ ਲੱਕੜ ਨਾਲ ਲੋਹਾ ਵੀ ਤਰ ਜਾਂਦਾ ਹੈ। ਇਕ ਪਾਰੋ ਜੁਲਕਾ ਨਾਂ ਦਾ ਸਿੱਖ ਸੀ, ਉਹ ਵੀ ਇਕ ਵਾਰ ਗੁਰੂ ਜੀ ਪਾਸ ਆਇਆ। ਗੁਰੂ ਜੀ ਦਾ ਜੱਸ ਸੁਣ ਕੇ ਉਸ ਦਾ ਮਨ ਗੁਰੂ ਜੀ ਨੂੰ ਮਿਲਣ ਲਈ ਲਲਚਾਇਆ॥ ੪੨॥

ਨਮਸਕਾਰ ਕਰਿ ਬੈਠਜੋ ਪਾਸਿ। ਹਾਥ ਜੋਰਿ ਕੀਨਸਿ ਅਰਦਾਸਿ।
'ਸ੍ਰੀ ਗੁਰ ਪਰਮਹੰਸ ਹੁਇ ਕੌਨ ?। ਲੱਛਨ ਮੋਹਿ ਸੁਨਾਵਹੁ ਤੌਨ॥੪੩॥

ਨਮਸਕਾਰ ਕਰਕੇ ਉਹ ਗੁਰੂ ਜੀ ਪਾਸ ਬੈਠ ਗਿਆ, ਹੱਥ ਜੋੜ ਕੇ ਬੇਨਤੀ ਕੀਤੀ, "ਹੇ ਗੁਰੂ ਜੀ! ਪਰਮਹੰਸ ਕੌਣ ਹੁੰਦੇ ਹਨ, ਮੈਨੂੰ ਉਸ ਦੇ ਲੱਛਣ ਦਸੋ ਜੀ॥ ੪੩॥

ਸੁਨੇ ਨਾਮ ਅਰ ਰੂਪ ਨਿਹਾਰੇ। ਨਹਿਂ ਵਿਸ਼ੇਸ਼ ਤੇ ਹਮ ਨਿਰਧਾਰੇ।
ਤੁਮ ਤੇ ਸੁਨਹਿਂ ਜਥਾਰਥ ਜਾਨੈ। ਕੋ ਗੁਨ ਤੇ ਤਿਨ ਅਧਿਕ ਬਖਾਨੈ ?' ॥੪੪ ॥

ਮੈਂ ਨਾ ਸੁਣੇ ਹਨ ਅਤੇ ਨਾ ਉਨ੍ਹਾਂ ਦੇ ਰੂਪ ਵੇਖੇ ਹਨ, ਅਤੇ ਨਾ ਹੀ ਉਨ੍ਹਾਂ ਦੀਆਂ ਵਿਸ਼ੇਸਤਾਵਾਂ ਅਤੇ ਲੱਛਣ ਨਿਰਧਾਰਤ ਕੀਤੇ ਹਨ। ਤੁਸੀਂ ਤਾਂ ਉਨ੍ਹਾਂ ਬਾਰੇ ਯਥਾਰਥ ਰੂਪ ਵਿਚ ਜਾਣਦੇ ਹੋ, ਉਨ੍ਹਾਂ ਨੂੰ ਕਿਸ ਗੁਣ ਕਰਕੇ ਵੱਡਾ ਸਮਝਦੇ ਹਨ ? ॥ ੪੪ ॥

ਸ੍ਰੀ ਅੰਗਦ ਸੁਭ ਮਤਿ ਜੁਤਿ ਹੇਰਾ। ਹਿਤ ਉਪਦੇਸ਼ ਕਹਜੋ ਤਿਸ ਬੇਰਾ।
'ਪਰਮਹੰਸ ਕੇ ਸੁਨੀਅਹਿ ਲੱਛਨ। ਸੁਨਿ ਜੇ ਧਰਹਿ ਸੁ ਮਨੁਜ ਬਿਚੱਛਨ ॥੪੫ ॥

ਸ੍ਰੀ ਗੁਰੂ ਅੰਗਦ ਦੇਵ ਜੀ ਸ੍ਰੇਸ਼ਟ ਮੱਤ ਨਾਲ ਉਸ ਵੱਲ ਵੇਖ ਕੇ, ਉਸ ਨੂੰ ਉਪਦੇਸ਼ ਦੇਣ ਖਾਤਰ ਪਰਮਹੰਸ ਬਾਰੇ ਦੱਸਣ ਲੱਗੇ, "ਹੇ ਪਾਰੋ ਜੁਲਕਾ ! ਸੁਣੋ, "ਪਰਮਹੰਸ ਦੇ ਲੱਛਣ ਜਿਹੜਾ ਸੁਣ ਕੇ ਧਾਰਨ ਕਰ ਲਵੇ, ਉਹ ਮਨੁੱਖ ਅਤਿ ਚਤੁਰ ਬਣ ਜਾਂਦਾ ਹੈ॥ ੪੫॥

ਹੰਸ ਜਿ ਮਾਨ ਸਰੋਵਰ ਰਹੈਂ। ਮੁਕਤਾ ਕਰਹਿਂ ਅਹਾਰ ਜਿ ਲਹੈਂ।
ਮਿਲਿ ਇਕ ਰੂਪ ਹੇਤ ਪਯ ਪਾਨੀ। ਤਿਨ ਕੇ ਆਗੇ ਧਰਿਯ ਜਿ ਆਨੀ ॥੪੬ ॥

ਹੰਸ ਜਿਹੜਾ ਮਾਨਸਰੋਵਰ ਝੀਲ ਵਿਚ ਰਹਿੰਦਾ ਹੈ, ਉਹ ਜੇ ਭੋਜਨ ਕਰਦਾ ਹੈ ਤਾਂ ਕੇਵਲ ਮੋਤੀਆਂ ਦਾ ਕਰਦਾ ਹੈ। ਜੇ ਦੁੱਧ ਤੇ ਪਾਣੀ ਮਿਲ ਕੇ ਇਕ ਰੂਪ ਹੋ ਜਾਣ, ਤਦ ਜੇ ਉਸ ਮਿਸ਼ਰਨ ਨੂੰ ਹੰਸ ਦੇ ਅੱਗੇ ਰੱਖੀਏ॥ ੪੬॥

ਪਯ ਤੇ ਜਲ ਕੋ ਕਰਹਿਂ ਨਿਰਾਲਾ। ਸਾਰ ਅਸਾਰ ਪਿਖਹਿਂ ਤਤਕਾਲਾ।
ਤਜਹਿਂ ਅਖਿਲ ਜਲ ਪਯ ਕੋ ਖਾਂਹਿ। ਉਡਹਿਂ ਬਿਦੇਸ਼ਨਿ ਦੇਸ਼ਨ ਜਾਂਹਿ ॥੪੭ ॥

ਤਾਂ ਹੰਸ ਜਲ ਅਤੇ ਦੁੱਧ ਨੂੰ ਵੱਖ-ਵੱਖ ਕਰ ਦਿੰਦਾ ਹੈ, ਉਹ ਅਸਲ ਨਕਲ ਨੂੰ ਝਟ ਪਹਿਚਾਣ ਜਾਂਦਾ ਹੈ। ਉਹ ਸਾਰੇ ਜਲ ਨੂੰ ਛੱਡ ਦਿੰਦਾ ਹੈ ਅਤੇ ਦੁੱਧ ਨੂੰ ਪੀ ਜਾਂਦਾ ਹੈ। ਹੰਸ ਉਡ ਕੇ ਦੇਸਾਂ ਪ੍ਰਦੇਸਾਂ ਨੂੰ ਜਾਂਦੇ ਹਨ॥ ੪੭॥

ਪਰਮਹੰਸ ਤਿਨ ਤੇ ਅਧਿਕਾਇ ਮੁਕਤਾ ਮੁਕਤੀ ਚਹਤਿ ਸਦਾਇ।
ਮਾਨਸ ਗੁਰੂ ਸਬਦ ਕੇ ਮਾਂਹੀ। ਲੇਤਿ ਅਹਾਰ ਅਪਾਰ ਰਹਾਂਹੀ ॥੪੮ ॥

ਪਰਮਹੰਸ, ਹੰਸਾਂ ਤੋਂ ਵੀ ਵੱਧ ਹੁੰਦੇ ਹਨ, ਉਹ ਸਦਾ ਮੋਤੀ ਹੀ ਖਾਣਾ ਚਾਹੁੰਦੇ ਹਨ। ਮਾਨਸਰੋਵਰ ਗੁਰੂ ਸ਼ਬਦ ਵਾਂਗ ਹੈ ਜਿਸ ਵਿਚੋਂ ਹੰਸ ਰੂਪੀ ਮਨੁੱਖ ਮੁਕਤੀ ਰੂਪੀ ਮੋਤੀ ਦਾ ਭੋਜਨ ਲੈਂਦੇ ਹਨ ਅਤੇ ਹਰ ਸਮੇਂ ਉਸ ਦੇ ਵਿਚ ਹੀ ਰਹਿੰਦੇ ਹਨ॥ ੪੮॥

ਦੇਹਿ ਆਤਮਾ ਮਿਲਿ ਇਕ ਭਏ। ਬਿਨ ਬਿਚਾਰਿ ਕਿਨ ਨਹਿਂ ਲਖਿ ਲਏ।
ਤਿਨ ਕੌ ਪ੍ਰਿਥਮੈ ਹੋਤਿ ਬਿਚਾਰ। ਦਿਨਪ੍ਰਤਿ ਦੇਹਿ ਨ ਰਹਿ ਇਕਸਾਰ ॥੪੯ ॥

ਸਰੀਰ ਤੇ ਆਤਮਾ ਮਿਲ ਕੇ ਇਕ ਹੋਏ ਹਨ, ਬਿਨਾਂ ਵਿਚਾਰ ਦੇ ਕੋਈ ਵੀ ਸਮਝਿਆ ਨਹੀਂ ਹੈ। ਪਰਮਹੰਸਾਂ ਨੂੰ ਪਹਿਲਾਂ ਹੀ ਗਿਆਨ ਹੁੰਦਾ ਹੈ ਕਿ ਦਿਨ ਪ੍ਰਤਿ ਸਰੀਰ ਇਕਸਾਰ ਨਹੀਂ ਰਹਿੰਦਾ ਹੈ॥ ੪੯॥

ਪ੍ਰਥਮ ਨ ਹੁਤੀ ਭਵਿੱਖਜ ਨ ਰਹੈ। ਮੱਧੁ ਕੁਤੋ ਸਾਚੀ ਤਿਸੁ ਕਹੈ।
ਪੁਨ ਜੜ੍ਹ ਹੈ ਕੁਛ ਨਾਹਿਨ ਛਾਨੀ। ਨਿਤ ਦੁਖ ਰੂਪ ਲੇਹਿ ਮਨ ਜਾਨੀ ॥੫੦ ॥

ਪਹਿਲਾਂ ਨਹੀਂ ਸੀ ਅਤੇ ਨਾ ਹੀ ਅਗਾਂਹ ਨੂੰ ਰਹੇਗੀ, ਵਿਚਕਾਰ ਕੌਣ ਹੈ, ਉਸ ਨੂੰ ਸੱਚੀ ਕਹਿੰਦੇ ਹਨ। ਫਿਰ ਅਚੇਤਨ ਹੈ, ਇਸ ਵਿਚ ਕੋਈ ਛੁਪਾ ਨਹੀਂ। ਸਦਾ ਦੁੱਖ ਰੂਪ ਲੈਂਦੇ ਹਨ, ਇਹ ਮਨ ਵਿਚ ਚੰਗੀ ਤਰ੍ਹਾਂ ਜਾਣਦੇ ਹਨ॥ ੫੦॥

ਸੱਤਿ ਆਤਮਾ ਨਿਰਨੈ ਕਰਹਿ। ਪੂਰਬ ਹੁਤੋ, ਦੇਹਿ ਬਹੁ ਧਰਹਿ।

ਅਬਿ ਪ੍ਰਤੱਖ ਅਰੁ ਰਹੈ ਭਵਿੱਖ। ਯਾਂ ਤੇ ਸੱਤਿ ਲਖਹਿ ਗੁਰੁ ਸਿੱਖ ॥੫੧॥

ਆਤਮਾ ਸੱਚ ਹੈ, ਇਹ ਨਿਰਨੈ ਕਰਦਾ ਹੈ, ਆਤਮਾ ਪਹਿਲਾਂ ਸੀ, ਦੇਹ ਬਾਅਦ ਵਿਚ ਧਾਰਨ ਕੀਤੀ। ਹੁਣ ਪ੍ਰਤੱਖ ਹੈ ਤੇ ਅਗਾਂਹ ਨੂੰ ਵੀ ਰਹੇਗੀ। ਗੁਰਸਿੱਖ ਇਸ ਤੋਂ ਹੀ ਸੱਚ ਪਹਿਚਾਣਦਾ ਹੈ॥ ੫੧॥

ਬਹੁਰ ਆਤਮਾ ਚੇਤਨ ਜਾਨਹਿਂ। ਜਿਹ ਸਬੰਧ ਤਨ ਚੇਤਨ ਠਾਨਹਿਂ।
ਫਰਕਾਵਨ ਚਖ ਆਦਿ ਰਿਖੀਕੇ। ਜਿਸ ਬਿਨ ਹੋਤਿ ਨਹੀ ਲਖਿ ਨੀਕੇ ॥੫੨॥

ਬਾਅਦ ਵਿਚ ਆਤਮਾ ਨੂੰ ਚੇਤਨ ਜਾਣਦਾ ਹੈ, ਜਿਸ ਦੇ ਸੰਬੰਧ ਹੋਣ ਕਰਕੇ ਤਨ ਚੇਤਨ ਹੁੰਦਾ ਹੈ। ਅੱਖ ਆਦਿ ਇੰਦਰੀਆਂ ਦਾ ਫਰਕਣਾ, ਜਿਸ ਬਗੈਰ ਚੰਗੀ ਤਰ੍ਹਾਂ ਜਾਣਿਆ ਨਹੀਂ ਜਾ ਸਕਦਾ॥ ੫੨॥

ਪੁਨ ਆਤਮ ਕੋ ਰੂਪ ਅਨੰਦ। ਪਰਖਤਿ ਭਲੇ ਸਦਾ, ਬਿਨ ਦੁੰਦ।
ਬਿਸ਼ਿਯਨ ਬਿਖੈ ਅਨੰਦ ਕਲਪੰਤਾ। ਇਹੁ ਮਮ ਰੂਪ ਨ, ਅੱਗਜ ਲਖੰਤਾ ॥੫੩॥

ਫਿਰ ਆਤਮ ਦੇ ਅਨੰਦ ਸਰੂਪ ਨੂੰ ਕਿਸੇ ਦਵੰਦ ਤੋਂ ਬਗੈਰ ਸਦਾ ਪਰਖਦਾ ਹੈ। ਵਿਸ਼ਿਆਂ ਵਿਚ ਅਨੰਦ ਦੀ ਕਲਪਨਾ ਕਰਦਾ ਹੈ ਕਿ ਇਹ ਮੇਰਾ ਰੂਪ ਨਹੀਂ ਹੈ, ਅਗਿਆਨੀ ਇਹ ਗੱਲ ਨਹੀਂ ਜਾਣਦਾ ਭਾਵ ਅਗਿਆਨੀ ਇਹ ਗੱਲ ਨਹੀਂ ਸਮਝਦਾ ਕਿ ਅਨੰਦ ਤਾਂ ਮੇਰਾ ਆਪਣਾ ਸਰੂਪ ਹੈ, ਮੈਂ ਜੋ ਵਿਸ਼ਿਆਂ ਵਿਚ ਅਨੰਦ ਦੀ ਕਲਪਨਾ ਕਰ ਰਿਹਾ ਹਾਂ, ਉਹ ਗੱਲ ਝੂਠੀ ਹੈ॥ ੫੩॥

ਪਰਮਹੰਸ ਸੋ ਕਹੀਅਹਿ ਰੂਪ। ਸਤਿ, ਚੇਤਨ, ਆਨੰਦ ਅਨੂਪ।
ਤਨ ਤੇ ਨਜਾਰੋ ਜਾਨਹਿਂ ਐਸੇ। ਮੰਦਿਰ ਬਿਖੈ ਬਸਹਿ ਕੋ ਜੈਸੇ ॥੫੪॥

ਉਸ ਰੂਪ ਨੂੰ ਪਰਮਹੰਸ ਕਿਹਾ ਜਾਂਦਾ ਹੈ, ਜੋ ਸਤ, ਚੇਤਨ, ਆਨੰਦ ਅਤੇ ਅਨੂਪ ਹੈ। ਆਤਮਾ ਨੂੰ ਸਦਾ ਸਰੀਰ ਤੋਂ ਵੱਖਰਾ ਜਾਣੇ, ਜਿਵੇਂ ਕੋਈ ਮੰਦਰ ਵਿਚ ਵੱਸਦਾ ਹੈ ਪਰ ਆਪ ਮੰਦਰ ਨਹੀਂ ਬਣ ਜਾਂਦਾ, ਭਾਵ ਮੰਦਰ ਤੋਂ ਵੱਖਰਾ ਰਹਿੰਦਾ ਹੈ॥ ੫੪॥

ਤਿਸ ਕੋ ਅਪਨੋ ਰੂਪ ਪਛਾਨਹਿ। ਤਨ ਹੰਤਾ ਨਿਰਨੈ ਕਰਿ ਹਾਨਹਿ।
ਸਮ ਮੰਦਿਰ ਕੇ ਜਾਨਹਿ ਨਜਾਰੋ। ਜੀਰਣ ਹੋਇ ਤਜਾਗ ਪਧਾਰੋ ॥੫੫॥

ਆਤਮਾ ਨੂੰ ਹੀ ਆਪਣਾ ਰੂਪ ਪਛਾਣੇ, ਸਰੀਰ ਦੇ ਹੰਕਾਰ ਨੂੰ ਨਿਰਣਾ ਕਰਕੇ ਤਿਆਗ ਦੇਵੇ। ਮੰਦਰ ਵਾਂਗ ਵੱਖਰਾ ਜਾਣੇ, ਜਿਹੜਾ ਪੁਰਾਣਾ ਹੋਣ 'ਤੇ ਤਿਆਗ ਕੇ ਚਲੇ ਜਾਣਾ ਹੈ॥ ੫੫॥

ਤਨ ਆਤਮ ਸਮਸਰ ਪਯ ਪਾਨੀ। ਕਰਹਿ ਜੁ ਨਰ ਹੁਇ ਹੰਸ ਸਮਾਨੀ।
ਤਿਨ ਕੋ ਪਰਮਹੰਸ ਹੈ ਨਾਮੂ। ਪਾਵਹਿਂ ਬ੍ਰਹਮ ਗਜਾਨ ਅਭਿਰਾਮੂ ॥੫੬॥

ਪਰਮਹੰਸ ਉਹ ਹੈ ਜੋ ਪਾਣੀ ਤੋਂ ਦੁੱਧ ਵਾਂਗੂੰ ਤਨ ਤੋਂ ਆਤਮਾ ਨੂੰ ਵੱਖ ਕਰ ਸਕੇ। ਜਿਹੜਾ ਵੀ ਮਨੁੱਖ ਇਸ ਤਰ੍ਹਾਂ ਕਰਦਾ ਹੈ, ਉਹ ਹੰਸ ਸਮਾਨ ਹੀ ਹੈ। ਉਨ੍ਹਾਂ ਮਨੁੱਖਾਂ ਨੂੰ ਪਰਮਹੰਸ ਕਹਿੰਦੇ ਹਨ ਜਿਹੜੇ ਸੁੰਦਰ ਬ੍ਰਹਮ ਗਿਆਨ ਪ੍ਰਾਪਤ ਕਰ ਲੈਂਦੇ ਹਨ॥ ੫੬॥

ਤਨ ਤੇ ਨਜਾਰੋ ਜਬਿ ਮਤਿ ਧਰੈਂ। ਰਸੁ ਬਿਸ਼ਿਯਨ ਹਿਤ ਪਾਪ ਨ ਕਰੈਂ।
ਜਲ ਤੇ ਕਮਲ ਰਹੈ ਨਿਰਲੇਪੂ। ਲਿਪਹਿ ਨ ਕਿਮਿ ਹੁਇਂ ਬ੍ਰਿੰਦ ਵਿਖੇਪੂ ॥੫੭॥

ਜਦ ਇਹ ਮੱਤ ਧਾਰਨ ਕਰਦਾ ਹੈ ਕਿ ਆਤਮਾ ਤਨ ਨਾਲੋਂ ਵੱਖਰੀ ਹੈ। ਵਿਸ਼ਿਆਂ ਦੇ ਸਵਾਦ ਵਿਚ ਨਾ ਪਵੇ ਅਤੇ ਪਾਪ ਨਾ ਕਰੇ। ਕੰਵਲ ਦੇ ਫੁੱਲ ਵਾਂਗ ਜਲ ਵਿਚ ਰਹਿ ਕੇ ਵੀ ਨਿਰਲੇਪ ਰਹੇ। ਕਦੀ ਵੀ ਡੋਲੇ ਨਹੀਂ, ਭਾਵੇਂ ਕਿੰਨੇ ਵੀ ਦੁੱਖ ਆ ਕੇ ਘੇਰ ਲੈਣ॥ ੫੭॥

ਸੂਰਜ ਕੀ ਦਿਸ਼ ਹੈ ਤਿਨਿ ਧਯਾਨ। ਛੁਵੈ ਨ ਜਲ ਰੰਚਕ ਭਰਿ ਆਨਿ।
ਭਰਮਹੰਸ ਤਿਮਿ ਜਗ ਮਹਿਂ ਰਹੈ। ਆਤਮ ਧਯਾਨ ਸਦਾ ਉਰ ਲਹੈ॥੫੮॥

ਕੰਵਲ ਦੇ ਫੁੱਲ ਵਾਂਗ ਸੂਰਜ ਵਾਲੇ ਪਾਸੇ ਧਿਆਨ ਲਾਵੇ ਅਤੇ ਰੰਚਕ ਭਰ ਵੀ ਵਿਸ਼ਿਆਂ ਰੂਪੀ ਪਾਣੀ ਸਰੀਰ ਨੂੰ ਨਾ ਛੂਹੇ। ਪਰਮਹੰਸ ਇਸ ਤਰ੍ਹਾਂ ਜੱਗ ਵਿਚ ਰਹਿੰਦੇ ਹਨ, ਉਹ ਸਦਾ ਹੀ ਦਿਲ ਵਿਚ ਆਤਮ ਵਲ ਧਿਆਨ ਲਾ ਕੇ ਰਖਦੇ ਹਨ॥ ੫੮॥

ਤਨ ਕੇ ਸੁਖ ਦੁਖ ਜਬਿ ਪਰਿ ਜਾਇਂ। ਤਿਨ ਤੇ ਹਰਖ ਨ ਸੋਗ ਕਦਾਇ।
ਬਰਤੈ ਗਯਾਨੀ ਸਮ ਅੱਗਯਾਨੀ। ਜਾਨਹਿਂ ਜਗ ਕੋ ਸੁਪਨ ਸਮਾਨੀ॥੫੯॥

ਜਦ ਸਰੀਰ ਨੂੰ ਦੁਖ ਸੁਖ ਆ ਪੈਣ, ਉਹ ਕਦੀ ਵੀ ਸੁਖ ਪਾ ਕੇ ਪ੍ਰਸੰਨ ਨਹੀਂ ਹੁੰਦੇ ਅਤੇ ਦੁੱਖ ਪਾ ਕੇ ਦੁਖੀ ਨਹੀਂ ਹੁੰਦੇ ਹਨ। ਉਹ ਗਿਆਨੀ ਅਗਿਆਨੀ ਸਭ ਨਾਲ ਬਰਾਬਰ ਦਾ ਵਰਤਾਰਾ ਕਰਦੇ ਹਨ ਅਤੇ ਇਸ ਜਗ ਨੂੰ ਸੁਪਨੇ ਸਮਾਨ ਜਾਣਦੇ ਹਨ॥ ੫੯॥

ਬੰਧਨਿ ਹੋਤ ਨਹੀ ਪੁਨ ਤਾਹੂੰ। ਰਹੈ ਸਮਾਇ ਬ੍ਰਹਮ ਕੇ ਮਾਹੂੰ'।
ਸੁਨੀ ਸੀਖ ਪਾਰੋ ਹਰਖਾਯੋ। ਲਗਾ ਬਿਚਾਰਨਿ ਮਨ ਸੁਖ ਪਾਯੋ॥ ੬੦॥

ਉਨ੍ਹਾਂ ਨੂੰ ਦੁਬਾਰਾ ਫਿਰ ਕਿਸੇ ਪ੍ਰਕਾਰ ਦਾ ਬੰਧਨ ਨਹੀਂ ਪੈਂਦਾ ਅਤੇ ਉਹ ਸਦਾ ਬ੍ਰਹਮ ਵਿਚ ਸਮਾਏ ਰਹਿੰਦੇ ਹਨ।" ਜਦ ਪਾਰੋ ਜੁਲਕਾ ਨੇ ਗੁਰੂ ਜੀ ਦੀ ਇਹ ਸਿਖਿਆ ਸੁਣੀ ਤਾਂ ਬਹੁਤ ਪ੍ਰਸੰਨ ਹੋਇਆ, ਫਿਰ ਵਿਚਾਰਨ ਲੱਗਾ ਤੇ ਮਨ ਵਿਚ ਬੜਾ ਸੁਖ ਪਾਇਆ॥ ੬੦॥

ਕਿਤਿਕ ਕਾਲ ਗੁਰ ਅੰਗਦ ਸੇਵ। ਪੁਨ ਭੇ ਅਮਰਦਾਸ ਗੁਰਦੇਵ।
ਤਿਨ ਢਿਗ ਬਨਯੋ ਸੁ ਬ੍ਰਹਮ ਗਿਆਨੀ। ਆਗੇ ਕਰਿ ਹੈਂ ਕਥਾ ਬਖਾਨੀ॥੬੧॥

ਕਾਫੀ ਲੰਮੇ ਸਮੇਂ ਤਕ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰਦਾ ਰਿਹਾ, ਫਿਰ ਉਹ ਗੁਰੂ ਅਮਰਦਾਸ ਦਾ ਸਿੱਖ ਹੋਇਆ। ਗੁਰੂ ਅਮਰਦਾਸ ਪਾਸ ਰਹਿ ਕੇ ਉਸ ਬ੍ਰਹਮ-ਗਿਆਨੀ ਦੀ ਪਦਵੀ ਪ੍ਰਾਪਤ ਕੀਤੀ, ਉਸ ਦਾ ਅੱਗੇ ਜਾ ਕੇ ਜ਼ਿਕਰ ਕਰਾਂਗੇ॥ ੬੧॥

*ਪਹਿਲੀ ਰਾਸ ਦਾ ਗਿਆਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੧॥*

# ਅਧਿਆਇ ਬਾਰ੍ਹਵਾਂ

### *ਸਿੱਖਾਂ ਪ੍ਰਤਿ ਉਪਦੇਸ਼*

*ਦੋਹਰਾ*- ਮੱਲੂ ਸ਼ਾਹੀ ਆਇ ਕਰਿ ਸ੍ਰੀ ਅੰਗਦ ਕੇ ਪਾਸ।
ਕਰਿ ਬੰਦਨ ਬੈਠਯੋ ਨਿਕਟਿ ਬਿਨਤੀ ਕੀਨਿ ਪ੍ਰਕਾਸ਼॥ ੧॥

ਇਕ ਵਾਰ ਮੱਲੂ ਸ਼ਾਹੀ ਨਾਂ ਦਾ ਸਿੱਖ ਗੁਰੂ ਅੰਗਦ ਦੇਵ ਜੀ ਪਾਸ ਆਇਆ। ਬੰਦਨਾ ਕਰਕੇ ਉਨ੍ਹਾਂ ਪਾਸ ਬੈਠ ਗਿਆ ਤੇ ਇਸ ਤਰ੍ਹਾਂ ਉਸ ਬੇਨਤੀ ਕੀਤੀ॥ ੧॥

*ਚੌਪਈ*-'ਸ੍ਰੀ ਗੁਰ ! ਮੈ ਕਾਰਨ ਕੱਲਜਾਨ। ਆਯੋ ਸੁਨਿ ਤੁਮ ਸੁਜਸੁ ਮਹਾਨ।
ਕੀਜਹਿ ਅਬਿ ਅਪਨੋ ਉਪਦੇਸ਼। ਜਿਸਤੇ ਬਿਨਸਹਿਂ ਸਕਲ ਕਲੇਸ਼॥੨॥

"ਹੇ ਗੁਰੂ ਜੀ! ਮੈਂ ਤੁਹਾਡਾ ਸ੍ਰੇਸ਼ਟ ਜੱਸ ਸੁਣ ਕੇ ਆਪਣੇ ਕਲਿਆਣ ਹਿਤ ਤੁਹਾਡੇ ਪਾਸ ਆਇਆ ਹਾਂ। ਕਿਰਪਾ ਕਰਕੇ ਮੈਨੂੰ ਆਪਣਾ ਉਪਦੇਸ਼ ਦੇਵੋ, ਜਿਸ ਨਾਲ ਸਾਰੇ ਕਲਾ-ਕਲੇਸ਼ ਮੁੱਕ ਜਾਣ॥ ੨॥

ਕਰਤਿ ਚਾਕਰੀ ਮੁਗ਼ਲਨਿ ਕੇਰੀ। ਕਰੌਂ ਜੀਵਕਾ ਤਹਾਂ ਘਨੇਰੀ।
ਹਲਤਿ ਪਲਤਿ ਮੁਖ ਊਜਲ ਰਹੈ। ਅਸੁ ਕਰਨੀ ਕੋ ਮਮੁ ਚਿਤ ਚਹੈ' ॥੩॥

ਮੈਂ ਮੁਗਲਾਂ ਦੀ ਨੌਕਰੀ ਕਰਦਾ ਹਾਂ, ਓਥੇ ਮੈਂ ਚੰਗੀ ਰੋਜ਼ੀ ਕਮਾ ਲੈਂਦਾ ਹਾਂ। ਲੋਕ ਪਰਲੋਕ ਵਿਚ ਮੈਂ ਆਦਰ ਪਾਵਾਂ, ਅਜਿਹੀ ਕੀਰਤੀ ਪਾਉਣ ਨੂੰ ਮੈਂ ਚਿਤ ਵਿਚ ਚਾਹ ਕੀਤੀ ਹੈ"॥ ੩॥

ਸੁਨਿ ਕਰਿ ਸ਼ਰਧਾ ਪਿਖ ਕਰਿ ਭਾਰੇ। ਸ੍ਰੀ ਅੰਗਦੁ ਗੁਰੁ ਬਾਕ ਉਚਾਰੇ।
'ਭਾਈ ਮੱਲੂ ਰਿਦੇ ਬਿਚਾਰਹੁ। ਦੇਹ ਅਨਿੱਤ ਸਦਾ ਨਿਰਧਾਰਹੁ॥ ੪॥

ਗੁਰੂ ਜੀ ਨੇ ਮੱਲੂ ਸ਼ਾਹੀ ਦੀ ਬੇਨਤੀ ਸੁਣ ਕੇ ਅਤੇ ਉਸ ਦੀ ਭਾਰੀ ਸ਼ਰਧਾ ਵੇਖ ਕੇ ਗੁਰਵਾਕ ਉਚਾਰੇ। ਕਹਿਣ ਲੱਗੇ, "ਭਾਈ ਮੱਲੂ! ਆਪਣੇ ਹਿਰਦੇ ਵਿਚ ਵਿਚਾਰ ਕਰੋ, ਸਰੀਰ ਨਾਸ਼ਮਾਨ ਹੈ, ਸਦਾ ਹੀ ਆਪਣੇ ਹਿਰਦੇ ਵਿਚ ਨਿਰਧਾਰਿਤ ਕਰੋ॥ ੪॥

ਸੋ ਤੈਂ ਮ੍ਰਿਤਕ ਜਾਨਿ ਹੀ ਲੀਜੈ। ਇਸ ਹਿਤ ਚਿਤ ਨਹਿਂ ਸੰਸਾ ਕੀਜੈ।
ਆਤਮ ਸਦਾ ਸਾਚ ਹੀ ਜਾਨੋ। ਕਿਸ ਕੋ ਮਾਰਜੋ ਮਰਹਿ, ਨ ਮਾਨੋ॥ ੫॥

ਇਸ ਲਈ ਆਪਣੇ ਆਪ ਨੂੰ ਮਰਿਆ ਹੀ ਸਮਝੋ, ਇਸ ਵਾਸਤੇ ਹਿਰਦੇ ਵਿਚ ਇਸ ਬਾਰੇ ਕੋਈ ਸੰਸਾ ਨਾ ਕਰੋ। ਆਤਮਾ ਨੂੰ ਸਦਾ ਸੱਚੀ ਜਾਣੋ, ਇਹ ਆਤਮਾ ਕਿਸੇ ਦੇ ਮਾਰਿਆਂ ਮਰ ਜਾਵੇਗੀ, ਇਹ ਬਿਲਕੁਲ ਨਾ ਮੰਨੋ॥ ੫॥

ਪਾਵਕ ਦਾਹ ਕਰਤਿ ਨਹੀ ਤਿਸੈ। ਜਲ ਨ ਡੁਬਾਇ ਸਕਹਿ ਨਿਜ ਬਿਸੈ।
ਸ਼ਸਤ੍ਰਨਿ ਤੇ ਨਹਿਂ ਛੇਦਜੋ ਜਾਇ। ਜਿਸਿ ਕੋ ਪੌਨ ਨ ਸਕਹਿ ਡੁਲਾਇ॥੬॥

ਆਤਮਾ ਨੂੰ ਅੱਗ ਵਿਚ ਪਾਇਆ ਸਾੜਿਆ ਨਹੀਂ ਜਾ ਸਕਦਾ, ਜਲ ਵਿਚ ਡੁਬਾਇਆ ਨਹੀਂ ਜਾ ਸਕਦਾ। ਸ਼ਸਤਰਾਂ ਨਾਲ ਕੱਟਿਆ ਵੀ ਨਹੀਂ ਜਾ ਸਕਦਾ ਅਤੇ ਹਵਾ ਵੀ ਇਸ ਨੂੰ ਉਡਾ ਨਹੀਂ ਸਕਦੀ॥ ੬॥

ਕਾਲ ਬਿਨਾਸ਼ਕ ਸਭਿਨਿ ਬਿਸਾਲਾ। ਆਤਮ ਅਹੈ ਕਾਲ ਕੋ ਕਾਲਾ।
ਜਗ ਕੋ ਲਖਿਕੈ ਸੁਪਨ ਸਮਾਨੈ। ਵਰਣ ਆਸ਼੍ਰਮਨਿ ਕ੍ਰਿਯਾ ਸੁ ਠਾਨੈ॥੭॥

ਕਾਲ ਸਭ ਦਾ ਨਾਸ਼ ਕਰ ਦਿੰਦਾ ਹੈ, ਪਰ ਆਤਮਾ ਕਾਲ ਦੀ ਵੀ ਕਾਲ ਹੈ, ਭਾਵ ਆਪ ਅਕਾਲ ਹੈ। ਇਸ ਜਗ ਨੂੰ ਸੁਪਨੇ ਸਮਾਨ ਸਮਝ ਕੇ ਕਾਰ ਕਰਦਿਆਂ ਬ੍ਰਹਮ ਗਿਆਨ ਵਿਚ ਰਹੋ॥ ੭॥

ਬ੍ਰਹਮਗਜਾਨ ਕੋ ਨਿਤਿ ਅੱਭਜਾਸਹਿ। ਤਨ ਹੰਤਾ ਲਖਿ ਝੂਠਿ ਬਿਨਾਸਹਿ।
ਇਮਿ ਹੀ ਕ੍ਰਿਸ਼ਨ ਕੀਨ ਉਪਦੇਸ਼। ਅਰਜਨ ਧਾਰਜੋ ਰਿਦੇ ਬਿਸ਼ੇਸ਼॥ ੮॥

ਬ੍ਰਹਮ ਗਿਆਨ ਦਾ ਨਿਤ ਅਭਿਆਸ ਕਰੋ, ਸਰੀਰ ਨੂੰ ਵਿਨਾਸ਼ਕ ਸਮਝ ਕੇ, ਹਰ ਵਸਤੂ ਨੂੰ ਇਹ ਸਮਝੋ ਕਿ ਇਹ ਸਭ ਝੂਠਾ ਪਸਾਰਾ ਹੈ। ਇਸ ਤਰ੍ਹਾਂ ਹੀ ਸ੍ਰੀ ਕ੍ਰਿਸ਼ਨ ਨੇ ਉਪਦੇਸ਼ ਕੀਤਾ ਸੀ ਅਤੇ ਅਰਜਨ ਨੇ ਉਸ ਨੂੰ ਆਪਣੇ ਹਿਰਦੇ ਵਿਚ ਧਾਰਨ ਕੀਤਾ ਸੀ॥ ੮॥

ਵਰਣ ਧਰਮ ਰਣ ਕਰਹੁ ਮਹਾਨੇ। ਆਤਮ ਸਾਚ ਕੂੜ ਤਨ ਜਾਨੇ।
ਦੀਜਹਿ ਦਾਨ ਸੁਕਰਮ ਕਰੀਜਹਿ। ਤਨ ਬਿਨਸਨ ਨਹਿਂ ਸੰਸਾ ਕੀਜਹਿ॥੯॥

ਜਾਤੀ ਧਰਮ ਬੇਸ਼ਕ ਕਿਵੇਂ ਵੀ ਧਾਰਨ ਕਰੋ, ਭਾਵ ਇਸ ਧਰਮ ਨੂੰ ਧਾਰਨ ਕਰਕੇ ਕਿੰਨੇ ਵੀ ਮਹਾਨ ਹੋ ਜਾਵੋ, ਪਰ ਇਹ

ਸੱਚ ਜਾਣੋ ਕਿ ਆਤਮਾ ਸੱਚ ਹੈ, ਬਾਕੀ ਸਭ ਝੂਠ ਹੈ। ਤੁਸੀਂ ਜੋ ਵੀ ਕਮਾਈ ਕਰਦੇ ਹੋ ਉਸ ਵਿਚ ਦਾਨ ਦੇ ਕੇ ਸ਼ੁਭ ਕਰਮ ਕਰੋ, ਸਦਾ ਯਾਦ ਰਖੋ ਇਸ ਸਰੀਰ ਨੇ ਖਤਮ ਹੋ ਜਾਣਾ ਹੈ॥ ੯॥

ਦੇਸ਼, ਕਾਲ, ਵਸਤੂ ਮਿਲ ਤੀਨ। ਤਬ ਹੁਇ ਕਾਯਾਂ ਪ੍ਰਾਨ ਬਿਹੀਨ।
ਪੂਰਨ ਬਯ ਕੋ ਸਮਾਂ ਸੁ ਆਵਹਿ। ਜਿਸ ਥਲ ਦੇਹਿ ਗਿਰਹਿ ਸੋ ਪਾਵਹਿ ॥੧੦॥

ਦੇਸ਼, ਸਮਾਂ, ਪਦਾਰਥ ਫਿਰ ਤਿੰਨੇ ਮਿਲ ਕੇ, ਪ੍ਰਾਣ ਅਧੀਨ ਸਰੀਰ ਰਹਿ ਜਾਂਦੇ ਹਨ। ਉਮਰ ਦੇ ਪੂਰੇ ਹੋਣ ਦਾ ਜਦ ਸਮਾਂ ਆਉਂਦਾ ਹੈ, ਜਿਸ ਥਾਂ ਫਿਰ ਸਰੀਰ ਖਤਮ ਹੁੰਦਾ ਹੈ, ਸਰੀਰ ਉਹ ਥਾਂ ਹੀ ਪ੍ਰਾਪਤ ਕਰ ਲੈਂਦਾ ਹੈ॥ ੧੦॥

ਤ੍ਰਿਤੀਏ ਜਿਸ ਤੇ ਹੋਵਨਿ ਘਾਤ। ਬਜਾਧਿ ਕਿ ਆਯੁਧਾਦਿ ਮਿਲਿ ਜਾਤਿ।
ਇਨ ਤੀਨਹੁ ਬਿਨ ਇਕਠੇ ਹੋਇ। ਪ੍ਰਾਨ ਹਾਨ ਕਿਮਿ ਨਹਿਂ ਕਿਸ ਜੋਇ ॥੧੧॥

ਤੀਸਰਾ ਜਿਸ ਨਾਲ ਨਾਸ਼ ਹੋਣਾ ਹੈ, ਉਸ ਵਾਸਤੇ ਰੋਗ ਜਾਂ ਸ਼ਸਤਰ ਮਿਲ ਜਾਂਦੇ ਹਨ। ਇਨ੍ਹਾਂ ਤਿਨ੍ਹਾਂ ਦੇ ਇਕੱਠੇ ਹੋਣ ਦੇ ਬਗੈਰ, ਕਿਸੇ ਦੀ ਵੀ ਮੌਤ ਨਹੀਂ ਹੁੰਦੀ॥ ੧੧॥

ਬਿਨ ਤ੍ਰੈ ਮਿਲੇ ਕਾਲ ਰਖਵਾਰੋ। ਮਰਤਿ ਨਹੀਂ ਨੀਕੇ ਨਿਰਧਾਰੋ।
ਜੇ ਕਰਿ ਜੁੱਧ ਆਨਿ ਕਿਤ ਪਰੈ। ਅਲਪ ਕਿ ਬਹੁਤੇ ਨਹੀਂ ਬਿਚਰੈ ॥੧੨॥

ਇਨ੍ਹਾਂ ਤਿੰਨਾਂ ਦੇ ਮਿਲੇ ਬਗੈਰ ਕਾਲ ਰਖਿਆ ਕਰਦਾ ਹੈ, ਮਨੁੱਖ ਮਰਦਾ ਨਹੀ, ਚੰਗੀ ਤਰ੍ਹਾਂ ਸਮਝ ਲਵੋ, ਜੇ ਕਿਸੇ ਥਾਂ ਯੁੱਧ ਹੋ ਜਾਵੇ, ਤਾਂ ਬਹੁਤ ਥੋੜ੍ਹੇ ਮਰਦੇ ਹਨ, ਜ਼ਿਆਦਾ ਹਾਨੀ ਨਹੀਂ ਹੁੰਦੀ ਹੈ॥ ੧੨॥

ਪੀਠ ਨ ਦੇਹਿ ਸਮੁਖਿ ਰਿਪੁ ਰਹੈ। ਨਿਰਭੈ ਸ਼ਸਤ੍ਰ ਬਹੈ ਜਸ ਲਹੈ।
ਜਗ ਮਹਿਂ ਪ੍ਰਾਪਤਿ ਬ੍ਰਿੰਦ ਪਦਾਰਥ। ਲੇ ਸਤਿਸੰਗਤਿ ਲਾਇ ਸਕਾਰਥ ॥੧੩॥

ਲੜਾਈ ਦੇ ਮੈਦਾਨ ਵਿਚ ਥੋੜ੍ਹੇ ਯੋਧੇ ਵੀ ਪਿੱਠ ਨਹੀਂ ਵਿਖਾਉਂਦੇ, ਸਾਹਮਣੇ ਹੋ ਕੇ ਲੜਦੇ ਹਨ, ਨਿਰਭੈਅ ਹੋ ਕੇ ਸ਼ਸਤਰ ਚਲਾਉਂਦੇ ਹਨ ਅਤੇ ਜੱਸ ਪਾਉਂਦੇ ਹਨ। ਉਹ ਜੱਗ ਵਿਚ ਬਹੁਤ ਪ੍ਰਕਾਰ ਦੇ ਪਦਾਰਥ ਪ੍ਰਾਪਤ ਕਰਦੇ ਹਨ ਅਤੇ ਸਤਿਸੰਗਤ ਵਿਚ ਜਾ ਕੇ ਆਪਣੇ ਜੀਵਨ ਨੂੰ ਸਫਲ ਕਰਦੇ ਹਨ॥ ੧੩॥

ਜੋ ਰਣ ਮਹਿਂ ਸਨਮੁਖ ਮ੍ਰਿਤੁ ਪਾਵੈ। ਸ੍ਵਰਗ ਨਿਸੰਸੈ ਸੂਰ ਸਿਧਾਵੈ।
ਇਮ ਦ੍ਵੈ ਲੋਕਨਿ ਉੱਜਲ ਆਨਨਿ। ਕਰਿ ਕੱਲਜਾਨ ਏਵ ਨਿਜ ਪ੍ਰਾਨਨਿ ॥੧੪॥

ਜਿਹੜੇ ਸੂਰਮੇ ਜੰਗੇ ਮੈਦਾਨ ਵਿਚ ਸਾਹਮਣੇ ਹੋ ਕੇ ਲੜ ਕੇ ਮ੍ਰਿਤੂ ਪਾਉਂਦੇ ਹਨ ਉਹ ਸੂਰਮੇ ਕਿਸੇ ਸ਼ੱਕ ਤੋਂ ਬਗੈਰ ਸਵਰਗਾਂ ਵਿਚ ਜਾਂਦੇ ਹਨ, ਇਸ ਤਰ੍ਹਾਂ ਉਨ੍ਹਾਂ ਦੇ ਦੋਵਾਂ ਲੋਕਾਂ ਵਿਚ ਮੁਖ ਉੱਜਲੇ ਰਹਿੰਦੇ ਹਨ॥ ੧੪॥

ਮੱਲੂ ਸ਼ਾਹੀ ਸੁਨਿ ਉਪਦੇਸੁ। ਬਰਤਣ ਲਾਗਜੋ ਤਥਾ ਹਮੇਸੁ।
ਵੰਡ ਖਾਇ ਨਿਜ ਧਰਮ ਵਿਚਾਰੈ। ਆਤਮ ਤਨ ਸੱਤਾਸਤ ਧਾਰੈ ॥੧੫॥

ਮੱਲੂ ਸ਼ਾਹੀ ਇਹ ਉਪਦੇਸ਼ ਸੁਣ ਕੇ ਉਸ ਨੂੰ ਸਦਾ ਹੀ ਆਪਣੀ ਜਿੰਦਗੀ ਵਿਚ ਪ੍ਰਯੋਗ ਕਰਨ ਲੱਗਾ, ਜੋ ਵੀ ਕਮਾਈ ਕਰਦਾ ਸੀ ਉਸ ਨੂੰ ਵੰਡ ਕੇ ਖਾਂਦਾ ਸੀ ਤੇ ਸਦਾ ਹੀ ਧਰਮ ਤੇ ਵਿਚਾਰ ਕਰਦਾ ਸੀ ਅਤੇ ਆਤਮਾ ਨੂੰ ਸੱਚ ਅਤੇ ਸਰੀਰ ਨੂੰ ਝੂਠ ਨਿਸ਼ਚੇ ਕਰਦਾ ਸੀ॥ ੧੫॥

ਇਕ ਸਿਖ ਆਯੋ ਨਾਮ ਕਿਦਾਰੀ। ਸਤਿਗੁਰ ਆਗੈ ਬਿਨੈ ਉਚਾਰੀ।
'ਕਾਮ ਕ੍ਰੋਧ ਮਹਿਂ ਜਲਤੋ ਜਗਤ। ਮੋਹਿ ਉਬਾਰਹੁ ਕਰਿ ਨਿਜਿ ਭਗਤ ॥੧੬॥

ਇਕ ਦਿਨ ਇਕ ਸਿੱਖ ਆਇਆ ਜਿਸ ਦਾ ਨਾਂ ਕਿਦਾਰੀ ਸੀ, ਉਸ ਨੇ ਆ ਕੇ ਸਤਿਗੁਰੂ ਅੱਗੇ ਬੇਨਤੀ ਕੀਤੀ, "ਕਾਮ, ਕ੍ਰੋਧ ਵਿਚ ਸਾਰਾ ਸੰਸਾਰ ਸੜ ਰਿਹਾ ਹੈ, ਮੈਨੂੰ ਆਪਣਾ ਭਗਤ ਬਣਾ ਕੇ ਬਚਾ ਲਵੋ॥ ੧੬॥

ਤ੍ਰਾਸ ਪਾਇ ਮੈ ਸ਼ਰਨਿ ਤਿਹਾਰੀ। ਆਨਿ ਪਰਜੋ ਦਿਹੁ ਆਸਰ ਭਾਰੀ'।
ਸੁਨਿਕੈ ਸ੍ਰੀ ਅੰਗਦ ਤਿਸ ਕਹਜੋ। 'ਸਕਲ ਬਿਕਾਰਨ ਤੇ ਜਗ ਦਹਜੋ॥੧੭॥

ਡਰ ਅਨੁਭਵ ਕਰਕੇ ਮੈਂ ਤੁਹਾਡੀ ਸ਼ਰਨ ਆਇਆ ਹਾਂ, ਕਿਰਪਾ ਕਰਕੇ ਮੈਨੂੰ ਹੁਣ ਆਸਰਾ ਦੇਵੋ।" ਇਹ ਸੁਣ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਿਹਾ, "ਸਾਰੇ ਵਿਕਾਰਾਂ ਕਰਕੇ ਜਗਤ ਸੜ ਰਿਹਾ ਹੈ॥ ੧੭॥

ਜਿਮ ਦੌ ਲਗਜੋ ਮਹਾਂ ਸਭਿ ਬਨ ਕੋ। ਫਾਂਧ ਜਾਤਿ ਮ੍ਰਿਗ ਕਰਿ ਬਲ ਤਨ ਕੋ।
ਮਹਾਂ ਤਪਤਿ ਤੇ ਸਲਿਤਾ ਮਾਂਹੀ। ਜਾਇ ਪ੍ਰਵੇਸ਼ਹਿ ਸੁਖ ਬਹੁ ਪਾਹੀ॥੧੮॥

ਜਿਵੇਂ ਜੰਗਲ ਨੂੰ ਦਾਵਾ ਅਗਨੀ ਸਾੜ ਰਹੀ ਹੋਵੇ ਅਤੇ ਬਲ ਧਾਰਨ ਕਰਕੇ ਹਿਰਨਾਂ ਨੂੰ ਫੰਧੇ ਵਿਚ ਫਸਾ ਰਹੀ ਹੋਵੇ, ਜਿਵੇਂ ਗਰਮੀ ਨਾਲ ਸੜਦੇ ਹੋਏ, ਨਦੀ ਵਿਚ ਪ੍ਰਵੇਸ਼ ਕਰ ਗਏ ਹੋਣ ਅਤੇ ਠੰਡਕ ਪਾ ਕੇ ਸੁੱਖ ਅਨੁਭਵ ਕਰ ਰਹੇ ਹੋਣ॥ ੧੮॥

ਤਿਮਿ ਜਗ ਜਲਤਿ ਦੇਖਿ ਕਰਿ ਤਜਾਗੇ। ਮਿਲਿ ਸਤਿਸੰਗਤਿ ਸੇਵਾ ਲਾਗੇ।
ਸਕਲ ਬਿਕਾਰਨਿ ਤਪਤ ਬਿਨਾਸ਼ੇ। ਸੀਤਲਤਾ ਗੁਰ ਸ਼ਬਦ ਪ੍ਰਕਾਸ਼ੇ॥੧੯॥

ਇਸ ਤਰ੍ਹਾਂ ਜੱਗ ਨੂੰ ਸੜਦਾ ਵੇਖ ਕੇ ਛੱਡ ਦੇਵੇ ਤੇ ਸਤਿਸੰਗਤ ਵਿਚ ਮਿਲ ਕੇ ਸੇਵਾ ਵਿਚ ਲੱਗ ਜਾਵੇ। ਇਹ ਸਾਰੇ ਵਿਕਾਰ ਸਦਾ ਹੀ ਮਨੁੱਖਤਾ ਦੀਆਂ ਭਾਵਨਾਵਾਂ ਦਾ ਵਿਨਾਸ਼ ਕਰਦੇ ਹਨ, ਸ਼ੀਤਲਤਾ ਦਾ ਪ੍ਰਕਾਸ਼ ਕੇਵਲ ਗੁਰੂ ਦਾ ਸ਼ਬਦ ਹੀ ਕਰਦਾ ਹੈ॥ ੧੯॥

ਗੁਰਬਾਣੀ ਕੋ ਕਰਤਿ ਬਿਚਾਰਨਿ। ਗਜਾਨ ਸੀਤ ਲਹਿ ਮੋਹ ਨਿਵਾਰਨ।
ਸੁਨਿ ਕਰਿ ਗੁਰ ਉਪਦੇਸ਼ ਕਿਦਾਰੀ। ਦ੍ਰਿੜ ਕੀਨਸਿ ਉਰ ਬਹੁ ਨਿਰਧਾਰੀ॥੨੦॥

ਗੁਰਬਾਣੀ ਤੇ ਵਿਚਾਰ ਕਰਨ ਨਾਲ ਗੁਰਬਾਣੀ ਦੀ ਠੰਡ ਪ੍ਰਾਪਤ ਹੁੰਦੀ ਹੈ ਤੇ ਮੋਹ ਦੀ ਤਪਤ ਭਾਵ ਗਰਮੀ ਦੂਰ ਹੋ ਜਾਂਦੀ ਹੈ।" ਕਿਦਾਰੀ ਨੇ ਗੁਰੂ ਜੀ ਦਾ ਇਹ ਉਪਦੇਸ਼ ਸੁਣ ਕੇ ਉਸ ਨੂੰ ਆਪਣੇ ਹਿਰਦੇ ਵਿਚ ਦ੍ਰਿੜ ਕਰ ਲਿਆ॥ ੨੦॥

ਦੀਪਾ ਅਪਰ ਨਰਾਇਣ ਦਾਸ। ਬੂਲੇ ਸਹਿਤ ਆਇ ਗੁਰ ਪਾਸ।
ਬੰਦਨ ਕਰਿ ਭਾਖੀ ਅਰਦਾਸੁ। 'ਜਨਮ ਮਰਣ ਦੁਖ ਦੇਹੁ ਬਿਨਾਸ਼ੁ' ॥੨੧॥

ਦੋ ਹੋਰ ਸਿੱਖ ਦੀਪਾ ਅਤੇ ਨਰਾਇਣ ਦਾਸ, ਬੂਲੇ ਸਮੇਤ ਗੁਰੂ ਜੀ ਪਾਸ ਆਏ। ਬੰਦਨਾ ਕਰਕੇ ਉਨ੍ਹਾਂ ਬੇਨਤੀ ਕੀਤੀ, "ਸਾਡੇ ਜਨਮ ਮਰਨ ਦੇ ਦੁੱਖ ਦਾ ਨਾਸ਼ ਕਰ ਦੇਵੋ ਭਾਵ ਸਾਨੂੰ ਮੁਕਤੀ ਬਖਸ਼ੋ"॥ ੨੧॥

ਸ੍ਰੀ ਅੰਗਦ ਉਪਦੇਸ਼ ਬਤਾਯੋ। 'ਕਰਹੁ ਭਗਤਿ ਜੋ ਇਮਿ ਉਰ ਭਾਯੋ'।
ਕਹਿਨ ਲਗੇ 'ਹਮ ਭਗਤਿ ਨ ਜਾਨਹਿਂ। ਕਿਮ ਸਰੁਪ ਕੈਸੇ ਕਰਿ ਠਾਨਹਿਂ' ॥ ੨੨॥

ਇਹ ਸੁਣ ਕੇ ਗੁਰੂ ਅੰਗਦ ਦੇਵ ਜੀ ਨੇ ਉਪਦੇਸ਼ ਦਿੱਤਾ, "ਭਗਤੀ ਕਰੋ ਜੋ ਤੁਹਾਡੇ ਹਿਰਦੇ ਵਿਚ ਤੁਹਾਨੂੰ ਚੰਗੀ ਲੱਗਦੀ ਹੈ।" ਇਹ ਸੁਣ ਕੇ ਉਹ ਕਹਿਣ ਲੱਗੇ, "ਅਸੀਂ ਭਗਤੀ ਨਹੀਂ ਜਾਣਦੇ ਹਾਂ ਉਸਦਾ ਕੈਸਾ ਸਰੂਪ ਹੈ ਅਤੇ ਕਿਵੇਂ ਹਿਰਦੇ ਵਿਚ ਦ੍ਰਿੜ ਕਰੀਏ"॥ ੨੨॥

ਸ੍ਰੀ ਗੁਰ ਬਰਨਨ ਕੀਨ ਸਿਖਾਈ। 'ਬ੍ਰਹਮ ਸਵਲ ਮਾਯਾ ਜਗ ਜਾਈ।
ਹੁਕਮ ਪ੍ਰਮੇਸ਼ਰ ਕੋ ਤਿਨ ਪਾਯੋ। ਅਪਨੇ ਮਹਿਂ ਸਭਿ ਜਗ ਭਰਮਾਯੋ॥੨੩॥

ਗੁਰੂ ਜੀ ਨੇ ਫਿਰ ਸਿੱਖਿਆ ਦਾ ਵਰਣਨ ਕੀਤਾ। ਉਨ੍ਹਾਂ ਕਿਹਾ, "ਬ੍ਰਹਮਾ ਨੇ ਪ੍ਰਬਲ ਮਾਇਆ ਨੂੰ ਜੱਗ ਵਿਚ ਪੈਦਾ ਕੀਤਾ। ਜੱਗ ਦੀ ਉਤਪਤੀ ਵਾਸਤੇ ਉਸ ਨੂੰ ਪ੍ਰਮੇਸ਼ਵਰ ਨੇ ਹੁਕਮ ਕੀਤਾ ਸੀ, ਉਸ ਮਾਇਆ ਨੇ ਸਾਰੇ ਜੱਗ ਨੂੰ ਆਪਣੇ ਵਿਚ ਭਰਮਾ ਲਿਆ॥ ੨੩॥

ਬਹੁਰ ਪ੍ਰਭੂ ਨੇ ਚਤਰ ਉਪਾਏ। ਜਿਨ ਤੇ ਮਿਲਹਿ ਮੋਹਿ ਕਹੁ ਆਏ।
ਇਕ ਬੈਰਾਗ ਜੋਗ ਅਰੁ ਗਜਾਨ। ਚਉਥੀ ਉਪਜੀ ਭਗਤਿ ਮਹਾਂਨ॥੨੪॥

ਫਿਰ ਪ੍ਰਭੂ ਨੇ ਮੁਕਤੀ ਦੇ ਚਾਰ ਸਾਧਨ ਪੈਦਾ ਕੀਤੇ, ਜਿਨ੍ਹਾਂ ਨੂੰ ਪ੍ਰਾਪਤ ਕਰਕੇ ਮਨੁੱਖ ਪਰਮਾਤਮਾ ਨੂੰ ਮਿਲਦੇ ਹਨ। ਇਹ ਤਿੰਨ ਸਾਧਨ ਹਨ, ਵੈਰਾਗ, ਯੋਗ ਅਤੇ ਗਿਆਨ। ਚੌਥਾ ਮਹਾਨ ਸਾਧਨ ਹੈ ਪ੍ਰਭੂ ਦੀ ਭਗਤੀ॥ ੨੪॥

ਗਜਾਨ, ਵਿਰਾਗ, ਜੋਗ, ਸੁਭ ਤੀਨ। ਪੁਰਖ ਰੂਪ ਇਨਕੋ ਮਨ ਚੀਨ।
ਮਾਯਾ ਲੇ ਇਨ ਕੋ ਭਰਮਾਇ। ਬਡੇ ਜਤਨ ਤੇ ਉਬਰਜੋ ਜਾਇ॥੨੫॥

ਗਿਆਨ, ਵੈਰਾਗ ਅਤੇ ਯੋਗ ਇਹ ਤਿੰਨ ਸ਼ੁਭ ਹਨ, ਇਨ੍ਹਾਂ ਤਿੰਨਾਂ ਨੂੰ ਮਨ ਵਿਚ ਪੁਰਖ ਰੂਪ ਸਮਝੋ। ਮਾਇਆ ਜਿਹੜੀ ਇਸਤਰੀ ਹੈ, ਉਹ ਇਨ੍ਹਾਂ ਤਿੰਨਾਂ ਨੂੰ ਭਰਮਾ ਲੈਂਦੀ ਹੈ, ਬੜੇ ਕਠਨ ਜਤਨਾਂ ਨਾਲ ਪੁਰਖ ਇਸ ਮਾਇਆ ਰੂਪੀ ਇਸਤਰੀ ਪਾਸੋਂ ਬਚ ਸਕਦੇ ਹਨ ਭਾਵ ਇਸ ਇਸਤਰੀ ਪਾਸੋਂ ਬਚਣਾ ਕਠਨ ਹੈ॥ ੨੫॥

ਭਗਤਿ ਅਹੈ ਪਤਿੱਬ੍ਰਤਾ ਨਾਰੀ। ਇਸ ਪਰ ਨਹਿਂ ਮਾਯਾ ਬਲੁ ਭਾਰੀ।
ਇਸਤ੍ਰੀ ਕੋ ਇਸਤ੍ਰੀ ਨ ਭ੍ਰਮਾਵੈ। ਧਰਹਿ ਭਗਤਿ ਤਿਸ ਪ੍ਰਭੂ ਮਿਲਾਵੈ॥੨੬॥

ਜਿਹੜੀ ਭਗਤੀ ਹੈ, ਉਹ ਮਾਇਆ ਵਾਂਗ ਕਿਸੇ ਨੂੰ ਭਰਮਾਉਂਦੀ ਨਹੀਂ, ਬਲਕਿ ਉਹ ਪਤੀਬ੍ਰਤਾ ਨਾਰੀ ਹੈ, ਇਸ ਉਤੇ ਮਾਇਆ ਦਾ ਜ਼ੋਰ ਨਹੀਂ ਚਲਦਾ ਹੈ, ਕਿਉਂਕਿ ਇਸਤਰੀ ਨੂੰ ਇਸਤਰੀ ਨਹੀਂ ਭਰਮਾ ਸਕਦੀ। ਜਿਹੜੇ ਮਨੁੱਖ ਭਗਤੀ ਨੂੰ ਧਾਰਨ ਕਰਦੇ ਹਨ ਉਨ੍ਹਾਂ ਨੂੰ ਭਗਤੀ ਪ੍ਰਭੂ ਨਾਲ ਮਿਲਾ ਦਿੰਦੀ ਹੈ॥ ੨੬॥

ਮਾਯਾ ਨਟਨੀ ਚਾਤੁਰ ਛਲ ਤੇ। ਸਭਿਨਿ ਭ੍ਰਮਾਇ ਲੇਤਿ ਨਿਜ ਬਲ ਤੇ'।
ਸੁਨਿ ਸਿੱਖਨ ਬੂਝੇ ਗੁਰ ਫੇਰ। 'ਇਨ ਚਤਰਨਿ ਕੋ ਰੂਪ ਬਡੇਰ॥ ੨੭॥

ਛਲ ਕਰਨ ਵਿਚ ਮਾਇਆ ਨਟਨੀ ਵਾਂਗ ਚਤੁਰ ਹੈ, ਉਹ ਆਪਣੇ ਜ਼ੋਰ ਨਾਲ ਸਾਰਿਆਂ ਨੂੰ ਭਰਮਾ ਲੈਂਦੀ ਹੈ।'' ਇਹ ਸੁਣ ਕੇ ਗੁਰੂ ਜੀ ਤੋਂ ਸਿੱਖਾਂ ਨੇ ਫਿਰ ਪੁਛਿਆ, ''ਇਨ੍ਹਾਂ ਚਾਰਾਂ ਦਾ ਰੂਪ ਬਹੁਤ ਵੱਡਾ ਹੈ॥ ੨੭॥

ਕਰਿ ਬਰਨਨਿ ਸਭਿ ਦਿਹੁ ਸਮੁਝਾਇ। ਜਿਸ ਤੇ ਹਮ ਪ੍ਰਾਪਤ ਹੁਇ ਜਾਇਂ।
ਜਨਮ ਮਰਨ ਕੋ ਬਹੁਰਿ ਨ ਪਾਇਂ। ਅਨਦ ਰੂਪ ਮਹਿਂ ਰਹੈਂ ਸਮਾਇ' ॥੨੮॥

ਕਿਰਪਾ ਕਰਕੇ ਇਨ੍ਹਾਂ ਬਾਰੇ ਸਾਨੂੰ ਸਭ ਕੁਝ ਸਮਝਾ ਦੇਵੋ, ਜਿਸ ਕਾਰਨ ਸਾਨੂੰ ਪ੍ਰਭੂ ਪ੍ਰਾਪਤ ਹੋ ਜਾਵੇ ਅਤੇ ਅਸੀਂ ਜਨਮ ਮਰਨ ਦੇ ਚੱਕਰ ਵਿਚ ਦੁਬਾਰਾ ਨਾ ਪਈਏ। ਸਦਾ ਹੀ ਅਨੰਦ ਰੂਪ ਵਿਚ ਸਮਾ ਜਾਈਏ''॥ ੨੮॥

ਤਬਿ ਸ੍ਰੀ ਅੰਗਦ ਬਹੁਰ ਉਚਾਰਾ। 'ਇਕ ਬਿਰਾਗ ਹੈ ਉਭੈ ਪ੍ਰਕਾਰਾ।
ਇਕ ਮਨ ਕੋ ਇਕ ਤਨ ਕੋ ਹੋਤਿ। ਬਡਿ ਭਾਗਨਿ ਕੇ ਰਿਦੈ ਉਦੋਤਿ॥੨੯॥

ਤਦ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਉਚਾਰਨ ਕੀਤਾ, ''ਇਕ ਵੈਰਾਗ ਹੈ ਜਿਹੜਾ ਦੋ ਪ੍ਰਕਾਰ ਦਾ ਹੈ। ਇਹ ਵੈਰਾਗ ਇਕ ਮਨ ਨੂੰ ਲਗਦਾ ਹੈ ਅਤੇ ਇਕ ਤਨ ਨੂੰ ਲਗਦਾ ਹੈ, ਜਿਹੜੇ ਮਨੁੱਖ ਵੱਡੇ ਭਾਗਾਂ ਵਾਲੇ ਹਨ, ਉਨ੍ਹਾਂ ਦੇ ਹਿਰਦਿਆਂ ਵਿਚ ਪ੍ਰਗਟ ਹੁੰਦਾ ਹੈ॥ ੨੯॥

ਸਕਲ ਪਦਾਰਥ ਤਜਾਗਨ ਕਰੈ। ਧਨ, ਬਨਿਤਾ, ਸੁਤ ਸਭਿ ਪਰਹਰੈ।
ਹਠਿ ਕਰਿ ਬਾਹਰਿ ਕੋ ਤਜਿ ਦੇਤਿ। ਰਹੈ ਵਾਸ਼ਨਾ ਰਿਦੇ ਨਿਕੇਤਿ॥੩੦॥

ਮਨੁੱਖ ਸਾਰੇ ਪਦਾਰਥਾਂ ਦਾ ਤਿਆਗ ਕਰੇ, ਧਨ, ਇਸਤਰੀ ਅਤੇ ਪੁੱਤਰਾਂ ਸਭ ਨੂੰ ਛੱਡ ਦੇਵੇ ਅਤੇ ਹਠ ਕਰਕੇ ਬਾਹਰਲੇ ਪਦਾਰਥਾਂ ਨੂੰ ਛੱਡ ਦੇਵੇ, ਇਸ ਤਰ੍ਹਾਂ ਵਾਸ਼ਨਾਂ ਘਰ ਰੂਪੀ ਹਿਰਦੇ ਵਿਚ ਟਿਕੀ ਰਹਿੰਦੀ ਹੈ॥ ੩੦॥

ਦੂਸਰ ਬ੍ਰਹਮ ਲੋਕ ਲੌ ਸਾਰੇ। ਬਾਇਸ ਬਿਸ਼ਟਾ ਸਮ ਨਿਰਧਾਰੇ।
ਰਿਦੇ ਵਾਸ਼ਨਾ ਕਜੋਂ ਹੁੰ ਨ ਧਰੈ। ਸੁਪਨਿ ਸਮਾਨ ਜਾਨਿ ਪਰਹਰੈ॥੩੧॥

ਦੂਸਰੇ ਜਿਹੜੇ ਸਾਰੇ ਬ੍ਰਹਮ ਲੋਕ ਹਨ, ਉਨ੍ਹਾਂ ਨੂੰ ਕਾਂ ਦੀ ਵਿੱਠ ਵਾਂਗ ਸਮਝੇ। ਹਿਰਦੇ ਵਿਚ ਕਿਸੇ ਪ੍ਰਕਾਰ ਦੀ ਵਾਸ਼ਨਾ ਧਾਰਨ ਨਾ ਕਰੇ। ਸੁਪਨੇ ਵਾਂਗ ਜਾਣ ਕੇ ਇਨ੍ਹਾਂ ਤੋਂ ਦੂਰ ਰਹੇ ਭਾਵ ਇਨ੍ਹਾਂ ਦਾ ਤਿਆਗ ਕਰੇ॥ ੩੧॥

ਪਾਇ ਪਦਾਰਥ ਪਰਾਲਬਧ ਤੇ। ਭੋਗਤਿ ਹੈਂ ਪਰ ਮਨ ਨਹਿਂ ਬੰਧਤੇ।
ਨਿਜ ਸਰੂਪ ਦਿਸ਼ਿ ਬ੍ਰਿਤੀ ਲਗਾਵੈਂ। ਬਿਸ਼ਯ ਬਾਸ਼ਨਾ ਤੇ ਉਲਟਾਵੈਂ॥੩੨॥

ਮਨੁੱਖ ਜਿਹੜੇ ਪਦਾਰਥ ਪਰਾਲਬਧ ਕਰਕੇ ਪ੍ਰਾਪਤ ਕਰਦਾ ਹੈ, ਉਨ੍ਹਾਂ ਨੂੰ ਉਹ ਭੋਗਦਾ ਹੈ, ਪਰ ਉਹ ਪਦਾਰਥ ਮਨ ਕਰਕੇ ਬੰਧਾਇਮਾਨ ਨਹੀਂ ਹੁੰਦੇ। ਨਿਜੀ ਸਰੂਪ ਵਿਚ ਬ੍ਰਿਤੀ ਲਾਉਂਦੇ ਹਨ ਅਤੇ ਵਿਸ਼ੇ ਵਾਸ਼ਨਾ ਤੋਂ ਦੂਰ ਕਰਦੇ ਹਨ॥ ੩੨॥

ਤਥਾ ਜੋਗ ਭੀ ਦੋਇ ਪ੍ਰਕਾਰ। ਇਕ ਤੌ ਕਸ਼ਟ ਜੋਗ ਉਰਧਾਰਿ।
ਯਮ, ਨੇਮਾਦਿ ਅਸ਼ਟ ਹੈਂ ਅੰਗ। ਸਕਲ ਕਹੇ ਬਹੁ ਵਧੇ ਪ੍ਰਸੰਗ॥੩੩॥

ਜੋਗ ਵੀ ਦੋ ਪ੍ਰਕਾਰ ਦਾ ਹੈ, ਇਕ ਦਾ ਨਾਂ ਕਸ਼ਟ ਜੋਗ ਹੈ, ਉਸ ਨੂੰ ਆਪਣੇ ਹਿਰਦੇ ਵਿਚ ਧਾਰਨ ਕਰੋ। ਇਸ ਦੇ ਯਮ, ਨੇਮਾਦ ਅੱਠ ਅੰਗ ਹਨ, ਸਾਰਿਆਂ ਬਾਰੇ ਲਿਖਣ ਨਾਲ ਪ੍ਰਸੰਗ ਲੰਮਾ ਹੋ ਜਾਂਦਾ ਹੈ। (ਸ੍ਰੀ ਗੁਰ ਨਾਨਕ ਪ੍ਰਕਾਸ਼ ਪੂਰਬਾਰਧ ਦੇ ਅਧਿਆਇ ਅਠਤਾਲੀ ਵਿਚ ਦਸ ਅੰਗਾਂ ਬਾਰੇ ਵਿਸਥਾਰ ਸਹਿਤ ਲਿਖਿਆ ਹੈ)॥ ੩੩॥

ਦੂਸਰ ਰੂਪ ਸੁਨਹੁ ਤਿਸ ਭੇਤ। ਰੋਕ ਵਾਸ਼ਨਾ ਤੇ ਮਨ ਲੇਤਿ।
ਸਤਿਗੁਰ ਸ਼ਬਦ ਸਦੀਵ ਬਿਚਾਰੈ। ਜੀਵ ਬ੍ਰਹਮ ਇਕਤਾ ਨਿਰਧਾਰੈ॥੩੪॥

ਜਿਹੜਾ ਦੂਸਰਾ ਰੂਪ ਹੈ ਉਸਦਾ ਵੀ ਭੇਦ ਸੁਣੋ। ਵਾਸ਼ਨਾਵਾਂ ਤੋਂ ਮਨ ਨੂੰ ਰੋਕ ਲਵੇ ਅਤੇ ਸਤਿਗੁਰੂ ਦੇ ਸ਼ਬਦ 'ਤੇ ਸਦਾ ਹੀ ਵਿਚਾਰ ਕਰੇ ਅਤੇ ਬ੍ਰਹਮ ਦੇ ਦੂਸਰੇ ਜੀਵਾਂ ਨੂੰ ਬਰਾਬਰ ਸਮਝੇ॥ ੩੪॥

ਆਤਮ ਬਿਖੈ ਜੁਟੀ ਬ੍ਰਿਤ ਰਹੈ। ਸ੍ਰੇਸ਼ਟ ਪਰਮ ਜੋਗ ਇਹ ਕਹੈ।
ਵਾਸਤਵ ਨਿਜ ਸਰੂਪ ਕੋ ਜਾਨੈ। ਇਸ ਕੋ ਗਜਾਨੀ ਗਜਾਨ ਬਖਾਨੈ॥੩੫॥

ਬ੍ਰਿਤੀ ਸਦਾ ਹੀ ਆਤਮਾ ਵਿਚ ਜੁੜੀ ਰਹੇ, ਇਸ ਨੂੰ ਹੀ ਸ੍ਰੇਸ਼ਟ ਪਰਮ ਜੋਗ ਕਹਿੰਦੇ ਹਨ। ਆਪਣੇ ਅਸਲ ਨਿਜੀ ਸਰੂਪ ਨੂੰ ਜਾਣੇ, ਇਸ ਨੂੰ ਬੁਧੀਮਾਨ ਲੋਕ ਗਿਆਨ ਕਹਿੰਦੇ ਹਨ॥ ੩੫॥

ਚਉਥੀ ਭਗਤਿ ਰੂਪ ਸੁਨਿ ਲੇਹੁ। ਕਲੀ ਕਾਲ ਇਹ ਮੁੱਖ ਲਖੇਹੁ।
ਵਾਹਿਗੁਰੂ ਕੀਜਹਿ ਨਿਜ ਸ੍ਵਾਮੀ। ਸਕਲ ਸ਼ਕਤਿ ਯੁਤਿ ਅੰਤਰਜਾਮੀ॥੩੬॥

ਚੌਥਾ ਭਗਤੀ ਦਾ ਰੂਪ ਸੁਣ ਲਵੋ, ਕਲਿਜੁਗ ਵਿਚ ਇਸ ਨੂੰ ਸਭ ਤੋਂ ਸ੍ਰੇਸ਼ਟ ਜਾਣੋ। ਵਾਹਿਗੁਰੂ ਨੂੰ ਆਪਣਾ ਸਵਾਮੀ ਬਣਾਓ, ਉਹ ਸੰਪੂਰਨ ਸ਼ਕਤੀਵਾਨ ਅਤੇ ਅੰਤਰਜਾਮੀ ਹੈ॥ ੩੬॥

ਆਪ ਬਨਹਿ ਦਾਰਾ ਪ੍ਰਭੁ ਕੇਰੀ। ਪਤੀਬ੍ਰਤਾ ਕੀ ਰੀਤਿ ਬਡੇਰੀ।
ਤਨ ਮਨ ਧਨ ਸਭਿ ਅਰਪਹਿ ਪਤਿ ਕੌ। ਪਜਾਰੋ ਪਰਮ ਪ੍ਰੇਮ ਕਰਿ ਚਿਤ ਕੌ॥੩੭॥

ਆਪ ਪ੍ਰਭੂ ਦੀ ਇਸਤਰੀ ਬਣੇ ਤੇ ਪਤੀਬ੍ਰਤਾ ਇਸਤਰੀ ਵਾਲੀ ਰੀਤੀ ਨਿਭਾਵੇ। ਤਨ, ਮਨ ਅਤੇ ਧਨ ਸਭ ਪਤੀ ਪਰਮੇਸ਼ਵਰ ਨੂੰ ਅਰਪਨ ਕਰ ਦੇਵੇ। ਚਿਤ ਵਿਚ ਪਰਮ ਪ੍ਰੇਮ ਭਰ ਕੇ ਪ੍ਰਭੂ ਨੂੰ ਪਿਆਰ ਕਰੇ॥ ੩੭॥

ਪਤਿ ਰਜਾਇ ਮਹਿਂ ਰਾਜ਼ੀ ਰਹੈ। ਬਿਛੁਰੇ, ਨਿਤਿ ਮਿਲਿਬੇ ਕਹੁ ਚਹੈ।
ਜਾਵਤ ਮਿਲਹਿ ਨ,ਰਚਹਿ ਉਪਾਈ। ਅਹੈ ਸੁਖਦ ਪਤਿ ਬਿਨ ਦੁਖਦਾਈ॥੩੮॥

ਪਤੀ ਪ੍ਰਮੇਸ਼ਵਰ ਦੀ ਰਜ਼ਾ ਵਿਚ ਰਾਜ਼ੀ ਰਹੇ, ਕਦੀ ਵੀ ਵਿਛੜੇ ਨਾ, ਸਦਾ ਹੀ ਮਿਲਣਾ ਚਾਹੇ। ਜਦ ਤਕ ਮੇਲ ਨਾ ਹੋਵੇ, ਤਦ ਤਕ ਮਿਲਣ ਦੇ ਉਪਾਅ ਕਰਦਾ ਰਹੇ। ਮਿਲ ਕੇ ਸੁਖ ਪ੍ਰਾਪਤ ਕਰੇ ਤੇ ਵਿਛੜ ਕੇ ਦੁੱਖ ਅਨੁਭਵ ਕਰੇ॥ ੩੮॥

**ਦੀਰਘ ਸ੍ਵਾਸ ਪਰੀ ਮੁਖ ਪੀਰੀ। ਅੱਸ਼ੂ ਬਹਹਿਂ, ਧਰਹਿ ਨਹਿਂ ਧੀਰੀ।**
**ਜੋ ਤਿਸ ਪਤਿ ਕੀ ਬਾਤ ਸੁਨਾਵੈ। ਸੇਵਾ ਕਰਹਿ ਪ੍ਰੇਮ ਕੋ ਲਾਵੈ॥ ੩੯॥**

ਪਤੀ ਪਰਮੇਸ਼ਵਰ ਦੀ ਯਾਦ ਤੋਂ ਬਗੈਰ ਲਏ ਸਵਾਸਾਂ ਤੋਂ ਪੀੜਤ ਹੋਵੇ, ਅੱਖਾਂ ਵਿਚੋਂ ਹੰਝੂ ਵਿਹਾਏ ਤੇ ਧੀਰਜ-ਰਹਿਤ ਹੋ ਜਾਵੇ। ਜਿਹੜਾ ਪਤੀ ਪਰਮੇਸ਼ਵਰ ਦੀ ਗੱਲ ਸੁਣਾਵੇ, ਉਸ ਦੀ ਬਹੁਤ ਪ੍ਰੇਮ ਲਾ ਕੇ ਸੇਵਾ ਕਰੇ॥ ੩੯॥

**ਪਤਿ ਪਰਮੇਸੁਰ ਪ੍ਰੇਮ ਪਛਾਨੈ। ਮਿਲਹਿ ਪ੍ਰਿਯਾ ਸੋਂ ਰਲੀਆ ਠਾਨੈ।**
**ਤਿਨਕੇ ਬਸਿ ਹੁਇ ਫਿਰਹਿ ਪਿਛਾਰੀ। ਇਮਿ ਹਰਿ ਭਗਤਿ ਲੇਹੁ ਉਰ ਧਾਰੀ॥੪੦॥**

ਫਿਰ ਪਤੀ ਪਰਮੇਸ਼ਵਰ ਪ੍ਰੇਮ ਨੂੰ ਪਛਾਣ ਲੈਣਗੇ ਤੇ ਆਪਣੀ ਪਿਆਰੀ ਨੂੰ ਮਿਲ ਕੇ ਪ੍ਰੇਮ ਕਰਨਗੇ। ਫਿਰ ਪਰਮੇਸ਼ਵਰ ਆਪਣੇ ਪਿਆਰੇ ਦੇ ਵੱਸ ਵਿਚ ਹੋ ਕੇ ਪਿੱਛੇ-ਪਿੱਛੇ ਫਿਰਦੇ ਹਨ। ਹਰੀ ਦੇ ਭਗਤ ਨੂੰ ਇਸ ਤਰ੍ਹਾਂ ਹਿਰਦੇ ਵਿਚ ਧਾਰ ਲੈਣਾ ਚਾਹੀਦਾ ਹੈ॥ ੪੦॥

**ਸੁਨਿ ਸਤਿਗੁਰ ਕੇ ਬਾਕ ਸੁਹਾਏ। ਤੀਨਹੁ ਭਗਤਿ ਭਏ ਸੁਖ ਪਾਏ।**
**ਸਤਿਸੰਗਤਿ ਕੀ ਸੇਵਾ ਲਾਗੇ। ਪ੍ਰੇਮ ਪ੍ਰਮੇਸੁਰ ਕੋ ਮਨੁ ਜਾਗੇ॥ ੪੧॥**

ਸਤਿਗੁਰੂ ਦੇ ਸੁਹਾਵਣੇ ਵਾਕ ਸੁਣ ਕੇ, ਤਿਨ੍ਹਾਂ ਨੇ ਹੀ ਭਗਤੀ ਕਰਕੇ ਸੁਖ ਪਾਇਆ। ਸਤਿਸੰਗਤ ਦੇ ਸੇਵਾ ਵਿਚ ਲੱਗ ਗਏ, ਪ੍ਰਮੇਸ਼ਵਰ ਦੇ ਪ੍ਰੇਮ ਵਾਸਤੇ ਮਨ ਜਾਗ੍ਰਿਤ ਹੋ ਗਿਆ॥ ੪੧॥

**ਮੱਲੂ ਸ਼ਾਹੀ ਆਦਿਕ ਸਾਰੇ। ਸ੍ਰੀ ਅੰਗਦ ਕੇ ਰਹੇ ਦੁਆਰੇ।**
**ਸ੍ਰੀ ਗੁਰੁ ਅਮਰਦਾਸ ਢਿਗ ਰਹੈਂ। ਕਰਿ ਸਿੱਖੀ ਕੋ ਸੁਭ ਗਤਿ ਲਹੈਂ॥੪੨॥**

ਮੱਲੂ ਸ਼ਾਹੀ ਆਦਿਕ ਸਾਰੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦੁਆਰੇ ਰਹਿ ਪਏ, ਉਨ੍ਹਾਂ ਤੋਂ ਬਾਅਦ ਉਹ ਗੁਰੂ ਅਮਰਦਾਸ ਪਾਸ ਰਹੇ। ਸਿੱਖੀ ਧਾਰਨ ਕਰਕੇ ਉਨ੍ਹਾਂ ਸ਼ੁਭ ਗਤੀ ਪ੍ਰਾਪਤ ਕੀਤੀ॥ ੪੨॥

**ਇਨ ਸੋਂ ਮਿਲੇ ਅਪਰ ਸਿੱਖ ਹੋਏ। ਸਤਿਗੁਰੁ ਜਸ ਕੋ ਰਿਦੇ ਪਰੋਏ।**
**ਬਡੇ ਭਾਗ ਜਿਨ ਕੇ ਜਗ ਜਾਗੇ। ਗੁਰ ਮਿਲਿ ਪ੍ਰਭੂ ਪ੍ਰੇਮ ਮਹਿਂ ਪਾਗੇ॥੪੩॥**

ਇਨ੍ਹਾਂ ਨੂੰ ਮਿਲ ਕੇ ਕਈ ਹੋਰ ਸਿੱਖ ਹੋਏ, ਸਤਿਗੁਰੂ ਦੇ ਜੱਸ ਨੂੰ ਉਨ੍ਹਾਂ ਹਿਰਦੇ ਵਿਚ ਪਰੋ ਲਿਆ। ਜਿਨ੍ਹਾਂ ਦੇ ਵੱਡੇ ਭਾਗ ਜਾਗ ਪਏ ਤੇ ਉਹ ਗੁਰੂ ਜੀ ਨੂੰ ਮਿਲ ਕੇ ਪ੍ਰਭੂ ਪ੍ਰੇਮ ਵਿਚ ਭਿੱਜ ਗਏ॥ ੪੩॥

*ਪਹਿਲੀ ਰਾਸ ਦਾ ਬਾਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੨॥*



# ਅਧਿਆਇ ਤੇਰ੍ਹਵਾਂ

## ਚੋਰ ਪ੍ਰਸੰਗ

ਦੋਹਰਾ-ਏਕ ਬੇਰ ਸ੍ਰੀ ਗੁਰ ਗਏ ਗ੍ਰਾਮ ਹਰੀਕੇ ਥਾਨ।
ਪ੍ਰਿਥਮ ਬਾਸ ਤਹਿਂ ਕੁਛ ਕਿਯੋ ਪਹੁੰਚੇ ਮੇਲੀ ਜਾਨਿ॥ ੧॥

ਇਕ ਵਾਰ ਗੁਰੂ ਪਿੰਡ ਹਰੀਕੇ ਜਿਹੜਾ ਨਾਂਗੇ ਦੀ ਸਰਾਂ ਮੁਕਤਸਰ ਦੇ ਕੋਲ ਹੈ, ਗਏ। ਕਿਉਂਕਿ ਗੁਰੂ ਓਥੇ ਪਹਿਲਾਂ ਰਹਿ ਕੇ ਆਏ ਸਨ, ਇਸ ਲਈ ਉਨ੍ਹਾਂ ਦੇ ਪੁਰਾਣੇ ਜਾਣ ਪਛਾਣ ਵਾਲੇ ਮੇਲੀ, ਉਨ੍ਹਾਂ ਨੂੰ ਮਿਲਣ ਵਾਸਤੇ ਆਏ॥ ੧॥

ਚੌਪਈ- ਡੇਰਾ ਕਰਯੋ ਗ੍ਰਾਮ ਤਿਸ ਜਾਇ। ਜਿਨ ਕੇ ਸੰਗ ਸਿੱਖ ਸਮੁਦਾਇ।
ਸੁਨਿ ਸੁਨਿ ਮਹਿਮਾ ਨਰ ਬਿਸਮਾਏ। 'ਸ੍ਰੀ ਨਾਨਕ ਗਾਦੀ ਇਨ ਪਾਏ' ॥੨॥

ਗੁਰੂ ਜੀ ਨੇ ਉਸ ਪਿੰਡ ਵਿਚ ਜਾ ਕੇ ਡੇਰਾ ਲਾ ਲਿਆ, ਉਨ੍ਹਾਂ ਦੇ ਨਾਲ ਹੋਰ ਸਿੱਖ ਸੰਗਤ ਵੀ ਸੀ। ਗੁਰੂ ਜੀ ਦੀ ਮਹਿਮਾ ਸੁਣ-ਸੁਣ ਕੇ ਲੋਕ ਬਹੁਤ ਖ਼ੁਸ਼ ਹੋਏ। ਸਾਰੇ ਕਹਿ ਰਹੇ ਸਨ, ਇਨ੍ਹਾਂ ਗੁਰੂ ਨਾਨਕ ਦੇਵ ਜੀ ਦੀ ਗੱਦੀ ਪਾਈ ਹੈ॥ ੨॥

ਮੇਲੀ ਹੁਤੇ ਮਿਲੇ ਸਭਿ ਆਇ। ਕਰਿ ਬੰਦਨ ਬੈਠੇ ਸਮੁਦਾਇ।
ਹੁਤੇ ਹਰੀ ਕੇ ਤਹਿਂ ਸਰਦਾਰਾ। ਤਿਨ ਭੀ ਸੁਨਿ ਕਰਿ ਸੁਜਸ ਉਦਾਰਾ॥੩॥

ਜਿੰਨੇ ਵੀ ਗੁਰੂ ਜੀ ਦੇ ਮੇਲੀ ਸਨ, ਉਹ ਸਾਰੇ ਆ ਕੇ ਮਿਲੇ। ਬੰਦਨਾ ਕਰਕੇ ਉਹ ਸਿੱਖ-ਸੰਗਤ ਵਿਚ ਬੈਠ ਗਏ। ਓਥੇ ਹਰੀਕੇ ਪਿੰਡ ਦਾ ਚੌਧਰੀ ਰਹਿੰਦਾ ਸੀ। ਉਸਨੇ ਵੀ ਗੁਰੂ ਜੀ ਦਾ ਸ੍ਰੇਸ਼ਟ ਜੱਸ ਸੁਣਿਆ॥ ੩॥

'ਕਰਮਾਤਿ ਸਾਹਿਬ ਗੁਰ ਭਏ। ਪੂਰਬ ਬਸਤਿ ਹੁਤੇ, ਜੋ ਗਏ'।
ਮਿਲਨਿ ਹੇਤੁ ਸੋ ਭੀ ਚਲਿ ਆਯੋ। ਸੁਧਿ ਹਿਤ ਮਾਨਵ ਪ੍ਰਥਮ ਪਠਾਯੋ॥੪॥

ਉਹ ਕਹਿਣ ਲੱਗਾ, "ਵੱਡੇ ਕਰਾਮਾਤੀ ਗੁਰੂ ਬਣ ਗਏ ਹਨ, ਜਿਹੜੇ ਪਹਿਲਾਂ ਇਸ ਪਿੰਡ ਵਿਚ ਹੀ ਵੱਸਦੇ ਹੁੰਦੇ ਸੀ।" ਮਿਲਣ ਵਾਸਤੇ ਉਹ ਵੀ ਚਲ ਕੇ ਆ ਗਿਆ, ਪਤਾ ਲੈਣ ਵਾਸਤੇ ਇਕ ਸੇਵਕ ਨੂੰ ਪਹਿਲਾਂ ਭੇਜਿਆ॥ ੪॥

ਸ੍ਰੀ ਅੰਗਦ ਤਿਨ ਕੀ ਗਤਿ ਜਾਨੀ। ਅਧਿਕ ਪਦਾਰਥ ਤੇ ਬਡ ਮਾਨੀ।
ਯਾਂਤੇ 'ਏਕ ਪੰਘੂਰਾ ਲਜਾਵੋ। ਤਿਸ ਬੈਠਨਿ ਕੇ ਹੇਤ ਡਸਾਵੋ' ॥ ੫॥

ਗੁਰੂ ਅੰਗਦ ਦੇਵ ਜੀ ਨੇ ਉਸ ਦੀ ਹਾਲਤ ਜਾਣ ਲਈ ਕਿ ਵੱਡਾ ਸ਼ਾਹੂਕਾਰ ਹੋਣ ਕਰਕੇ ਹੰਕਾਰੀ ਹੋ ਗਿਆ ਹੈ। ਉਨ੍ਹਾਂ ਸਿੱਖਾਂ ਨੂੰ ਕਿਹਾ ਕਿ ਉਸ ਵਾਸਤੇ ਇਕ ਪੀੜ੍ਹਾ ਲਿਆਵੋ ਤੇ ਉਸ ਨੂੰ ਏਥੇ ਡਾਹ ਦੇਵੋ'॥ ੫॥

ਦਾਸ ਆਨਿ ਤਤਕਾਲ ਬਿਛਾਵਾ। ਇਤਨੇ ਮਹਿਂ ਚਲਿ ਕਰਿ ਸੋ ਆਵਾ।
ਕੇਤਿਕ ਸੰਗ ਲੋਕ ਤਹਿਂ ਆਏ। ਸਭਿਨਿ ਦੇਖਿਕੈ ਸੀਸ ਨਿਵਾਏ॥੬॥

ਸੇਵਕ ਤੁਰੰਤ ਇਕ ਪੀੜ੍ਹਾ ਲੈ ਆਏ। ਏਨੀ ਦੇਰ ਨੂੰ ਉਹ ਚੌਧਰੀ ਵੀ ਚਲ ਕੇ ਆ ਗਿਆ। ਉਸ ਦੇ ਨਾਲ ਕਈ ਹੋਰ ਲੋਕ ਵੀ ਆਏ, ਸਾਰਿਆਂ ਨੇ ਗੁਰੂ ਜੀ ਨੂੰ ਵੇਖ ਸਿਰ ਨਿਵਾਏ॥ ੬॥

ਤਿਨ ਮਹਿਂ ਮਾਨੀ ਜੋ ਸਰਦਾਰ। ਨਹੀਂ ਪੰਘੂਰੇ ਦਿਸ਼ਿ ਪਗ ਧਾਰਿ।
ਸ੍ਰੀ ਗੁਰ ਤਰੇ ਪ੍ਰਯੰਕ ਨਿਹਾਰਾ। ਤਰੇ ਨ ਬੈਠੌਂ ਇਮ ਜਿਯ ਧਾਰਾ॥੭॥

ਉਨ੍ਹਾਂ ਵਿਚ ਜਿਹੜਾ ਇਕ ਚੌਧਰੀ ਸੀ, ਉਸ ਮਨ ਵਿਚ ਘੁਮੰਡ ਕੀਤਾ, ਪੀੜ੍ਹੇ ਵਾਲੇ ਪਾਸੇ ਉਹ ਨਾ ਗਿਆ। ਪੀੜ੍ਹੇ ਨੂੰ ਉਸ ਗੁਰੂ ਜੀ ਦੇ ਪਲੰਘ ਨਾਲੋਂ ਨੀਵਾਂ ਸਮਝਿਆ, ਮੈਂ ਨੀਵੇਂ ਥਾਂ ਨਹੀਂ ਬੈਠਾਂਗਾ, ਉਸ ਇਸ ਤਰ੍ਹਾਂ ਮਨ ਵਿਚ ਧਾਰਿਆ॥ ੭॥

ਜਾਇ ਸਿਰ੍ਹਾਨੇ ਕੀ ਦਿਸ਼ ਬੈਠਾ। ਸਰਦਾਰੀ ਕੇ ਮਾਨ ਅਮੈਠਾ।
ਮੂਰਖ ਨਹਿਂ ਜਾਨੀ ਬਡਿਆਈ। ਮੈਂ ਸਰਦਾਰ ਲਖਹਿ ਗਰਬਾਈ॥ ੮॥

ਗੁਰੂ ਜੀ ਦੇ ਸਿਰਹਾਣੇ ਵਾਲੇ ਪਾਸੇ ਜਾ ਕੇ ਬੈਠ ਗਿਆ। ਸਰਦਾਰੀ ਦੇ ਮਾਨ ਨਾਲ ਆਕੜਿਆ ਸੀ। ਮੂਰਖ ਵਡਿਆਈ ਨਾ ਸਮਝ ਸਕਿਆ ਤੇ ਹੰਕਾਰ ਕਰਕੇ ਸਮਝਿਆ ਕਿ ਮੈਂ ਸਰਦਾਰ ਹਾਂ॥ ੮॥

ਸ੍ਰੀ ਗੁਰ ਪਿਖਿ ਤੂਸ਼ਨ ਹੀ ਠਾਨੀ। ਮੇਲੀ ਜਾਨਿ ਨ ਕਛੂ ਬਖਾਨੀ।
ਬੈਠਿ ਘਰੀ ਘਰ ਗਮਨਜੋ ਮੂਢ। ਮਹਿਮਾ ਲਖੀ ਨ ਗੁਨ ਗਨ ਗੂਢ॥ ੯॥

ਗੁਰੂ ਜੀ ਵੇਖ ਕੇ ਚੁਪ ਰਹੇ। ਪਿੰਡ ਦਾ ਮੇਲੀ ਜਾਣ ਕੇ ਕੁਝ ਨਾ ਬੋਲੇ। ਥੋੜ੍ਹਾ ਚਿਰ ਬੈਠ ਕੇ ਘਰ ਨੂੰ ਚਲਾ ਗਿਆ। ਗੁਣਾਂ ਦੇ ਭੰਡਾਰ ਦੀ ਮਹਿਮਾ ਨਾ ਜਾਣੀ॥ ੯॥

ਪੀਛੇ ਸਿੱਖਜਨ ਗੁਰੁ ਸੰਗਿ ਕਹਜੋ। 'ਇਹੁ ਤੌ ਅਤਿ ਮੂਰਖ ਹੀ ਲਹਜੋ।
ਉਚਿਤ ਅਵਨਿ ਪਰ ਬੈਠਨਿ ਇਹਾਂ। ਪੁਨ ਨ ਪੰਘੂਰੇ ਕੀ ਦਿਸ਼ ਲਹਾ॥੧੦॥

ਪਿਛੋਂ ਸਿੱਖਾਂ ਨੇ ਗੁਰੂ ਜੀ ਨੂੰ ਕਿਹਾ, "ਇਹ ਤਾਂ ਬਹੁਤ ਮੂਰਖ ਹੈ। ਉਸਦਾ ਪਲੰਘ 'ਤੇ ਬੈਠਣਾ ਉਚਿਤ ਨਹੀਂ ਸੀ, ਉਸ ਨੇ ਪੀੜ੍ਹੇ ਵਲ ਵੇਖਿਆ ਹੀ ਨਹੀਂ ਸੀ॥ ੧੦॥

ਬਰਜਤਿ ਬਰਜਤਿ ਜਾਇ ਸਿਰਾਨੇ। ਬੈਠਜੋ, ਕੁਛ ਨ ਅਦਾਇਬ ਜਾਨੇ'।
ਸੁਨਿ ਸ੍ਰੀ ਅੰਗਦ ਸਹਿਜ ਸੁਭਾਇ। ਬਾਕ ਬਖਾਨਜੋ ਸਭਿਨਿ ਸੁਨਾਇ॥੧੧॥

ਰੋਕਦਿਆਂ-ਰੋਕਦਿਆਂ ਜਾ ਕੇ ਸਿਰਹਾਣੇ ਬੈਠ ਗਿਆ। ਕੁਝ ਵੀ ਅਦਬ ਨਹੀਂ ਜਾਣਿਆ ਹੈ।" ਇਹ ਸੁਣ ਕੇ ਗੁਰੂ ਅੰਗਦ ਦੇਵ ਜੀ ਨੇ ਸਹਿਜ ਸੁਭਾਅ ਸਾਰਿਆਂ ਨੂੰ ਸੁਣਾ ਕੇ ਬਚਨ ਕੀਤਾ॥ ੧੧॥

'ਪਲੰਘ ਪੰਘੂਰਾ ਕਛੂ ਨ ਰਹਜੋ। ਅਬਿ ਤੇ ਇਨ ਕੌ ਸਭਿ ਕਿਛੁ ਦਹਜੋ।
ਕਰਨਿ ਬਿਅਦਬੀ ਬਡਿਅਨਿ ਕੇਰੀ। ਨਾਸ਼ ਦੇਤਿ ਕਰਿ ਬਡਿਹੁਂ ਬਡੇਰੀ॥੧੨॥

ਪਲੰਘ ਪੀੜ੍ਹਾ ਕੁਝ ਨਹੀਂ ਰਹਿਣਾ, ਹੁਣ ਤਾਂ ਇਸ ਦਾ ਸਭ ਕੁਝ ਸੜ ਜਾਣਾ ਹੈ। ਜਿਹੜੇ ਵਡਿਆਂ ਦੀ ਬੇਅਦਬੀ ਕਰਦੇ ਹਨ ਉਨ੍ਹਾਂ ਵਡਿਆਂ-ਵਡਿਆਂ ਦਾ ਵੀ ਨਾਸ਼ ਹੋ ਜਾਂਦਾ ਹੈ॥ ੧੨॥

ਬਡਿਅਨਿ ਕੌ ਠਾਨਹਿਂ ਸਨਮਾਨਾ। ਸੋ ਜਾਨਹੁ ਇਹ ਹੋਇ ਮਹਾਨਾ'।
ਤਬਿ ਤੇ ਘਟਤਿ ਘਟਤਿ ਘਟਿ ਗਏ। ਨਹਿਂ ਉਕਸੇ ਸੁ ਬਿਨਾਸ਼ੀ ਭਏ॥੧੩॥

ਜਿਹੜੇ ਵਡਿਆਂ ਦਾ ਸਨਮਾਨ ਕਰਦੇ ਹਨ, ਉਹ ਸਮਝੋ ਮਹਾਨ ਹੋ ਜਾਂਦੇ ਹਨ।" ਉਸ ਤੋਂ ਬਾਅਦ ਚੌਧਰੀ ਦਾ ਪ੍ਰਤਾਪ ਘਟਦਾ ਘਟਦਾ ਘਟ ਗਿਆ, ਫਿਰ ਦੁਬਾਰਾ ਉੱਠ ਨਾ ਸਕਿਆ ਸਭ ਕੁਝ ਨਾਸ਼ ਹੋ ਗਿਆ॥ ੧੩॥

ਇਸ ਪ੍ਰਕਾਰ ਗੁਰ ਫੇਰਾ ਪਾਇ। ਬਹੁਰ ਖਡੂਰ ਬਿਰਾਜੇ ਆਇ।
ਸ੍ਰੀ ਅੰਗਦ ਨਿਤ ਬੇ ਪਰਵਾਹ। ਨੀਰ ਕਮਲ ਸਮ ਲੇਪ ਨ ਕਾਹਿ॥੧੪॥

ਇਸ ਤਰ੍ਹਾਂ ਆਪਣੇ ਪਹਿਲੇ ਜੱਦੀ ਪਿੰਡ ਵਿਚ ਫੇਰਾ ਪਾ ਕੇ ਗੁਰੂ ਜੀ ਫਿਰ ਖਡੂਰ ਵਿਚ ਆ ਕੇ ਬਿਰਾਜਮਾਨ ਹੋ ਗਏ। ਗੁਰੂ ਅੰਗਦ ਦੇਵ ਜੀ ਬੜੇ ਬੇਪ੍ਰਵਾਹ ਸਨ, ਜਿਵੇਂ ਕੰਵਲ ਦਾ ਫੁਲ ਜਲ ਵਿਚ ਰਹਿੰਦਾ ਵੀ ਉਸ ਤੋਂ ਨਿਰਲੇਪ ਰਹਿੰਦਾ ਹੈ, ਇਸ ਤਰ੍ਹਾਂ ਉਹ ਸਮਾਜ ਵਿਚ ਰਹਿੰਦੇ ਵੀ ਨਿਰਲੇਪ ਰਹਿੰਦੇ ਸਨ॥ ੧੪॥

ਬੁਰੀ ਭਲੀ ਕੁਛ ਸੁਨਹਿਂ ਨ ਕਹੈਂ। ਅਪਨੇ ਪਰਚੇ ਮਹਿਂ ਨਿਤ ਰਹੈਂ।
ਆਸ਼੍ਰਮ ਬਰਨ ਰੀਤਿ ਜੋ ਧਰਿਹੀਂ। ਸੋ ਗੁਰੁ ਸੰਗਤਿ ਕੋ ਨਹਿਂ ਕਰਿਹੀਂ ॥੧੫॥

ਨਾ ਕੁਝ ਬੁਰਾ-ਭਲਾ ਸੁਣਦੇ ਸਨ ਅਤੇ ਨਾ ਹੀ ਕਹਿੰਦੇ ਸਨ, ਸਦਾ ਆਪਣੇ ਆਪ ਵਿਚ ਰਹਿੰਦੇ ਸਨ। ਜਿਹੜੇ ਆਸ਼੍ਰਮ ਵਰਨ ਦੀ ਰੀਤੀ ਧਾਰਨ ਕਰਦੇ ਹਨ, ਉਹ ਗੁਰ-ਸੰਗਤ ਨਹੀਂ ਕਰਦੇ ਸਨ॥ ੧੫॥

ਇਕ ਸਮਾਨ ਆਸ਼੍ਰਮ ਅਰੁ ਧਰਮ। ਸ੍ਰੀ ਗੁਰ ਕੇ ਇਨਿ ਤੇ ਨਿਹਭਰਮ।
ਮਾਟੀ ਕੇ ਬਾਸਨ ਕੋ ਦੇਖਿ। ਮਿਲਹਿਂ ਨਾ ਕਰਮ ਜੁ ਕਰਤਿ ਵਿਸ਼ੇਖ ॥੧੬॥

ਆਸ਼੍ਰਮ ਅਤੇ ਧਰਮ ਨੂੰ ਗੁਰੂ ਜੀ ਇਕ ਸਮਾਨ ਸਮਝਦੇ ਸਨ ਭਾਵ ਆਸ਼੍ਰਮ ਅਤੇ ਧਰਮਾਂ ਤੋਂ ਗੁਰੂ ਜੀ ਨਿਹਭਰਮ ਸਨ। ਮਿਟੀ ਦੇ ਬਰਤਨਾਂ ਨੂੰ ਵੇਖ ਕੇ ਕਰਮਕਾਂਡੀ ਨਹੀਂ ਮਿਲਦੇ ਸਨ॥ ੧੬॥

ਪ੍ਰੇਮ ਭਗਤਿ ਪਰਮੇਸ਼ੁਰ ਕੇਰੀ। ਉਪਦੇਸ਼ਹਿਂ ਇਹ ਮੁੱਖਜ ਬਡੇਰੀ।
ਲੋਕ ਬੇਦ ਕੁਲ ਕਰਮ ਪ੍ਰਚਾਰਾ। ਕਰਹਿਂ ਨਹੀਂ ਅਰ ਭੈ ਨਹਿਂ ਧਾਰਾ ॥੧੭॥

ਉਹ ਪਰਮੇਸ਼ਵਰ ਦੀ ਪ੍ਰੇਮ ਭਗਤੀ ਕਰਦੇ ਸਨ, ਆਪਣੇ ਮੁਖ ਨਾਲ ਇਹੋ ਹੀ ਉਪਦੇਸ਼ ਦਿੰਦੇ ਸਨ। ਉਹ ਕਰਮ ਕਾਂਡਾਂ ਦਾ ਪਰਚਾਰ ਨਹੀਂ ਸੀ ਕਰਦੇ। ਉਹ ਨਿਰਭੈਅ ਸਨ ਕਿਸੇ ਗੱਲ ਤੇ ਵੀ ਭੈ ਧਾਰਨ ਨਹੀਂ ਸੀ ਕਰਦੇ॥ ੧੭॥

ਯਾਂਤੇ ਲੋਕ ਸਮੀਪ ਨ ਆਵੈਂ। ਦੇਖਿ ਦੂਰ ਤੇ ਸੀਸ ਨਿਵਾਵੈਂ।
ਸੰਗਤਿ ਕਰਹਿਂ ਨ ਬੈਠਹਿਂ ਪਾਸਿ। ਸੁਨਹਿਂ ਨ ਬਚਨ ਭਾਗ ਘਟ ਜਾਸ ॥੧੮॥

ਇਸ ਕਰਕੇ ਲੋਕ ਨੇੜੇ ਨਹੀਂ ਸੀ ਆਉਂਦੇ, ਦੂਰ ਤੋਂ ਸਿਰ ਨਿਵਾ ਦਿੰਦੇ ਸਨ, ਨਾ ਸੰਗਤ ਕਰਦੇ ਸੀ ਅਤੇ ਨਾ ਹੀ ਪਾਸ ਬੈਠਦੇ ਸਨ। ਜਿਨ੍ਹਾਂ ਦੇ ਭਾਗ ਮਾੜੇ ਸਨ, ਉਹ ਗੁਰੂ ਜੀ ਦੇ ਬਚਨ ਨਹੀਂ ਸੁਣਦੇ ਸਨ॥ ੧੮॥

ਸ੍ਰੀ ਨਾਨਕ ਕੀ ਸੰਗਤਿ ਜੇਈ। ਦੂਰ ਦੂਰ ਤੇ ਆਵਹਿ ਤੇਈ।
ਦਰਸ਼ਨ ਪਰਸਹਿਂ ਬਾਂਛਤਿ ਪਾਵੈਂ। ਬਹੁਰ ਆਪਨੇ ਸਦਨ ਸਿਧਾਵੈਂ ॥੧੯॥

ਜਿਹੜੀ ਗੁਰੂ ਨਾਨਕ ਦੇਵ ਦੀ ਸੰਗਤ ਸੀ ਉਹ ਦੂਰ ਦੂਰ ਤੋਂ ਆਉਂਦੀ ਸੀ। ਦਰਸ਼ਨ ਕਰਕੇ ਮਨ ਇੱਛਤ ਫਲ ਪਾਉਂਦੇ ਸਨ ਤੇ ਫਿਰ ਆਪਣੇ ਘਰਾਂ ਨੂੰ ਚਲੇ ਜਾਂਦੇ ਸਨ॥ ੧੯॥

ਹੁਤੋ ਚਉਧਰੀ ਤਿਸੀ ਗਿਰਾਉਂ। ਭਾਉ ਭਗਤਿ ਕੋ ਲਖਹਿ ਨ ਨਾਉਂ।
ਨਿਤਾਪ੍ਰਤੀ ਬਹੁਤੋ ਮਦਪਾਨੀ। ਸਭਿ ਕੋ ਬਕਹਿ ਖੋਟਿ ਬਡਿ ਬਾਨੀ ॥੨੦॥

ਖਡੂਰ ਦੇ ਨਗਰ ਵਿਚ ਇਕ ਚੋਧਰੀ ਰਹਿੰਦਾ ਸੀ, ਉਹ ਪ੍ਰਭੂ ਦੀ ਪ੍ਰੇਮ ਭਗਤੀ ਦਾ ਨਾਂ ਵੀ ਨਹੀਂ ਸੀ ਜਾਣਦਾ। ਸਦਾ ਹੀ ਸ਼ਰਾਬ ਪੀਂਦਾ ਸੀ ਅਤੇ ਸਾਰੇ ਲੋਕਾਂ ਨੂੰ ਮੰਦੀ ਬਾਣੀ ਬੋਲਦਾ ਸੀ॥ ੨੦॥

ਮਿਰਗੀ ਰੋਗ ਹੁਤੋ ਤਿਸ ਭਾਰੀ। ਬਜਾਕੁਲ ਕਰਹਿ ਉਠਹਿ ਜਿਸ ਬਾਰੀ।
ਏਕ ਦਿਵਸ ਤਿਸ ਕੇ ਮਨ ਆਈ। ਸੁਨਿ ਪਿਖਿ ਸ੍ਰੀ ਅੰਗਦ ਬਡਿਆਈ ॥੨੧॥

ਉਸ ਨੂੰ ਭਾਰੀ ਮਿਰਗੀ ਦਾ ਰੋਗ ਲੱਗਿਆ ਹੋਇਆ ਸੀ। ਜਦ ਉਸਨੂੰ ਮਿਰਗੀ ਪੈਂਦੀ ਸੀ ਤਾਂ ਬਹੁਤ ਵਿਆਕੁਲ ਹੋ ਜਾਂਦਾ ਸੀ। ਇਕ ਦਿਨ ਗੁਰੂ ਅੰਗਦ ਦੇਵ ਜੀ ਦੀ ਵਡਿਆਈ ਸੁਣ ਕੇ ਅਤੇ ਵੇਖ ਕੇ ਉਸ ਦੇ ਮਨ ਵਿਚ ਆਈ॥ ੨੧॥

ਤਬਿ ਸਮੀਪ ਗੁਰ ਕੇ ਚਲਿ ਆਯੋ। ਅਪਨੋ ਸਰਬ ਬ੍ਰਿਤਾਂਤ ਸੁਨਾਯੋ।
'ਆਪ ਤਪਾ ਜੀ ਪਰਮ ਕ੍ਰਿਪਾਲੁ। ਸਭਿ ਭਾਖਹਿਂ ਤੁਮ ਸੁਜਸੁ ਬਿਸਾਲ ॥੨੨॥

ਤਦ ਉਹ ਗੁਰੂ ਜੀ ਪਾਸ ਚਲ ਕੇ ਆ ਗਿਆ ਤੇ ਆਪਣੇ ਬਾਰੇ ਸਾਰਾ ਬ੍ਰਿਤਾਂਤ ਸੁਣਾਇਆ। ਕਹਿਣ ਲੱਗਾ, "ਆਪ ਤਪਾ ਜੀ ਪਰਮ ਕ੍ਰਿਪਾਲੂ ਹੋ, ਸਾਰੇ ਤੁਹਾਡਾ ਬੜਾ ਜਸ ਕਰਦੇ ਹਨ॥ ੨੨॥

ਰੋਗ ਅਧਿਕ ਮੇਰੇ ਤਨ ਮਾਂਹੀ। ਕਰਹੁ ਕ੍ਰਿਪਾ ਜਿਮ ਇਹੁ ਮਿਟ ਜਾਹੀ।
ਤਬਿ ਪ੍ਰਤੀਤ ਉਰ ਮੋਕਹੁ ਆਵੈ। ਜਿਮਿ ਇਹੁ ਕੀਰਤਿ ਬ੍ਰਿੰਦ ਸੁਨਾਵੈਂ ॥੨੩॥

ਮੇਰੇ ਸਰੀਰ ਨੂੰ ਬਹੁਤ ਵੱਡਾ ਰੋਗ ਲੱਗਾ ਹੋਇਆ ਹੈ, ਕ੍ਰਿਪਾ ਕਰੋ ਜਿਵੇਂ ਇਹ ਰੋਗ ਮਿਟ ਜਾਵੇ। ਤਦ ਮੇਰੇ ਦਿਲ ਵਿਚ ਪ੍ਰਤੀਤ ਆ ਜਾਵੇਗੀ, ਜਿਵੇਂ ਇਹ ਲੋਕ ਤੁਹਾਡੀ ਅਧਿਕ ਕੀਰਤੀ ਸੁਣਾਉਂਦੇ ਹਨ॥ ੨੩॥

ਸੁਨਿ ਕ੍ਰਿਪਾਲੁ ਇਹੁ ਬਾਕ ਬਖਾਨਾ। 'ਜੇਕਰਿ ਤਜਾਗ ਦੇਹਿਂ ਮਦਪਾਨਾ।
ਮਿਰਗੀ ਬਹੁਰ ਨ ਉਠਹਿ ਕਦਾਈ। ਤਨ ਅਰੋਗ ਤੇਰੋ ਹੁਇ ਜਾਈ॥੨੪॥

ਇਹ ਸੁਣ ਕੇ ਗੁਰੂ ਜੀ ਨੇ ਬਚਨ ਕੀਤੇ, "ਜੇ ਸ਼ਰਾਬ ਪੀਣੀ ਛੱਡ ਦੇਵੇਂ ਤਾਂ ਦੁਬਾਰਾ ਮਿਰਗੀ ਕਦੇ ਵੀ ਨਹੀਂ ਪਵੇਗੀ ਤੇਰਾ ਤਨ ਫਿਰ ਅਰੋਗ ਹੋ ਜਾਵੇਗਾ॥ ੨੪॥

ਜੇ ਆਇਸੁ ਉਲੰਘਹਿਂ ਕਿਤ ਕਾਲਾ। ਕਰਹਿਂ ਪਾਨ ਮਦ, ਹੋਇਂ ਨ ਟਾਲਾ।
ਤਬਿ ਮਿਰਗੀ ਹੋਵਹਿ ਤਨ ਆਨਿ। ਜਿਸ ਤੇ ਬਿਨਸ ਜਾਹਿਂ ਤਵ ਪ੍ਰਾਨਾ ॥੨੫॥

ਜਿਸ ਸਮੇਂ ਮੇਰੀ ਆਗਿਆ ਦੀ ਉਲੰਘਣਾ ਕਰੇਂਗਾ ਅਤੇ ਜੇ ਸ਼ਰਾਬ ਪੀਵੇਂਗਾ ਤਾਂ ਫਿਰ ਮਿਰਗੀ ਰੁਕੇਗੀ ਨਹੀਂ, ਦੁਬਾਰਾ ਐਸੀ ਮਿਰਗੀ ਪਵੇਗੀ ਜਿਸ ਨਾਲ ਤੇਰੇ ਪ੍ਰਾਣ ਨਿਕਲ ਜਾਣਗੇ"॥ ੨੫॥

ਸੁਨਿ ਬੰਦਨ ਕਰਿ ਸਦਨ ਸਿਧਾਰਾ। ਤਜਾਗ ਦੀਨ ਮਦ ਪਾਨ ਕੁਢਾਰਾ।
ਰੋਗ ਮ੍ਰਿਗੀ ਕੋ ਭਯੋ ਬਿਨਾਸਾ। ਸਦਾ ਅਰੋਗੀ ਹੋਇ ਹੁਲਾਸਾ॥ ੨੬॥

ਗੁਰੂ ਜੀ ਨੂੰ ਬੰਦਨਾ ਕਰ ਕੇ ਉਹ ਘਰ ਨੂੰ ਚਲਾ ਗਿਆ। ਸ਼ਰਾਬ ਪੀਣ ਦੀ ਖੋਟੀ ਆਦਤ ਉਸ ਛੱਡ ਦਿੱਤੀ। ਮਿਰਗੀ ਦਾ ਰੋਗ ਉਸ ਦਾ ਦੂਰ ਹੋ ਗਿਆ ਅਤੇ ਸਦਾ ਅਰੋਗ ਰਹਿ ਕੇ ਪ੍ਰਸੰਨ ਰਹਿੰਦਾ ਸੀ॥ ੨੬॥

ਚਿਰੰਕਾਲ ਸੁਖ ਭੋਗਯੋ ਪੀਨਾ। ਮਨ ਕਠੋਰ ਨਹਿਂ ਕੀਨ ਪਤੀਨਾ।
ਭੂਲ ਗਯੋ ਜੜ੍ਹ ਗੁਰ ਕੇ ਬੈਨਿ। ਪਤਾ ਨਿਹਾਰਿ ਲੀਨ ਭੀ ਨੈਨ॥੨੭॥

ਸ਼ਰਾਬ ਨਾ ਪੀਣ ਨਾਲ ਕਾਫੀ ਲੰਮੇ ਸਮੇਂ ਤਕ ਸੁਖ ਪਾਇਆ। ਫਿਰ ਮਨ ਕਠੋਰ ਕਰਕੇ ਉਸ ਗੁਰੂ ਜੀ ਉਤੇ ਪ੍ਰਤੀਤ ਨਾ ਕੀਤੀ ਅਤੇ ਗੁਰੂ ਜੀ ਦੇ ਬਚਨ ਭੁਲ ਗਿਆ। ਭਾਵੇਂ ਗੁਰੂ ਜੀ ਦੀ ਆਗਿਆ ਨੂੰ ਉਸ ਅਖੀਂ ਵੇਖ ਵੀ ਲਿਆ ਸੀ॥ ੨੭॥

ਇਕ ਦਿਨ ਸ਼ਜਾਮ ਘਟਾ ਘੁਮਡਾਈ। ਭਈ ਠੰਢ ਬੂੰਦੈਂ ਬਰਖਾਈ।
ਚਲਹਿ ਬਾਯੁ ਸੁਖ ਦੇਵਨ ਹਾਰੀ। ਮਧੁਰ ਮਧੁਰ ਗਰਜਤਿ ਘਟ ਕਾਰੀ॥੨੮॥

ਇਕ ਦਿਨ ਕਾਲੀ ਘਟ ਚੜ੍ਹ ਕੇ ਆਈ, ਮੀਂਹ ਪੈਣ ਨਾਲ ਠੰਡ ਹੋ ਗਈ। ਬੜੀ ਸੁਖਦਾਇਕ ਹਵਾ ਚਲ ਰਹੀ ਸੀ। ਕਾਲੀ ਘਟਾ ਮਿੱਠੀ ਆਵਾਜ਼ ਨਾਲ ਗੱਜ ਰਹੀ ਸੀ॥ ੨੮॥

ਤਬ ਹੀ ਮਦਰਾ ਲੀਨ ਮੰਗਾਈ। ਉਮਗਯੋ ਰਿਦਾ ਰਹਯੋ ਨਹਿਂ ਜਾਈ।
ਕਰਯੋ ਪਾਨ ਮੁਖ ਨੁਕਲ ਮੰਗਾਇ। ਖਾਵਤਿ ਚਢਯੋ ਅਮਲ ਉਰ ਛਾਇ॥੨੯॥

ਤਦ ਉਸ ਸ਼ਰਾਬ ਮੰਗਵਾ ਲਈ, ਹਿਰਦੇ ਵਿਚ ਸ਼ਰਾਬ ਪੀਣ ਦੀ ਉਮੰਗ ਪੈਦਾ ਹੋਈ ਅਤੇ ਸ਼ਰਾਬ ਤੋਂ ਬਗੈਰ ਰਿਹਾ ਨਹੀਂ ਸੀ ਜਾ ਰਿਹਾ। ਕੋਈ ਖਾਣ ਵਾਲੀ ਚੀਜ਼ ਮੰਗਵਾ ਕੇ ਸ਼ਰਾਬ ਪੀ ਲਈ। ਪੀਂਦਿਆਂ ਹੀ ਸ਼ਰਾਬ ਦਾ ਨਸ਼ਾ ਬਹੁਤ ਚੜ੍ਹ ਗਿਆ॥ ੨੯॥

ਜਾਇ ਅਰੂਢਯੋ ਬਹੁਰ ਅਟਾਰੀ। ਪਿਖਿਨ ਬਹਾਰ ਬਰਖਤੇ ਬਾਰੀ।
ਗੁਰ ਦਿਸ਼ ਊਚੇ ਕਹਯੋ ਪੁਕਾਰਾ। ਕਰਿ ਮਦਪਾਨ ਭਯੋ ਮਤਵਾਰਾ ॥੩੦॥

ਫਿਰ ਬਾਰਸ਼ ਬਰਸਨ ਦੀ ਬਹਾਰ ਨੂੰ ਤਕਣ ਵਾਸਤੇ ਚੁਬਾਰੇ ਤੇ ਚੜ੍ਹ ਗਿਆ। ਸ਼ਰਾਬ ਪੀ ਕੇ ਮਸਤ ਹੋ ਗਿਆ ਸੀ। ਗੁਰੂ ਜੀ ਵਲ ਮੂੰਹ ਕਰਕੇ ਉੱਚੀ ਦਿੱਤੀ ਬੋਲਿਆ॥ ੩੦॥

'ਤਪਾ! ਹਟਾਯੋ ਹੁਕਮ ਤੁਮਾਰਾ। ਬੂੰਦੈਂ ਬਰਖਤਿ, ਬਡੀ ਬਹਾਰਾ।
ਰਹਯੋ ਨ ਜਾਹਿ ਮੋਹਿ ਤੇ ਕੈਸੇ। ਪਾਵਤਿ ਅਤਿ ਪ੍ਰਮੋਦ ਮੈਂ ਐਸੇ' ॥੩੧॥

"ਹੇ ਤਪਾ! ਮੈਂ ਤੁਹਾਡੇ ਹੁਕਮ ਨੂੰ ਟਾਲ ਦਿੱਤਾ ਹੈ, ਮੀਂਹ ਪੈ ਰਿਹਾ ਹੈ ਅਤੇ ਬੜੀ ਸੁੰਦਰ ਬਹਾਰ ਹੈ। ਅਜਿਹੇ ਮੌਸਮ ਵਿਚ ਮੈਥੋਂ ਕਿਵੇਂ ਰਿਹਾ ਜਾ ਸਕਦਾ ਸੀ? ਮੈਂ ਇਸ ਤਰ੍ਹਾਂ ਅਤਿ ਆਨੰਦ ਪ੍ਰਾਪਤ ਕੀਤਾ ਹੈ"॥ ੩੧॥

ਸ੍ਰੀ ਅੰਗਦ ਸੁਨਿ ਬਿਕਸੇ ਤਬੈ। 'ਕਹਯੋ ਸੁਚੇਤ ਹੋਹੁ ਤੂੰ ਅਬੈ।
ਛੁਟਿ ਮਿਰਗੀ ਆਈ ਦਿਸ਼ ਤੋਹਿ। ਹੁਕਮ ਹਟਾਵਨਿ ਕੀਨਸਿ ਮੋਹਿ ॥੩੨॥

ਇਹ ਸੁਣ ਕੇ ਗੁਰੂ ਜੀ ਮੁਸਕਰਾਏ ਅਤੇ ਬੋਲੇ, "ਤੈਨੂੰ ਕਿਹਾ ਹੈ, ਹੁਣ ਤੂੰ ਹੁਸ਼ਿਆਰ ਹੋ ਜਾ। ਮੇਰੇ ਹੁਕਮ ਤੂੰ ਟਾਲਿਆ ਹੈ ਹੁਣ ਮਿਰਗੀ ਤੇਰੇ ਵਲ ਆ ਰਹੀ ਹੈ॥ ੩੨॥

ਬਾਂਧੀ ਹੁਤੀ ਹੁਕਮ ਕੀ ਏਹੀ। ਹੁਕਮ ਨ ਰਹਯੋ ਟਿਕਹਿ ਕਥਿ ਕੇਹੀ'।
ਤਤਛਿਨ ਉਠੀ ਚੌਧਰੀ ਜਾਇ। ਗਿਰਯੋ ਅਟਾਰੀ ਤੇ ਉਥਲਾਇ ॥੩੩॥

ਇਹ ਹੁਕਮ ਨਾਲ ਹੀ ਬੰਨ੍ਹੀ ਹੋਈ ਸੀ, ਜਦ ਹੁਕਮ ਹੀ ਨਾ ਰਿਹਾ ਤਾਂ ਮਿਰਗੀ ਕਿਵੇਂ ਰੁਕੇਗੀ।" ਫੌਰਨ ਉਸੇ ਵੇਲੇ ਚੌਧਰੀ ਨੂੰ ਮਿਰਗੀ ਪੈ ਗਈ। ਚੁਬਾਰੇ ਤੋਂ ਉਲਟ ਕੇ ਥੱਲੇ ਡਿੱਗ ਪਿਆ॥ ੩੩॥

ਸੀਸ ਧਰਾ ਪਰ ਲਾਗਯੋ ਜਬੈ। ਫੂਟਯੋ ਨਿਕਸਿ ਮੀਝ ਤਿਹ ਤਬੈ।
ਤਤਛਿਨ ਮਰਯੋ ਮੁਗਧ ਦੁਖ ਪਾਇ। ਲਿਯੋ ਸਬੰਧਨਿ ਦਿਯੋ ਜਲਾਇ ॥੩੪॥

ਜਦ ਸਿਰ ਧਰਤੀ 'ਤੇ ਜਾਕੇ ਵੱਜਾ ਤਾਂ ਪਾਟ ਗਿਆ ਅਤੇ ਉਸੇ ਵੇਲੇ ਮਿੱਝ ਨਿਕਲ ਗਈ। ਬੜਾ ਦੁਖ ਪਾ ਕੇ ਫੌਰਨ ਮਰ ਗਿਆ। ਸੰਬੰਧੀਆਂ ਨੇ ਚੁਕ ਕੇ ਦਾਹ ਸੰਸਕਾਰ ਕਰ ਦਿੱਤਾ॥ ੩੪॥

*ਸੋਰਠਾ*-ਸਤਿਗੁਰ ਸੌਂ ਉਪਹਾਸ ਕਰੇ ਗਰਬ ਧਰਿ ਮੂਢ ਮਤਿ।
ਤਤਛਿਨ ਹੋਹਿ ਬਿਨਾਸ਼ ਪਰਹਿ ਨਰਕ ਮਰਿਕੈ ਅਗਤਿ॥ ੩੫॥

ਮੂਰਖ ਮੱਤ ਵਾਲਾ ਘੁਮੰਡ ਕਰਕੇ ਸਤਿਗੁਰੂ ਦਾ ਮਖੌਲ ਉਡਾਉਂਦਾ ਸੀ, ਫੌਰਨ ਉਸ ਦਾ ਨਾਸ਼ ਹੋ ਗਿਆ ਤੇ ਬੇਗੱਤ ਮਰ ਕੇ ਨਰਕਾਂ ਵਿਚ ਚਲਾ ਗਿਆ॥ ੩੫॥

*ਚੌਪਈ*-ਇਕ ਸੇਵਕ ਸੰਗਤਿ ਕੇ ਮਾਂਹਿ। ਕਹਯੋ ਨਾ ਮਾਨਹਿਂ ਸੇਵਹਿ ਨਾਂਹਿ।
ਕਿਸੁ ਕੇ ਕਹੇ ਟਹਿਲ ਨਹਿਂ ਕਰੇ। ਚਿਰੰਕਾਲ ਤਿਨ ਅਸ ਬੁਧਿ ਧਰੇ॥ ੩੬॥

ਇਕ ਸੇਵਕ ਸੰਗਤ ਦੇ ਵਿਚ ਰਹਿੰਦਾ ਸੀ। ਉਹ ਕਿਹਾ ਮੰਨ ਕੇ ਸੇਵਾ ਨਹੀਂ ਸੀ ਕਰਦਾ। ਕਿਸੇ ਦੇ ਕਹਿਣ ਉਤੇ ਵੀ ਸੇਵਾ ਨਹੀਂ ਸੀ ਕਰਦਾ। ਕਾਫੀ ਸਮੇਂ ਤਕ ਉਸ ਐਸੀ ਬੁੱਧੀ ਬਣਾਈ ਰੱਖੀ॥ ੩੬॥

ਜੋ ਗੁਰ ਕਹਹਿਂ ਕਾਜ ਸੋ ਕਰਿਹੌਂ। ਆਨ ਬਾਕ ਕੋ ਕਾਨ ਨ ਧਰਿਹੌਂ।
ਚਿਰੰਕਾਲ ਬੀਤਯੋ ਤਹਿਂ ਰਹੇ। ਇਕ ਦਿਨ ਸ੍ਰੀ ਬੁੱਢੇ ਬਚ ਕਹੇ॥ ੩੭॥

ਜੋ ਗੁਰੂ ਜੀ ਕਹਿੰਦੇ ਸਨ, ਉਹ ਕੰਮ ਕਰਦਾ ਸੀ, ਹੋਰ ਕਿਸੇ ਦੇ ਬਚਨ ਵਲ ਕੰਨ ਨਹੀਂ ਸੀ ਧਰਦਾ। ਉਥੇ ਰਹਿੰਦਿਆਂ ਉਸ ਨੂੰ ਕਾਫੀ ਸਮਾਂ ਹੋ ਗਿਆ। ਇਕ ਦਿਨ ਬਾਬੇ ਬੁੱਢੇ ਜੀ ਨੇ ਬਚਨ ਕਹੇ॥ ੩੭॥

'ਗੁਰ ਸੰਗਤਿ ਮਹਿਂ ਭਲੌ ਰਹਾਵਨਿ। ਭਜਨ ਟਹਿਲ ਕਰਿ ਕਾਲ ਬਿਤਾਵਨਿ।
ਬੈਠੇ ਦੇਹਿ ਕਾਜ ਕਿਸ ਆਇ। ਛੁਹੈ ਨ ਕੋਈ ਮ੍ਰਿਤੁ ਜਬ ਪਾਇ' ॥ ੩੮ ॥

ਗੁਰੂ ਜੀ ਦੀ ਸੰਗਤ ਵਿਚ ਰਹਿਣ ਵਿਚ ਹੀ ਭਲਾ ਹੈ, ਭਜਨ ਅਤੇ ਸੇਵਾ ਕਰਕੇ ਸਮਾਂ ਬਿਤਾਵੋ। ਇਹ ਵਿਹਲੜ ਸਰੀਰ ਕਿਸ ਕੰਮ ਆਉਣਾ ਹੈ, ਜਦ ਤੇਰੀ ਮਿਰਤੂ ਹੋ ਜਾਵੇਗੀ ਤਾਂ ਤੇਰੇ ਸਰੀਰ ਨੂੰ ਕੋਈ ਛੂਹੇਗਾ ਵੀ ਨਹੀਂ॥ ੩੮॥

ਕਹਨਿ ਲਗਜੋ 'ਗੁਰ ਬਾਕ ਕਹੈਂ ਜਿਮਿ। ਟਹਲ ਕਰੌਂ ਤਿਸ ਕਾਲ ਭਲੇ ਤਿਮ।
ਕਹਜੋ ਅਪਰ ਕੋ ਮਾਨੌਂ ਨਾਂਹੀ। ਯਹਿ ਨਿਸ਼ਚੈ ਮੇਰੇ ਮਨ ਮਾਂਹੀ' ॥ ੩੯ ॥

ਉਹ ਸੇਵਕ ਕਹਿਣ ਲੱਗਾ, "ਜਦ ਗੁਰੂ ਜੀ ਬਚਨ ਕਰਨਗੇ ਅਤੇ ਜਿਵੇਂ ਵੀ ਕਹਿਣਗੇ ਤਾਂ ਮੈਂ ਉਸ ਤਰ੍ਹਾਂ ਹੀ ਸੇਵਾ ਕਰਾਂਗਾ ਮੈਂ ਹੋਰ ਕਿਸੇ ਦਾ ਕਿਹਾ ਨਹੀਂ ਮੰਨਾਂਗਾ, ਮੇਰੇ ਮਨ ਦਾ ਇਹ ਨਿਸ਼ਚਾ ਹੈ"॥ ੩੯॥

ਬਹੁਰ ਤਿਸੇ ਬੀਤਾ ਚਿਰਕਾਲ। ਇਕ ਦਿਨ ਬੋਲਜੋ ਸ੍ਰੀ ਗੁਰੂ ਨਾਲਿ।
'ਬਹੁਤ ਦਿਵਸ ਕੋ ਮੈਂ ਅਭਿਲਾਖੀ। ਨਿਜ ਮੁਖ ਤੇ ਕਛੁ ਸੇਵ ਨ ਭਾਖੀ' ॥੪੦ ॥

ਫਿਰ ਬਹੁਤ ਸਮਾਂ ਬੀਤ ਗਿਆ, ਇਕ ਦਿਨ ਉਹ ਗੁਰੂ ਜੀ ਨੂੰ ਕਹਿਣ ਲੱਗਾ, "ਕਈ ਦਿਨਾਂ ਤੋਂ ਮੈਂ ਅਭਿਲਾਸ਼ਾ ਕਰ ਰਿਹਾ ਹਾਂ, ਆਪ ਜੀ ਆਪਣੇ ਮੁੱਖ ਤੋਂ ਸੇਵਾ ਨਹੀਂ ਕਹੀ ਹੈ॥ ੪੦॥

ਕਰਜੋ ਬਾਕ ਤਬ ਬੇਪਰਵਾਹਿ। 'ਅਗਨਿ ਜਰਹੁ ਇਹੁ ਸੇਵਾ ਆਹਿ'।
ਸੁਨਿ ਤਬਿ ਗਮਨਜੋ ਬਨ ਕੇ ਮਾਂਹੀ। ਲਕਰੀ ਕਰੀ ਬਟੋਰਨਿ ਤਾਂਹੀ॥ ੪੧ ॥

ਤਦ ਬੇਪ੍ਰਵਾਹ ਗੁਰੂ ਜੀ ਨੇ ਬਚਨ ਕੀਤੇ, "ਅੱਗ ਵਿਚ ਸੜ ਜਾਵੋ, ਇਹੋ ਹੀ ਸੇਵਾ ਹੈ।" ਇਹ ਆਗਿਆ ਸੁਣ ਕੇ ਉਹ ਜੰਗਲ ਦੇ ਵਿਚ ਚਲਾ ਗਿਆ। ਉਥੇ ਉਸ ਸੁਕੀਆਂ ਲਕੜਾਂ ਇਕੱਠੀਆਂ ਕੀਤੀਆਂ॥ ੪੧॥

ਅਗਨਿ ਪ੍ਰਜੁਲਤ ਹੇਰਿ ਕਰਿ ਡਰਜੋ। ਗੁਰ ਬਚ ਪਰਿ ਨਹਿਂ ਟਿਕਬੋ ਕਰਜੋ।
ਇਕ ਤਸਕਰ ਚੋਰੀ ਕੋ ਮਾਲ। ਲੀਯੇ ਜਾਤ ਆਯੋ ਤਿਸ ਕਾਲ॥ ੪੨ ॥

ਪਰ ਜਦ ਅੱਗ ਬਲੀ, ਤਾਂ ਅੱਗ ਦੀਆਂ ਲਾਟਾਂ ਨੂੰ ਵੇਖ ਕੇ ਡਰ ਗਿਆ। ਗੁਰੂ ਜੀ ਦੇ ਬਚਨਾਂ 'ਤੇ ਨਾ ਟਿਕਿਆ। ਇਕ ਚੋਰ ਉਥੇ ਚੋਰੀ ਦਾ ਮਾਲ ਲੈ ਕੇ ਜਾ ਰਿਹਾ ਸੀ, ਉਹ ਉਸ ਸਮੇਂ ਉਥੇ ਆ ਗਿਆ॥ ੪੨॥

ਪਿਖਿ ਅਚਰਜ ਕੋ ਪੂਛਨ ਕਰਜੋ।'ਇਹ ਕਜਾ ਕਰਤਿ ਇਹਾਂ ਤੈ ਖਰਜੋ ?'।
'ਗੁਰ ਕੋ ਬਚ ਮੋ ਕਹੁ' ਤਿਨ ਕਹਜੋ। 'ਜਰੋ ਅਗਨਿ ਅਬ ਜਾਇ ਨ ਦਹਜੋ' ॥੪੩ ॥

ਇਹ ਅਸਚਰਜ ਘਟਨਾ ਵੇਖ ਕੇ ਉਹ ਪੁਛਣ ਲੱਗਾ, "ਏਥੇ ਖੜਾ ਕੀ ਕਰ ਰਿਹਾ ਹੈਂ।" ਉਹ ਕਹਿਣ ਲੱਗਾ, "ਮੈਨੂੰ ਗੁਰੂ ਜੀ ਨੇ ਬਚਨ ਕੀਤੇ ਹਨ, ਜਾ ਕੇ ਅਗ ਵਿਚ ਸੜ ਜਾਵੋ, ਪਰ ਮੈਥੋਂ ਹੁਣ ਸੜਿਆ ਨਹੀਂ ਜਾਂਦਾ ਹੈ॥ ੪੩॥

ਤਿਸ ਕੋ ਗਰਬ ਬਿਨਾਸ਼ਨਿ ਹੇਤ। ਬੋਲਜੋ ਤਸਕਰ ਹੋਇ ਸੁਚੇਤ।
'ਮੈਂ ਕਲਮਲ ਕੀਨੇ ਸਮੁਦਾਇ। ਇਹਾਂ ਜਰੇ ਤੇ ਸਭਿ ਮਿਟ ਜਾਇਂ॥ ੪੪ ॥

ਉਸਦੇ ਗਰਬ ਨੂੰ ਨਾਸ਼ ਕਰਨ ਖਾਤਰ, ਚੋਰ ਸੁਚੇਤ ਹੋ ਕੇ ਬੋਲਿਆ, "ਮੈਂ ਬਹੁਤ ਪਾਪ ਕੀਤੇ ਹਨ, ਏਥੇ ਸੜਨ ਨਾਲ ਸਭ ਪਾਪ ਦੂਰ ਹੋ ਜਾਣਗੇ"॥ ੪੪॥

ਮੋ ਤੇ ਦਰਬ ਸਰਬ ਅਬ ਲੇਵੋ। ਸ੍ਰੀ ਗੁਰ ਬਾਕ ਮੋਲ ਮੁਝ ਦੇਵੋ'।
ਸੁਨਿ ਕੈ ਧਨ ਲੀਨਸਿ ਲਲਚਾਇ। ਤਬ ਤਸਕਰ ਤਨ ਦੀਨ ਜਲਾਇ॥ ੪੫ ॥

ਮੇਰੇ ਪਾਸੋਂ ਹੁਣ ਸਾਰਾ ਧਨ ਲੈ ਲਵੋ ਅਤੇ ਸਤਿਗੁਰੂ ਦਾ ਵਾਕ ਮੈਨੂੰ ਮੁੱਲ ਦੇ ਦੇਵੋ।" ਇਹ ਸੁਣ ਕੇ ਸੇਵਕ ਲਾਲਚ ਵਿਚ ਆ ਗਿਆ ਤੇ ਉਸ ਧਨ ਲੈ ਲਿਆ। ਤਦ ਚੋਰ ਉਸ ਅੱਗ ਵਿਚ ਸੜ ਗਿਆ॥ ੪੫॥

ਸੁਰ ਪੁਰਿ ਤੇ ਬਿਬਾਨ ਚਲਿ ਆਵਾ। ਸਾਦਰ ਕਹਿ ਕੈ ਤੁਰਤ ਚਢਾਵਾ।
ਸੁਖ ਅਨੰਤ ਮਹਿਂ ਜਾਇ ਰਹਯੋ ਹੈ। ਗੁਰ ਬਚ ਤੇ ਅਘ ਦੇਹਿ ਦਹਯੋ ਹੈ॥੪੬॥

ਸਵਰਗਾਂ ਤੋਂ ਬਿਬਾਣ ਚਲ ਕੇ ਆਇਆ, ਬੜੇ ਆਦਰ ਨਾਲ ਕਹਿ ਕੇ ਤੁਰਤ ਵਿਚ ਚੜ੍ਹਾ ਲਿਆ। ਅਨੰਤ ਸੁੱਖ ਵਿਚ ਜਾ ਕੇ ਰਹਿ ਰਿਹਾ ਹੈ। ਗੁਰੂ ਦੇ ਬਚਨਾ ਕਰਕੇ ਪਾਪੀ ਦੇਹ ਦੇ ਸਾਰੇ ਪਾਪ ਨਾਸ਼ ਹੋ ਗਏ ਹਨ॥ ੪੬॥

ਲੋਭ ਧਾਰਿ ਸਿਖ ਗਮਨਯੋ ਘਰ ਕੋ। ਗਹਯੋ ਨਰਨ ਤਿਸ ਲਖਿ ਤਸਕਰ ਕੋ।
ਕੋਟਵਾਰ ਕੇ ਕਰਯੋ ਅਗਾਰੀ। ਤਿਨ ਦੇਖਤਿ ਹੀ ਗਿਰਾ ਉਚਾਰੀ॥ ੪੭॥

ਲੋਭ ਧਾਰਨ ਕਰਕੇ ਸਿੱਖ ਆਪਣੇ ਘਰ ਨੂੰ ਚਲਾ ਗਿਆ। ਲੋਕਾਂ ਨੇ ਉਸ ਨੂੰ ਚੋਰ ਸਮਝ ਕੇ ਫੜ ਲਿਆ। ਕੋਤਵਾਲ ਦੇ ਅੱਗੇ ਪੇਸ਼ ਕੀਤਾ। ਉਸ ਨੇ ਵੇਖਦਿਆਂ ਹੀ ਕਿਹਾ॥ ੪੭॥

'ਛੀਨ ਲੇਹੁ ਤਿਸ ਕੋ ਸਭਿ ਮਾਲ। ਫਾਂਸੀ ਦੇਹੁ ਜਾਇ ਤਤਕਾਲ'।
ਹੁਕਮ ਮਾਨਿ ਫਾਂਸੀ ਤਿਸ ਦੀਨਾ। ਮੂਰਖ ਮਰਯੋ ਧਰਮ ਤੇ ਹੀਨਾ॥੪੮॥

"ਇਸ ਪਾਸੋਂ ਸਾਰਾ ਮਾਲ ਖੋਹ ਲਵੋ ਅਤੇ ਇਸਨੂੰ ਫੌਰਨ ਫਾਂਸੀ ਦੇ ਦੇਵੋ।" ਹੁਕਮ ਮੰਨ ਕੇ ਉਸ ਨੂੰ ਫਾਂਸੀ ਦੇ ਦਿੱਤੀ ਗਈ। ਮੂਰਖ ਧਰਮ ਤੋਂ ਹੀਣਾ ਹੋ ਕੇ ਮਰਿਆ॥ ੪੮॥

ਗੁਰੂ ਬਚਨ ਪਰ ਜਿਹ ਪਰਤੀਤਿ। ਤਿਸਹਿ ਮਿਲਹਿ ਊਚੋ ਪਦ ਨੀਤਿ।
ਤਜਹਿ ਬਾਕ ਧਰਿ ਲੋਭ ਬਿਸਾਲਾ। ਪਾਵਹਿ ਨਰਕ ਤੁਰਤ ਹੁਇ ਕਾਲਾ॥੪੯॥

ਜਿਹੜੇ ਗੁਰੂ ਜੀ ਦੇ ਬਚਨਾਂ ਤੇ ਪਰਤੀਤ ਕਰਦੇ ਹਨ, ਉਨ੍ਹਾਂ ਨੂੰ ਉੱਚੀ ਪਦਵੀ ਮਿਲਦੀ ਹੈ। ਵਿਸ਼ਾਲ ਲੋਭ ਕਰਕੇ ਜਿਹੜੇ ਗੁਰੂ ਜੀ ਦੇ ਵਾਕ ਛੱਡ ਦਿੰਦੇ ਹਨ, ਉਨ੍ਹਾਂ ਦਾ ਤੁਰਤ ਕਾਲ ਹੋ ਜਾਂਦਾ ਅਤੇ ਉਹ ਨਰਕਾਂ ਵਿਚ ਚਲੇ ਜਾਂਦੇ ਹਨ॥ ੪੯॥

ਦੋਹਰਾ-ਗੁਰੂ ਸੰਤ ਤੇ ਲਾਭ ਤਿਹ ਗੁਰਮੁਖ ਦ੍ਰਿੜ ਮਤਿ ਜੋਇ।
ਮਨਮੁਖ ਚੰਚਲ ਸਿੱਖ ਕੋ ਸਿੱਖੀ ਉਲਟੀ ਹੋਇ॥ ੫੦॥

ਗੁਰੂ ਸੰਤ ਤੋਂ ਉਹੀ ਗੁਰਮੁਖ ਲਾਭ ਪ੍ਰਾਪਤ ਕਰਦੇ ਹਨ ਜਿਹੜੇ ਆਪਣੀ ਮੱਤ ਵਿਚ ਦ੍ਰਿੜ੍ਹ ਹਨ। ਮਨਮੁਖ ਚੰਚਲ ਸਿੱਖ ਨੂੰ ਸਿੱਖੀ ਉਲਟੀ ਹੀ ਪੈਂਦੀ ਹੈ॥ ੫੦॥

ਮਹਿਮਾ ਸਤਿਗੁਰ ਬਚਨ ਕੀ ਦੇਖਹੁ ਪ੍ਰੰਨ ਪ੍ਰਮਾਨ।
ਬਿਮੁਖ ਭਯੋ ਸਿਖ ਫਾਂਸ ਤਿਸ ਤਸਕਰ ਸ੍ਵਰਗ ਮਹਾਨ॥ ੫੧॥

ਸਤਿਗੁਰੂ ਦੇ ਬਚਨ ਦੀ ਮਹਿਮਾ ਪ੍ਰਤੱਖ ਤੌਰ ਤੇ ਪ੍ਰਮਾਣਿਤ ਕਰ ਕੇ ਵੇਖੋ ਬੇਮੁਖ ਸਿੱਖ ਨੂੰ ਫਾਂਸੀ ਹੋਈ ਅਤੇ ਚੋਰ ਨੂੰ ਸਵਰਗਾਂ ਦੀ ਪ੍ਰਾਪਤੀ ਹੋ ਗਈ॥ ੫੧॥

*ਪਹਿਲੀ ਰਾਸ ਦਾ ਤੇਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੩॥*



# ਅਧਿਆਇ ਚੌਦੁਵਾਂ

## ਸ੍ਰੀ ਗੁਰੂ ਅਮਰਦਾਸ ਜੀ ਦੀ ਮੁੱਢਲੀ ਕਥਾ

*ਨਿਸਾਨੀ ਛੰਦ-* ਸੰਗ ਬਾਲਿਕਨਿ ਖੇਲਹੀਂ ਨਿਤਿ ਗੁਰੂ ਕ੍ਰਿਪਾਲਾ।
ਹਰਖ ਸ਼ੋਕ ਨਹਿੰ ਜਿਨਹੁਂ ਕੇ ਇਕਰਸ ਸਭਿ ਕਾਲਾ।
ਦੀਨਬੰਧੁ ਤਾਰਨ ਤਰਨ ਸਿੱਖੀ ਬਿਦਤਾਏ।
ਜਗੇ ਭਾਗ ਜਿਨ ਨਰਨਿ ਕੇ ਚਰਨੀ ਲਪਟਾਏ॥ ੧॥

ਕਿਰਪਾਲੂ ਗੁਰੂ ਸਦਾ ਬਾਲਕਾਂ ਦੇ ਨਾਲ ਖੇਡਦੇ ਸਨ, ਜਿਨ੍ਹਾਂ ਨੂੰ ਕਿਸੇ ਪ੍ਰਕਾਰ ਦੀ ਖ਼ੁਸ਼ੀ ਗ਼ਮੀ ਨਹੀ ਸੀ ਤੇ ਹਰ ਸਮੇਂ ਇਕ ਰਸ ਰਹਿੰਦੇ ਸਨ। ਦੀਨਾਂ ਦੇ ਮਨ ਨੂੰ ਆਪਣੀ ਉਦਾਰਤਾ ਨਾਲ ਬੰਨ੍ਹਣ ਵਾਲੇ ਗੁਰੂ ਜੀ ਨੇ ਮੁਕਤੀ ਦਾਤੀ ਸਿੱਖੀ ਪਰਗਟ ਕੀਤੀ। ਉਸ ਮਨੁੱਖ ਦੇ ਭਾਗ ਜਾਗ ਪੈਂਦੇ ਸਨ, ਜਿਸ ਨੂੰ ਉਹ ਆਪਣੇ ਚਰਨਾਂ ਨਾਲ ਲਾਉਂਦੇ ਸਨ॥ ੧॥

ਕਰੋਂ ਨਿਰੂਪਨ ਅਬਿ ਕਥਾ ਭੱਲਜਨ ਕੁਲ ਟੀਕਾ।
ਆਇ ਮਿਲੇ ਜਿਸ ਰੀਤਿ ਸੋਂ ਸੇਵਨ ਕਿਯ ਨੀਕਾ।
ਇਕ ਬਾਸੁਰਕੇ ਗ੍ਰਾਮ ਹੈ ਤਹਿੰ ਬਸਹਿ ਨਿਕੇਤੰ।
ਤੇਜੋ ਛੱਤ੍ਰੀ ਭਾਗ ਬਡ ਨਿਸ ਦਿਨ ਪ੍ਰਭੁ ਚੇਤੰ॥ ੨॥

ਭਲਿਆਂ ਦੇ ਗੋਤ ਦੇ ਸਿਰਤਾਜ ਭਾਵ ਗੁਰੂ ਅਮਰਦਾਸ ਦੀ ਕਥਾ ਹੁਣ ਨਿਰੂਪਣ ਕਰਦਾ ਹਾਂ। ਜਿਸ ਰੀਤੀ ਨਾਲ ਉਹ ਗੁਰੂ ਅੰਗਦ ਦੇਵ ਜੀ ਨੂੰ ਆ ਕੇ ਮਿਲੇ ਅਤੇ ਸ੍ਰੇਸ਼ਟ ਸੇਵਾ ਕੀਤੀ। ਇਕ ਬਾਸਰਕੇ ਨਾਮੀ ਪਿੰਡ ਹੈ ਜਿਥੇ ਆਪਣੇ ਘਰ ਵਿਚ ਉਹ ਰਹਿੰਦੇ ਸਨ। ਵੱਡੇ ਭਾਗਾਂ ਵਾਲਾ ਤੇਜ ਭਾਨ ਖੱਤਰੀ ਦਿਨ ਰਾਤ ਪ੍ਰਭੂ ਦਾ ਸਿਮਰਨ ਕਰਦਾ ਸੀ॥ ੨॥

ਭਲੇ ਕਰਮ ਮਹਿੰ ਪ੍ਰੀਤਿ ਉਰ ਭੱਲਜਨ ਕੁਲ ਮਾਂਹੀ।
ਧੀਰਜ ਧਰਮ ਬਿਸ਼ਾਲ ਜਿਹ ਅਵਗੁਨ ਚਿਤ ਨਾਂਹੀ।
ਤਿਨਕੇ ਸੁਤ ਉਤਪਤਿ ਭਏ ਸ੍ਰੀ ਅਮਰ ਬਡੇਰੇ।
ਅਪਰ ਭਏ ਪੁਨ ਤੀਨ ਸੁਤ ਹਰਖਤਿ ਭਾ ਹੇਰੇ॥ ੩॥

ਭਲਿਆਂ ਦੀ ਕੁਲ ਵਿਚ ਭਲੇ ਕਰਮ ਕਰਨ ਦੀ ਦਿਲ ਵਿਚ ਪ੍ਰੀਤ ਸੀ, ਵਿਸ਼ਾਲ ਧੀਰਜ ਧਰਮ ਸੀ ਅਤੇ ਉਨ੍ਹਾਂ ਦੇ ਚਿਤ ਵਿਚ ਕੋਈ ਔਗੁਣ ਨਹੀਂ ਸੀ। ਉਨ੍ਹਾਂ ਦੇ ਘਰ ਪੁੱਤਰ ਪੈਦਾ ਹੋਏ ਜਿਨ੍ਹਾਂ ਵਿਚੋਂ ਸਭ ਤੋਂ ਵੱਡੇ ਦਾ ਨਾਂ 'ਅਮਰਦਾਸ' ਸੀ, ਦੂਸਰੇ ਤਿੰਨਾਂ ਪੁੱਤਰਾਂ ਨੂੰ ਵੇਖ ਕੇ ਉਹ ਬਹੁਤ ਖੁਸ਼ ਹੋਏ॥ ੩॥

ਖੇਤੀ ਕ੍ਰਿਤਿ ਕੋ ਸੁਤ ਕਰਹਿੰ ਤੇਜੋ ਸੁਖ ਪਾਵੈ।
ਬੈਠਿ ਰਹਹਿ ਸਿਮਰਹਿ ਪ੍ਰਭੂ ਭਗਤੀ ਚਿਤ ਲਾਵੈਂ।
ਬਜਾਹ ਕਰੇ ਸਭਿ ਸੁਤਨਿ ਕੇ ਪਿਖਿ ਸਹਿਤ ਸੁਨੂਖਾ।
ਉਰ ਮਹਿੰ ਅਧਿਕ ਪ੍ਰਮੋਦ ਹੀ ਬਡ ਭਾਗ ਅਦੂਖਾ॥ ੪॥

ਸਾਰੇ ਪੁੱਤਰ ਖੇਤੀ ਕਰਦੇ ਸਨ ਤੇ ਤੇਜ ਭਾਨ ਸੁੱਖ ਪਾ ਰਿਹਾ ਸੀ। ਉਹ ਬੈਠੇ ਪ੍ਰਭੂ ਦੇ ਨਾਮ ਦਾ ਸਿਮਰਨ ਕਰਦੇ ਰਹਿੰਦੇ

ਸਨ ਅਤੇ ਚਿਤ ਲਾ ਕੇ ਭਗਤੀ ਕਰਦੇ ਸਨ। ਸਾਰੇ ਪੁੱਤਰਾਂ ਦੇ ਸੁੰਦਰ ਕੁੜੀਆਂ ਵੇਖ ਕੇ ਵਿਆਹ ਕਰ ਦਿੱਤੇ। ਹਿਰਦੇ ਵਿਚ ਬੜਾ ਅਨੰਦ ਸੀ ਅਤੇ ਵੱਡੇ ਭਾਗਾਂ ਵਾਲੇ ਦੁੱਖਾਂ ਤੋਂ ਰਹਿਤ ਸਨ॥ ੪॥

ਆਪੋ ਅਪਨੇ ਕਾਜ ਮਹਿਂ ਚਾਰਹੁਂ ਸੁਤ ਲਾਗੇ।
ਬੀਤ ਗਯੋ ਚਿਰ ਕਾਲ ਹੀ ਪੌਤ੍ਰੇ ਪਿਖਿ ਆਗੇ।
ਅਮਰਦਾਸ ਨਿਜ ਬਾਸ ਮਹਿਂ ਚਿਰਕਾਲ ਬਿਤਾਵਾ।
ਇਕ ਦਿਨ ਰਿਦੈ ਬਿਚਾਰਿਓ ਹੁਇ ਬੈਸ ਬਿਹਾਵਾ॥੫॥

ਆਪੋ ਆਪਣੇ ਕਾਰਜਾਂ ਵਿਚ ਚਾਰੇ ਪੁੱਤਰ ਲੱਗੇ ਹੋਏ ਸਨ। ਕਾਫੀ ਸਮਾਂ ਬੀਤ ਗਿਆ ਤਾਂ ਅੱਗੇ ਪੋਤਰੇ ਪੈਦਾ ਹੋਏ। ਸ੍ਰੀ ਅਮਰਦਾਸ ਨੇ ਆਪਣੇ ਘਰ ਬਹੁਤ ਸਮਾਂ ਬਿਤਾਇਆ। ਇਕ ਦਿਨ ਦਿਲ ਵਿਚ ਵਿਚਾਰਿਆ, ਘਰ ਹੀ ਬੈਠੇ ਹੋਏ ਜ਼ਿੰਦਗੀ ਬਤੀਤ ਕਰ ਰਹੇ ਹਾਂ॥ ੫॥

ਦੋਹਰਾ-ਕਰਤਿ ਬਨਜ ਫੇਰੋ ਫਿਰਹਿਂ ਧਰਮ ਸਹਿਤ ਕ੍ਰਿਤਿ ਠਾਨਿ।
ਹੁਇ ਅਦੋਸ਼ ਜਿਮਿ ਜੀਵਕਾ ਨਿਰਬਾਹਤਿ ਗੁਜ਼ਰਾਨ॥ ੬॥

ਧਰਮ ਸਹਿਤ ਕਿਰਤ ਕਮਾਈ ਕਰਨ ਲਈ ਬਾਹਰ ਫਿਰ ਤੁਰ ਕੇ ਵਪਾਰ ਕਰੀਏ। ਜਿਵੇਂ ਪਾਪਾਂ ਤੋਂ ਬਗੈਰ ਰੋਜ਼ੀ ਤੁਰੇ, ਉਸ ਤਰ੍ਹਾਂ ਗੁਜ਼ਰਾਨ ਨਿਰਬਾਹੀਏ॥ ੬॥

*ਨਿਸਾਨੀ ਛੰਦ*-ਕਰਹਿਂ ਅਬਹਿ ਸ਼ੁਭ ਕਰਮ ਕੋ ਸੁਖ ਹੁਇ ਪਰਲੋਕੰ।
ਨਾਂਹਿਤ ਰਾਗ ਰੁ ਦ੍ਵੈਸ਼ ਮਹਿਂ ਲਹਿਂ ਹਰਖ ਰੁ ਸ਼ੋਕੰ।
ਦੇਯ ਦਮਾਮਾ ਆਨਿ ਜਮ ਕਛੁ ਹ੍ਵੈ ਨ ਉਪਾਈ।
ਪਛੁਤਾਵਹਿਂ ਨਿਜ ਸਿਰ ਧੁਨਹਿਂ ਬਯ ਬਾਦ ਬਿਤਾਈ॥ ੭॥

ਹੁਣ ਤੋਂ ਹੀ ਸ਼ੁਭ ਕਰਮ ਕਰੀਏ, ਤਾਂਕਿ ਪਰਲੋਕ ਵਿਚ ਸੁੱਖ ਪ੍ਰਾਪਤ ਹੋਏ। ਨਹੀਂ ਤਾਂ ਪ੍ਰੇਮ ਅਤੇ ਵੈਰ ਵਿਚ ਪੈ ਕੇ ਦੁਖ ਸੁਖ ਸਹੇੜ ਲਵਾਂਗੇ। ਜਦ ਦਮਾਮਾ ਵਜਾਉਂਦੇ ਜਮ ਆ ਕੇ ਘੇਰਨਗੇ ਫਿਰ ਕੁਝ ਵੀ ਉਪਾਵ ਨਹੀਂ ਹੋਵੇਗਾ। ਫਿਰ ਸਿਰ ਸੁੱਟ ਕੇ ਪਛਤਾਵਾਂਗੇ ਕਿ ਵਿਅਰਥ ਉਮਰ ਗਵਾ ਲਈ॥ ੭॥

ਤੀਰਥ ਕੈ ਤਪਸਾ ਕਰਹਿਂ ਅਬ ਸਮੋ ਹਮਾਰਾ।
ਤਰੁਨ ਅਵਸਥਾ ਇਹ ਬਨਹਿ, ਬ੍ਰਿਧ ਤਨ ਬਲ ਹਾਰਾ।
ਇਤਜਾਦਿਕ ਤਰਕਤਿ ਰਿਦੈ ਪੁਨ ਨਿਸ਼ਚੈ ਕੀਨਾ।
ਸੇਵਨਿ ਗੰਗਾ ਕੋ ਕਰਹਿਂ ਕਲਿ ਮਹਿਂ ਅਘ ਛੀਨਾ॥ ੮॥

ਤੀਰਥਾਂ ਉਤੇ ਜਾ ਕੇ ਤਪੱਸਿਆ ਕਰਨ ਦਾ ਹੁਣ ਸਾਡਾ ਸਮਾਂ ਆ ਗਿਆ ਹੈ। ਜਵਾਨੀ ਦੀ ਉਮਰ ਵਿਚ ਹੀ ਜਾਣਾ ਬਣਦਾ ਹੈ, ਬ੍ਰਿਧ ਹੋ ਕੇ ਤਨ ਦਾ ਬਲ ਹਾਰ ਜਾਵਾਂਗੇ। ਅਜਿਹੀਆਂ ਦਲੀਲਾਂ ਕਰਦਿਆਂ ਹਿਰਦੇ ਵਿਚ ਫਿਰ ਨਿਸ਼ਚਾ ਕੀਤਾ ਕਿ ਗੰਗਾ ਦੀ ਯਾਤਰਾ ਕਰੀਏ, ਜਿਸ ਕਾਰਨ ਕਲਜੁਗ ਵਿਚ ਪਾਪਾਂ ਦਾ ਨਾਸ਼ ਹੋਵੇ॥ ੮॥

ਖਸ਼ਟ ਮਾਸ ਕੋ ਪ੍ਰਨ ਕਰਜੋ ਬਾਹਨ ਬਿਨੁ ਚਾਲੇ।
ਸੁਰਸਰਿ ਨੀਰ ਸ੍ਵਨਾਨਹੀ ਧਰਿ ਹਰਖ ਬਿਸਾਲੇ।
ਰਿਦੇ ਕਾਮਨਾ ਹੀਨ ਹੁਇ ਪੂਜਹਿਂ ਥਿਤ ਤੀਰਾ।
ਚੰਦਨ ਚਰਚਤਿ ਕੁਸਮ ਗਨ ਅਰਪਹਿਂ ਉਰ ਧੀਰਾ॥੯॥

ਛਿਆਂ ਮਹੀਨਿਆਂ ਦਾ ਪ੍ਰਣ ਕੀਤਾ ਤੇ ਸਵਾਰੀ ਬਗੈਰ ਪੈਦਲ ਹੀ ਚਲ ਪਏ। ਗੰਗਾ ਦੇ ਪਾਣੀ ਵਿਚ ਬੜੇ ਖੁਸ਼ ਹੋ ਕੇ ਇਸ਼ਨਾਨ ਕਰਦੇ ਸਨ। ਹਿਰਦੇ ਇਹ ਕਾਮਨਾ-ਹੀਣ ਹੋ ਕੇ ਗੰਗਾ ਦੇ ਕੰਢੇ ਤੇ ਬੈਠ ਕੇ ਪੂਜਾ ਕਰਦੇ ਸਨ। ਮਨ ਵਿਚ ਧੀਰਜ ਧਾਰਨ ਕਰਕੇ ਚੰਦਨ ਛਿੜਕਦੇ ਸਨ, ਫੁਲ ਅਰਪਣ ਕਰਦੇ ਸਨ॥ ੯॥

ਦੇਵਹਿਂ ਧੂਪ ਸੁ ਨੰਮ੍ਰਿ ਹੁਇ ਜਲ ਡਾਲਿ ਪਤਾਸੇ।
ਬਰਤ ਕਰਹਿਂ ਤਿਸ ਕੂਲ ਪਰ ਰਹਿ ਕਰ ਉਪਵਾਸੇ।
ਅਧਿਕ ਭਾਉ ਧਰਿ ਜਾਤਿ ਹੈਂ ਜੈਕਾਰ ਉਚਾਰੇ।
ਇਸੀ ਰੀਤਿ ਨਿਸ਼ਕਾਮ ਹੀ ਬਹੁਬਾਰ ਪਧਾਰੇ॥ ੧੦॥

ਸੁਨੰਮ੍ਰਿ ਹੋ ਕੇ ਧੂਪ ਧੁਖਾਉਂਦੇ ਸਨ ਅਤੇ ਜਲ ਵਿਚ ਪਤਾਸੇ ਪਾਉਂਦੇ ਸਨ। ਕੰਢੇ ਤੇ ਬੈਠ ਕੇ ਵਰਤ ਰਖਦੇ ਸਨ ਅਤੇ ਨਿਰਾਹਾਰ ਰਹਿੰਦੇ ਸਨ। ਹਿਰਦੇ ਵਿਚ ਬਹੁਤ ਪ੍ਰੇਮ ਧਾਰਨ ਕਰਕੇ ਜੈਕਾਰੇ ਛੱਡਦੇ ਸਨ। ਇਸ ਨਿਸ਼ਕਾਮ ਰੀਤੀ ਅਨੁਸਾਰ ਬਹੁਤ ਵਾਰ ਗੰਗਾ ਯਾਤਰਾ ਤੇ ਗਏ॥ ੧੦॥

*ਚੌਪਈ*-ਅਤਿ ਪਵਿੱਤ੍ਰ ਜਾਤ੍ਰਾ ਕੋ ਕਰੈਂ। ਸਰਬ ਬਿਕਾਰ ਰਿਦੈ ਪਰਿਹਰੈਂ।
ਕਾਮ ਨ ਕ੍ਰੋਧ ਨ ਲੋਭ ਨ ਧਾਰੈਂ। ਸੁਚ ਸੰਜਮ ਕੇ ਸਾਥ ਸਿਧਾਰੈਂ॥੧੧॥

ਅਤਿ ਪਵਿਤਰ ਯਾਤਰਾ ਕਰਦੇ ਸਨ ਅਤੇ ਹਿਰਦੇ ਦੇ ਸਾਰੇ ਵਿਕਾਰਾਂ ਨੂੰ ਦੂਰ ਕਰਦੇ ਸਨ। ਕਦੀ ਵੀ ਕਾਮ, ਕ੍ਰੋਧ ਅਤੇ ਲੋਭ ਨਹੀਂ ਧਾਰਨ ਕਰਦੇ ਸਨ। ਸੁੱਚ-ਸੰਜਮ ਦੇ ਨਾਲ ਜਾਂਦੇ ਸਨ॥ ੧੧॥

ਖਸ਼ਟ ਮਾਸ ਬੀਤੇ ਜਬਿ ਜਾਵੈਂ। ਗ੍ਰਿਹ ਭੀ ਬੈਠੇ ਸੁਰਸਰਿ ਧਯਾਵੈਂ।
ਊਨਬਿੰਸਤੀ ਬਾਰ ਗਏ ਜਬਿ। ਦੇਹ ਜਰਜਰੀ ਭੂਤ ਭਈ ਤਬਿ॥੧੨॥

ਜਦ ਛੇ ਮਹੀਨੇ ਬੀਤ ਜਾਂਦੇ ਸਨ ਤਦ ਜਾਂਦੇ ਸਨ। ਘਰ ਵਿਚ ਬੈਠ ਕੇ ਵੀ ਗੰਗਾ ਦੀ ਆਰਾਧਨਾ ਕਰਦੇ ਸਨ। ਜਦ ਊਨੀਵੀਂ ਵਾਰ ਗੰਗਾ ਦੇ ਪਾਸ ਗਏ ਤਾਂ ਦੇਹ ਬ੍ਰਿੱਧ ਹੋ ਗਈ॥ ੧੨॥

ਚਲਹਿਂ ਚਰਨ ਸਿਮਰਨ ਕੋ ਕਰਿਤੇ। ਊਚੇ ਜਯ ਜਯਕਾਰ ਉਚਰਿਤੇ।
ਬਹੁਰ ਬੀਸਵੀਂ ਬਾਰਿ ਪਧਾਰੇ। ਮਿਹੜਾ ਗ੍ਰਾਮਿਕ ਪੰਥ ਮਝਾਰੇ॥ ੧੩॥

ਯਾਤਰਾ ਕਰਦੇ ਸਮੇਂ ਚਲਦਿਆਂ ਵੀ ਸਿਮਰਨ ਕਰਦੇ ਸਨ। ਉੱਚੀ-ਉੱਚੀ ਜੈ ਜੈ ਕਾਰ ਉਚਾਰਦੇ ਸਨ। ਫਿਰ ਜਦ ਵੀਹਵੀਂ ਵਾਰ ਗਏ। ਤਾਂ ਮਿਹੜਾ ਨਾਮੀ ਪਿੰਡ ਦੇ ਰਾਹ ਪੈ ਗਏ॥ ੧੩॥

ਬਸਹਿ ਬਿੱਪ੍ਰ ਇਕ ਤਹਿਂ ਅਵਿਦਾਤਿ। ਹੁਤੋ ਸਾਰਸੁਤ ਭੰਬੀ ਜਾਤਿ।
ਦੁਰਗਾ ਨਾਮ ਭਨਹਿਂ ਤਿਸ ਕੇਰਾ। ਕਰਹਿਂ ਜਾਤਰੀ ਤਹਾਂ ਬਸੇਰਾ॥੧੪॥

ਉਸ ਪਿੰਡ ਵਿਚ ਇਕ ਮਸ਼ਹੂਰ ਬ੍ਰਾਹਮਣ ਰਹਿੰਦਾ ਸੀ। ਭੰਬੀ ਗੋਤ ਦਾ ਉਹ ਸਰਸਵਤੀ ਬ੍ਰਾਹਮਣ ਸੀ। ਦੁਰਗਾ ਨਾਂ ਨਾਲ ਉਹ ਜਾਣਿਆ ਜਾਂਦਾ ਸੀ। ਯਾਤਰੀ ਉਸ ਪਿੰਡ ਵਿਚ ਜਾ ਕੇ ਠਹਿਰਦੇ ਸਨ॥ ੧੪॥

ਆਵਤਿ ਜਾਤਿ ਪਾਇਂ ਬਿਸਰਾਮਾ। ਸਾਦਰ ਕਰਹਿ ਉਤਾਰਨ ਧਾਮਾ।
ਤਹਾਂ ਗਏ ਸ਼੍ਰੀ ਅਮਰ ਸੁਜਾਨਾ। ਪੰਥ ਤਪਤ ਭਾਨੁਜ ਮੱਧਜਾਨਾ॥੧੫॥

ਗੰਗਾ ਵਲ ਆਉਂਦੇ-ਜਾਂਦੇ ਯਾਤਰੀ ਓਥੇ ਵਿਸ਼ਰਾਮ ਕਰਦੇ ਸਨ। ਉਹ ਬ੍ਰਾਹਮਣ ਬੜੇ ਆਦਰ ਨਾਲ ਸਭ ਨੂੰ ਆਪਣੇ ਘਰ ਠਹਿਰਾਉਂਦਾ ਸੀ। ਸ੍ਰੀ ਅਮਰਦਾਸ ਜੀ ਉਸ ਦੇ ਘਰ ਗਏ, ਦੁਪਹਿਰ ਦੇ ਸੂਰਜ ਦੀ ਧੁੱਪ ਕਰਕੇ ਰਸਤਾ ਬਹੁਤ ਤਪ ਰਿਹਾ

ਥਿਰੇ ਦੁਪਹਿਰਾ ਹੇਤ ਬਿਤਾਵਨਿ। ਪੌਢਿ ਰਹੇ ਜਿਨ ਕੀਰਤਿ ਪਾਵਨ।
ਬਿੱਦਜਾ ਪਠਯੋ ਸੁ ਬਿੱਪ੍ਰ ਬਿਸ਼ੇਖ਼ਾ। ਸਾਮੁੰਦ੍ਰਿਕ ਭੀ ਤਿਸਨੇ ਦੇਖਾ॥੧੬॥

ਉਹ ਦੁਪਹਿਰਾ ਕੱਟਣ ਵਾਸਤੇ ਦੁਰਗੇ ਬ੍ਰਾਹਮਣ ਦੇ ਘਰ ਟਿਕ ਗਏ। ਜੱਗ ਕੀਰਤੀ ਪਾਉਣ ਵਾਲੇ ਭਾਵ ਸ੍ਰੀ ਅਮਰਦਾਸ ਜੀ ਓਥੇ ਲੇਟ ਗਏ। ਦੁਰਗਾ ਬ੍ਰਾਹਮਣ ਜੋਤਸ਼ ਵਿਦਿਆ ਦਾ ਬਹੁਤ ਮਾਹਰ ਸੀ। ਸਰੀਰ ਦੇ ਚਿਨ੍ਹਾਂ ਤੋਂ ਮਨੁੱਖ ਦੇ ਸ਼ੁਭ-ਅਸ਼ੁਭ ਦੀ ਵਿਚਾਰ ਦੱਸਣ ਵਾਲੀ ਵਿਦਿਆ ਵੀ ਉਹ ਪੜ੍ਹ ਸਕਦਾ ਸੀ॥ ੧੬॥

ਸੁੰਦਰ ਪਦ ਅਰਬਿੰਦ ਨਿਹਾਰਾ। ਜਿਨਕੇ ਹੁਤੋ ਸੁ ਪਦਮ ਅਕਾਰਾ।
ਪਿਖਯੋ ਦੂਰ ਤੇ ਪੁਨ ਢਿਗ ਆਯੋ। ਨੀਕੀ ਰੀਤਿ ਬਹੁਰ ਦਰਸਾਯੋ॥੧੭॥

ਉਸ ਬ੍ਰਾਹਮਣ ਨੇ ਸ੍ਰੀ ਅਮਰਦਾਸ ਦੇ ਚਰਨਾਂ ਵਿਚ ਸ੍ਰੇਸ਼ਟ ਕੰਵਲ ਦਾ ਨਿਸ਼ਾਨ ਤੱਕਿਆ। ਪਹਿਲਾਂ ਦੂਰ ਤੋਂ ਵੇਖਿਆ ਫਿਰ ਨੇੜੇ ਆਇਆ। ਫਿਰ ਚੰਗੀ ਰੀਤੀ ਅਨੁਸਾਰ ਉਸ ਦੇ ਦਰਸ਼ਨ ਕੀਤੇ॥ ੧੭॥

ਰਿਦੇ ਬਿਚਾਰਹਿ ਤਰਕ ਅਨੇਕਾ। ਇਹ ਉੱਤਮ ਲੱਛਨ ਪਗ ਏਕਾ।
ਸ੍ਰੀਪਤਿ ਬਿਸ਼ਨੁ ਭਏ ਅਵਤਾਰਾ। ਕਿਧੌਂ ਚੱਕ੍ਰਵਰਤੀ ਨ੍ਰਿਪ ਭਾਰਾ॥੧੮॥

ਉਸ ਨੇ ਆਪਣੇ ਹਿਰਦੇ ਵਿਚ ਅਨੇਕਾਂ ਤਰਕਾਂ ਤੇ ਵਿਚਾਰ ਕੀਤਾ। ਸੋਚਣ ਲੱਗਾ, "ਇਨ੍ਹਾਂ ਦੇ ਇਕ ਪੈਰ ਵਿਚ ਸੁੰਦਰ ਲੱਛਣਾਂ ਵਾਲਾ ਪਦਮ ਹੈ, ਇਹ ਜਾਂ ਤਾਂ ਵਿਸ਼ਨੂੰ ਦੇ ਅਵਤਾਰ ਹਨ ਜਾਂ ਇਹ ਚੱਕ੍ਰਵਰਤੀ ਭਾਰੀ ਬਾਦਸ਼ਾਹ ਹੋਣਗੇ॥ ੧੮॥

ਇਨ ਦੋਇਨ ਬਿਨ ਅਪਰ ਨ ਕੋਊ। ਪਦਮ ਰੇਖ ਇਮਿ ਧਾਰਹਿ ਦੋਊ।
ਪੌਢੇ ਸੁਪਤ ਰਹੇ ਤਹਿਂ ਜਾਵਦਿ। ਰਹਯੋ ਬਿਚਾਰਤਿ ਦਿਜਬਰ ਤਾਵਦਿ॥੧੯॥

ਇਨ੍ਹਾਂ ਦੋਹਾਂ ਤੋਂ ਬਗੈਰ ਹੋਰ ਕੁਝ ਨਹੀਂ ਹੋ ਸਕਦੇ। ਪਦਮ ਰੇਖਾ ਕੇਵਲ ਵਿਸ਼ਨੂੰ ਅਵਤਾਰ ਤੇ ਚੱਕਰਵਰਤੀ ਬਾਦਸ਼ਾਹ ਹੀ ਧਾਰਨ ਕਰ ਸਕਦਾ ਹੈ" ਜਦ ਤਕ ਸ੍ਰੀ ਅਮਰਦਾਸ ਜੀ ਓਥੇ ਲੰਮੇ ਪਏ ਰਹੇ, ਓਨਾ ਚਿਰ ਤਕ ਉਹ ਬ੍ਰਾਹਮਣ ਵਿਚਾਰ ਕਰਦਾ ਰਿਹਾ॥ ੧੯॥

*ਨਿਸਾਨੀ ਛੰਦ-* ਜਾਗਿ ਉਠੇ ਸ੍ਰੀ ਅਮਰ ਜੀ ਚਲਿਬੇ ਕਰਿ ਤਯਾਰੀ।
ਬਿੱਪ੍ਰ ਨਿਕਟ ਬੈਠਤਿ ਭਯੋ ਦੇਖਤਿ ਹਿਤ ਧਾਰੀ।
ਲਗੇ ਦੇਨਿ ਤਬ ਦੱਛਨਾ 'ਦਿਜ ਜੂ ਇਹ ਲੀਜੈ।
ਸਾਧ ਸਾਧ ਤੁਝ ਕੋ ਅਹੈ ਇਮਿ ਹੀ ਨਿਤਿ ਕੀਜੈ॥ ੨੦॥

ਜਦ ਸ੍ਰੀ ਅਮਰਦਾਸ ਜੀ ਜਾਗ ਪਏ ਅਤੇ ਚਲਣ ਦੀ ਤਿਆਰੀ ਕਰਨ ਲੱਗੇ ਸਨ ਤਾਂ ਉਸ ਸਮੇਂ ਬ੍ਰਾਹਮਣ ਕੋਲ ਬੈਠਾ ਬੜਾ ਹਿਤ ਧਾਰਨ ਕਰਕੇ ਵੇਖ ਰਿਹਾ ਸੀ। ਜਦ ਸ੍ਰੀ ਅਮਰਦਾਸ ਜੀ ਦੱਛਣਾ ਦੇਣ ਲੱਗੇ ਅਤੇ ਕਿਹਾ, "ਪੰਡਿਤ ਜੀ! ਇਹ ਦੱਛਣਾ ਲਵੋ, ਤੁਸੀਂ ਧੰਨ ਹੋ, ਤੁਸੀਂ ਤਾਂ ਕਮਾਲ ਕਰ ਦਿੱਤੀ ਹੈ ਅੱਗੇ ਤੋਂ ਵੀ ਸਦਾ ਇਸ ਤਰ੍ਹਾਂ ਹੀ ਕਰਿਆ ਕਰੋ॥ ੨੦॥

ਉਤਰਹਿਂ ਸੰਗੀ ਗੰਗ ਕੇ ਪਾਵੈਂ ਬਿਸਰਾਮਾ।
ਪਾਵਨ ਕੋ ਪਾਵਨ ਕਰਹਿਂ ਪਾਵਨ ਹੁਇ ਧਾਮਾ'।
ਬਿੱਪ੍ਰ ਦੀਨ ਬਨਿ ਬਿਨੈ ਭਨਿ 'ਮੈਂ ਅਬਿ ਨਹਿਂ ਲੇਊਂ।
ਜਬਿ ਸਮ੍ਰੱਥ ਹੋਵਹੁ ਮਹਾਂ ਤਬਿ ਲੇਨਿ ਕਰੇਉਂ॥੨੧॥

ਗੰਗਾ ਨੂੰ ਜਾਣ ਆਉਣ ਵਾਲੇ ਸੰਗੀ ਤੁਹਾਡੇ ਘਰ ਠਹਿਰ ਕੇ ਵਿਸ਼ਰਾਮ ਕਰਦੇ ਹਨ। ਯਾਤਰੀਆਂ ਦੇ ਚਰਨ ਪਾਉਣ ਨਾਲ ਤੁਹਾਡਾ ਘਰ ਵੀ ਪਵਿੱਤਰ ਹੋ ਜਾਂਦਾ ਹੈ।" ਫਿਰ ਬ੍ਰਾਹਮਣ ਨੇ ਦੀਨ ਹੋ ਕੇ ਬੇਨਤੀ ਕੀਤੀ, "ਮੈਂ ਹੁਣ ਭੇਟਾ ਨਹੀਂ ਲਵਾਂਗਾ, ਜਦ ਤੁਸੀਂ ਪੂਰਨ ਸਮਰੱਥ ਹੋਵੋਗੇ ਮੈਂ ਤਦ ਭੇਟਾ ਲਵਾਂਗਾ॥ ੨੧॥

ਅਬਿ ਮੁਝ ਸੋਂ ਕਹਿ ਦੀਜੀਅਹਿ 'ਬਾਂਛਤ ਹਮ ਦੈ ਹੈਂ'।
ਤਬਿ ਚੇਤਹੁ ਇਸ ਸਮੈਂ ਕੋ ਹਮ ਆਨਿ ਮਿਲੈ ਹੈਂ'।
ਸੁਨਿ ਸ਼੍ਰੀ ਅਮਰ ਬਖਾਨਿਓਂ 'ਕੈਸੇ ਤੁਵ ਜਾਨੀ।
ਕੈਸੇ ਐਸ਼੍ਵਰਜ ਹੋਇ ਹੈ ਕਰਿ ਸਕਲ ਬਖਾਨੀ'॥ ੨੨॥

ਹੁਣ ਮੈਨੂੰ ਇਹ ਕਹਿ ਦੇਵੋ, "ਮੈਂ ਮੂੰਹ ਮੰਗੀ ਦੱਛਣਾ ਦੇਵਾਂਗਾ", ਤਦ ਇਸ ਸਮੇਂ ਨੂੰ ਯਾਦ ਕਰਵਾ ਕੇ, ਮੈਂ ਤੁਹਾਨੂੰ ਆ ਕੇ ਮਿਲ ਪਵਾਂਗਾ।" ਸ੍ਰੀ ਅਮਰਦਾਸ ਜੀ ਨੇ ਕਿਹਾ, "ਤੈਨੂੰ ਕਿਸ ਤਰ੍ਹਾਂ ਪਤਾ ਲੱਗਾ ਹੈ, ਕਿਸ ਤਰ੍ਹਾਂ ਮੈਨੂੰ ਪ੍ਰਭੁਤਾ ਮਿਲੇਗੀ, ਇਹ ਸਾਰੀ ਗੱਲ ਖੋਲ੍ਹ ਕੇ ਬਿਆਨ ਕਰੋ"॥ ੨੨॥

ਦਿਜ ਭਾਖਜੋ 'ਤੁਮ ਪਦ ਪਦਮ ਪਦਮਾਪਤਿ ਜੈਸੇ।
ਅਤਿ ਉੱਤਮ ਲੱਛਨ ਇਹੀ ਫਲ ਭਯੋ ਨ ਕੈਸੇ!।
ਤਊ ਅਗਾਰੀ ਹੋਹਿਗੋ, ਪ੍ਰਭੁ ਜੋਤਿ ਮਿਲੈਹੈ।
ਚੱਕ੍ਰਵਰਤਿ ਰਾਜਾ ਕਿਧੌਂ ਕਿਸ ਕਾਲ ਬਨੈ ਹੈ॥ ੨੩॥

ਬ੍ਰਾਹਮਣ ਨੇ ਕਿਹਾ, "ਤੁਹਾਡੇ ਚਰਨਾਂ ਵਿਚ ਵਿਸ਼ਨੂੰ ਭਗਵਾਨ ਵਰਗਾ ਕੰਵਲ ਚਿੰਨ੍ਹ ਹੈ, ਇਹ ਉੱਤਮ ਲੱਛਣ ਹੈ। ਤੁਸੀਂ ਅੱਗੇ ਜਾ ਕੇ ਵਿਸ਼ਨੂੰ ਸਰੂਪ ਹੋਵੋਗੇ ਤੇ ਤੁਹਾਨੂੰ ਪ੍ਰਭੂ ਜੋਤ ਮਿਲੇਗੀ ਜਾਂ ਕਿਸੇ ਸਮੇਂ ਤੁਸੀਂ ਚੱਕਰਵਰਤੀ ਰਾਜੇ ਬਣੋਗੇ॥ ੨੩॥

ਨਿਰਸੰਸੈ ਮਮ ਬਾਰਤਾ ਨਿਸ਼ਚੈ ਕਰਿ ਲੀਜੈ।
ਐਸ਼੍ਵਰਜ ਹੋਇ ਤ ਜਾਚਿਹੌਂ ਤਬਹੂੰ ਤੁਮ ਦੀਜੈ'।
ਸੁਨਿ ਪ੍ਰਸੰਨ ਚਿਤ ਅਤਿ ਭਏ, 'ਹੋਵਹੁ ਬਚ ਸਾਚਾ।
ਮਿਲਹੁ ਹਮੈਂ ਤਬਿ ਆਨਿਕੈ ਲਿਹੁ ਜੋ ਕਰਿ ਜਾਚਾ'॥ ੨੪॥

ਮੇਰੀ ਗੱਲ ਨੂੰ ਕਿਸੇ ਸ਼ੱਕ ਬਗੈਰ ਨਿਸ਼ਚਿੰਤ ਹੋ ਕੇ ਮੰਨ ਲਵੋ। ਜਦ ਤੁਹਾਨੂੰ ਪ੍ਰਭੁਤਾ ਪ੍ਰਾਪਤ ਹੋਵੇਗੀ, ਤਦ ਹੀ ਮੈਂ ਤੁਹਾਥੋਂ ਦੱਛਣਾਂ ਮੰਗਾਂਗਾ, ਫਿਰ ਹੀ ਮੈਨੂੰ ਭੇਟਾ ਦੇਣਾ।" ਇਹ ਸੁਣ ਕੇ ਸ੍ਰੀ ਅਮਰਦਾਸ ਜੀ ਬਹੁਤ ਪ੍ਰਸੰਨ ਹੋਏ ਅਤੇ ਕਿਹਾ, "ਜੇ ਤੁਹਾਡਾ ਬਚਨ ਸੱਚਾ ਹੋਵੇਗਾ ਤਾਂ ਮੈਨੂੰ ਆ ਕੇ ਮਿਲਣਾ, ਜੋ ਵੀ ਮੰਗੋਗੇ ਮੈਂ ਦੇਵਾਂਗਾ"॥ ੨੪॥

ਕਹਿ ਦਿਜ ਸੋਂ ਮਾਰਗ ਚਲੇ ਆਵਨਿ ਕੋ ਧਾਮਾ।
ਇਕ ਬ੍ਰਹਮਚਾਰੀ ਬੇਸ ਮਹਿਂ ਜਿਹ ਮਤਿ ਅਭਿਰਾਮਾ।
ਮਿਲਜੋ ਸੰਗ ਸ਼੍ਰੀ ਅਮਰ ਕੇ ਕਿਯ ਬਚਨ ਬਿਲਾਸਾ।
ਚਲਤਿ ਪੰਥ ਸ਼ੁਭ ਕਥਾ ਪ੍ਰਭੁ ਬਹੁ ਭਾਂਤਿ ਪ੍ਰਕਾਸ਼ਾ॥ ੨੫॥

ਬ੍ਰਾਹਮਣ ਨੂੰ ਇਹ ਕਹਿ ਕੇ ਘਰ ਨੂੰ ਆਉਣ ਵਾਸਤੇ ਆਪਣੇ ਰਾਹੇ ਪੈ ਗਏ। ਬ੍ਰਹਮਚਾਰੀ ਭੇਸ ਵਿਚ ਇਕ ਸਾਧੂ ਸ੍ਰੀ ਅਮਰਦਾਸ ਜੀ ਨੂੰ ਰਸਤੇ ਵਿਚ ਮਿਲਿਆ ਜਿਸ ਦਾ ਮੱਤ ਬੜਾ ਸ੍ਰੇਸ਼ਟ ਸੀ, ਉਹ ਸ੍ਰੀ ਅਮਰਦਾਸ ਜੀ ਨਾਲ ਬਚਨ ਬਿਲਾਸ ਕਰਨ ਲੱਗਾ। ਰਸਤੇ ਵਿਚ ਚਲਦਿਆਂ ਉਸ ਪ੍ਰਭੂ ਬਾਰੇ ਕਈ ਪ੍ਰਕਾਰ ਦੀਆਂ ਸ਼ੁਭ ਕਥਾਵਾਂ ਦਾ ਵਰਣਨ ਕੀਤਾ॥ ੨੫॥

ਸਰਬ ਦਿਵਸ ਸੰਗੀ ਰਹੇ ਉਤਰੇ ਇਕ ਥਾਨਾ।
ਗਮਨੇ ਬਹੁਰ ਪ੍ਰਭਾਤਿ ਕੋ ਹਿਤ ਦੂਹੂੰਅਨਿ ਠਾਨਾ।
ਜਾਵਦਿ ਆਏ ਸਦਨ ਨਿਜ ਤਾਵਦਿ ਰਹਿ ਸੰਗਾ।
ਖਾਨ ਪਾਨ ਇਕਠੌ ਕਰਹਿਂ ਸਿਮਰਤਿ ਉਰ ਗੰਗਾ॥ ੨੬॥

ਸਾਰਾ ਦਿਨ ਇਕ ਦੂਸਰੇ ਦੀ ਸੰਗਤ ਵਿਚ ਰਹੇ ਤੇ ਇਕ ਥਾਂ ਜਾ ਕੇ ਪੜਾਅ ਕੀਤਾ। ਰਾਤ ਰਹਿ ਕੇ ਫਿਰ ਅਗਲੀ ਸਵੇਰ ਨੂੰ ਚਲ ਪਏ। ਦੋਵਾਂ ਦਾ ਇਕ ਦੂਸਰੇ ਨਾਲ ਬਹੁਤ ਪ੍ਰੇਮ ਹੋ ਗਿਆ। ਹਿਰਦੇ ਵਿਚ ਗੰਗਾ ਦਾ ਸਿਮਰਨ ਕਰਕੇ ਦੋਵੇਂ ਇਕੱਠੇ ਖਾਂਦੇ ਪੀਂਦੇ ਸਨ॥ ੨੬॥

ਘਰ ਅਪਨ ਸ੍ਰੀ ਅਮਰ ਜੂ ਆਨਜੋ ਬ੍ਰਹਮਚਾਰੀ।
ਸਾਦਰ ਖਾਨ ਰੁ ਪਾਨ ਕੋ ਦੀਨਸਿ ਹਿਤ ਧਾਰੀ।
ਭਈ ਨਿਸਾ ਹਿਤ ਸੈਨ ਕੇ ਊਪਰ ਆਰੂਢੇ।
ਕਰਹਿਂ ਪਰਸਪਰ ਬਾਰਤਾ ਅੰਤਰਗਤਿ ਗੂਢੇ॥੨੭॥

ਸ੍ਰੀ ਅਮਰਦਾਸ ਜੀ ਬ੍ਰਹਮਚਾਰੀ ਨੂੰ ਆਪਣੇ ਘਰ ਲੈ ਆਏ। ਉਸ ਨੂੰ ਬੜਾ ਪ੍ਰੇਮ ਧਾਰ ਕੇ ਖਾਣ ਪੀਣ ਨੂੰ ਦਿੰਦੇ ਸਨ। ਜਦ ਰਾਤ ਪਈ ਤਾਂ ਸੌਣ ਖਾਤਰ ਉਪਰ ਚੁਬਾਰੇ ਵਿਚ ਚਲੇ ਗਏ। ਆਪਸ ਵਿਚ ਦਿਲ ਦੀਆਂ ਗੂਹੜੀਆਂ ਗੱਲਾ-ਬਾਤਾਂ ਕਰਦੇ ਸਨ॥ ੨੭॥

ਕਿਸ ਪ੍ਰਸੰਗ ਪਰ ਬਾਰਤਾ ਬੋਲਜੋ ਬ੍ਰਹਮਚਾਰੀ।
'ਗੁਰੂ ਤੁਮਾਰੇ ਕਵਨ ਹੈ ਕਿਮ ਦੀਖਜਾ ਧਾਰੀ?'।
ਸੁਨਿ ਸ੍ਰੀ ਅਮਰ ਬਖਾਨਿਓ 'ਗੁਰੁ ਮੋਹਿ ਨ ਪਾਯੋ।
ਖੋਜ ਰਹਜੋ ਅਭਿਲਾਖ ਸੋਂ ਕੋ ਦ੍ਰਿਸ਼ਟਿ ਨ ਆਯੋ॥੨੮॥

ਕੋਈ ਪ੍ਰਸੰਗ ਚਲ ਰਿਹਾ ਸੀ ਜਿਸ ਵਿਚ ਬ੍ਰਹਮਚਾਰੀ ਬੋਲਿਆ, "ਤੁਹਾਡਾ ਗੁਰੂ ਕੌਣ ਹੈ ਤੇ ਤੁਸੀਂ ਗੁਰ-ਮੰਤਰ ਕਿਹੜਾ ਲਿਆ ਹੈ, ਕਿਵੇਂ ਲਿਆ ਹੈ?" ਇਹ ਸੁਣ ਕੇ ਸ੍ਰੀ ਅਮਰਦਾਸ ਜੀ ਬੋਲੇ, "ਮੈਨੂੰ ਹਾਲੇ ਕੋਈ ਵੀ ਗੁਰੂ ਨਹੀਂ ਮਿਲਿਆ ਹੈ, ਮੈਂ ਬੜੀ ਅਭਿਲਾਸ਼ਾ ਕਰਕੇ ਖੋਜ ਰਿਹਾ ਹਾਂ, ਕੋਈ ਵੀ ਮੇਰੀ ਦ੍ਰਿਸ਼ਟੀ ਵਿਚ ਨਹੀਂ ਆਇਆ ਹੈ॥ ੨੮॥

ਨਹਿਂ ਦੀਖਜਾ ਕਿਸ ਕੀ ਲਈ, ਮੈਂ ਕਰੀ ਨ ਸੇਵਾ।
ਅਬਿ ਲਗ ਬਾਂਛਤ ਹੌਂ ਰਿਦੈ ਕਰਿਹੌਂ ਗੁਰ ਦੇਵਾ'।
ਸੁਨਤਿ ਦੁਖਜੋ ਅਤਿ ਚਿਤ ਬਿਖੈ, ਬੋਲਜੋ ਬ੍ਰਹਮਚਾਰੀ।
'ਤਪ ਤੀਰਥ ਬ੍ਰਤਿ ਘਾਲ ਬਡ ਭੀ ਬਿਫਲ ਹਮਾਰੀ॥੨੯॥

ਮੈਂ ਕਿਸੇ ਪਾਸੋਂ ਵੀ ਗੁਰ-ਮੰਤਰ ਨਹੀਂ ਲਿਆ ਹੈ, ਨਾ ਹੀ ਮੈਂ ਕਿਸੇ ਦੀ ਸੇਵਾ ਕੀਤੀ ਹੈ। ਹੁਣ ਇਹੋ ਚਾਹੁੰਦਾ ਰਹਿੰਦਾ ਹਾਂ ਕਿ ਕਿਸੇ ਨੂੰ ਆਪਣਾ ਗੁਰੂ ਧਾਰਨ ਕਰਾਂ।" ਇਹ ਸੁਣ ਕੇ ਬ੍ਰਹਮਚਾਰੀ ਚਿਤ ਵਿਚ ਬਹੁਤ ਦੁਖੀ ਹੋਇਆ ਤੇ ਬੋਲਿਆ, "ਤਦ ਤਾਂ ਤਪ, ਤੀਰਥ ਇਸ਼ਨਾਨ, ਵਰਤ, ਘਾਲ ਕਮਾਈ ਜੋ ਵੀ ਅਸੀਂ ਕੀਤਾ ਹੈ, ਸਭ ਵਿਅਰਥ ਗਿਆ ਹੈ॥ ੨੯॥

ਮਹਾਂ ਸ਼੍ਰਮਤਿ ਹੁਇ ਮੈਂ ਕਰੇ ਸਭਿ ਬਾਦਿ ਗਵਾਏ।
ਭਯੋ ਅਚਾਨਕ ਸਾਥ ਤੁਮ' ਇਮਿ ਕਹਿ ਪਛੁਤਾਏ।
'ਨਿਗੁਰੇ ਕੋ ਸੰਗੀ ਭਯੋ ਕਿਯ ਖਾਨ ਰੁ ਪਾਨਾ।
ਪੁੰਨ ਅਕਾਰਥ ਸਭਿ ਭਏ, ਮੁਝ ਚਿੰਤ ਮਹਾਂਨਾ॥੩੦॥

ਬੜੀ ਮਿਹਨਤ ਨਾਲ ਮੈਂ ਬਹੁਤ ਵਾਦ-ਵਿਵਾਦ ਕੀਤੇ ਜਿਹੜੇ ਮੈਂ ਫਜ਼ੂਲ ਵਿਚ ਗਵਾ ਲਏ ਹਨ। ਅਚਾਨਕ ਤੁਹਾਡੇ ਨਾਲ ਸਾਥ ਬਣ ਗਿਆ ਸੀ।" ਇਹ ਕਹਿ ਕੇ ਬੜਾ ਪਛਤਾਇਆ। "ਮੈਨੂੰ ਕੀ ਪਤਾ ਸੀ ਇਕ ਨਿਗੁਰੇ ਦਾ ਸੰਗੀ ਬਣ ਗਿਆ ਸੀ ਤੇ ਖਾਣਾ ਪੀਣਾ ਇਕੱਠਿਆਂ ਕੀਤਾ। ਮੇਰੇ ਸਾਰੇ ਕੀਤੇ ਪੁੰਨ ਅਕਾਰਥ ਗਏ ਹਨ, ਮੈਨੂੰ ਮਹਾਨ ਚਿੰਤਾ ਲੱਗੀ ਹੈ॥ ੩੦॥

ਬ੍ਰਿੱਧ ਹੋਤਿ ਲੌ ਇਮ ਰਹੇ ਨਹਿੰ ਗੁਰੂ ਬਨਾਯੋ!।
ਮਹਾਂ ਕਰਮ ਖੋਟਾ ਕਿਯੋ ਮਨਮਤਿ ਬਿਰਮਾਯੋ'।
ਚਿਤ ਮਹਿਂ ਅਤਿ ਰਿਸ ਕਰਤਿ ਹੀ ਉਠਿ ਮਾਰਗ ਲੀਨਾ।
ਅਮਰਦਾਸ ਪਸ਼ਚਾਤਿ ਤਿਸੁ ਪਛੁਤਾਵਨਿ ਕੀਨਾ॥ ੩੧॥

ਬੁੱਢਾ ਹੋ ਗਿਆ ਹੈਂ ਪਰ ਹਾਲੇ ਨਿਗੁਰਾ ਹੀ ਰਿਹਾ ਹੈਂ, ਕਿਸੇ ਨੂੰ ਗੁਰੂ ਵੀ ਨਹੀਂ ਬਣਾਇਆ ਹੈ। ਬਹੁਤ ਖੋਟਾ ਕਰਮ ਕੀਤਾ ਹੈ, ਮਨਮੱਤਾ ਹੋ ਕੇ ਆਰਾਮ ਨਾਲ ਬੈਠਾ ਰਿਹਾ ਹੈਂ।" ਚਿਤ ਵਿਚ ਬਹੁਤ ਕ੍ਰੋਧ ਕਰਕੇ ਉਠ ਕੇ ਬਾਹਰ ਨਿਕਲ ਗਿਆ ਤੇ ਆਪਣੇ ਰਾਹੇ ਪੈ ਗਿਆ। ਸ੍ਰੀ ਅਮਰਦਾਸ ਜੀ ਨੇ ਬਾਅਦ ਵਿਚ ਬਹੁਤ ਪਛਤਾਵਾ ਕੀਤਾ॥ ੩੧॥

ਅਪਰ ਸਰਬ ਹੀ ਸੁਧ ਗਈ ਇਕ ਹੀ ਲਿਵਲਾਗੀ।
ਗੁਰੂ ਮਿਲਹਿਂ ਕਰਿ ਲੇਇ ਹੌਂ ਇੱਛਾ ਬਹੁ ਜਾਗੀ।
ਪ੍ਰਭੁ ਆਗੈ ਬਿਨਤੀ ਕਰੀ 'ਪੂਰਹੁ ਮਮ ਆਸਾ।
ਦੀਨਬੰਧੁ ਹਰਿ ਦਯਾਨਿਧਿ ਲਖਿ ਦਾਸਨ ਦਾਸਾ॥ ੩੨॥

ਬਾਕੀ ਸਾਰੀ ਸੁੱਧ-ਬੁੱਧ ਜਾਂਦੀ ਰਹੀ, ਇਕ ਹੀ ਲਿਵ ਲੱਗ ਗਈ ਕਿ ਕਿਸੇ ਤਰ੍ਹਾਂ ਗੁਰੂ ਮਿਲਣ, ਤਾਂਕਿ ਉਹ ਗੁਰੂ ਧਾਰ ਲੈਣ, ਦਿਲ ਵਿਚ ਬਹੁਤ ਇੱਛਾ ਪੈਦਾ ਹੋਈ। ਫਿਰ ਪ੍ਰਭੂ ਅੱਗੇ ਬੇਨਤੀ ਕੀਤੀ, "ਹੇ ਪ੍ਰਭੂ! ਮੇਰੀ ਇਹ ਆਸ ਪੂਰੀ ਕਰੋ, ਹੇ ਦੀਨ ਬੰਧੂ ਹਰੀ! ਦਇਆ ਦੇ ਖਜ਼ਾਨੇ! ਮੈਨੂੰ ਆਪਣੇ ਦਾਸਾਂ ਦਾ ਦਾਸ ਸਮਝੋ॥ ੩੨॥

ਰਾਵਰ ਕੇ ਪਦ ਪਦਮ ਤੇ ਨਿਕਸੀ ਸ਼ੁਭ ਗੰਗਾ।
ਸੇਵੀ ਮੈਂ ਬਹੁ ਕਾਲ ਲਗ ਨਿਸ਼ਕਾਮ ਉਮੰਗਾ।
ਅਬਿ ਸਤਿਗੁਰ ਮੁਝ ਕੋ ਮਿਲੈ ਸਭਿ ਹੂੰ ਫਲ ਪਾਊਂ।
ਅੰਤਰਜਾਮੀ ਸਰਬ ਕੇ, ਕਹਿ ਕਿਸਹਿ ਸੁਨਾਊਂ॥ ੩੩॥

ਆਪ ਜੀ ਦੇ ਚਰਨਾਂ-ਕੰਵਲਾਂ ਤੋਂ ਸ਼ੁਭ ਗੰਗਾ ਨਿਕਲੀ ਸੀ। ਮੈਂ ਲੰਮੇ ਸਮੇਂ ਤਕ ਨਿਸ਼ਕਾਮ ਹੋ ਕੇ ਬੜੇ ਉਤਸ਼ਾਹ ਨਾਲ ਉਸ ਦਾ ਸਿਮਰਨ ਤੇ ਪੂਜਾ ਕੀਤੀ ਹੈ। ਹੁਣ ਜੇ ਸਤਿਗੁਰ ਮੈਨੂੰ ਮਿਲ ਜਾਣ ਤਾਂ ਸਭ ਪ੍ਰਕਾਰ ਦੇ ਫਲ ਪ੍ਰਾਪਤ ਕਰ ਲਵਾਂਗਾ। ਤੁਸੀਂ ਅੰਤਰਜਾਮੀ ਸਭ ਦੇ ਦਿਲਾਂ ਦੀਆਂ ਜਾਣਦੇ ਹੋ, ਦੱਸੋ ਮੈਂ ਕਿਸ ਨੂੰ ਸੁਣਾਵਾਂ?"॥ ੩੩॥

ਚਿੰਤਾ ਚਿਤ ਤੇ ਦੀਨ ਹੁਇ ਬਿਨਤੀ ਬਹੁ ਭਾਖੇ।
ਦਿਵਸ ਨ ਬੀਤੇ ਦੁਖਦ ਬਹੁ ਉਰ ਗੁਰੁ ਅਭਿਲਾਖੇ।
ਗੰਗਾ ਰਿਦੇ ਅਰਾਧਤੋ 'ਹੇ ਭੀਸ਼ਮ ਮਾਤਾ!।
ਉੱਤਮ ਤੀਰਥ ਸਭਿਨਿ ਮਹਿਂ ਬਾਂਛਤ ਕੀ ਦਾਤਾ॥ ੩੪॥

ਚਿਤ ਵਿਚ ਬਹੁਤ ਚਿੰਤਾ ਕਰਕੇ ਅਤੇ ਅਧੀਨ ਹੋ ਕੇ ਬਹੁਤ ਬੇਨਤੀ ਕੀਤੀ। ਦਿਨ ਨਹੀਂ ਬੀਤਦੇ ਸਨ, ਹਿਰਦੇ ਵਿਚ ਬਹੁਤ ਦੁੱਖ ਸੀ ਤੇ ਗੁਰੂ ਪ੍ਰਾਪਤੀ ਦੀ ਬੜੀ ਅਭਿਲਾਸ਼ਾ ਸੀ। ਫਿਰ ਹਿਰਦੇ ਵਿਚ ਗੰਗਾ ਮਾਤਾ ਦੀ ਆਰਾਧਨਾ ਕਰਨ ਲੱਗਾ, "ਹੇ ਭੀਸ਼ਮ ਦੀ ਮਾਤਾ! (ਰਾਜਾ ਸ਼ਾਤਨੁ ਤੋਂ ਗੰਗਾ ਦੇ ਪੇਟੋਂ ਭੀਸ਼ਮ ਨੇ ਜਨਮ ਲਿਆ ਸੀ) ਸਭ ਤੀਰਥਾਂ ਵਿਚ ਤੂੰ ਉਤਮ ਹੈਂ ਅਤੇ ਮਨ-ਚਾਹਤ ਫਲ ਦੇਣ ਦੀ ਤੂੰ ਦਾਤੀ ਹੈਂ॥ ੩੪॥

ਬ੍ਰਹਮਲੋਕ ਤੇ ਜਤਨ ਕਰਿ ਭਾਗੀਰਥ ਆਨੀ।
ਸਾਠ ਹਜ਼ਾਰ ਉਧਾਰ ਕਰਿ ਇਹ ਕਥਾ ਮਹਾਂਨੀ।

ਸੁਰਮਾਨੀ, ਹਾਨੀ ਅਘਨਿ, ਜਾਨੀ ਤ੍ਰਿਹੁ ਲੋਕਾ।
ਸੁਖਦਾਨੀ, ਰਾਨੀ ਜਗਤਿ, ਤੁਵ ਬੇਗ ਅਰੋਕਾ॥ ੩੫॥

ਬ੍ਰਹਮ ਲੋਕ ਤੋਂ ਬੜੇ ਜਤਨਾਂ ਨਾਲ ਤੈਨੂੰ ਭਗੀਰਥ ਲੈ ਕੇ ਆਇਆ ਸੀ। (ਪੁਰਾਤਨ ਗ੍ਰੰਥਾਂ ਵਿਚ ਲਿਖਿਆ ਹੈ ਕਿ ਸੂਰਜ ਬੰਸੀ ਰਾਜਾ ਦਲੀਪ ਦੇ ਪੁੱਤਰ ਭਗੀਰਥ ਨੇ ਤਪੱਸਿਆ ਕਰਕੇ ਆਪਣੇ ਵੱਡਿਆਂ ਦੇ ਉਧਾਰ ਵਾਸਤੇ ਦਰਿਆ ਗੰਗਾ ਨੂੰ ਪ੍ਰਿਥਵੀ ਤੇ ਲਿਆਂਦਾ ਸੀ) ਸੱਠ ਹਜ਼ਾਰ ਲੋਕਾਂ ਦਾ ਤੂੰ ਕਲਿਆਨ ਕੀਤਾ ਸੀ, ਇਹ ਮਹਾਨ ਕਥਾ ਹੈ। ਤੂੰ ਦੇਵਤਿਆਂ ਦੀ ਮੰਨੀ ਹੋਈ, ਤੂੰ ਪਾਪਾਂ ਦੀ ਨਾਸ਼ ਕਰਤਾ ਤੇ ਤਿੰਨਾਂ ਲੋਕਾਂ ਵਿਖੇ ਜਾਣੀ ਹੋਈ ਹੈਂ। ਤੂੰ ਸੁਖਾਂ ਦੀ ਦਾਤੀ, ਜਗਤ ਦੀ ਰਾਣੀ ਹੈਂ, ਤੇਰਾ ਪ੍ਰਵਾਹ ਰੋਕਿਆ ਨਹੀਂ ਜਾ ਸਕਦਾ॥ ੩੫॥

ਕਰਹੁ ਸਫਲ ਮਮ ਕਾਮਨਾ ਗੁਰੁ ਦੇਹੁ ਮਿਲਾਈ'।
ਇਸ ਪ੍ਰਕਾਰ ਬਿਨਤੀ ਭਨਹਿ ਬਹੁ ਬਿਧਿ ਬਡਿਆਈ।
ਨਿਸਾ ਬਿਤੀ ਦਿਨ ਆਗਲੋ ਦੁਖ ਸਾਥ ਬਿਤਾਵਾ।
ਖਾਨ ਪਾਨ ਕੁਛ ਨਹਿਂ ਰੁਚੀ ਬੈਰਾਗ ਉਪਾਵਾ॥ ੩੬॥

ਮੇਰੀ ਕਾਮਨਾ ਸਫਲ ਕਰੋ ਤੇ ਮੈਨੂੰ ਗੁਰੂ ਮਿਲਾ ਦੇਵੋ।" ਇਸ ਪ੍ਰਕਾਰ ਬੇਨਤੀ ਕਹਿ ਕੇ ਬਹੁਤ ਪ੍ਰਕਾਰ ਨਾਲ ਵਡਿਆਈ ਕੀਤੀ। ਰਾਤ ਬੀਤੀ, ਅਗਲਾ ਦਿਨ ਬੜੇ ਦੁੱਖ ਨਾਲ ਬਿਤਾਇਆ। ਖਾਣ-ਪੀਣ ਵਿਚ ਕੋਈ ਰੁਚੀ ਨਹੀਂ ਸੀ, ਵੈਰਾਗ ਪ੍ਰਗਟ ਹੋਇਆ ਸੀ॥ ੩੬॥

ਬਹੁਰੁ ਭਈ ਜਬਿ ਜਾਮਨੀ ਸੋਚਤਿ ਚਿਤ ਜਾਗਾ।
ਲਿਵ ਲਾਗਹਿ ਨਹਿਂ ਨੀਂਦ ਹੁਇ ਜਿਨ ਮਨ ਅਨੁਰਾਗਾ।
ਸ੍ਰੀ ਪਰਮੇਸ਼ੁਰ ਸੁਰਸੁਰੀ ਪਰਸੰਸਤਿ ਦੋਊ।
ਬਿਨੈ ਭਨਤਿ ਮਨ ਦੀਨ ਬਨਿ ਗੁਨ ਗਨ ਗਿਨਿ ਸੋਊ॥ ੩੭॥

ਫਿਰ ਜਦ ਅਗਲੀ ਰਾਤ ਪੈ ਗਈ, ਚਿਤ ਵਿਚ ਸੋਚਦਿਆਂ ਹੀ ਜਾਗਦੇ ਰਹੇ। ਜਿਨ੍ਹਾਂ ਦੇ ਮਨ ਵਿਚ ਪਿਆਰ ਹੋ ਜਾਂਦਾ ਹੈ, ਉਨ੍ਹਾਂ ਨੂੰ ਫਿਰ ਨੀਂਦ ਕਿਥੇ ਆਉਂਦੀ ਹੈ, ਦਿਲ ਵਿਚ ਇਕੋ ਲਿਵ ਲੱਗ ਜਾਂਦੀ ਹੈ। ਸ੍ਰੀ ਪਰਮੇਸ਼ਵਰ ਤੇ ਗੰਗਾ ਦੋਵਾਂ ਦੀ ਉਸਤਤਿ ਕਰਦੇ ਸਨ। ਮਨ ਵਿਚ ਅਧੀਰ ਹੋ ਕੇ ਬੇਨਤੀ ਕਰਦੇ ਸਨ ਅਤੇ ਗੁਣ ਗਿਣ ਕੇ ਸ਼ੋਭਾ ਕਰਦੇ ਸਨ॥ ੩੭॥

ਨਾਉਂ ਥਾਉਂ ਬਿਨ ਰੂਪ ਕੇ ਸਤਿਗੁਰ ਕੋ ਧਜਾਵੈ।
'ਪੂਰਹੁ ਮੇਰੀ ਆਸ ਕੋ ਐਸੇ ਉਰ ਭਾਵੈ।
ਸਰਬ ਥਾਨ ਸਭਿ ਕਾਲ ਮਹਿਂ ਸਤਿਗੁਰ ਹੈ ਬਜਾਪੇ।
ਬਿਨਤੀ ਸੁਨਿਕੈ ਸ਼੍ਰੋਨ ਮੈਂ ਦਿਹੁ ਦਰਸ਼ਨ ਆਪੇ॥ ੩੮॥

ਨਾਂ, ਥਾਂ ਅਤੇ ਰੂਪ-ਰਹਿਤ ਸਤਿਗੁਰੂ ਨੂੰ ਧਿਆਉਂਦੇ ਸਨ, "ਮੇਰੀ ਆਸ ਨੂੰ ਪੂਰਨ ਕਰੋ, ਮੇਰੇ ਹਿਰਦੇ ਦੀ ਐਸੀ ਭਾਵਨਾ ਹੈ। ਸਭ ਥਾਂ ਸਭ ਸਮੇਂ ਸਤਿਗੁਰੂ ਵਿਆਪਕ ਹੈ। ਆਪਣੇ ਕੰਨਾਂ ਨਾਲ ਬੇਨਤੀ ਸੁਣ ਕੇ, ਹੇ ਸਤਿਗੁਰੂ ਜੀ! ਮੈਨੂੰ ਆਪੇ ਦਰਸ਼ਨ ਦੇਵੋ॥ ੩੮॥

ਮੈਂ ਪਰਖਨ ਜਾਨਹੁ ਨਹੀਂ ਗੁਰ ਪੂਰਨ ਕੇਹੂ।
ਅਪਨੋ ਬਿਰਦ ਪਛਾਨਿ ਕੈ ਨਿਜ ਦਰਸ਼ਨ ਦੇਹੂ'।
ਇਮਿ ਇਕ ਲਿਵ ਲਾਗੀ ਰਿਦੈ ਤਜਿ ਕਾਰਜ ਆਨਾ।
ਖਾਨ ਪਾਨ ਨਿੰਦ੍ਰਾ ਨਹੀਂ ਦ੍ਰਿਗ ਨੀਰ ਚਲਾਨਾ॥ ੩੯॥

ਮੈਂ ਪਰਖਣਾ ਨਹੀਂ ਜਾਣਦਾ ਕਿ ਪੂਰਣ ਗੁਰੂ ਕੈਸੇ ਹਨ ਅਤੇ ਕੌਣ ਹਨ। ਆਪਣਾ ਬਿਰਦ ਪਛਾਣ ਕੇ ਆਪਣੇ ਦਰਸ਼ਨ ਦੇਵੋ।" ਇਸ ਤਰ੍ਹਾਂ ਹਿਰਦੇ ਵਿਚ ਇਕ ਲਗਨ ਲੱਗ ਗਈ, ਹੋਰ ਸਾਰੇ ਕਾਰਜ ਛੱਡ ਦਿੱਤੇ। ਖਾਣ, ਪੀਣ, ਨੀਂਦ, ਵਿਸਰ ਗਈ ਸੀ ਤੇ ਅੱਖਾਂ ਵਿਚੋਂ ਹੰਝੂ ਵਹਿ ਰਹੇ ਸਨ॥ ੩੯॥

ਦੀਰਘ ਸ੍ਵਾਸ ਉਸਾਰਿਤੋ ਇਕ ਤੌ ਬ੍ਰਿਧ ਦੇਹੀ।
ਗੰਗਾ ਆਵਤਿ ਜਾਤ ਮਗ ਬਲ ਬਿਨਾ ਅਛੇਹੀ।
ਪ੍ਰੇਮ ਅਧਿਕ ਚਿੰਤਾ ਬਹੁਤ ਉਰ ਮਹਿਦ ਬਿਸੂਰਾ।
"ਕੈ ਮਰਿਹੋਂ ਕੈ ਮਿਲਹਿ ਅਬਿ ਸ੍ਰੀ ਸਤਿਗੁਰ ਪੂਰਾ॥੪੦॥

ਇਕ ਬ੍ਰਿਧ ਦੇਹ ਸੀ, ਦੂਸਰੇ ਲੰਮੇ-ਲੰਮੇ ਸਾਹ ਭਰ ਰਹੇ ਸਨ, ਜਿਵੇਂ ਗੰਗਾ ਆਪਣੇ ਰਾਹੇ ਰਾਹ ਬਿਨਾਂ ਬਲ ਨਿਰੰਤਰ ਵਹਿ ਰਹੀ ਹੋਵੇ। ਪ੍ਰੇਮ ਅਧਿਕ ਅਤੇ ਚਿੰਤਾ ਬਹੁਤ ਸੀ ਅਤੇ ਹਿਰਦੇ ਵਿਚ ਬਹੁਤ ਝੂਰ ਰਹੇ ਸਨ। "ਕੀ ਹੁਣ ਮਰ ਜਾਵਾਂਗਾ, ਕੀ ਹੁਣ ਪੂਰੇ ਸਤਿਗੁਰੂ ਮਿਲ ਪੈਣਗੇ?॥ ੪੦॥

ਧਿਕ ਜੀਵਨਿ ਸਤਿਗੁਰੁ ਬਿਨਾ ਕੁਛ ਸਰੈ ਨ ਕਾਜੂ।
ਗੁਰ ਬਿਨ ਛਿਤਿ ਕੋ ਰਾਜ ਕਜਾ, ਧਿਕ ਸੁਰਪੁਰਿ ਰਾਜੂ।
ਤਪ, ਤੀਰਥ, ਬਰਤ ਰੁ ਧਰਮ ਬਿਨ ਗੁਰ ਨਿਫਲਾਵੈਂ।
ਗੁਰ ਬਿਨ ਲੋਕ ਪ੍ਰਲੋਕ ਕੇ ਸੁਖ ਸਕਲ ਨਸਾਵੈਂ॥੪੧॥

ਸਤਿਗੁਰੂ ਬਗੈਰ ਇਹ ਜੀਵਨ ਧ੍ਰਿਕਾਰ ਹੈ, ਸਤਿਗੁਰੂ ਬਗੈਰ ਕੋਈ ਕਾਰਜ ਵੀ ਸੌਰਦਾ ਨਹੀਂ ਹੈ। ਸਤਿਗੁਰੂ ਬਗੈਰ ਧਰਤੀ ਦਾ ਰਾਜ ਤਾਂ ਕੀ, ਸਵਰਗਾਂ ਦੇ ਰਾਜ ਨੂੰ ਵੀ ਧ੍ਰਿਕਾਰ ਹੈ। ਤਪ, ਤੀਰਥ, ਵਰਤ ਅਤੇ ਧਰਮ ਸਤਿਗੁਰੂ ਬਗੈਰ ਸਾਰੇ ਅਕਾਰਥ ਹਨ। ਗੁਰੂ ਬਗੈਰ ਲੋਕ ਪਰਲੋਕ ਦੇ ਸਾਰੇ ਸੁਖ ਬੇਕਾਰ ਹਨ॥ ੪੧॥

ਸਤਿਗੁਰ ਪੂਰਾ ਜੇ ਮਿਲਹਿ ਦੇ ਨਿਜ ਉਪਦੇਸੂ।
ਸਫਲ ਤਪਾਦਿਕ ਹੋਤਿ ਹੈਂ ਮਿਟ ਜਾਤਿ ਕਲੇਸੂ।
ਕਰਮ ਹੀਨ ਇਮ ਮੈਂ ਰਹਜੋ ਅਬਿ ਸਤਿਗੁਰ ਪਾਊਂ।
ਨਾਤੁਰ ਤਜਿ ਕੈ ਅੰਨ ਜਲ ਨਿਜ ਤਨ ਬਿਨਸਾਊਂ॥੪੨॥

ਸਤਿਗੁਰੂ ਪੂਰਾ ਜੇ ਮਿਲੇ ਤੇ ਜਦ ਉਹ ਆਪਣਾ ਉਪਦੇਸ਼ ਦਿੰਦਾ ਹੈ ਤਾਂ ਸਾਰੇ ਤਪ ਆਦਿ ਸਫਲ ਹੁੰਦੇ ਹਨ ਤੇ ਸਾਰੇ ਕਲੇਸ਼ ਮਿਟ ਜਾਂਦੇ ਹਨ। ਇਸ ਤਰ੍ਹਾਂ ਮੈਂ ਕਰਮਹੀਣ ਰਿਹਾ ਹਾਂ, ਹੁਣ ਮੈਂ ਸਤਿਗੁਰੂ ਪਾਵਾਂਗਾ। ਨਹੀਂ ਤਾਂ ਅੰਨ-ਜਲ ਛੱਡ ਕੇ, ਆਪਣੇ ਸਰੀਰ ਨੂੰ ਖਤਮ ਕਰ ਲਵਾਂਗਾ"॥ ੪੨॥

*ਪਹਿਲੀ ਰਾਸ ਦਾ ਚੌਦ੍ਹਵਾਂ ਅਧਿਆਇ ਸਮਾਪਤ ਹੋਇਆ॥ ੧੪॥*



# ਪੰਦਰ੍ਹਵਾਂ ਅਧਿਆਇ

*ਸ੍ਰੀ ਅਮਰਦਾਸ ਜੀ ਦਾ ਗੁਰੂ ਅੰਗਦ ਦੇਵ ਜੀ ਨਾਲ ਮਿਲਾਪ*

ਦੋਹਰਾ-ਸ੍ਰੀ ਗੁਰ ਅੰਗਦ ਕੀ ਸੁਤਾ ਬੀਬੀ ਅਮਰੋ ਨਾਮ।
ਭਗਤਿ ਧਾਰ ਬਪੁ ਆਪਨੋਂ ਉਪਜੀ ਸਤਿਗੁਰ ਧਾਮ॥੧॥

ਸਤਿਗੁਰੂ ਅੰਗਦ ਦੇਵ ਜੀ ਦੀ ਇਕ ਪੁੱਤਰੀ ਦਾ ਨਾਂ ਬੀਬੀ ਅਮਰੋ ਸੀ, ਉਹ ਮਾਨੋ ਭਗਤੀ ਹੀ ਆਪਣਾ ਸਰੀਰ ਧਾਰ ਕੇ ਸਤਿਗੁਰੂ ਅੰਗਦ ਦੇਵ ਜੀ ਦੇ ਘਰ ਪੈਦਾ ਹੋਈ ਹੋਵੇ॥ ੧॥

*ਨਿਸਾਨੀ ਛੰਦ*-ਅਨੁਜ ਹੁਤੋ ਸ੍ਰੀ ਅਮਰ ਕੋ ਤੇਜੋ ਕੇ ਤਾਤਾ।
ਤਿਸ ਕੇ ਨੰਦਨ ਸੰਗ ਇਹੁ ਬਜਾਹੀ ਬਡਿ ਗਜਾਤਾ।
ਬਿਦਾ ਹੋਇ ਪਿਤ ਪਾਸ ਤੇ ਸਸੁਰਾਰ ਬਸੰਤੀ।
ਬਹੁਤ ਬਰਖ ਤਿਨ ਘਰ ਰਹੀ ਅਮਰੋ ਮਤਿਵੰਤੀ॥ ੨॥

ਸ੍ਰੀ ਅਮਰਦਾਸ ਦਾ ਇਕ ਛੋਟਾ ਭਾਈ ਸੀ, ਜਿਹੜਾ ਬਾਬਾ ਤੇਜਭਾਨ ਦਾ ਪੁੱਤਰ ਸੀ। ਉਸ ਦਾ ਨਾਂ ਭਾਈ ਮਾਣਕ ਚੰਦ ਸੀ। ਭਾਈ ਮਾਣਕ ਚੰਦ ਦਾ ਇਕ ਪੁੱਤਰ ਸੀ ਜਿਸ ਦਾ ਨਾਂ ਭਾਈ ਜਸੂ ਸੀ। ਉਹ ਬੜਾ ਗਿਆਨਵਾਨ ਅਤੇ ਸੂਝਵਾਨ ਸੀ, ਬੀਬੀ ਅਮਰੋ, ਭਾਈ ਜਸੂ ਨਾਲ ਵਿਆਹੀ ਹੋਈ ਸੀ। ਉਹ ਆਪਣੇ ਪਿਤਾ ਗੁਰੂ ਅੰਗਦ ਦੇਵ ਜੀ ਤੋਂ ਵਿਦਾ ਹੋ ਕੇ ਆਪਣੇ ਸਹੁਰੇ ਰਹਿੰਦੀ ਸੀ। ਬੁਧੀਵਾਨ ਬੀਬੀ ਅਮਰੋ ਬਹੁਤ ਸਾਲ ਉਨ੍ਹਾਂ ਦੇ ਘਰ ਰਹੀ॥ ੨॥

ਮਹਿਮਾ ਲਖੀ ਨ ਕਿਨਹੁ ਤਿਹ ਨਿਤਪ੍ਰਤਿ ਇਮ ਠਾਨੈ।
ਗ੍ਰਿਹਿ ਧੰਧਾ ਸਭਿ ਦਿਨ ਕਰਹਿ ਤਿਨ ਆਇਸੁ ਮਾਨੈ।
ਜਾਗਹਿ ਪਾਛਲ ਰਾਤਿ ਕੌ ਕਰਿ ਸ਼ੌਚ ਸ਼ਨਾਨਾ।
ਸ੍ਰੀ ਨਾਨਕ ਬਾਨੀ ਪਠਹਿ ਕਰਿ ਪ੍ਰੇਮ ਮਹਾਨਾ॥ ੩॥

ਬੀਬੀ ਅਮਰੋ ਦੀ ਕਿਸੇ ਨੇ ਮਹਿਮਾ ਨਾ ਜਾਣੀ, ਉਹ ਸਦਾ ਇਸ ਤਰ੍ਹਾਂ ਕਰਦੀ ਸੀ। ਸਾਰਾ ਦਿਨ ਘਰ ਦਾ ਕੰਮ-ਕਾਜ ਕਰਦੀ ਸੀ ਤੇ ਆਪਣੇ ਘਰ ਵਾਲਿਆਂ ਦੀ ਹਰ ਆਗਿਆ ਦਾ ਪਾਲਣ ਕਰਦੀ ਸੀ। ਉਹ ਪਿਛਲੀ ਰਾਤ ਜਾਗ ਪੈਂਦੀ ਸੀ ਅਤੇ ਇਸ਼ਨਾਨ ਕਰਦੀ ਸੀ। ਉਸ ਤੋਂ ਬਾਅਦ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਬੜੇ ਪ੍ਰੇਮ ਨਾਲ ਪਾਠ ਕਰਦੀ ਸੀ॥ ੩॥

ਤਿਸ ਨਿਸ ਉਠਿ ਸਤਿਗੁਰ ਸਿਮਰ ਮੱਜਨ ਕੌ ਠਾਨਾ।
ਪਠਹਿ ਗੁਰੂ ਕੇ ਸ਼ਬਦ ਸ਼ੁਭ ਫਲ ਜਿਨਹੁ ਮਹਾਨਾ।
ਦਧੀ ਬਿਲੋਵਤਿ ਸਹਜਿ ਸੌਂ, ਮੁਖ ਬੋਲਤਿ ਬਾਨੀ।
ਹੁਇ ਪ੍ਰਸੰਨ ਕਰਿ ਪ੍ਰੇਮ ਸੌਂ ਨਿਜ ਬ੍ਰਿਤੀ ਟਿਕਾਨੀ॥ ੪॥

ਉਸ ਰਾਤ ਉੱਠ ਕੇ ਸਤਿਗੁਰ ਦਾ ਸਿਮਰਨ ਕਰਕੇ ਉਸ ਇਸ਼ਨਾਨ ਕੀਤਾ। ਫਿਰ ਗੁਰੂ ਨਾਨਕ ਦੇਵ ਜੀ ਦੀ ਬਾਣੀ ਦੇ ਸ਼ਬਦ ਪੜ੍ਹਨ ਲੱਗ ਗਈ, ਜਿਸ ਪਾਠ ਕਰਨ ਨਾਲ ਮਹਾਨ ਫਲ ਪ੍ਰਾਪਤ ਹੁੰਦਾ ਹੈ। ਹੋਲੀ ਹੋਲੀ ਦਹੀਂ ਰਿੜਕ ਰਹੀ ਸੀ ਤੇ ਨਾਲ-ਨਾਲ ਮੁੱਖ ਤੋਂ ਬਾਣੀ ਪੜ੍ਹੀ ਜਾਂਦੀ ਸੀ। ਆਪਣੀ ਬ੍ਰਿਤੀ ਟਿਕਾ ਕੇ ਬੜੇ ਪ੍ਰੇਮ ਸਹਿਤ ਪ੍ਰਸੰਨ ਹੋ ਰਹੀ ਸੀ॥ ੪॥

ਨਿਜ ਘਰ ਪਰ ਸ੍ਰੀ ਅਮਰ ਜੀ ਚਿੰਤਾ ਗ਼ਲਤਾਨੇ।
ਜਾਗੇ ਸਗਲੀ ਜਾਮਨੀ ਪੁਨ ਪੁਨ ਪਛੁਤਾਨੇ।

ਸਤਿਗੁਰ ਦਰਸ਼ਨ ਚਿਤਵਤੇ ਬਿਨਤੀ ਬਹੁ ਭਾਖੇ।
ਜਾਮ ਨਿਸਾ ਤੇ ਧੁਨਿ ਪਰੀ ਸੁਨਿ ਮਨ ਅਭਿਲਾਖੇ॥ ੫॥

ਆਪਣੇ ਘਰ ਵਿਚ ਸ੍ਰੀ ਅਮਰਦਾਸ ਜੀ ਵੱਡੀ ਚਿੰਤਾ ਵਿਚ ਗਲਤਾਨ ਸਨ। ਉਹ ਸਾਰੀ ਰਾਤ ਜਾਗਦੇ ਰਹੇ ਅਤੇ ਬਾਰ-ਬਾਰ ਪਛਤਾ ਰਹੇ ਸਨ। ਸਤਿਗੁਰੂ ਦੇ ਦਰਸ਼ਨ ਕਰਨ ਹਿਤ, ਬਾਰ-ਬਾਰ ਬੇਨਤੀਆਂ ਕਰ ਰਹੇ ਸਨ। ਪਹਿਰ ਰਾਤ ਰਹਿੰਦਿਆਂ ਉਨ੍ਹਾਂ ਦੇ ਕੰਨਾਂ ਵਿਚ ਜਦ ਬੀਬੀ ਅਮਰੋ ਜੀ ਦੇ ਸ਼ਬਦ ਪੜ੍ਹਨ ਦੀ ਇਕ ਮਿੱਠੀ ਧੁੰਨ ਪਈ ਤਾਂ ਸੁਣਨ ਦੀ ਅਭਿਲਾਸ਼ਾ ਵਧੀ॥ ੫॥

ਸੁਨਨਿ ਲਗੇ ਮਨ ਰੋਕਿ ਕੈ ਸੁੰਦਰ ਗੁਰਬਾਨੀ।
ਚੁਭਤਿ ਚੀਤ ਦਰਵਤਿ ਰਿਦਾ, ਰੁਚਿ ਜਗੀ ਮਹਾਨੀ।
ਤਹਿੰ ਤੇ ਉਠਿ ਹੁਇ ਨਿਕਟ ਤਿਹ, ਓਟਾ ਇਕ ਲੀਨਾ।
ਦੇਖਿ ਨ ਸੁਕਚਹਿ ਮੋਹਿ ਕੋ ਸ਼ੁਭਮਤੀ ਪ੍ਰਬੀਨਾ॥ ੬॥

ਸੁੰਦਰ ਗੁਰਬਾਣੀ ਨੂੰ ਮਨ ਰੋਕ ਕੇ ਸੁਣਨ ਲੱਗੇ। ਉਹ ਮਿੱਠੀ ਸੁਰ ਚਿਤ ਵਿਚ ਚੁਭ ਗਈ ਅਤੇ ਹਿਰਦਾ ਪੰਘਰ ਗਿਆ ਅਤੇ ਰੁਚੀ ਮਹਾਨ ਜਾਗ ਪਈ। ਆਪਣੇ ਘਰ ਤੋਂ ਉਠ ਕੇ ਨੇੜੇ ਚਲੇ ਗਏ ਅਤੇ ਦੀਵਾਰ ਦੀ ਓਟ ਲੈ ਲਈ। ਸੋਚਦੇ ਸਨ ਕਿ ਪ੍ਰਬੀਨ ਸ਼ੁਭ ਮੱਤ ਵਾਲੀ ਉਨ੍ਹਾਂ ਨੂੰ ਵੇਖ ਨਾ ਲਵੇ॥ ੬॥

ਛਪੇ ਸੁਨਤਿ ਗੁਰ ਸਬਦ ਕੋ ਥਿਤ ਕੇਤਿਕ ਕਾਲਾ।
ਪਢਤਿ ਰਹੀ ਅਮਰੋ ਤਬਹਿ ਪੁਨ ਭਯੋ ਉਜਾਲਾ।
ਜਬਿ ਪ੍ਰਭਾਤਿ ਹੋਈ ਪਿਖੀ ਤਬਿ ਨਿਕਟ ਸਿਧਾਰਾ।
ਬੂਝਨ ਲਾਗਯੋ 'ਸ਼ਬਦ ਇਹ ਕਿਸ ਭਾਂਤਿ ਉਚਾਰਾ?॥੭॥

ਖੜੇ ਹੋ ਕੇ ਛੁਪ ਕੇ ਕਾਫੀ ਸਮੇਂ ਤਕ ਗੁਰੂ ਜੀ ਦੇ ਸ਼ਬਦ ਨੂੰ ਸੁਣਦੇ ਰਹੇ। ਬੀਬੀ ਅਮਰੋ ਜੀ ਦੇ ਸ਼ਬਦ ਪੜ੍ਹਦਿਆਂ ਹੀ ਲੋਅ ਲੱਗ ਗਈ। ਜਦ ਪ੍ਰਭਾਤ ਹੋ ਗਈ ਤਾਂ ਬੀਬੀ ਅਮਰੋ ਨੂੰ ਵੇਖ ਕੇ ਉਸ ਦੇ ਪਾਸ ਚਲੇ ਗਏ। ਪੁਛਣ ਲੱਗੇ, "ਇਹ ਕਿਸ ਪ੍ਰਕਾਰ ਸ਼ਬਦ ਉਚਾਰਨ ਕੀਤਾ ਹੈ?॥ ੭॥

ਹੇ ਪੁੱਤ੍ਰੀ! ਅਬਿ ਫੇਰ ਪਢਿ ਮੁਝ ਦੇਹੁ ਸੁਨਾਈ।
ਮਰਯੋ ਹੁਤੋ ਮੈਂ, ਸੁਧਾ ਕੀ ਬੂੰਦੈਂ ਮੁਖ ਪਾਈ।
ਕਰਯੋ ਜਿਵਾਵਨ, ਸੁਖ ਦਿਯੋ, ਇਹ ਬਡ ਉਪਕਾਰਾ'।
ਸੁਨਿ ਅਮਰੋ ਸੁਕਚਤਿ ਕੁਛਕ ਗੁਰਸ਼ਬਦ ਉਚਾਰਾ॥ ੮॥

ਹੇ ਪੁੱਤਰੀ! ਇਕ ਵਾਰ ਫਿਰ ਪੜ੍ਹ ਕੇ ਮੈਨੂੰ ਇਹ ਸ਼ਬਦ ਸੁਣਾਓ, ਮੈਂ ਤਾਂ ਮਰਿਆ ਹੋਇਆ ਸੀ, ਇਹ ਸ਼ਬਦ ਸੁਣ ਕੇ ਜਿਵੇਂ ਮੇਰੇ ਮੂੰਹ ਵਿਚ ਅੰਮ੍ਰਿਤ ਦੀਆਂ ਬੂੰਦਾਂ ਪੈ ਗਈਆਂ ਹੋਣ। ਮੈਨੂੰ ਤਾਂ ਇਸ ਜੀਉਂਦਿਆਂ ਕਰ ਦਿੱਤਾ ਹੈ, ਇਹ ਤੂੰ ਬਹੁਤ ਵੱਡਾ ਉਪਕਾਰ ਕੀਤਾ ਹੈ।" ਇਹ ਸੁਣ ਕੇ ਬੀਬੀ ਅਮਰੋ ਨੇ ਕੁਝ ਸ਼ਰਮਾ ਕੇ ਗੁਰੂ ਜੀ ਦੇ ਸ਼ਬਦ ਦਾ ਉਚਾਰਨ ਕੀਤਾ॥ ੮॥

*ਸ੍ਰੀ ਮੁਖਵਾਕ॥ ਮਾਰੂ ਮਹਲਾ ੧ ਘਰੁ ੧॥*

*ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥*
*ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥ ੧॥*
*ਚਿਤ ਚੇਤਸਿ ਕੀ ਨਹੀ ਬਾਵਰਿਆ॥ ਹਰਿ ਬਿਸਰਤ ਤੇਰੇ ਗੁਣ ਗਲਿਆ॥ ੧॥ ਰਹਾਉ॥*

ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ॥ ੨॥
ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥
ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥ ੩॥
ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥ ੪॥ ੩॥

(ਪੰਨਾ ੯੯੦)

ਆਚਰਣ ਕਾਗਜ਼ ਹੈ ਅਤੇ ਮਨ ਦਵਾਤ ਹੈ। ਚੰਗੀਆਂ ਅਤੇ ਮੰਦੀਆਂ ਦੋ ਲਿਖਤਾਂ ਉਸ ਤੇ ਲਿਖੀਆਂ ਜਾਂਦੀਆਂ ਹਨ। ਜਿਵੇਂ ਪੂਰਬਲੇ ਕਰਮ ਬੰਦੇ ਨੂੰ ਚਲਾਉਂਦੇ ਹਨ, ਤਿਵੇਂ ਹੀ ਉਹ ਚਲਦਾ ਹੈ। ਹੇ ਵਾਹਿਗੁਰੂ ! ਤੇਰੇ ਗੁਣਾਂ ਦਾ ਕੋਈ ਅੰਤ ਨਹੀਂ ਹੈ॥ ੧॥

ਹੇ ਪਾਗਲ ਮਨੁੱਖ ! ਤੂੰ ਆਪਣੇ ਮਨ ਅੰਦਰ, ਸੁਆਮੀ ਦਾ ਸਿਮਰਨ ਕਿਉਂ ਨਹੀਂ ਕਰਦਾ ਹੈਂ ? ਆਪਣੇ ਵਾਹਿਗੁਰੂ ਨੂੰ ਭੁਲਾਉਣ ਨਾਲ ਤੇਰੀਆਂ ਨੇਕੀਆਂ ਖੁਰ ਜਾਣਗੀਆਂ॥ ੧॥ ਠਹਿਰਾਉ॥

ਰਾਤ ਵੀ ਇਕ ਫਾਹੀ ਹੈ ਅਤੇ ਦਿਨ ਵੀ ਇਕ ਫਾਹੀ ਹੈ, ਜਿੰਨੀਆਂ ਘੜੀਆਂ ਹਨ ਓਨੀਆਂ ਹੀ ਫਾਹੀਆਂ ਹਨ। ਬੜੇ ਸੁਆਦ ਨਾਲ ਤੂੰ ਹਰ ਵੇਲੇ ਵਿਸ਼ਿਆਂ ਦਾ ਚੋਗਾ ਚੁਗਦਾ ਹੈਂ ਅਤੇ ਜਾਲ ਵਿਚ ਫਸ ਜਾਂਦਾ ਹੈਂ। ਹੇ ਮੂਰਖ ! ਤੂੰ ਕਿਹੜੀਆਂ ਨੇਕੀਆਂ ਦੁਆਰਾ ਛੁਟਕਾਰਾ ਪਾਵੇਂਗਾ ?॥ ੨॥

ਸਰੀਰ ਇਕ ਭੱਠੀ ਹੈ ਅਤੇ ਮਨ ਉਸ ਅੰਦਰ ਲੋਹਾ ਹੈ। ਵਿਕਾਰ ਰੂਪੀ ਪੰਜ ਅੱਗ ਇਸ ਨੂੰ ਤੱਤਾ ਕਰ ਰਹੇ ਹਨ। ਗੁਨਾਹਾਂ ਦੇ ਕੋਇਲੇ ਉਸ ਉਤੇ ਪਾਏ ਗਏ ਹਨ, ਜਿਸ ਕਾਰਨ ਮਨ ਬਲ ਉਠਿਆ ਹੈ, ਫਿਕਰ ਅਤੇ ਚਿੰਤਾ ਸੰਨੀ ਬਣ ਗਈ ਹੈ॥ ੩॥

ਮਲੀਣ ਹੋਇਆ ਮਨ ਮੁੜ ਸੋਨਾ ਬਣ ਜਾਂਦਾ ਹੈ ਜੇ ਪਾਰਸ ਵਰਗਾ ਗੁਰਦੇਵ ਮਿਲ ਜਾਵੇ, ਫਿਰ ਉਹ ਬੰਦੇ ਨੂੰ ਇਕ ਪ੍ਰਭੂ ਅੰਮ੍ਰਿਤ ਸਰੂਪ ਨਾਮ ਦਿੰਦੇ ਹਨ ਤੇ ਫਿਰ ਉਸ ਦਾ ਸਰੀਰ ਅਤੇ ਮਨ ਅਸਥਿਰ ਹੋ ਕੇ ਟਿਕ ਜਾਂਦੇ ਹਨ॥ ੪॥ ੩॥

*ਨਿਸਾਨੀ ਛੰਦ-* ਸੁਨਿ ਕੇ ਸਤਿਗੁਰ ਸਬਦ ਕੋ ਮਨ ਭਯੋ ਹੁਲਾਸਾ।
'ਮੋਹਿ ਦਸ਼ਾ ਅਸ ਅਬਿ ਅਹੈ ਜਿਮ ਸ਼ਬਦ ਪ੍ਰਕਾਸ਼ਾ।
ਤਰੁਨ ਅਵਸਥਾ ਬਿਤ ਗਈ ਬਿਰਧਾਪਨ ਪਾਵਾ।
ਲੋਹਾ ਹੁਤੋ ਮਨੂਰ ਭਾ ਕਿਤ ਕਾਜ ਨ ਆਵਾ॥੯॥

ਗੁਰੂ ਜੀ ਦਾ ਸ਼ਬਦ ਸੁਣ ਕੇ ਸ੍ਰੀ ਅਮਰਦਾਸ ਜੀ ਦਾ ਮਨ ਪ੍ਰਸੰਨ ਹੋ ਗਿਆ। ਕਹਿਣ ਲੱਗੇ, "ਮੇਰੀ ਦਸ਼ਾ ਹੁਣ ਅਜੇਹੀ ਹੈ ਜੇਹੀ ਸ਼ਬਦ ਨੇ ਪ੍ਰਕਾਸ਼ ਕੀਤੀ ਹੈ। ਮੇਰੀ ਜਵਾਨੀ ਦੀ ਅਵੱਸਥਾ ਬੀਤ ਗਈ ਹੈ, ਹੁਣ ਬੁਢਾਪਾ ਆ ਗਿਆ ਹੈ। ਸੜਿਆ ਗਲਿਆ ਲੋਹਾ ਕਿਸੇ ਕੰਮ ਨਹੀਂ ਆਉਂਦਾ ॥ ੯॥

ਲੋਹੇ ਕੋ ਪਾਰਸ ਛੁਵੈ ਕੰਚਨ ਹੁਇ ਜਾਈ।
ਮਮ ਮਨੂਰ ਕੋ ਗੁਰ ਮਿਲਹਿਂ ਸੁਧ ਕਰਹਿਂ ਬਨਾਈ।
ਮਨਹੁ ਸਬਦ ਮੁਝ ਪਰ ਕਿਯੋ, ਅਸ ਦਸ਼ਾ ਸਰੀਰਾ।
ਇਮ ਬਿਚਾਰਿ ਬੂਝਤਿ ਭਏ ਆਸ਼ੈ ਗੰਭੀਰਾ॥੧੦॥

ਪਰ ਜੇ ਲੋਹੇ ਨੂੰ ਪਾਰਸ ਛੂਹ ਲਵੇ ਤਾਂ ਉਹ ਸੋਨਾ ਬਣ ਜਾਂਦਾ ਹੈ, ਮੇਰੇ ਵਰਗੇ ਸੜੇ ਗਲ੍ਹੇ ਲੋਹੇ ਨੂੰ ਜੇ ਗੁਰੂ ਮਿਲ ਜਾਵੇ ਤਾਂ ਮੈਨੂੰ ਸ਼ੁੱਧ ਸੋਨਾ ਬਣਾ ਦੇਵੇ। ਮੈਂ ਤਾਂ ਇਹ ਸਮਝਦਾ ਹਾਂ ਮਾਨੋ ਇਹ ਸ਼ਬਦ ਮੇਰੇ ਉਤੇ ਹੀ ਲਿਖਿਆ ਹੈ, ਮੇਰੇ ਸਰੀਰ ਦੀ ਅਜੇਹੀ ਦਸ਼ਾ ਹੈ। ਇਸ ਤਰ੍ਹਾਂ ਵਿਚਾਰ ਕਰਕੇ ਸ੍ਰੀ ਅਮਰਦਾਸ ਜੀ ਗੰਭੀਰ ਆਸ਼ੇ ਬਾਰੇ ਪੁੱਛਣ ਲੱਗੇ॥ ੧੦॥

'ਸ਼ਬਦ ਕਰਜੋ ਕਿਸਕੋ ਅਹੈ ਕਿਤ ਤੇ ਤੁਮ ਪਾਵਾ?।
ਕਰਨਹਾਰਿ ਅਬਿ ਹੈ ਕਿ ਨਹਿਂ? ਜਿਨ ਸ਼ੁਭ ਪਦ ਗਾਵਾ।
ਸੁਨਤਿ ਰੋਮ ਹਰਖਨ ਭਯੋ, ਮਨ ਪ੍ਰੇਮ ਬੰਧਾਯੋ।
ਮੇਰੇ ਹੇਤ ਉਧਾਰਿਬੇ ਇਹ ਰੁਚਿਰ ਬਨਾਯੋ'॥੧੧॥

"ਇਹ ਸ਼ਬਦ ਕਿਸ ਨੇ ਲਿਖਿਆ ਹੈ ਅਤੇ ਤੂੰ ਇਸ ਨੂੰ ਕਿਸ ਤੋਂ ਪਾਇਆ ਹੈ? ਇਸ ਦਾ ਰਚਣਹਾਰਾ ਹੁਣ ਹੈ ਕਿ ਨਹੀਂ? ਜਿਸ ਨੇ ਇਹ ਸ਼ੁਭ ਸ਼ਬਦ ਗਾਇਆ ਹੈ। ਇਸ ਸ਼ਬਦ ਨੂੰ ਸੁਣ ਕੇ ਰੋਮ-ਰੋਮ ਪ੍ਰਸੰਨ ਹੋ ਗਿਆ ਹੈ ਅਤੇ ਮਨ ਨੇ ਪ੍ਰੇਮ ਧਾਰਨ ਕੀਤਾ ਹੈ। ਮੇਰੇ ਉਧਾਰ ਹਿਤ ਹੀ ਇਹ ਸੁੰਦਰ ਸ਼ਬਦ ਬਣਾਇਆ ਹੈ"॥ ੧੧॥

ਸੁਨਿ ਬੀਬੀ ਅਮਰੋ ਕਹਜੋ 'ਸ੍ਰੀ ਨਾਨਕ ਪੂਰੇ।
ਤਿਨਹੁ ਬਨਾਯੋ ਸ਼ਬਦ ਕੋ ਜਿਸ ਮਹਿਂ ਫਲ ਰੂਰੇ।
ਅਪਰ ਬਹੁਤ ਬਾਨੀ ਬਨੀ ਤਿਨ ਕੇ ਮੁਖ ਦ੍ਵਾਰਾ।
ਜਿਸਕੇ ਪਠਿਬੇ ਪ੍ਰੇਮ ਤੇ ਭਉਜਲ ਨਿਸਤਾਰਾ॥੧੨॥

ਇਹ ਸੁਣ ਕੇ ਬੀਬੀ ਅਮਰੋ ਨੇ ਕਿਹਾ, "ਇਹ ਸ਼ਬਦ ਪੂਰਨ ਗੁਰੂ ਨਾਨਕ ਦੇਵ ਜੀ ਨੇ ਉਚਾਰਨ ਕੀਤਾ ਹੈ, ਉਨ੍ਹਾਂ ਹੀ ਬਣਾਇਆ ਹੈ, ਜਿਸ ਨੂੰ ਪੜ੍ਹ ਕੇ ਸੁੰਦਰ ਫਲ ਪ੍ਰਾਪਤ ਹੁੰਦਾ ਹੈ। ਉਨ੍ਹਾਂ ਆਪਣੇ ਮੁੱਖ ਤੋਂ ਹੋਰ ਬਹੁਤ ਬਾਣੀ ਦੀ ਰਚਨਾ ਕੀਤੀ ਹੈ, ਜਿਸ ਬਾਣੀ ਨੂੰ ਪ੍ਰੇਮ ਨਾਲ ਪੜ੍ਹਨ ਨਾਲ ਭਵਸਾਗਰ ਨੂੰ ਪਾਰ ਕਰ ਜਾਈਦਾ ਹੈ॥ ੧੨॥

ਸੁਨਹਿਂ ਪਠਹਿਂ ਮੇਰੋ ਪਿਤਾ ਮਨ ਪ੍ਰੇਮ ਬਿਸਾਲਾ।
ਗਾਇਂ ਰਬਾਬੀ ਤਿਨਹੁ ਢਿਗ ਥਿਤ ਦੋਨਹੁ ਕਾਲਾ।
ਸ੍ਰੀ ਸਤਿਗੁਰੁ ਨਾਨਕ ਅਬੈ ਬੈਕੁੰਠ ਪਧਾਰੇ।
ਨਿਜ ਸਥਾਨ ਨਿਜ ਜਤਿ ਦੇ ਮਮ ਪਿਤਾ ਬਿਠਾਰੇ॥ ੧੩॥

ਮੇਰੇ ਪਿਤਾ ਜੀ ਬੜੇ ਪ੍ਰੇਮ ਕਰਕੇ ਉਨ੍ਹਾਂ ਦੀ ਬਾਣੀ ਨੂੰ ਦੋਵੇਂ ਵੇਲੇ ਸੁਣਦੇ ਅਤੇ ਪੜ੍ਹਦੇ ਹਨ। ਰਬਾਬੀ ਵੀ ਦੋਵੇਂ ਵੇਲੇ ਬਾਣੀ ਨੂੰ ਪਿਤਾ ਜੀ ਪਾਸ ਬੈਠ ਕੇ ਗਾਉਂਦੇ ਹਨ। ਸਤਿਗੁਰੂ ਨਾਨਕ ਹੁਣ ਸਵਰਗਾਂ ਵਿਚ ਚਲੇ ਗਏ ਹਨ, ਆਪਣੇ ਸਥਾਨ (ਗੁਰਗੱਦੀ) ਤੇ ਮੇਰੇ ਪਿਤਾ ਜੀ ਨੂੰ ਬਿਠਾ ਗਏ ਹਨ॥ ੧੩॥

ਤਿਨਹੁਂ ਨਿਕਟ ਤੇ ਕੰਠ ਕਰਿ ਬਹੁ ਸੁਨਤਿ ਰਹੰਤੀ।
ਸਤਿਗੁਰ ਗਿਰਾ ਪ੍ਰਚਾਰ ਤਹਿਂ ਗਨ ਕਿਲਵਿਖ ਹੰਤੀ।
ਸੇਵਤਿ ਸਿੱਖ ਅਨੇਕ ਹੈਂ ਜਿਨਕੇ ਵਡਭਾਗਾ।
ਸਰਬ ਬਿਕਾਰਨਿ ਤਜਾਗਿ ਕੈ ਮਨ ਸਿਮਰਨ ਜਾਗਾ'॥ ੧੪॥

ਆਪਣੇ ਪਿਤਾ ਜੀ ਪਾਸ ਬੈਠ ਕੇ ਮੈਂ ਬਹੁਤ ਬਾਣੀ ਸੁਣਦੀ ਰਹਿੰਦੀ ਹਾਂ, ਓਥੋਂ ਹੀ ਬਾਣੀ ਕੰਠ ਕੀਤੀ ਹੈ। ਸਤਿਗੁਰੂ ਲੋਕਾਂ ਦੇ ਪਾਪਾਂ ਨੂੰ ਦੂਰ ਕਰਨ ਹਿਤ ਬਾਣੀ ਦਾ ਪ੍ਰਚਾਰ ਕਰਦੇ ਹਨ। ਜਿਨ੍ਹਾਂ ਦੇ ਵੱਡੇ ਭਾਗ ਹਨ, ਐਸੇ ਅਨੇਕ ਮਨੁੱਖ ਸਿੱਖ ਹੋ ਕੇ ਬਾਣੀ ਦਾ ਸਿਮਰਨ ਕਰਦੇ ਹਨ। ਸਾਰੇ ਵਿਕਾਰਾਂ ਨੂੰ ਤਿਆਗ ਕੇ ਉਨ੍ਹਾਂ ਦਾ ਮਨ ਸਿਮਰਨ ਵਿਚ ਲੱਗਾ ਹੈ, ਜਿਸ ਨਾਲ ਉਨ੍ਹਾਂ ਦੇ ਹਿਰਦੇ ਪ੍ਰਕਾਸ਼ਤ ਹੋਏ ਹਨ"॥ ੧੪॥

ਸੁਨਤਿ ਅਮਰ ਬੋਲੇ ਬਹੁਰ 'ਦੁਹਿਤਾ! ਸੁਨਿ ਲੀਜੈ।
ਮੇਰੇ ਪਰ ਉਪਕਾਰ ਇਹੁ ਕਰੁਨਾ ਕਰਿ ਕੀਜੈ।
ਲੇਹੁ ਸੰਗ ਤਹਿਂ ਕੋ ਚਲਹੁ ਦਿਹੁ ਮੋਹਿ ਮਿਲਾਈ।
ਦਰਸ਼ਨ ਕੀ ਪਜਾਸਾ ਲਗੀ ਅਬ ਰਹਜੋ ਨ ਜਾਈ॥੧੫॥

ਇਹ ਸੁਣ ਕੇ ਸ੍ਰੀ ਅਮਰਦਾਸ ਜੀ ਬੋਲੇ, "ਹੇ ਬੇਟੀ ਸੁਣ ਲਵੋ। ਕਿਰਪਾ ਕਰਕੇ ਮੇਰੇ ਤੇ ਇਹ ਉਪਕਾਰ ਕਰੋ, ਮੈਂ ਤੈਨੂੰ ਨਾਲ ਲੈ ਜਾਵਾਂਗਾ, ਮੇਰਾ ਗੁਰੂ ਜੀ ਨਾਲ ਮਿਲਾਪ ਕਰਾ ਦੇਵੋ। ਦਰਸ਼ਨ ਦੀ ਹੁਣ ਤੀਬਰ ਪਿਆਸ ਲੱਗੀ ਹੈ, ਹੁਣ ਰਿਹਾ ਨਹੀਂ ਜਾ ਸਕਦਾ॥ ੧੫॥

ਬ੍ਰਿੱਧ ਅਨਾਥ ਅਜਾਨ ਮੈਂ ਸਮਰਥ ਤੇ ਹੀਨਾ।
ਮਰਤਿ ਮੋਹਿ ਜੀਵਾਇਹੈਂ ਹੇ ਸੁਤਾ ਪ੍ਰਬੀਨਾ!'।
ਸੁਨਿ ਅਮਰੋ ਨੇ ਪੁਨ ਭਨਜੋ 'ਤੁਮ ਬ੍ਰਿੱਧ ਹਮਾਰੇ।
ਕਜੋਂ ਨਹਿਂ ਮਾਨੌਂ ਬੈਨ ਕੋ ਮੈਂ ਬਿਨਾ ਬਿਚਾਰੇ॥੧੬॥

ਮੈਂ ਬ੍ਰਿੱਧ, ਅਨਾਥ, ਅਣਜਾਣ ਅਤੇ ਸਮਰੱਥਾ ਤੋਂ ਬਗੈਰ ਹਾਂ। ਹੇ ਮੇਰੀ ਸਿਆਣੀ ਪੁੱਤਰੀ! ਤੂੰ ਮੈਨੂੰ ਮਰਦੇ ਨੂੰ ਜੀਵਤ ਕਰ ਲਿਆ ਹੈ।" ਇਹ ਸੁਣ ਕੇ ਬੀਬੀ ਅਮਰੋ ਨੇ ਕਿਹਾ, "ਤੁਸੀਂ ਸਾਡੇ ਵੱਡੇ ਹੋ, ਮੈਂ ਕੁਝ ਸੋਚੇ ਬਗੈਰ ਹੀ ਤੁਹਾਡੇ ਹੁਕਮ ਦੀ ਪਾਲਣਾ ਕਿਉਂ ਨਹੀਂ ਕਰਾਂਗੀ?॥ ੧੬॥

ਮੋਕਹੁ ਸਸੁਰ ਸਥਾਨ ਹੋ, ਸਮ ਪਿਤਾ ਬਿਚਾਰੌਂ।
ਇਕ ਪਰੰਤੁ ਮੈਂ ਡਰਤਿ ਹੌਂ ਬਿਨ ਕਹੇ ਪਧਾਰੌਂ।
ਪਿਤ ਸਤਿਗੁਰੁ ਕੋ ਅਦਬ ਸੋਂ ਦਰਸੋਂ ਦਰਸੰਨਾ।
ਤਿਨ ਰਜਾਇ ਮੈਂ ਨਿਤ ਰਹੌਂ, ਬਹੁ ਕਰੌਂ ਪ੍ਰਸੰਨਾ॥੧੭॥

ਤੁਸੀ ਮੇਰੇ ਸਹੁਰੇ ਦੀ ਥਾਂ ਹੋ, ਤੁਹਾਨੂੰ ਆਪਣੇ ਪਿਤਾ ਦੇ ਬਰਾਬਰ ਸਮਝਦੀ ਹਾਂ। ਪਰ ਇਕ ਗੱਲੋਂ ਡਰਦੀ ਹਾਂ ਕਿ ਪਿਤਾ ਜੀ ਨੂੰ ਦੱਸੇ ਬਗੈਰ ਕਿਵੇਂ ਚਲੀ ਜਾਵਾਂ? ਮੈਂ ਆਪਣੇ ਸਤਿਗੁਰੂ ਦੇ ਬੜੇ ਅਦਬ ਨਾਲ ਦਰਸ਼ਨ ਕਰਦੀ ਹਾਂ। ਸਦਾ ਉਨ੍ਹਾਂ ਦੀ ਰਜ਼ਾ ਵਿਚ ਰਹਿੰਦੀ ਹਾਂ, ਇਸ ਤਰ੍ਹਾਂ ਮੈਂ ਉਨ੍ਹਾਂ ਨੂੰ ਪ੍ਰਸੰਨ ਕਰਦੀ ਹਾਂ॥ ੧੭॥

ਜਾਵੌਂ ਨਿਕਟ ਨ ਬਿਨ ਕਹੇ, ਬਿਨ ਬਿਦਾ ਨ ਆਵੌਂ।
ਰਿਸਿ ਕਰਿ ਕੁਛ ਨਹਿਂ ਕਥਿ ਕਹੈਂ ਜਾਂਤੇ ਡਰਪਾਵੌਂ'।
ਸੁਨਿ ਬੋਲੇ ਸ੍ਰੀ ਅਮਰ ਜੀ 'ਤੂੰ ਮਤਿ ਕਰਿ ਚਿੰਤਾ।
ਅੰਤਰਜਾਮੀ ਘਟਨ ਕੇ ਹੁਇਂ ਜੇ ਭਗਵੰਤਾ॥ ੧੮॥

ਉਨ੍ਹਾਂ ਦੇ ਬੁਲਾਏ ਬਗੈਰ ਮੈਂ ਪਾਸ ਨਹੀਂ ਜਾਂਦੀ ਹਾਂ ਤੇ ਵਿਦਾ ਲਏ ਬਗੈਰ ਵਾਪਸ ਨਹੀਂ ਆਉਂਦੀ ਹਾਂ। ਕਿਤੇ ਗੁੱਸੇ ਹੋ ਕੇ ਕੁਝ ਕਹਿ ਨਾ ਦੇਣ, ਇਸ ਗੱਲੋਂ ਮੈਂ ਡਰਦੀ ਹਾਂ"। ਸ੍ਰੀ ਅਮਰਦਾਸ ਜੀ ਇਹ ਸੁਣ ਕੇ ਬੋਲੇ, "ਤੂੰ ਚਿੰਤਾ ਨਾ ਕਰ, ਜਿਹੜੇ ਸਤਿਗੁਰੂ ਹੁੰਦੇ ਹਨ ਉਹ ਹਰ ਘਟਨਾ ਦੇ ਅੰਤਰਜਾਮੀ ਹੁੰਦੇ ਹਨ॥ ੧੮॥

ਤੌ ਨ ਕਰਹਿਂ ਮਨ ਭੰਗ ਕੋ, ਹੇਰਹਿਂ ਮਨ ਪ੍ਰੇਮਾ।
ਦਾਸ ਜਾਨਿ ਢਿਗ ਰਾਖਿ ਹੈਂ ਦੈ ਹੈਂ ਮਗ ਛੇਮਾ'।

ਬ੍ਰਿੱਧ ਬਿਨੈ ਸੁਨਿ ਦੀਨ ਕੀ ਅਮਰੋ ਕਰਿ ਤਯਾਰੀ।
ਝੀਵਰ ਲੀਏ ਹਕਾਰਿ ਕੈ ਚਢਿ ਕਰਿ ਅਸਵਾਰੀ॥੧੯॥

ਉਹ ਆਪਣੇ ਮਨ ਵਿਚ ਕਿਸੇ ਪ੍ਰਕਾਰ ਦਾ ਗੁੱਸਾ ਨਹੀਂ ਕਰਦੇ ਹਨ। ਮੇਰੇ ਪ੍ਰੇਮ ਨੂੰ ਵੇਖ ਕੇ ਦਾਸ ਜਾਣ ਕੇ ਆਪਣੇ ਪਾਸ ਰੱਖਣਗੇ ਅਤੇ ਕਲਿਆਣ ਦਾ ਰਾਹ ਵਿਖਾਉਣਗੇ।'' ਆਪਣੇ ਵਡੇਰੇ ਦੀ ਬੇਨਤੀ ਸੁਣ ਕੇ, ਬੀਬੀ ਅਮਰੋ ਨੇ ਜਾਣ ਦੀ ਤਿਆਰੀ ਕਰ ਲਈ। ਝੀਵਰਾਂ ਨੂੰ ਡੋਲੀ ਸਹਿਤ ਮੰਗਵਾ ਲਿਆ ਤੇ ਡੋਲੀ ਵਿਚ ਬੈਠ ਗਈ॥ ੧੯॥

ਚਲੇ ਪੰਥ ਸੁਭ ਸ਼ਗੁਨ ਤੇ ਸੁਭ ਬਹੀ ਸਮੀਰਾ।
ਪਰਖਤਿ, ਹਰਖਤਿ ਚਿੱਤ ਮਹਿਂ ਹੁਇ ਕਾਜ ਗਹੀਰਾ।
ਸਨੇ ਸਨੇ ਮਾਰਗ ਚਲੇ, ਪਿਖਿ ਗ੍ਰਾਮ ਖਡੂਰਾ।
ਬੀਬੀ ਅਮਰੋ ਤਬਿ ਕਹ੍ਯੋ 'ਪਿਤ ਸਤਿਗੁਰ ਪੂਰਾ॥੨੦॥

ਸੁਭ ਠੰਡੀ ਹਵਾ ਚਲ ਰਹੀ ਸੀ, ਸੁਭ ਸ਼ਗਨ ਵੇਖ ਕੇ ਰਾਹੇ-ਰਾਹ ਪੈ ਗਏ। ਆਪਣੇ ਹਿਰਦੇ ਵਿਚ ਵਿਚਾਰ ਕੇ ਪ੍ਰਸੰਨ ਹੋ ਰਹੇ ਸਨ, ਮਹਾਨ ਕਾਰਜ ਸੰਪੂਰਨ ਹੋਵੇ। ਹੌਲੀ-ਹੌਲੀ ਰਾਹੇ-ਰਾਹ ਜਾ ਰਹੇ ਸਨ। ਜਦ ਖਡੂਰ ਪਿੰਡ ਨੂੰ ਵੇਖਿਆ ਤਾਂ ਬੀਬੀ ਅਮਰੋ ਨੇ ਕਿਹਾ, "ਹੇ ਪਿਤਾ ਜੀ॥ ੨੦॥

ਗ੍ਰਾਮ ਨਿਕਟਿ ਬੈਠੀਏ ਮੈਂ ਜਾਉਂ ਅਗਾਰੀ।
ਪਿਖਿ ਸੁਭਾਵ ਸਤਿਗੁਰੂ ਕੋ ਪੁਨ ਲੇਹੁਂ ਹਕਾਰੀ।
ਆਗਯਾ ਕਰਹਿਂ ਪ੍ਰਸੰਨ ਹੁਇ ਪੂਛੌਂ ਜਬਿ ਜਾਈ।
ਮਿਲਹੁ ਬਹੁਰ, ਢਿਗ ਰਹਹੁ ਤਿਨ, ਲਖਿ ਚਲਹੁ ਰਜਾਈ'॥੨੧॥

ਤੁਸੀਂ ਪਿੰਡ ਦੇ ਲਾਗੇ ਬੈਠਣਾ, ਮੈਂ ਪਹਿਲਾਂ ਘਰ ਜਾਵਾਂਗੀ, ਸਤਿਗੁਰੂ ਦੇ ਸੁਭਾਵ ਨੂੰ ਵੇਖ ਕੇ ਫਿਰ ਤੁਹਾਨੂੰ ਬੁਲਾ ਲਵਾਂਗੀ। ਜਦ ਜਾ ਕੇ ਪੁਛਾਂਗੀ, ਜੇ ਪ੍ਰਸੰਨ ਹੋ ਕੇ ਆਗਿਆ ਦੇ ਦੇਣਗੇ ਤਾਂ ਤੁਸੀਂ ਫਿਰ ਮਿਲ ਲੈਣਾ ਅਤੇ ਉਨ੍ਹਾਂ ਦੀ ਰਜ਼ਾ ਵੇਖ ਕੇ, ਉਨ੍ਹਾਂ ਦੇ ਪਾਸ ਰਹਿਣਾ''॥ ੨੧॥

ਇਮਿ ਧੀਰਜ ਦੇ ਕਰਿ ਭਲੇ ਚਲਿ ਗਈ ਅਗਾਰੇ।
ਪਿਤਾ ਸਾਥ ਹਿਤ ਕਰਿ ਮਿਲੀ ਬਡ ਸ਼ਰਧਾ ਧਾਰੇ।
ਘਰ ਅੰਤਰ ਬੈਠੀ ਨਿਕਟ ਗੁਰੂ ਅੰਤਰਜਾਮੀ।
ਕਹ੍ਯੋ 'ਬੁਲਾਯੋ ਤੁਝ ਨਹੀਂ ਆਈ ਕਿਸ ਕਾਮੀ?॥੨੨॥

ਇਸ ਤਰ੍ਹਾਂ ਭਲਾ ਧੀਰਜ ਦੇ ਕੇ ਅੱਗੇ ਚਲੇ ਗਈ। ਆਪਣੇ ਪਿਤਾ ਜੀ ਨੂੰ ਵੱਡੀ ਸ਼ਰਧਾ ਧਾਰ ਕੇ ਬੜੇ ਪ੍ਰੇਮ ਨਾਲ ਮਿਲੀ। ਘਰ ਅੰਦਰ ਜਾ ਕੇ ਅੰਤਰਜਾਮੀ ਗੁਰੂ ਜੀ ਦੇ ਪਾਸ ਬੈਠ ਗਈ। ਗੁਰੂ ਅੰਗਦ ਦੇਵ ਜੀ ਨੇ ਕਿਹਾ, "ਤੈਨੂੰ ਬੁਲਾਇਆ ਤਾਂ ਨਹੀਂ ਸੀ, ਕਿਸ ਕੰਮ ਕਰਕੇ ਆਈ ਹੈਂ?॥੨੨॥

ਬਨਹਿ ਨ ਆਵਨਿ ਬਿਨ ਭਨੇ ਕਯੋਂ ਚਲਿ ਕਰਿ ਆਏ?।
ਜਿਨਹੁ ਸੰਗ ਆਨਯੋ ਹੁਤੋ ਤਿਸ ਕਯੋਂ ਨਹਿਂ ਲਯਾਏ'।
ਕਹ੍ਯੋ ਜੋਰਿ ਕਰ 'ਜਾਇ ਮੈਂ ਆਨਹੁਂ ਅਬਿ ਪਾਸਾ।
ਆਇਸੁ ਬਿਨੁ ਨਹਿਂ ਮਿਲਿ ਸਕਹਿਂ, ਬਹੁ ਧਰੇ ਹੁਲਾਸਾ'॥੨੩॥

ਬੁਲਾਏ ਤੋਂ ਬਗੈਰ ਤੇਰਾ ਆਉਣਾ ਬਣਦਾ ਨਹੀਂ, ਕਿਉਂ ਚਲ ਕੇ ਆਈ ਹੈਂ? ਜਿਸ ਨੂੰ ਆਪਣੇ ਨਾਲ ਲਿਆਂਦਾ ਹੈ, ਉਸ ਨੂੰ ਕਿਉਂ ਲੈ ਕੇ ਨਹੀਂ ਆਈ ਹੈਂ?" ਇਹ ਸੁਣ ਕੇ ਬੀਬੀ ਅਮਰੋ ਨੇ ਦੋਵੇਂ ਹੱਥ ਜੋੜ ਕੇ ਕਿਹਾ, "ਮੈਂ ਹੁਣੇ ਜਾ ਕੇ ਉਨ੍ਹਾਂ ਨੂੰ ਤੁਹਾਡੇ ਪਾਸ ਲਿਆਉਂਦੀ ਹਾਂ। ਆਗਿਆ ਬਗੈਰ ਮਿਲ ਨਹੀਂ ਸਕਦੇ, ਪਰ ਸ੍ਰੀ ਅਮਰਦਾਸ ਜੀ ਮਿਲਣ ਦਾ ਹੁਲਾਸ ਬਹੁਤ ਰਖਦੇ ਹਨ॥ ੨੩॥

ਗਈ ਆਪ ਹੀ ਉਠਿ ਬਹੁਰ ਤਿਸ ਜਾਇ ਹਕਾਰਾ।
ਰਿਦੇ ਅਨੰਦ ਬਿਲੰਦ ਧਰਿ ਪਹੁੰਚਜੋ ਦਰਬਾਰਾ।
ਦਰਸ਼ਨ ਕੀਨਸਿ ਜਾਇ ਕੈ ਮੁਖ ਕਮਲ ਬਿਕਾਸ਼ਾ।
ਰਾਗ ਦ੍ਵੈਸ਼ ਸੁਖ ਦੁਖ ਬਿਖੈ ਬ੍ਰਿਤਿ ਜਿਨਹੁ ਉਦਾਸਾ॥੨੪॥

ਫਿਰ ਬੀਬੀ ਅਮਰੋ ਆਪ ਹੀ ਉੱਠ ਕੇ ਸ੍ਰੀ ਅਮਰਦਾਸ ਜੀ ਨੂੰ ਬੁਲਾਉਣ ਗਈ। ਹਿਰਦੇ ਵਿਚ ਬੜਾ ਅਨੰਦ ਧਾਰਨ ਕਰਕੇ ਸ੍ਰੀ ਅਮਰਦਾਸ ਜੀ, ਗੁਰੂ ਦੇ ਦਰਬਾਰ ਵਿਚ ਪਹੁੰਚੇ। ਜਾ ਕੇ ਦਰਸ਼ਨ ਕੀਤੇ ਅਤੇ ਵੇਖਿਆ, ਗੁਰੂ ਜੀ ਦਾ ਚਿਹਰਾ ਕੌਂਵਲ ਫੁੱਲ ਵਾਂਗ ਖਿੜ ਰਿਹਾ ਸੀ, ਜਿਨ੍ਹਾਂ ਦੀ ਬ੍ਰਿਤੀ ਪ੍ਰੇਮ-ਈਰਖਾ, ਦੁਖ-ਸੁਖ ਆਦਿ ਤੋਂ ਨਿਰਲੇਪ ਸੀ॥ ੨੪॥

ਲਖਿ ਸੰਸਾਰ ਸੰਬੰਧ ਕੋ ਹੁਇ ਸਤਿਗੁਰ ਠਾਂਢੇ।
ਗਲ ਮਿਲਿਬੇ ਕਹੁ ਤਜਾਰ ਭੇ ਪਟ ਤੇ ਕਰ ਕਾਢੇ।
ਚਰਨ ਗਹੇ ਸ੍ਰੀ ਅਮਰ ਤਬਿ ਬੰਦਨ ਕੋ ਠਾਨੀ।
'ਉਚਿਤ ਨਹੀਂ ਗਰ ਮਿਲਨ ਕੇ ਲਿਹੁ ਦਾਸ ਪਛਾਨੀ'॥੨੫॥

ਸੰਸਾਰਿਕ ਰਿਸ਼ਤੇ ਨੂੰ ਵੇਖ ਕੇ (ਕਿਉਂਕਿ ਸ੍ਰੀ ਅਮਰਦਾਸ ਜੀ, ਗੁਰੂ ਅੰਗਦ ਦੇਵ ਜੀ ਦੇ ਕੁੜਮ ਦੇ ਵੱਡੇ ਭਰਾ ਸਨ) ਸਤਿਗੁਰੂ ਜੀ ਉਠ ਕੇ ਖੜੇ ਹੋ ਗਏ। ਗਲੇ ਮਿਲਣ ਲਈ, ਚਾਦਰ ਦੀ ਬੁਕਲ ਵਿਚੋਂ ਹੱਥ ਬਾਹਰ ਕੱਢੇ। ਪਰ ਉਸ ਤੋਂ ਪਹਿਲਾਂ ਹੀ ਸ੍ਰੀ ਅਮਰਦਾਸ ਜੀ ਨੇ ਉਨ੍ਹਾਂ ਦੇ ਚਰਨ ਫੜ ਲਏ ਅਤੇ ਬੰਧਨਾ ਕੀਤੀ ਅਤੇ ਕਿਹਾ, "ਗਲੇ ਮਿਲਣਾ ਯੋਗ ਨਹੀਂ, ਮੈਨੂੰ ਆਪਣਾ ਦਾਸ ਜਾਣੋ"॥ ੨੫॥

ਕੁਸ਼ਲ ਛੇਮ ਸਭਿ ਪੂਛ ਕੈ ਨਿਜ ਨਿਕਟ ਬਿਠਾਯੋ।
ਅਪਰ ਬਾਤ ਕੁਛ ਜਗਤ ਕੀ ਬੂਝਤਿ ਹਰਖਾਯੋ।
ਕਿਤਿਕ ਸਮੋ ਬੀਤਜੋ ਜਬਹਿ ਬੈਠੇ ਗੁਰ ਪਾਸੂ।
ਆਇ ਰਸੋਈਆ ਥਿਤਿ ਭਯੋ ਕੀਨਸਿ ਅਰਦਾਸੂ॥੨੬॥

ਅਨੰਦ ਪ੍ਰਸੰਨਤਾ ਸਭ ਪੁੱਛ ਕੇ ਆਪਣੇ ਪਾਸ ਬਿਠਾਇਆ, ਜਗਤ ਦੀਆਂ ਹੋਰ ਗੱਲਾਂ ਪੁੱਛ ਕੇ ਪ੍ਰਸੰਨ ਹੋਏ। ਜਦ ਕਾਫੀ ਸਮਾਂ ਗੁਰੂ ਜੀ ਪਾਸ ਬੈਠਿਆਂ ਬੀਤ ਗਿਆ ਤਾਂ ਰਸੋਈਆ ਪਾਸ ਆ ਕੇ ਖਲੋ ਗਿਆ ਅਤੇ ਬੇਨਤੀ ਕੀਤੀ॥ ੨੬॥

'ਪ੍ਰਭੁ ਜੀ ਸਿੱਧ ਅਹਾਰ ਹਹਿ' ਸੁਨਿ ਉਠੇ ਕ੍ਰਿਪਾਲਾ।
ਬੁੱਢੇ ਆਦਿਕ ਸਿੱਖ ਸਭਿ ਆਏ ਤਿਸ ਕਾਲਾ।
ਪੰਕਤਿ ਬੈਠੀ ਮਿਲਿ ਤਬਹਿ ਗੁਰ ਬੀਚ ਸੁਹਾਏ।
ਮਿਲਿ ਸੰਗਤਿ ਮਹਿਂ ਅਮਰ ਜੀ ਬੈਠੇ ਤਿਸ ਥਾਏਂ॥੨੭॥

"ਪ੍ਰਭੂ ਜੀ ਭੋਜਨ ਤਿਆਰ ਹੈ।" ਇਹ ਸੁਣ ਕੇ ਸਤਿਗੁਰੂ ਅੰਗਦ ਦੇਵ ਜੀ, ਉਠ ਪਏ। ਉਸ ਸਮੇਂ ਬਾਬਾ ਬੁੱਢਾ ਜੀ ਅਤੇ

ਹੋਰ ਸਾਰੇ ਸਿੱਖ ਲੰਗਰ ਵਿਚ ਆ ਗਏ। ਸਾਰੇ ਸਿੱਖ ਪੰਗਤ ਵਿਚ ਬੈਠ ਗਏ ਅਤੇ ਗੁਰੂ ਜੀ ਵਿਚ ਬੈਠੇ ਬੜੇ ਸ਼ੋਭ ਰਹੇ ਸਨ। ਸ੍ਰੀ ਅਮਰਦਾਸ ਜੀ ਵੀ ਮਿਲ ਕੇ ਸੰਗਤ ਵਿਚ ਬੈਠ ਗਏ॥ ੨੭॥

ਪਹਿਤ ਭਾਤ ਬਰਤਜੋ ਪ੍ਰਥਮ, ਪੁਨ ਆਮਿਖ ਆਵਾ।
ਇਕ ਦਿਸ਼ ਪੰਕਤਿ ਮਹਿਂ ਦਯੋ ਤਬ ਇਨ ਦਰਸਾਵਾ।
ਬਹੁ ਗਿਲਾਨ ਠਾਨੀ ਰਿਦੈ ਇਮਿ ਕਰਤਿ ਬਿਚਾਰਾ।
ਮੈਂ ਆਮਿਖ ਖਾਯੋ ਨ ਕਬਿ ਕਰਿ ਅੰਨ ਅਹਾਰਾ॥੨੮॥

ਪਹਿਲਾਂ ਦਾਲ ਚਾਵਲ ਵਰਤਾਏ ਗਏ, ਫਿਰ ਮਹਾਂ-ਪ੍ਰਸ਼ਾਦਿ ਆ ਗਿਆ। ਇਕ ਪਾਸੇ ਜਦ ਪੰਗਤ ਵਿਚ ਵਰਤਾਇਆ ਗਿਆ ਤਾਂ ਸ੍ਰੀ ਅਮਰਦਾਸ ਨੇ ਵੇਖ ਲਿਆ। ਮਾਸ ਵੇਖ ਕੇ ਉਨ੍ਹਾਂ ਨੇ ਹਿਰਦੇ ਵਿਚ ਬੜੀ ਨਫਰਤ ਧਾਰਨ ਕੀਤੀ ਅਤੇ ਇਸ ਤਰ੍ਹਾਂ ਵਿਚਾਰ ਕੀਤਾ, "ਮੈਂ ਤਾਂ ਕਦੀ ਮਾਸ ਖਾਧਾ ਨਹੀਂ, ਕੇਵਲ ਅੰਨ ਦਾ ਭੋਜਨ ਖਾਂਦਾ ਹਾਂ॥ ੨੮॥

ਪੰਕਤਿ ਮੈਂ ਅਬਿ ਬੈਠਗਾ ਕਿਮਿ ਹੋਹਿ ਬਚਾਊ।
ਨਹਿਂ ਲੇਵੋਂ ਅਪਮਾਨਹੀ ਕਜੋਂ ਬੈਠਜੋ ਆਊ।
ਆਯੋ ਸਤਿਗੁਰ ਕਰਨ ਕੋ ਬਿਗਰਹਿ ਇਮਿ ਬਾਤੀ।
ਸਿੱਖਜ ਨ ਕਰਿਹੈਂ ਮੋਹਿ ਕੋ, ਮਨ ਹਟਿ ਇਸ ਭਾਂਤੀ॥੨੯॥

ਹੁਣ ਤਾਂ ਮੈਂ ਪੰਗਤ ਵਿਚ ਬੈਠ ਗਿਆ ਹਾਂ, ਕਿਵੇਂ ਬਚਾਅ ਹੋਵੇਗਾ ? ਜੇ ਨਹੀਂ ਲਵਾਂਗਾ ਤਾਂ ਅਪਮਾਨ ਹੋਵੇਗਾ, ਰਸੋਈਏ ਕਹਿਣਗੇ, ਜੇ ਮਾਸ ਨਹੀਂ ਲੈਣਾ ਸੀ ਤਾਂ ਪੰਗਤ ਵਿਚ ਕਿਉਂ ਆ ਕੇ ਬੈਠ ਗਿਆ ? ਸਤਿਗੁਰੂ ਧਾਰਨ ਆਇਆ ਸੀ, ਇਸ ਤਰ੍ਹਾਂ ਗੱਲ ਹੀ ਵਿਗੜ ਗਈ ਹੈ। ਗੁਰੂ ਜੀ ਮੈਨੂੰ ਆਪਣਾ ਸਿੱਖ ਨਹੀਂ ਬਣਾਉਣਗੇ, ਇਸ ਤਰ੍ਹਾਂ ਗੁਰੂ ਜੀ ਦਾ ਮਨ ਪਰ੍ਹੇ ਹੱਟ ਜਾਵੇਗਾ॥ ੨੯॥

ਅਪਰ ਜਤਨ ਅਬਿ ਕੋ ਨਹੀਂ ਜੇ ਅੰਤਰਜਾਮੀ।
ਸੂਪਕਾਰ ਕੋ ਬਰਜ ਹੈਂ ਆਪਹਿ ਗੁਰੁ ਸ੍ਵਾਮੀ।
ਇਕ ਤੋ ਮੇਰੋ ਧਰਮ ਰਹਿ ਪੁਨ ਹੁਇ ਪਰਤੀਤਾ।
ਜਗ ਤੇ ਕਰਹਿਂ ਉਧਾਰ ਮਮ ਸਰਬੱਗਜ ਪੁਨੀਤਾ"॥੩੦॥

ਹੋਰ ਯਤਨ ਕੋਈ ਨਹੀਂ ਬਚਿਆ ਹੈ, ਜੇ ਗੁਰੂ ਜੀ ਅੰਤਰਜਾਮੀ ਹਨ ਤਾਂ ਸਵਾਮੀ ਜੀ ਆਪੇ ਹੀ ਰਸੋਈਏ ਨੂੰ ਰੋਕ ਦੇਣਗੇ। ਇਕ ਤਾਂ ਮੇਰਾ ਧਰਮ ਰਹਿ ਜਾਵੇਗਾ, ਦੂਸਰੀ ਮੈਨੂੰ ਪਰਤੀਤ ਆ ਜਾਵੇਗੀ। ਸਰਬ ਪਵਿੱਤਰ ਭਾਵ ਗੁਰੂ ਅੰਗਦ ਦੇਵ ਜੀ, ਜਗਤ ਤੋਂ ਮੇਰਾ ਉਧਾਰ ਕਰਨਗੇ"॥ ੩੦॥

ਇਮਿ ਕੀਨੋ ਸੰਕਲਪ ਕੋ ਸ੍ਰੀ ਗੁਰੁ ਨੈ ਜਾਨਾ।
ਸੂਪਕਾਰ ਕੋ ਬਰਜਿਓ ਮੁਖ ਬਾਕ ਬਖਾਨਾ।
'ਪੰਕਤ ਮਹਿਂ ਜੋ ਨਵੋ ਨਰ ਤਿਸ ਦੇਹੁ ਅਹਾਰਾ।
ਆਮਿਖ ਨਾਂਹਿ ਪਰੋਸੀਏ ਤਿਨ ਧਰਮ ਬਿਚਾਰਾ'॥੩੧॥

ਜਦ ਸ੍ਰੀ ਅਮਰਦਾਸ ਜੀ ਨੇ ਇਹ ਸੰਕਲਪ ਕੀਤਾ ਤਾਂ ਅੰਤਰਜਾਮੀ ਗੁਰੂ ਜੀ ਨੇ ਸਭ ਕੁਝ ਜਾਣ ਲਿਆ। ਉਨ੍ਹਾਂ ਆਪਣੇ ਮੁੱਖ ਤੋਂ ਬਚਨ ਕਰਕੇ ਰਸੋਈਏ ਨੂੰ ਵਰਜ ਦਿੱਤਾ। ਗੁਰੂ ਜੀ ਨੇ ਕਿਹਾ, "ਪੰਗਤ ਵਿਚ ਜਿਹੜਾ ਨਵਾਂ ਮਨੁੱਖ ਆਇਆ

ਹੈ, ਉਸ ਨੂੰ ਭੋਜਨ ਦੇਵੋ, ਪਰ ਉਸ ਨੂੰ ਮਹਾਂ-ਪ੍ਰਸ਼ਾਦਿ ਨਾ ਪਰੋਸੋ, ਕਿਉਂਕਿ ਉਸ ਨੇ ਮਾਸ ਨਾ ਖਾਣਾ ਆਪਣਾ ਧਰਮ ਸਮਝਿਆ ਹੈ''॥ ੩੧॥

ਨਹੀਂ ਦਯੋ ਤਬਿ ਮਾਸ ਕੋ ਸਭਿ ਸੰਗਤਿ ਖਾਯੋ।
ਤ੍ਰਿਪਤ ਭਏ ਪੰਕਤਿ ਉਠੀ ਜਲ ਪਾਨ ਕਰਾਯੋ।
ਮਮ ਮਨ ਕੀ ਗਤਿ ਗੁਰ ਲਖੀ ਹਰਖਜੋ ਉਰ ਭਾਰੀ।
ਭਏ ਪੁੰਨ ਮੇਰੇ ਉਦੇ ਬਹੁ ਕਰਤਿ ਬਿਚਾਰੀ॥੩੨॥

ਫਿਰ ਰਸੋਈਏ ਨੇ ਸ੍ਰੀ ਅਮਰਦਾਸ ਜੀ ਨੂੰ ਮਾਸ ਨਾ ਵਰਤਾਇਆ, ਬਾਕੀ ਸਾਰੀ ਸੰਗਤ ਨੂੰ ਦਿੱਤਾ ਗਿਆ। ਭੋਜਨ ਛਕ ਕੇ ਸਾਰੀ ਸੰਗਤ ਜਦ ਤ੍ਰਿਪਤ ਹੋ ਗਈ ਤਾਂ ਪੰਗਤ ਉਠ ਗਈ, ਉਨ੍ਹਾਂ ਨੂੰ ਫਿਰ ਜਲਪਾਨ ਕਰਾਇਆ ਗਿਆ। ਸ੍ਰੀ ਅਮਰਦਾਸ ਜੀ ਨੇ ਮਨ ਵਿਚ ਵਿਚਾਰਿਆ ਅਤੇ ਦਿਲ ਵਿਚ ਬਹੁਤ ਪ੍ਰਸੰਨ ਹੋਏ, ''ਗੁਰੂ ਜੀ ਨੇ ਮੇਰੇ ਮਨ ਦੀ ਹਾਲਤ ਜਾਣ ਲਈ ਹੈ''॥੩੨॥

ਅਬ ਇਨ ਤੇ ਆਛੋ ਗੁਰੂ ਕਤਹੁਂ ਨ ਦਰਸਾਵੋਂ।
ਧੰਨ ਭਾਗ ਇਹੁ ਜੇ ਮਿਲੈਂ ਸਮ ਔਰ ਨ ਪਾਵੋਂ।
ਸ੍ਰੀ ਪ੍ਰਭੁ ਸ੍ਰੀ ਗੰਗਾ ਸੁਨੀ ਮੈਂ ਬਿਨੈ ਜੁ ਕੀਨੀ।
ਇਹੁ ਪੂਰਨ ਅਵਤਾਰ ਹੈਂ ਸ਼ਰਧਾ ਧਰਿ ਲੀਨੀ॥੩੩॥

ਹੁਣ ਇਨ੍ਹਾਂ ਤੋਂ ਚੰਗਾ ਗੁਰੂ ਹੋਰ ਕਿਤੇ ਨਹੀਂ ਦਿੱਸਦਾ ਹੈ, ਮੇਰੇ ਧੰਨ ਭਾਗ ਹਨ ਜਿਹੜੇ ਇਹ ਮਿਲੇ ਹਨ, ਇਨ੍ਹਾਂ ਦੇ ਬਰਾਬਰ ਮੈਂ ਹੋਰ ਕੋਈ ਨਹੀਂ ਪਾ ਸਕਦਾ ਹਾਂ। ਇਹ ਪੂਰਨ ਅਵਤਾਰ ਹਨ, ਮੈਂ ਸ਼ਰਧਾ ਧਾਰਨ ਕਰ ਲਈ ਹੈ॥ ੩੩॥

ਕਰਿ ਭੋਜਨ ਬੈਠਜੋ ਵਹਿਰ ਏਕਾਕੀ ਹੋਵਾ।
ਚਿਤਵਤਿ ਚਿਤ ਮਹਿਮਾ ਗੁਰੂ ਸੰਸੈ ਸਭਿ ਖੋਵਾ।
ਨਿਸਾ ਬਿਤਾਈ ਪੁਨ ਦਿਵਸ ਭੋਜਨ ਭਾ ਤਜਾਰੀ।
ਮਿਲਿ ਪੰਕਤਿ ਬੈਠਜੋ ਤਹਾਂ ਮਨ ਮੈਂ ਇਮ ਧਾਰੀ॥੩੪॥

ਭੋਜਨ ਕਰਕੇ ਇਕੱਲੇ ਆ ਕੇ ਬਾਹਰ ਬੈਠ ਗਏ। ਆਪਣੇ ਮਨ ਵਿਚ ਗੁਰੂ ਜੀ ਦੀ ਮਹਿਮਾ ਚਿਤਵ ਰਹੇ ਸਨ ਅਤੇ ਮਨ ਦੇ ਸਾਰੇ ਸ਼ੰਕੇ ਦੂਰ ਹੋ ਗਏ ਸਨ, ਫਿਰ ਰਾਤ ਬਿਤਾਈ ਤਾਂ ਦਿਨ ਚੜ੍ਹ ਆਇਆ। ਅਗਲਾ ਦਿਨ ਵੀ ਜਦ ਥੋੜਾ ਬੀਤਿਆ ਤਾਂ ਭੋਜਨ ਤਿਆਰ ਹੋ ਗਿਆ। ਸਾਰੀ ਸੰਗਤ ਨਾਲ ਮਿਲ ਕੇ ਪੰਗਤ ਵਿਚ ਬੈਠ ਗਏ, ਉਥੇ ਮਨ ਵਿਚ ਇਸ ਤਰ੍ਹਾਂ ਧਾਰਨ ਕੀਤਾ॥ ੩੪॥

ਸ੍ਰੀ ਗੁਰ ਸਦਾ ਸਰਬੱਗਜ ਹੈਂ ਸੰਸੈ ਕਿਛੁ ਨਾਂਹੀ।
ਤਊ ਮੋਹਿ ਮਨ ਭਾਵਨੀ ਲਖਿ ਨਿਜ ਉਰ ਮਾਂਹੀ।
ਸੀਤ ਪ੍ਰਸਾਦ ਸਰਬੋਤਮੰ ਬਿਨ ਜਾਚੇ ਮੋਹੀ।
ਕ੍ਰਿਪਾ ਧਾਰਿ ਸੋ ਦੇਹਿਂ ਅਬਿ ਉਰ ਮਮ ਸੁਧ ਹੋਹੀ॥ ੩੫॥

ਸ੍ਰੀ ਅਮਰਦਾਸ ਜੀ ਮਨ ਵਿਚ ਸੋਚ ਰਹੇ ਸਨ, ਗੁਰੂ ਅੰਗਦ ਦੇਵ ਜੀ ਸਰਬ ਸਮਰੱਥ ਹਨ, ਇਸ ਵਿਚ ਕੋਈ ਸ਼ੰਕਾ ਨਹੀਂ ਹੈ। ਫਿਰ ਮੇਰੇ ਮਨ-ਭਾਉਂਦੀ ਗੱਲ ਜੇ ਆਪਣੇ ਦਿਲ ਵਿਚ ਸਮਝ ਲੈਣ ਤਾਂ ਬਚਿਆ ਸੀਤ ਪ੍ਰਸ਼ਾਦ ਅੱਜ ਮੈਨੂੰ ਬਿਨਾਂ ਮੰਗਣੇ ਤੋਂ ਹੀ ਦੇ ਦੇਣ। ਕਿਰਪਾ ਕਰਕੇ ਹਣ ਹੀ ਦੇ ਦੇਣ, ਤਾਂਕਿ ਮੇਰੇ ਹਿਰਦੇ ਵਿਚ ਸੋਝੀ ਆ ਜਾਵੇ॥ ੩੫॥

ਇਮਿ ਚਿਤਵਤਿ ਭੋਜਨ ਕਰਯੋ ਸ੍ਰੀ ਗੁਰ ਨੈ ਜਾਨੀ।
ਆਪ ਅਚਯੋ ਤ੍ਰਿਪਤਾਇਕੈ ਪੁਨ ਪੀਵਤਿ ਪਾਨੀ।
ਪੀਛੈ ਉਚਰਯੋ ਦਾਸ ਕੋ 'ਜੋ ਬਚਯੋ ਅਹਾਰਾ।
ਦੇਹੁ ਪੁਰਖੁ ਤਿਸ ਜਾਇ ਕਰਿ, ਚਹਿ ਰਿਦੈ ਉਦਾਰਾ' ॥੩੬॥

ਇਸ ਤਰ੍ਹਾਂ ਵਿਚਾਰ ਕੇ ਜਦ ਭੋਜਨ ਕੀਤਾ ਤਾਂ ਗੁਰੂ ਅੰਗਦ ਦੇਵ ਜੀ ਸ੍ਰੀ ਅਮਰਦਾਸ ਦੇ ਦਿਲ ਦੀ ਸਾਰੀ ਗੱਲ ਜਾਣ ਗਏ। ਗੁਰੂ ਜੀ ਨੇ ਆਪ ਭੋਜਨ ਤ੍ਰਿਪਤ ਹੋ ਕੇ ਛਕਿਆ ਤੇ ਫਿਰ ਜਲ ਛੱਕ ਲਿਆ। ਫਿਰ ਇਕ ਸੇਵਕ ਨੂੰ ਆਵਾਜ਼ ਮਾਰ ਕੇ ਕਿਹਾ, "ਇਹ ਜੋ ਮੇਰੀ ਥਾਲੀ ਵਿਚ ਬਚਿਆ ਹੋਇਆ ਭੋਜਨ ਹੈ, ਉਹ ਉਸ ਪੁਰਖ (ਸ੍ਰੀ ਅਮਰਦਾਸ ਜੀ) ਨੂੰ ਦੇ ਦੇਵੇ, ਉਹ ਹਿਰਦੇ ਵਿਚ ਸੀਤ ਪ੍ਰਸ਼ਾਦਿ ਛਕਣਾ ਚਾਹੁੰਦੇ ਹਨ॥ ੩੬॥

ਸੁਨਤਿ ਅਨੰਦ ਬਿਲੰਦ ਭਾ ਲੇ ਕਰਿ ਤਬ ਖਾਯੋ।
ਨਿਸ਼ਚਲ ਨਿਸ਼ਚੈ ਚਿਤ ਭਯੋ ਸਮ ਮੇਰੁ ਥਿਰਾਯੋ।
ਭਈ ਸ਼ਾਂਤਿ, ਦੁਬਿਧਾ ਨਸੀ, ਮਨ ਤਹਾਂ ਟਿਕਾਵਾ।
ਪਾਨਿ ਕਰਯੋ ਜਲ, ਧੋਇ ਕਰ, ਬਾਹਰ ਪੁਨ ਆਵਾ ॥੩੭॥

ਇਹ ਸੁਣ ਕੇ ਸ੍ਰੀ ਅਮਰਦਾਸ ਜੀ ਦੇ ਦਿਲ ਵਿਚ ਬਹੁਤ ਅਨੰਦ ਵਧਿਆ ਤੇ ਗੁਰੂ ਜੀ ਦਾ ਸੀਤ ਪ੍ਰਸ਼ਾਦਿ ਲੈ ਕੇ ਖਾਧਾ। ਖਾਂਦਿਆਂ ਸਾਰ ਚਿਤ ਨਿਸ਼ਚਲ ਅਤੇ ਨਿਸ਼ਚਿੰਤ ਹੋ ਗਿਆ ਅਤੇ ਮਨ ਸੁਮੇਰ ਪਰਬਤ ਵਾਂਗ ਸਥਿਰ ਹੋ ਗਿਆ। ਸ਼ਾਂਤੀ ਆ ਗਈ, ਦੁਬਿਧਾ ਜਾਂਦੀ ਰਹੀ ਅਤੇ ਮਨ ਟਿਕ ਗਿਆ। ਸੀਤ ਪ੍ਰਸ਼ਾਦਿ ਖਾ ਕੇ ਪਾਣੀ ਪੀਤਾ, ਹੱਥ ਧੋ ਕੇ ਫਿਰ ਬਾਹਰ ਆ ਗਏ॥ ੩੭॥

ਰਹਯੋ ਇਕੰਤ ਸੁ ਬੈਠਿ ਕਰਿ ਸਭਿ ਦਿਵਸ ਬਿਤਾਯੋ।
ਭੋਜਨ ਕੋ ਜਬਿ ਸਮੋ ਹੁਇ ਤਬਿ ਅੰਤਰ ਆਯੋ।
ਪੰਕਤਿ ਮਹਿਂ ਬੈਠਹਿ ਤਹਾਂ ਜੋ ਦੇਹਿਂ ਸੁ ਖਾਵੈ।
ਪੁਨਹਿ ਇਕਾਕੀ ਹੋਇ ਕਰਿ ਪ੍ਰਭੁ ਗੁਨ ਮਨ ਲਾਵੈ ॥੩੮॥

ਇਕਾਂਤ ਵਿਚ ਰਹੇ ਅਤੇ ਬੈਠ ਕੇ ਸਾਰਾ ਦਿਨ ਗੁਜ਼ਾਰਿਆ। ਜਦ ਭੋਜਨ ਦਾ ਸਮਾਂ ਹੋਇਆ ਫਿਰ ਅੰਦਰ ਆ ਕੇ ਪੰਗਤ ਵਿਚ ਬੈਠ ਗਏ, ਜੋ ਕੁਝ ਵੀ ਦਿੰਦੇ ਸਨ, ਪ੍ਰਸੰਨ ਹੋ ਕੇ ਛੱਕਦੇ ਸਨ। ਫਿਰ ਇਕਾਂਤ ਵਿਚ ਚਲੇ ਜਾਂਦੇ ਸਨ ਤੇ ਪ੍ਰਭੂ ਦੇ ਗੁਣਾਂ ਨਾਲ ਮਨ ਨੂੰ ਜੋੜਦੇ ਸਨ ॥ ੩੮॥

*ਚੌਪਈ*-ਇਸ ਪ੍ਰਕਾਰ ਦਿਨ ਕਿਤਿਕ ਬਿਤਾਏ। ਰਹਹਿ ਵਹਿਰ ਲੇ ਭੋਜਨ ਖਾਏ।
ਸ੍ਰੀ ਅੰਗਦ ਪੁਨ ਨਹੀਂ ਬੁਲਾਯੋ। ਕਬਹੁੰ ਨ ਬਚ ਸ੍ਰੀ ਮੁਖ ਫੁਰਮਾਯੋ ॥੩੯॥

ਇਸ ਪ੍ਰਕਾਰ ਕਈ ਦਿਨ ਬਤੀਤ ਕੀਤੇ, ਸਾਰਾ ਦਿਨ ਬਾਹਰ ਰਹਿੰਦੇ ਸਨ ਅਤੇ ਭੋਜਨ ਦੇ ਸਮੇਂ ਲੰਗਰ ਵਿਚ ਆ ਜਾਂਦੇ ਸਨ ਅਤੇ ਭੋਜਨ ਛੱਕਦੇ ਸਨ। ਗੁਰੂ ਅੰਗਦ ਦੇਵ ਜੀ ਨੇ ਉਨ੍ਹਾਂ ਨੂੰ ਫਿਰ ਨਹੀਂ ਬੁਲਾਇਆ ਅਤੇ ਆਪਣੇ ਮੁਖ ਤੋਂ ਕਦੀ ਵੀ ਕੋਈ ਬਚਨ ਨਾ ਫੁਰਮਾਇਆ॥ ੩੯॥

ਨਹਿਂ ਸੰਗਤਿ ਮਹਿਂ ਮਿਲਹਿ ਲਜਾਵਹਿ। ਮਿਲ ਕਰਿ ਤਹਿਂ ਅਹਾਰ ਕੋ ਖਾਵਹਿ।
ਸ੍ਰੀ ਪਰਮੇਸ਼ੁਰ ਨਾਮ ਬਖਾਨੈ। 'ਅਬਿ ਨ ਜਾਉਂ ਕਿਤ' ਦ੍ਰਿੜ ਨਿਤੁ ਠਾਨੈ ॥੪੦॥

ਭੋਜਨ ਸਮੇਂ ਮਿਲ ਕੇ ਭੋਜਨ ਛੱਕਦੇ ਸਨ, ਪਰ ਸ਼ਰਮ ਕਰਕੇ ਸੰਗਤ ਨਾਲ ਮਿਲਦੇ-ਜੁਲਦੇ ਨਹੀਂ ਸਨ। ਪਰਮੇਸ਼ਵਰ ਦਾ ਨਾਮ ਜਪਦੇ ਸਨ, 'ਹੁਣ ਮੈਂ ਕਿਤੇ ਵੀ ਨਹੀਂ ਜਾਵਾਂਗਾ' ਇਹ ਗੱਲ ਹਿਰਦੇ ਵਿਚ ਦ੍ਰਿੜ ਕਰ ਲਈ ॥ ੪੦॥

*ਪਹਿਲੀ ਰਾਸ ਦਾ ਪੰਦਰਵਾਂ ਅਧਿਆਇ ਸਮਾਪਤ ਹੋਇਆ॥ ੧੫॥*

# ਅਧਿਆਇ ਸੋਲ੍ਹਵਾਂ

## ਸ੍ਰੀ ਅਮਰਦਾਸ ਜੀ ਦੇ ਸੇਵਾ ਕਰਨ ਦਾ ਪ੍ਰਸੰਗ

ਦੋਹਰਾ-ਕਿਤਿਕ ਦਜੋਸ ਬੀਤੇ ਜਬੈ ਚਿਤ ਮਹਿਂ ਚਿਤਵਨ ਕੀਨ।
ਸੇਵਾ ਚਹੀਯੇ ਗੁਰੂ ਕੀ ਜਿਸ ਤੇ ਹੋਇਂ ਪ੍ਰਸੀਨ॥ ੧॥

ਜਦ ਕਾਫ਼ੀ ਦਿਨ ਬੀਤ ਗਏ ਤਾਂ ਸ੍ਰੀ ਅਮਰਦਾਸ ਨੇ ਚਿਤ ਵਿਚ ਇਹ ਗੱਲ ਵਿਚਾਰੀ ਕਿ ਗੁਰੂ ਜੀ ਦੀ ਸੇਵਾ ਕਰਨੀ ਚਾਹੀਦੀ ਹੈ, ਤਾਂਕਿ ਉਹ ਪ੍ਰਸੰਨ ਹੋਣ॥ ੧॥

ਸੈਯਾ ਛੰਦ-ਬੇਪਰਵਾਹ ਗੁਰੂ ਹੈ ਜੱਦਜਪਿ ਚਿੱਤ ਮੈਂ ਜਿਨ ਕੇ ਚਾਹ ਨ ਕੋਇ।
ਤਦਪਿ ਦਾਸ ਨਿਜ ਧਰਮ ਬਿਚਾਰਹਿ ਸੇਵਾ ਕਰਹਿ ਭਾਉ ਮਨ ਭੋਇ।
ਪ੍ਰਿਥਮ ਜੁਗਨ ਮਹਿਂ ਤਪ ਕੋ ਤਾਪਹਿਂ ਛੁਧਾ ਪਿਪਾਸਾ ਸਹਿ ਕਰਿ ਸੋਇ।
ਪੰਚਾਗਨਿ ਤਾਪਹਿਂ, ਜਲ ਪੈਠਹਿਂ, ਬਰਖਾ ਸਹਹਿਂ, ਨਗਨ ਤਨ ਹੋਇ॥੨॥

ਗੁਰੂ ਜੀ ਬੇਪਰਵਾਹ ਹਨ, ਭਾਵੇਂ ਉਨ੍ਹਾਂ ਦੇ ਮਨ ਵਿਚ ਕੋਈ ਵੀ ਚਾਹਤ ਨਹੀਂ ਹੈ, ਫਿਰ ਵੀ ਦਾਸ ਨੂੰ ਆਪਣਾ ਧਰਮ ਵਿਚਾਰ ਕੇ ਪ੍ਰੇਮ ਨਾਲ ਗੁਰੂ ਜੀ ਦੀ ਸੇਵਾ ਕਰਨੀ ਚਾਹੀਦੀ ਹੈ। ਪਹਿਲੇ ਜੁਗਾਂ ਵਿਚ ਭੁੱਖ-ਪਿਆਸ ਬਰਦਾਸ਼ਤ ਕਰਕੇ ਤਪ ਕਰਦੇ ਸਨ। ਪੰਜ ਧੂਣੀਆਂ ਤਾਉਂਦੇ ਸਨ, ਜਲ ਵਿਚ ਬੈਠਦੇ ਸਨ, ਮੀਂਹ ਨੂੰ ਸਹਾਰਦੇ ਸਨ ਅਤੇ ਸਰੀਰ ਨੂੰ ਨੰਗਾ ਰੱਖਦੇ ਸਨ॥ ੨॥

ਏਕ ਚਰਨ ਪਰ ਠਾਂਢੇ ਹੋਵਤਿ, ਊਰਧਿ ਬਾਹੂ ਕਿਤੇ ਰਹੰਤਿ।
ਕੈ ਲਟਕਤਿ ਹੈਂ ਊਪਰ ਪਦ ਕਰਿ, ਚਹੈਂ ਪ੍ਰਸੰਨ ਹੋਹਿ ਭਗਵੰਤਿ।
ਸੋ ਤਪ ਫਲ ਅਬ ਕਲੀ ਕਾਲ ਮਹਿਂ ਸਤਿ ਸੰਗਤਿ ਸੇਵਨ ਕਰਿਯੰਤਿ।
ਜਲ ਢੋਵਨਿ ਅਰ ਲਕਰੀ ਲਜਾਵਨਿ, ਕਰਨ ਬੀਜਨੋ ਪ੍ਰਭੁ ਸਿਮਰੰਤਿ॥੩॥

ਉਪਰ ਵਲ ਬਾਹਾਂ ਕਰਕੇ ਇਕ ਪੈਰ ਤੇ ਖਲੋਤੇ ਰਹਿੰਦੇ ਸਨ, ਕਈ ਉਪਰ ਪੈਰ ਕਰਕੇ ਲਟਕਦੇ ਸਨ, ਇਸ ਤਰ੍ਹਾਂ ਉਹ ਪ੍ਰਭੂ ਨੂੰ ਪ੍ਰਸੰਨ ਕਰਨਾ ਚਾਹੁੰਦੇ ਸਨ। ਉਸ ਤਪ ਦਾ ਫਲ ਕਲਿਜੁਗ ਵਿਚ ਸਤਿਸੰਗਤ ਵਿਚ ਸੇਵਾ ਕਰਨ ਨਾਲ ਜਲ ਢੋਣ ਨਾਲ, ਲੱਕੜੀਆਂ ਲਿਆਉਣ ਨਾਲ, ਪੱਖਾ ਝੱਲਣ ਨਾਲ ਅਤੇ ਪ੍ਰਭੂ ਨੂੰ ਸਿਮਰਨ ਕਰਨ ਨਾਲ ਪ੍ਰਾਪਤ ਹੁੰਦਾ ਹੈ॥ ੩॥

ਚਰਨ ਪਖਾਰਨਿ ਅੰਨਿ ਪਕਾਵਨਿ ਇੱਤਜਾਦਿ ਜੇਤਿਕ ਹੈਂ ਆਨਿ।
ਮਿਲਿ ਸਤਿਸੰਗ ਕਰਨ ਜੋ ਸੇਵਾ ਅਧਿਕ ਤਪਨ ਫਲ ਹੋਹਿ ਮਹਾਨ।
ਇਮਿ ਬਿਚਾਰਿ ਸ੍ਰੀ ਅਮਰ ਕਰਜੋ ਉਰ ਆਨੌਂ ਨੀਰ ਆਪਨੇ ਪਾਨ।
ਨਿਤਿ ਸਤਿਸੰਗਤਿ ਦੇਵਨਿ ਠਾਨੌਂ ਅਰੁ ਸਤਿਗੁਰੁ ਤਨ ਕਰਹਿਂ ਸ਼ਨਾਨ॥੪॥

ਗੁਰੂ ਜੀ ਦੇ ਚਰਨਾਂ ਨੂੰ ਜਲ ਨਾਲ ਚੰਗੀ ਤਰ੍ਹਾਂ ਧੋਣਾ, ਅੰਨ ਪਕਾਉਣਾ ਆਦਿ ਜਿੰਨੇ ਵੀ ਹੋਰ ਸੇਵਾ ਦੇ ਕੰਮ ਹਨ, ਜਿਹੜੇ ਸਤਿਸੰਗ ਵਿਚ ਮਿਲ ਕੇ ਕਰਦੇ ਹਨ, ਉਨ੍ਹਾਂ ਨੂੰ ਤਪਾਂ ਤੋਂ ਵੀ ਵੱਧ, ਮਹਾਨ ਫਲ ਪ੍ਰਾਪਤ ਹੁੰਦਾ ਹੈ। ਇਸ ਤਰ੍ਹਾਂ ਸ੍ਰੀ ਅਮਰਦਾਸ ਜੀ ਨੇ ਵਿਚਾਰ ਕੀਤਾ ਕਿ ਆਪਣੇ ਹੱਥਾਂ ਨਾਲ ਪਾਣੀ ਭਰ ਕੇ ਲਿਆਵਾਂਗਾ। ਸਦਾ ਸਤਿਸੰਗਤ ਵਿਚ ਸੇਵਾ ਕਰਨ ਦਾ ਦ੍ਰਿੜ੍ਹ ਸੰਕਲਪ ਕੀਤਾ ਅਤੇ ਗੁਰੂ ਜੀ ਨੂੰ ਰੋਜ਼ ਇਸ਼ਨਾਨ ਕਰਵਾਉਣ ਦਾ ਮਨ ਬਣਾਇਆ॥ ੪॥

ਮਿਲਿ ਸਿੱਖਜਨ ਮਹਿਂ ਭਨਜੋਂ ਸਭਿਨਿ ਕੋ 'ਜਲ ਕੀ ਸੇਵਾ ਦਿਹੁ ਮੁਝ ਦਾਨ'।
ਆਇਸੁ ਲੇ ਕਰਿ ਕਲਸ ਉਚਾਯਹੁ ਸਿਰ ਧਰਿ ਲਯਾਵਤਿ ਹੈਂ ਤਿਸ ਥਾਨ।
ਦੇਤਿ ਰਸੋਈ ਮਹਿਂ ਚਹਿ ਜੇਤਿਕ ਸਿੱਖਜਨ ਕੋ ਕਰਵਾਵਹਿਂ ਪਾਨ।
ਮਨ ਨੀਵੋਂ ਕਰਿ ਸਾਦਰ ਬੋਲਹਿਂ ਨਹਿਂ ਡੋਲੈਂ ਬੁਧਿ ਕੋ ਦ੍ਰਿੜ ਠਾਨਿ ॥ ੫ ॥

ਸਾਰੇ ਸਿੱਖਾਂ ਨੂੰ ਮਿਲ ਕੇ ਕਿਹਾ, "ਜਲ ਦੀ ਸੇਵਾ ਮੈਨੂੰ ਬਖਸ਼ੋ।" ਸਿੱਖਾਂ ਦੀ ਆਗਿਆ ਲੈ ਕੇ, ਗਾਗਰ ਨੂੰ ਸਿਰ ਤੇ ਚੁਕ ਲਿਆ ਤੇ ਪਾਣੀ ਲਿਆਉਣ ਲੱਗੇ। ਜਿਥੇ ਲੰਗਰ ਤਿਆਰ ਹੁੰਦਾ ਸੀ, ਉਥੇ ਪਾਣੀ ਦਿੰਦੇ ਸਨ ਤੇ ਸਭ ਸਿੱਖਾਂ ਨੂੰ ਪਾਣੀ ਪਿਆਉਂਦੇ ਸਨ। ਮਨ ਨੀਵਾਂ ਕਰਕੇ ਬੜੇ ਆਦਰ ਨਾਲ ਬੋਲਦੇ ਸਨ, ਕਦੀ ਵੀ ਡੋਲਦੇ ਨਹੀਂ ਸਨ, ਆਪਣੀ ਬੁੱਧੀ ਨੂੰ ਦ੍ਰਿੜ ਬਣਾ ਲਿਆ ਸੀ॥ ੫ ॥

ਸ੍ਰੀ ਅੰਗਦ ਜਬ ਜਾਮ ਜਾਮਨੀ ਜਾਗਹਿਂ ਮੱਜਹਿਂ ਥਿਤ ਤਿਸੁ ਕਾਲ।
ਤਬਿ ਤੇ ਆਗੇ ਹੀ ਉਠਿ ਕਰਿ ਕੈ ਜਲ ਆਨਹਿ ਭਰਿ ਕਲਸ ਬਿਸਾਲ।
ਅਧਿਕ ਪ੍ਰੀਤ ਕਰਿ ਸੇਵਾ ਠਾਨਹਿਂ ਨਹਿਂ ਅਕੁਲਾਵਹਿਂ ਬਲਹਿ ਸੰਭਾਲ।
ਪ੍ਰਥਮ ਸ਼ਨਾਨਹਿਂ, ਬਸਤ੍ਰ ਪਖਾਲਹਿਂ, ਪੁਨਹਿ ਸ਼ੁਸ਼ਕ ਕਰਿਬੇ ਹਿਤ ਡਾਲਿ ॥੬ ॥

ਗੁਰੂ ਅੰਗਦ ਦੇਵ ਜੀ ਜਦ ਪਹਿਰ ਰਾਤ ਰਹਿੰਦਿਆਂ ਜਾਗਦੇ ਸਨ ਤਾਂ ਉਸ ਸਮੇਂ ਇਸ਼ਨਾਨ ਕਰਦੇ ਸਨ। ਇਸ ਲਈ ਗੁਰੂ ਜੀ ਦੇ ਜਾਗਣ ਤੋਂ ਪਹਿਲਾਂ ਹੀ ਸ੍ਰੀ ਅਮਰਦਾਸ ਜੀ ਪਾਣੀ ਦੀ ਗਾਗਰ ਭਰ ਕੇ ਲੈ ਆਉਂਦੇ ਸਨ। ਬਹੁਤ ਪ੍ਰੀਤ ਨਾਲ ਸੇਵਾ ਕਰਦੇ ਸਨ ਅਤੇ ਕਦੇ ਵੀ ਵਿਆਕੁਲ ਨਹੀਂ ਸੀ ਹੁੰਦੇ, ਅਤੇ ਆਪਣੇ ਬਲ ਨੂੰ ਸੰਭਾਲ ਕੇ ਰਖਦੇ ਸਨ। ਪਹਿਲਾਂ ਇਸ਼ਨਾਨ ਕਰਵਾਉਂਦੇ ਸਨ, ਫਿਰ ਕੱਪੜੇ ਧੋਂਦੇ ਸਨ, ਬਾਕੀ ਜਲ ਚਰਨ ਧੋਣ ਹਿਤ ਰੱਖ ਲੈਂਦੇ ਸਨ॥ ੬ ॥

ਪੁਨ ਇਕੰਤ ਹੁਇ ਸਭਿ ਤੇ ਬੈਠਹਿਂ ਕਹਹਿਂ ਨ ਸੁਨਹਿ ਬਚਨ ਕਿਸਿ ਨਾਲਿ।
ਸਤਿਗੁਰ ਮੂਰਤਿ ਰਿਦੇ ਸਮਾਲਹਿਂ ਅਪਰ ਮਨੋਰਥ ਸਭਿ ਕੋ ਟਾਲਿ।
ਨਿਜ ਕੁਲ ਕੋ ਨਿਜ ਗ੍ਰਿਹ ਕੋ ਤਜਿ ਕਰਿ ਨਹੀਂ ਜਾਇ ਪੁਨ ਕੀਨਿ ਸੰਭਾਲ।
ਨਰ ਉਪਹਾਸ ਕਰਨਿ ਸਭਿ ਲਾਗੇ 'ਬ੍ਰਿੱਧ ਹੋਇ ਕਿਆ ਕੀਨੀ ਢਾਲਿ' ॥੭ ॥

ਫਿਰ ਸਭ ਤੋਂ ਵੱਖ ਹੋ ਕੇ ਇਕੱਲੇ ਬੈਠ ਜਾਂਦੇ ਸਨ, ਕਿਸੇ ਨਾਲ ਵੀ ਕੋਈ ਬਚਨ ਕਰਦੇ ਜਾਂ ਸੁਣਦੇ ਨਹੀ ਸਨ। ਸਤਿਗੁਰੂ ਦੀ ਮੂਰਤ ਨੂੰ ਹਿਰਦੇ ਵਿਚ ਸੰਭਾਲਦੇ ਸਨ ਅਤੇ ਬਾਕੀ ਸਾਰੇ ਮਨੋਰਥਾਂ ਨੂੰ ਟਾਲ ਦਿੰਦੇ ਸਨ। ਆਪਣੀ ਕੁਲ, ਆਪਣੇ ਘਰ ਨੂੰ ਛੱਡ ਦਿੱਤਾ ਸੀ, ਫਿਰ ਵਾਪਸ ਘਰ ਨਹੀਂ ਗਏ ਅਤੇ ਘਰੋਗੀ ਕੰਮ-ਕਾਜ ਨੂੰ ਮੁੜ ਜਾ ਕੇ ਨਹੀ ਸੰਭਾਲਿਆ। ਸਾਰੇ ਮਨੁੱਖ ਮਖੌਲ ਕਰਨ ਲੱਗੇ, "ਬ੍ਰਿਧ ਹੋ ਕੇ ਇਹ ਕੀ ਚਾਲਾ ਫੜਿਆ ਹੈ"॥ ੭॥

ਸੰਮਤ ਗਯੋ ਬੀਤ ਜਬਿ ਇਸ ਬਿਧਿ, ਜੀਰਣ ਬਸਤ੍ਰ ਧਰੇ ਤਨ ਮਾਂਹਿ।
ਸ੍ਰੀ ਅੰਗਦ ਸੇਵਾ ਕੇ ਤਤਪਰ ਅਪਰ ਮਨੋਰਥ ਹੋਹਿ ਨ ਕਾਹਿ।
ਖਾਨ ਪਾਨ ਨਿਰਬਾਹ ਦੇਹਿ ਹਿਤ ਛੁਧਾ ਪਿਪਾਸਾ ਬਹੁ ਬਿਰਧਾਹਿ।
ਤਬਿ ਕੁਛ ਕਰਹਿਂ, ਪਹਿਰਬੇ ਪਟ ਕੀ ਸੁਧਿ ਬੁਧਿ ਕੌਨ ਕਰਹਿ? ਹੁਇ ਨਾਂਹਿ ॥੮ ॥

ਜਦ ਇਸ ਤਰ੍ਹਾਂ ਸੇਵਾ ਕਰਦਿਆਂ ਸਾਲ ਬੀਤ ਗਿਆ ਤਦ ਗਲ ਵਿਚ ਜਿਹੜੇ ਕਪੜੇ ਪਾਏ ਸਨ ਉਹ ਬਹੁਤ ਪੁਰਾਣੇ ਹੋ ਗਏ ਸਨ। ਹਰ ਵੇਲੇ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰਨ ਨੂੰ ਤਿਆਰ ਰਹਿੰਦੇ ਸਨ, ਹੋਰ ਕੋਈ ਮਨੋਰਥ ਨਹੀਂ ਸੀ। ਜਦ ਭੁੱਖ ਪਿਆਸ ਬਹੁਤ ਸਤਾਉਂਦੀ ਸੀ ਤਦ ਹੀ ਜੀਵਨ ਨਿਰਬਾਹ ਵਾਸਤੇ ਕੁਝ ਖਾਂਦੇ ਪੀਂਦੇ ਸਨ। ਉਨ੍ਹਾਂ ਦੇ ਕਪੜੇ ਪਾਉਣ ਦੀ ਖਬਰ ਸਾਰ ਕੌਣ ਲਵੇ ? ਆਪ ਨੂੰ ਤਾਂ ਕਪੜੇ ਪਾਉਣ ਦੀ ਸੋਝੀ ਹੀ ਨਹੀਂ ਸੀ॥ ੮ ॥

ਏਕ ਬਰਖ ਬੀਤਯੋ ਪਿਖਿ ਸਤਿਗੁਰ ਗਜ ਡੇਢਿਕ ਤਬ ਦੀਨ ਰੁਮਾਲ।
ਸੋ ਲੇਕਰਿ ਨਿਜ ਸੀਸ ਚਢਾਯੋ ਦ੍ਰਿਢ ਕਰਿ ਬਾਂਧਯੋ ਰਸਰੀ ਨਾਲ।
ਬਹੁਰ ਉਤਾਰਨਿ ਕੋ ਨਹਿਂ ਕੀਨਸਿ ਲਖਿ ਕਰਿ ਗੁਰੂ ਪ੍ਰਸਾਦਿ ਬਿਸਾਲ।
ਸੇਵਾ ਕਰਹਿਂ ਤਿਸੀ ਬਿਧਿ ਨਿਸਦਿਨ, ਜਲ ਆਨਹਿਂ ਚਹੀਅਹਿ ਜਿਸ ਕਾਲ ॥੯॥

ਜਦ ਇਕ ਸਾਲ ਬੀਤਿਆ ਵੇਖਿਆ ਤਾਂ ਸਤਿਗੁਰੂ ਨੇ ਗਜ ਡੇਢ ਗਜ ਦਾ ਇਕ ਪਰਨਾ ਦਿੱਤਾ। ਉਸ ਕਪੜੇ ਨੂੰ ਲੈ ਕੇ ਆਪਣੇ ਸਿਰ ਤੇ ਬੰਨ੍ਹ ਲਿਆ ਤੇ ਪੱਕਾ ਕਰਨ ਵਾਸਤੇ ਉਸ ਨੂੰ ਰੱਸੀ ਨਾਲ ਬੰਨ੍ਹ ਲਿਆ। ਫਿਰ ਉਸ ਨੂੰ ਸਿਰ ਤੋਂ ਨਾ ਲਾਹਿਆ, ਇਹ ਵੇਖ ਕੇ ਕਿ ਇਹ ਗੁਰੂ ਜੀ ਦੀ ਵੱਡੀ ਕਿਰਪਾ ਹੈ। ਦਿਨ-ਰਾਤ ਪਹਿਲਾਂ ਵਾਂਗ ਹੀ ਸੇਵਾ ਕਰਦੇ ਸਨ, ਜਿਸ ਸਮੇਂ ਵੀ ਪਾਣੀ ਦੀ ਲੋੜ ਹੁੰਦੀ ਸੀ, ਲਿਆਉਂਦੇ ਸਨ॥ ੯॥

ਬਰਖ ਬਹੱਤਰ ਭਈ ਆਰਬਲ ਤਬਿ ਆਏ ਸਤਿਗੁਰ ਕੇ ਪਾਸਿ।
ਨਿਬਲ ਸਰੀਰ, ਜਰਜਰੀ ਭੂਤ ਸੁ ਤਊ ਸੇਵ ਕੋ ਧਰਹਿਂ ਹੁਲਾਸਿ।
ਆਲਸ ਤਜਾਗ ਕਰਤਿ ਉੱਦਯੋਗਹਿ ਕਲਸ ਉਠਾਇ ਲਜਾਇਂ ਜਲ ਰਾਸਿ।
ਨਿਜ ਤਨ ਕੀ ਅਰ ਘਰ ਕੁਟੰਬ ਕੀ ਸੁਧਿ ਭੂਲੀ ਕਰਿ ਗੁਰ ਨਿਰਜਾਸਿ ॥੧੦॥

ਜਦ ਉਮਰ ਬਹੱਤਰ ਸਾਲ ਦੀ ਹੋ ਗਈ ਸੀ ਤਦ ਸਤਿਗੁਰੂ ਪਾਸ ਆਏ ਸਨ। ਸਰੀਰ ਨਿਰਬਲ ਹੋ ਗਿਆ ਸੀ, ਕਿਉਂਕਿ ਉਮਰ ਵਡੇਰੀ ਹੋ ਗਈ ਸੀ, ਪਰ ਫਿਰ ਵੀ ਸੇਵਾ ਬਹੁਤ ਪ੍ਰਸੰਨ ਹੋ ਕੇ ਕਰਦੇ ਸਨ। ਆਲਸ ਛੱਡ ਕੇ ਬੜੇ ਉੱਦਮ ਨਾਲ ਕੰਮ-ਕਾਜ ਕਰਦੇ ਸਨ ਤੇ ਗਾਗਰ ਚੁੱਕ ਕੇ ਪਾਣੀ ਭਰ ਕੇ ਲਿਆਉਂਦੇ ਸਨ। ਆਪਣੇ ਸਰੀਰ ਦੀ, ਆਪਣੇ ਘਰ ਦੀ, ਆਪਣੇ ਪਰਿਵਾਰ ਦੀ ਸੁੱਧ-ਬੁੱਧ ਭੁੱਲ ਗਈ ਸੀ ਅਤੇ ਗੁਰੂ ਜੀ ਨੂੰ ਹੀ ਆਪਣਾ ਸਭ ਕੁਝ ਜਾਣ ਲਿਆ ਸੀ॥ ੧੦॥

ਤਨ ਕਰਿ ਕਰਹਿਂ ਕਾਰ ਸਭਿ ਸੇਵਾ ਮਨ ਕਰਿ ਗੁਰੁ ਕੋ ਸਦਾ ਸਮ੍ਹਾਲਿ।
ਕੇਤਿਕ ਨਰ ਜਬਿ ਮਿਲਹਿਂ ਆਨਿ ਕਰਿ ਬੂਝਹਿਂ 'ਸਦਨ ਆਪਨੇ ਚਾਲਿ।
ਨਿਜ ਬੰਧਪ ਕੋ ਸੁਧ ਲਿਹੁ ਨੀਕੇ, ਕੁਟੰਬ ਮਿਲਹੁ ਤੁਝ ਚਹਤਿ ਬਿਸਾਲ।
ਕਯੋਂ ਇਤ ਬੈਠਿ ਰਹਯੋ ਕਯਾ ਲੇਵਹਿਂ? ਸਭਿ ਬਿਧਿ ਸੰਕਟ ਸਹੈਂ ਕਰਾਲ' ॥੧੧॥

ਤਨ ਕਰਕੇ ਗੁਰੂ ਜੀ ਦੀ ਸਭ ਸੇਵਾ ਕਰਦੇ ਸਨ ਤੇ ਮਨ ਕਰਕੇ ਗੁਰੂ ਜੀ ਦੀ ਸਦਾ ਸੰਭਾਲ ਕਰਦੇ ਸਨ। ਉਨ੍ਹਾਂ ਦੇ ਪਿੰਡ ਦੇ ਕਈ ਮਨੁੱਖ ਜਦ ਆ ਕੇ ਮਿਲੇ ਤਾਂ ਪੁੱਛਣ ਲੱਗੇ, "ਆਪਣੇ ਘਰ ਚਲੋ, ਆਪਣੇ ਸੰਬੰਧੀਆਂ ਦੀ ਜਾ ਕੇ ਖਬਰਸਾਰ ਲਵੋ, ਆਪਣੇ ਪਰਿਵਾਰ ਨੂੰ ਮਿਲੋ, ਤੁਹਾਨੂੰ ਬਹੁਤ ਚਾਹੁੰਦੇ ਹਨ। ਕਿਉਂ ਏਥੇ ਬੈਠ ਰਹੇ ਹੋ, ਏਥੋਂ ਕੀ ਲੈਂਦੇ ਹੋ? ਹਰ ਤਰ੍ਹਾਂ ਨਾਲ ਵਿਕਰਾਲ ਦੁੱਖ ਸਹਿ ਰਹੇ ਹੋ"॥ ੧੧॥

ਤਿਨ ਸੋਂ ਕਹੈਂ 'ਨ ਹਮਰਾ ਕੋਈ ਹਮ ਕਿਸਹੂੰ ਕੇ ਨਹਿਂ ਕਿਸ ਕਾਲ।
ਜਿਮਿ ਪ੍ਰਵਾਹ ਮੈਂ ਤ੍ਰਿਣ ਮਿਲਿ ਜਾਵਹਿਂ ਤਥਾ ਮੇਲਿ ਸਭਿ ਕੋ ਸਭਿ ਨਾਲ।
ਉਤਰਨਿ ਪਾਰ, ਤਰੀ ਪਰ ਮੇਲਾ, ਪੁਨ ਬਿਛੁਰਹਿ, ਨਹਿਂ ਕਰਹਿ ਸੰਭਾਲ।
ਆਇ ਪਾਹੁਨੋ ਨਿਸ ਬਿਸਰਾਮਹਿਂ, ਹੋਤਿ ਪ੍ਰਾਤਿ ਮਾਰਗ ਕੋ ਚਾਲਿ ॥੧੨॥

ਉਨ੍ਹਾਂ ਨੂੰ ਕਹਿਣ ਲੱਗੇ, "ਨਾ ਕੋਈ ਮੇਰਾ ਹੈ ਤੇ ਨਾ ਮੈਂ ਕਦੇ ਕਿਸੇ ਸਮੇਂ ਕਿਸੇ ਦਾ ਹੋਇਆ ਹਾਂ। ਜਿਵੇਂ ਨਦੀ ਦੇ ਵਹਿਣ ਨਾਲ ਤੀਲਾ ਮਿਲ ਜਾਂਦਾ ਹੈ ਭਾਵ ਸਭ ਨੂੰ ਸਭ ਨਾਲ ਮੇਲ ਲੈਂਦਾ ਹੈ। ਜਿਵੇਂ ਨਦੀ ਪਾਰ ਕਰਨ ਵਾਸਤੇ ਬੇੜੀ ਦਾ ਪੂਰ ਇਕੱਠਾ ਹੁੰਦਾ ਹੈ, ਪਾਰ ਉਤਰ ਕੇ ਸਭ ਵੱਖ-ਵੱਖ ਹੋ ਜਾਂਦੇ ਹਨ, ਫਿਰ ਕੋਈ ਵੀ ਕਿਸੇ ਬਾਰੇ ਪ੍ਰਵਾਹ ਨਹੀਂ ਕਰਦਾ। ਜਿਵੇਂ ਮੁਸਾਫਰ ਰਾਤ ਪੈ ਜਾਣ ਤੇ ਵਿਸ਼ਰਾਮ ਕਰਦਾ ਹੈ, ਤੇ ਸਵੇਰ ਹੁੰਦਿਆਂ ਹੀ ਆਪਣੇ ਰਾਹ ਤੁਰ ਜਾਂਦਾ ਹੈ॥ ੧੨॥

ਅਬਿ ਮੇਰੇ ਸਤਿਗੁਰ ਹੈਂ ਸਭਿ ਕਿਛੁ, ਸਦਨ, ਕੁਟੰਬ, ਪਿਤਾ ਅਰੁ ਮਾਤ।
ਇਹੀ ਸਹਾਇਕ ਹੋਹਿਂ ਅੰਤ ਕੋ, ਰਹਿ ਏਕਲ ਜਹਿਂ ਕੋਇ ਨ ਜਾਤਿ।
ਜੀਵਤਿ ਪ੍ਰਾਨ ਅਧਾਰ ਇਹੀ ਹੈਂ, ਬਿਨ ਪਗ ਦੇਖੇ ਕਛੁ ਨ ਸੁਹਾਤਿ।
ਇਮਿ ਸੁਨਿ ਲੋਕ ਪਯਾਨਹਿਂ ਘਰ ਕੋ, ਜਾਨਹਿਂ ਭਯੋ ਨਿਲਾਇਕ ਗਾਤ ॥੧੩॥

ਹੁਣ ਮੇਰੇ ਸਤਿਗੁਰ ਹੀ ਸਭ ਕੁਝ ਹਨ, ਉਹ ਹੀ ਮੇਰਾ ਘਰ ਹਨ, ਉਹ ਹੀ ਮੇਰੇ ਪਿਤਾ ਹਨ, ਉਹ ਹੀ ਮੇਰੇ ਮਾਤਾ ਹਨ, ਇਹ ਹੀ ਅੰਤ ਸਮੇਂ ਮੇਰੇ ਸਹਾਇਕ ਹੋਣਗੇ। ਅੰਤ ਨੂੰ ਜਦ ਇਕੱਲਿਆਂ ਰਹਿ ਜਾਣਾ ਹੈ ਅਤੇ ਨਾਲ ਜਿਥੇ ਕਿਸੇ ਨਹੀਂ ਜਾਣਾ, ਓਥੇ ਇਹੋ ਗੁਰੂ ਜੀ ਸਹਾਈ ਹੋਣਗੇ। ਮੇਰੇ ਜੀਵਨ ਦੇ ਪ੍ਰਾਣ ਆਧਾਰ ਇਹੀ ਹਨ, ਮੈਨੂੰ ਇਨ੍ਹਾਂ ਦੇ ਚਰਨ ਵੇਖਣ ਤੋਂ ਬਗੈਰ ਹੋਰ ਕੁਝ ਵੀ ਚੰਗਾ ਨਹੀਂ ਲੱਗਦਾ।'' ਇਹ ਸੁਣ ਕੇ ਲੋਕ ਘਰਾਂ ਨੂੰ ਚਲੇ ਗਏ। ਉਨ੍ਹਾਂ ਸਮਝਿਆ ਇਹ ਘਰਦਿਆਂ ਨਾਲ ਗੁੱਸੇ ਹੋ ਕੇ ਏਥੇ ਆ ਗਿਆ ਹੈ॥ ੧੩॥

ਕਰਤਿ ਸੇਵ ਨਿਸ ਦਿਨ ਸ੍ਰੀ ਗੁਰ ਕੀ ਅਹੰਮੇਵ ਤਜਿ ਕੈ ਸਭਿ ਰੀਤਿ।
ਦਿਨ ਪ੍ਰਤਿ ਅਧਿਕ ਅਧਿਕ ਹੀ ਸੇਵਹਿ ਕਰਤਿ ਚੌਂਪ ਅਤਿ ਉਪਜਤਿ ਚੀਤ।
ਸੁਨਹਿਂ ਨ, ਭਨਹਿਂ ਨ ਆਨ ਬੈਨ, ਮਨ ਗਿਨਹਿਂ ਨ ਗਿਨਤੀ ਕੁਛ ਬਿਪਰੀਤਿ।
ਤਨੁ ਮਨੁ ਅਰਪਯੋ ਚਰਨ ਗੁਰੂ ਕੇ ਇਸੀ ਖਯਾਲ ਮਹਿਂ ਪਰਮ ਅਤੀਤ ॥੧੪॥

ਅਹੰਕਾਰ ਛੱਡ ਕੇ ਗੁਰੂ ਜੀ ਦੀ ਦਿਨ ਰਾਤ ਸੇਵਾ ਕਰਦੇ ਸਨ, ਦਿਨ ਪ੍ਰਤੀ ਦਿਨ ਵਧ ਪ੍ਰੀਤ ਨਾਲ ਸੇਵਾ ਕਰਦੇ ਸਨ ਤੇ ਚਿਤ ਵਿਚ ਬਹੁਤ ਚਾਹਤ ਉਪਜਦੀ ਸੀ। ਹੋਰ ਕਿਸੇ ਦੀ ਗੱਲ ਨਾ ਸੁਣਦੇ ਸਨ ਅਤੇ ਨਾ ਹੀ ਆਪ ਕਹਿੰਦੇ ਸਨ, ਕਿਸੇ ਉਲਟੀ ਗੱਲ ਦੀ ਕੋਈ ਗਿਣਤੀ ਨਹੀਂ ਕਰਦੇ ਸਨ। ਤਨ, ਮਨ ਗੁਰੂ ਜੀ ਦੇ ਚਰਨਾਂ ਨੂੰ ਅਰਪਣ ਕੀਤਾ ਹੋਇਆ ਸੀ, ਇਨ੍ਹਾਂ ਖਿਆਲਾਂ ਵਿਚ ਹੀ ਪਰਮ ਅਤੀਤ ਰਹਿੰਦੇ ਸਨ॥ ੧੪॥

ਪੁਨ ਸੰਮਤ ਦੂਸਰ ਭਾ ਪੂਰਨਿ ਸ੍ਰੀ ਗੁਰ ਦੂਜੋ ਦੀਨ ਰੁਮਾਲਿ।
ਬਖਸ਼ਿਸ਼ ਜਾਨੀ ਸ੍ਵਾਮੀ ਕਰ ਕੀ ਸਿਰ ਪਰ ਬਾਂਧਿ ਲੀਨਿ ਤਤਕਾਲਿ।
ਦ੍ਰਿੜ ਕਰਿ ਦਾਮ ਜਿ ਉਤਰਹਿ ਨਾਹਿਨ, ਸਿਥਲ ਹੋਹਿ ਪੁਨ ਲੇਹਿਂ ਸੰਭਾਲਿ।
ਕਬਹੂੰ ਨਹੀਂ ਉਤਾਰ ਨਿਹਾਰੀ ਭੀਜਹਿ ਕਈ ਬਾਰ ਜਲ ਨਾਲਿ ॥੧੫॥

ਜਦ ਦੂਸਰਾ ਸਾਲ ਪੂਰਾ ਹੋਇਆ ਤਾਂ ਸਤਿਗੁਰੂ ਜੀ ਨੇ ਦੂਸਰਾ ਪਰਨਾ ਦਿੱਤਾ। ਸਵਾਮੀ ਗੁਰੂ ਜੀ ਦੀ ਬਖਸ਼ਿਸ਼ ਜਾਣ ਕੇ ਤੁਰੰਤ ਸਿਰ ਤੇ ਬੰਨ੍ਹ ਲਿਆ। ਪੱਕਿਆਂ ਕਰਨ ਵਾਸਤੇ ਕਿ ਫਿਰ ਸਿਰ ਤੋਂ ਉਤਰੇ ਨਾ, ਰੱਸੀ ਨਾਲ ਘੁਟ ਕੇ ਕੱਸ ਲਿਆ। ਉਸ ਨੂੰ ਫਿਰ ਕਦੀ ਵੀ ਲਾਹ ਕੇ ਨਾ ਵੇਖਿਆ, ਬੇਸ਼ਕ ਉਹ ਕਈ ਵਾਰ ਪਾਣੀ ਨਾਲ ਭਿੱਜ ਗਿਆ ਸੀ॥ ੧੫॥

ਬੈਸ ਘਟਤਿ ਨਿਤ, ਪ੍ਰੇਮ ਬਧਤਿ ਚਿਤ, ਤਜੋਂ ਤਜੋਂ ਸੇਵਾ ਕਰਹਿਂ ਕ੍ਰਿਪਾਲੁ।
ਨਰ ਉਪਹਾਸ ਜਿ ਠਾਨਹਿਂ ਮੂਰਖ, ਨਹਿਂ ਮਾਨਹਿਂ ਕਰਿ ਮੋਨਿ ਬਿਸਾਲਿ।
ਭਾਉ ਭਗਤਿ ਮਹਿਂ ਜਾਗਹਿਂ ਨਿਤਪ੍ਰਤਿ ਸੋਯੋ ਜੇ ਜਗ ਕੇ ਜੰਜਾਲਿ।
ਬਸਤ੍ਰ ਫਟਤਿ ਤਨ ਦੁਰਬਲ ਹੋਯਹੁ ਗੁਰ ਅਨੁਰਾਗ ਧਰੇ ਰੰਗ ਲਾਲ ॥੧੬॥

ਨਿਤ ਉਮਰ ਘਟ ਰਹੀ ਸੀ, ਪਰ ਚਿਤ ਵਿਚ ਪ੍ਰੇਮ ਵਧ ਰਿਹਾ ਸੀ, ਤਿਵੇਂ ਤਿਵੇਂ ਕ੍ਰਿਪਾਲੂ ਗੁਰੂ ਜੀ ਦੀ ਵਧ ਸੇਵਾ ਕਰ ਰਹੇ ਸਨ। ਜੋ ਮੂਰਖ ਲੋਕ ਮਖੌਲ ਕਰਦੇ ਸਨ, ਉਹ ਕਿਸੇ ਦੀ ਗੱਲ ਵਲ ਵੀ ਧਿਆਨ ਨਹੀਂ ਦਿੰਦੇ ਸਨ ਤੇ ਮੌਨ ਧਾਰੀ ਰੱਖਦੇ ਸਨ। ਸਦਾ ਪ੍ਰੇਮ ਭਗਤੀ ਵਿਚ ਜਾਗਦੇ ਰਹਿੰਦੇ ਸਨ, ਅਤੇ ਜਗਤ ਦੇ ਸਾਰੇ ਜੰਜਾਲਾਂ ਵਲੋਂ ਸੁੱਤੇ ਪਏ ਸਨ। ਕਪੜੇ ਫੱਟ ਗਏ ਸਨ ਤੇ ਸਰੀਰ ਦੁਰਬਲ ਹੋ ਗਿਆ ਸੀ, ਪਰ ਗੁਰੂ ਜੀ ਦੇ ਪ੍ਰੇਮ ਵਿਚ ਰੰਗ ਲਾਲ ਹੋਇਆ ਸੀ॥ ੧੬॥

ਤ੍ਰਿਤੀ ਬਰਖ ਮਹਿਂ ਸ੍ਰੀ ਗੁਰੁ ਅੰਗਦ ਤ੍ਰਿਤੀ ਡੇਢ ਗਜ ਦੀਨਹੁ ਚੀਰ।
ਨਹਿਂ ਬੋਲਹਿਂ ਤਿਹ ਸੰਗੁ ਕਬਹਿ ਕਛੁ ਬੈਠਹਿਂ ਦੂਰ ਕਿ ਹੋਵਹਿਂ ਤੀਰ।
ਹਾਥ ਚਰਨ ਜੁਗ ਭਏ ਬਿਬਰਨੇ ਫਟੇ ਮਾਸ ਲਾਗੇ ਜਲ ਸੀਰ।
ਤਊ ਨ ਮਨ ਮਹਿਂ ਫੁਰੈ ਔਰ ਬਿਧਿ ਇਕ ਸੇਵਾ ਕੇ ਤਤਪਰ ਧੀਰ॥੧੭॥

ਤੀਸਰੇ ਸਾਲ ਵਿਚ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਤੀਜਾ ਡੇਢ ਗਜ਼ ਦਾ ਕਪੜਾ ਦਿੱਤਾ। ਉਸ ਦੇ ਨਾਲ ਕਦੇ ਵੀ ਬੋਲਦੇ ਨਹੀਂ ਸਨ, ਕਦੇ ਦੂਰ ਬੈਠਦੇ ਸਨ ਤੇ ਕਦੇ ਨੇੜੇ ਹੋ ਜਾਂਦੇ ਸਨ। ਹੱਥ ਪੈਰ ਦੋਵੇਂ ਹੋਰ ਰੰਗ ਦੇ ਹੋ ਗਏ ਸਨ ਅਤੇ ਠੰਡਾ ਜਲ ਲਗਣ ਨਾਲ ਮਾਸ ਫੱਟ ਗਿਆ ਸੀ। ਫਿਰ ਵੀ ਮਨ ਵਿਚ ਕੁਝ ਹੋਰ ਤਰ੍ਹਾਂ ਫੁਰਨਾ ਨਹੀਂ ਫੁਰਦਾ ਸੀ, ਹਰ ਸਮੇਂ ਧੀਰਜ ਨਾਲ ਸੇਵਾ ਲਈ ਹੀ ਤਤਪਰ ਰਹਿੰਦੇ ਸਨ॥ ੧੭॥

ਜਾਮ ਜਾਮਨੀ ਜਾਗਹਿਂ, ਆਨਹਿਂ ਜਲ ਕੋ ਕਲਸ, ਕਰਾਇਂ ਸ਼ਨਾਨ।
ਚਰਨ ਪਖਾਰਹਿਂ, ਬਸਤ੍ਰ ਪਖਾਰਹਿਂ, ਪੁਨ ਪਰਮੇਸ਼ੁਰ ਸਿਮਰਨ ਠਾਨਿ।
ਬਹੁਤ ਦੇਗ ਹਿਤ ਨੀਰ ਘਟਾ ਭਰਿ ਚਹੀਅਹਿ ਜਿਤਿਕ ਤਿਤਕ ਦੇਂ ਆਨਿ।
ਸਮਧਾ ਆਨਹਿਂ, ਜਾਰਨਿ ਠਾਨਹਿਂ, ਪੁਨ ਪੰਕਤਿ ਜੁਤ ਕਰਿਹੀਂ ਖਾਨ॥੧੮॥

ਪਹਿਰ ਰਾਤ ਰਹਿੰਦਿਆਂ ਜਾਗਦੇ ਸਨ, ਜਲ ਦੀ ਗਾਗਰ ਭਰ ਕੇ ਲਿਆਉਂਦੇ ਸਨ ਅਤੇ ਗੁਰੂ ਜੀ ਨੂੰ ਇਸ਼ਨਾਨ ਕਰਾਉਂਦੇ ਸਨ। ਗੁਰੂ ਦੇ ਚਰਨਾਂ ਨੂੰ ਚੰਗੀ ਤਰ੍ਹਾਂ ਧੋਂਦੇ ਸਨ, ਬਸਤਰਾਂ ਨੂੰ ਸਾਫ ਕਰਦੇ ਸਨ, ਫਿਰ ਪਰਮੇਸ਼ਵਰ ਦਾ ਸਿਮਰਨ ਕਰਦੇ ਸਨ। ਲੰਗਰ ਵਾਸਤੇ ਜਿੰਨੀ ਵੀ ਪਾਣੀ ਦੀ ਲੋੜ ਹੁੰਦੀ ਸੀ, ਓਨੇ ਹੀ ਘੜੇ ਭਰ ਕੇ ਦੇ ਦਿੰਦੇ ਸਨ। ਲੱਕੜੀਆਂ ਲਿਆਉਂਦੇ ਸਨ, ਅੱਗ ਬਾਲਦੇ ਸਨ, ਪਰ ਪੰਗਤ ਵਿਚ ਬੈਠ ਕੇ ਭੋਜਨ ਛੱਕਦੇ ਸਨ॥ ੧੮॥

ਪਾਤ੍ਰ ਸੁਧਾਰਹਿਂ ਸਤਿਗੁਰ ਕੇ ਸਭਿ, ਗਰਮੀ ਬਿਖੈ ਸੁ ਹਾਂਕਹਿਂ ਪੌਨ।
ਜਬਿ ਜਲ ਪਾਨ ਕਰਹਿਂ ਲੇ ਆਵਹਿਂ, ਸੇਜ ਸੁਧਾਰਹਿਂ ਹਿਤ ਗੁਰ ਸੌਨ।
ਚਰਨ ਅੰਗੂਠੇ ਮਹਿ ਬ੍ਰਿਣ ਪਾਕੋ ਨਿਜ ਆਨਨ ਮਹਿਂ ਰਾਖਹਿਂ ਤੌਨ।
ਮੁਖ ਕੇ ਗਰਮ ਸ੍ਵਾਸ ਤੇ ਦੁਖ ਨਹਿਂ ਯਾਂਤੇ ਧਰਹਿਂ ਬੈਠ ਰਹਿਂ ਭੌਨ॥੧੯॥

ਸਤਿਗੁਰੂ ਜੀ ਦੇ ਸਾਰੇ ਬਰਤਨ ਮਾਂਜਦੇ ਸਨ ਅਤੇ ਗਰਮੀ ਦੇ ਸਮੇਂ ਪੱਖੇ ਨਾਲ ਹਵਾ ਝੱਲਦੇ ਸਨ। ਜਦ ਗੁਰੂ ਜੀ ਜਲਪਾਨ ਛੱਕ ਲੈਂਦੇ ਸਨ ਤਾਂ ਗੁਰੂ ਜੀ ਦੇ ਸੌਣ ਵਾਸਤੇ ਉਨ੍ਹਾਂ ਦੇ ਬਿਸਤਰੇ ਨੂੰ ਝਾੜ ਕੇ ਵਿਛਾਉਂਦੇ ਸਨ। ਗੁਰੂ ਜੀ ਦੇ ਚਰਨਾਂ ਦੇ ਅੰਗੂਠੇ ਤੇ ਫੋੜਾ ਭਰ ਗਿਆ ਸੀ, ਜਿਸ ਕਾਰਨ ਗੁਰੂ ਜੀ ਨੂੰ ਦਰਦ ਹੁੰਦੀ ਸੀ। ਸ੍ਰੀ ਅਮਰਦਾਸ ਉਸ ਅੰਗੂਠੇ ਨੂੰ ਆਪਣੀ ਗਰਮ ਹਵਾੜ ਦਾ ਸੇਕ ਦਿੰਦੇ ਸਨ, ਤਾਂਕਿ ਦਰਦ ਘਟ ਜਾਵੇ, ਇਸ ਲਈ ਕਾਫੀ ਸਮਾਂ ਗੁਰੂ ਜੀ ਦੇ ਕਮਰੇ ਵਿਚ ਬੈਠੇ ਰਹਿੰਦੇ ਸਨ॥ ੧੯॥

ਜਬ ਮੁਖ ਰੁਧਰ ਰਾਂਧ ਕਿਛੁ ਆਵਹਿ ਤਿਸ ਕੋ ਥੂਕ ਦੇਹਿਂ ਧਰ ਡਾਰਿ।
ਸੁਖ ਸੋਂ ਸੈਨ ਕਰਹਿਂ ਗੁਰ ਪੂਰੇ ਨਹਿਂ ਦੁਖ ਹੁਇ 'ਇਮਿ ਰਿਦੇ ਬਿਚਾਰਿ।
ਇੱਤਜਾਦਿਕ ਜਬਿ ਸੇਵ ਉਠਾਈ ਸੰਮਤ ਬੀਤ ਗਏ ਤਬ ਚਾਰ।
ਚੌਥੋ ਦਿਯੋ ਰੁਮਾਲ ਬਹੁਰ ਤਬਿ ਸੋ ਭੀ ਲੀਨਹੁਂ ਸਿਰ ਪਰ ਧਾਰਿ॥੨੦॥

ਜਦ ਮੁਖ ਵਿਚ ਲਹੂ ਪਾਕ ਕੁਝ ਆਉਂਦੀ ਤਾਂ ਬਾਹਰ ਥੁਕ ਕੇ ਧਰਤੀ ਉਤੇ ਸੁੱਟ ਦਿੰਦੇ ਸਨ। "ਸਤਿਗੁਰੂ ਜੀ ਅਰਾਮ ਨਾਲ ਸੌਂ ਜਾਣ" ਇਸ ਤਰ੍ਹਾਂ ਆਪਣੇ ਹਿਰਦੇ ਵਿਚ ਵਿਚਾਰਦੇ ਸਨ। ਇਸ ਤਰ੍ਹਾਂ ਸੇਵਾ ਕਰਦਿਆਂ ਜਦ ਚਾਰ ਸਾਲ ਬੀਤ

ਗਏ ਤਾਂ ਗੁਰੂ ਜੀ ਨੇ ਉਨ੍ਹਾਂ ਨੂੰ ਚੌਥਾ ਪਰਨਾ ਦਿੱਤਾ, ਤਾਂ ਉਸ ਨੂੰ ਵੀ ਗੁਰੂ ਜੀ ਵਲੋਂ ਭੇਟਾ ਸਮਝ ਕੇ ਸਿਰ ਤੇ ਧਾਰਨ ਕਰ ਲਿਆ॥ ੨੦॥

ਨੋਟ:-ਗੁਰੂ ਅੰਗਦ ਦੇਵ ਜੀ ਦੇ ਚਰਨਾਂ ਤੇ ਜਿਹੜੀ ਫੋੜੇ ਵਾਲੀ ਗੱਲ ਹੈ, ਉਹ ਬਿਲਕੁਲ ਝੂਠੀ ਹੈ। ਪੁਰਾਤਨ ਇਤਿਹਾਸ ਇਸ ਦੀ ਗਵਾਹੀ ਨਹੀਂ ਦਿੰਦਾ। ਗੁਰੂ ਨਾਨਕ ਦੇਵ ਜੀ ਕਾਇਆ ਬਦਲ ਕੇ ਆਪ ਗੁਰੂ ਅੰਗਦ ਹੋਏ ਸਨ, ਇਸ ਲਈ ਫੋੜੇ ਦੀ ਗੁੰਜਾਇਸ਼ ਨਹੀਂ ਰਹਿੰਦੀ। ਭਾਈ ਗੁਰਦਾਸ ਜੀ, ਸ੍ਰੀ ਸਰੂਪ ਦਾਸ ਜੀ ਭਲਾ ਅਤੇ ਭੱਟਾਂ ਨੇ ਇਸ ਬਾਰੇ ਜ਼ਿਕਰ ਨਹੀਂ ਕੀਤਾ।

**ਪੰਚ ਬਰਖ ਮਹਿਂ ਪੰਚ ਦਿਯੇ ਗੁਰ, ਖਸ਼ਟ ਬਰਖ ਮਹਿਂ ਖਸ਼ਟੌਂ ਦੀਨ।**
**ਸੰਮਤ ਸਪਤਮ ਮਹਿਂ ਗੁਰ ਸੇਵਤਿ ਪਗ ਅੰਗੁਸ਼ਟ ਧਰਹਿਂ ਮੁਖ ਲੀਨ।**
**ਭਯੋ ਕਛੁਕ ਪਰਕਾਸ਼ ਰਿਦੈ ਮਹਿਂ ਜਿਮ ਅਰਣੋਦੈ ਹੋਤਿ ਨਵੀਨ।**
**ਕਰਾਮਾਤ ਕੀ ਸ਼ਕਤਿ ਭਈ ਤਬਿ ਸਿੱਧਾਂ ਫੁਰਨ ਲਗੀ ਮਨ ਚੀਨ ॥੨੧॥**

ਪੰਜਵੇਂ ਸਾਲ ਪੰਜਵਾਂ ਪਰਨਾ ਦਿੱਤਾ ਅਤੇ ਛੇਵੇਂ ਸਾਲ ਛੇਵਾਂ ਪਰਨਾ ਦਿੱਤਾ। ਸਤਵੇਂ ਸਾਲ ਜਦ ਗੁਰੂ ਜੀ ਦੇ ਚਰਨਾਂ ਦਾ ਅੰਗੂਠਾ ਮੂੰਹ ਵਿਚ ਪਾਇਆ ਤਾਂ ਹਿਰਦੇ ਵਿਚ ਅਜਿਹਾ ਚਾਨਣ ਹੋਇਆ, ਜਿਵੇਂ ਸਵੇਰ ਦਾ ਸੂਰਜ ਚੜ੍ਹਿਆ ਹੋਵੇ। ਉਸੇ ਵੇਲੇ ਕਰਾਮਾਤ ਦੀ ਸ਼ਕਤੀ ਆ ਗਈ ਅਤੇ ਮਨ ਨੂੰ ਪਛਾਣ ਕੇ ਹਰ ਪ੍ਰਕਾਰ ਦੀ ਸੋਝੀ ਆਉਣ ਲੱਗੀ॥ ੨੧॥

**ਇਕ ਦਿਨ ਸ਼੍ਰੀ ਅੰਗਦ ਜੀ ਸੋਏ ਚਰਨ ਅੰਗੂਠ ਲੀਨ ਮੁਖ ਧਾਰਿ।**
**ਰਾਂਧ ਰੁਧਿਰ ਜੋ ਹੋਇ ਇਕੱਤ੍ਰੋ ਮੁਖ ਤੇ ਥੂਕ ਦੇਤਿ ਛਿਤਿ ਡਾਰਿ।**
**ਪੁਨ ਆਨਨ ਮਹਿਂ ਧਾਰਹਿਂ ਸੁਖ ਹਿਤ ਪਾਇਂ ਨ ਸੰਕਟ ਗੁਰੂ ਉਦਾਰਿ।**
**ਬੈਠੇ ਬੀਤਯੋ ਏਕ ਜਾਮਿ ਜਬਿ ਹਿਰਦੈ ਮਹਿਂ ਤਬਿ ਕੀਨ ਬਿਚਾਰਿ ॥੨੨॥**

ਇਕ ਦਿਨ ਗੁਰੂ ਅੰਗਦ ਦੇਵ ਜੀ ਸੁੱਤੇ ਪਏ ਸਨ ਅਤੇ ਸ੍ਰੀ ਅਮਰਦਾਸ ਜੀ ਨੇ ਉਨ੍ਹਾਂ ਦੇ ਚਰਨਾਂ ਦਾ ਅੰਗੂਠਾ ਮੂੰਹ ਵਿਚ ਪਾਇਆ ਸੀ। ਜਦ ਲਹੂ ਪਾਕ ਇਕੱਠੀ ਹੋ ਜਾਂਦੀ ਸੀ ਤਾਂ ਉਸ ਨੂੰ ਬਾਹਰ ਥੁੱਕ ਦਿੰਦੇ ਸਨ, ਫਿਰ ਗੁਰੂ ਜੀ ਦੇ ਸੁੱਖ ਹਿਤ ਅੰਗੂਠੇ ਨੂੰ ਮੂੰਹ ਵਿਚ ਪਾ ਲਿਆ, ਤਾਂਕਿ ਗੁਰੂ ਜੀ ਨੂੰ ਕੋਈ ਤਕਲੀਫ ਨਾ ਹੋਵੇ। ਜਦ ਬੈਠਿਆਂ ਇਕ ਘੜੀ ਬੀਤ ਗਈ ਤਾਂ ਹਿਰਦੇ ਵਿਚ ਵਿਚਾਰ ਕੀਤੀ॥ ੨੨॥

**ਮੋ ਮਹਿਂ ਸ਼ਕਤਿ ਕਾਮ ਕਿਸ ਆਵਹਿ ਗੁਰ ਸ਼ਰੀਰ ਤੇ ਜੇ ਦੁਖ ਪਾਇਂ।**
**ਕਰੌਂ ਅਰੋਗ ਜੁ ਬ੍ਰਿਣ ਇਹ ਸੂਕਹਿ ਸਰਬ ਪ੍ਰਕਾਰ ਤਬਹਿ ਸੁਖ ਆਇ।**
**ਇਮਿ ਬਿਚਾਰਿ ਕਰਿ ਅਪਨ ਸ਼ਕਤਿ ਤੇ ਸਗਰੋ ਰੋਗ ਦੀਨ ਬਿਨਸਾਇ।**
**ਭਏ ਅਰੋਗ ਅੰਗ ਸਭਿ ਸੁਧਰੇ ਦੇਖਤਿ ਬਿਸਮਤਿ ਹੁਇ ਹਰਖਾਇ ॥੨੩॥**

"ਮੇਰੇ ਵਿਚ ਜਿਹੜੀ ਸ਼ਕਤੀ ਆਈ ਹੈ, ਉਹ ਕਿਸ ਕੰਮ ਆਉਣੀ ਹੈ ਜੇ ਗੁਰੂ ਜੀ ਹੀ ਸਰੀਰ ਕਾਰਨ ਦੁੱਖ ਪਾ ਰਹੇ ਹਨ। ਇਸ ਫੋੜੇ ਨੂੰ ਹਰ ਪ੍ਰਕਾਰ ਨਾਲ ਸੁਕਾਉਂਦਾ ਹਾਂ, ਤਾਂਕਿ ਗੁਰੂ ਜੀ ਨੂੰ ਪੂਰਨ ਸੁਖ ਪ੍ਰਾਪਤ ਹੋਵੇ। ਇਹ ਵਿਚਾਰ ਕਰਕੇ ਆਪਣੀ ਸ਼ਕਤੀ ਨਾਲ ਗੁਰੂ ਜੀ ਦਾ ਸਾਰਾ ਰੋਗ ਦੂਰ ਕਰ ਦਿੱਤਾ। ਗੁਰੂ ਜੀ ਅਰੋਗ ਹੋ ਗਏ ਅਤੇ ਉਨ੍ਹਾਂ ਦੇ ਸਾਰੇ ਅੰਗ ਠੀਕ ਹੋ ਗਏ, ਇਹ ਵੇਖ ਕੇ ਸ੍ਰੀ ਅਮਰਦਾਸ ਜੀ ਹੈਰਾਨ ਹੋ ਕੇ ਬਹੁਤ ਪ੍ਰਸੰਨ ਹੋਏ॥ ੨੩॥

**ਸ਼੍ਰੀ ਅੰਗਦ ਜੀ ਜਾਗ ਪਿਖਯੋ ਤਨ ਚਰਣ ਅੰਗੂਠੇ ਮਹਿਂ ਬ੍ਰਿਣ ਨਾਂਹਿ।**
**ਅਪਰ ਸਰੀਰ ਅਰੋਗ ਭਯੋ ਸਭਿ ਬਹੁਰ ਬਿਲੋਕਯੋ ਬੈਠਯੋ ਪਾਹਿ।**

ਰਿਦੇ ਬਿਚਾਰਜੋ 'ਕਜਾ ਇਹੁ ਹੋਯਹੁ ਸੁਪਤ ਜਾਮ ਇਕ ਰੋਗ ਬਿਲਾਹਿ'।
ਪੁਨ ਜਾਨਯੋ 'ਸ੍ਰੀ ਅਮਰ ਕੀਨ ਇਮਿ ਕੁਛਕ ਸ਼ਕਤਿ ਹੋਈ ਇਨ ਮਾਂਹਿ' ॥੨੪॥

ਜਦ ਗੁਰੂ ਅੰਗਦ ਦੇਵ ਜੀ ਨੇ ਜਾਗ ਕੇ ਵੇਖਿਆ ਤਾਂ ਉਨ੍ਹਾਂ ਦੇ ਅੰਗੂਠੇ ਦਾ ਫੋੜਾ ਗਾਇਬ ਸੀ। ਉਨ੍ਹਾਂ ਦਾ ਸਾਰਾ ਸਰੀਰ ਅਰੋਗ ਹੋ ਗਿਆ ਸੀ। ਉਨ੍ਹਾਂ ਨੇ ਬੈਠ ਕੇ ਵੇਖਿਆ ਤਾਂ ਹਿਰਦੇ ਵਿਚ ਵਿਚਾਰਿਆ, "ਇਹ ਕੀ ਹੋ ਗਿਆ ਹੈ, ਮੇਰੇ ਸੁੱਤਿਆਂ ਇਕ ਪਹਿਰ ਵਿਚ ਹੀ ਰੋਗ ਦੂਰ ਹੋ ਗਿਆ ਹੈ।" ਫਿਰ ਸਮਝਿਆ, "ਇਹ ਸ੍ਰੀ ਅਮਰਦਾਸ ਨੇ ਕੀਤਾ ਹੈ, ਉਨ੍ਹਾਂ ਵਿਚ ਵੀ ਕੁਝ ਸ਼ਕਤੀ ਆ ਗਈ ਹੈ" ॥੨੪॥

'ਸੁਨਿ ਪੁਰਖਾ ਤੈਂ ਕਜਾ ਇਹੁ ਕੀਨਸਿ ਜਰਾ ਸ਼ਕਤਿ ਭੀ ਜਰੀ ਨ ਜਾਇ।
ਤੀਨ ਲੋਕ ਪਤਿ ਸ੍ਰੀ ਗੁਰ ਨਾਨਕ ਇਸ ਤਨ ਕੋ ਤਿਨ ਸੀਸ ਨਿਵਾਇ।
ਉਚਿਤ ਕਸ਼ਟ ਕੇ ਹੈ ਇਹ ਸਦਹੀ ਕਜੋਂ ਇਹੁ ਦੀਨੋ ਰੋਗ ਗਵਾਇ।
ਅਬਿ ਤੇ ਬਹੁਰ ਨ ਕਰਹੁ ਦਿਖਾਵਨਿ ਕਿਸ ਅਸਥਾਨ ਕਿਛੁ ਹੁਇ ਜਾਇ ॥੨੫॥

ਫਿਰ ਸ੍ਰੀ ਅਮਰਦਾਸ ਨੂੰ ਬੁਲਾ ਕੇ ਕਿਹਾ, "ਹੇ ਪੁਰਖਾ, ਸੁਣੋ, ਤੂੰ ਇਹ ਕੀ ਕੀਤਾ ਹੈ, ਤੈਥੋਂ ਥੋੜੀ ਜੇਹੀ ਸ਼ਕਤੀ ਵੀ ਜਰੀ ਨਹੀਂ ਗਈ ਹੈ। ਤਿੰਨਾਂ ਲੋਕਾਂ ਦੇ ਮਾਲਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਸਰੀਰ ਅੱਗੇ ਸਿਰ ਨਿਵਾਇਆ ਸੀ। ਇਹ ਕਸ਼ਟ ਸਦਾ ਲਈ ਹੀ ਉਚਿਤ ਸੀ, ਤੂੰ ਇਸ ਨੂੰ ਕਿਉਂ ਦੂਰ ਕਰ ਦਿੱਤਾ ਹੈ। ਇਸ ਤੋਂ ਬਾਅਦ ਆਪਣੀ ਸ਼ਕਤੀ ਨਹੀਂ ਵਿਖਾਉਣੀ ਹੈ, ਭਾਵੇਂ ਕਿਸੇ ਅਸਥਾਨ ਤੇ ਵੀ ਕੁਝ ਹੋ ਜਾਵੇ॥ ੨੫॥

ਅਜਰ ਜਰਨ ਹੁਇ ਸੰਤਨਿ ਕੋ ਉਰ ਮਹਾਂ ਗੰਭੀਰ ਸੁ ਧੀਰ ਬਿਸਾਲ।
ਸਿਰ ਲਗ ਦੇਤਿ ਦੇਰ ਨਹਿਂ ਲਾਵਹਿਂ, ਅਜ਼ਮਤ ਨਹਿਂ ਦਿਖਾਇਂ ਕਿਸਿ ਕਾਲ।
ਐਸੇ ਕਰਹਿਂ ਬਧਤਿ ਨਿਤ ਜਾਵਹਿ, ਕਿਸੂ ਜਨਾਵਹਿਂ ਰਹਹਿ ਨ ਪਾਲਿ।
ਸੀਖ ਧਰਹੁ ਦ੍ਰਿੜ ਨਹਿਨ ਬਿਸਾਰਹੁ, ਸਦਾ ਸਮਾਰਹੁ ਪ੍ਰਭੁ ਕ੍ਰਿਪਾਲ' ॥੨੬॥

ਸੰਤ ਲੋਕ, ਨਾ ਜਰੇ ਜਾਣ ਵਾਲੇ ਨੂੰ ਵੀ ਜਰਦੇ ਹਨ, ਹਿਰਦੇ ਵਿਚ ਉਹ ਮਹਾਨ ਗੰਭੀਰ ਅਤੇ ਵਿਸ਼ਾਲ ਧੀਰਜਵਾਨ ਹੁੰਦੇ ਹਨ। ਸਿਰ ਲਾਹ ਕੇ ਦੇ ਦਿੰਦੇ ਹਨ, ਦੇਰ ਨਹੀ ਲਾਉਂਦੇ ਅਤੇ ਕਿਸੇ ਸਮੇਂ ਵੀ ਕਰਾਮਾਤ ਨਹੀਂ ਵਿਖਾਉਂਦੇ ਹਨ। ਐਸਾ ਕਰਨ ਨਾਲ ਸ਼ਕਤੀ ਵਧਦੀ ਹੈ, ਕਿਸੇ ਨੂੰ ਕਰਾਮਾਤ ਵਿਖਾਉਣ ਨਾਲ ਸ਼ਕਤੀ ਘਟਦੀ ਹੈ। ਇਹ ਸਿਖਿਆ ਦ੍ਰਿੜ ਕਰਕੇ ਧਾਰਨ ਕਰੋ ਅਤੇ ਸਦਾ ਹੀ ਕ੍ਰਿਪਾਲੂ ਪ੍ਰਭੂ ਦਾ ਸਿਮਰਨ ਕਰੋ" ॥ ੨੬॥

ਸੁਨਿ ਸ੍ਰੀ ਅਮਰ ਜੋਰਿ ਕਰ ਠਾਂਢੇ 'ਛਿਮਹੁ ਗੁਰੂ ਮੈਂ ਮਨਮਤਿ ਕੀਨਿ।
ਨਹੀਂ ਰਜਾਇ ਆਪ ਕੀ ਬਰਤੀ ਅਬਿ ਮੈਂ ਕਰੌਂ ਸੀਖ ਜਿਮ ਦੀਨ।
ਬਿਰਦ ਬਡੋ ਬਖਸ਼ਿੰਦ ਆਪ ਕੋ ਸਾਗਰ ਜਿਮ ਗੰਭੀਰ ਪ੍ਰਬੀਨ।
ਧੀਰ ਧਰਾ ਸੀ ਧਰਤਿ ਸਦਾ ਤੁਮ, ਹਮ ਕਜਾ ਜਾਨਹਿਂ ਜੀਵ ਮਲੀਨ' ॥੨੭॥

ਇਹ ਸੁਣ ਕੇ ਸ੍ਰੀ ਅਮਰਦਾਸ ਜੀ ਹੱਥ ਜੋੜ ਕੇ ਖੜੇ ਹੋ ਗਏ, ਅਤੇ ਕਿਹਾ, "ਹੇ ਗੁਰੂ ਜੀ! ਮੁਆਫ ਕਰੋ, ਮੈਂ ਮਨਮਤ ਕਰ ਬੈਠਾ ਹਾਂ। ਮੈਂ ਆਪ ਜੀ ਦੀ ਆਗਿਆ ਨਹੀਂ ਲਈ ਹੈ, ਹੁਣ ਮੈਂ ਉਸ ਤਰ੍ਹਾਂ ਹੀ ਕਰਾਂਗਾ ਜਿਵੇਂ ਆਪ ਜੀ ਨੇ ਸਿਖਿਆ ਦਿੱਤੀ ਹੈ। ਆਪ ਜੀ ਵੱਡੇ ਬਖਸ਼ਨਹਾਰ ਹੋ ਅਤੇ ਸਾਗਰ ਵਾਂਗ ਗਹਿਰ ਗੰਭੀਰ ਅਤੇ ਚਤੁਰ ਹੋ। ਤੁਸੀਂ ਸਦਾ ਧਰਤੀ ਵਾਂਗ ਧੀਰਜ ਧਾਰਨ ਕਰਦੇ ਹੋ, ਅਸੀਂ ਮਲੀਨ ਜੀਵ ਕੀ ਜਾਣਦੇ ਹਾਂ ?" ॥ ੨੭॥

ਬਿਨਤੀ ਸੁਨਤਿ ਪ੍ਰਸੰਨ ਹੋਇ ਪ੍ਰਭੁ ਬਖਸ਼ੇ 'ਕਰਹੁ ਨ ਐਸੇ ਫੇਰਿ'।

ਨਿਜ ਸਰੀਰ ਪੁਨ ਤਥਾ ਬਨਾਯਹੁ ਚਰਣ ਅੰਗੂਠੇ ਬ੍ਰਿਣ ਜੁ ਬਡੇਰ।
ਰਾਂਧ ਰੁਧਰ ਚੋਵਤਿ ਰਹਿ ਥੋਰੋ ਗੁਰ ਕੀ ਕਥਾ ਅਕਥ ਹੀ ਹੇਰਿ।
ਕਿਸ ਮਹਿਂ ਸਮਰਥ ਜਾਨ ਸਕਹਿ ਕੋ ਸੁਰ ਨਰ ਬਿਸਮਤਿ ਸੁਮਤਿ ਬਡੇਰ॥੨੮॥

ਸ੍ਰੀ ਅਮਰਦਾਸ ਦੀ ਬੇਨਤੀ ਸੁਣ ਕੇ ਗੁਰੂ ਅੰਗਦ ਦੇਵ ਜੀ ਪ੍ਰਸੰਨ ਹੋ ਗਏ ਅਤੇ ਸ੍ਰੀ ਅਮਰਦਾਸ ਨੂੰ ਬਖਸ਼ ਦਿਤਾ ਅਤੇ ਕਿਹਾ, "ਫਿਰ ਦੁਬਾਰਾ ਇਸ ਤਰ੍ਹਾਂ ਨਾ ਕਰੋ।" ਆਪਣੇ ਸਰੀਰ ਨੂੰ ਫਿਰ ਪਹਿਲਾ ਵਰਗਾ ਬਣਾ ਲਿਆ, ਅੰਗੂਠੇ ਉਤੇ ਜਿਹੜਾ ਵੱਡਾ ਫੋੜਾ ਸੀ, ਉਹ ਫਿਰ ਹਰਿਆ ਕਰ ਲਿਆ ਤੇ ਲਹੂ ਪਾਕ ਥੋੜਾ-ਥੋੜਾ ਵਗਦਾ ਰਹਿੰਦਾ ਸੀ। ਐਸੇ ਗੁਰੂ ਜੀ ਦੀ ਅਕੱਥ ਕਥਾ ਵੇਖ ਕੇ ਕਿਸ ਵਿਚ ਸਮਰਥਾ ਹੈ ਜਿਹੜਾ ਜਾਣ ਸਕੇ, ਮਨੁੱਖ ਦੇਵਤੇ ਸਭ ਵੇਖ ਕੇ ਹੈਰਾਨ ਹੁੰਦੇ ਸਨ॥ ੨੮॥

ਬਰਖ ਇਕਾਦਸ਼ ਸੇਵਾ ਕੀਨਸਿ ਦਿਏ ਰੁਮਾਲ ਇਕਾਦਸ਼ ਪਾਨਿ।
ਸੋ ਸਗਰੇ ਸਿਰ ਪਰ ਕਰਿ ਬਾਂਧਨਿ ਰਸਰੀ ਸੰਗ ਸੁ ਦ੍ਰਿੜਤਾ ਠਾਨਿ।
ਬਡੋ ਮੁਕਟ ਤਿਨ ਕੋ ਤਬ ਹੋਯਹੁ ਦਿਨ ਪ੍ਰਤਿ ਭੀਗਹਿ ਨੀਰ ਮਹਾਨ।
ਬਹੁ ਪਪੀਲਕਾ ਬਾਸਾ ਕੀਨਸ ਅਪਰ ਜੀਵ ਉਪਜੇ ਤਿਸ ਥਾਨ॥ ੨੯॥

ਸ੍ਰੀ ਅਮਰਦਾਸ ਨੇ ਗਿਆਰਾਂ ਸਾਲ ਤਕ ਸੇਵਾ ਕੀਤੀ ਤੇ ਗੁਰੂ ਅੰਗਦ ਦੇਵ ਜੀ ਨੇ ਗਿਆਰਾਂ ਰੁਮਾਲ ਉਸ ਨੂੰ ਪਹਿਨਣ ਵਾਸਤੇ ਦਿੱਤੇ। ਉਸ ਸਾਰੇ ਹੀ ਉਨ੍ਹਾਂ ਸਿਰ ਤੇ ਬੰਨ੍ਹ ਲਏ ਤੇ ਰੱਸੀ ਲਪੇਟ ਕੇ ਉਨ੍ਹਾਂ ਨੂੰ ਘੁੱਟ ਦਿੱਤਾ, ਤਾਂਕਿ ਡਿੱਗ ਨਾ ਪੈਣ। ਸਿਰ ਦੇ ਉਤੇ ਬਹੁਤ ਵੱਡਾ ਮੜਾਸਾ ਬੱਝ ਗਿਆ, ਜਿਹੜਾ ਦਿਨ ਵਿਚ ਕਈ ਵਾਰ ਭਿੱਜਦਾ ਸੀ। ਬਹੁਤ ਕੀੜੀਆਂ ਨੇ ਉਸ ਵਿਚ ਨਿਵਾਸ ਕਰ ਲਿਆ ਅਤੇ ਕਈ ਨਵੇਂ ਜੀਵ ਵੀ ਪੈਦਾ ਹੋ ਗਏ॥ ੨੯॥

ਨੋਟ:- ਇਹ ਗੱਲ ਵੀ ਮੰਨਣਯੋਗ ਨਹੀਂ ਕਿ ਸ੍ਰੀ ਅਮਰਦਾਸ ਜੀ ਨੇ ਗਿਆਰਾਂ ਸਾਲ ਇਕੋ ਹੀ ਪੋਸ਼ਾਕ ਪਾਈ ਰੱਖੀ ਹੋਵੇ। ਗੁਰੂ ਅੰਗਦ ਦੇਵ ਜੀ ਕੇਵਲ ਇਕ ਪਰਨਾ ਹੀ ਹਰ ਸਾਲ ਉਨ੍ਹਾਂ ਨੂੰ ਦਿੰਦੇ ਸਨ। ਦਿਆਲੂ ਗੁਰੂ ਅੰਗਦ ਦੇਵ ਜੀ ਆਪਣੇ ਸੇਵਕਾਂ ਦਾ ਪੂਰਾ ਧਿਆਨ ਰੱਖਦੇ ਸਨ ਤੇ ਸ੍ਰੀ ਅਮਰਦਾਸ ਨੂੰ ਨਵੇਂ ਵਸਤਰ ਦਿੰਦੇ ਰਹਿੰਦੇ ਸਨ। ਸ੍ਰੀ ਅਮਰਦਾਸ ਜੀ ਬਾਰੇ ਅਜਿਹੀ ਦਸ਼ਾ ਵਰਣਨ ਕਰਨਾ ਬਿਲਕੁਲ ਹਾਸੋਹੀਣੀ ਗੱਲ ਹੈ ਕਿ ਉਨ੍ਹਾਂ ਦੇ ਸਿਰ ਵਿਚ ਕਿਰਮ ਪਏ ਸਨ ਤੇ ਉਹ ਹਰ ਸਾਲ ਪਹਿਲੇ ਪਰਨੇ ਉਤੇ ਦੂਸਰਾ ਪਰਨਾ ਬੰਨ੍ਹ ਲੈਂਦੇ ਸਨ।

ਜਬਿ ਕੇ ਦਏ ਸੀਸ ਪਰ ਬਾਂਧੇ ਬਹੁਰ ਨ ਤਰੇ ਉਤਾਰਨਿ ਕੀਨਿ।
ਕਰਤਿ ਰਹਤਿ ਦਿਨ ਪ੍ਰਤਿ ਦ੍ਰਿੜ ਤਿਨ ਕੋ ਰੈਨ ਦਿਵਸ ਮਨ ਪ੍ਰੇਮ ਪ੍ਰਬੀਨਿ।
ਅਪਰ ਬਾਸਨਾ ਰਹੀ ਨ ਕੋਊ ਚਰਨ ਕਮਲ ਸਿਮਰਤਿ ਹੁਇ ਲੀਨ।
ਕਹਨਿ ਸੁਨਨ ਕਿਹ ਸੋਂ ਨ ਕਰਹਿਂ ਕਬਿ,ਇਕ ਸੇਵਾ ਕੇ ਤਤਪਰ ਭੀਨਿ॥੩੦॥

ਜਦ ਤੋਂ ਗੁਰੂ ਜੀ ਨੇ ਦਿੱਤੇ ਸਨ, ਸਿਰ ਤੇ ਬੰਨ੍ਹੇ ਸਨ, ਫਿਰ ਉਨ੍ਹਾਂ ਨੂੰ ਦੁਬਾਰਾ ਸਿਰ ਤੋਂ ਨਹੀਂ ਉਤਾਰਿਆਂ ਸੀ। ਹਰ ਰੋਜ਼ ਉਨ੍ਹਾਂ ਨੂੰ ਘੁੱਟ ਕੇ ਬੰਨ੍ਹਦੇ ਰਹਿੰਦੇ ਸਨ ਅਤੇ ਰਾਤ ਦਿਨ ਪ੍ਰੇਮ ਵਿਚ ਭਿੱਜੇ ਰਹਿੰਦੇ ਸਨ। ਹੋਰ ਕੋਈ ਵਾਸ਼ਨਾ ਰਹੀ ਨਾ, ਹਰ ਵੇਲੇ ਚਰਨ ਕੰਵਲਾਂ ਦਾ ਸਿਮਰਨ ਕਰਦੇ ਸਨ, ਕਦੀ ਵੀ ਕਿਸੇ ਨਾਲ ਬੋਲਦੇ ਨਹੀਂ ਸਨ, ਸਦਾ ਹੀ ਸੇਵਾ ਕਰਨ ਲਈ ਤਿਆਰ ਰਹਿੰਦੇ ਸਨ॥ ੩੦॥

ਬਰਖ ਦ੍ਵਾਦਸ਼ੋ ਸੇਵਤਿ ਆਯਹੁ ਜੀਰਣ ਚੀਰ ਸਰੀਰ ਸੁ ਛਾਦਿ।
ਪਗ ਮਹਿਂ ਭਈ ਬਿਵਾਈ ਫਟ ਕਰਿ, ਖਾਨ ਪਾਨ ਕੋ ਰਹੈ ਨ ਸਾਦਿ।
ਜਲ ਸੋਂ ਭੀਜ ਹਾਥ ਤਿਸ ਬਿਧਿ ਭੇ,ਕਬਿ ਬੈਠਹਿਂ ਸੁਨਿ ਸ਼ਬਦ ਸੁ ਨਾਦਿ।

ਘਾਲੀ ਘਾਲ ਅਧਿਕ ਜਬਿ ਐਸੇ ਦੇਖਤਿ ਸਿੱਖਜ ਹੋਹਿਂ ਬਿਸਮਾਦਿ ॥੩੧ ॥

ਬਾਰ੍ਹਾਂ ਸਾਲ ਸੇਵਾ ਕਰਦਿਆਂ ਨੂੰ ਹੋ ਗਏ ਹਨ, ਸਰੀਰ ਪੁਰਾਣੇ ਕਪੜਿਆਂ ਨਾਲ ਢਕਿਆ ਹੈ, ਪੈਰਾਂ ਵਿਚ ਬਿਆਈਆਂ ਫਟੀਆਂ ਹਨ, ਖਾਣ ਪੀਣ ਵਾਸਤੇ ਕਦੀ ਵੀ ਕਿਸੇ ਸਵਾਦੀ ਭੋਜਨ ਦੀ ਲੋਚਨਾ ਨਹੀਂ ਰੱਖਦੇ ਸਨ। ਹੱਥ ਵੀ ਪਾਣੀ ਨਾਲ ਭਿੱਜ-ਭਿੱਜ ਕੇ ਪੈਰਾਂ ਵਾਂਗ ਹੋ ਗਏ ਸਨ, ਕਦੀ ਬੈਠ ਕੇ ਸ਼ਬਦ ਕੀਰਤਨ ਵੀ ਸੁਣਦੇ ਸਨ। ਜਦ ਬਹੁਤ ਕਮਾਈ ਕੀਤੀ ਤਾਂ ਸਿੱਖ ਵੇਖ ਕੇ ਹੈਰਾਨ ਹੋਏ॥ ੩੧॥

'ਮਧਰੋ ਡੀਲ ਸਰੀਰ ਅਲ਼ਪ ਇਨ, ਬਹੁਰ ਬ੍ਰਿੱਧ, ਬਲ ਨਹਿਂ ਜਿਨ ਮਾਂਹਿ।
ਸ੍ਵੇਤ ਕੇਸ, ਤਨ ਚਰਮ ਸਿਥਲ ਬਹੁ, ਸੇਵਾ ਸਭਿ ਤੇ ਅਧਿਕ ਕਰਾਹਿਂ।
ਚਰਨ ਅੰਗੂਠਾ ਨਿਸ ਮੁਖ ਰਾਖਤਿ, ਨਹਿਂ ਸੋਵਤਿ ਕਬਹੂੰ ਚਿਤ ਚਾਹਿ।
ਜਾਮ ਜਾਮਨੀ ਤੇ ਜਲ ਆਨਹਿਂ ਗੁਰੂ ਸ਼ਨਾਨਹਿਂ ਪ੍ਰੇਮ ਉਮਾਹਿ ॥੩੨ ॥

ਉਹ ਕਹਿੰਦੇ ਸਨ, "ਮੱਧਰਾ ਛੋਟਾ ਸਰੀਰ ਹੈ, ਬਹੁਤ ਬ੍ਰਿਧ ਹੋਣ ਕਰਕੇ ਬਲ-ਰਹਿਤ ਹੋ ਗਏ ਹਨ, ਕੇਸ ਸਫੇਦ ਹੋ ਗਏ ਹਨ, ਸਰੀਰ ਦਾ ਮਾਸ ਢਿੱਲਾ ਪੈ ਗਿਆ ਹੈ, ਫਿਰ ਵੀ ਸਭ ਤੋਂ ਅਧਿਕ ਸੇਵਾ ਕਰਦੇ ਹਨ। ਗੁਰੂ ਜੀ ਦੇ ਚਰਨਾਂ ਦਾ ਅੰਗੂਠਾ ਨਿਤ ਮੂੰਹ ਵਿਚ ਰੱਖਦੇ ਹਨ, ਕਦੀ ਮਨ ਦੀ ਚਾਹਤ ਅਨੁਸਾਰ ਸੌਂਦੇ ਵੀ ਨਹੀਂ ਹਨ। ਪਹਿਰ ਰਾਤ ਰਹਿੰਦਿਆਂ ਜਲ ਲਿਆਉਂਦੇ ਹਨ ਅਤੇ ਬੜੇ ਪ੍ਰੇਮ ਨਾਲ ਗੁਰੂ ਜੀ ਨੂੰ ਇਸ਼ਨਾਨ ਕਰਵਾਉਂਦੇ ਹਨ॥ ੩੨॥

ਸੀਤ ਉਸਨ ਬਰਖਾ ਬਡ ਹੋਵਤਿ ਸੇਵਹਿਂ ਇਕ ਸਮ ਜਾਨਹਿਂ ਨਾਂਹਿ।
ਤਪ ਬਿਸਾਲ ਕਰ ਘਾਲ ਸੁ ਘਾਲਹਿਂ ਧੰਨ ਜਨਮ ਕਰਿ ਲੀਨਿ ਉਪਾਹਿ।
ਤੱਦਪਿ ਰੁਖ਼ ਨਹਿਂ ਗੁਰ ਕਛੁ ਕਰਿ ਹੈਂ ਉਦਾਸੀਨ ਸੀ ਬ੍ਰਿਤੀ ਰਖਾਹਿਂ।
ਨਿਕਟ ਬਿਠਾਇ ਨ ਬੋਲਹਿਂ ਬੂਝਹਿਂ, ਅਗਮ ਗੁਰੂ, ਗਤਿ ਲਖੀ ਨ ਜਾਹਿ' ॥੩੩ ॥

ਠੰਡ ਹੋਵੇ ਭਾਵੇਂ ਗਰਮੀ, ਹੁਨਾਲ ਹੋਵੇ ਭਾਵੇਂ ਸਿਆਲ, ਬੇਸ਼ਕ ਬੜੀ ਤੇਜ਼ ਬਾਰਸ਼ ਹੋ ਰਹੀ ਹੋਵੇ, ਉਹ ਇਕ ਸਮਾਨ ਸੇਵਾ ਕਰਦੇ ਹਨ, ਠੰਡ, ਗਰਮੀ ਅਤੇ ਵਰਖਾ ਨੂੰ ਨਹੀ ਜਾਣਦੇ ਭਾਵ ਪ੍ਰਵਾਹ ਨਹੀਂ ਸੀ ਕਰਦੇ। ਵਿਸ਼ਾਲ ਤਪ ਕਰਕੇ ਕਮਾਈ ਕੀਤੀ ਹੈ, ਮਿਹਨਤ ਕਰਕੇ ਆਪਣਾ ਜਨਮ ਧੰਨ ਕਰ ਲਿਆ ਹੈ, ਫਿਰ ਵੀ ਗੁਰੂ ਜੀ ਉਨ੍ਹਾਂ ਵਲ ਧਿਆਨ ਨਹੀਂ ਦਿੰਦੇ ਹਨ, ਉਦਾਸੀਆਂ ਵਰਗੀ ਬਿਰਤੀ ਰੱਖੀ ਹੋਈ ਹੈ। ਕੋਲ ਬਿਠਾ ਕੇ ਕਦੀ ਵੀ ਬੋਲਦੇ ਜਾਂ ਪੁੱਛਦੇ ਨਹੀਂ। ਗੁਰੂ ਜੀ ਦੀ ਅਗਮ ਗਤੀ ਜਾਣੀ ਨਹੀਂ ਜਾ ਸਕਦੀ"॥ ੩੩॥

ਸਿਖ ਇਮ ਭਨਤਿ, ਅਪਰ ਜੇ ਨਰ ਹੈਂ ਬਹੁ ਬਿਧਿ ਕੇ ਠਾਨਹਿਂ ਉਪਹਾਸ।
'ਘਰ ਤੇ ਮਨਹੁ ਨਿਕਾਸਜੋ ਕਿਸਿ ਨੇ ਦਰਬ ਨਹੀਂ ਕੁਛ ਇਸਕੇ ਪਾਸ।
ਗੁਰ ਨਿਰਾਸਰੇ ਕੋ ਸੁ ਆਸਰਾ ਇਮ ਲਖਿ ਆਯਹੁ ਇਨਹੁ ਅਵਾਸ।
ਟੁਕਰੇ ਖਾਨ ਰਹਜੋ ਪਰਿ ਕੈ ਇਹ, ਸਭਿ ਨੇ ਤਜਾਗਜੋ ਭਯੋ ਨਿਰਾਸ ॥੩੪ ॥

ਸਿੱਖ ਸੰਗਤ ਤਾਂ ਉਨ੍ਹਾਂ ਬਾਰੇ ਇੰਝ ਕਹਿੰਦੀ ਸੀ, ਪਰ ਦੂਸਰੇ ਮਨੁੱਖ ਉਨ੍ਹਾਂ ਦੀ ਕਈ ਪ੍ਰਕਾਰ ਨਾਲ ਹਾਸੀ ਉਡਾਉਂਦੇ ਸਨ। ਉਹ ਕਹਿੰਦੇ ਸਨ, ਜਾਪਦਾ ਹੈ ਇਸ ਨੂੰ ਘਰ ਤੋਂ ਕਢਿਆ ਹੋਇਆ ਹੈ, ਇਸ ਦੇ ਪਾਸ ਕੋਈ ਪੈਸਾ ਧੇਲਾ ਵੀ ਨਹੀਂ ਹੈ। ਗੁਰੂ ਜੀ ਨੂੰ ਨਿਆਸਰਿਆਂ ਦਾ ਆਸਰਾ ਸਮਝ ਕੇ ਉਨ੍ਹਾਂ ਦੇ ਘਰ ਆ ਕੇ ਰਹਿ ਪਿਆ ਹੈ। ਟੁਕੜੇ ਖਾਣ ਵਾਸਤੇ ਏਥੇ ਆ ਕੇ ਰਹਿ ਰਿਹਾ ਹੈ, ਸਾਰਿਆਂ ਨੇ ਇਸ ਨੂੰ ਛੱਡ ਦਿੱਤਾ ਹੈ, ਇਸ ਲਈ ਨਿਰਾਸ਼ ਰਹਿੰਦਾ ਹੈ॥ ੩੪॥

ਫਿਰਹਿ ਨਿਥਾਵਾਂ ਥਾਂਵ ਨ ਪਾਵਹਿ, ਅਹੈ ਨਿਮਾਨਾ ਮਾਨ ਨ ਕਾਇ।
ਰੈਨਿ ਦਿਵਸ ਇਤ ਉਤ ਕੋ ਬਿਚਰਤਿ ਸਭਿ ਕੇ ਆਗੈ ਸੇਵ ਕਮਾਇ।

ਇਕ ਅਹਾਰ ਕੋ ਅਚਵਨ ਕਰਿਹੀ ਅਵਰ ਵਸਤੁ ਕਿਛੁ ਹਾਥ ਨ ਆਇ।
ਸਭਿ ਕੋ ਕਹਜੋ ਕਰੈ ਉਰ ਡਰਪਤਿ 'ਨਹੀਂ ਨਿਕਾਸ ਦੇਹਿੰ ਇਸ ਥਾਇੰ' ॥੩੫॥

ਨਿਥਾਵਾਂ ਫਿਰਦਾ ਹੈ, ਕੋਈ ਥਾਂ ਨਹੀਂ ਲੱਭਦਾ ਹੈ, ਨਿਮਾਣਾ ਹੋ ਗਿਆ ਹੈ ਅਤੇ ਕੁਝ ਵੀ ਮਾਣ ਨਹੀਂ ਰਿਹਾ ਹੈ। ਰਾਤ ਦਿਨ ਇਧਰ ਉਧਰ ਫਿਰਦਾ ਰਹਿੰਦਾ ਹੈ ਤੇ ਸਾਰਿਆਂ ਦੇ ਅੱਗੇ ਸੇਵਾ ਕਰਦਾ ਹੈ। ਕੇਵਲ ਭੋਜਨ ਹੀ ਛੱਕਦਾ ਹੈ, ਹੋਰ ਕੋਈ ਵਸਤੂ ਹੱਥ ਨਹੀਂ ਆਉਂਦੀ ਹੈ। ਦਿਲ ਵਿਚ ਡਰਦਾ ਹੋਇਆ ਸਭ ਦਾ ਕਿਹਾ ਮੰਨਦਾ ਹੈ, "ਮੈਨੂੰ ਏਥੋਂ ਕੱਢ ਨਾ ਦੇਣਾ" ॥ ੩੫ ॥

ਇਮਿ ਨਿੰਦਕ ਉਪਹਾਸ ਜੁਕਤਿ ਬਹੁ ਨਿੰਦਹਿੰ, ਬਿੰਦਹਿੰ ਨਹੀਂ ਗਵਾਰ।
ਦੀਨ ਦੁਨੀ ਕਾ ਪਾਤਸ਼ਾਹ ਹੁਇ ਜਿਸ ਕੇ ਸਮ ਕੋ ਹੈ੍ ਨ ਉਦਾਰ।
ਸਿੱਖਜਨ ਅਰੁ ਨਿੰਦਕ ਤੇ ਸੁਨਿ ਕਰਿ ਹਰਖ ਨ ਸ਼ੋਕ ਕਰਹਿੰ ਕਿਸ ਬਾਰਿ।
ਇੱਕ ਸੇਵ ਕੇ ਤਤਪਰ ਹੈ੍ ਕਰਿ ਗੁਰੂ ਅਰਾਧਹਿੰ ਸਰਬ ਪ੍ਰਕਾਰ ॥ ੩੬ ॥

ਇਸ ਤਰ੍ਹਾਂ ਨਿੰਦਕ ਠੱਠੇ ਨਾਲ ਨਿੰਦਦੇ ਹਨ ਤੇ ਮੂਰਖ ਅਸਲ ਤੱਥ ਨੂੰ ਨਹੀਂ ਜਾਣਦੇ। ਉਨ੍ਹਾਂ ਨੂੰ ਇਹ ਪਤਾ ਨਹੀਂ ਕਿ ਇਹ ਇਕ ਦਿਨ ਦੀਨ ਦੁਨੀਆਂ ਦੇ ਪਾਤਸ਼ਾਹ ਹੋਣਗੇ ਤੇ ਉਨ੍ਹਾਂ ਵਰਗਾ ਹੋਰ ਕੋਈ ਉਦਾਰ-ਚਿੱਤ ਨਹੀਂ ਹੋਵੇਗਾ। ਪਰ ਸ੍ਰੀ ਅਮਰਦਾਸ ਜੀ ਸਿੱਖਾਂ ਅਤੇ ਨਿੰਦਕਾਂ ਦੀਆਂ ਗੱਲਾਂ ਸੁਣ ਕੇ ਨਾ ਖੁਸ਼ ਹੁੰਦੇ ਸਨ ਅਤੇ ਨਾ ਹੀ ਦੁੱਖ ਮੰਨਾਉਂਦੇ ਸਨ। ਸੇਵਾ ਵਾਸਤੇ ਹੀ ਸਦਾ ਤਿਆਰ ਰਹਿੰਦੇ ਸਨ ਤੇ ਗੁਰੂ ਜੀ ਦੀ ਹਰ ਪ੍ਰਕਾਰ ਆਰਾਧਨਾ ਕਰਦੇ ਸਨ॥ ੩੬ ॥

*ਪਹਿਲੀ ਰਾਸ ਦਾ ਸੋਲ੍ਹਵਾਂ ਅਧਿਆਇ ਸਮਾਪਤ ਹੋਇਆ॥ ੧੬॥*

# ਅਧਿਆਇ ਸਤਾਰ੍ਹਵਾਂ

## *ਸ੍ਰੀ ਅਮਰਦਾਸ ਜੀ ਨੂੰ ਵਰ ਦੀ ਬਖਸ਼ੀਸ਼*

*ਦੋਹਰਾ*-ਇਸ ਪ੍ਰਕਾਰ ਸੇਵਾ ਕਰਹਿੰ ਹਰਖ ਸ਼ੋਕ ਉਰਿ ਤਜਾਗ।
ਕਹਜੋ ਕਿਸੂ ਕੋ ਕਿਸੀ ਬਿਧਿ ਧਰਹਿੰ ਨ ਮਨ ਬਡਭਾਗ ॥ ੧ ॥

ਇਸ ਤਰ੍ਹਾਂ ਦਿਲ ਵਿਚੋਂ ਖੁਸ਼ੀ ਗ਼ਮੀ ਤਿਆਗ ਕੇ ਸੇਵਾ ਕਰਦੇ ਸਨ ਅਤੇ ਵੱਡੇ ਭਾਗਾਂ ਵਾਲੇ ਕਿਸੇ ਦੇ ਕਹੇ ਸੁਣੇ ਨੂੰ ਮਨ ਵਿਚ ਧਾਰਨ ਨਹੀਂ ਕਰਦੇ ਸਨ॥ ੧ ॥

*ਨਿਸਾਨੀ ਛੰਦ*- ਘਟਾ ਸ਼ਜਾਮ ਇਕ ਨਿਸਾ ਮਹਿੰ ਪਸਰਜੋ ਅੰਧਕਾਰਾ।
ਕੋ ਕੋ ਬਰਖੈ ਬੂੰਦ ਧਰਿ ਕਰਦਮੁ ਕਰਿ ਡਾਰਾ।
ਸਰਦ ਕਾਲ ਪਾਲਾ ਪਰੇ ਤਨ ਸੁਕਚਹਿੰ ਸਾਰੇ।
ਤੂਲ ਤੁਲਾਈ ਕੈ ਅਗਨਿ ਸੀਤਹਿ ਨਿਰਵਾਰੇ॥ ੨ ॥

ਇਕ ਰਾਤ ਕਾਲੀ ਘਟਾ ਛਾ ਗਈ ਅਤੇ ਸਾਰੇ ਹਨੇਰਾ ਪਸਰ ਗਿਆ। ਕੋਈ-ਕੋਈ ਕਣੀ ਪੈਣ ਕਰਕੇ ਸਾਰੇ ਚਿੱਕੜ ਹੋ ਗਿਆ ਸੀ। ਸਰਦੀ ਦਾ ਸਮਾਂ ਹੋਣ ਕਰਕੇ ਪਾਲਾ ਬਹੁਤ ਵੱਧ ਗਿਆ ਸੀ ਤੇ ਸਰੀਰ ਸੁੰਗੜਦੇ ਜਾਂਦੇ ਸਨ। ਲੋਕ ਰੂੰ ਦੀਆਂ ਗਰਮ ਤੁਲਾਈਆਂ ਲੈ ਕੇ ਜਾਂ ਅੱਗ ਸੇਕ ਕੇ ਠੰਡ ਦੂਰ ਕਰ ਰਹੇ ਸਨ॥ ੨ ॥

ਰਹੀ ਜਾਮ ਜਬ ਜਾਮਨੀ ਭਾ ਮੱਜਨ ਕਾਲਾ।
ਚਲੇ ਕਲਸ ਲੇ ਹਾਥ ਮਹਿਂ ਆਲਸ ਕੋ ਟਾਲਾ।
ਭਰਜੋ ਜਾਇ, ਸਿਰ ਪਰ ਧਰਜੋ, ਹਟਿ ਆਵਨ ਲਾਗੇ।
ਸਨੇ ਸਨੇ ਸ੍ਰੀ ਅਮਰ ਜੀ ਪਗ ਰਾਖਹਿਂ ਆਗੇ॥ ੩॥

ਜਦ ਪਹਿਰ ਰਾਤ ਰਹਿ ਗਈ ਤਾਂ ਗੁਰੂ ਜੀ ਦੇ ਇਸ਼ਨਾਨ ਕਰਨ ਦਾ ਸਮਾਂ ਹੋ ਗਿਆ। ਸ੍ਰੀ ਅਮਰਦਾਸ ਜੀ ਨੇ ਆਲਸ ਨੂੰ ਛੱਡ ਕੇ ਗਾਗਰ ਆਪਣੇ ਹੱਥ ਵਿਚ ਫੜ ਲਈ। ਗਾਗਰ ਪਾਣੀ ਦੀ ਭਰ ਕੇ ਸਿਰ ਤੇ ਰੱਖ ਲਈ ਤੇ ਮੁੜ ਕੇ ਪਿੱਛੇ ਆਉਣ ਲੱਗੇ। ਸ੍ਰੀ ਅਮਰਦਾਸ ਜੀ ਹੌਲੀ-ਹੌਲੀ ਅੱਗੇ ਵਲ ਪੈਰ ਧਰਦੇ ਸਨ॥ ੩॥

'ਫਿਸਲਹਿ ਪਗ ਕਲਸਾ ਗਿਰਹਿ ਜਲ ਪਹੁੰਚਹਿ ਨਾਂਹੀ।
ਟਰਹਿ ਸਮੋ ਇਸ਼ਨਾਨ ਕੋ' ਇਸ ਚਿੰਤਾ ਮਾਂਹੀ।
ਧਰਮਸਾਲ ਕੇ ਪੰਥ ਮਹਿਂ ਘਰ ਹੁਤੇ ਜੁਲਾਹੇ।
ਗਿਰਜੋ ਨੀਰ ਤਿਨ ਤੇ ਤਹਾਂ ਕਰਦਮ ਬਹੁ ਤਾਂਹੇ॥ ੪॥

ਰਾਹ ਵਿਚ ਆਉਂਦਿਆਂ ਮਨ ਵਿਚ ਇਹੋ ਚਿੰਤਾ ਸੀ "ਕਿਤੇ ਪੈਰ ਤਿਲਕਣ ਨਾਲ ਗਾਗਰ ਨਾ ਡਿੱਗ ਪਵੇ ਅਤੇ ਜਲ ਡੁਲ੍ਹ ਜਾਣ ਕਰਕੇ ਗੁਰੂ ਜੀ ਦੇ ਇਸ਼ਨਾਨ ਕਰਨ ਦਾ ਸਮਾਂ ਨਾ ਲੰਘ ਜਾਵੇ।" ਧਰਮਸ਼ਾਲਾ ਦੇ ਰਾਹ ਵਿਚ ਇਕ ਜੁਲਾਹਿਆਂ ਦਾ ਘਰ ਸੀ। ਉਨ੍ਹਾਂ ਨੇ ਘਰ ਦੇ ਬਾਹਰ ਪਾਣੀ ਸੁਟਿਆ ਹੋਇਆ ਸੀ, ਜਿਸ ਕਰਕੇ ਘਰ ਅੱਗੇ ਬਹੁਤ ਚਿੱਕੜ ਹੋ ਗਿਆ ਸੀ॥ ੪॥

ਮੰਦ ਮੰਦ ਬੂੰਦਨ ਗਿਰੈਂ ਪੁਨ ਪੰਕ ਸੁ ਯਾਂਤੇ।
ਅਧਿਕ ਅੰਧੇਰੋ ਹੁਇ ਰਹਜੋ ਮਗ ਲਖਜੋ ਨ ਯਾਂਤੇ।
ਇਕ ਕਰੀਰ ਕੋ ਕਿਲਕ ਤਹਿਂ ਛਿਤਿ ਗਡਜੋ ਜੁਲਾਹੇ।
ਚੀਰ ਬੁਨਹਿਂ ਤਿਸ ਬਾਂਧਿ ਕਰਿ ਕੁੰਭਲ ਪੁਨ ਮਾਂਹੇ॥ ੫॥

ਹਲਕੀ-ਹਲਕੀ ਬੂੰਦਾਬਾਂਦੀ ਹੋ ਰਹੀ ਸੀ, ਇਸ ਕਰਕੇ ਚਿੱਕੜ ਹੋਰ ਵੱਧ ਗਿਆ ਸੀ। ਬੱਦਲਵਾਈ ਹੋਣ ਕਰਕੇ ਹਨੇਰਾ ਬਹੁਤ ਹੋ ਗਿਆ ਸੀ ਤੇ ਰਾਹ ਦਿੱਸਦਾ ਨਹੀਂ ਸੀ। ਜੁਲਾਹੇ ਨੇ ਆਪਣੇ ਘਰ ਦੇ ਅੱਗੇ ਇਕ ਕਰੀਰ ਦਾ ਕਿੱਲਾ ਠੋਕਿਆ ਹੋਇਆ ਸੀ, ਉਸ ਨਾਲ ਉਹ ਖੱਡੀ ਬੰਨ੍ਹ ਕੇ ਕਪੜਾ ਉਣਦਾ ਸੀ॥ ੫॥

ਆਏ ਜਬਿ ਸ੍ਰੀ ਅਮਰ ਤਹਿਂ ਪਗ ਕੀਲੇ ਲਾਗਾ।
ਨਿਕਟ ਗਿਰੇ ਕੁੰਭਲ ਬਿਖੈ ਨਹਿਂ ਸੰਭਲਿ ਆਗਾ।
ਕਲਸ ਬਚਾਵਨਿ ਕਾਰਨੇ ਬਲ ਕੀਨ ਬਡੇਰਾ।
ਨੀਰ ਨ ਗਿਰਨੇ ਦੀਨ ਤਿਸੁ ਥੰਭਜੋ ਤਿਸ ਬੇਰਾ॥ ੬॥

ਜਦ ਸ੍ਰੀ ਅਮਰਦਾਸ ਜੀ ਉਨ੍ਹਾਂ ਦੇ ਘਰ ਦੇ ਸਾਹਮਣੇ ਆਏ ਤਾਂ ਕਿੱਲੇ ਨੂੰ ਉਨ੍ਹਾਂ ਦਾ ਪੈਰ ਵੱਜਾ। ਨੇੜੇ ਹੀ ਖੱਡੀ ਵਿਚ ਡਿੱਗ ਪਏ, ਆਪਣੇ ਆਪ ਨੂੰ ਸੰਭਾਲ ਨਾ ਸਕੇ, ਪਰ ਗਾਗਰ ਨੂੰ ਥੱਲੇ ਡਿੱਗਣ ਤੋਂ ਬਚਾਉਣ ਲਈ ਬੜਾ ਜ਼ੋਰ ਲਾਇਆ ਅਤੇ ਗਾਗਰ ਵਿਚੋਂ ਪਾਣੀ ਡਿੱਗਣ ਨਾ ਦਿੱਤਾ ਤੇ ਗਾਗਰ ਨੂੰ ਸੰਭਾਲ ਕੇ ਰਖਿਆ॥ ੬॥

ਨੀਠ ਨੀਠ ਕਲਸਾ ਤਬਹਿ ਸਿਰ ਊਪਰ ਰਾਖਜੋ।
'ਮੱਜਨ ਕੋ ਨਹਿਂ ਬਿਲਮੁ ਹੁਇ ਗੁਰ ਦਿਸ਼' ਅਭਿਲਾਖਜੋ।

ਪਰੀ ਜੁਲਾਹੀ ਸਦਨ ਮਹਿਂ ਅਰੁ ਹੁਤੋ ਜੁਲਾਹਾ।
ਭਯੋ ਖੜਕ ਸੁਨਿ ਕੈ ਸ਼ਬਦ 'ਬਾਹਰ ਕੋ ਆਹਾ?॥ ੭॥

ਹੌਲੀ-ਹੌਲੀ ਗਾਗਰ ਨੂੰ ਫਿਰ ਸਿਰ ਤੇ ਟਿਕਾ ਲਿਆ। ਮਨ ਵਿਚ ਇਹ ਅਭਿਲਾਸ਼ਾ ਸੀ "ਗੁਰੂ ਜੀ ਨੂੰ ਇਸ਼ਨਾਨ ਕਰਵਾਉਣ ਵਿਚ ਦੇਰ ਨਾ ਹੋ ਜਾਵੇ।" ਉਸ ਸਮੇਂ ਜੁਲਾਹੀ ਤੇ ਜੁਲਾਹਾ ਆਪਣੇ ਘਰ ਵਿਚ ਲੰਮੇ ਪਏ ਸਨ। ਬਾਹਰ ਕਿਸੇ ਦੇ ਡਿੱਗਣ ਦਾ ਖੜਾਕ ਸੁਣ ਜੁਲਾਹੇ ਨੇ ਕਿਹਾ, "ਬਾਹਰ ਕੌਣ ਆਇਆ ਹੈ?॥ ੭॥

ਗਿਰਯੋ ਕੌਨ ਇਸ ਥਲ ਬਿਖੈ ਤਸਕਰ ਹੈ ਕੋਊ?।
ਕਿਧੌਂ ਅਪਰ ਮਾਨਵ ਅਹੈ? ਉੱਤਰ ਦਿਹੁ ਸੋਊ'।
ਸੁਨਯੋ ਜੁਲਾਹੇ ਕੋ ਭਨਯੋ ਸ੍ਰੀ ਅਮਰ ਬਤਾਯੋ।
'ਮੈਂ ਸਤਿਗੁਰ ਕੋ ਦਾਸ ਹੌਂ ਲੈਬੇ ਜਲ ਆਯੋ'॥ ੮॥

ਇਸ ਥਾਂ ਕੌਣ ਡਿੱਗਾ ਹੈ? ਕੀ ਕੋਈ ਚੋਰ ਹੈ? ਜਾਂ ਕੋਈ ਹੋਰ ਮਨੁੱਖ ਹੈ? ਇਸ ਦਾ ਉੱਤਰ ਦੇਵੋ।" ਜੁਲਾਹੇ ਦੀ ਇਹ ਗੱਲ ਸੁਣ ਕੇ ਸ੍ਰੀ ਅਮਰਦਾਸ ਜੀ ਨੇ ਦੱਸਿਆ, "ਮੈਂ ਸਤਿਗੁਰੂ ਜੀ ਦਾ ਦਾਸ ਹਾਂ, ਜਲ ਲੈ ਕੇ ਆਇਆ ਹਾਂ"॥ ੮॥

'ਕੌਨ ਦਾਸ ਇਸ ਕਾਲ ਮਹਿਂ ਪਾਲਾ ਅੰਧਕਾਰਾ।
ਬੂੰਦਾਂ ਬਰਖਤਿ, ਘਨ ਘਟਾ ਅਵਨੀ ਪਰ ਗਾਰਾ'।
ਸੁਨਤਿ ਜੁਲਾਹੀ ਨੇ ਭਨਯੋ 'ਔਰ ਨ ਅਸ ਕੋਊ।
ਨਿਰਥਾਵਾਂ ਅਮਰੂ ਫਿਰਹਿ ਇਸ ਛਿਨ ਹ੍ਵੈ ਸੋਊ॥ ੯॥

ਇਹ ਸੁਣ ਕੇ ਜੁਲਾਹੇ ਨੇ ਕਿਹਾ, "ਇਸ ਸਮੇਂ ਏਨੀ ਠੰਡ ਅਤੇ ਹਨੇਰੇ ਵਿਚ ਕੌਣ ਦਾਸ ਹੈ? ਬਾਰਸ਼ ਹੋ ਰਹੀ ਹੈ, ਗਾੜ੍ਹੇ ਬੱਦਲ ਛਾਏ ਹੋਏ ਹਨ ਅਤੇ ਧਰਤੀ ਤੇ ਚਿੱਕੜ ਹੈ।" ਇਹ ਸੁਣ ਕੇ ਜੁਲਾਹੀ ਨੇ ਕਿਹਾ, "ਏਹੋ ਜੇਹੇ ਸਮੇਂ ਹੋਰ ਕੋਈ ਨਹੀਂ ਹੋ ਸਕਦਾ, ਅਜੇਹੇ ਸਮੇਂ ਕੇਵਲ ਨਿਥਾਵਾਂ ਅਮਰੂ ਹੀ ਫਿਰਦਾ ਹੈ ਤੇ ਇਸ ਵੇਲੇ ਵੀ ਉਹੀ ਹੈ॥ ੯॥

ਨਿਸ ਦਿਨ ਇਸਕੋ ਚੈਨ ਨਹਿਂ ਇਤ ਉਤ ਨਿਤ ਡੋਲੈ।
ਖਾਇ ਪੇਟ ਨਿਤ ਭਰਤਿ ਹੈ ਕਿਹ ਸੋਂ ਨਹਿਂ ਬੋਲੈ।
ਕੁਲ ਗ੍ਰਿਹਿ ਤਜਿ ਉਪਹਾਸ ਸਹਿ ਰਹਿ ਤਪੇ ਨਜੀਕਾ।
ਜਗ ਕੀ ਲਾਜ ਨ ਕੁਛ ਕਰਹਿ ਕਹਿ ਬੁਰਾ ਕਿ ਨੀਕਾ'॥ ੧੦॥

ਦਿਨ-ਰਾਤ ਇਸ ਨੂੰ ਚੈਨ ਨਹੀਂ ਆਉਂਦਾ, ਏਧਰ ਓਧਰ ਫਿਰਦਾ ਰਹਿੰਦਾ ਹੈ। ਨਿਤ ਪੇਟ ਭਰ ਕੇ ਖਾ ਲੈਂਦਾ ਹੈ ਤੇ ਕਿਸੇ ਨਾਲ ਵੀ ਬੋਲਦਾ ਨਹੀਂ। ਆਪਣਾ ਘਰ ਛੱਡ ਕੇ, ਲੋਕਾਂ ਦਾ ਹਾਸਾ-ਠੱਠਾ ਸਹਾਰ ਕੇ ਤਪੇ ਦੇ ਨਜ਼ਦੀਕ ਰਹਿੰਦਾ ਹੈ। ਜੱਗ ਦੀ ਲਾਜ ਦੀ ਰਤਾ ਵੀ ਪ੍ਰਵਾਹ ਨਹੀਂ, ਕੋਈ ਚੰਗਾ ਕਹੇ ਭਾਵੇਂ ਕੋਈ ਬੁਰਾ ਕਹੇ"॥ ੧੦॥

ਸੁਨਿ ਬੋਲੇ ਸ੍ਰੀ ਅਮਰ ਜੀ 'ਮੈਂ ਨਹੀਂ ਨਿਥਾਵਾਂ।
ਸੇਵਯੋ ਸਤਿਗੁਰ ਸਭਿ ਬਡੋ ਸ਼ੁਭ ਸ਼ੁਭਤਿ ਸੁਭਾਵਾ।
ਤੂੰ ਕਮਲੀ ਹੁਇ ਕਹਤਿ ਹੈਂ ਬੁਧਿ ਰਿਦੈ ਨ ਕੋਈ।
ਨਹੀਂ ਮਹਾਤਮ ਕੋ ਲਖਯੋ ਦਾਤਾ ਜਗ ਜੋਈ'॥ ੧੧॥

ਇਹ ਸੁਣ ਕੇ ਸ੍ਰੀ ਅਮਰਦਾਸ ਜੀ ਬੋਲੇ, "ਮੈਂ ਨਿਥਾਵਾਂ ਨਹੀਂ ਹਾਂ, ਮੈਂ ਸਭ ਤੋਂ ਵੱਡੇ, ਨੇਕ ਤੇ ਸ਼ੋਭਨੀਕ ਸੁਭਾਅ ਵਾਲੇ

ਸਤਿਗੁਰੂ ਜੀ ਦੀ ਸੇਵਾ ਕਰਦਾ ਹਾਂ। ਤੂੰ ਕਮਲੀ ਹੋ ਕੇ ਇਹ ਕੁਝ ਕਹਿੰਦੀ ਹੈਂ, ਤੇਰੇ ਹਿਰਦੇ ਵਿਚ ਕੋਈ ਵੀ ਸੋਝੀ ਨਹੀਂ ਹੈ, ਜਿਹੜੇ ਜਗਤ ਦੇ ਦਾਤਾ ਹਨ ਤੂੰ ਉਨ੍ਹਾਂ ਦੇ ਮਹਾਤਮ ਨੂੰ ਨਹੀਂ ਜਾਣਦੀ'॥ ੧੧॥

ਇਮਿ ਕਹਿ ਸਿਰ ਪਰ ਕਲਸ ਲੇ ਆਏ ਨਿਜ ਥਾਨਾ।
ਆਗੇ ਸ੍ਰੀ ਅੰਗਦ ਗੁਰੂ ਚਹਿਂ ਕਰਜੋ ਸ਼ਨਾਨਾ।
ਚੌਕੀ ਪਰ ਤਬ ਖਰੇ ਥੇ ਸੁਨਿ ਸ੍ਰੌਨ ਬ੍ਰਿਤੰਤਾ।
ਅਤਿ ਧ੍ਰਿਤ ਜਾਨੀ ਦਾਸ ਮਹਿਂ ਚਾਹਤਿ ਪਰਖੰਤਾ॥ ੧੨॥

ਇਹ ਕਹਿ ਕੇ ਸਿਰ ਤੇ ਗਾਗਰ ਲੈ ਕੇ ਆਪਣੇ ਥਾਂ ਆ ਗਏ। ਅੱਗੇ ਸ੍ਰੀ ਗੁਰੂ ਅੰਗਦ ਦੇਵ ਜੀ ਇਸ਼ਨਾਨ ਕਰਨਾ ਚਾਹੁੰਦੇ ਸਨ। ਉਸ ਸਮੇਂ ਉਹ ਇਸ਼ਨਾਨ ਕਰਨ ਵਾਲੀ ਚੌਂਕੀ ਤੇ ਖੜੇ ਸਨ। ਜਦ ਉਨ੍ਹਾਂ ਨੂੰ ਸਾਰੇ ਬ੍ਰਿਤਾਂਤ ਬਾਰੇ ਪਤਾ ਲੱਗਾ ਤਾਂ ਉਨ੍ਹਾਂ ਆਪਣੇ ਦਾਸ ਵਿਚਲੇ ਅਤਿ ਧੀਰਜ ਨੂੰ ਪਛਾਣਿਆ, ਜਿਸ ਨੂੰ ਉਹ ਆਪ ਪਰਖਣਾ ਚਾਹੁੰਦੇ ਸਨ॥ ੧੨॥

ਆਯੋ ਨਿਕਟ, ਬਤਾਇ ਨਹਿਂ, ਲਗਿ ਸੇਵ ਸੁਜਾਨਾ।
ਚਰਨ ਪਖਾਰੇ ਸੌਚ ਜੁਤਿ ਕਰਵਾਇ ਸ਼ਨਾਨਾ।
ਭਈ ਜੁਲਾਹੀ ਬਾਵਰੀ ਤਿਨਕੇ ਬਚ ਭਾਖੇ।
ਦਾਂਤਨ ਕਾਟਤਿ, ਮੁਖ ਬਕਹਿ ਉਰ ਜਿਮੁ ਅਭਿਲਾਖੇ॥ ੧੩॥

ਜਦ ਸ੍ਰੀ ਅਮਰਦਾਸ ਜੀ ਗਾਗਰ ਲੈ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਪਾਸ ਆਏ ਤਾਂ ਉਨ੍ਹਾਂ ਕੁਝ ਦੱਸਿਆ ਨਹੀਂ, ਆਉਂਦੇ ਹੀ ਸੇਵਾ ਵਿਚ ਲੱਗ ਗਏ। ਗੁਰੂ ਜੀ ਦੇ ਚਰਨਾਂ ਨੂੰ ਚੰਗੀ ਤਰ੍ਹਾਂ ਧੋਤਾ ਅਤੇ ਇਸ਼ਨਾਨ ਕਰਵਾਇਆ। ਜੁਲਾਹੀ ਓਸੇ ਵੇਲੇ ਕਮਲੀ ਹੋ ਗਈ ਜਦ ਸ੍ਰੀ ਅਮਰਦਾਸ ਜੀ ਨੇ ਬਚਨ ਕਹੇ ਸਨ, ਦੰਦਾਂ ਨੂੰ ਟੁਕਦੀ ਸੀ ਅਤੇ ਮੂੰਹ ਤੋਂ ਜਿਵੇਂ ਜੀਅ ਵਿਚ ਆਉਂਦਾ ਸੀ, ਬਕਦੀ ਜਾਂਦੀ ਸੀ॥ ੧੩॥

ਭਈ ਪ੍ਰਭਾਤੀ ਨਿਸ ਬਿਤੀ ਸਤਿਗੁਰ ਸਭਿ ਜਾਨਜੋ।
ਅਮਰਦਾਸ ਨਿਜ ਪਾਸ ਤਬਿ ਬੁਲਿਵਾਵਨ ਠਾਨਜੋ।
ਆਨਿ ਕਰੀ ਪਦ ਬੰਦਨਾ ਕਰ ਜੋਰਿ ਸੁ ਠਾਂਢੇ।
ਅਵਲੋਕਤਿ ਹੈਂ ਦਰਸ ਕੋ ਅਨੁਰਾਗ ਸੁ ਬਾਢੇ॥ ੧੪॥

ਜਦ ਸਵੇਰ ਹੋਈ ਤਾਂ ਰਾਤ ਨੂੰ ਸ੍ਰੀ ਅਮਰਦਾਸ ਜੀ ਨਾਲ ਜੋ ਬੀਤਿਆ ਸੀ, ਉਸ ਬਾਰੇ ਗੁਰੂ ਜੀ ਸਭ ਕੁਝ ਜਾਣ ਗਏ। ਫਿਰ ਸ੍ਰੀ ਅਮਰਦਾਸ ਨੂੰ ਆਪਣੇ ਪਾਸ ਬੁਲਾਇਆ। ਉਨ੍ਹਾਂ ਆ ਕੇ ਚਰਨਾਂ ਤੇ ਬੰਦਨਾ ਕੀਤੀ ਤੇ ਹੱਥ ਜੋੜ ਕੇ ਸਾਹਮਣੇ ਖੜੇ ਹੋ ਗਏ। ਗੁਰੂ ਜੀ ਦੇ ਮੁਖ ਦੇ ਦਰਸ਼ਨ ਕਰਦੇ ਹਨ, ਜਿਸ ਮੁੱਖ ਵਿਚ ਪਿਆਰ ਬਹੁਤ ਵਧਿਆ ਹੋਇਆ ਸੀ॥ ੧੪॥

'ਕਹੁ ਬ੍ਰਿਤਾਂਤ ਸਭਿ ਰਾਤਿ ਕੋ ਕੈਸੇ ਕਰਿ ਹੋਈ?।
ਲਜਾਵਤਿ ਜਲ ਕੋ ਕਲਸ ਜਬ ਬੋਲਜੋ ਕਿਮ ਕੋਈ?'।
ਹਾਥ ਬੰਦਿ ਬਿਨਤੀ ਭਨੀ 'ਤੁਮ ਅੰਤਰਜਾਮੀ।
ਬਿਨਾ ਕਹੇ ਜਾਨੋ ਸਕਲ ਦਾਤਾ ਜਗ ਸ੍ਵਾਮੀ॥ ੧੫॥

ਗੁਰੂ ਅੰਗਦ ਦੇਵ ਜੀ ਨੇ ਕਿਹਾ, "ਉਹ ਸਾਰਾ ਹਾਲ ਮੈਨੂੰ ਸੁਣਾਉ ਕਿ ਰਾਤ ਨੂੰ ਕਿਸ ਤਰ੍ਹਾਂ ਹੋਈ ਸੀ? ਜਦ ਜਲ ਦੀ ਗਾਗਰ ਲਿਆ ਰਹੇ ਸੀ ਤਾਂ ਕੋਈ ਕਿਸ ਤਰ੍ਹਾਂ ਬੋਲਿਆ ਸੀ?" ਸ੍ਰੀ ਅਮਰਦਾਸ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਤੁਸੀਂ ਅੰਤਰਜਾਮੀ ਹੋ। ਹੇ ਜਗਤ ਦੇ ਸਵਾਮੀ! ਹਰ ਤਰ੍ਹਾਂ ਨਾਲ ਦਾਤੇ ਅਤੇ ਬਿਨਾਂ ਕਹੇ ਹੀ ਸਭ ਕਝ ਜਾਣ ਜਾਂਦੇ ਹੋ॥ ੧੫॥

ਕੁਛ ਦੁਰਾਉ ਨਹਿਂ ਆਪ ਤੇ ਜੇ ਸਭਿ ਕਿਛੁ ਜਾਨੇ।
ਮੈਂ ਡਰਪੌਂ ਕੋ ਅਪਰ ਬਿਧਿ ਨਹਿਂ ਜਾਇ ਬਖਾਨੇ'।
ਸੁਨਿ ਕੈ ਸ੍ਰੀ ਅੰਗਦ ਤਬੈ ਬੁਲਵਾਇ ਜੁਲਾਹਾ।
ਜੁਕਤਿ ਜੁਲਾਹੀ ਆਇ ਸੋ ਥਿਤ ਭਾ ਗੁਰ ਪਾਹਾ॥ ੧੬॥

ਮੈਂ ਆਪ ਤੋਂ ਕੁਝ ਵੀ ਲੁਕਾਉਂਦਾ ਨਹੀਂ ਹਾਂ, ਤੁਸੀਂ ਸਭ ਕੁਝ ਜਾਣਦੇ ਹੋ। ਮੈਂ ਡਰਦਾ ਹਾਂ ਕਿ ਮੈਥੋਂ ਇਹ ਗੱਲ ਹੋਰ ਵਿਧੀ ਅਨੁਸਾਰ ਕਹੀ ਨਹੀਂ ਜਾਣੀ ਹੈ।" ਇਹ ਸੁਣ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਜੁਲਾਹੇ ਨੂੰ ਬੁਲਾਇਆ। ਜੁਲਾਇਆ ਆਪਣੀ ਜੁਲਾਹੀ ਨੂੰ ਨਾਲ ਲੈ ਕੇ ਗੁਰੂ ਜੀ ਪਾਸ ਆਇਆ॥ ੧੬॥

ਦਰਸ਼ਨ ਕੀਨੇ ਸੁਧਿ ਭਈ ਸਮ ਪ੍ਰਥਮ ਜੁਲਾਹੀ।
ਸ੍ਰੀ ਅੰਗਦ ਬੂਝਜੋ ਤਬੈ 'ਸਚ ਕਹੁ ਹਮ ਪਾਹੀ।
ਨਿਸ ਬ੍ਰਿਤਾਂਤ ਕਿਸ ਬਿਧਿ ਭਯੋ ਸਭਿ ਦੇਹੁ ਸੁਨਾਈ।
ਦੀਨ ਦੁਨੀ ਦੁਖ ਪਾਇਂ ਹੈਂ ਜੇ ਰਾਖਿ ਦੁਰਾਈ'॥ ੧੭॥

ਜਦ ਜੁਲਾਹੀ ਨੇ ਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਉਸ ਦਾ ਪਾਗਲਪੁਣਾ ਜਾਂਦਾ ਰਿਹਾ ਤੇ ਉਹ ਪਹਿਲਾਂ ਵਾਂਗ ਹੋ ਗਈ। ਫਿਰ ਗੁਰੂ ਅੰਗਦ ਦੇਵ ਜੀ ਨੇ ਪੁਛਿਆ, "ਸਾਡੇ ਪਾਸ ਸੱਚ ਦੱਸੋ, ਰਾਤ ਵਾਲੀ ਘਟਨਾ ਕਿਵੇਂ ਵਾਪਰੀ ਸੀ, ਇਹ ਸਾਰੀ ਵਿਥਿਆ ਮੈਨੂੰ ਸੁਣਾਉ। ਜੇ ਕਿਸੇ ਗੱਲ ਦਾ ਲੁਕਾਅ ਰਖੋਗੇ ਤਾਂ ਦੀਨ ਦੁਨੀਆਂ ਵਿਚ ਦੁੱਖ ਪਾਉਗੇ'॥ ੧੭॥

ਸੁਨਤਿ ਜੁਲਾਹੇ ਭੈ ਧਰਜੋ ਇਨਕੇ ਬਚ ਸਾਚੇ।
ਕਹੌਂ ਨ ਮੈਂ ਦੁਖ ਪਾਇ ਹੌਂ ਇਮ ਲਖਿ ਸਚੁ ਰਾਚੇ।
'ਬੂਝਜੋ ਮੈਂ ਕਜਾ ਖੜਕ ਭਾ ਬਾਹਰ ਇਸ ਕਾਲਾ?।
ਮਮ ਦਾਰਾ ਜਾਗਤਿ ਹੁਤੀ ਤਿਨ ਕੀਨ ਸੰਭਾਲਾ॥ ੧੮॥

ਇਹ ਸੁਣ ਕੇ ਜੁਲਾਹਾ ਡਰ ਗਿਆ ਕਿ ਇਨ੍ਹਾਂ ਦੇ ਬਚਨ ਸੱਚੇ ਹੁੰਦੇ ਹਨ। ਜੇ ਮੈਂ ਸੱਚ ਨਹੀਂ ਦੱਸਦਾ ਹਾਂ ਤਾਂ ਬਹੁਤ ਦੁੱਖ ਪਾਵਾਂਗਾ, ਇਹ ਸਮਝਕੇ ਸੱਚੋ-ਸੱਚ ਬੋਲ ਪਿਆ, "ਮੈਂ ਇਹ ਪੁਛਿਆ ਸੀ ਕਿ ਬਾਹਰ ਇਸ ਸਮੇਂ ਕਾਹਦਾ ਖੜਾਕ ਹੋਇਆ ਹੈ, ਮੇਰੀ ਪਤਨੀ ਉਸ ਸਮੇਂ ਜਾਗਦੀ ਸੀ, ਇਸ ਲਈ ਉਸ ਨੂੰ ਪੂਰੀ ਹੋਸ਼ ਸੀ॥ ੧੮॥

ਬੋਲੀ ਸੁਨਿ ਮਨ ਪਰਖਿ ਕੈ ਇਹ ਅਮਰੁ ਨਿਥਾਵਾਂ।
ਦਾਸ ਤੁਮਾਰੇ ਬਾਵਰੀ ਤਬਿ ਬਾਕ ਅਲਾਵਾ।
ਦਰਸ਼ਨ ਦੇਖੇ ਸੁਧਿ ਭਈ ਅਬ ਰਾਵਰਿ ਪਾਸੀ।
ਬਚਨ ਫੁਰਹਿ ਸਭਿ ਕਹੈਂ ਜਿਮ ਸੁਨਿ ਹਮ ਮਤਿ ਤ੍ਰਾਸੀ'॥ ੧੯॥

ਮੇਰੀ ਗੱਲ ਨੂੰ ਸਮਝ ਕੇ ਉਹ ਬੋਲੀ, "ਇਹ ਅਮਰੂ ਨਿਥਾਵਾਂ ਹੈ।" ਫਿਰ ਤੁਹਾਡੇ ਦਾਸ ਨੇ ਇਸ ਨੂੰ ਕਮਲੀ ਕਿਹਾ ਅਤੇ ਇਹ ਉਸੇ ਸਮੇਂ ਕਮਲੀ ਹੋ ਗਈ। ਹੁਣ ਆਪ ਜੀ ਦੇ ਦਰਸ਼ਨ ਕਰਕੇ ਇਸ ਨੂੰ ਸੋਝੀ ਆ ਗਈ ਹੈ। ਸਾਡੀ ਬੁੱਧੀ ਡਰੀ ਹੋਈ ਹੈ, ਜਿਵੇਂ ਹੋਈ ਬੀਤੀ ਹੈ, ਉਸ ਤਰ੍ਹਾਂ ਹੀ ਮੈਂ ਕਹੀ ਹੈ'॥ ੧੯॥

ਪੁਨ ਗੁਰ ਬੂਝਜੋ ਸ੍ਰੀ ਅਮਰ 'ਐਸੇ ਬਿਧਿ ਹੋਈ?'।
ਕਰਨ ਲਗੇ ਬਿਨਤੀ ਤਬਹਿ ਕਰਿ ਜੋਰਤਿ ਦੋਈ।

'ਮੋਹਿ ਨਿਥਾਵਾਂ ਇਨ ਕਹਜੋ ਸੋ ਸਾਚ ਬਖਾਨੀ।
ਜਬ ਲੌ ਆਤਮ ਰੂਪ ਕੋ ਮਨ ਲੇਜ ਨ ਜਾਨੀ॥ ੨੦॥

ਫਿਰ ਗੁਰੂ ਜੀ ਨੇ ਸ੍ਰੀ ਅਮਰਦਾਸ ਨੂੰ ਪੁਛਿਆ, "ਕੀ ਇਸ ਤਰ੍ਹਾਂ ਹੀ ਹੋਈ ਸੀ ?" ਫਿਰ ਸ੍ਰੀ ਅਮਰਦਾਸ ਜੀ ਦੋਵੇਂ ਹੱਥ ਜੋੜ ਕੇ ਬੇਨਤੀ ਕਰਨ ਲੱਗੇ, "ਮੈਨੂੰ ਇਸ ਨੇ ਨਿਥਾਵਾਂ ਕਿਹਾ ਸੀ, ਸੋ ਗੱਲ ਇਸ ਨੇ ਸੱਚੀ ਕਹੀ ਹੈ। ਜਦ ਤਕ ਆਤਮ ਰੂਪ ਨੂੰ ਮਨ ਜਾਣ ਨਹੀਂ ਲੈਂਦਾ॥ ੨੦॥

ਥਾਉਂ ਪਾਇ ਕਰਿ ਥਿਰਹਿ ਨਹਿਂ ਤਬ ਲਗੈਂ ਨਿਥਾਵਾਂ।
ਭਟਕਤਿ ਮ੍ਰਿਗ ਤ੍ਰਿਸ਼ਨਾ ਬਿਖੈ ਕਿਤ ਸ਼ਾਂਤਿ ਨ ਪਾਵਾ।
ਜਬ ਤੁਮਰੀ ਸੇਵਾ ਰੁਚਿਰ ਕਿਯ ਤਰਕ ਜੁਲਾਹੀ।
ਸਹੀ ਗਈ ਨਹਿਂ ਮੋਹਿ ਤੇ ਬੌਰੀ ਤਬ ਪ੍ਰਾਹੀ'॥ ੨੧॥

ਥਾਂ ਪਾ ਕੇ ਸਥਿਰ ਨਾ ਟਿਕੇ ਤਾਂ ਨਿਥਾਵਾਂ ਲਗਦਾ ਹੈ। ਮ੍ਰਿਗ ਤ੍ਰਿਸ਼ਨਾ ਵਾਂਗ ਉਹ ਭਟਕਦਾ ਫਿਰਦਾ ਹੈ ਅਤੇ ਕਿਤੇ ਵੀ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ। ਜਦ ਤੁਹਾਡੀ ਸੁੰਦਰ ਸੇਵਾ ਤੇ ਇਸ ਜੁਲਾਹੀ ਨੇ ਸ਼ੰਕਾ ਕੀਤਾ ਤਾਂ ਉਹ ਗੱਲ ਮੈਥੋਂ ਬਰਦਾਸ਼ਤ ਨਾ ਹੋਈ ਤੇ ਮੈਂ ਇਸ ਨੂੰ ਕਮਲੀ ਕਹਿ ਦਿੱਤਾ"॥ ੨੧॥

ਪ੍ਰੇਮ ਲਪੇਟਜੋ ਬਾਕ ਸੁਨ ਮਨ ਦ੍ਰਵਜੋ ਕ੍ਰਿਪਾਲਾ।
ਭਏ ਮਹਾਂ ਅਨਕੂਲ ਤਬਿ ਲਖਿ ਘਾਲ ਬਿਸਾਲਾ।
ਬਖਸ਼ਨ ਕੋ ਬਖਸ਼ਸ਼ ਮਹਾਂ ਉਮਗਜੋ ਉਰ ਭਾਰੀ।
ਕਰਨ ਕ੍ਰਿਤਾਰਥ ਦਾਸ ਕੋ ਗੁਰ ਗਿਰਾ ਉਚਾਰੀ॥ ੨੨॥

ਸ੍ਰੀ ਅਮਰਦਾਸ ਜੀ ਦੇ ਪ੍ਰੇਮ ਵਿਚ ਭਿੱਜੇ ਹੋਏ ਬਚਨ ਸੁਣ ਗੁਰੂ ਅੰਗਦ ਦੇਵ ਜੀ ਦਾ ਕਿਰਪਾਲੂ ਮਨ ਪਸੀਜ ਗਿਆ। ਉਹ ਸ੍ਰੀ ਅਮਰਦਾਸ ਜੀ ਦੀ ਵਿਸ਼ਾਲ ਘਾਲ ਕਮਾਈ ਨੂੰ ਵੇਖ ਕੇ ਬਹੁਤ ਉਦਾਰ-ਚਿੱਤ ਹੋ ਗਏ। ਸ੍ਰੀ ਅਮਰਦਾਸ ਜੀ ਨੂੰ ਬਖਸ਼ੀਸ਼ਾਂ ਬਖਸ਼ਣ ਵਾਸਤੇ ਉਨ੍ਹਾਂ ਦੇ ਹਿਰਦੇ ਵਿਚ ਭਾਰੀ ਉਤਸ਼ਾਹ ਪੈਦਾ ਹੋਇਆ। ਫਿਰ ਦਾਸ ਨੂੰ ਕ੍ਰਿਤਾਰਥ ਕਰਨ ਵਾਸਤੇ ਉਨ੍ਹਾਂ ਨੇ ਬਚਨ ਕੀਤੇ॥ ੨੨॥

*ਤੋਮਰ ਛੰਦ-*'ਤੁਮ ਹੋ ਨਿਥਾਵਨ ਥਾਨ। ਕਰਿ ਹੋ ਨਿਮਾਨਹਿਂ ਮਾਨ।
ਬਿਨ ਓਟ ਕੀ ਤੁਮ ਓਟ। ਨਿਧਰੇਨ ਕੀ ਧਿਰ ਕੋਟ॥ ੨੩॥

"ਤੁਸੀਂ ਨਿਥਾਵਿਆਂ ਦਾ ਥਾਂ ਹੋ, ਨਿਮਾਣਿਆਂ ਦੇ ਮਾਣ ਹੋ, ਨਿਓਟਿਆਂ ਦੀ ਓਟ ਹੋ, ਨਿਰ ਆਧਾਰ ਦਾ ਕਿਲ੍ਹੇ ਵਾਂਗ ਦ੍ਰਿੜ੍ਹ ਆਧਾਰ ਹੋ॥ ੨੩॥

ਬਿਨ ਜੋਰ ਕੇ ਤੁਮ ਜੋਰ। ਸਮ ਕੋ ਨ ਹੈ ਤੁਮ ਹੋਰ।
ਬਿਨ ਧੀਰ ਕੋ ਬਰ ਧੀਰ। ਸਭਿ ਪੀਰ ਕੇ ਬਡ ਪੀਰ॥ ੨੪॥

ਨਿਜ਼ੋਰਿਆਂ ਦੇ ਜ਼ੋਰ ਹੋ, ਤੁਹਾਡੇ ਬਰਾਬਰ ਹੋਰ ਕੋਈ ਨਹੀਂ ਹੈ। ਧੀਰਜ-ਰਹਿਤਾਂ ਨੂੰ ਧੀਰਜ ਦੇਣ ਵਾਲੇ ਹੋ ਅਤੇ ਸਭ ਪੀਰਾਂ ਦੇ ਪੀਰ ਹੋ॥ ੨੪॥

ਤੁਮ ਹੋ ਸੁ ਗਈ ਬਹੋੜ। ਨਰ ਬੰਧ ਕੋ ਤਿਹ ਛੋੜ।
ਘੜ ਭੰਨਿਬੇ ਸਮਰੱਥ। ਜਗ ਜੀਵਕਾ ਤੁਮ ਹੱਥ'॥ ੨੫॥

ਤੁਸੀਂ ਗਈ ਨੂੰ ਵੀ ਫਿਰ ਮੋੜ ਲੈਣ ਵਾਲੇ ਹੋ, ਫਸੇ ਹੋਏ ਨਰਾਂ ਨੂੰ ਛੁਡਾਉਣ ਵਾਲੇ ਹੋ। ਤੁਹਾਡੇ ਵਿਚ ਘੜਨ ਅਤੇ ਭੰਨਣ ਦੀ ਸ਼ਕਤੀ ਹੈ। ਸਾਰੇ ਜਗਤ ਦੀ ਰੋਜ਼ੀ ਤੁਹਾਡੇ ਹੱਥ ਵਿਚ ਹੈ"॥ ੨੫॥

**ਬਰ ਦੀਨ ਦ੍ਵਾਦਸ਼ ਹੇਰ। ਸੁ ਪ੍ਰਸੰਨ ਹੋਇ ਬਡੇਰ।**
**ਗਰ ਸੰਗ ਲਾਵਨ ਕੀਨਿ। ਪੁਲਕਾਇ ਪ੍ਰੇਮ ਪ੍ਰਬੀਨ॥ ੨੬॥**

ਬਾਰਾਂ ਸ੍ਰੇਸ਼ਟ ਵਰ ਦੇ ਕੇ ਗੁਰੂ ਜੀ ਬਹੁਤ ਪ੍ਰਸੰਨ ਹੋਏ ਤੇ ਉਨ੍ਹਾਂ ਨੇ ਸ੍ਰੀ ਅਮਰਦਾਸ ਜੀ ਨੂੰ ਆਪਣੇ ਗਲ ਨਾਲ ਲਾ ਲਿਆ, ਪ੍ਰੇਮ ਵਿਚ ਰੋਮ-ਰੋਮ ਖੜੇ ਹੋ ਗਏ॥ ੨੬॥

**'ਮਮ ਰੂਪ ਭੇ ਮਿਲਿ ਅੰਗ। ਸਲਿਤਾ ਮਿਲੇ ਜਿਮਿ ਗੰਗ।**
**ਜਿਮਿ ਬੂੰਦ ਸਿੰਧੂ ਮਝਾਰ। ਤਿਮ ਏਕ ਰੂਪ ਹਮਾਰ॥ ੨੭॥**

ਫਿਰ ਬਚਨ ਕੀਤਾ, "ਤੁਹਾਡੇ ਅੰਗ ਮੇਰੇ ਨਾਲ ਮਿਲ ਕੇ ਹੁਣ ਮੇਰਾ ਰੂਪ ਹੋ ਗਏ ਹਨ। ਜਿਵੇਂ ਨਦੀ ਗੰਗਾ ਨੂੰ ਆ ਕੇ ਮਿਲਦੀ ਹੈ। ਜਿਵੇਂ ਬਾਰਸ਼ ਦੀ ਬੂੰਦ ਸਮੁੰਦਰ ਵਿਚ ਮਿਲ ਕੇ ਸਮੁੰਦਰ ਦਾ ਰੂਪ ਹੀ ਧਾਰਨ ਕਰ ਲੈਂਦੀ ਹੈ, ਇਸ ਤਰ੍ਹਾਂ ਸਾਡਾ ਹੁਣ ਇਕ ਰੂਪ ਹੋ ਗਿਆ ਹੈ॥ ੨੭॥

*ਦੋਹਰਾ-* **ਕਨਕਾ ਪਾਵਕ ਦੌ ਬਿਖੈ ਮਿਲਿ ਸਰੂਪ ਇਕ ਹੋਇ।**
**ਤਿਮ ਹਮ ਤੁਮ ਏਕੈ ਭਏ ਭੇਦ ਨ ਜਾਨਿਯ ਕੋਇ॥ ੨੮॥**

ਜਿਵੇਂ ਅੱਗ ਦਾ ਚੰਗਿਆੜਾ ਮਹਾਨ ਅਗਨੀ ਵਿਚ ਮਿਲ ਕੇ ਇਕ ਰੂਪ ਹੋ ਜਾਂਦਾ ਹੈ, ਉਸ ਤਰ੍ਹਾਂ ਅਸੀਂ ਦੋਵੇਂ ਇਕੋ ਹੋ ਗਏ ਹਾਂ, ਇਸ ਵਿਚ ਕੋਈ ਵੀ ਭੇਦ ਨਾ ਜਾਣੋ॥ ੨੮॥

*ਚੌਪਈ-* **ਤੁਵ ਤਨ ਮਹਿਂ ਹੁਇ ਕਰਿ ਪਰਵੇਸ਼ੁ। ਕਰਨੇ ਹੈਂ ਜਗ ਕਾਜ ਬਿਸ਼ੇਸ਼ੁ।**
**ਇਮਿ ਪ੍ਰਸੰਨ ਇਕ ਰੂਪ ਬਨਾਯੋ। ਸਤਿਗੁਰ ਸੇਵ ਸਕਲ ਸਫਲਾਯੋ॥੨੯॥**

ਤੁਹਾਡੇ ਸਰੀਰ ਵਿਚ ਦਾਖਲ ਹੋ ਕੇ ਅਸੀਂ ਜਗਤ ਤੇ ਵਿਸ਼ੇਸ਼ ਕਾਰਜ ਕਰਨੇ ਹਨ।" ਇਸ ਤਰ੍ਹਾਂ ਪ੍ਰਸੰਨ ਹੋ ਕੇ ਇਕ ਰੂਪ ਬਣਾ ਦਿੱਤਾ। ਸਤਿਗੁਰ ਦੀ ਸੇਵਾ ਕਰਨ ਨਾਲ ਸਾਰੇ ਫਲ ਪ੍ਰਾਪਤ ਹੋ ਜਾਂਦੇ ਹਨ॥ ੨੯॥

**ਗੁਰ ਢਿਗ ਘਾਲ ਨਿਫਲ ਨਹਿਂ ਹੋਇ। ਬਾਂਛਤ ਪਾਇ ਕਰਤਿ ਭਾ ਜੋਇ।**
**ਕਹਿ ਸ੍ਰੀ ਗੁਰੁ ਸਿਰ ਮੁਕਟ ਉਤਾਰਾ। ਬਰਖ ਇਕਾਦਸ਼ ਕੋ ਜੋ ਧਾਰਾ॥੩੦॥**

ਗੁਰੂ ਜੀ ਪਾਸ ਕੀਤੀ ਘਾਲ ਕਮਾਈ ਕਦੇ ਵਿਅਰਥ ਨਹੀਂ ਜਾਂਦੀ। ਮਨ-ਇੱਛਤ ਫਲ ਪ੍ਰਾਪਤ ਹੁੰਦਾ ਹੈ। ਫਿਰ ਗੁਰੂ ਜੀ ਨੇ ਕਿਹਾ ਕਿ ਸਿਰ ਦਾ ਮੁਕਟ ਲਾਹ ਦੇਵੋ, ਜਿਹੜਾ ਗਿਆਰਾਂ ਸਾਲ ਪਹਿਲੇ ਸਿਰ ਤੇ ਧਾਰਨ ਕੀਤਾ ਸੀ"॥ ੩੦॥

**ਜਿਸ ਮਹਿਂ ਜੀਵ ਕੀਟੀਯਨ ਆਦਿ। ਧਰਜੋ ਉਤਾਰਿ ਸੁਨਤਿ ਗੁਰ ਨਾਦ।**
**ਸੁੰਦਰ ਜਲ ਇਸ਼ਨਾਨ ਕਰਾਯਾ। ਬਸਤ੍ਰ ਨਵੀਨ ਸਰਬ ਪਹਿਰਾਯਾ॥ ੩੧॥**

ਜਿਸ ਵਿਚ ਕਈ ਜੀਵ ਅਤੇ ਕੀੜੀਆਂ ਪਈਆਂ ਹੋਈਆਂ ਸਨ। ਗੁਰੂ ਜੀ ਦਾ ਬਚਨ ਸੁਣ ਕੇ ਸ੍ਰੀ ਅਮਰਦਾਸ ਜੀ ਨੇ ਪੱਗ ਨੂੰ ਸਿਰ ਤੋਂ ਲਾਹ ਕੇ ਥੱਲੇ ਧਰ ਦਿੱਤਾ। ਫਿਰ ਗੁਰੂ ਅੰਗਦ ਦੇਵ ਜੀ ਨੇ ਸੁੰਦਰ ਜਲ ਨਾਲ ਇਸ਼ਨਾਨ ਕਰਵਾਇਆ ਅਤੇ ਸਾਰੇ ਨਵੇਂ ਕਪੜੇ ਪਵਾਏ॥ ੩੧॥

**'ਮੈਂ ਅਪਨੇ ਅਸਥਾਨ ਬਿਠਾਵੌਂ। ਗੁਰਤਾ ਗਾਦੀ ਦੈ ਹਰਖਾਵੌਂ'।**
**ਸਭਿ ਸੰਗਤਿ ਕੌ ਦਯੋ ਸੁਨਾਇ। 'ਇਹੁ ਮੇਰੋ ਅਬ ਰੂਪ ਸੁਹਾਇ॥ ੩੨॥**

ਗੁਰੂ ਜੀ ਨੇ ਫਿਰ ਕਿਹਾ, "ਮੈਂ ਤੁਹਾਨੂੰ ਆਪਣੇ ਥਾਂ ਬਿਠਾਵਾਂਗਾ ਤੇ ਗੁਰਤਾ ਦੀ ਗੱਦੀ ਦੇ ਕੇ ਪ੍ਰਸੰਨ ਹੋਵਾਂਗਾ।" ਸਾਰੀ ਸੰਗਤ ਨੂੰ ਫਿਰ ਗੁਰੂ ਜੀ ਨੇ ਸੁਣਾ ਕੇ ਕਹਿ ਦਿੱਤਾ, "ਇਹ ਹੁਣ ਮੇਰਾ ਰੂਪ ਸੁਹਾਇਆ ਹੈ॥ ੩੨॥

ਇਸ ਮਹਿਂ ਮੋ ਮਹਿਂ ਭੇਦ ਨ ਕੋਈ। ਅਹੈ ਏਕ ਕੀ ਦੇਹ ਜੁ ਦੋਈ'।
ਬਿਦਤਿ ਭਏ ਗੁਰ ਸੰਗਤਿ ਮਾਂਹਿ। 'ਗੁਰ ਸ੍ਰੀ ਅਮਰ ਅਪਰ ਹੁਇਂ ਨਾਂਹਿ' ॥੩੩॥

ਇਨ੍ਹਾਂ ਵਿਚ ਅਤੇ ਮੇਰੇ ਵਿਚ ਹੁਣ ਕੋਈ ਭੇਦ ਨਹੀਂ ਹੈ, ਜਿਹੜਾ ਦੋਹਾਂ ਦਾ ਸਰੀਰ ਹੈ ਉਹ ਹੁਣ ਇਕ ਹੋ ਗਿਆ ਹੈ।" ਫਿਰ ਗੁਰੂ ਜੀ ਨੂੰ ਸੰਗਤ ਵਿਚ ਪ੍ਰਗਟ ਕੀਤਾ, "ਸ੍ਰੀ ਗੁਰੂ ਅਮਰਦਾਸ ਜੀ ਵਰਗਾ ਹੋਰ ਕੋਈ ਗੁਰੂ ਹੋ ਨਹੀਂ ਸਕਦਾ" ॥ ੩੩ ॥

ਪੁਨ ਬੋਲੇ ਮੁਖ ਚੰਦੁ ਸੁਧਾ ਸੇ। ਆਨੰਦ ਕੰਦ ਬਿਲੰਦ ਨਿਵਾਸੇ।
'ਸੁਨਿ ਪੁਰਖਾ ਗ੍ਰਿਹਿ ਸੰਤਤਿ ਕਹਾ ਹੈ ? ਦੁਹਿਤਾ ਪੁੱਤ੍ਰ ਭਏ ਸੁ ਕਹਾਂ ਹੈਂ ?' ॥੩੪॥

ਅਨੰਦ ਦੇ ਬੱਦਲ ਉਚੇ ਨਿਵਾਸ ਵਾਲੇ ਆਪਣੇ ਚੰਦਰ ਮੁਖ ਤੋਂ ਫਿਰ ਅੰਮ੍ਰਿਤ ਵਰਗੇ ਬੋਲ ਬੋਲੇ, "ਹੇ ਪੁਰਖਾ ! ਸੁਣੋ, ਤੁਹਾਡੇ ਘਰ ਵਿਚ ਕਿਹੜੀ ਕਿਹੜੀ ਸੰਤਾਨ ਹੈ, ਤੇਰੇ ਪੁੱਤਰ ਧੀਆਂ ਕਿਥੇ ਹਨ ?" ॥ ੩੪ ॥

ਹਾਥ ਜੋਰਿ ਕਰਿ ਬਿਨੈ ਬਖਾਨੀ। 'ਸਭਿ ਰਾਵਰਿ ਕੋ ਗਜਾਤ ਮਹਾਨੀ।
ਤਦਪਿ ਜੁ ਪੂਛੋ ਸਮ ਅਨਜਾਨੇ। ਕਹੌਂ ਸੁਨੋ ਗੁਨ ਖਾਨਿ ਮਹਾਨੇ ॥੩੫॥

ਸ੍ਰੀ ਅਮਰਦਾਸ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਆਪ ਜੀ ਨੂੰ ਸਭ ਕੁਝ ਪਤਾ ਹੈ, ਫਿਰ ਵੀ ਜੇ ਅਣਜਾਣਾਂ ਵਾਂਗ ਪੁਛਦੇ ਹੋ ਤਾਂ ਹੇ ਗੁਣਾਂ ਦੀ ਖਾਨ ਸੁਣੋ ਮੈਂ ਦੱਸਦਾ ਹਾਂ॥ ੩੫॥

ਦੋਇ ਪੁੱਤ੍ਰ ਹੈਂ ਮੋਹਿਨ ਮੁਹਰੀ। ਦ੍ਵੈ ਤਨਿਯਾ ਸਭਿ ਕਿਰਪਾ ਤੋਰੀ'।
ਸੁਨਿ ਬੋਲੇ 'ਸੁਨਿ ਪੁਰਖਾ ਅਬੈ। ਹਿਤ ਲਾਇਕ ਤੁਹਿ ਭਾਖੋਂ ਸਬੈ ॥੩੬॥

ਦੋ ਪੁੱਤਰ ਹਨ, ਉਨ੍ਹਾਂ ਦੇ ਨਾਂ ਮੋਹਨ ਤੇ ਮੋਹਰੀ ਹਨ ਅਤੇ ਆਪ ਦੀ ਕਿਰਪਾ ਨਾਲ ਦੋ ਧੀਆਂ ਹਨ।" ਇਹ ਸੁਣ ਕੇ ਗੁਰੂ ਜੀ ਬੋਲੇ, "ਹੇ ਪੁਰਖਾ ! ਹੁਣ ਤੇਰੇ ਹਿਤ ਖਾਤਰ ਕਹਿੰਦਾ ਹਾਂ॥ ੩੬॥

ਅਬਿ ਖਡੂਰ ਕੋ ਬਸਿਬੋ ਛੋਰਿ। ਅਪਰ ਸਥਾਨ ਬਾਸ ਕੋ ਟੋਰਿ।
ਸ੍ਰੀ ਨਾਨਕ ਮੁਹਿ ਦੀਨ ਗੁਰਾਈ। ਕ੍ਰਿਪਾ ਧਾਰਿ ਪੁਨ ਗਿਰਾ ਅਲਾਈ ॥੩੭॥

ਹੁਣ ਖਡੂਰ ਦਾ ਵਸੇਬਾ ਛੱਡ ਦੇਵੇਂ, ਕਿਸੇ ਹੋਰ ਸਥਾਨ 'ਤੇ ਵੱਸਣਾ ਢੂੰਡੋ। ਜਦ ਗੁਰੂ ਨਾਨਕ ਦੇਵ ਜੀ ਨੇ ਮੈਨੂੰ ਗੁਰਿਆਈ ਦਿੱਤੀ ਸੀ ਤਾਂ ਫਿਰ ਕ੍ਰਿਪਾ ਧਾਰ ਕੇ ਬਚਨ ਕੀਤਾ ਸੀ॥ ੩੭॥

ਹਮ ਜਹਿਂ ਬਸੈਂ ਥਾਨ ਦਿਹੁ ਤਜਾਗ। ਅਪਰ ਸਥਲ ਕਰਿ ਥਿਤ ਬਡਭਾਗ'।
ਤਬਿ ਕੇ ਹਮ ਖਡੂਰ ਮਹਿਂ ਆਏ। ਬਸਤੇ ਸੰਮਤ ਕਿਤਿਕ ਬਿਤਾਏ ॥੩੮॥

'ਜਿਥੇ ਅਸੀਂ ਵੱਸਦੇ ਹਾਂ, ਇਹ ਥਾਂ ਛੱਡ ਦੇਵੇ ਤੇ ਵੱਡੇ ਭਾਗਾਂ ਵਾਲੇ ! ਹੁਣ ਕਿਸੇ ਹੋਰ ਸਥਾਨ ਤੇ ਟਿਕਾਣਾ ਬਣਾਵੇ।' ਤਦ ਮੈਂ ਖਡੂਰ ਆ ਗਿਆ, ਏਥੇ ਵੱਸਦਿਆਂ ਕਈ ਸਾਲ ਬਿਤਾਏ ਹਨ॥ ੩੮॥

ਸਿਰੀਚੰਦ ਅਰੁ ਲਖਮੀਦਾਸ। ਪਿਤ ਸਥਾਨ ਤਿਨ ਕਰਜੋ ਨਿਵਾਸ।
ਤੈਸੇ ਤੁਮ ਥਲ ਅਪਰ ਬਨਾਇ। ਬਸਹੁ ਤਹਾਂ ਸਭਿ ਬਿਧਿ ਸੁਖ ਪਾਇ ॥੩੯॥

ਸਿਰੀ ਚੰਦ ਅਤੇ ਲਖਮੀਦਾਸ ਨੇ ਪਿਤਾ ਜੀ ਦੇ ਸਥਾਨ ਤੇ ਹੀ ਨਿਵਾਸ ਰਖਿਆ। ਉਸ ਤਰ੍ਹਾਂ ਤੁਸੀਂ ਵੀ ਕਿਸੇ ਹੋਰ ਥਾਂ ਟਿਕਾਣਾ ਬਣਾਵੋ, ਉਥੇ ਜਾ ਕੇ ਸਭ ਵਿਧੀਆਂ ਅਨੁਸਾਰ ਸੁਖ ਪਾ ਕੇ ਵਸੇਬਾ ਕਰੋ॥ ੩੯॥

ਦਾਸੂ ਦਾਤੂ ਸਦਨ ਰਹੈਂਗੇ। ਪਿਖਹਿਂ ਨ ਤੁਮ ਇਰਖਾ ਨ ਲਹੈਂਗੇ।
ਨਾਂਹਿ ਤ ਦੇਖਿ ਪ੍ਰਤਾਪ ਤਿਹਾਰੋ। ਜਰਹਿਂ ਰਿਦੇ ਨਹਿਂ,ਪਰਹਿ ਬਿਗਾਰੋ' ॥੪੦॥

ਦਾਸੂ ਅਤੇ ਦਾਤੂ ਏਥੇ ਘਰ ਵਿਚ ਹੀ ਰਹਿਣਗੇ, ਜੇ ਤੁਹਾਨੂੰ ਨਹੀਂ ਵੇਖਣਗੇ ਤਾਂ ਈਰਖਾ ਨਹੀਂ ਕਰਨਗੇ। ਤੁਹਾਡਾ ਪ੍ਰਤਾਪ ਨਾ ਵੇਖ ਕੇ ਹਿਰਦੇ ਵਿਚ ਵੀ ਨਹੀਂ ਸੜਨਗੇ ਤੇ ਵਿਗਾੜ ਵੀ ਨਹੀਂ ਪਵੇਗਾ" ॥ ੪੦ ॥

*ਦੋਹਰਾ*-ਇਸ ਪ੍ਰਕਾਰ ਕਹਿ ਮ੍ਰਿਦੁਲ ਬਚ ਧੀਰਜ ਦਈ ਬਿਸਾਲ।
ਦਿਨ ਸੋ ਨਿਸਾ ਬਿਤਾਇਕੈ ਬੈਠੇ ਪਰਮ ਕ੍ਰਿਪਾਲ॥ ੪੧ ॥

ਇਸ ਤਰ੍ਹਾਂ ਕੋਮਲ ਬਚਨ ਕਹਿ ਕੇ ਬਹੁਤ ਧੀਰਜ ਦਿੱਤਾ ਅਤੇ ਦਿਨ ਰਾਤ ਬਿਤੀਤ ਕਰਕੇ ਪਰਮ ਕਿਰਪਾਲੂ ਗੁਰੂ ਜੀ ਬਿਰਾਜ ਗਏ॥ ੪੧ ॥

*ਪਹਿਲੀ ਰਾਸ ਦਾ ਸਤਾਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੭ ॥*

# ਅਧਿਆਇ ਅਠਾਰ੍ਹਵਾਂ

## *ਸ੍ਰੀ ਅਮਰਦਾਸ ਜੀ ਦਾ ਗੋਂਦੇ ਨਾਲ ਗੋਇੰਦਵਾਲ ਜਾਣਾ*

*ਦੋਹਰਾ*-ਅਗਲੇ ਦਿਨ ਸ੍ਰੀ ਸਤਿਗੁਰੂ ਬੈਠੇ ਸੰਗਤਿ ਬੀਚ।
ਕਰਤਿ ਕ੍ਰਿਤਾਰਥ ਸੇਵਕਨਿ ਦਰਸਤਿ ਊਚ ਰੁ ਨੀਚ॥ ੧ ॥

ਅਗਲੇ ਦਿਨ ਸਤਿਗੁਰੂ ਅੰਗਦ ਦੇਵ ਜੀ ਸੰਗਤ ਵਿਚ ਬੈਠੇ ਸਨ। ਸੇਵਕਾਂ ਦਾ ਕ੍ਰਿਤਾਰਥ ਕਰਨ ਹਿਤ ਅਮੀਰ-ਗ਼ਰੀਬ, ਊਚ-ਨੀਚ ਸਭ ਨੂੰ ਦਰਸ਼ਨ ਦੇ ਰਹੇ ਸਨ॥ ੧ ॥

*ਚੌਪਈ*-ਇਕ ਗੋਂਦਾ ਖੱਤ੍ਰੀ ਤਹਿਂ ਆਯੋ। ਦਰਸ਼ਨ ਦੇਖਤਿ ਸੀਸ ਨਿਵਾਯੋ।
ਹਾਥ ਜੋਰਿ ਕਰਿ ਬਿਨੈ ਬਖਾਨੀ। 'ਸ੍ਰੀ ਗੁਰ ਤੁਮਰੀ ਸਿਫਤ ਮਹਾਨੀ॥ ੨ ॥

ਉਸ ਦਿਨ ਓਥੇ ਇਕ ਗੋਂਦਾ ਖੱਤਰੀ ਆਇਆ। ਗੁਰੂ ਜੀ ਦੇ ਦਰਸ਼ਨ ਕਰਕੇ ਉਸ ਸੀਸ ਨਿਵਾਇਆ। ਫਿਰ ਹੱਥ ਜੋੜ ਕੇ ਬੇਨਤੀ ਕੀਤੀ, "ਹੇ ਸਤਿਗੁਰੂ ਜੀ! ਤੁਹਾਡੀ ਸਿਫਤ ਮਹਾਨ ਹੈ॥ ੨ ॥

ਸੁਨਤਿ ਰਹਜੋ ਬਹੁ ਲੋਕ ਭਨੰਤੇ। ਕਰਹਿਂ ਸਰਾਹਨਿ ਜੇ ਮਤਿਵੰਤੇ।
ਗੁਪਤ ਪ੍ਰਗਟ ਜਗ ਜੀਵ ਬਿਸਾਲੈਂ। ਸਭਿ ਸਤਿਗੁਰ ਕੀ ਆਇਸੁ ਚਾਲੈਂ॥ ੩ ॥

ਬਹੁਤ ਲੋਕ ਕਹਿੰਦੇ ਹਨ, ਮੈਂ ਸੁਣਦਾ ਰਿਹਾ ਹਾਂ, ਜਿਹੜੇ ਬੁਧੀਵਾਨ ਹਨ ਉਹ ਤੁਹਾਡੀ ਬਹੁਤ ਸ਼ਲਾਘਾ ਕਰਦੇ ਹਨ। ਜਗਤ ਵਿਚ ਵਿਸ਼ਾਲ ਗੁਪਤ ਅਤੇ ਪ੍ਰਗਟ ਜੀਵ ਹਨ, ਸਾਰੇ ਹੀ ਸਤਿਗੁਰੂ ਦੀ ਆਗਿਆ ਅਨੁਸਾਰ ਚਲਦੇ ਹਨ॥ ੩ ॥

ਮੇਰੇ ਗ੍ਰਾਮ ਉਜਾਰ ਪਰਜੋ ਹੈ। ਸਰਬ ਭੂਤਨੇ ਬਾਸ ਕਰਜੋ ਹੈ।
ਦੇਵ ਜਿੰਨ ਬਹੁ ਪ੍ਰੇਤਨਿ ਜਾਤੀ। ਤਹਾਂ ਕੀਨ ਬਾਸੋ ਉਤਪਾਤੀ॥ ੪ ॥

ਮੇਰਾ ਪਿੰਡ ਉਜਾੜ ਪਿਆ ਹੈ, ਸਭ ਥਾਂ ਭੂਤਨੇ ਹੀ ਵਾਸ ਕਰ ਰਹੇ ਹਨ, ਦੈਂਤ, ਜਿੰਨ ਅਤੇ ਪ੍ਰੇਤਾਂ ਦੀਆਂ ਬਹੁਤ ਜਾਤਾਂ ਰਹਿੰਦੀਆਂ ਹਨ। ਓਥੇ ਕਈ ਉਪੱਦ੍ਰਵੀਆਂ ਨੇ ਵਾਸਾ ਕੀਤਾ ਹੋਇਆ ਹੈ॥ ੪ ॥

ਕੇਤੇ ਲਾਖ ਪ੍ਰੇਤ ਕੋ ਡੇਰੇ। ਫਿਰਹਿਂ ਜਹਾਂ ਕਹਿਂ ਦੇਸ਼ ਘਨੇਰੇ।

ਕਰਹਿਂ ਸਥਿਤੀ ਗ੍ਰਾਮ ਮਮ ਆਇ। ਨਰ ਕੋਊ ਤਹਿਂ ਬਸਨ ਨ ਪਾਇ॥੫॥

ਲੱਖਾਂ ਪ੍ਰੇਤਾਂ ਨੇ ਓਥੇ ਡੇਰਾ ਜਮਾਇਆ ਹੈ। ਜਿਥੇ-ਕਿਥੇ ਦੇਸ਼ ਵਿਚ ਫਿਰਦੇ ਸਨ, ਉਹ ਸਾਰੇ ਇਕੱਠੇ ਹੋ ਕੇ ਮੇਰੇ ਪਿੰਡ ਵਿਚ ਆ ਗਏ ਹਨ, ਜਿਸ ਕਰਕੇ ਕੋਈ ਵੀ ਮਨੁੱਖ ਓਥੇ ਵੱਸ ਨਹੀਂ ਸਕਦਾ ਹੈ॥ ੫॥

ਦੋਹਰਾ-ਕਰਿਤੇ ਕੰਧ ਉਸਾਰਿਕੈ ਦਿਨ ਮਹਿਂ ਮਾਨਵ ਬ੍ਰਿੰਦ।
ਨਿਸਾ ਪਰੈ ਢਾਹਤਿ ਸਕਲ ਭੀਮ ਕੁਰੂਪ ਬਿਲੰਦ॥ ੬॥

ਦਿਨ ਸਮੇਂ ਸਾਰੇ ਲੋਕ ਇਕੱਠੇ ਹੋ ਕੇ ਕੰਧ ਦੀ ਉਸਾਰੀ ਕਰਦੇ ਹਨ, ਪਰ ਜਦ ਰਾਤ ਪੈਂਦੀ ਹੈ ਤਾਂ ਬੜੇ ਭਿਆਨਕ ਖੋਟੇ ਰੂਪ ਵਾਲੇ ਸਾਰੀ ਕੰਧ ਨੂੰ ਢਾਹ ਦਿੰਦੇ ਹਨ॥ ੬॥

ਚੌਪਈ-ਕਈ ਬਾਰ ਮੈਂ ਆਨਿ ਬਸਾਏ। ਤ੍ਰਾਸ ਦੇਤਿ ਮਾਰਤਿ ਉਜਰਾਏ।
ਤਹਾਂ ਆਪਨੇ ਚਰਨ ਫਿਰਾਵੋ। ਕ੍ਰਿਪਾ ਕਰਹੁ ਸੋ ਗ੍ਰਾਮ ਬਸਾਵੋ॥ ੭॥

ਕਈ ਵਾਰ ਮੈਂ ਇਸ ਨਗਰ ਨੂੰ ਵਸਾਇਆ ਹੈ, ਪਰ ਇਹ ਭੂਤ ਪ੍ਰੇਤ ਫਿਰ ਡਰਾ ਕੇ ਨਗਰ ਨੂੰ ਉਜਾੜ ਦਿੰਦੇ ਹਨ। ਓਥੇ ਤੁਸੀਂ ਆਪਣੇ ਚਰਨ ਪਾਵੋ, ਕਿਰਪਾ ਕਰਕੇ ਉਸ ਨਗਰ ਨੂੰ ਵਸਾਵੋ॥ ੭॥

ਆਪ ਲੇਹੁ ਛਿਤਿ ਬਾਂਛਤਿ ਜੇਤੀ। ਕੋ ਨ ਮੁਜ਼ਾਹਮ ਹੋਵਹਿ ਤੇਤੀ।
ਇਹ ਮਮ ਜਾਚਾ ਪੂਰੁ ਕ੍ਰਿਪਾਲਾ। ਕਰਹੁ ਬਸਾਵਨਿ ਗ੍ਰਾਮ ਬਿਸਾਲਾ॥੮॥

ਆਪ ਨੂੰ ਜਿੰਨੀ ਵੀ ਜ਼ਮੀਨ ਚਾਹੀਦੀ ਹੈ ਲੈ ਲਵੋ, ਆਪ ਨੂੰ ਕੋਈ ਵੀ ਰੋਕਣ ਵਾਲਾ ਨਹੀਂ ਹੈ। ਕਿਰਪਾ ਕਰਕੇ ਮੇਰੀ ਇਹ ਮੰਗ ਪੂਰੀ ਕਰੋ ਅਤੇ ਮੇਰਾ ਇਹ ਗ੍ਰਾਮ ਵਸਾ ਦੇਵੋ"॥ ੮॥

ਸ੍ਰੀ ਅੰਗਦ ਸੁਨਿ ਬਿਨਤੀ ਐਸੇ। ਬੂਝਯੋ 'ਭਯੋ ਬ੍ਰਿਤਾਂਤ ਸੁ ਕੈਸੇ?।
ਕਬਿਕੋ ਡੇਰਾ ਪ੍ਰੇਤਨਿ ਪਾਯੋ?। ਕਿਸ ਪ੍ਰਕਾਰ ਪੁਰਿ ਕੋ ਉਜਰਾਯੋ?॥੯॥

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਗੋਂਦੇ ਦੀ ਅਜਿਹੀ ਬੇਨਤੀ ਸੁਣ ਕੇ ਪੁਛਿਆ, "ਇਹ ਬ੍ਰਿਤਾਂਤ ਕਿਸ ਤਰ੍ਹਾਂ ਵਾਪਰਿਆ ਹੈ? ਪ੍ਰੇਤਾਂ ਕਦ ਦਾ ਓਥੇ ਡੇਰਾ ਕੀਤਾ ਹੈ? ਤੇ ਕਿਸ ਤਰ੍ਹਾਂ ਨਗਰ ਨੂੰ ਉਜਾੜਿਆ ਹੈ?॥ ੯॥

ਬੈਠੇ ਸਕਲ ਪ੍ਰਸੰਗ ਸੁਨਾਵਹੁ। ਮਨ ਬਾਂਛਤਿ ਪੁਨ ਗੁਰ ਤੇ ਪਾਵਹੁ।
ਸੁਨਿ ਸਤਿਗੁਰ ਤੇ ਗੋਂਦਾ ਬੈਸੁ। ਕਹਿਨ ਲਗਯੋ ਬਿਰਤਾਂਤ ਜੁ ਹੈਸੁ॥੧੦॥

ਬੈਠ ਕੇ ਸਾਰਾ ਪ੍ਰਸੰਗ ਸੁਣਾਵੋ, ਫਿਰ ਮਨ ਮੰਗੀ ਮੁਰਾਦ ਗੁਰੂ ਤੋਂ ਪ੍ਰਾਪਤ ਕਰੋ।" ਸਤਿਗੁਰ ਪਾਸੋਂ ਇਹ ਗੱਲ ਸੁਣ ਕੇ ਗੋਂਦਾ ਬੈਠ ਕੇ ਜੋ ਬਿਰਤਾਂਤ ਵਾਪਰਿਆ ਸੀ, ਕਹਿਣ ਲੱਗਾ॥ ੧੦॥

'ਸ੍ਰੀ ਸਤਿਗੁਰ ਇਮਿ ਭਯੋ ਪ੍ਰਸੰਗ। ਝਗਰਾ ਹੁਤੋ ਸ਼ਰੀਕਨਿ ਸੰਗ।
ਆਪਸ ਮਹਿਂ ਬਹੁ ਬਾਦ ਉਠਾਵਾ। ਬਹੁ ਮਿਲਿ ਭੀ ਨਹਿਂ ਝਗਰ ਚੁਕਾਵਾ॥੧੧॥

"ਹੇ ਸਤਿਗੁਰੂ ਜੀ! ਇਸ ਤਰ੍ਹਾਂ ਪ੍ਰਸੰਗ ਹੋਇਆ ਹੈ। ਮੇਰਾ ਆਪਣੇ ਸ਼ਰੀਕਾਂ ਨਾਲ ਝਗੜਾ ਚੱਲ ਰਿਹਾ ਸੀ। ਆਪਸ ਵਿਚ ਬਹੁਤ ਵਾਦ-ਵਿਵਾਦ ਵਧ ਗਿਆ। ਬਹੁਤ ਮਨੁੱਖਾਂ ਨੇ ਆਪਸ ਵਿਚ ਸੁਲਾਹ ਕਰਵਾਉਣ ਦੀ ਕੋਸ਼ਿਸ਼ ਕੀਤੀ ਪਰ ਝਗੜਾ ਨਾ ਖਤਮ ਹੋਇਆ॥ ੧੧॥

ਦੋਨਹੁਂ ਦਿਸ਼ ਝਗਰਤਿ ਚਲਿ ਗਏ। ਦਿੱਲੀ ਜਾਇ ਪ੍ਰਵੇਸ਼ਤਿ ਭਏ।
ਤਹਾਂ ਨਜਾਉਂ ਕੋ ਇਮਿ ਠਹਿਰਾਯੋ। ਧਰਮ ਕਰਹੁ ਨਿਜ ਪਦ ਲਿਹੁ ਪਾਯੋ॥੧੨॥

ਦੋਵੇਂ ਧਿਰਾਂ ਝਗੜਦੇ-ਝਗੜਦੇ ਚਲ ਕੇ ਦਿੱਲੀ ਪਹੁੰਚ ਗਏ, ਓਥੋਂ ਦੇ ਹਾਕਮਾਂ ਨੇ ਇਸ ਤਰ੍ਹਾਂ ਨਿਆਂ ਕੀਤਾ। ਕਹਿਣ ਲੱਗੇ, "ਸੌਂਹ ਚੁਕੋ ਤੇ ਆਪਣਾ ਥਾਂ ਪ੍ਰਾਪਤ ਕਰੋ"॥ ੧੨॥

ਤਬਿ ਮੈਂ ਸੁਨਿ ਕਰਿ ਹੋਯਹੁ ਤਜਾਰਿ। ਕੂਰਾ ਧਰਮ ਕੀਨਿ ਤਿਸ ਬਾਰਿ।
ਜੀਤਿ ਲੀਨ ਮੈਂ ਝਗਰਾ ਸਾਰੋ। ਅਵਨੀ ਲੀਨ ਹਰਖ ਕਰਿ ਭਾਰੋ॥੧੩॥

ਤਦ ਇਹ ਸੁਣ ਕੇ ਮੈਂ ਸੌਂਹ ਖਾਣ ਲਈ ਤਿਆਰ ਹੋ ਗਿਆ। ਮੈਂ ਝੂਠਾ ਧਰਮ ਕੀਤਾ ਤੇ ਉਥੇ ਝੂਠੀ ਸੌਂਹ ਚੁਕ ਲਈ। ਇਸ ਤਰ੍ਹਾਂ ਮੈਂ ਸਾਰਾ ਮੁਕੱਦਮਾ ਜਿੱਤ ਲਿਆ ਤੇ ਸਾਰੀ ਭੂਮੀ ਪ੍ਰਾਪਤ ਕਰਕੇ ਬਹੁਤ ਪ੍ਰਸੰਨ ਹੋਇਆ ॥ ੧੩॥

ਜਬ ਮੈਂ ਆਇ ਬਸਾਵਨ ਕੀਨਾ। ਭਯੋ ਅਧਰਮ ਪ੍ਰੇਤ ਸਭਿ ਚੀਨਾ।
ਚਲਿ ਆਏ ਲਖਿ ਪਾਪ ਮਹਾਨਾ। ਦੇਸ਼ ਦੇਸ਼ ਤੇ ਭੇ ਇਕ ਥਾਨਾ॥੧੪॥

ਜਦ ਮੈਂ ਆ ਕੇ ਨਗਰ ਵਸਾਇਆ, ਜਿਵੇਂ ਮੈਂ ਅਧਰਮ ਕੀਤਾ ਸੀ ਭਾਵ ਝੂਠੀ ਸੌਂਹ ਚੁੱਕੀ ਸੀ, ਪ੍ਰੇਤਾਂ ਨੇ ਸਭ ਕੁਝ ਸਮਝ ਲਿਆ। ਇਹ ਮਹਾਨ ਪਾਪ ਵੇਖ ਕੇ ਸਾਰੇ ਓਥੇ ਚਲ ਕੇ ਆ ਗਏ, ਦੇਸ਼ਾਂ-ਦੇਸ਼ਾਂ ਤੋਂ ਇਕੱਠੇ ਹੋ ਕੇ ਇਸ ਥਾਂ ਆ ਗਏ॥ ੧੪॥

ਸਨੇ ਸਨੇ ਨਰ ਦਿਯੇ ਉਜਾਰੇ। ਆਪ ਆਇ ਕਰਿ ਬਸੇ ਹਜ਼ਾਰੋਂ।
ਇਸੀ ਰੀਤਿ ਡੇਰਾ ਪਰ ਗਯੋ। ਲਾਖਹੁਂ ਪ੍ਰੇਤ ਬਾਸ ਕੋ ਕਯੋ॥ ੧੫॥

ਹੌਲੀ-ਹੌਲੀ ਉਨ੍ਹਾਂ ਮਨੁੱਖਾਂ ਨੂੰ ਉਜਾੜ ਦਿੱਤਾ, ਆਪ ਹਜ਼ਾਰਾਂ ਦੀ ਗਿਣਤੀ ਵਿਚ ਆ ਕੇ ਓਥੇ ਵੱਸ ਗਏ। ਇਸ ਰੀਤੀ ਨਾਲ ਪ੍ਰੇਤਾਂ ਨੇ ਉਥੇ ਡੇਰਾ ਜਮਾ ਲਿਆ ਤੇ ਲੱਖਾਂ ਪ੍ਰੇਤ ਉਥੇ ਵੱਸ ਗਏ॥ ੧੫॥

ਤਿਨਿ ਡਰ ਤੇ ਅਬਿ ਲੋਕ ਨ ਜਾਇਂ। ਮਹਾਂ ਪਾਪ ਕਰਿ ਸੋ ਫਲ ਪਾਇਂ।
ਨਹੀਂ ਜਤਨ ਕੋ ਬਿਨਾ ਤੁਮਾਰੇ। ਪਾਵਨ ਥਾਨ ਬਨੈ ਪਗ ਧਾਰੇ॥੧੬॥

ਉਨ੍ਹਾਂ ਦਾ ਡਰ ਕਰਕੇ ਹੁਣ ਲੋਕ ਓਥੇ ਨਹੀਂ ਜਾਂਦੇ ਹਨ, ਮਹਾਂ ਪਾਪ ਕਰਕੇ ਮੈਂ ਇਹ ਫਲ ਪਾਇਆ ਹੈ। ਤੁਹਾਡੇ ਬਗੈਰ ਹੁਣ ਕੋਈ ਹੋਰ ਉਪਾਅ ਨਹੀਂ ਹੈ; ਜੇ ਤੁਸੀਂ ਆਪਣੇ ਚਰਨ ਪਾਉ ਤਾਂ ਉਹ ਥਾਂ ਪਵਿੱਤਰ ਬਣ ਜਾਵੇਗਾ"॥ ੧੬॥

ਸ੍ਰੀ ਅੰਗਦ ਤਬਿ ਰਿਦੇ ਵਿਚਾਰੀ। ਹਮਰੇ ਪੁੱਤ੍ਰ ਗਰਬ ਉਰ ਭਾਰੀ।
ਕਹਜੋ ਬਾਕ ਸੋ ਮਾਨਹਿਂ ਨਾਂਹੀ। ਚਾਹਤਿ ਗੁਰਤਾ ਹੁਇ ਹਮ ਪਾਹੀ॥੧੭॥

ਗੁਰੂ ਅੰਗਦ ਦੇਵ ਜੀ ਨੇ ਫਿਰ ਹਿਰਦੇ ਵਿਚ ਵਿਚਾਰ ਕੀਤੀ, "ਮੇਰੇ ਪੁੱਤਰਾਂ ਨੇ ਆਪਣੇ ਮਨ ਵਿਚ ਬਹੁਤ ਹੰਕਾਰ ਧਾਰਨ ਕੀਤਾ ਹੋਇਆ ਹੈ। ਮੇਰਾ ਕਿਹਾ ਉਹ ਮੰਨਣਗੇ ਨਹੀਂ, ਪਰ ਗੁਰਿਆਈ ਪਾਉਣੀ ਉਹ ਜ਼ਰੂਰ ਚਾਹੁੰਦੇ ਹਨ॥ ੧੭॥

ਇਹੁ ਸੇਵਕ ਕੀ ਵਸਤੂ ਅਹੈ। ਰਹਿ ਅਨੁਸਾਰ ਸੇਵ ਕਰਿ ਲਹੈ।
ਸਿਰੀ ਅਮਰ ਸੋਂ ਇਰਖਾ ਠਾਨੈਂ। ਅਪਨੇ ਮਹਿਂ ਕਛੁ ਦੋਸ਼ ਨ ਜਾਨੈਂ॥੧੮॥

ਗੁਰਿਆਈ ਤਾਂ ਇਕ ਸੇਵਕ ਦੀ ਵਸਤੂ ਹੈ, ਆਗਿਆ ਅਨੁਸਾਰ ਸੇਵਾ ਕਰਨ ਨਾਲ ਹੀ ਪ੍ਰਾਪਤ ਹੁੰਦੀ ਹੈ। ਸ੍ਰੀ ਅਮਰਦਾਸ ਜੀ ਨਾਲ ਉਹ ਈਰਖਾ ਕਰਦੇ ਹਨ, ਆਪਣੇ ਆਪ ਵਿਚ ਕੋਈ ਦੋਸ਼ ਨਹੀਂ ਜਾਣਦੇ॥ ੧੮॥

ਅਪਰ ਸਿੱਖ ਭੀ ਚਾਹਤਿ ਕੇਈ। ਦਾਸੂ ਕੇ ਪੱਖੀ ਹਹਿਂ ਜੇਈ।
ਯਾਂਤੇ ਅਬਿ ਸਭਿਹਨਿ ਕੇ ਮਾਂਹੀ। ਪਰਖ ਦਿਖਾਵਹਿਂ ਉਚਿਤ ਸੁ ਨਾਂਹੀ॥੧੯॥

ਹੋਰ ਸਿੱਖ ਵੀ ਕਈ ਚਾਹੁੰਦੇ ਹਨ, ਜਿਹੜੇ ਦਾਸੂ ਦੇ ਪੱਖ ਵਿਚ ਹਨ। ਇਸ ਕਰਕੇ ਹੁਣ ਸਾਰਿਆਂ ਦੇ ਵਿਚ, ਉਨ੍ਹਾਂ ਨੂੰ ਪਰਖ ਲੈਂਦੇ ਹਾਂ ਜਿਹੜੇ ਗੁਰ-ਗੱਦੀ ਦੇ ਯੋਗ ਨਹੀਂ ਹਨ॥ ੧੯॥

ਇਮ ਬਿਚਾਰਿ ਸ੍ਰੀ ਅੰਗਦ ਠਾਨਾ। ਬਡੇ ਪੁੱਤ੍ਰ ਸੋਂ ਬਾਕ ਬਖਾਨਾ।

'ਦਾਸੂ ! ਇਸ ਕੇ ਸੰਗ ਸੁ ਜਾਵਹੁ। ਪ੍ਰੇਤ ਬਿਡਾਰਿ ਸੁ ਗ੍ਰਾਮ ਬਸਾਵਹੁ' ॥੨੦॥

ਇਸ ਤਰ੍ਹਾਂ ਵਿਚਾਰ ਕੇ ਗੁਰੂ ਅੰਗਦ ਦੇਵ ਜੀ ਨੇ ਵੱਡੇ ਪੁੱਤਰ ਨੂੰ ਇਸ ਤਰ੍ਹਾਂ ਬਚਨ ਕਹੇ, "ਪੁੱਤਰ ਦਾਸੂ ! ਗੋਂਦੇ ਦੇ ਨਾਲ ਜਾਵੋ ਤੇ ਪ੍ਰੇਤਾਂ ਨੂੰ ਦੂਰ ਕਰਕੇ ਓਥੇ ਨਗਰ ਵਸਾਵੋ" ॥ ੨੦॥

ਸੁਨ ਕੈ ਕਹਤਿ 'ਭਯੋ ਨਹਿਂ ਜਾਊਂ। ਭੂਤ ਪ੍ਰੇਤ ਮਹਿਂ ਕ੍ਯੋਂ ਬਸਾਊਂ।
ਹਮਰੋ ਗ੍ਰਾਮ ਖਡੂਰ ਰਹਨਿ ਕੋ। ਇਸ ਕੋ ਤਜਾਗਤਿ ਜਾਉਂ ਤਿਹ ਨ ਕੋ ॥੨੧॥

ਦਾਸੂ ਨੇ ਸੁਣ ਕੇ ਕਿਹਾ, "ਮੈਂ ਓਥੇ ਨਹੀਂ ਜਾਵਾਂਗਾ, ਭੂਤਾਂ ਪ੍ਰੇਤਾਂ ਵਿਚ ਕਿਵੇਂ ਘਰ ਵਸਾਵਾਂਗਾ। ਸਾਡੇ ਰਹਿਣ ਵਾਸਤੇ ਪਿੰਡ ਖਡੂਰ ਹੈ, ਮੈਂ ਇਸ ਪਿੰਡ ਨੂੰ ਛੱਡ ਕੇ ਓਥੇ ਨਹੀਂ ਜਾਵਾਂਗਾ॥ ੨੧॥

ਐਸੇ ਥਾਨ ਪਠਾਵਨ ਲਾਗੇ। ਜਹਿਂ ਕੋ ਬਸਹਿ ਨ, ਸਭਿਹੂੰ ਤਜਾਗੇ।
ਮੋ ਤੇ ਤਹਾਂ ਨ ਜਾਯੋ ਜਾਇ। ਥਾਨ ਸਖਤ ਸੋ ਬਸਹਿ ਨ ਕਾਇ॥ ੨੨॥

ਐਸੇ ਥਾਂ ਭੇਜਣ ਲੱਗੇ ਹੋ, ਜਿਸਨੂੰ ਸਭ ਨੇ ਛੱਡ ਦਿੱਤਾ ਹੈ, ਕੋਈ ਵੀ ਨਹੀਂ ਵੱਸਦਾ ਹੈ। ਮੈਥੋਂ ਓਥੇ ਜਾਇਆ ਨਹੀਂ ਜਾਂਦਾ, ਉਹ ਬਹੁਤ ਕਰੜਾ ਥਾਂ ਹੈ, ਓਥੇ ਕੋਈ ਵੱਸ ਨਹੀਂ ਸਕਦਾ॥ ੨੨॥

ਮਹਾਂ ਬਲੀ ਤਹਿਂ ਦੇਵ ਸੁਨੇ ਹੈਂ। ਕਿਸ ਹੂੰ ਪਾਸ ਨ ਜਾਹਿਂ ਗਿਨੇ ਹੈਂ।
ਘਰ ਕੀ ਕੰਧ ਉਸਾਰਤਿ ਜੌਨ। ਭਈ ਰੈਨ ਢਾਹਤਿ ਹੈਂ ਤੌਨ॥ ੨੩॥

ਸੁਣਿਆ ਹੈ, ਓਥੇ ਬਹੁਤ ਮਹਾਂਬਲੀ ਦੈਂਤ ਰਹਿੰਦੇ ਹਨ, ਉਹ ਕਿਸੇ ਨੂੰ ਆਪਣੇ ਪਾਸ ਜਾਣ ਨਹੀਂ ਦਿੰਦੇ। ਜਿਹੜਾ ਵੀ ਕੋਈ ਘਰ ਦੀ ਕੰਧ ਉਸਾਰਦਾ ਹੈ, ਰਾਤ ਪੈਣ 'ਤੇ ਉਹ ਢਾਹ ਦਿੰਦੇ ਹਨ॥ ੨੩॥

ਕਰਹਿਂ ਬਾਦ, ਨਹਿਂ ਬਸਨੇ ਦੇਤਿ। ਕੈਸੇ ਹੋਵੈ ਕਰੇ ਨਿਕੇਤ।
ਤਹਿਂ ਬਸਿਕੈ ਹਮ ਲੇਨੋ ਕ੍ਯਾ ਹੈ। ਸਕਲ ਪਦਾਰਥ ਦਿਏ ਇਹਾਂ ਹੈ' ॥੨੪॥

ਝਗੜਾ ਕਰਦੇ ਹਨ ਅਤੇ ਕਿਸੇ ਨੂੰ ਵੀ ਵੱਸਣ ਨਹੀਂ ਦਿੰਦੇ, ਓਥੇ ਕੋਈ ਕਿਵੇਂ ਘਰ ਬਣਾ ਸਕਦਾ ਹੈ। ਅਸੀਂ ਓਥੇ ਵੱਸ ਕੇ ਕੀ ਲੈਣਾ ਹੈ, ਸਾਰੇ ਪਦਾਰਥ ਸਾਨੂੰ ਏਥੇ ਹੀ ਪ੍ਰਾਪਤ ਹੋ ਜਾਂਦੇ ਹਨ" ॥ ੨੪॥

ਲਘੁ ਸੁਤ ਦਾਤੂ ਕੀ ਦਿਸ਼ਿ ਹੇਰ। ਫੇਰੁ ਆਨ ਫੁਰਮਾਯੋ ਫੇਰ।
'ਬਡੋ ਭ੍ਰਾਤ ਨਹਿਂ ਜਾਇ ਤਿਹਾਰੋ। ਮਾਨ ਬਾਕ ਅਬ ਤੁਹੀਂ ਪਧਾਰੋ ॥੨੫॥

ਫਿਰ ਗੁਰੂ ਜੀ ਨੇ ਛੋਟੇ ਪੁੱਤਰ ਦਾਤੂ ਵਲ ਵੇਖਿਆ। ਫਿਰ ਫੇਰੂ ਦੇ ਪੁੱਤਰ ਭਾਵ ਗੁਰੂ ਅੰਗਦ ਦੇਵ ਜੀ ਨੇ ਫੁਰਮਾਇਆ, "ਤੇਰਾ ਵੱਡਾ ਭਰਾ ਤਾਂ ਜਾ ਨਹੀਂ ਰਿਹਾ ਹੈ, ਮੇਰੀ ਗੱਲ ਮੰਨ ਕੇ ਹੁਣ ਤੂੰ ਹੀ ਜਾਹ॥ ੨੫॥

ਖੱਤ੍ਰੀ ਬਿਨਤੀ ਕਰਤਿ ਉਚਾਰੀ। ਉਠਿ ਅਬਿ ਜਾਹੁ ਬਨਹੁ ਉਪਕਾਰੀ।
ਸਭਿ ਭੂਤਨ ਕੋ ਤ੍ਰਾਸ ਦਿਖਾਇ। ਨਿਰਉਪਾਧਿ ਕਰਿ ਗ੍ਰਾਮ ਬਸਾਇ' ॥੨੬॥

ਗੋਂਦੇ ਖੱਤਰੀ ਨੇ ਆ ਕੇ ਬੇਨਤੀ ਕੀਤੀ ਹੈ, ਉਠ ਕੇ ਹੁਣ ਉਨ੍ਹਾਂ ਨਾਲ ਜਾਵੋ ਤੇ ਉਪਕਾਰ ਦਾ ਕੰਮ ਕਰੋ। ਸਭ ਭੂਤਾਂ ਨੂੰ ਡਰਾ ਕੇ ਭਜਾ ਦੇਵੋ ਅਤੇ ਨਗਰ ਨੂੰ ਵਸਾਵੋ" ॥ ੨੬॥

'ਸੁਨਹੁ ਪਿਤਾ ਜੀ ਬਸਹਿਂ ਖਡੂਰ। ਤਹਾਂ ਜਾਨਿ ਕੀ ਕੌਨ ਜ਼ਰੂਰ।
ਬੈਸੇ ਸਦਨ ਗੁਬਿੰਦ ਗੁਨ ਗਾਵੈਂ। ਨਿਜ ਕਾਰਜ ਹਿਤ ਬਹੁ ਚਲਿ ਆਵੈਂ ॥੨੭॥

ਗੁਰੂ ਜੀ ਦੇ ਬਚਨ ਸੁਣ ਕੇ ਦਾਤੂ ਨੇ ਕਿਹਾ, "ਹੇ ਪਿਤਾ ਜੀ ! ਸੁਣੋ ਅਸੀਂ ਖਡੂਰ ਵਿਚ ਵੱਸਦੇ ਹਾਂ, ਓਥੇ ਜਾਣ ਦੀ ਕੀ

ਲੋੜ ਹੈ ? ਆਪਣੇ ਘਰ ਵਿਚ ਬੈਠੇ ਪ੍ਰਭੂ ਦੇ ਗੁਣ ਗਾਉਂਦੇ ਹਾਂ, ਆਪਣੇ ਕਾਰਜ ਵਾਸਤੇ ਚਲ ਕੇ ਬਹੁਤ ਲੋਕ ਏਥੇ ਆਉਂਦੇ ਹਨ॥ ੨੭॥

ਕਿਸ ਕਿਸ ਸੰਗ ਆਪ ਚਲਿ ਜਾਵੋਂ। ਕਜਾ ਹਮ ਕੋ ਉਜਰੋ ਕਿ ਬਸਾਵੋਂ।
ਸੁਨਿ ਸੁਤ ਦੋਇਨ ਤੇ ਇਮਿ ਬੈਨ। ਅਮਰਦਾਸ ਕੀ ਦਿਸ਼ ਕਰਿ ਨੈਨ॥੨੮॥

ਕਿਸ ਕਿਸ ਨਾਲ ਆਪ ਚਲ ਕੇ ਜਾਵੋਗੇ, ਸਾਨੂੰ ਕੀ ਪਈ ਹੈ, ਕੋਈ ਉਜੜੇ, ਕੋਈ ਵੱਸੇ।'' ਜਦ ਗੁਰੂ ਜੀ ਨੇ ਦੋਵਾਂ ਪੁੱਤਰਾਂ ਦੇ ਇਸ ਤਰ੍ਹਾਂ ਦੇ ਜਵਾਬ ਸੁਣੇ ਤੇ ਸ੍ਰੀ ਅਮਰਦਾਸ ਵਾਲੇ ਪਾਸੇ ਨਜ਼ਰ ਕੀਤੀ॥ ੨੮॥

ਕਹਜੋ 'ਜਾਹੁ ਪੁਰਖਾ ਤੁਮ ਤਹਾਂ। ਬਾਸਾ ਭੂਤ ਪ੍ਰੇਤ ਕੋ ਜਹਾਂ।
ਕਰਹੁ ਬਸਾਵਨਿ ਸੁੰਦਰ ਪੁਰੀ। ਜਨੁ ਗੁਰ ਕੀਰਤਿ ਕੀ ਹੁਇ ਪੁਰੀ' ॥੨੯॥

ਗੁਰੂ ਜੀ ਨੇ ਕਿਹਾ, "ਪਰਖਾ! ਤੁਸੀਂ ਓਥੇ ਜਾਵੋ, ਜਿਥੇ ਭੂਤਾਂ-ਪ੍ਰੇਤਾਂ ਦਾ ਵਾਸਾ ਹੈ। ਓਥੇ ਜਾ ਕੇ ਇਕ ਸੁੰਦਰ ਨਗਰੀ ਵਸਾਵੋ, ਜਿਹੜੀ ਕਿ ਗੁਰੂ ਕੀਰਤੀ ਦਾ ਧਾਮ ਹੋਵੇ''॥ ੨੯॥

ਮੁਖ ਤੇ ਅੱਖਜਰ ਨਿਕਸੇ ਆਧੇ। ਸੁਨਿ ਤਿਆਰ ਹੋਯਹੁ ਕਟ ਬਾਂਧੇ।
ਹਾਥ ਜੋਰਿ ਬੂਝੀ 'ਬਿਧਿ ਕੈਸੇ। ਜਸ ਆਇਸੁ ਹੁਇ ਰਚਿ ਪੁਰਿ ਤੈਸੇ' ॥੩੦॥

ਗੁਰੂ ਜੀ ਦੇ ਮੁੱਖ ਤੋਂ ਹਾਲੇ ਅੱਧੇ ਹੀ ਅੱਖਰ ਨਿਕਲੇ ਸਨ ਕਿ ਗੁਰੂ ਜੀ ਦੀ ਆਗਿਆ ਸੁਣ ਕੇ ਲੱਕ ਨਾਲ ਕਮਰਕੱਸਾ ਬੰਨ੍ਹ ਲਿਆ। ਹੱਥ ਜੋੜ ਕੇ ਪੁਛਿਆ, "ਕੈਸੀ ਵਿਧੀ ਅਨੁਸਾਰ ਤਿਆਰ ਕਰਾਂ, ਆਪ ਜੀ ਦੀ ਜਿਵੇਂ ਆਗਿਆ ਹੋਵੇ ਉਸ ਤਰ੍ਹਾਂ ਹੀ ਨਗਰੀ ਦੀ ਰਚਨਾ ਕਰਾਂ''॥ ੩੦॥

ਕਹਜੋ ਗੁਰੂ 'ਪੂਰਬ ਦਿਸ਼ ਜੋਈ। ਕਰਹੁ ਖਨਾਵਨਿ ਨੀਕੇ ਸੋਈ।
ਇਕ ਸਮ ਕਰਿਕੈ ਥਾਨ ਤਹਾਂ ਸੁ। ਬਸਿਬੇ ਕਾਰਨ ਰਚਹੁ ਅਵਾਸੁ' ॥੩੧॥

ਗੁਰੂ ਜੀ ਨੇ ਕਿਹਾ, "ਜਿਹੜਾ ਪੂਰਬੀ ਪਾਸਾ ਹੈ, ਉਸ ਪਾਸੇ ਤੋਂ ਚੰਗੀ ਤਰ੍ਹਾਂ ਪੁਟਣਾ ਸ਼ੁਰੂ ਕਰ ਦੇਵੋ। ਸਾਰੇ ਥਾਂ ਨੂੰ ਪੱਧਰਾ ਕਰਕੇ ਵੱਸਣ ਵਾਸਤੇ ਘਰ ਤਿਆਰ ਕਰਵਾਓ''॥ ੩੧॥

ਸੁੰਦਰ ਛਰੀ ਸੁ ਚੰਚਲ ਕਰਿਤੇ। ਅਮਰਦਾਸ ਕੋ ਦੀਨਸਿ ਕਰ ਤੇ।
'ਇਹੁ ਲੇ ਜਾਹੁ ਸਮੁਖ ਤਿਨ ਹੋਇ। ਕਰਹੁ ਦਿਖਾਵਨਿ ਰਹਹਿ ਨ ਕੋਇ॥੩੨॥

ਫਿਰ ਗੁਰੂ ਜੀ ਨੇ ਆਪਣੇ ਹਥੋਂ ਇਕ ਸ੍ਰੇਸ਼ਟ ਸੁੰਦਰ ਸੋਟੀ ਹਿਲਾ ਕੇ ਸ੍ਰੀ ਅਮਰਦਾਸ ਜੀ ਨੂੰ ਦਿੱਤੀ ਅਤੇ ਕਿਹਾ, "ਇਹ ਸੋਟੀ ਲੈ ਜਾਵੋ ਤੇ ਭੂਤਾਂ ਨੂੰ ਵਿਖਾਵੋ, ਇਸ ਨੂੰ ਵੇਖ ਕੇ ਓਥੇ ਕੋਈ ਭੂਤ ਨਹੀਂ ਰਹੇਗਾ॥ ੩੨॥

ਜਹਿਂ ਜਹਿਂ ਚਰਨ ਤੁਹਾਰੋ ਫਿਰਿਹੀ। ਹੋਇ ਅਸੁਭ ਤਿਸਕੋ ਸ਼ੁਭ ਕਰਿਹੀ।
ਨਿਜ ਨਿਵਾਸ ਹਿਤ ਰਚਹੁ ਅਵਾਸੁ। ਨਰ ਪਿਖਿਆਵਹਿਂ ਕਰਹਿਂ ਸੁ ਬਾਸੁ॥੩੩॥

ਜਿਥੇ ਜਿਥੇ ਤੁਹਾਡੇ ਚਰਨ ਫਿਰਨਗੇ, ਜਿਹੜਾ ਵੀ ਥਾਂ ਅਸ਼ੁਭ ਹੋਵੇਗਾ ਉਹ ਸ਼ੁਭ ਹੋ ਜਾਵੇਗਾ। ਆਪਣੇ ਨਿਜੀ ਰਹਿਣ ਵਾਸਤੇ ਵੀ ਮਕਾਨਾਂ ਦੀ ਉਸਾਰੀ ਕਰੋ, ਤਾਂਕਿ ਹੋਰ ਮਨੁੱਖ ਵੇਖ ਕੇ ਓਥੇ ਵਾਸਾ ਕਰਨ॥ ੩੩॥

ਇਹ ਗੋਂਦਾ ਖੱਤ੍ਰੀ ਧਨਵਾਨ। ਕਰਹਿ ਚਿਨਾਵਨ ਮਹਿਲ ਮਹਾਨ।
ਨਾਮ ਇਸੀ ਕੇ ਪਰਿ ਪੁਰਿ ਨਾਮੂ। ਰਚਹੁ ਰੁਚਿਰ ਬਸਿਬੇ ਹਿਤ ਧਾਮੂ॥੩੪॥

ਇਹ ਗੋਂਦਾ ਖੱਤਰੀ ਬੜਾ ਧਨਵਾਨ ਹੈ, ਇਹ ਵੱਡੇ-ਵੱਡੇ ਮਹਿਲ ਮਾੜੀਆਂ ਬਣਾਉਣਗੇ। ਇਸ ਗੋਂਦੇ ਦੇ ਨਾਂ ਉਪਰ ਹੀ ਨਗਰ ਦਾ ਨਾਮ ਰਖੋ। ਵੱਸਣ ਵਾਸਤੇ ਸੁੰਦਰ ਘਰਾਂ ਦੀ ਰਚਨਾ ਕਰੋ॥ ੩੪॥

ਕਰਤਿ ਫਰੇਬ ਸੁ ਦਾਸੂ ਦਾਤੂ। ਸੁਨਿ ਪ੍ਰੇਤਨਿ ਕੋ ਇਹ ਡਰਪਾਤੂ।
ਨਹਿਂ ਨ ਜਾਨਤੇ ਗੁਰੂ ਪ੍ਰਤਾਪੂ। ਕਰਨ ਹਾਰ ਕੋ ਜਾਨਹਿਂ ਆਪੂ ॥੩੫॥

ਦੋਵੇਂ ਪੁੱਤਰਾਂ ਦਾਸੂ ਅਤੇ ਦਾਤੂ ਨੇ, ਇਨਕਾਰ ਕੀਤਾ ਹੈ, ਪ੍ਰੇਤਾਂ ਦਾ ਨਾਂ ਸੁਣ ਕੇ ਡਰ ਗਏ ਹਨ। ਉਹ ਗੁਰੂ ਜੀ ਦੇ ਪ੍ਰਤਾਪ ਨੂੰ ਨਹੀਂ ਜਾਣਦੇ ਹਨ ਤੇ ਆਪਣੇ ਆਪ ਨੂੰ ਕਰਨਹਾਰਾ ਸਮਝਦੇ ਸਨ॥ ੩੫॥

ਯਾਂਤੇ ਇਨਿ ਕੋ ਤ੍ਰਾਸੁ ਮਹਾਨੋ। ਕਰਨ ਕਰਾਵਨ ਗੁਰੁ ਤੁਮ ਜਾਨੋ।
ਇਮਿ ਸਮਝਾਇ ਸੰਗ ਤਿਸੁ ਕੀਨੋ। ਤਬਿ ਸ੍ਰੀ ਅਮਰ ਚਲੇ ਰਸ ਭੀਨੋ ॥੩੬॥

ਇਸ ਕਰਕੇ ਇਹ ਬਹੁਤ ਡਰਦੇ ਹਨ, ਤੁਸੀਂ ਕਰਨ ਕਰਾਵਨਹਾਰਾ ਗੁਰੂ ਨੂੰ ਜਾਣੋ।'' ਇਸ ਤਰ੍ਹਾਂ ਸਮਝਾ ਕੇ ਗੋਂਦੇ ਦੇ ਨਾਲ ਭੇਜ ਦਿੱਤਾ, ਤਦ ਸ੍ਰੀ ਅਮਰਦਾਸ ਜੀ ਗੁਰੂ ਜੀ ਦੇ ਪ੍ਰੇਮ ਰਸ ਵਿਚ ਭਿੱਜੇ ਚਲ ਪਏ॥ ੩੬॥

ਪ੍ਰੇਮ ਤਰੋਵਰ ਉਰ ਕੇ ਮਾਂਹੀ। ਸ਼ਰਧਾ ਆਲਬਾਲ ਹੈ ਜਾਂਹੀ।
ਗੁਰ ਆਇਸੁ ਕੇ ਨਿਤਿ ਅਨੁਸਾਰੀ। ਯਹੀ ਸੰਚਿਬੇ ਕੋ ਬਰ ਬਾਰੀ ॥੩੭॥

ਹਿਰਦੇ ਵਿਚ ਪ੍ਰੇਮ ਰੂਪੀ ਦਰੱਖਤ ਹੈ ਅਤੇ ਸ਼ਰਧਾ ਰੂਪੀ ਓਥੇ ਦੌਰ (ਉਹ ਘੇਰਾ ਜਿਸ ਵਿਚ ਦਰੱਖਤ ਲਾਇਆ ਜਾਵੇ ਤੇ ਪਾਣੀ ਠਹਿਰਣ ਦੀ ਥਾਂ ਹੋਵੇ) ਹੈ। ਸਦਾ ਹੀ ਗੁਰੂ ਜੀ ਦੀ ਆਗਿਆ ਅਨੁਸਾਰ ਚਲਦੇ ਹਨ, ਇਹ ਹੀ ਪਾਣੀ ਦੇਣ ਵਾਸਤੇ ਸ੍ਰੇਸ਼ਟ ਜਲ ਹੈ॥ ੩੭॥

ਨਿਸ ਦਿਨ ਚਿਤਵਨ ਬਲਕਲ ਅਹੈ। ਦ੍ਰਿੜ ਜੜ੍ਹ ਸਦਾ ਭਗਤਿ ਮਹਿਂ ਰਹੈ।
ਸਤਿ ਸੰਤੋਖ ਆਦਿ ਗੁਨ ਸਾਰੇ। ਚਹੂੰ ਦਿਸ਼ਨ ਬਿਸਤਰਤਿ ਸੁ ਡਾਰੇ ॥੩੮॥

ਰਾਤ ਦਿਨ ਚਿਤਵਨ ਕਰਨਾ ਦਰੱਖਤ ਦੀ ਛਿੱਲ ਹੈ, ਦਰੱਖਤ ਦੀ ਜੜ੍ਹ ਵਾਂਗ ਸਥਿਰ ਸਦਾ ਭਗਤੀ ਵਿਚ ਦ੍ਰਿੜ੍ਹ ਰਹਿੰਦੇ ਹਨ। ਸਤਿ ਸੰਤੋਖ ਆਦਿ ਹੋਰ ਜਿਹੜੇ ਗੁਣ ਹਨ, ਉਹ ਚਾਰੇ ਪਾਸੇ ਦਰੱਖਤ ਦੀਆਂ ਟਹਿਣੀਆਂ ਵਾਂਗ ਫੈਲੀਆਂ ਹੋਈਆਂ ਹਨ॥ ੩੮॥

ਆਤਮ ਗਜਾਨ ਮਹਾਂ ਫਲ ਲਾਗੇ। ਰਸ ਅਨੰਦ ਪ੍ਰਾਪਤਿ ਬਡਭਾਗੇ।
ਅਸ ਤਰੁ ਪ੍ਰੇਮ ਬਰਧਬੋ ਭਾਉ। ਉਰ ਸ਼੍ਰੀ ਅਮਰ ਅਚਲ ਬਰ ਥਾਉਂ ॥੩੯॥

ਆਤਮ ਗਿਆਨ ਦੇ ਅਜਿਹੇ ਦਰੱਖਤ ਨੂੰ ਵੱਡਾ ਫਲ ਲਗਦਾ ਹੈ, ਅਤੇ ਵੱਡੇ ਭਾਗਾਂ ਵਾਲੇ ਨੂੰ ਰਸ ਅਤੇ ਅਨੰਦ ਪ੍ਰਾਪਤ ਹੁੰਦਾ ਹੈ। ਐਸਾ ਪ੍ਰੇਮ ਰੂਪੀ ਬ੍ਰਿੱਛ ਜਿਸ ਵਿਚ ਪਿਆਰ ਦੇ ਵਲਵਲੇ ਸਦਾ ਵੱਸਦੇ ਹਨ, ਦਾ ਸ੍ਰੀ ਅਮਰਦਾਸ ਜੀ ਦੇ ਸ੍ਰੇਸ਼ਟ ਹਿਰਦੇ ਵਿਚ (ਇਸ ਬ੍ਰਿੱਛ ਦਾ) ਅਚਲ ਟਿਕਾਣਾ ਹੈ॥ ੩੯॥

ਚਲਿਬੇ ਸਮੇਂ ਨੀਰ ਭਰਿ ਆਵਾ। ਨਮੋ ਕਰਤਿ ਪਦ ਪਦਮ ਭਿਗਾਵਾ।
ਮਿਲਜੋ ਰਹਜੋ ਬੀਤਜੋ ਚਿਰ ਕਾਲ। ਬਿਛੁਰਨ ਤੇ ਦੁਖ ਲਹਜੋ ਬਿਸਾਲ ॥੪੦॥

ਜਦ ਚੱਲਣ ਲੱਗੇ ਤਾਂ ਉਸ ਸਮੇਂ ਅੱਖਾਂ ਵਿਚ ਪਾਣੀ ਆ ਗਿਆ। ਨਮਸਕਾਰ ਕਰਨ ਲਗਿਆਂ ਗੁਰੂ ਜੀ ਦੇ ਚਰਨ-ਕੰਵਲ ਭਿਉਂ ਦਿੱਤੇ। ਕਾਫੀ ਸਮੇਂ ਤਕ ਗੁਰੂ ਜੀ ਦੇ ਚਰਨਾਂ ਨਾਲ ਜੁੜੇ ਰਹੇ। ਵਿਛੜਣ ਲਗਿਆਂ ਬੜਾ ਦੁੱਖ ਅਨੁਭਵ ਕੀਤਾ॥ ੪੦॥

ਪੁਨ ਧੀਰਜ ਦੇ ਅਧਿਕ ਗੁਸਾਈਂ। ਕਰਜੋ ਪਠਾਵਨ ਕੋ ਤਿਸ ਥਾਈਂ।
ਗੁਰ ਸਨਮੁਖ ਮੁਖ ਰਾਖਿ ਪਿਯਾਨਾ। ਪਾਛਲ ਦਿਸ਼ਾ ਧਰਤ ਪਗ ਜਾਨਾ ॥੪੧॥

ਫਿਰ ਗੁਰੂ ਜੀ ਨੇ ਬਹੁਤ ਧੀਰਜ ਦੇ ਕੇ ਉਸ ਥਾਂ ਭੇਜਿਆ। ਗੁਰੂ ਜੀ ਤੋਂ ਵਿਛੜਣ ਲਗਿਆਂ ਉਨ੍ਹਾਂ ਆਪਣਾ ਮੁੱਖ ਗੁਰੂ ਜੀ ਵੱਲ ਹੀ ਰਖਿਆ ਤੇ ਪੁੱਠੇ ਪੈਰੀਂ ਹੀ ਚਲ ਪਏ॥ ੪੧॥

ਇਸ ਪ੍ਰਕਾਰ ਸੁਤ ਪਰਖਨ ਕਰੇ। ਭਰਮ ਸਰਬ ਸਿੱਖਨ ਕੇ ਹਰੇ।
ਜਾਨਤਿ ਭਏ ਕਰੀ ਬਹੁ ਸੇਵਾ। ਲਿਯੇ ਰਿਝਾਇ ਅਧਿਕ ਗੁਰ ਦੇਵਾ॥੪੨॥

ਗੁਰੂ ਅੰਗਦ ਦੇਵ ਜੀ ਨੇ ਇਸ ਪ੍ਰਕਾਰ ਆਪਣੇ ਪੁੱਤਰਾਂ ਦੀ ਪਰਖ ਕੀਤੀ ਅਤੇ ਸਾਰੇ ਸਿੱਖਾਂ ਦੇ ਭਰਮ ਦੂਰ ਕੀਤੇ। ਉਹ ਸਿੱਖ ਜਾਣਦੇ ਸਨ ਕਿ ਸ੍ਰੀ ਅਮਰਦਾਸ ਜੀ ਨੇ ਗੁਰੂ ਜੀ ਦੀ ਬਹੁਤ ਸੇਵਾ ਕਰਕੇ, ਉਨ੍ਹਾਂ ਨੂੰ ਖੁਸ਼ ਕਰ ਲਿਆ ਹੈ॥ ੪੨॥

ਗੁਰ ਪਰਮੇਸ਼ੁਰ ਸੇਵ ਬਸੀ ਹੈ। ਜਿਨ ਕੀ ਹੰਤਾ ਰਿਦੇ ਨਸੀ ਹੈ।
ਕਯੋਂ ਨ ਹੋਹਿ ਤਿਨ ਕੇ ਅਨਕੂਲੀ। ਸਿਮਰਹਿਂ ਜੇ ਉਰ ਸਭਿ ਕਿਛੁ ਭੂਲੀ॥੪੩॥

ਜਿਨ੍ਹਾਂ ਦੇ ਹਿਰਦੇ ਵਿਚ ਗੁਰ ਪਰਮੇਸ਼ਵਰ ਦੀ ਸੇਵਾ ਵਸੀ ਹੈ ਅਤੇ ਮਨ ਵਿਚੋਂ ਹਉਮੈਂ ਦੂਰ ਹੋ ਗਈ ਹੈ। ਫਿਰ ਗੁਰੂ ਜੀ ਉਨ੍ਹਾਂ ਤੇ ਕਿਰਪਾਲੂ ਕਿਉਂ ਨਾ ਹੋਣ, ਜਿਹੜੇ ਸਭ ਕੁਝ ਭੁਲ ਕੇ ਹਿਰਦੇ ਵਿਚ ਗੁਰ ਪਰਮੇਸ਼ਵਰ ਦਾ ਹੀ ਸਿਮਰਨ ਕਰਦੇ ਹਨ॥ ੪੩॥

ਹਮਰੋ ਪਿਤਾ, ਪੁੱਤ੍ਰ ਹੰਕਾਰੈਂ। ਸੇਵ ਭਾਵ ਕੋ ਰਿਦੈ ਨ ਧਾਰੈਂ।
ਜਿਮਿ ਸ਼੍ਰੀ ਨਾਨਕ ਦੀਨਸਿ ਦਾਸੁ। ਸਿਰੀਚੰਦ ਤਜਿ ਲਖਮੀ ਦਾਸੁ॥੪੪॥

ਪੁੱਤਰਾਂ ਦੇ ਦਿਲ ਵਿਚ ਇਹ ਹੰਕਾਰ ਹੈ ਕਿ 'ਸਾਡਾ ਪਿਤਾ ਹੈ' ਇਸ ਲਈ ਹਿਰਦੇ ਵਿਚ ਸੇਵਾ ਦਾ ਭਾਵ ਨਹੀਂ ਰੱਖਦੇ। ਜਿਵੇਂ ਗੁਰੂ ਨਾਨਕ ਦੇਵ ਜੀ ਨੇ ਗੁਰ-ਗੱਦੀ ਦਾਸ ਨੂੰ ਦੇ ਦਿੱਤੀ ਅਤੇ ਬਾਬਾ ਸਿਰੀਚੰਦ ਅਤੇ ਬਾਬਾ ਲਖਮੀ ਦਾਸ ਨੂੰ ਛੱਡ ਦਿੱਤਾ॥ ੪੪॥

ਤੈਸੇ ਇਨਹੁਂ ਕੀਨਿ ਸਭਿ ਜਾਨੀ। ਲਹਯੋ ਪਰਮਪਦ ਸੇਵਾ ਠਾਨੀ।
ਇੱਤਜਾਦਿਕ ਸਿੱਖ ਆਪਸ ਮਾਂਹਿ। 'ਸ਼੍ਰੀ ਗੁਰ ਕਰਹਿਂ ਅਨੁਚਿਤੀ ਨਾਂਹਿ'॥੪੫॥

ਸਾਰਿਆਂ ਨੇ ਜਾਣ ਲਿਆ ਕਿ ਇਸ ਤਰ੍ਹਾਂ ਹੀ ਇਨ੍ਹਾਂ ਨੇ ਕੀਤਾ ਹੈ ਅਤੇ ਸੇਵਾ ਕਰਕੇ ਜਗਤ ਗੁਰਤਾ ਦਾ ਪਰਮਪਦ ਪ੍ਰਾਪਤ ਕੀਤਾ ਹੈ।'' ਇਤ-ਆਦਿਕ ਸਿੱਖ ਆਪਸ ਵਿਚ ਗੱਲਾਂ ਕਰਦੇ ਸਨ ਕਿ ਗੁਰੂ ਜੀ ਅਨ-ਉਚਿਤ ਗੱਲ ਨਹੀਂ ਕਰਨਗੇ॥ ੪੫॥

*ਪਹਿਲੀ ਰਾਸ ਦਾ ਅਠਾਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੮॥*

# ਅਧਿਆਇ ਉਨ੍ਹੀਵਾਂ

## ਗੋਇੰਦਵਾਲ ਵਸਾਉਣਾ

ਦੋਹਰਾ- ਪਿਛਲਿ ਪਾਇ ਸ੍ਰੀ ਅਮਰ ਜੀ ਗੋਂਦੇ ਕੇ ਸੰਗ ਜਾਇਂ।
ਸਨੇ ਸਨੇ ਮਗ ਚਲਤਿ ਹੈਂ ਜਪੁਜੀ ਪਾਠ ਕਰਾਇਂ॥੧॥

ਪਿਛਲੇ ਪੈਰੀਂ ਚਲਦਿਆਂ ਸ੍ਰੀ ਅਮਰਦਾਸ ਜੀ ਗੋਂਦੇ ਦੇ ਨਾਲ ਗਏ। ਹੌਲੀ-ਹੌਲੀ ਰਸਤੇ ਵਿਚ ਚਲ ਰਹੇ ਸਨ ਤੇ ਜਪੁਜੀ ਸਾਹਿਬ ਦਾ ਪਾਠ ਕਰਦੇ ਜਾਂਦੇ ਸਨ॥ ੧॥

ਚੌਪਈ- ਬ੍ਰਿੱਧ ਸਰੀਰ ਨਿਬਲ, ਕਦ ਛੋਟਾ। ਪਰਮ ਬਿਸਾਲ ਸਭਿਨਿ ਕੇ ਓਟਾ।
ਤੀਨ ਕੋਸ ਪਰ ਜਬਿ ਹੀ ਗਏ। ਹਾਥ ਜੋਰਿ ਤਹਿਂ ਠਾਂਢੇ ਭਏ॥੨॥

ਬਲਹੀਣ ਬ੍ਰਿਧ ਸਰੀਰ ਹੈ ਅਤੇ ਕੱਦ ਮੱਧਰਾ ਹੈ, ਪਰ ਬਹੁਤ ਵਿਸ਼ਾਲ ਹਨ ਤੇ ਸਭ ਦੇ ਉਹ ਆਸਰਾ ਹਨ। ਜਦ ਤਿੰਨਾਂ ਕੋਹਾਂ ਤੇ ਗਏ ਤਾਂ ਹੱਥ ਜੋੜ ਕੇ ਮੂਧੇ ਮੂੰਹ ਲੰਮੇ ਪੈ ਗਏ॥ ੨॥

ਜਪੁਜੀ ਪਾਠ ਭੋਗ ਕੋ ਪਾਯੋ। ਉਰ ਸ੍ਰੀ ਅੰਗਦ ਰੂਪ ਬਸਾਯੋ।
ਪਰੇ ਕਰੀ ਅਸ਼ਟਾਂਗ ਪ੍ਰਣਾਮੁ। ਸ੍ਰੀ ਗੁਰਦੇਵ ਕ੍ਰਿਪਾ ਗੁਨ ਧਾਮੁ॥ ੩॥

ਜਪੁ ਜੀ ਸਾਹਿਬ ਦੇ ਪਾਠ ਦਾ ਭੋਗ ਪਾਇਆ ਅਤੇ ਹਿਰਦੇ ਵਿਚ ਗੁਰੂ ਅੰਗਦ ਦੇਵ ਜੀ ਦੇ ਸਰੂਪ ਨੂੰ ਵਸਾਇਆ। ਲੰਮੇ ਪੈ ਕੇ ਗੁਣਾਂ ਦੇ ਘਰ ਭਾਵ ਗੁਰੂ ਅੰਗਦ ਦੇਵ ਜੀ ਨੂੰ ਡੰਡੌਤ ਬੰਦਨਾ ਕੀਤੀ॥ ੩॥

ਪੁਨ ਕਰਿ ਮੁਖ ਦਿਸ਼ ਗੋਇੰਦਵਾਲ। ਗਮਨੇ ਪੰਥ ਨਿਰਭੈ ਤਿਸ ਕਾਲ।
ਛਰੀ ਗੁਰੂ ਕਰ ਕੀ ਕਰ ਧਾਰੀ। ਸਾਦਰ ਊਚੇ ਕਰੀ ਉਠਾਰੀ॥ ੪॥

ਫਿਰ ਆਪਣਾ ਮੁੱਖ ਗੋਇੰਦਵਾਲ ਵਲ ਕਰਕੇ ਨਿਰਭੈ ਹੋ ਕੇ ਰਾਹੇ ਰਾਹ ਚਲ ਪਏ। ਗੁਰੂ ਜੀ ਵਲੋਂ ਦਿੱਤੀ 'ਛੜੀ' ਹੱਥ ਵਿਚ ਫੜੀ ਹੋਈ ਸੀ, ਉਸ ਨੂੰ ਅਦਬ ਨਾਲ ਆਪਣੇ ਤੋਂ ਉਚਾ ਚੁਕਿਆ ਹੋਇਆ ਸੀ॥ ੪॥

ਕਰਿਕੈ ਅਪਨੋ ਹਾਥ ਅਗਾਰੀ। ਭੂਤ ਪ੍ਰੇਤ ਕੋ ਜਾਇ ਦਿਖਾਰੀ।
ਪਰੀ ਤਪਤ ਦੀਰਘ ਤਿਨ ਮਾਂਹੀ। ਛਿਨ ਭਰ ਥਿਰਜੋ ਜਾਇ ਤਹਿਂ ਨਾਂਹੀ॥ ੫॥

ਫਿਰ ਆਪਣੇ ਹੱਥ ਅੱਗੇ ਕਰਕੇ, ਛੜੀ ਭੂਤਾਂ ਪ੍ਰੇਤਾਂ ਨੂੰ ਵਿਖਾਈ। ਛੜੀ ਵਿਚੋਂ ਐਸੀ ਅਗਨੀ ਨਿਕਲੀ ਕਿ ਭੂਤਾਂ ਪ੍ਰੇਤਾਂ ਨੂੰ ਬਹੁਤ ਸੇਕ ਲਗਿਆ, ਛਿਨ ਭਰ ਵੀ ਉਨ੍ਹਾਂ ਪਾਸੋਂ ਖੜਾ ਨਹੀਂ ਸੀ ਹੋਇਆ ਜਾਂਦਾ ॥ ੫॥

ਜਰੇ ਜਾਤ ਤਿਨ ਕੇਰ ਸਰੀਰਾ। ਭਏ ਅਧੀਰ ਸੰਭਾਰਿ ਨ ਚੀਰਾ।
ਪਿਤਾ ਪੁੱਤ੍ਰ ਕੋ ਨਹਿਨ ਸੰਭਾਰੈ। ਭ੍ਰਾਤ ਭ੍ਰਾਤ ਕੋ ਛੋਰਿ ਪਧਾਰੈ॥੬॥

ਉਨ੍ਹਾਂ ਦੇ ਸਰੀਰ ਸੜਦੇ ਜਾਂਦੇ ਸਨ ਤੇ ਉਨ੍ਹਾਂ ਪਾਸੋਂ ਆਪਣੇ ਵਸਤਰ ਵੀ ਸੰਭਾਲੇ ਨਹੀਂ ਸਨ ਜਾਂਦੇ। ਪਿਤਾ ਪੁੱਤਰ ਨੂੰ ਨਾ ਸੰਭਾਲ ਸਕਿਆ ਅਤੇ ਭਰਾ, ਭਰਾ ਨੂੰ ਛੱਡ ਕੇ ਭੱਜ ਗਿਆ॥ ੬॥

ਇਸਤ੍ਰੀ ਤਜਾਗ ਚਲੇ ਪਤਿ ਪ੍ਰੇਤ। ਕਿਤੇ ਪਰੇ ਧਰ ਹੋਇ ਅਚੇਤ।
ਹਲਾ ਚਲੀ ਐਸੇ ਤਿਨਿ ਪਰੀ। ਗਏ ਥਾਨ ਤਜਿ ਥਿਰੇ ਨ ਘਰੀ॥੭॥

ਪ੍ਰੇਤ ਪਤੀ ਆਪਣੀਆਂ ਇਸਤਰੀਆਂ ਵੀ ਛੱਡ ਕੇ ਭੱਜ ਗਏ। ਕਈ ਧਰਤੀ 'ਤੇ ਡਿੱਗ ਕੇ ਬੇਸੁੱਧ ਹੋ ਗਏ ਸਨ। ਉਨ੍ਹਾਂ ਉਤੇ ਐਸੀ ਵੱਡੀ ਬਿਪਤਾ ਆ ਪਈ ਕਿ ਉਹ ਉਸਾਰੀ ਅਧੀਨ ਸਥਾਨ ਨੂੰ ਛੱਡ ਕੇ ਚਲੇ ਗਏ ਅਤੇ ਇਕ ਘੜੀ ਵੀ ਠਹਿਰੇ ਨਹੀਂ॥ ੭॥

ਹਾਹਾਕਾਰ ਕਰਤਿ ਭਜਿ ਚਲੇ। ਸਕਲ ਦਿਸ਼ਨਿ ਹੁਇ ਸਕਹਿਂ ਨ ਖਲੇ।
ਜਜੋਂ ਜਜੋਂ ਛਰੀ ਹਿਲਾਵਨ ਕਰਿਹੀਂ। ਤਜੋਂ ਤਜੋਂ ਤਪਤ ਤਿਨਹੁੰ ਪਰ ਪਰਿਹੀ॥੮॥

ਹਾਹਾਕਾਰ ਕਰਦੇ ਭੱਜ ਗਏ, ਚਾਰੇ ਪਾਸੀਂ ਭੱਜ ਰਹੇ ਸਨ ਤੇ ਖੜੇ ਨਹੀਂ ਸੀ ਹੋ ਰਹੇ। ਜਿਵੇਂ-ਜਿਵੇਂ ਸ੍ਰੀ ਅਮਰਦਾਸ ਜੀ ਛੜੀ ਨੂੰ ਹਿਲਾਉਂਦੇ ਸਨ, ਤਿਵੇਂ-ਤਿਵੇਂ ਉਨ੍ਹਾਂ ਉਤੇ ਹੋਰ ਗਰਮੀ ਦੀ ਮਾਰ ਪੈਂਦੀ ਸੀ॥ ੮॥

ਕੇਤਿਕ ਹਾਥ ਜੋਰਿ ਕਹਿ ਬਿਨੈ। 'ਤਜਹੁ ਹਮੈਂ ਨਹਿਂ ਨਾਹਕ ਹਨੈ।
ਕਿਤਿਕ ਕਾਲ ਕੋ ਉਤਰਜੋ ਡੇਰਾ। ਹਮਹਿ ਸੰਭਾਰਨਿ ਦਿਹੁ ਇਸੁ ਬੇਰਾ॥੯॥

ਕਈ ਹੱਥ ਜੋੜ ਕੇ ਬੇਨਤੀਆਂ ਕਰਦੇ ਸਨ, "ਸਾਨੂੰ ਛੱਡ ਦੇਵੋ, ਨਿਹੱਕਿਆਂ ਨੂੰ ਨਾ ਮਾਰੋ, ਕਾਫੀ ਲੰਮੇ ਸਮੇਂ ਤੋਂ ਏਥੇ ਡੇਰਾ ਲਾਇਆ ਹੋਇਆ ਹੈ, ਇਸ ਵਾਰ ਸਾਨੂੰ ਸੰਭਲ ਲੈਣ ਦੇਵੋ॥ ੯॥

ਛਰੀ ਨ ਚੰਚਲ ਕਰਹੁ ਅਗਾਰੀ। ਚਲੇ ਜਾਹਿਂ ਹਮ ਤੂਰਨ ਧਾਰੀ'।
ਇਸ ਪ੍ਰਕਾਰ ਮਾਚਜੋ ਜਬਿ ਰੌਰਾ। ਸਗਰੇ ਗਏ ਛੋਰਿ ਤਬਿ ਠੌਰਾ॥੧੦॥

ਛੜੀ ਨੂੰ ਅੱਗੇ ਕਰਕੇ ਨਾ ਹਿਲਾਉ, ਅਸੀਂ ਤੁਰਤ ਹੀ ਚਲੇ ਜਾਂਦੇ ਹਾਂ।" ਇਸ ਪ੍ਰਕਾਰ ਜਦ ਸਾਰੇ ਰੌਲਾ ਮੱਚਿਆ ਤਾਂ ਸਾਰੇ ਭੂਤ-ਪ੍ਰੇਤ ਉਹ ਸਥਾਨ ਛੱਡ ਕੇ ਚਲੇ ਗਏ॥ ੧੦॥

ਹੁਤੀ ਦੇਵਣੀ ਇਕ ਤਿਨ ਮਾਂਹੀ। ਕੇਤਿਕ ਕਾਲ ਗਰਭ ਧਰਿ ਤਾਂਹੀ।
ਹੁਤੇ ਸਮੀਪ ਪ੍ਰਸੂਤ ਸਮੈਂ ਤਿਹ। ਪਰਜੋ ਸ਼ੋਰ ਔਚਕ ਹੀ ਦ੍ਰਿਗ ਲਹਿ॥੧੧॥

ਉਸ ਸਮੇਂ ਉਥੇ ਇਕ ਦੈਂਤਣੀ ਰਹਿੰਦੀ ਸੀ, ਜਿਸ ਨੇ ਕਾਫੀ ਲੰਮੇ ਸਮੇਂ ਤੋਂ ਗਰਭ ਧਾਰਨ ਕੀਤਾ ਹੋਇਆ ਸੀ, ਬੱਚੇ ਜੰਮਣ ਦਾ ਸਮਾਂ ਬਹੁਤ ਨੇੜੇ ਸੀ, ਜਦ ਉਸ ਅਚਾਨਕ ਭਿਆਨਕ ਰੌਲਾ-ਗੌਲਾ ਆਪਣੀਆਂ ਅੱਖਾਂ ਨਾਲ ਵੇਖਿਆ॥ ੧੧॥

ਭਏ ਤ੍ਰਾਸ ਉਰ, ਭਾਜ ਪਧਾਰੀ। ਨਹਿਂ ਢਿਗ ਦੇਖਜੋ ਪਤਿ ਰਖਵਾਰੀ।
ਬਿਹਬਲ ਦੌਰਤਿ ਤ੍ਰਾਸਤਿ ਹੋਈ। ਗਿਰਜੋ ਗਰਭ ਤਬਿ ਸਿਸ ਭੇ ਦੋਈ॥੧੨॥

ਤਾਂ ਹਿਰਦੇ ਵਿਚ ਬਹੁਤ ਡਰ ਗਈ ਤੇ ਭੱਜ ਪਈ, ਆਪਣੇ ਰਖਵਾਲੇ ਪਤੀ ਨੂੰ ਵੀ ਲਾਗੇ ਨਾ ਵੇਖਿਆ। ਡਰਦੀ ਵਿਆਕੁਲ ਹੋ ਕੇ ਦੌੜ ਪਈ। ਭਜਦੀ ਦਾ ਗਰਭ ਡਿੱਗ ਪਿਆ ਤੇ ਦੋਵੇਂ ਬੱਚੇ ਧਰਤੀ ਤੇ ਡਿੱਗ ਪਏ॥ ੧੨॥

ਹੁਤੋ ਜੁਆਰ ਕੋ ਤਹਾਂ ਕਿਦਾਰਾ। ਊਪਰ ਕਟੀ ਹੁਈ ਤਿਸ ਬਾਰਾ।
ਇਕ ਕੇ ਦ੍ਰਿਗ ਸੋਂ ਲਗਜੋ ਫਿਰੰਡਾ। ਚੁਭਜੋ ਬੀਚ ਸੋ ਕੀਨਸਿ ਖੰਡਾ॥੧੩॥

ਉਥੇ ਇਕ ਜਵਾਰ ਦੇ ਟਾਂਡੇ ਦਾ ਮੁੱਢ ਸੀ, ਜਿਹੜਾ ਥੋੜਾ ਉੱਚਾ ਕੱਟਿਆ ਹੋਇਆ ਸੀ। ਇਕ ਬੱਚੇ ਦੀ ਅੱਖ ਨੂੰ ਟਾਂਡੇ ਦਾ ਮੁੱਢ ਵੱਜਾ। ਟਾਂਡਾ ਅੱਖ ਵਿਚ ਚੁਭ ਗਿਆ ਤੇ ਡੇਲਾ ਫੱਟ ਗਿਆ॥ ੧੩॥

ਕਾਣਾ ਦੇਵ ਬਿਦਤ ਜਗ ਅਹੈ। ਦੁਰਗ ਬਠਿੰਡੇ ਬਿਚ ਜੋ ਰਹੈ।
ਸ੍ਰੀ ਕਲਗੀਧਰ ਜਾਇ ਨਿਕਾਸਜੋ। ਜਿਸ ਤੇ ਸਭਿ ਮਹਿਂ ਨਾਮ ਪ੍ਰਕਾਸ਼ਜੋ॥੧੪॥

ਉਹ ਬੱਚਾ ਵੱਡਾ ਹੋ ਕੇ ਕਾਣੇ ਦੇਉ ਦੇ ਨਾਂ ਨਾਲ ਮਸ਼ਹੂਰ ਹੋਇਆ। ਉਹ ਬਠਿੰਡੇ ਦੇ ਕਿਲ੍ਹੇ ਵਿਚ ਰਹਿੰਦਾ ਸੀ। ਉਸ ਨੂੰ ਕਲਗੀਧਰ ਨੇ ਜਾ ਕੇ ਕਢਿਆ ਸੀ, ਜਿਸ ਕਰਕੇ ਸਾਰਿਆਂ ਵਿਚ ਉਸ ਦਾ ਨਾਂ ਪ੍ਰਗਟ ਹੋਇਆ॥ ੧੪॥

ਗਿਰਜੋ ਦੂਸਰੋ ਭੁਜ ਕੇ ਭਾਰ। ਸੋ ਟੂਟੀ ਪਰ ਖੇਤ ਮਝਾਰ।
ਦੋਨਹੁਂ ਕੋ ਤਿਨ ਲਿਯੋ ਉਚਾਇ। ਬਸਤ੍ਰ ਲਪੇਟਜੋ ਰਖੇ ਬਚਾਇ॥ ੧੫॥

ਦੂਸਰਾ ਬੱਚਾ ਬਾਹਾਂ ਦੇ ਭਾਰ ਡਿਗਾ, ਖੇਤ ਵਿਚ ਡਿਗਦਿਆਂ ਉਸ ਦੀਆਂ ਬਾਹਾਂ ਟੁੱਟ ਗਈਆਂ। ਦੋਵਾਂ ਬੱਚਿਆਂ ਨੂੰ ਦੈਂਤਣੀ ਨੇ ਚੁੱਕ ਲਿਆ। ਇਕ ਕਪੜੇ ਵਿਚ ਉਨ੍ਹਾਂ ਨੂੰ ਲਪੇਟ ਲਿਆ, ਜਿਹੜਾ ਕਪੜਾ ਉਸ ਬਚਾ ਕੇ ਰਖਿਆ ਹੋਇਆ ਸੀ॥ ੧੫॥

ਕੇਤਿਕ ਸੰਮਤ ਮਹਿਂ ਭੇ ਜੁਆਨ। ਬਸੇ ਸੁ ਦੋਨਹੁ ਕਰਿ ਨਿਜ ਥਾਨ।
ਇਕ ਮਸੂਰਪੁਰ ਬਾਸਾ ਪਾਯੋ। ਬੀਚ ਬਠਿੰਡੇ ਦੁਤਿਯ ਬਸਾਯੋ॥ ੧੬॥

ਕਾਫੀ ਸਾਲਾਂ ਬਾਅਦ ਉਹ ਜਵਾਨ ਹੋ ਗਏ, ਦੋਵੇਂ ਵੱਖ-ਵੱਖ ਜਗ੍ਹਾ ਤੇ ਰਹੇ। ਇਕ ਮਸੂਰਪੁਰ ਵਿਚ ਜਾ ਕੇ ਵੱਸਿਆ ਅਤੇ ਦੂਸਰੇ ਨੇ ਬਠਿੰਡੇ ਦੇ ਕਿਲ੍ਹੇ ਵਿਚ ਨਿਵਾਸ ਕੀਤਾ॥ ੧੬॥

ਇਸ ਪ੍ਰਕਾਰ ਦੇਵਨਿ ਗਤਿ ਹੋਈ। ਭੂਤ ਪ੍ਰੇਤ ਤਹਿਂ ਰਹਜੋ ਨ ਕੋਈ।
ਖਰੇ ਭਏ ਸ਼੍ਰੀ ਅਮਰ ਸਥਾਨ। ਕੀਨ ਬਿਲੋਕਨ ਚਾਰੁ ਮਹਾਨ॥ ੧੭॥

ਇਸ ਪ੍ਰਕਾਰ ਦੈਂਤਾਂ ਦੀ ਹਾਲਤ ਹੋਈ ਅਤੇ ਭੂਤ-ਪ੍ਰੇਤ ਉਥੇ ਕੋਈ ਨਾ ਰਿਹਾ। ਸ੍ਰੀ ਅਮਰਦਾਸ ਜੀ ਉਸ ਸਥਾਨ ਵਿਖੇ ਖੜੇ ਸਨ ਅਤੇ ਮਹਾਨ ਸੁੰਦਰ ਨਜ਼ਾਰੇ ਨੂੰ ਵੇਖ ਰਹੇ ਸਨ॥ ੧੭॥

ਨਿਕਟ ਬਿਪਾਸਾ ਬਹੇ ਪ੍ਰਵਾਹੂ। ਜੁਕਤ ਤਰੰਗ ਬਿਮਲ ਜਲ ਮਾਂਹੂ।
ਚੱਕ੍ਰਵਾਕ ਤੇ ਆਦਿ ਬਿਹੰਗਾ। ਬਹੁ ਸ਼ਬਦਾਇ,ਮਾਨੁ ਜਿਮ ਗੰਗਾ ॥੧੮॥

ਕੋਲ ਹੀ ਬਿਆਸਾ ਦਰਿਆ ਦਾ ਸੁੰਦਰ ਪ੍ਰਵਾਹ ਵਹਿੰਦਾ ਹੈ, ਜਿਸ ਵਿਚ ਉੱਜਲ ਜਲ ਲਹਿਰਾਂ ਸਮੇਤ ਵਹਿ ਰਿਹਾ ਸੀ। ਚਕਵਾ ਤੇ ਹੋਰ ਪੰਛੀ ਸੁੰਦਰ ਬੋਲੀ ਬੋਲ ਰਹੇ ਸਨ। ਐਸੀ ਸੁੰਦਰ ਝਾਕੀ ਸੀ ਕਿ ਮਾਨੋ ਗੰਗਾ ਵਹਿ ਰਹੀ ਹੋਵੇ॥ ੧੮॥

ਸੁੰਦਰ ਪੁਲਨਿ ਸਥਾਨ ਜਿਸੀ ਕੇ। ਸਿਕਤਾ ਮ੍ਰਿਦੁ ਜੁਗ ਤੀਰ ਤਿਸੀ ਕੇ।
ਲਵਪੁਰਿ ਆਦਿ ਗਮਨ ਤਹਿਂ ਰਾਹੂ। ਇਤ ਦਿੱਲੀ ਪਹੁੰਚਤਿ ਸੇ ਜਾਹੂ॥੧੯॥

ਜਿਸ ਨਦੀ ਦੇ ਕਿਨਾਰਿਆਂ ਤੇ ਬੜੇ ਸੁੰਦਰ ਸਥਾਨ ਸਨ, ਦੋਵਾਂ ਕਿਨਾਰਿਆਂ ਤੇ ਕੋਮਲ ਰੇਤ ਵਿਛੀ ਹੋਈ ਸੀ। ਲਾਹੌਰ ਨੂੰ ਜਾਣ ਵਾਸਤੇ ਪੱਕਾ ਰਾਹ ਹੈ, ਦਿੱਲੀ ਨੂੰ ਜਾਣ ਵਾਲੇ ਵੀ ਏਸੇ ਪੱਤਣ ਤੇ ਪਹੁੰਚਦੇ ਹਨ॥ ੧੯॥

ਘਾਟ ਉਰਾਰ ਪਾਰ ਉਤਰੈਬੇ। ਆਵਤਿ ਜਾਤ ਲੋਕ ਠਹਿਰੈਬੇ।
ਤੀਰ ਬਿਪਾਸਾ ਸੁੰਦਰ ਥਾਨੂ। ਊਚੋ ਸ਼ੋਭਤਿ, ਦੇਖਿ ਮਹਾਂਨੂ॥ ੨੦॥

ਆਰ-ਪਾਰ ਦੋਹਾਂ ਘਾਟਾਂ ਤੇ ਲੋਕ ਉਤਰਦੇ ਹਨ। ਆਉਂਦੇ ਜਾਂਦੇ ਲੋਕ,ਉਥੇ ਠਹਿਰਦੇ ਹਨ। ਬਿਆਸਾ ਦੇ ਕੰਢੇ ਬੜਾ ਸੁੰਦਰ ਸਥਾਨ ਹੈ। ਬੜਾ ਉਚਾ ਸ਼ੋਭ ਰਿਹਾ ਹੈ ਅਤੇ ਵੇਖਣ ਵਿਚ ਵੀ ਸ੍ਰੇਸ਼ਟ ਹੈ॥ ੨੦॥

ਜਿਮ ਸ੍ਰੀ ਅੰਗਦ ਆਗਜਾ ਦੀਨਸਿ। ਸੱਤਿਨਾਮ ਕਹਿ ਜਲ ਕਰ ਲੀਨਸਿ।
ਛਿਰਕਨ ਕਰਜੋ ਸਥਾਨ ਚੁਫੇਰੇ। ਫੇਰ ਨ ਆਵਹਿਂ ਪ੍ਰੇਤਨਿ ਡੇਰੇ॥੨੧॥

ਜਿਵੇਂ ਗੁਰੂ ਅੰਗਦ ਦੇਵ ਜੀ ਨੇ ਆਗਿਆ ਦਿੱਤੀ ਸੀ, ਉਸ ਤਰ੍ਹਾਂ ਹੀ ਸਤਿਨਾਮ ਕਹਿ ਕੇ ਜਲ ਆਪਣੇ ਹੱਥਾਂ ਵਿਚ ਲਿਆ। ਉਸ ਜਲ ਨੂੰ ਚਾਰ-ਚੁਫੇਰੇ ਛਿੜਕ ਦਿੱਤਾ, ਤਾਂਕਿ ਦੁਬਾਰਾ ਉਥੇ ਪ੍ਰੇਤ ਡੇਰਾ ਨਾ ਲਾ ਲੈਣ॥ ੨੧॥

ਛਰੀ ਧਰੀ ਕਰ ਸ੍ਰੀ ਗੁਰ ਕਰ ਕੀ। ਕਰੀ ਲਕੀਰ ਜਿਤੀ ਧਰ ਪੁਰਿਕੀ।
ਬਹੁਰ ਮੰਗਾਯਹੁ ਬਹੁ ਮਿਸ਼ਟਾਨਾ। ਹਰਖਜੋ ਗੋਂਦਾ ਧਨੀ ਮਹਾਨਾ॥੨੨॥

ਗੁਰੂ ਜੀ ਦੇ ਹੱਥਾਂ ਦੀ ਦਿੱਤੀ ਛੜੀ ਨੂੰ ਆਪਣੇ ਹੱਥ ਵਿਚ ਫੜ ਲਿਆ ਤੇ ਜਿੰਨੀ ਵੀ ਨਗਰ ਦੀ ਧਰਤੀ ਸੀ, ਉਸ ਦੇ ਇਰਦ-ਗਿਰਦ ਲਕੀਰ ਮਾਰ ਦਿੱਤੀ। ਫਿਰ ਬਹੁਤ ਮਿਠਿਆਈ ਮੰਗਵਾਈ ਗਈ। ਗੋਂਦਾ ਧਨੀ ਵੇਖ ਕੇ ਬਹੁਤ ਪ੍ਰਸੰਨ ਹੋਇਆ॥ ੨੨॥

ਖਰੇ ਹੋਇ ਸ੍ਰੀ ਅਮਰ ਸੁਜਾਨੇ। ਹਾਥ ਜੋਰਿ ਅਰਦਾਸ ਬਖਾਨੇ।
ਸ੍ਰੀ ਨਾਨਕ ਸ੍ਰੀ ਅੰਗਦ ਨਾਮੂ। ਸਿਮਰਿ ਸਿਮਰਿ ਆਨਨ ਅਭਿਰਾਮੂ॥੨੩॥

ਚਤੁਰ ਸ੍ਰੀ ਅਮਰਦਾਸ ਜੀ ਖੜੇ ਹੋ ਗਏ ਅਤੇ ਹੱਥ ਜੋੜ ਕੇ ਅਰਦਾਸ ਕੀਤੀ। ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਅੰਗਦ ਦੇਵ ਜੀ ਦੇ ਨਾਮ ਦਾ ਆਪਣੇ ਸੁੰਦਰ ਮੁਖ ਨਾਲ ਸਿਮਰਨ ਕੀਤਾ॥ ੨੩॥

ਅਰਪਨ ਕਰਜੋ ਸਕਲ ਮਿਸ਼ਟਾਨੂ। ਪੁਨਹੁ ਸਭਿਨਿ ਕੋ ਬਾਂਟਨ ਠਾਨੂ।
ਪੂਰਬ ਦਿਸ਼ਾ ਧਰਾ ਪਟਵਾਈ। ਏਕਸਾਰ ਸੁੰਦਰ ਬਨਵਾਈ॥ ੨੪॥

ਅਰਦਾਸ ਕਰਕੇ ਸਾਰੀ ਮਿਠਿਆਈ ਗੁਰੂ ਜੀ ਨੂੰ ਭੇਟ ਕਰਕੇ ਫਿਰ ਸਾਰੀ ਸੰਗਤ ਵਿਚ ਵੰਡ ਦਿੱਤੀ। ਜਿਵੇਂ ਗੁਰੂ ਜੀ ਨੇ ਕਿਹਾ। ਪੂਰਬ ਵਾਲੇ ਪਾਸੇ ਤੋਂ ਪੁਟਵਾਈ ਸ਼ੁਰੂ ਕਰ ਦਿੱਤੀ ਤੇ ਫਿਰ ਇਕਸਾਰ ਸੁੰਦਰ ਬਣਵਾ ਲਈ॥ ੨੪ ॥

ਸ੍ਰੀ ਨਾਨਕ ਕੇ ਚਰਨ ਮਨਾਏ। ਨਗਰ ਨੀਵ ਧਰਿ ਚਿਨਬੇ ਲਾਏ।
ਤਬਿ ਤੇ ਬਹੁਰ ਨ ਭੂਤ ਨ ਪ੍ਰੇਤ। ਨਹਿਂ ਦੇਖੇ ਜੋ ਢਾਹਿਂ ਨਿਕੇਤ॥੨੫॥

ਸ੍ਰੀ ਗੁਰੂ ਨਾਨਕ ਦੇਵ ਦੇ ਚਰਨਾਂ ਦੀ ਅਰਾਧਨਾ ਕੀਤੀ ਤੇ ਫਿਰ ਨਗਰ ਦੀ ਨੀਂਹ ਧਰ ਕੇ ਚਿਣਵਾਈ ਅਰੰਭ ਕਰ ਦਿੱਤੀ। ਉਸ ਤੋਂ ਬਾਅਦ ਕਦੀ ਵੀ ਭੂਤ-ਪ੍ਰੇਤ ਨਾ ਆਏ, ਅਤੇ ਨਾ ਹੀ ਕੋਈ ਘਰ ਨੂੰ ਢਾਹੁੰਦਾ ਵੇਖਿਆ ਗਿਆ॥ ੨੫॥

ਪੂਰਬ ਸਦਨ ਬਨਾਵਹਿ ਕੋਊ। ਪ੍ਰੇਤ ਬਿਦਾਰਤਿ ਢਾਹਤਿ ਸੋਊ।
ਚਿਨਜੋ ਜਿਤੋ ਸੋ ਬਨਜੋ ਰਹਜੋ ਹੈ। ਗੋਂਦੇ ਦੇਖਿ ਅਨੰਦ ਲਹਜੋ ਹੈ॥੨੬॥

ਪਹਿਲਾਂ ਜਿਹੜਾ ਕੋਈ ਘਰ ਬਣਾਉਂਦਾ ਸੀ ਤਾਂ ਪ੍ਰੇਤ ਉਸ ਨੂੰ ਢਾਹ ਦਿੰਦੇ ਸਨ। ਪਰ ਹੁਣ ਜਿੰਨੇ ਵੀ ਘਰ ਚਿਣੇ ਗਏ ਸਨ, ਸਭ ਬਣੇ ਰਹਿ ਗਏ। ਇਹ ਵੇਖ ਕੇ ਗੋਂਦਾ ਬਹੁਤ ਪ੍ਰਸੰਨ ਹੋਇਆ॥ ੨੬॥

ਬਹੁ ਧਨ ਖਰਚ ਮਜੂਰ ਲਗਾਏ। ਕਰਤੇ ਕਾਰੀਗਰ ਸਮੁਦਾਏ।
ਤਬਿ ਸ੍ਰੀ ਅਮਰ ਬਿਚਾਰ ਕਰਜੋ ਹੈ। ਤਿਸ ਗੋਂਦੇ ਪਰ ਨਾਮ ਧਰਜੋ ਹੈ॥੨੭॥

ਉਸ ਨੇ ਬਹੁਤ ਧਨ ਖਰਚ ਕਰਕੇ, ਬਹੁਤ ਮਜ਼ਦੂਰ ਲਾਏ ਅਤੇ ਵੱਡੀ ਗਿਣਤੀ ਵਿਚ ਕਾਰੀਗਰ ਮੰਗਵਾਏ। ਤਦ ਸ੍ਰੀ ਅਮਰਦਾਸ ਨੇ ਵਿਚਾਰ ਕੀਤੀ ਤੇ ਗੋਂਦੇ ਦੇ ਨਾਂ ਤੇ ਨਗਰ ਦਾ ਨਾਂ ਰੱਖ ਦਿੱਤਾ॥ ੨੭॥

ਗੋਇੰਦਵਾਲ ਉਚਾਰਿ ਸੁਨਾਯੋ। ਭਯੋ ਨਾਮ ਪੁਰਿ ਕੋ ਬਿਦਤਾਯੋ।
ਕੇਤਿਕ ਸਦਨ ਤਜਾਰ ਕਰਿਵਾਏ। ਸ੍ਰੀ ਅੰਗਦ ਕੇ ਦਰਸ਼ਨ ਆਏ॥੨੮॥

ਉਨ੍ਹਾਂ ਨਗਰ ਦਾ ਨਾਂ ਗੋਇੰਦਵਾਲ ਉਚਾਰਨ ਕਰਕੇ ਸੁਣਾਇਆ, ਬਾਅਦ ਵਿਚ ਇਹੋ ਨਗਰ ਦਾ ਨਾਂ ਪ੍ਰਗਟ ਹੋਇਆ। ਜਦ ਕਈ ਘਰ ਤਿਆਰ ਕਰਵਾ ਲਏ ਤਾਂ ਫਿਰ ਸ੍ਰੀ ਗੁਰੂ ਅਮਰਦਾਸ ਜੀ, ਗੁਰੂ ਅੰਗਦ ਦੇਵ ਜੀ ਦੇ ਦਰਸ਼ਨਾ ਵਾਸਤੇ ਆਏ॥ ੨੮॥

ਬੰਦਨ ਠਾਨੀ ਹੋਇ ਅਧੀਨਾ। ਭਨਤਿ ਬਿਨੈ ਬਨਿ ਆਗੈ ਦੀਨਾ।
'ਰਾਵਰਿ ਕੀ ਆਗਜਾ ਜਿਮਿ ਹੋਈ। ਸੁਧਰਜੋ ਕਾਜ ਭਯੋ ਪੁਰਿ ਸੋਈ॥੨੯॥

ਬਹੁਤ ਅਧੀਨ ਹੋ ਕੇ ਗੁਰੂ ਜੀ ਨੂੰ ਬੰਦਨਾ ਕੀਤੀ। ਗੁਰੂ ਜੀ ਅੱਗੇ ਦੀਨ ਬਣ ਕੇ ਬੇਨਤੀ ਕੀਤੀ, "ਜਿਵੇਂ ਆਪ ਜੀ ਦਾ ਹੁਕਮ ਹੋਇਆ ਸੀ, ਉਹ ਕਾਜ ਪੂਰਾ ਹੋ ਗਿਆ ਹੈ ਅਤੇ ਨਗਰ ਬਣ ਗਿਆ ਹੈ॥ ੨੯॥

ਲਗੇ ਮਜੂਰ ਕਰਤਿ ਹੈਂ ਕਾਰੇ। ਕੇਤਿਕ ਕਰੇ ਨਿਕੇਤ ਸੁ ਤਜਾਰੇ'।
ਸ੍ਰੀ ਅੰਗਦ ਸੁਨਿ ਭਏ ਪ੍ਰਸੰਨ। 'ਪੁਰਖਾ ਅਬਿ ਐਸੇ ਬਚ ਮੰਨਿ॥ ੩੦॥

ਮਜ਼ਦੂਰ ਲੱਗੇ ਕੰਮ ਕਰ ਰਹੇ ਹਨ, ਕਈ ਘਰ ਤਿਆਰ ਕਰ ਲਏ ਹਨ।" ਇਹ ਸੁਣ ਕੇ ਗੁਰੂ ਅੰਗਦ ਦੇਵ ਜੀ ਪ੍ਰਸੰਨ ਹੋ ਗਏ, "ਪੁਰਖਾ ਹੁਣ ਸਾਡੇ ਇਸ ਤਰ੍ਹਾਂ ਬਚਨ ਮੰਨੋ॥ ੩੦॥

ਨਿਜ ਪਰਵਾਰ ਹਕਾਰਹੁ ਸਾਰਾ। ਬਸਹੁ ਤਹਾਂ ਸੁਖ ਲਹਹੁ ਉਦਾਰਾ।
ਅਪਰ ਜਿ ਆਵਹਿਂ ਬਸਿਬੇ ਕਾਰਨ। ਤਿਨਹਿਂ ਬਸਾਵਹੁ ਸਦਨ ਉਸਾਰਨ ॥੩੧॥

ਆਪਣਾ ਸਾਰਾ ਪਰਿਵਾਰ ਬੁਲਾ ਲਵੋ, ਅਤੇ ਬੜੇ ਸੁਖ ਆਰਾਮ ਨਾਲ ਓਥੇ ਵਸੋ। ਹੋਰ ਵੀ ਜੇ ਕੋਈ ਵਸਣ ਵਾਸਤੇ ਆਵੇ ਤਾਂ ਉਸ ਨੂੰ ਘਰ ਉਸਾਰ ਕੇ ਵਸਾਵੋ॥੩੧॥

ਬਾਸ ਤੁਮਾਰ ਸਮੀਪ ਹਮਾਰੇ। ਮਿਲਹੁ ਚਹਹੁ ਰਹਿ ਸਦਨ ਮਝਾਰੇ।
ਅਬਿ ਬਾਸਰਕੇ ਗ੍ਰਾਮ ਸਿਧਾਰਹੁ। ਮਿਲਹੁ ਸਭਿਨਿ ਸੋਂ ਕਰਿ ਹਿਤਕਾਰਹੁ॥੩੨॥

ਤੁਹਾਡਾ ਵਾਸਾ ਮੇਰੇ ਪਾਸ ਹੀ ਹੈ। ਜਦੋਂ ਚਾਹੋ ਮਿਲੋ ਜਾਂ ਮੇਰੇ ਘਰ ਰਹੋ। ਹੁਣ ਬਾਸਰਕੇ ਪਿੰਡ ਜਾਵੋ ਤੇ ਆਪਣੇ ਸਾਰੇ ਪਰਿਵਾਰ ਨੂੰ ਬੜੇ ਪ੍ਰੇਮ ਨਾਲ ਮਿਲੋ॥ ੩੨॥

**ਚਿਰੰਕਾਲ ਬੀਤਾ ਤੁਝ ਆਏ। ਨਹਿਂ ਕੁਟੰਬ ਸੋਂ ਮਿਲਜੋ ਸਿਧਾਏ।**
**ਲੇ ਆਵਹੁ, ਜਾਵਹੁ ਤਤਕਾਲ। ਕਰਹੁ ਬਾਸ ਅਬਿ ਗੋਇੰਦਵਾਲ' ॥ ੩੩ ॥**

ਤੁਹਾਨੂੰ ਏਥੇ ਆਇਆਂ ਨੂੰ ਬਹੁਤ ਲੰਮਾ ਸਮਾਂ ਹੋ ਗਿਆ ਹੈ, ਕਦੀ ਵੀ ਆਪਣੇ ਪਰਿਵਾਰ ਨੂੰ ਮਿਲਣ ਨਹੀਂ ਗਏ। ਤੁਰੰਤ ਚਲੇ ਜਾਵੋ ਤੇ ਸਾਰੇ ਪਰਿਵਾਰ ਨੂੰ ਨਾਲ ਲੈ ਆਵੋ, ਹੁਣ ਗੋਇੰਦਵਾਲ ਨਗਰ ਵਿਚ ਵਸੇਬਾ ਕਰੋ॥ ੩੩॥

**ਆਇਸੁ ਪਾਇ ਗੁਰੂ ਕੀ ਗਏ। ਸਭਿ ਲੋਕਨ ਸੰਗਿ ਮਿਲਤੇ ਭਏ।**
**'ਗੁਰ ਪ੍ਰਸੰਨ ਭੇ' ਕਥਾ ਸੁਨਾਈ। 'ਦਈ ਮੋਹਿ ਸਭਿ ਭਾਂਤਿ ਬਡਾਈ ॥੩੪ ॥**

ਗੁਰੂ ਜੀ ਦੀ ਆਗਿਆ ਪਾ ਕੇ ਸ੍ਰੀ ਅਮਰਦਾਸ ਜੀ ਆਪਣੇ ਪਿੰਡ ਨੂੰ ਚਲੇ ਗਏ। ਪਿੰਡ ਪਹੁੰਚ ਕੇ ਉਹ ਸਾਰੇ ਲੋਕਾਂ ਨੂੰ ਮਿਲੇ। ਉਨ੍ਹਾਂ ਨੇ ਸਾਰਿਆਂ ਨੂੰ ਸੁਣਾਇਆ, "ਗੁਰੂ ਜੀ ਮੇਰੇ 'ਤੇ ਬਹੁਤ ਪ੍ਰਸੰਨ ਹੋਏ ਹਨ, ਮੈਨੂੰ ਉਨ੍ਹਾਂ ਹਰ ਪ੍ਰਕਾਰ ਦੀ ਵਡਿਆਈ ਦਿੱਤੀ ਹੈ॥ ੩੪॥

**ਅਬਿ ਗੁਰ ਹੁਕਮ ਭਯੋ ਇਸ ਢਾਲ। 'ਬਸਹੁ ਜਾਇ ਕਰਿ ਗੋਇੰਦਵਾਲ'।**
**ਦੇਰਿ ਨ ਕਰਹੁ ਚਲਹੁ ਮਮ ਸੰਗ। ਪੁਰਿ ਸੁੰਦਰ ਘਰ ਹੋਹਿਂ ਉਤੰਗ' ॥ ੩੫ ॥**

ਹੁਣ ਗੁਰੂ ਜੀ ਦਾ ਇਸ ਤਰ੍ਹਾਂ ਹੁਕਮ ਹੋਇਆ ਹੈ, "ਸਾਰਾ ਪਰਿਵਾਰ ਗੋਇੰਦਵਾਲ ਜਾ ਕੇ ਵਸੋ। ਹੁਣ ਦੇਰ ਨਾ ਲਾਵੋ ਤੇ ਮੇਰੇ ਨਾਲ ਚਲੋ। ਸੁੰਦਰ ਨਗਰ ਹੈ ਤੇ ਘਰ ਬਹੁਤ ਉਚੇ ਹਨ"॥ ੩੫॥

**ਜੇਤਿਕ ਮਾਨੇ ਬਾਕ ਭਨੇ ਜਬਿ। ਉਠਿ ਸ੍ਰੀ ਅਮਰ ਸੰਗਿ ਭੇ ਸੋ ਸਭਿ।**
**ਪਹੁਚੇ ਗੋਇੰਦਵਾਲ ਸੁ ਜਾਇ। ਬਸੇ ਠਾਨਿ ਰੁਚ ਸਭਿ ਸੁਖ ਪਾਇ ॥ ੩੬ ॥**

ਜਿਨ੍ਹਾਂ ਨੇ ਸ੍ਰੀ ਅਮਰਦਾਸ ਜੀ ਦੇ ਬਚਨ ਮੰਨ ਲਏ ਉਹ ਸਭ ਉਨ੍ਹਾਂ ਦੇ ਨਾਲ ਚਲ ਪਏ। ਸਾਰੇ ਗੋਇੰਦਵਾਲ ਪਹੁੰਚ ਗਏ। ਆਪਣੀ ਰੁਚੀ ਅਨੁਸਾਰ ਉਨ੍ਹਾਂ ਸਭ ਸੁਖ ਪ੍ਰਾਪਤ ਕੀਤੇ॥ ੩੬॥

**ਸ੍ਰੀ ਅੰਗਦ ਕੇ ਦਰਸ਼ਨ ਕਾਰਨ। ਜਾਇ ਖਡੂਰ ਸੁ ਕਰਹਿਂ ਨਿਹਾਰਨ।**
**ਪਾਛਲ ਪਾਂਇ ਚਲਹਿਂ ਜਬਿ ਆਵੈਂ। ਤੀਨ ਕੋਸ ਲਗ ਏਵ ਸਿਧਾਵੈਂ ॥ ੩੭ ॥**

ਸ੍ਰੀ ਅਮਰਦਾਸ ਜੀ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕਾਰਨ ਖਡੂਰ ਜਾਂਦੇ ਸਨ। ਜਦ ਵਾਪਸ ਗੋਇੰਦਵਾਲ ਆਉਂਦੇ ਸਨ ਤਾਂ ਪੁਠੇ-ਪੈਰੀਂ ਆਉਂਦੇ ਸਨ, ਤਿੰਨ ਕੋਹ ਦਾ ਸਫਰ ਇਸ ਤਰ੍ਹਾਂ ਕਰਦੇ ਸਨ॥ ੩੭॥

**ਤਹਾਂ ਖਰੇ ਹੁਇ ਬੰਦਨ ਠਾਨਹਿਂ। ਪੁਨ ਘਰ ਦਿਸ਼ ਮੁਖ ਕਰਹਿਂ ਪਯਾਨਹਿਂ।**
**ਕੇਤਿਕ ਸਿੱਖਜਨ ਤੇ ਸੁਨਿ ਔਰ। ਜਲ ਗਾਗਰ ਆਨਤਿ ਇਸ ਠੌਰ ॥ ੩੮ ॥**

ਤਿੰਨਾਂ ਕੋਹਾਂ ਤੇ ਜਾ ਕੇ ਖਲੋ ਜਾਂਦੇ ਸਨ ਤੇ ਫਿਰ ਬੰਦਨਾ ਕਰਦੇ ਸਨ, ਫਿਰ ਘਰ ਵਾਲੇ ਪਾਸੇ ਮੁਖ ਕਰਕੇ ਚੱਲ ਪੈਂਦੇ ਸਨ। ਕਈਆਂ ਸਿੱਖਾਂ ਪਾਸੋਂ ਇਹ ਵੀ ਗੱਲ ਸੁਣੀ ਹੈ ਕਿ ਜਦ ਗੁਰੂ ਜੀ ਦੇ ਇਸ਼ਨਾਨ ਵਾਸਤੇ ਗਾਗਰ ਲੈ ਕੇ ਦਰਿਆ ਵੱਲ ਜਾਂਦੇ ਸਨ ਤਾਂ ਪੁਠੇ-ਪੈਰੀਂ ਜਾਂਦੇ ਸਨ, ਵਾਪਸ ਆਉਂਦੇ ਆਪਣਾ ਮੁਖ ਸਿੱਧਾ ਕਰ ਲੈਂਦੇ ਸਨ॥ ੩੮॥

**ਨਦੀ ਬਿਪਾਸਾ ਤੇ ਭਰਿ ਲਯਾਵਹਿਂ। ਸ੍ਰੀ ਗੁਰ ਕੋ ਇਸ਼ਨਾਨ ਕਰਾਵਹਿਂ।**
**ਲੇਨਿ ਜਾਹਿਂ ਚਲਿ ਪਾਛਲ ਓਰ। ਆਨਨ ਰਾਖਹਿਂ ਤਬਿ ਗੁਰ ਓਰ ॥ ੩੯ ॥**

ਪਾਣੀ ਦੀ ਗਾਗਰ ਬਿਆਸਾ ਦਰਿਆ ਤੋਂ ਭਰ ਕੇ ਲਿਆਉਂਦੇ ਸਨ ਤੇ ਗੁਰੂ ਜੀ ਨੂੰ ਇਸ਼ਨਾਨ ਕਰਵਾਉਂਦੇ ਸਨ। ਪਾਣੀ ਲੈਣ ਗਏ ਪੁਠੇ-ਪੈਰੀਂ ਜਾਂਦੇ ਸਨ, ਆਉਣ ਲਗਿਆਂ ਮੁੱਖ ਗੁਰੂ ਜੀ ਵਲ ਰਖਦੇ ਸਨ॥ ੩੯॥

**ਇਸ ਥਲ ਆਵਹਿਂ ਸੀਸ ਨਿਵਾਵਹਿਂ। ਪੁਨ ਸਲਿਤਾ ਦਿਸ਼ ਮੁਖ ਕਰਿ ਜਾਵਹਿਂ।**
**ਨਿਤਿ ਪ੍ਰਤਿ ਕਰਹਿਂ ਇਸੀ ਬਿਧਿ ਕਾਰ। ਇਮਿ ਸੇਵਹਿਂ ਸ੍ਰੀ ਗੁਰ ਦਰਬਾਰ॥੪੦॥**

ਇਸ ਥਾਂ ਆ ਕੇ ਸਿਰ ਨਿਵਾਉਂਦੇ ਸਨ, ਫਿਰ ਸ਼ਹਿਰ ਵਲ ਮੁਖ ਕਰਕੇ ਚਲਦੇ ਸਨ। ਸਦਾ ਪ੍ਰੀਤ ਨਾਲ ਇਸ ਤਰ੍ਹਾਂ ਕਾਰ ਕਰਦੇ ਸਨ ਅਤੇ ਇਸ ਤਰ੍ਹਾਂ ਗੁਰੂ ਦਰਬਾਰ ਦੀ ਸੇਵਾ ਕਰਦੇ ਸਨ॥ ੪੦॥

**ਪਰਸਰਾਮ ਤਪ ਤਪੇ ਬਿਸਾਲਾ। ਬਰਖ ਹਜਾਰਹੁਂ ਬਨ ਸਭਿ ਕਾਲਾ।**
**ਪ੍ਰਾਪਤਿ ਕਲਾ ਬਿਸ਼ਨੁ ਕੀ ਚਾਰੁ। ਭਯੋ ਨ ਤਊ ਬਡੋ ਅਵਤਾਰ॥੪੧॥**

ਪਰਸਰਾਮ ਨੇ ਬਹੁਤ ਵੱਡਾ ਤਪ ਕੀਤਾ ਸੀ, ਹਜ਼ਾਰਾ ਸਾਲ ਜੰਗਲ ਵਿਚ ਤਪ ਕਰਦਾ ਰਿਹਾ ਸੀ। ਫਿਰ ਵਿਸ਼ਨੂੰ ਦੀ ਸੁੰਦਰ ਕਰਾਮਾਤ ਪ੍ਰਾਪਤ ਕੀਤੀ, ਪਰ ਫਿਰ ਵੀ ਪੂਰਨ ਅਵਤਾਰ ਨਾ ਹੋ ਸਕਿਆ॥ ੪੧॥

**ਇਨਹੁਂ ਇਕਾਦਸ਼ ਸੰਮਤ ਮਾਂਹੀ। ਸੇਵਾ ਕਰੀ ਰਿਝਾਏ ਤਾਂਹੀ।**
**ਪੂਰਨ ਭਏ ਪ੍ਰਭੂ ਅਵਤਾਰੇ। ਜਗ ਮਹਿਂ ਦਾਸ ਉਧਾਰ ਹਜ਼ਾਰੇ॥੪੨॥**

ਪਰ ਸ੍ਰੀ ਅਮਰਦਾਸ ਜੀ ਨੇ ਗਿਆਰਾਂ ਸਾਲਾਂ ਵਿਚ ਹੀ ਸੇਵਾ ਕਰਕੇ ਗੁਰੂ ਜੀ ਨੂੰ ਪ੍ਰਸੰਨ ਕਰ ਲਿਆ ਅਤੇ ਪ੍ਰਭੂ ਦੇ ਪੂਰਨ ਅਵਤਾਰ ਹੋਏ ਅਤੇ ਜਗਤ ਵਿਚ ਹਜ਼ਾਰਾਂ ਲੋਕਾਂ ਦਾ ਉਧਾਰ ਕੀਤਾ॥ ੪੨॥

**ਯਾਂਤੇ ਸਤਿਗੁਰ ਅਰੁ ਸਤਿਸੰਗ। ਇਨਕੀ ਸੇਵਾ ਅਧਿਕ ਉਤੰਗ।**
**ਬਰਖ ਹਜ਼ਾਰਹੁਂ ਤਪ ਜੇ ਘਾਲੇ। ਤਿਨ ਤੇ ਸੇਵਾ ਅਹੈ ਬਿਸਾਲੇ॥੪੩॥**

ਇਸ ਕਰਕੇ ਸਤਿਗੁਰ ਅਤੇ ਸਤਿਸੰਗ ਦੀ ਸੇਵਾ ਸਭ ਤੋਂ ਉੱਚੀ ਹੈ। ਜਿਹੜੇ ਹਜ਼ਾਰਾਂ ਵਰਸ਼ ਤਪ ਕਰਦੇ ਸਨ, ਉਨ੍ਹਾਂ ਨਾਲੋਂ ਇਹ ਸੇਵਾ ਕਿਤੇ ਮਹਾਨ ਹੈ॥ ੪੩॥

**ਜਬਿ ਕਬਿ ਅਬਿ ਅਰੁ ਆਗੇ ਕੇਈ। ਸੇਵ ਬਿਖੈ ਮਨ ਲਾਵਹਿਂ ਜੇਈ।**
**ਤਿਨ ਕੋ ਬਹੁਰ ਨ ਕਰਿਬੋ ਰਹਜੋ। ਭੋਗ ਮੋਖ ਦੋਨਹੁਂ ਤਿਹ ਲਹਜੋ॥੪੪॥**

ਜਦ ਕਦੀ ਹੁਣ ਜਾਂ ਅੱਗੇ ਜਿਹੜਾ ਵੀ ਸੇਵਾ ਵਿਚ ਆਪਣਾ ਮਨ ਲਾਉਂਦਾ ਹੈ, ਉਨ੍ਹਾਂ ਨੂੰ ਫਿਰ ਹੋਰ ਸੇਵਾ ਕਰਨ ਦੀ ਲੋੜ ਨਹੀਂ ਰਹਿੰਦੀ। ਉਹ ਭੋਗ ਤੇ ਮੁਕਤੀ ਦੋਵੇਂ ਪ੍ਰਾਪਤ ਕਰਦੇ ਹਨ॥ ੪੪॥

**ਸ੍ਰੀ ਗੁਰ ਅਮਰਦਾਸ ਕੇ ਭ੍ਰਾਤਾ। ਆਯੋ ਰਾਮਾ ਤਹਾਂ ਜਮਾਤਾ।**
**ਜਿਤਿਕ ਭਤੀਜੇ ਸੋ ਸਭਿ ਆਏ। ਗੋਇੰਦਵਾਲ ਬਸੇ ਘਰ ਪਾਏ॥੪੫॥**

ਸ੍ਰੀ ਗੁਰੂ ਅਮਰਦਾਸ ਦੇ ਸਾਰੇ ਭਰਾ ਉਨ੍ਹਾਂ ਨਾਲ ਆਏ ਅਤੇ ਰਾਮਾ ਨਾਂ ਦਾ ਜਵਾਈ ਵੀ ਆਇਆ। ਜਿੰਨੇ ਵੀ ਭਤੀਜੇ ਸਨ, ਉਹ ਵੀ ਆਏ, ਸਾਰੇ ਗੋਇੰਦਵਾਲ ਵਿਚ ਘਰ ਬਣਾ ਕੇ ਰਹੇ॥ ੪੫॥

**ਇਤਜਾਦਿਕ ਸਨਬੰਧੀ ਸਾਰੇ। ਆਇ ਬਸੇ ਗੁਰ ਨਿਕਟ ਸੁਖਾਰੇ।**
**ਪ੍ਰਾਪਤਿ ਸਰਬੋਤਮ ਬਡਿਆਈ। ਮਾਨਹਿਂ ਮਾਨਵ ਬਹੁ ਸੁਖ ਪਾਈ॥੪੬॥**

ਇਤਆਦਿ ਸਾਰੇ ਸੰਬੰਧੀ ਗੁਰੁ ਅਮਰਦਾਸ ਜੀ ਪਾਸ ਆ ਕੇ ਵਸ ਗਏ ਅਤੇ ਸੁਖੀ ਰਹੇ। ਉਨ੍ਹਾਂ ਸਭ ਨੇ ਉਚੀ ਵਡਿਆਈ ਪ੍ਰਾਪਤ ਕੀਤੀ। ਉਨ੍ਹਾਂ ਨੂੰ ਲੋਕ ਮੰਨਦੇ ਸਨ ਅਤੇ ਉਹ ਬਹੁਤ ਸੁੱਖ ਪ੍ਰਾਪਤ ਕਰਦੇ ਸਨ॥ ੪੬॥

ਸਭਿ ਲਾਯਕ ਸਨਬੰਧੀ ਜਾਨ। ਆਇ ਸਮੀਪ ਬਸੇ ਪੁਰਿ ਬਾਨ।
ਸਤਿਗੁਰ ਦੇ ਕਰਿ ਧੀਰਜ ਸਬੈ। ਨਿਕਟਿ ਬਸਾਵਨ ਕੀਨੇ ਤਬੈ॥੪੭॥

ਸਾਰੇ ਸੰਬੰਧੀ ਸਭ ਤਰ੍ਹਾਂ ਨਾਲ ਯੋਗ ਸਮਝ ਕੇ, ਗੁਰੂ ਜੀ ਪਾਸ ਆ ਕੇ ਨਗਰ ਵਿਚ ਵੱਸ ਗਏ। ਸਤਿਗੁਰੂ ਜੀ ਨੇ ਸਾਰਿਆਂ ਨੂੰ ਧੀਰਜ ਦੇ ਕੇ, ਉਨ੍ਹਾਂ ਨੂੰ ਆਪਣੇ ਪਾਸ ਵਸਾ ਲਿਆ॥ ੪੭॥

*ਪਹਿਲੀ ਰਾਸ ਦਾ ਉਨੀਵਾਂ ਅਧਿਆਇ ਸਮਾਪਤ ਹੋਇਆ॥ ੧੯॥*

# ਅਧਿਆਇ ਵੀਹਵਾਂ

## ਗੁਰੂ ਅੰਗਦ ਦੇਵ ਜੀ ਦੇ ਗੁਣ

ਦੋਹਰਾ-ਇਕ ਦਿਨ ਸ੍ਰੀ ਅੰਗਦ ਗੁਰੂ ਦੇਖਨਿ ਗੋਇੰਦਵਾਲ।
ਭਏ ਤਯਾਰ ਚਲਿਬੇ ਤਹਾਂ ਰਿਦਾ ਬਿਸਾਲ ਕ੍ਰਿਪਾਲ॥੧॥

ਇਕ ਦਿਨ ਸ੍ਰੀ ਗੁਰੂ ਅੰਗਦ ਦੇਵ ਜੀ ਗੋਇੰਦਵਾਲ ਨਗਰ ਨੂੰ ਵੇਖਣ ਗਏ। ਵੱਡੇ ਕਿਰਪਾਲੂ ਹਿਰਦੇ ਵਾਲੇ ਓਥੇ ਜਾਣ ਵਾਸਤੇ ਤਿਆਰ ਹੋ ਗਏ॥ ੧॥

ਚੌਪਈ-ਸਨੇ ਸਨੇ ਪਗ ਸੌਂ ਮਗ ਚਲੇ। ਪ੍ਰੇਮ ਡੋਰ ਮਹਿਂ ਫਸਿ ਕਰਿ ਭਲੇ।
ਨਿਸ ਦਿਨ ਸਤਿਗੁਰ ਅਮਰ ਅਰਾਧੇ। ਆਇਂ ਇਹਾਂ ਪਿਖਿ ਅਗਮ ਅਗਾਧੇ॥੨॥

ਹੌਲੀ ਹੌਲੀ ਕਦਮ ਪੁਟ ਕੇ ਪ੍ਰੇਮ ਦੀ ਡੋਰ ਵਿਚ ਭਲੀ ਪ੍ਰਕਾਰ ਫਸੇ ਹੋਏ ਰਾਹੇ ਰਾਹ ਚਲ ਪਏ। ਸ੍ਰੀ ਅਮਰਦਾਸ ਜੀ ਦਿਨ ਰਾਤ ਸਤਿਗੁਰੂ ਦੀ ਅਰਾਧਣਾ ਕਰਦੇ ਸਨ ਕਿ ਅਗਮ ਅਗਾਧ ਗੁਰੂ ਜੀ ਏਥੇ ਆਉਣ ਤੇ ਦਰਸ਼ਨ ਕਰੀਏ॥ ੨॥

ਬੈਠੇ ਧਯਾਨ ਲਾਇ ਕਰਿ ਐਸੇ। ਰਹਯੋ ਗਯੋ ਨਹਿਂ ਗੁਰ ਤੇ ਕੈਸੇ।
ਖਿਚੇ ਪ੍ਰੇਮ ਤੇ ਮਾਰਗ ਚਲੇ। ਬੰਦਹਿਂ ਚਰਨ ਜੁ ਬਾਹਰ ਮਿਲੇ॥ ੩॥

ਉਹ ਐਸਾ ਧਿਆਨ ਲਾ ਕੇ ਬੈਠੇ ਕਿ ਗੁਰੂ ਅੰਗਦ ਦੇਵ ਜੀ ਤੋਂ ਕਿਸੇ ਤਰ੍ਹਾਂ ਵੀ ਰਿਹਾ ਨਾ ਗਿਆ। ਪ੍ਰੇਮ ਦੇ ਖਿਚੇ ਹੋਏ ਰਸਤੇ-ਰਸਤੇ ਚਲ ਪਏ। ਜਿਹੜੇ ਲੋਕ ਬਾਹਰ ਮਿਲਦੇ ਸਨ ਉਹ ਚਰਨਾਂ ਤੇ ਬੰਦਗੀ ਕਰਦੇ ਸਨ॥ ੩॥

ਕਿਨਹੁ ਕੀਨਿ ਸੁਧਿ 'ਸ੍ਰੀ ਗੁਰ ਆਏ'। ਸੁਨਿ ਸ੍ਰੀ ਅਮਰਦਾਸ ਹਰਖਾਏ।
ਲੇਨਿ ਹੇਤ ਉਠਿ ਚਲੇ ਅਗਾਰੀ। ਦਰਸ਼ਨ ਮਿਲਹਿਂ ਛੁਟਯੋ ਦ੍ਰਿਗ ਬਾਰੀ॥੪॥

ਕਿਸੇ ਨੇ ਜਾ ਕੇ ਖਬਰ ਦਿੱਤੀ ਕਿ "ਗੁਰੂ ਜੀ ਆਏ ਹਨ" ਇਹ ਸੁਣ ਕੇ ਸ੍ਰੀ ਅਮਰਦਾਸ ਜੀ ਬਹੁਤ ਪ੍ਰਸੰਨ ਹੋਏ। ਗੁਰੂ ਜੀ ਨੂੰ ਲੈਣ ਵਾਸਤੇ ਉਹ ਉੱਠ ਕੇ ਅੱਗੇ ਚਲ ਪਏ, ਦਰਸ਼ਨ ਹੋਣਗੇ, ਇਹ ਸੋਚ ਕੇ ਅੱਖਾਂ ਵਿਚ ਪਾਣੀ ਆ ਗਿਆ॥ ੪॥

ਕੇਤਿਕ ਦੂਰ ਆਗਮਨ ਆਏ। ਦਰਸ਼ਨ ਦੇਖੇ ਤਨ ਪੁਲਕਾਏ।
ਬੋਲਯੋ ਜਾਇ ਨ ਗਦਗਦ ਬਾਨੀ। ਹਾਥ ਜੋਰਿ ਕਰਿ ਤੂਸ਼ਨਿ ਠਾਨੀ॥੫॥

ਕਿੰਨੀ ਦੂਰ ਅੱਗੇ ਆ ਗਏ, ਦਰਸ਼ਨ ਕਰਕੇ ਰੋਮ-ਰੋਮ ਖੜੇ ਹੋ ਗਏ। ਹਿਰਦਾ ਏਨਾ ਪ੍ਰਸੰਨ ਹੋਇਆ ਸੀ ਕਿ ਬੋਲਿਆ ਵੀ ਨਹੀਂ ਸੀ ਜਾਂਦਾ। ਹੱਥ ਜੋੜ ਕੇ ਚੁਪ ਖੜੇ ਰਹੇ॥ ੫॥

ਦਾਸ ਦਸ਼ਾ ਕੋ ਦੇਖਿ ਕ੍ਰਿਪਾਲਾ। ਕਰ ਸੌਂ ਕਰ ਗਹਿ ਕਰਿ ਤਿਸ ਕਾਲਾ।
ਭਰਜੋ ਅੰਕ ਨਿਜ ਗਰੇ ਲਗਾਯੋ। ਬਹੁ ਪ੍ਰਕਾਰ ਕੋ ਸੁਜਸ ਅਲਾਯੋ॥੬॥

ਆਪਣੇ ਸੇਵਕ ਦੀ ਅਜਿਹੀ ਹਾਲਤ ਵੇਖ ਕੇ, ਕਿਰਪਾਲੂ ਗੁਰੂ ਜੀ ਨੇ ਆਪਣੇ ਦੋਹਾਂ ਹੱਥਾਂ ਨਾਲ ਉਸੇ ਵੇਲੇ ਫੜ ਕੇ ਜੱਫੀ ਭਰ ਕੇ ਆਪਣੇ ਗਲ ਨਾਲ ਲਾ ਲਿਆ ਤੇ ਫਿਰ ਕਈ ਪ੍ਰਕਾਰ ਦਾ ਸ੍ਰੇਸ਼ਟ ਜੱਸ ਅਲਾਪਿਆ॥ ੬॥

'ਧੰਨ ਜਨਮ ਤੇਰੋ ਜਗ ਭਯੋ। ਪ੍ਰੇਮ ਬਿਸਾਲ ਮੋਹਿ ਬਸਿ ਕਯੋ।
ਜਹਾਂ ਅਰਾਧਹਿਂ ਕਰਿਕੈ ਪ੍ਰੇਮ। ਤਹਿਂ ਮੈਂ ਪਹੁਚੌਂ ਇਹ ਮਮ ਨੇਮ॥੭॥

ਗੁਰੂ ਜੀ ਕਹਿਣ ਲੱਗੇ, "ਤੇਰਾ ਧੰਨ ਜਨਮ ਇਸ ਜਗਤ ਵਿਚ ਹੋਇਆ ਹੈ, ਤੂੰ ਵਿਸ਼ਾਲ ਪ੍ਰੇਮ ਨਾਲ ਮੈਨੂੰ ਵੱਸ ਕੀਤਾ ਹੈ। ਜਿਥੇ ਵੀ ਕੋਈ ਪ੍ਰੇਮ ਕਰਕੇ ਮੇਰੀ ਅਰਾਧਣਾ ਕਰਦਾ ਹੈ, ਮੇਰਾ ਇਹ ਨੇਮ ਹੈ ਕਿ ਮੈਂ ਉਥੇ ਜ਼ਰੂਰ ਪਹੁੰਚਦਾ ਹਾਂ॥ ੭॥

ਆਜ ਬੈਠਿ ਕਰਿ ਤੋਹਿ ਅਰਾਧਜੋ। ਆਯੋ ਤੁਰਤ ਪ੍ਰੇਮ ਤੇ ਬਾਧਜੋ।
ਮੋ ਤੇ ਰਹਜੋ ਜਾਤ ਤਬਿ ਨਾਂਹੀ। ਪ੍ਰੇਮ ਸਮੇਤ ਧਜਾਇ ਮਨ ਮਾਂਹੀ॥੮॥

ਅੱਜ ਤੁਸੀਂ ਪ੍ਰੇਮ ਕਰਕੇ ਅਰਾਧਣਾ ਕੀਤੀ ਹੈ, ਇਸ ਕਰਕੇ ਮੈਂ ਤੁਰਤ ਪ੍ਰੇਮ ਦਾ ਬੰਨ੍ਹਿਆ ਆ ਗਿਆ ਹਾਂ। ਮੈਥੋਂ ਫਿਰ ਰਿਹਾ ਨਹੀਂ ਜਾਂਦਾ ਜਦ ਕੋਈ ਮੈਨੂੰ ਪ੍ਰੇਮ ਸਮੇਤ ਮਨ ਵਿਚ ਧਿਆਉਂਦਾ ਹੈ॥ ੮॥

ਤੁਵ ਹਿਤ ਕਰਿ ਆਯੋ ਇਤ ਓਰ। ਚਲਹੁ ਦਿਖਾਵਹੁ ਅਪਨੀ ਠੌਰ।
ਹਾਥ ਗਹੇ ਆਗੇ ਤਬਿ ਚਲੇ। ਕਰੇ ਦਿਖਾਵਨ ਕੀਨ ਜੁ ਭਲੇ॥ ੯॥

ਤੁਹਾਡੇ ਪ੍ਰੇਮ ਕਰਕੇ ਮੈਂ ਇਸ ਪਾਸੇ ਆਇਆ ਹਾਂ, ਹੁਣ ਚਲੋ ਆਪਣਾ ਸਥਾਨ ਦਿਖਾਵੋ। ਫਿਰ ਸ੍ਰੀ ਗੁਰੂ ਅਮਰਦਾਸ ਜੀ ਹੱਥ ਫੜ ਕੇ ਅੱਗੇ-ਅੱਗੇ ਚਲ ਪਏ ਤੇ ਉਹ ਭਲੇ ਘਰ ਜਿਹੜੇ ਉਸਾਰੇ ਸਨ, ਗੁਰੂ ਜੀ ਨੂੰ ਵਿਖਾਏ॥ ੯॥

ਭਲੀ ਪ੍ਰਕਾਰ ਹੇਰਿ ਕਰਿ ਸਾਰੇ। ਬਹੁਰ ਬਿਪਾਸਾ ਤੀਰ ਸਿਧਾਰੇ।
ਅਮਰਦਾਸ ਅਪਨੇ ਸੰਗ ਲੀਨੇ। ਜਾਇ ਕੂਲ ਪਰ ਗੁਰੂ ਅਸੀਨੇ॥੧੦॥

ਸਾਰੇ ਘਰਾਂ ਨੂੰ ਚੰਗੀ ਤਰ੍ਹਾਂ ਵੇਖ ਕੇ ਫਿਰ ਬਿਆਸਾ ਦਰਿਆ ਦੇ ਕਿਨਾਰੇ ਤੇ ਚਲੇ ਗਏ। ਸ੍ਰੀ ਅਮਰਦਾਸ ਜੀ ਨੂੰ ਆਪਣੇ ਨਾਲ ਲੈ ਲਿਆ ਤੇ ਗੁਰੂ ਜੀ ਦਰਿਆ ਦੇ ਕੰਢੇ 'ਤੇ ਜਾ ਕੇ ਬੈਠ ਗਏ॥ ੧੦॥

ਅਪਰ ਦਾਸ ਨਹਿਂ ਪਾਸ ਤਿਥਾਈਂ। ਇਕ ਸ੍ਰੀ ਅਮਰ ਕਿ ਆਪ ਗੁਸਾਈਂ।
ਸਲਿਤਾ ਕੂਲ ਸਥਿਤ ਕੋ ਜਾਨਿ। ਜਲਪਤਿ ਪ੍ਰਾਪਤਿ ਭਾ ਤਿਸ ਥਾਨ॥੧੧॥

ਉਥੇ ਹੋਰ ਕੋਈ ਸੇਵਕ ਉਨ੍ਹਾਂ ਦੇ ਨਾਲ ਨਹੀਂ ਸੀ। ਇਕ ਸ੍ਰੀ ਅਮਰਦਾਸ ਸਨ ਤੇ ਦੂਸਰੇ ਸਤਿਗੁਰੂ ਜੀ ਆਪ ਸਨ। ਗੁਰੂ ਜੀ ਨਦੀ ਕਿਨਾਰੇ ਬੈਠੇ ਜਾਣ ਕੇ ਜਲਪਤੀ ਵਰੁਣ ਉਸ ਥਾਂ ਆਇਆ॥ ੧੧॥

ਰੁਚਿਰ ਜਾਤ ਕੀ ਸਫਰੀ ਏਕਾ। ਆਗੇ ਧਰ ਕਰਿ ਮਸਤਕ ਟੇਕਾ।
'ਸ੍ਰੀ ਪ੍ਰਭੁ ਕੀਨ ਪੁਨੀਤ ਸਥਾਨਾ। ਪਦ ਪੰਕਜ ਪਰਸੇ ਜਬਿ ਆਨਾ॥੧੨॥

ਇਹ ਸੁੰਦਰ ਜਾਤੀ ਦੀ ਮੱਛੀ ਫੜ ਕੇ ਲਿਆਇਆ ਤੇ ਗੁਰੂ ਜੀ ਦੇ ਅੱਗੇ ਧਰ ਕੇ ਮੱਥਾ ਟੇਕਿਆ ਅਤੇ ਕਿਹਾ, "ਹੇ ਪ੍ਰਭੂ ਜੀ ਤੁਸੀਂ ਇਸ ਸਥਾਨ ਨੂੰ ਪਵਿੱਤਰ ਕੀਤਾ ਹੈ, ਜਦ ਤੁਸੀਂ ਆ ਕੇ ਏਥੇ ਆਪਣੇ ਚਰਨ-ਕੰਵਲ ਪਾਏ ਹਨ॥ ੧੨॥

ਸਲਿਤਾ ਕੂਲ ਬਸਾਯੋ ਪੁਰਿ ਕੋ। ਕਰਜੋ ਅਨੁਗ੍ਰਹੁ ਅਪਨੇ ਉਰ ਕੋ।

ਸਤਿਸੰਗਤ ਸਿਮਰਹਿਂ ਸਤਿਨਾਮੂ। ਕਰਹਿਂ ਸ਼ਨਾਨ ਸੁ ਜਲ ਅਭਿਰਾਮੂ ॥੧੩॥

ਨਦੀ ਦੇ ਕਿਨਾਰੇ ਤੁਸੀਂ ਸ਼ਹਿਰ ਵਸਾਇਆ ਹੈ। ਆਪਣੇ ਸਿੱਖਾਂ ਉਤੇ ਤੁਸੀਂ ਵੱਡੀ ਕਿਰਪਾ ਕੀਤੀ ਹੈ। ਸਤਿਸੰਗਤ ਵਿਚ ਜੁੜ ਕੇ ਏਥੇ ਸਤਿਨਾਮ ਦਾ ਸਿਮਰਨ ਕਰਨਗੇ ਤੇ ਪਵਿੱਤਰ ਜਲ ਵਿਚ ਇਸ਼ਨਾਨ ਕਰਨਗੇ॥ ੧੩॥

ਸਲਿਤਾ ਸਫਲ ਹੋਇ ਪਗ ਪਰਸੇ। ਮੈਂ ਭੀ ਰਾਵਰਿ ਕੇ ਪਗ ਦਰਸੇ'।
ਸੁਨਿ ਸਤਿਗੁਰ ਬੋਲੇ ਮੁਸ਼ਕਾਈ। 'ਕਰਿ ਸ੍ਰੀ ਅਮਰ ! ਬਰੁਨ ਸਫਲਾਈ ॥੧੪॥

ਤੁਹਾਡੇ ਚਰਨ ਪੈਣ ਨਾਲ ਨਦੀ ਵੱਡੇ ਭਾਗਾਂ ਵਾਲੀ ਹੋਈ ਹੈ ਅਤੇ ਮੈਂ ਵੀ ਆਪ ਜੀ ਦੇ ਚਰਨਾਂ ਦੇ ਦਰਸ਼ਨ ਕੀਤੇ ਹਨ" ਇਹ ਸੁਣ ਕੇ ਸਤਿਗੁਰੂ ਮੁਸਕਰਾ ਕੇ ਬੋਲੇ, "ਹੇ ਸ੍ਰੀ ਅਮਰਦਾਸ ! ਵਰੁਣ ਨੂੰ ਸਫਲਤਾ ਬਖ਼ਸ਼ੋ॥ ੧੪॥

ਸੰਗਤਿ ਮਹਿਂ ਪ੍ਰਸਾਦਿ ਬਰਤੈ ਹੈਂ। ਸਭਿ ਤੇ ਆਗੇ ਜਲ ਮਹਿਂ ਦੈਹੈਂ।
ਨਾਮ ਬਰਨ ਕੋ ਕਰਹਿਂ ਉਚਾਰਿ। ਇਮ ਸਿੱਖਨ ਮਹਿਂ ਰੀਤੀ ਡਾਰਿ' ॥੧੫॥

ਜਦ ਸੰਗਤ ਵਿਚ ਪ੍ਰਸ਼ਾਦਿ ਵਰਤੇ ਤਾਂ ਸਭ ਤੋਂ ਪਹਿਲਾਂ ਜਲ ਵਰਤਾਉਣਾ ਹੈ ਅਤੇ ਵਰੁਣ ਦੇ ਨਾਂ ਦਾ ਉਚਾਰਨ ਕਰਨਾ ਹੈ। ਸਿੱਖਾਂ ਵਿਚ ਇਸ ਤਰ੍ਹਾਂ ਦੀ ਰੀਤੀ ਚਲਾਵੋ" ॥ ੧੫॥

ਹਾਥ ਜੋਰਿ ਸ੍ਰੀ ਅਮਰ ਉਚਾਰੀ। 'ਤਿਮ ਹੁਇ ਜਥਾ ਰਜਾਇ ਤੁਮਾਰੀ'।
ਬਹੁਰ ਬਿਦਾ ਹੁਇ ਬਰੁਣ ਪਧਾਰਾ। ਸ੍ਰੀ ਅੰਗਦ ਤਬਿ ਬਾਕ ਉਚਾਰਾ ॥੧੬॥

ਹੱਥ ਜੋੜ ਕੇ ਸ੍ਰੀ ਅਮਰਦਾਸ ਨੇ ਕਿਹਾ, "ਉਸ ਤਰ੍ਹਾਂ ਹੀ ਹੋਵੇਗਾ ਜਿਵੇਂ ਆਪ ਜੀ ਦੀ ਰਜ਼ਾ ਹੈ।" ਫਿਰ ਵਿਦਾਇਗੀ ਲੈ ਕੇ ਵਰੁਣ ਚਲਾ ਗਿਆ। ਤਦ ਗੁਰੂ ਅੰਗਦ ਦੇਵ ਜੀ ਨੇ ਕਿਹਾ॥ ੧੬॥

'ਇਹ ਸਫਰੀ ਕਰਿ ਤਜਾਰ ਮੰਗਾਵੋ। ਤੂਰਨ ਕਰਿਕੈ ਇਹਾਂ ਲਿਆਵੋ'।
ਹੁਤੋ ਦੂਰ ਇਕ ਸਿੱਖ ਬੁਲਾਯੋ। ਤਿਸਕੋ ਦੇ ਕਰਿ ਨਗਰ ਪਠਾਯੋ ॥੧੭॥

"ਇਹ ਮੱਛੀ ਤਿਆਰ ਕਰਵਾ ਕੇ ਤੁਰਤ ਏਥੇ ਲਿਆਵੋ" ਦੂਰ ਇਕ ਸਿੱਖ ਖੜਾ ਸੀ, ਉਸ ਨੂੰ ਬੁਲਾ ਕੇ ਮੱਛੀ ਦੇ ਕੇ ਨਗਰ ਨੂੰ ਭੇਜਿਆ ਗਿਆ॥ ੧੭॥

ਲਜਾਯੋ ਤੁਰਤ ਤਜਾਰ ਕਰਿ ਸੋਈ। ਡਾਲਿ ਮਸਾਲੇ ਤਲਿਕੈ ਭੋਈ।
ਲੇ ਸ੍ਰੀ ਅਮਰ ਅਗਾਰੀ ਧਰੀ। ਸੋ ਲੇ ਕਰਿ ਗੁਰ ਖਾਵਨ ਕਰੀ ॥੧੮॥

ਉਹ ਛੇਤੀ ਹੀ ਮੱਛੀ ਤਿਆਰ ਕਰ ਕੇ ਲੈ ਆਇਆ। ਚੰਗੇ ਮਸਾਲੇ ਪਾ ਕੇ ਤਲੀ ਹੋਈ ਸੀ। ਸ੍ਰੀ ਅਮਰਦਾਸ ਨੇ ਲੈ ਕੇ ਗੁਰੂ ਜੀ ਦੇ ਅੱਗੇ ਧਰ ਦਿੱਤੀ। ਗੁਰੂ ਜੀ ਨੇ ਲੈ ਕੇ ਮੱਛੀ ਖਾਧੀ॥ ੧੮॥

'ਮਹਾਂ ਸ੍ਵਾਦ ਇਸ ਆਮਿਖ ਭਯੋ। ਆਗੇ ਕਬਹੁੰ ਨ ਐਸੇ ਖਯੋ'।
ਕਹਿ ਸ੍ਰੀ ਅਮਰ 'ਜਾਤਿ ਝਖ ਕੋਈ। ਲਜਾਯੋ ਬਰਨ ਆਪ ਹਿਤ ਸੋਈ' ॥੧੯॥

ਖਾ ਕੇ ਗੁਰੂ ਜੀ ਨੇ ਕਿਹਾ, "ਇਸ ਮੱਛੀ ਦਾ ਮਾਸ ਬਹੁਤ ਸਵਾਦੀ ਹੈ, ਅੱਗੇ ਕਦੀ ਵੀ ਅਜੇਹਾ ਸਵਾਦੀ ਮਾਸ ਨਹੀਂ ਖਾਧਾ ਹੈ।" ਸ੍ਰੀ ਅਮਰਦਾਸ ਜੀ ਨੇ ਕਿਹਾ, "ਕਿਸੇ ਚੰਗੀ ਜਾਤੀ ਦੀ ਮੱਛੀ ਹੈ ਜਿਹੜਾ ਵਰੁਣ ਆਪ ਜੀ ਵਾਸਤੇ ਲਿਆਇਆ ਹੈ" ॥ ੧੯॥

ਅਪਰ ਅਹਾਰ ਕੂਛਕ ਤਹਿਂ ਖਾਇ। ਬਹੁਰ ਉਠੇ ਤਹਿਂ ਤੇ ਸੁਖਦਾਇ।
ਅਮਰਦਾਸ ਕੋ ਲੇ ਕਰਿ ਸਾਥ। ਆਏ ਦਿਸ਼ ਖਡੂਰ ਜਗਨਾਥ॥ ੨੦॥

ਕੁਝ ਹੋਰ ਭੋਜਨ ਖਾ ਕੇ, ਸੁੱਖਾਂ ਦੇ ਦਾਤੇ ਗੁਰੂ ਜੀ ਫਿਰ ਉਸ ਥਾਂ ਤੋਂ ਉਠ ਪਏ। ਸ੍ਰੀ ਅਮਰਦਾਸ ਨੂੰ ਨਾਲ ਲੈ ਕੇ ਖਡੂਰ ਵਾਲੇ ਪਾਸੇ ਆ ਗਏ॥ ੨੦॥

ਕੇਤਿਕ ਦਿਨ ਸਮੀਪ ਹੀ ਰਾਖੇ। ਜਾਨਿ ਰਿਦੇ ਕੀ ਤਿਨ ਅਭਿਲਾਖੇ।
ਸਭਿ ਸਮੀਪ ਕੀ ਸੇਵਾ ਕਰੇ। ਅਸ਼ਟ ਪਹਿਰ ਸਿਮਰਨ ਉਰ ਧਰੇ॥੨੧॥

ਸ੍ਰੀ ਅਮਰਦਾਸ ਜੀ ਨੂੰ ਕਈ ਦਿਨ ਆਪਣੇ ਪਾਸ ਖਡੂਰ ਵਿਖੇ ਹੀ ਰਖਿਆ, ਕਿਉਂਕਿ ਗੁਰੂ ਜੀ ਉਨ੍ਹਾਂ ਦੇ ਹਿਰਦੇ ਦੀ ਅਭਿਲਾਸ਼ਾ ਜਾਣਦੇ ਸਨ। ਪਾਸ ਰਹਿ ਕੇ ਹਰ ਪ੍ਰਕਾਰ ਦੀ ਸੇਵਾ ਕਰਦੇ ਸਨ ਤੇ ਅੱਠੇ ਪਹਿਰ ਹਿਰਦੇ ਵਿਚ ਪ੍ਰਭੂ ਦਾ ਸਿਮਰਨ ਕਰਦੇ ਸਨ॥ ੨੧॥

ਦੀਨਸਿ ਆਇਸੁ ਬਹੁਰ ਕ੍ਰਿਪਾਲ। ਚਲਿ ਆਏ ਤਬਿ ਗੋਇੰਦਵਾਲ।
ਪਾਛਲ ਦਿਸ਼ ਕੋ ਗਮਨੈਂ ਰਾਹੂ। ਮੁਖ ਰਾਖੈਂ ਸਤਿਗੁਰ ਦਿਸ਼ ਜਾਹੂ॥੨੨॥

ਫਿਰ ਕ੍ਰਿਪਾਲੂ ਗੁਰੂ ਜੀ ਨੇ ਉਨ੍ਹਾਂ ਨੂੰ ਆਗਿਆ ਦੇ ਦਿੱਤੀ ਤੇ ਉਹ ਚਲ ਕੇ ਗੋਇੰਦਵਾਲ ਆ ਗਏ। ਪਿਛਲੇ ਪੈਰੀਂ ਤੁਰਦੇ ਸਨ ਤੇ ਮੁਖ ਸਦਾ ਹੀ ਸਤਿਗੁਰੂ ਵਾਲੇ ਪਾਸੇ ਰੱਖਦੇ ਸਨ॥ ੨੨॥

ਤੀਨ ਕੋਸ ਪਰ ਮਾਥੋ ਟੇਕਿ। ਪੁਨ ਪੁਰਿ ਦਿਸ਼ ਮੁਖ ਕੋਸ ਸੁ ਏਕ।
ਸੋ ਅਬਿ ਲੌ ਉਹ ਥਾਨ ਸੁਹਾਵਤਿ। ਬਿਦਤਿ ਅਹੈ ਜਗ ਮੈਂ ਸਿਖ ਗਾਵਤਿ॥੨੩॥

ਤਿੰਨਾਂ ਕੋਹਾਂ ਤੇ ਜਾ ਕੇ ਮੱਥਾ ਟੇਕਦੇ ਹਨ, ਫਿਰ ਇਕ ਕੋਹ ਤਕ ਸ਼ਹਿਰ ਵਲ ਮੂੰਹ ਕਰਕੇ ਚੱਲ ਪੈਂਦੇ ਸਨ। ਹੁਣ ਤਕ ਉਹ ਸਥਾਨ ਸ਼ੋਭ ਰਿਹਾ ਹੈ ਅਤੇ ਸਾਰੇ ਜੱਗ ਵਿਚ ਮਸ਼ਹੂਰ ਹੈ ਅਤੇ ਸਿੱਖ ਉਸ ਦੀ ਉਪਮਾ ਦੇ ਗੀਤ ਗਾਉਂਦੇ ਹਨ॥ ੨੩॥

ਗੋਇੰਦਵਾਲ ਕੋਸ ਤਿਸ ਥਲ ਤੇ। ਜਹਿਂ ਤੇ ਸੂਧੇ ਹੁਇ ਕਰਿ ਚਲਤੇ।
ਨਿਸ ਮਹਿਂ ਸਦਨ ਰਹਹਿਂ ਗੁਰ ਆਇਸੁ। ਦਿਨ ਮਹਿਂ ਦਰਸਹਿਂ ਤਹਾਂ ਸਿਧਾਇਸੁ॥੨੪॥

ਉਸ ਸਥਾਨ ਤੋਂ ਗੋਇੰਦਵਾਲ ਇਕ ਕੋਹ ਹੈ, ਜਿਸ ਸਥਾਨ ਤੋਂ ਸ੍ਰੀ ਅਮਰਦਾਸ ਜੀ ਸਿੱਧੇ ਹੋ ਕੇ ਚਲਦੇ ਸਨ। ਗੁਰੂ ਜੀ ਦੀ ਆਗਿਆ ਅਨੁਸਾਰ ਸ੍ਰੀ ਅਮਰਦਾਸ ਜੀ ਰਾਤ ਆਪਣੇ ਘਰ ਰਹਿੰਦੇ ਸਨ ਤੇ ਦਿਨ ਸਮੇਂ ਦਰਸ਼ਨ ਕਰਨ ਖਡੂਰ ਚਲੇ ਜਾਂਦੇ ਸਨ॥ ੨੪॥

ਇਸੀ ਪ੍ਰਕਾਰ ਕਿਤਿਕ ਦਿਨ ਬਿਤੇ। ਪਰਮ ਪ੍ਰਸੰਨ ਗੁਰੂ ਕਰਿ ਲਿਤੇ।
ਪ੍ਰੇਮ ਸਹਤ ਮਨ ਨੰਮ੍ਰਿ ਬਿਸਾਲਾ। ਸੇਵਹਿਂ ਚਰਨ ਕਮਲ ਸਭਿ ਕਾਲਾ॥੨੫॥

ਇਸ ਪ੍ਰਕਾਰ ਕਈ ਦਿਨ ਬੀਤ ਗਏ। ਗੁਰੂ ਜੀ ਨੂੰ ਪਰਮ ਪ੍ਰਸੰਨ ਕਰ ਲਿਆ। ਪ੍ਰੇਮ ਸਹਿਤ ਮਨ ਬਹੁਤ ਸਨਿੰਮਰ ਸੀ। ਹਰ ਸਮੇਂ ਚਰਨਾਂ-ਕੰਵਲਾਂ ਨੂੰ ਸੇਂਵਦੇ ਸਨ॥ ੨੫॥

ਸ਼੍ਰੀ ਅੰਗਦ ਸਭਿ ਗੁਨ ਕੇ ਧਾਮ। ਸਦਾ ਸੁਸ਼ੀਲ ਪਰਮ ਨਿਹਕਾਮ।
ਭਗਤਿ ਰੂਪ ਧਰਿ ਜਗਤ ਦਿਖਾਯੋ। ਹਰਖ ਨ ਸ਼ੋਕ ਨ ਕਬਿ ਉਰ ਆਯੋ॥੨੬॥

ਸ੍ਰੀ ਅੰਗਦ ਦੇਵ ਜੀ ਸਭ ਗੁਣਾਂ ਦੇ ਘਰ ਹਨ, ਸਦਾ ਸੁਸ਼ੀਲ ਅਤੇ ਪੂਰਨ ਤੌਰ ਤੇ ਕਾਮਨਾ-ਰਹਿਤ ਹਨ। ਭਗਤੀ ਦਾ ਰੂਪ ਧਾਰਨ ਕਰਕੇ ਜਗਤ ਨੂੰ ਵਿਖਾਇਆ ਹੈ। ਖੁਸ਼ੀ-ਗ਼ਮੀ ਕਦੇ ਵੀ ਹਿਰਦੇ ਵਿਚ ਨਹੀਂ ਆਈ ਹੈ॥ ੨੬॥

ਮਾਨ ਅਮਾਨ ਸਮਾਨ ਮਹਾਨੇ। ਰਾਗ ਨ ਦ੍ਵੈਖ ਕਿਸੀ ਸੋਂ ਠਾਨੇ।
ਅਹੰ ਬ੍ਰਹਮ ਨਿਸ਼ਚਲ ਬ੍ਰਿਤਿ ਅੰਤਰ। ਨਿਜ ਸਰੂਪ ਸੋਂ ਲਗੇ ਨਿਰੰਤਰ॥੨੭॥

ਆਦਰ-ਅਨਾਦਰ ਉਨ੍ਹਾਂ ਵਾਸਤੇ ਇਕ ਸਮਾਨ ਹਨ, ਕਿਸੇ ਨਾਲ ਪ੍ਰੇਮ ਜਾਂ ਈਰਖਾ ਨਹੀਂ ਕਰਦੇ। ਮੈਂ ਬ੍ਰਹਮ, ਭਾਵ, ਬ੍ਰਹਮਗਿਆਨ ਅੰਤਰਮੁਖੀ ਬ੍ਰਿਤੀ ਨਿਸ਼ਚਲ ਹੈ। ਆਪਣੇ ਸਰੂਪ ਨਾਲ ਸਦਾ ਜੁੜੇ ਰਹਿੰਦੇ ਹਨ॥ ੨੭॥

ਜਿਸ ਕੋ ਛੁਵੈ ਬਿਕਾਰ ਨ ਕੋਈ। ਪਹੁੰਚਹਿ ਮਨ ਬਾਣੀ ਨਹਿਂ ਦੋਈ।
ਜਾਨਨੀਯ ਬੁਧਿ ਕਰਿਕੈ ਜੋਊ। ਪਦਮ ਪੱਤ੍ਰ ਸਮ ਲਿਪਹਿ ਨ ਸੋਊ॥੨੮॥

ਬ੍ਰਹਮ ਨੂੰ ਕੋਈ ਵਿਕਾਰ ਨਹੀਂ ਛੂੰਹਦਾ ਤੇ ਬ੍ਰਹਮ ਵਿਚ ਮਨ ਬਾਣੀ ਤੋਂ ਬਿਨਾਂ ਕੋਈ ਦੂਜਾ ਨਹੀਂ ਪਹੁੰਚਦਾ। ਬੁੱਧੀ ਕਰਕੇ ਜੋ ਜਾਨਣਯੋਗ ਹੈ ਅਤੇ ਜੋ ਬ੍ਰਹਮ ਕੰਵਲ ਫੁੱਲ ਦੇ ਪੱਤਿਆਂ ਵਾਂਗ ਲਿਪਾਇਮਾਨ ਨਹੀਂ ਹੁੰਦਾ॥ ੨੮॥

ਸ਼ਸਤ੍ਰਨ ਸੋਂ ਨ ਬਿਨਾਸਜੋ ਜਾਇ। ਅਗਨਿ ਨ ਜਰਹਿ ਨ ਪਉਨ ਉਡਾਇ।
ਜਲ ਨਹਿਂ ਡੂਬਹਿ,ਨਭ ਨ ਬਿਲਾਇ। ਜਿਸ ਕੋ ਕਾਲ ਸਕਹਿ ਨਹਿਂ ਖਾਇ॥੨੯॥

ਉਸ ਬ੍ਰਹਮ ਨੂੰ ਸ਼ਸਤਰਾਂ ਨਾਲ ਵਿਨਾਸ਼ ਨਹੀਂ ਕੀਤਾ ਜਾ ਸਕਦਾ, ਨਾ ਹੀ ਉਸ ਨੂੰ ਅੱਗ ਸਾੜਦੀ ਹੈ ਅਤੇ ਨਾ ਹੀ ਹਵਾ ਉਡਾ ਕੇ ਲੈ ਜਾ ਸਕਦੀ ਹੈ। ਜਲ ਵਿਚ ਉਹ ਡੁਬਦਾ ਨਹੀਂ ਤੇ ਆਕਾਸ਼ ਉਸ ਨੂੰ ਦੂਰ ਨਹੀ ਕਰ ਸਕਦਾ। ਉਸ ਨੂੰ ਕਾਲ ਖਾ ਨਹੀਂ ਸਕਦਾ॥ ੨੯॥

ਜਿਮ ਰੱਜੂ ਅਹਿ ਕੀ ਆਧਾਰ। ਤਿਮ ਪ੍ਰਪੰਚ ਇਹੁ ਤਿਸਹਿ ਮਝਾਰ।
ਸੂਰਜ ਆਦਿ ਜੋਤਿ ਕੀ ਜੋਤਿ। ਜਿਸ ਅਲੰਬ ਕਰਿ ਸਕਲ ਉਦੋਤਿ॥੩੦॥

ਜਿਵੇਂ ਰਜੋ ਗੁਣ ਅਹੰਕਾਰ ਦਾ ਆਧਾਰ ਹੈ, ਉਸ ਤਰ੍ਹਾਂ ਹੀ ਉਸ ਵਿਚ ਪ੍ਰਪੰਚ ਹੈ। ਸੂਰਜ ਆਦਿ ਜੋਤੀ ਦੀ ਜੋਤ ਦਾ ਜਿਸ ਦਾ ਆਸਰਾ ਕਰਕੇ ਸਾਰੇ ਪ੍ਰਕਾਸ਼ ਹੈ॥ ੩੦॥

ਸੂਖਮ ਤੇ ਸੂਖਮ ਨਿਤਿ ਰਹੈ। ਇੰਦ੍ਰੈ ਜੁਤਿ ਮਨ ਜਿਸ ਨਹਿਂ ਲਹੈ।
ਸਦਾ ਮਹਿਦ ਤੇ ਜੋ ਮਹੀਆਨ। ਪਾਰ ਨ ਪਾਵਹਿਂ ਸ਼ਕਤੀਵਾਨ॥੩੧॥

ਸੂਖਮ ਤੇ ਸੂਖਮ ਸਦਾ ਰਹਿੰਦੇ ਹਨ, ਮਨ ਇੰਦਰੀਆਂ ਸਮੇਤ ਜਿਸ ਬ੍ਰਹਮ ਨੂੰ ਜਾਣ ਨਹੀਂ ਸਕਦੇ। ਸਦਾ ਜੋ ਵੱਡਿਆਂ ਤੋਂ ਵੱਡਾ ਹੈ, ਕੋਈ ਵੀ ਸ਼ਕਤੀਵਾਨ ਉਸ ਦਾ ਅੰਤ ਨਹੀਂ ਪਾ ਸਕਦਾ॥ ੩੧॥

ਪ੍ਰਗਟ ਬਿਸਾਲ ਜਾਨੀਅਤਿ ਐਸੇ। ਜਿਸ ਬਿਨ ਫੁਰਹਿ ਨਿਮੇਖ ਨ ਕੈਸੇ।
ਦੁਰਜੋ ਮਹਾਨ,ਨ ਜਾਨਜੋ ਜਾਇ। ਰੂਪ ਰੰਗ ਕੁਛ ਹ੍ਵੈ ਨ ਲਖਾਇ॥੩੨॥

ਉਹ ਵਿਸ਼ਾਲ ਰੂਪ ਵਿਚ ਪ੍ਰਗਟ ਹੈ, ਇਸ ਤਰ੍ਹਾਂ ਸਮਝਿਆ ਜਾਂਦਾ ਹੈ, ਜਿਸ ਦੇ ਬਗੈਰ ਪੱਲ ਮਾਤਰ ਵੀ ਕੁਝ ਨਹੀਂ ਫੁਰ ਸਕਦਾ। ਬਹੁਤ ਛੁਪਿਆ ਹੋਇਆ ਹੈ, ਇਸ ਲਈ ਜਾਣਿਆ ਨਹੀਂ ਜਾ ਸਕਦਾ, ਰੂਪ-ਰੰਗ ਕੁਝ ਵੀ ਜਾਣਿਆ ਨਹੀਂ ਜਾ ਸਕਦਾ॥ ੩੨॥

ਅਚਰਜ ਰੂਪ ਜੁ ਐਸੋ ਅਹੈ। ਤਿਸ ਕੋ ਨਾਮ 'ਵਾਹਿ' ਕਰਿ ਕਹੈਂ।
'ਗੋ' ਤਮ ਜੜ ਅਗਜਾਨ ਅਨਿੱਤ। ਕਰਿ ਪ੍ਰਕਾਸ਼ ਚੇਤਨ 'ਰੂ' ਨਿੱਤ॥੩੩॥

ਵਾਹਿ ਨਾਮ ਹੈ ਅਸਚਰਜ ਦਾ, ਅਸਚਰਜ ਤੋਂ ਪਰ੍ਹੇ ਕੋਈ ਸ਼ਬਦ ਨਹੀਂ ਹੈ। ਗੋ ਨਾਮ ਹੈ ਹਨੇਰੇ ਦਾ ਜੋ ਅਗਿਆਨ ਰੂਪ ਵਿਚ ਚਿੱਤ ਤੇ ਛਾ ਰਿਹਾ ਹੈ, ਪਰ ਉਹ ਹੈ ਅਨਿੱਤ, 'ਰੂ' ਨਾਮ ਹੈ ਉਸ ਪ੍ਰਕਾਸ਼ ਸਵਰੂਪ ਦਾ ਜਿਸ ਨੇ ਐਸੇ ਅਗਿਆਨ ਵਾਲੇ ਚਿੱਤ ਨੂੰ ਪ੍ਰਕਾਸ਼ਿਤ ਕੀਤਾ ਹੈ। ਐਸਾ ਨਾਮ ਵਾਹਿਗੁਰੂ ਹੈ॥ ੩੩॥

ਐਸੋ ਨਾਮ ਵਾਹਿਗੁਰੂ ਜੋਈ। ਸ੍ਰੀ ਅੰਗਦ ਬਪੁ ਧਰਿ ਕਰਿ ਸੋਈ।
ਜਗਤ ਬਿਖੈ ਬਨਿ ਭਗਤਿ ਦਿਖਾਵੈਂ। ਨਹਿਂ ਸਰੂਪ ਅਪਨੋ ਬਿਦਤਾਵੈਂ॥੩੪॥

ਐਸਾ ਨਾਮ ਜੋ ਵਾਹਿਗੁਰੂ ਹੈ, ਗੁਰੂ ਅੰਗਦ ਦੇਵ ਜੀ ਉਸ ਦਾ ਅਵਤਾਰ ਧਾਰਨ ਕਰਕੇ ਜਗਤ ਵਿਚ ਭਗਤੀ ਬਣ ਕੇ ਦਿਖਾਉਂਦੇ ਹਨ ਪਰ ਆਪਣੇ ਸਰੂਪ ਨੂੰ ਪ੍ਰਗਟ ਨਹੀਂ ਕਰਦੇ ॥ ੩੪ ॥

**ਕਰਨੋ ਸਿਮਰਨ ਸ੍ਰੀ ਸਤਿਨਾਮ। ਉਪਦੇਸ਼ਤਿ ਜਗ ਕੋ ਬਸਿ ਧਾਮ।**
**ਸਤਿ ਸੰਗਤਿ ਸੇਵਨ ਸਿਖਰਾਵੈਂ। ਭਾਉ ਭਗਤਿ ਕੀ ਰੀਤਿ ਚਲਾਵੈਂ ॥ ੩੫ ॥**

ਫਿਰ ਘਰ ਵਿਚ ਰਹਿ ਕੇ ਜੱਗ ਨੂੰ ਸਤਿਨਾਮ ਦਾ ਸਿਮਰਨ ਕਰਨ ਦਾ ਉਪਦੇਸ਼ ਦਿੱਤਾ। ਸਤਿਸੰਗਤ ਵਿਚ ਸੇਵਾ ਕਰਨੀ ਸਿਖਾਉਂਦੇ ਸਨ ਤੇ ਪ੍ਰੇਮ-ਭਗਤੀ ਦੀ ਰੀਤੀ ਚਲਾਉਂਦੇ ਸਨ ॥ ੩੫ ॥

**ਸ੍ਰੀ ਪਰਮੇਸ਼ੁਰ ਕੇ ਹਮ ਦਾਸ। ਨਿਰਹੰਕਾਰ ਅਲੋਭ ਨਿਰਾਸੁ।**
**ਪਰਮੇਸ਼ੁਰ ਭਾਣਾ ਸੁਭ ਭਾਵਨ। ਕਾਯਾਂ ਤੇ ਹੰਤਾ ਸੁ ਉਠਾਵਨ ॥ ੩੬ ॥**

ਉਪਦੇਸ਼ ਕਰਦੇ ਸਨ, "ਅਸੀਂ ਪਰਮੇਸ਼ਵਰ ਦੇ ਦਾਸ ਹਾਂ, ਸਾਨੂੰ ਹੰਕਾਰ ਰਹਿਤ, ਲੋਭ-ਰਹਿਤ ਅਤੇ ਆਸ-ਰਹਿਤ ਰਹਿਣਾ ਚਾਹੀਦਾ ਹੈ। ਪਰਮੇਸ਼ੁਰ ਦਾ ਸ਼ੁਭ ਭਾਣਾ ਮੰਨਣਾ ਚਾਹੀਦਾ ਹੈ। ਸਰੀਰ ਵਿਚੋਂ ਹੰਕਾਰ ਨੂੰ ਦੂਰ ਕਰੋ ॥ ੩੬ ॥

**ਨਿਤ ਸੰਤਨਿ ਕੀ ਸੇਵਾ ਕਰਨੀ। ਸਤਿ ਸੰਗਤਿ ਮਹਿ ਚਿਤ ਬ੍ਰਿਤਿ ਧਰਨੀ।**
**ਆਪਾ ਨਹੀਂ ਜਨਾਵਨ ਕਰਨੋ। ਦਾਸਨ ਦਾਸ ਦਾਸ ਨਿਜ ਬਰਨੋ ॥ ੩੭ ॥**

ਸਦਾ ਸੰਤਾਂ ਦੀ ਸੇਵਾ ਕਰੋ, ਸਤਿਸੰਗਤ ਵਿਚ ਜਾ ਕੇ ਚਿਤ ਬ੍ਰਿਤੀ ਧਾਰਨ ਕਰੋ। ਕਦੀ ਵੀ ਆਪਾ ਨਾ ਜਣਾਵੇ, ਆਪਣੇ ਆਪ ਨੂੰ ਸਦਾ ਦਾਸਾਂ ਦੋ ਦਾਸ ਸਮਝੋ ॥ ੩੭ ॥

**ਪਰਮ ਪ੍ਰੇਮ ਪਰਮੇਸੁਰ ਮਾਂਹੀ। ਬਿਨਤੀ ਕਰਨ, ਸੁ ਮੈਂ ਕੁਛ ਨਾਂਹੀ।**
**ਕਰਨ ਕਰਾਵਨ ਕੋ ਇਕ ਦਾਤਾ। ਪੂਰਨ ਸਰਬ ਠੌਰ ਸੋ ਜਾਤਾ ॥ ੩੮ ॥**

ਪਰਮੇਸ਼ਵਰ ਨਾਲ ਪਰਮ ਪ੍ਰੇਮ ਕਰੋ ਅਤੇ ਸਦਾ ਇਹ ਬੇਨਤੀ ਕਰੋ, "ਮੈਂ ਕੁਝ ਨਹੀਂ ਹਾਂ। ਕਰਨ ਕਰਾਵਣ ਵਾਲਾ ਕੇਵਲ ਇਕ ਦਾਤਾ ਪ੍ਰਭੂ ਹੈ, ਜਿਹੜਾ ਸਭ ਥਾਂ ਪੂਰਨ ਜਾਣੀਦਾ ਹੈ ॥ ੩੮ ॥

**ਸ਼ਬਦ ਗੁਰੂ ਕੇ ਗਾਵਨ ਕਰਨੇ। ਕਿਧੌਂ ਸ਼ਬਦ ਧੁਨਿ ਸ੍ਰੋਨਨਿ ਧਰਨੇ।**
**ਨਿਸਦਿਨ ਸਿਮਰਹੁ ਸ੍ਰੀ ਸਤਿਨਾਮ। ਦੁਹਿ ਲੋਕਨਿ ਕੇ ਪੂਰਤਿ ਕਾਮੁ ॥ ੩੯ ॥**

ਗੁਰੂ ਦੇ ਸ਼ਬਦ ਦਾ ਕੀਰਤਨ ਕਰੋ ਜਾਂ ਸ਼ਬਦ ਦੀ ਧੁਨ ਆਪਣੇ ਕੰਨਾਂ ਨਾਲ ਸੁਣੋ। ਦਿਨ ਰਾਤ ਸਤਿਨਾਮ ਦਾ ਸਿਮਰਨ ਕਰੋ ਤਾਂ ਲੋਕ-ਪਰਲੋਕ ਸਵਾਰ ਲਵੋਗੇ" ॥ ੩੯ ॥

**ਇਸ ਬਿਧਿ ਅਪਨੋ ਆਪ ਛਪਾਇ। ਨਹਿਂ ਕੈਸੇ ਜਗ ਮਹਿ ਬਿਦਤਾਇ।**
**ਜੋ ਨਰ ਅਤਿ ਪ੍ਰੇਮੀ ਸਿਖ ਆਹਿ। ਕਹਿਨ ਸੁਨਨ ਸ੍ਰੀ ਮੁਖ ਕਰਿ ਤਾਂਹਿ ॥ ੪੦ ॥**

ਆਪਣੇ ਆਪ ਨੂੰ ਇਸ ਤਰ੍ਹਾਂ ਛੁਪਾਇਆ ਹੈ ਕਿ ਆਪਣੇ ਆਪ ਨੂੰ ਜੱਗ ਵਿਚ ਪ੍ਰਗਟ ਹੀ ਨਹੀਂ ਕਰਦੇ। ਜਿਹੜੇ ਅਤਿ ਪ੍ਰੇਮੀ ਸਿੱਖ ਹਨ, ਉਨ੍ਹਾਂ ਨਾਲ ਹੀ ਬਚਨ-ਬਿਲਾਸ ਕਰਦੇ ਹਨ ॥ ੪੦ ॥

**ਲੱਛਮੀ ਨਿਤਿ ਸੇਵਤਿ ਦਰਬਾਰ। ਸਿੱਧਾਂ ਪਦ ਅਰਬਿੰਦ ਜੁਹਾਰ।**
**ਨੌ ਨਿੱਧਾਂ ਕਰ ਜੋਰਿ ਖਰੀ ਹੈਂ। ਗੁਰ ਆਇਸੁ ਅਨੁਸਾਰ ਧਰੀ ਹੈਂ ॥ ੪੧ ॥**

ਲੱਛਮੀ ਨਿਤ ਦਰਬਾਰ ਵਿਚ ਸੇਵਾ ਕਰਦੀ ਹੈ, ਸਿੱਧੀਆਂ ਉਨ੍ਹਾਂ ਦੇ ਚਰਨ ਕੰਵਲਾਂ ਤੇ ਨਮਸਕਾਰ ਕਰਦੀਆਂ ਹਨ ਅਤੇ ਨੌਂ ਨਿਧੀਆਂ ਹੱਥ ਜੋੜ ਕੇ ਖੜੀਆਂ ਹਨ। ਗੁਰੂ ਜੀ ਦੀ ਆਗਿਆ ਦੇ ਅਨੁਕੂਲ ਹੋ ਰਹੀਆਂ ਹਨ ॥ ੪੧ ॥

**ਅਪਰ ਜਿ ਸ਼ਕਤਾ ਅਨਿਕ ਪ੍ਰਕਾਰੇ। ਚਹੁੰ ਦਿਸ਼ ਗੁਰ ਕੈ ਨਿਤਿ ਪਰਵਾਰੇ।**

ਅੰਗੀਕਾਰ ਨ ਤਿਸਕੋ ਹੋਵੈ। ਕਬਹੁੰ ਨਹੀਂ ਤਿਨ ਕੀ ਦਿਸ਼ ਜੋਵੈਂ ॥੪੨॥

ਹੋਰ ਜਿਹੜੀਆਂ ਅਨੇਕ ਪ੍ਰਕਾਰ ਦੀਆਂ ਸ਼ਕਤੀਆਂ ਹਨ, ਉਹ ਗੁਰੂ ਜੀ ਦੇ ਚਾਰ-ਚੁਫੇਰੇ ਰਹਿੰਦੀਆਂ ਹਨ, ਉਨ੍ਹਾਂ ਸ਼ਕਤੀਆਂ ਨੂੰ ਗੁਰੂ ਜੀ ਸਵੀਕਾਰ ਨਹੀਂ ਕਰਦੇ ਹਨ ਅਤੇ ਕਦੀ ਵੀ ਉਨ੍ਹਾਂ ਵਲ ਵੇਖਦੇ ਵੀ ਨਹੀਂ॥ ੪੨॥

ਅਪਨੌ ਨਹਿਂ ਪ੍ਰਤਾਪ ਕਰਿ ਸਾਕਹਿਂ। ਤੂਸ਼ਨ ਭਈ ਗੁਰੂ ਮੁਖ ਤਾਕਹਿਂ।
ਕਰਾਮਾਤ ਕੋ ਸਾਗਰ ਭਾਰੀ। ਬੂੰਦ ਸਮਾਨ ਜਾਨ ਨਹਿਂ ਪਜਾਰੀ ॥੪੩॥

ਉਹ ਸ਼ਕਤੀਆਂ ਆਪਣਾ ਪ੍ਰਤਾਪ ਨਹੀਂ ਵਿਖਾ ਸਕਦੀਆਂ। ਚੁਪ-ਚਾਪ ਗੁਰੂ ਜੀ ਦੇ ਮੁੱਖ ਵਲ ਤਕਦੀਆਂ ਹਨ। ਗੁਰੂ ਜੀ ਕਰਾਮਾਤ ਦੇ ਡੂੰਘੇ ਸਮੁੰਦਰ ਹਨ ਪਰ ਉਸ ਨੂੰ ਗੁਰੂ ਜੀ ਨੇ ਬੂੰਦ ਸਮਾਨ ਵੀ ਪਿਆਰ ਨਹੀਂ ਕੀਤਾ॥ ੪੩॥

ਕਬਹੁੰ ਨ ਹਿਤ ਕਰਿ ਕਿਸਹੁੰ ਦਿਖਾਈ। ਮਨਹੁ ਸਮੀਪ ਨ, ਏਵ ਛਪਾਈ।
ਅਜਰ ਜਰਨ ਸ਼੍ਰੀ ਅੰਗਦ ਜੈਸੇ। ਭੂਤ ਭਵਿੱਖਜ ਨ ਅਬ ਭਾ ਤੈਸੇ ॥੪੪॥

ਕਦੀ ਵੀ ਹਿਤ ਕਰਕੇ ਕਿਸੇ ਨੂੰ ਕਰਾਮਾਤ ਨਹੀਂ ਵਿਖਾਈ, ਮਾਨੋ ਉਨ੍ਹਾਂ ਦੇ ਪਾਸ ਹੈ ਹੀ ਨਹੀਂ, ਆਪਣੀ ਕਲਾ ਇਸ ਤਰ੍ਹਾਂ ਛੁਪਾਈ ਹੈ। ਅਜਰ ਨੂੰ ਜਰਨ ਵਾਲਾ ਗੁਰੂ ਅੰਗਦ ਦੇਵ ਜੀ ਵਰਗਾ ਨਾ ਕੋਈ ਪਹਿਲਾਂ ਹੋਇਆ ਹੈ, ਨਾ ਹੋਵੇਗਾ ਅਤੇ ਨਾ ਹੁਣ ਹੈ॥ ੪੪॥

ਦੋਹਰਾ- ਰਚਨਿ ਸੰਘਾਰਨਿ ਲੋਕ ਤ੍ਰੈ ਅਸ ਸ਼ਕਤੀ ਕੋ ਪਾਇ।
ਨਿਬਲ ਨਰਨ ਤੇ ਦੁਖ ਸਹੈਂ ਧੰਨ ਗੁਰੂ ਸੁਖਦਾਇ॥ ੪੫॥

ਤਿੰਨਾਂ ਲੋਕਾਂ ਦੀ ਰਚਨਾ ਕਰਨ ਅਤੇ ਖਤਮ ਕਰਨ ਦੀ ਗੁਰੂ ਜੀ ਪਾਸ ਸ਼ਕਤੀ ਮੌਜੂਦ ਹੈ, ਪਰ ਨਿਰਬਲ ਮਨੁੱਖਾਂ ਤੋਂ ਦੁੱਖ ਸਹਾਰਦੇ ਹਨ, ਸੁਖਦਾਤੇ ਗੁਰੂ ਅੰਗਦ ਦੇਵ ਜੀ ਧੰਨ ਹਨ॥ ੪੫॥

*ਪਹਿਲੀ ਰਾਸ ਦਾ ਵੀਹਵਾਂ ਅਧਿਆਇ ਸਮਾਪਤ ਹੋਇਆ॥ ੨੦॥*

# ਅਧਿਆਇ ਇੱਕੀਵਾਂ

## ਖਡੂਰ ਦੇ ਤਪੇ ਦਾ ਪ੍ਰਸੰਗ

ਦੋਹਰਾ- ਇਸ ਪ੍ਰਕਾਰ ਕੇਤਿਕ ਦਿਵਸ ਬੀਤ ਗਏ ਤਿਸੁ ਥਾਨ।
ਪ੍ਰਗਟਹਿਂ ਜਗ ਮਹਿਂ ਨਹਿਂ ਅਧਿਕ ਸ਼੍ਰੀ ਅੰਗਦ ਗੁਨ ਖਾਨ॥ ੧॥

ਇਸ ਤਰ੍ਹਾਂ ਉਸ ਥਾਂ ਕਾਫੀ ਦਿਨ ਬੀਤ ਗਏ, ਗੁਣਾਂ ਦੀ ਖਾਣ, ਗੁਰੂ ਜੀ ਜੱਗ ਵਿਚ ਜ਼ਿਆਦਾ ਮਸ਼ਹੂਰ ਨਹੀਂ ਸੀ ਹੋਏ॥ ੧॥

ਚੌਪਈ- ਇਕ ਖਡੂਰ ਮਹਿਂ ਤਪਾ ਰਹਿਤ ਹੈ। ਅਪਨੀ ਸਤੁਤਿ ਜੁ ਸਦਾ ਕਹਤਿ ਹੈ।
ਜੰਤ੍ਰ ਮੰਤ੍ਰ ਕਰਿਬੇ ਜਿਸ ਆਵੈ। ਲੋਕਨ ਬਿਖੈ ਪਖੰਡ ਕਮਾਵੈ॥ ੨॥

ਖਡੂਰ ਵਿਚ ਇਕ ਤਪਾ ਰਹਿੰਦਾ ਸੀ, ਜੋ ਸਦਾ ਆਪਣੀ ਉਸਤਤਿ ਕਰਦਾ ਸੀ। ਉਸ ਨੂੰ ਜੰਤਰ ਮੰਤਰ ਕਰਨੇ ਆਉਂਦੇ ਸਨ. ਲੋਕਾਂ ਵਿਚ ਬਹੁਤ ਪਖੰਡ ਕਮਾਉਂਦਾ ਸੀ॥ ੨॥

ਬਹੁਤੇ ਨਰ ਜਿਸ ਮਾਨਹਿਂ ਆਨ। ਚਰਨ ਧਰਹਿਂ ਸਿਰ ਨਮੋ ਬਖਾਨਿ।
ਜਿਸ ਕੋ ਕਹ੍ਯੋ ਕਰਹਿ ਸਭਿ ਕੋਇ। ਬਹੁਤ ਭਾਂਤਿ ਤਿਸ ਪੂਜਾ ਹੋਇ॥੩॥

ਬਹੁਤ ਲੋਕ ਉਸ ਦੀ ਈਨ ਮੰਨਦੇ ਸਨ, ਆ ਕੇ ਨਮਸਕਾਰ ਕਰਕੇ ਉਸ ਦੇ ਚਰਨਾਂ 'ਤੇ ਸਿਰ ਧਰਦੇ ਸਨ, ਜਿਸ ਦੇ ਕਹੇ ਅਨੁਸਾਰ ਸਾਰੇ ਕਰਦੇ ਸਨ ਅਤੇ ਬਹੁਤ ਭਾਂਤ ਉਸ ਦੀ ਪੂਜਾ ਹੁੰਦੀ ਸੀ॥ ੩॥

ਖਹਿਰੇ ਜਾਟ ਖਡੂਰ ਮਝਾਰ। ਬਸਤਿ ਹੁਤੇ ਸਹਿ ਬਡ ਪਰਵਾਰ।
ਸਰਬ ਤਪੇ ਕੀ ਆਇਸੁ ਮਾਨਹਿਂ। ਅਨਿਕ ਉਪਾਇਨ ਦੇਵਨ ਠਾਨਹਿ॥੪॥

ਖਡੂਰ ਦੇ ਨਗਰ ਵਿਚ ਖਹਿਰੇ ਗੋਤ ਦੇ ਜੱਟ ਰਹਿੰਦੇ ਸਨ, ਉਹ ਇਕ ਵੱਡੇ ਪਰਿਵਾਰ ਸਹਿਤ ਉਥੇ ਵੱਸ ਰਹੇ ਸਨ। ਉਹ ਸਾਰੇ ਹਰ ਤਰ੍ਹਾਂ ਨਾਲ ਤਪੇ ਦੀ ਆਗਿਆ ਮੰਨਦੇ ਸਨ ਅਤੇ ਉਸ ਨੂੰ ਕਈ ਪ੍ਰਕਾਰ ਅਨੇਕ ਭੇਟਾਵਾਂ ਦਿੰਦੇ ਸਨ॥ ੪॥

ਦੁਗਧ, ਦਧੀ ਘ੍ਰਿਤ ਅਰ ਮਿਸ਼ਟਾਨਾ। ਪਰਬਨ ਬਿਖੈ ਲਜਾਇਂ ਧਨਧਾਨਾ।
ਤਿਹ ਢਿਗ ਅਰਪਹਿਂ,ਬਿਨੈ ਬਖਾਨਹਿਂ। ਇੱਤਜਾਦਿਕ ਪ੍ਰਿਯ ਵਸਤੂ ਆਨਹਿ॥੫॥

ਦੁੱਧ, ਦਹੀਂ, ਘਿਉ ਅਤੇ ਗੁੜ ਦਿੰਦੇ ਸਨ ਅਤੇ ਤਿਉਹਾਰਾਂ ਦੇ ਦਿਨਾਂ ਵਿਚ ਮਾਲ ਦੌਲਤ ਲਿਆਉਂਦੇ ਸਨ। ਕੁਝ ਕਹਿਣ ਤੋਂ ਬਗੈਰ ਹੀ ਉਸ ਨੂੰ ਭੇਟ ਕਰ ਦਿੰਦੇ ਸਨ, ਇਤਿਆਦਕ ਹੋਰ ਪਿਆਰੀਆਂ ਵਸਤਾਂ ਵੀ ਲਿਆਉਂਦੇ ਸਨ॥ ੫॥

ਤਿਸਤੇ ਡਰਹਿਂ ਗ੍ਰਾਮ ਨਰ ਸਾਰੇ। 'ਨਹਿਂ ਰਿਸ ਧਾਰਿ ਕੁਬਾਕ ਉਚਾਰੇ'।
ਕਹੈ ਸੁ ਮਾਨਹਿਂ ਨਰ ਗ੍ਰਾਮੀਨ। ਜੇ ਸੰਤਨ ਕੋ ਸਕਹਿਂ ਨ ਚੀਨ॥੬॥

ਉਸ ਪਾਸੋਂ ਪਿੰਡ ਦੇ ਸਾਰੇ ਮਨੁੱਖ ਡਰਦੇ ਸਨ, 'ਮਤਾਂ ਕਿਤੇ ਗੁੱਸੇ ਵਿਚ ਆ ਕੇ ਕੋਈ ਸਰਾਪ ਹੀ ਨਾ ਦੇ ਦੇਵੇ।' ਜੋ ਵੀ ਉਹ ਕਹਿੰਦਾ ਸੀ, ਪਿੰਡ ਦੇ ਲੋਕ ਮੰਨਦੇ ਸਨ, ਪਿੰਡ ਦੇ ਅਜਿਹੇ ਲੋਕ ਮੂਰਖ ਲੋਕ ਸੱਚੇ ਸੰਤਾਂ ਨੂੰ ਨਹੀਂ ਪਛਾਣ ਸਕਦੇ ਸਨ॥ ੬॥

ਪ੍ਰਿਯ ਤਿਸ ਕੌ ਨਿਸ ਬਾਸੁਰ ਕਰਿਹੀਂ। ਦੇ ਧਨ ਧਾਨ ਸੁ ਬਿਨੈ ਉਚਰਿਹੀਂ।
ਤਹਾਂ ਬਾਸ ਗੁਰ ਅੰਗਦ ਕੇਰਾ। ਨਹੀਂ ਮਹਾਤਮ ਲਖਹਿਂ ਘਨੇਰਾ॥੭॥

ਉਸ ਨੂੰ ਦਿਨ ਰਾਤ ਪਿਆਰ ਕਰਦੇ ਸਨ ਤੇ ਧਨ ਤੇ ਅਨਾਜ ਦੇ ਕੇ ਬੇਨਤੀ ਕਰਦੇ ਸਨ। ਓਥੇ ਹੀ ਗੁਰੂ ਅੰਗਦ ਦੇਵ ਜੀ ਵਸਦੇ ਸਨ, ਉਨ੍ਹਾਂ ਦੇ ਮਹਾਤਮ ਨੂੰ ਉਹ ਪਹਿਚਾਣਦੇ ਨਹੀਂ ਸਨ॥ ੭॥

ਕਬਹਿ ਨ ਜਾਇ ਨਿਵਾਵਹਿਂ ਸੀਸ। ਨਹਿਂ ਮਾਨਹਿਂ 'ਇਹ ਸਭਿ ਜਗ ਈਸ਼'।
ਅਪਰ ਲੋਕ ਜਿਮ ਬਾਸਹਿਂ ਗ੍ਰਾਮ। ਤਯੋਂ ਜਾਨਹਿਂ ਇਹ ਭੀ ਰਹਿਂ ਧਾਮ॥੮॥

ਕਦੇ ਵੀ ਜਾ ਕੇ ਸਿਰ ਨਹੀਂ ਨਿਵਾਉਂਦੇ ਸਨ, ਇਹ ਵੀ ਨਹੀਂ ਮੰਨਦੇ ਸਨ, "ਇਹ ਸਾਰੇ ਜਗਤ ਦੇ ਈਸ਼ਵਰ ਹਨ।" ਹੋਰ ਲੋਕ ਜਿਹੜੇ ਪਿੰਡ ਵਿਚ ਵੱਸਦੇ ਸਨ, ਉਨ੍ਹਾਂ ਵਾਂਗ ਹੀ ਗੁਰੂ ਜੀ ਨੂੰ ਵੀ ਸਮਝਦੇ ਸਨ ਕਿ ਉਹ ਆਪਣੇ ਘਰ ਰਹਿ ਰਹੇ ਹਨ॥ ੮॥

ਸਤਿਸੰਗੀ ਜਿਨ ਮਹਿਂ ਨਹਿਂ ਕੋਈ। ਕਿਮਿ ਪ੍ਰਭਾਵ ਕੋ ਜਾਨਹਿਂ ਸੋਈ।
ਕੇਤਿਕ ਸਮਾਂ ਬਿਤੀਤਨ ਭਯੋ। ਬਰਖਾ ਬਿਨਾ ਸਮੈਂ ਤਬਿ ਹੁਯੋ॥ ੯॥

ਉਨ੍ਹਾਂ ਵਿਚ ਕੋਈ ਸਤਿਸੰਗੀ ਨਹੀਂ ਸੀ, ਫਿਰ ਉਹ ਗੁਰੂ ਜੀ ਦੇ ਪ੍ਰਭਾਵ ਨੂੰ ਕਿਵੇਂ ਜਾਣ ਸਕਦੇ ਸਨ ? ਜਦ ਕਾਫੀ ਸਮਾਂ ਬੀਤ ਗਿਆ ਤਾਂ ਔੜ ਦਾ ਭਾਵ ਵਰਖਾ-ਰਹਿਤ ਸਮਾਂ ਆ ਗਿਆ॥ ੯॥

ਮਾਸ ਭਾਦ੍ਰਪਦ ਔੜ ਲਗੀ ਅਸ। ਸਭਿਹੀ ਸ਼ੁਸ਼ਕ ਹੋ ਗਈ ਬਡ ਸ਼ਸਿ।

ਪੂਰਬ ਜਹਾਂ ਪਿਖਤਿ ਹਰਿਆਈ। ਬਿਨ ਪਾਕੇ ਫਿਰਗੀ ਜ਼ਰਦਾਈ ॥੧੦॥

ਭਾਦੋਂ ਦੇ ਮਹੀਨੇ ਵਿਚ ਐਸੀ ਔੜ ਲੱਗੀ ਕਿ ਸਾਰੀ ਖੇਤੀ ਹੀ ਸੁੱਕ ਗਈ। ਪਹਿਲਾਂ ਜਿਥੇ ਹਰਿਆਵਲ ਹੁੰਦੀ ਸੀ, ਓਥੇ ਫਸਲ ਦੇ ਪੱਕਣ ਤੋਂ ਬਗੈਰ ਹੀ ਪਲਿਤਣ ਫਿਰ ਗਈ॥ ੧੦॥

'ਹੈ ਨਹਿਂ ਅੰਨ' ਤ੍ਰਸੇ ਗ੍ਰਾਮੀਨ। 'ਹਮਰੇ ਤੌ ਜੀਵਨ ਇਹੁ ਚੀਨ'।
ਬਿਨਾਂ ਅੰਨ ਤੇ ਬਹੁ ਦੁਖ ਪਾਇਂ। ਸਕਲ ਕੁਟੰਬ ਕਹੋ ਕਜਾ ਖਾਇ ॥੧੧॥

'ਅੰਨ ਹੋਇਆ ਨਹੀਂ', ਪਿੰਡ ਵਾਲੇ ਬਹੁਤ ਤਰਸ ਕੇ ਕਹਿ ਰਹੇ ਸਨ, "ਸਾਡਾ ਇਹ ਜੀਵਨ ਵੇਖੋ। ਅੰਨ ਤੋਂ ਬਗੈਰ ਬਹੁਤ ਦੁੱਖ ਪਾ ਰਹੇ ਹਾਂ। ਸਾਰੇ ਪਰਿਵਾਰ ਨੂੰ ਕੀ ਖਵਾਈਏ॥ ੧੧॥

ਤਨ ਧਨ ਤੇ ਅਰ ਪਸੂਅਨ ਸੰਗ। ਜੋ ਹਮ ਪਾਲਨ ਕਰੀ ਅਭੰਗ।
ਜੇ ਬਰਖਾ ਅਬਿ ਹੋਵਹਿ ਨਾਂਹੀ। ਨਿਜ ਪਰਵਾਰ ਕੁਤੋ ਨਿਰਬਾਂਹੀ ॥੧੨॥

ਤਨ, ਧਨ ਅਤੇ ਪਸ਼ੂਆਂ ਸਮੇਤ ਜੋ ਅਸੀਂ ਲਗਾਤਾਰ ਪਾਲਦੇ ਆ ਰਹੇ ਹਾਂ। ਜੇ ਹੁਣ ਵਰਸ਼ਾ ਨਹੀਂ ਹੋਵੇਗੀ ਤਾਂ ਆਪਣੇ ਪਰਿਵਾਰਾਂ ਦਾ ਕਿਵੇਂ ਨਿਰਬਾਹ ਕਰਾਂਗੇ॥ ੧੨॥

ਬਿਨ ਪਾਕੇ ਹੁਇ ਜਾਇ ਬਿਨਾਸ਼। ਕਹਾਂ ਅੰਨ ਕੀ ਪੂਜਹਿ ਆਸ।
ਹਮਰੇ ਨਿਕਟ ਦਰਬ ਕੁਛ ਨਾਂਹੀ। ਜਿਸਕੋ ਖਰਚ ਮੋਲ ਲੇ ਖਾਂਹੀ' ॥੧੩॥

ਸਾਰੀ ਫਸਲ ਪੱਕਣ ਤੋਂ ਬਗੈਰ ਹੀ ਨਸ਼ਟ ਹੋ ਜਾਵੇਗੀ, ਫਿਰ ਅੰਨ ਦੀ ਆਸ ਕਿਵੇਂ ਪੂਰੀ ਹੋਵੇਗੀ। ਸਾਡੇ ਪਾਸ ਕੋਈ ਧਨ ਵੀ ਨਹੀਂ ਹੈ, ਜਿਸ ਨੂੰ ਖਰਚ ਕੇ ਮੁੱਲ ਲੈ ਕੇ ਖਾ ਲਵਾਂਗੇ"॥ ੧੩॥

ਇੱਤਜਾਦਿਕ ਚਿੰਤਾ ਗ਼ਲਤਾਨੇ। ਆਪਸ ਬਿਖੈ ਮਿਲੇ ਇਕ ਥਾਨੇ।
ਕਹਤਿ ਭਏ ਜੋ ਬਡੇ ਕਹਾਵੈਂ। 'ਪੂਛਹੁ ਪਾਂਧਾ ਜੇ ਘਨ ਆਵੈ॥ ੧੪॥

ਇਹੋ ਜੇਹੀਆਂ ਕਈ ਪ੍ਰਕਾਰ ਦੀਆਂ ਚਿੰਤਾਵਾਂ ਵਿਚ ਡੁੱਬੇ ਹੋਏ ਸਨ। ਆਪਸ ਵਿਚ ਇਕ ਥਾਂ ਮਿਲ ਕੇ ਜਿਹੜੇ ਵਡੇਰੇ ਸਨ, ਉਹ ਕਹਿਣ ਲੱਗੇ, "ਪਾਂਧੇ ਨੂੰ ਪੁਛੋ ਜੋ ਮੀਂਹ ਪਵੇ॥ ੧੪॥

ਕਰਿ ਹੈਂ ਸਕਲ ਕਹੈ ਜੋ ਸੋਇ। ਜਿਮ ਖੇਤੀ ਹਰਿਆਵਲ ਹੋਇ'।
ਸੁਨਤਿ ਏਕ ਤੇ ਦੂਸਰ ਕਹੈ। 'ਹਮਰੋ ਗੁਰੂ ਤਪਾ ਜੋ ਅਹੈ॥ ੧੫॥

ਉਹ ਕਹਿੰਦਾ ਹੈ ਕਿ ਉਹ ਸਭ ਕੁਝ ਕਰ ਸਕਦਾ ਹੈ, ਜਿਵੇਂ ਵੀ ਕਿਸੇ ਤਰ੍ਹਾਂ ਖੇਤੀ ਹਰੀ ਹੋ ਜਾਵੇ" ਇਕ ਦੂਸਰੇ ਤੋਂ ਸੁਣ ਕੇ ਕਹਿਣ ਲੱਗੇ, "ਸਾਡਾ ਗੁਰੂ ਤਪਾ ਜੋ ਹੈ॥ ੧੫॥

ਕਰਾਮਾਤ ਯੁਤਿ ਮੈਂ ਹੌਂ ਭਾਖਤਿ। ਸਭਿ ਤੇ ਵਡਾ ਤੇਜ ਜੋ ਰਾਖਤਿ।
ਸਕਲ ਗ੍ਰਾਮ ਕੋ ਹੈ ਹਿਤਕਾਰੀ। ਜੋ ਸਮੁਦਾਇ ਬਿਘਨ ਦੈ ਟਾਰੀ ॥੧੬॥

ਉਹ ਕਹਿੰਦਾ ਹੈ ਉਸ ਵਿਚ ਸਾਰੀਆਂ ਕਰਾਮਾਤਾਂ ਹਨ ਅਤੇ ਸਭ ਤੋਂ ਵੱਡਾ ਉਹ ਆਪਣਾ ਪ੍ਰਤਾਪ ਰੱਖਦਾ ਹੈ। ਉਹ ਸਾਰੇ ਪਿੰਡ ਦਾ ਹਿਤਕਾਰੀ ਹੈ, ਉਹ ਸਾਰੇ ਵਿਘਨਾਂ ਨੂੰ ਦੂਰ ਕਰ ਸਕਦਾ ਹੈ॥ ੧੬॥

ਹਮਰੀ ਤ੍ਰਿਯ ਲੈ ਜਾਵਹਿਂ ਬਾਲਿਕ। ਮੰਤ੍ਰਨ ਤੇ ਦੁਖ ਦਾਰਿਦ ਟਾਲਿਕ।
ਸੰਕਟ ਅਪਰ ਅਨੇਕ ਨਿਵਾਰਹਿ। ਸ਼ਕਤਿਵੰਤ ਹੈ ਸੁਖ ਦਾਤਾਰਹਿ ॥੧੭॥

ਸਾਡੀਆਂ ਇਸਤਰੀਆਂ ਜਦ ਆਪਣੇ ਬਾਲਕ ਲੈ ਕੇ ਉਸ ਪਾਸ ਜਾਂਦੀਆਂ ਹਨ ਤਾਂ ਮੰਤਰ ਪੜ੍ਹ ਕੇ ਸਾਰੇ ਦੁੱਖ ਦੂਰ ਕਰ ਦਿੰਦਾ ਹੈ, ਹੋਰ ਵੀ ਕਈ ਪ੍ਰਕਾਰ ਦੇ ਸੰਕਟ ਦੂਰ ਕਰਦਾ ਹੈ, ਸੁਖ ਦੇਣ ਵਾਲਾ ਵੱਡਾ ਸ਼ਕਤੀਵਾਨ ਹੈ॥ ੧੭॥

ਤਿਸ ਢਿਗ ਮਿਲਿ ਕਰਿ ਚਲਿਹੌ ਸਾਰੇ। ਕਛੁ ਮਿਸ਼ਟਾਨ ਲਿ ਧਰਹੁ ਅਗਾਰੇ।
ਕਰਹਿਂ ਬੇਨਤੀ ਪਰਿਕੈ ਪਾਇ। ਤਿਸਤੇ ਜਾਚਹੁ ਬਰਖਾ ਆਇ' ॥੧੮॥

ਸਾਰੇ ਇਕੱਠੇ ਹੋ ਕੇ ਉਸ ਪਾਸ ਚਲੋ, ਕੁਝ ਮਿੱਠਾ ਲੈ ਕੇ ਅੱਗੇ ਜਾ ਕੇ ਧਰੋ, ਉਸ ਦੇ ਪੈਰੀਂ ਪੈ ਕੇ ਬੇਨਤੀ ਕਰੀਏ, ਉਸ ਤੋਂ ਫਿਰ ਮੰਗੋ ਕਿ ਵਰਖਾ ਆਏ।" ॥ ੧੮॥

ਅਸ ਮਸਲਤ ਕਰਿ ਬ੍ਰਿਧ ਸਭਿ ਲੀਨੇ। ਗਏ ਤਪੇ ਢਿਗ ਚਿੰਤਾ ਕੀਨੇ।
ਗਾਦੀ ਕੋ ਲਗਾਇ ਸੋ ਬੈਸਾ। ਸਮਦ ਦੰਭ ਧਰਿ ਮੂਰਤਿ ਜੈਸਾ ॥੧੯॥

ਇਹ ਸਲਾਹ ਕਰਕੇ ਸਾਰੇ ਬ੍ਰਿੱਧ ਇਕੱਠੇ ਕਰ ਲਏ ਤੇ ਤਪੇ ਦੇ ਪਾਸ ਜਾ ਕੇ ਆਪਣੀ ਚਿੰਤਾ ਬਾਰੇ ਦੱਸਿਆ। ਉਹ ਗੱਦੀ ਲਾ ਕੇ ਇੰਝ ਬੈਠਾ ਸੀ, ਜਿਵੇਂ ਹੰਕਾਰ ਨਾਲ ਘੁਮੰਡ ਮੂਰਤ ਧਾਰ ਕੇ ਬੈਠਾ ਹੋਵੇ॥ ੧੯॥

ਧਰਜੋ ਅਗਾਰੀ ਕਰਿ ਮਿਸ਼ਟਾਨ। ਨਮੋ ਸਭਿਨਿ ਕਰਿ ਬੰਦੇ ਪਾਨ।
ਬ੍ਰਿੱਧਨ ਤਿਸ ਕੋ ਜਸ ਬਹੁ ਭਾਖਾ। 'ਤੁਮ ਪੂਰਹੁ ਬਹੁਤਨਿ ਅਭਿਲਾਖਾ ॥੨੦॥

ਪਿੰਡ ਵਾਲਿਆਂ ਨੇ ਉਸ ਦੇ ਅੱਗੇ ਮਿੱਠਾ ਧਰਿਆ ਅਤੇ ਸਾਰਿਆਂ ਨੇ ਨਮਸਕਾਰ ਕਹਿ ਕੇ ਉਹਦੇ ਚਰਨਾਂ ਤੇ ਬੰਦਨਾ ਕੀਤੀ। ਪਿੰਡ ਦੇ ਬਜ਼ੁਰਗਾਂ ਨੇ ਤਪੇ ਦਾ ਬਹੁਤ ਜਸ ਕੀਤਾ। ਕਹਿਣ ਲੱਗੇ, "ਤੁਸੀਂ ਸਾਰੀਆਂ ਦੀ ਅਭਿਲਾਸ਼ਾ ਪੂਰੀ ਕਰਦੇ ਹੋ॥ ੨੦॥

ਅਜ਼ਮਤਿਵਾਨ ਮਹਾਨ ਪਛਾਨੇ। ਬਹੁ ਆਵਤਿ ਤੁਮ ਢਿਗ ਦੁਖ ਹਾਨੇ।
ਯਾਂ ਤੇ ਰਾਵਰਿ ਕੀ ਬਹੁ ਕੀਰਤਿ। ਹੈ ਸਮੁਦਾਇ ਗ੍ਰਾਮ ਬਿਸਤੀਰਤਿ ॥੨੧॥

ਅਸੀਂ ਤੁਹਾਨੂੰ ਮਹਾਨ ਕਰਾਮਾਤ ਵਾਲਾ ਪਛਾਣਿਆ ਹੈ, ਆਪਣੇ ਦੁਖ ਦੂਰ ਕਰਨ ਵਾਸਤੇ ਤੁਹਾਡੇ ਪਾਸ ਬਹੁਤ ਮਨੁੱਖ ਆਉਂਦੇ ਰਹਿੰਦੇ ਹਨ। ਇਸ ਕਰਕੇ ਹੀ ਆਪ ਜੀ ਦੀ ਬਹੁਤ ਕੀਰਤੀ ਹੈ, ਜਿਹੜੀ ਕਿ ਸਾਰੇ ਪਿੰਡ ਵਿਚ ਫੈਲੀ ਹੋਈ ਹੈ॥ ੨੧॥

ਸਭਿ ਚਲਿ ਆਏ ਸ਼ਰਣ ਤੁਮਾਰੀ। ਅਬਹਿ ਕਾਮਨਾ ਪੂਰਵ ਹਮਾਰੀ'।
ਸੁਨਿ ਕਰਿ ਤਪਾ ਹਰਖਿ ਕੈ ਗਰਬਾ। 'ਮਮ ਅਨੁਸਾਰਿ ਸਦਾ ਰਹਿਂ ਸਰਬਾ ॥੨੨॥

ਪਿੰਡ ਦੇ ਸਾਰੇ ਲੋਕ ਚਲ ਕੇ ਤੁਹਾਡੀ ਸ਼ਰਨ ਆਏ ਹਨ, ਹੁਣ ਸਾਡੀ ਮਨੋਕਾਮਨਾ ਪੂਰੀ ਕਰੋ" ਇਹ ਸੁਣ ਕੇ ਤਪਾ ਪ੍ਰਸੰਨ ਹੋ ਕੇ ਬੜੇ ਅਹੰਕਾਰ ਨਾਲ ਭਰ ਗਿਆ, ਕਹਿਣ ਲੱਗਾ, "ਤੁਸੀਂ ਸਾਰੇ ਸਦਾ ਹੀ ਮੇਰੀ ਆਗਿਆ ਅਨੁਸਾਰ ਰਹਿੰਦੇ ਹੋ॥ ੨੨॥

ਪਿਖਹੁਂ ਤੁਮਾਰੀ ਭਗਤਿ ਬਿਸਾਲਾ। ਕਰਹੁ ਕਾਮਨਾ ਦਿਹੁਂ ਦਰਹਾਲਾ।
ਤੁਮ ਮੇਰੇ ਹੋ ਸੇਵਕ ਸਾਰੇ। ਪੂਜਹੁ ਚਰਨ ਦੇਹਿ ਦੁਖ ਟਾਰੇ' ॥੨੩॥

ਮੈਂ ਤੁਹਾਡੀ ਵਿਸ਼ਾਲ ਭਗਤੀ ਵੇਖਦਾ ਹਾਂ, ਜੋ ਤੁਸੀਂ ਕਾਮਨਾ ਕਰਦੇ ਹੋ ਮੈਂ ਝਟ ਪੂਰੀ ਕਰ ਦਿੰਦਾ ਹਾਂ। ਤੁਸੀਂ ਸਾਰੇ ਮੇਰੇ ਸੇਵਕ ਹੋ। ਤੁਸੀਂ ਮੇਰੇ ਚਰਨ ਪੂਜਦੇ ਹੋ, ਮੈਂ ਤੁਹਾਡੇ ਦੁੱਖ ਦੂਰ ਕਰ ਦਿੰਦਾ ਹਾਂ" ॥ ੨੩॥

ਸੁਨਿ ਕੈ ਗਾਹਕ ਬਿਨੈ ਬਖਾਨੀ। 'ਸੁਨੋ ਤਪਾ ਜੀ ! ਦੁਰਲਭ ਪਾਨੀ।
ਪ੍ਰਥਮ ਭਈ ਬਰਖਾ ਬਹੁ ਧਰਾ। ਬੀਜੇ ਖੇਤ ਉਗੇ ਰੰਗ ਹਰਾ॥ ੨੪॥

ਇਹ ਸੁਣ ਕੇ ਕਿਸਾਨਾਂ ਨੇ ਬੇਨਤੀ ਕੀਤੀ, "ਹੇ ਤਪਾ ਜੀ ! ਸੁਣੋ, ਪਾਣੀ ਬਹੁਤ ਦੁਰਲੱਭ ਹੋ ਗਿਆ ਹੈ, ਪਹਿਲਾਂ ਬਹੁਤ ਬਰਖਾ ਪਈ ਸੀ ਜਿਸ ਕਰਕੇ ਅਸੀਂ ਸਾਰੇ ਖੇਤ ਬੀਜ ਦਿਤੇ ਤੇ ਉਹ ਉੱਗ ਕੇ ਹਰੇ ਹੋ ਗਏ॥ ੨੪॥

ਬ੍ਰਿਧੀ ਅਰੋਗ ਬਡੀ ਜਬਿ ਹੋਈ। ਹਟੇ ਮੇਘ ਨਭ ਆਇ ਨ ਕੋਈ।

ਬੀਤਜੋ ਕਿਤਿਕ ਕਾਲ ਬਿਨ ਪਾਨੀ। ਹਰੀ ਹੁਤੀ ਸਕਲੀ ਕੁਮਲਾਨੀ॥੨੫॥

ਜਦ ਅਰੋਗ ਫਸਲ ਵੱਡੀ ਹੋਈ, ਤਾਂ ਬੱਦਲ ਦੂਰ ਹੋ ਗਏ ਅਤੇ ਫਿਰ ਅਕਾਸ਼ ਵਿਚ ਕੋਈ ਨਹੀਂ ਆਇਆ। ਕਾਫੀ ਸਮਾਂ ਹੁਣ ਪਾਣੀ ਤੋਂ ਬਗੈਰ ਬੀਤ ਗਿਆ ਹੈ, ਜਿਹੜੀ ਹਰੀ ਫਸਲ ਸੀ, ਸਾਰੀ ਕੁਮਲਾ ਗਈ ਹੈ॥ ੨੫॥

ਵਹਿਰ ਅੰਨ ਜੇ ਹੋਯਹੁ ਨਾਂਹੀ। ਸ਼ੰਕਾ ਹਮਰੇ ਜੀਵਨਿ ਮਾਂਹੀ।
ਯਾਂਤੇ ਕਰੁਨਾ ਕਰਹੁ ਮਹਾਨੀ। ਜਿਸਤੇ ਘਨ ਹੁਇ ਮੋਚਹਿਂ ਪਾਨੀ'॥੨੬॥

ਜੇ ਬਾਹਰ ਅੰਨ ਹੀ ਨਹੀਂ ਹੋਵੇਗਾ ਤਾਂ ਸਾਡੇ ਜੀਉਂਦੇ ਰਹਿਣ ਦਾ ਵੀ ਸ਼ੰਕਾ ਹੈ। ਇਸ ਕਰਕੇ ਮਹਾਨ ਕਿਰਪਾ ਕਰੋ, ਜਿਸ ਕਾਰਨ ਬੱਦਲ ਹੋਣ ਅਤੇ ਮੀਂਹ ਪਵੇ"॥ ੨੬॥

ਸੁਨਤਿ ਤਪੇ ਨੇ ਬਾਤ ਬਿਚਾਰੀ। ਹੁਤੋ ਗੁਰੂ ਸੋਂ ਮਤਸਰਿ ਭਾਰੀ।
ਆਇਂ ਵਹਿਰ ਤੇ ਸਿੱਖ ਘਨੇਰੇ। ਰਹਤਿ ਨਿਕਟ ਪੁਨ ਗਮਨੈਂ ਡੇਰੇ॥੨੭॥

ਇਹ ਸੁਣ ਕੇ ਤਪੇ ਇਕ ਗੱਲ ਵਿਚਾਰੀ, ਉਹ ਗੁਰੂ ਜੀ ਨਾਲ ਭਾਰੀ ਈਰਖਾ ਰੱਖਦਾ ਸੀ। ਬਾਹਰ ਤੋਂ ਬਹੁਤ ਸਿੱਖ ਆਉਂਦੇ ਸਨ, ਗੁਰੂ ਜੀ ਪਾਸ ਰਹਿ ਕੇ ਫਿਰ ਆਪਣੇ ਡੇਰੇ ਚਲੇ ਜਾਂਦੇ ਸਨ॥ ੨੭॥

ਤਿਨ ਕੋ ਦੇਖਿ ਦੁਖਤਿ ਮਨ ਮਾਂਹੀ। ਗੁਰਤਾ ਗੁਰਨ ਸਹਿ ਸਕਹਿ ਨਾਂਹੀ।
ਮਹਾਂ ਤਪਹਿ ਚਿਤ ਚਿੰਤਾ ਧਰਿਤਾ। ਨਿਸ ਦਿਨ ਮਹਾਂ ਅਸੂਯਾ ਕਰਿਤਾ॥੨੮॥

ਉਨ੍ਹਾਂ ਨੂੰ ਵੇਖ ਕੇ ਉਸ ਦਾ ਮਨ ਬਹੁਤ ਦੁੱਖਦਾ ਸੀ। ਗੁਰੂ ਜੀ ਦੀ ਗੁਰਿਆਈ ਸਹਿ ਨਹੀਂ ਸੀ ਸਕਦਾ। ਚਿੰਤਾ ਧਾਰਨ ਕਰਕੇ ਤਪੇ ਦਾ ਮਨ ਬਹੁਤ ਸੜਦਾ ਸੀ। ਦਿਨ-ਰਾਤ ਮਹਾਨ ਈਰਖਾ ਕਰਦਾ ਸੀ॥ ੨੮॥

ਖਹਿਰੇ ਸੇਵਕ ਹੈਂ ਮਿਤ ਮੇਰੇ। ਨਹਿਂ ਭਰਮਾਇ ਜਾਇਂ ਤਿਸ ਡੇਰੇ।
ਯਾਂਤੇ ਡਰਤਿ ਰਹਤਿ ਉਰ ਮਾਂਹਿ। ਨਿਸਿ ਬਾਸੁਰ ਬਹੁ ਨਿੰਦ ਕਰਾਹਿ॥੨੯॥

ਤਪੇ ਨੇ ਸੋਚਿਆ, "ਖਹਿਰੇ ਜੱਟ ਸਾਰੇ ਮੇਰੇ ਸੇਵਕ ਅਤੇ ਮਿੱਤਰ ਹਨ, ਮਤਾਂ ਉਹ ਭਰਮ ਵਿਚ ਆਕੇ ਉਸ ਦੇ ਡੇਰੇ ਚਲੇ ਜਾਣ।" ਇਸ ਕਰਕੇ ਉਹ ਮਨ ਵਿਚ ਹਰ ਵੇਲੇ ਡਰਦਾ ਰਹਿੰਦਾ ਸੀ, ਦਿਨ ਰਾਤ ਬਹੁਤ ਨਿੰਦਿਆ ਕਰਦਾ ਸੀ॥ ੨੯॥

ਗੁਰੁ ਕੀਰਤਿ ਰਾਂਕਾ ਸੁ ਪ੍ਰਕਾਸ਼ੀ। ਸੋ ਤਸਕਰ ਦੁਰਮਤੀ ਦੁਰਾਸੀ।
ਚਹਤਿ ਛਾਦਿਬੇ ਮੂਰਖ ਮਾਨੀ। ਲਖਿ ਉਪਾਇ ਕੋ ਬੋਲਜੋ ਬਾਨੀ॥੩੦॥

ਗੁਰੂ ਕੀਰਤੀ ਪੂਰਨਮਾਸ਼ੀ ਦੇ ਚੰਦਰਮਾ ਦੀ ਚਾਨਣੀ ਵਾਂਗ ਪ੍ਰਕਾਸ਼ਤ ਹੋਈ ਸੀ। ਸੋ ਤਪਾ ਜਿਹੜਾ ਚੋਰ ਅਤੇ ਖੋਟੀ ਨੀਅਤ ਵਾਲਾ ਸੀ, ਮੂਰਖ ਘੁਮੰਡੀ ਗੁਰੂ ਜੀ ਨੂੰ ਖਡੂਰ ਵਿਚੋਂ ਕੱਢਣਾ ਚਾਹੁੰਦਾ ਸੀ, ਇਸ ਉਪਾਅ ਨੂੰ ਸਮਝ ਕੇ ਬੋਲਿਆ॥ ੩੦॥

'ਭੋ ਖਹਿਰਜੋ ਤੁਮ ਜਾਨਹੁ ਕਾਰਨ। ਜਿਸਤੇ ਬਰਖਾ ਹੋਤਿ ਨ ਬਾਰਨ।
ਖੱਤ੍ਰੀ ਗ੍ਰਾਮ ਤੁਮਾਰੇ ਅਹੈ। ਸੋ ਅਪਰਾਧ ਕਰਤਿ ਹੀ ਰਹੈ॥ ੩੧॥

ਹੇ ਖਹਿਰੇ ਜੱਟੋ! ਤੁਸੀਂ ਮੀਂਹ ਨਾ ਪੈਣ ਦਾ ਕਾਰਨ ਜਾਣਨਾ ਚਾਹੁੰਦੇ ਹੋ, ਜਿਸ ਕਾਰਨ ਬੱਦਲਾਂ ਤੋਂ ਬਾਰਸ਼ ਨਹੀਂ ਹੋ ਰਹੀ। ਤੁਹਾਡੇ ਪਿੰਡ ਵਿਚ ਇਕ ਖੱਤਰੀ ਰਹਿੰਦਾ ਹੈ, ਉਹ ਸਦਾ ਹੀ ਅਪਰਾਧ ਕਰਦਾ ਰਹਿੰਦਾ ਹੈ॥ ੩੧॥

ਪੂਰਬ ਨਾਮ ਅਹੈ ਜਿਸ ਲਹਿਣਾ। ਅਬਿ ਅੰਗਦ ਹੀ ਤਿਸ ਕੋ ਕਹਿਣਾ।
ਨਾਮ ਆਨ ਅਪਨੋ ਧਰਵਾਯੋ। ਕਿਤ ਕਿਤ ਤੇ ਨਰ ਹੈ ਸਮੁਦਾਯੋ॥੩੨॥

ਜਿਸ ਦਾ ਪਹਿਲਾ ਨਾਂ ਲਹਿਣਾ ਸੀ, ਹੁਣ ਓਸੇ ਨੂੰ ਅੰਗਦ ਕਹਿੰਦੇ ਹਨ। ਆਪਣਾ ਨਾਂ ਹੋਰ ਧਰਵਾ ਲਿਆ ਹੈ। ਕਈ ਥਾਵਾਂ ਤੋਂ ਮਨੁੱਖਾਂ ਦੇ ਸਮੂਹ ਇਕੱਠੇ ਹੋ ਕੇ ਆਉਂਦੇ ਹਨ॥ ੩੨॥

ਟੇਕਹਿਂ ਮਸਤਕ ਹੋਤਿ ਅਨੀਤੀ। ਨਹੀਂ ਸਾਧ, ਪੁਨ ਗ੍ਰਿਹਸਤੀ ਰੀਤੀ।
ਕਰਹਿ ਪੁਜਾਵਨਿ ਲੋਕਨ ਪਾਸ। ਬੈਠਹਿ ਗੁਰਤਾ ਧਰਹਿ ਪ੍ਰਕਾਸ਼॥੩੩॥

ਉਹ ਮੱਥਾ ਟੇਕ ਕੇ ਨੀਤੀ ਦੇ ਵਿਰੁਧ ਕੰਮ ਕਰਦੇ ਹਨ, ਉਹ ਸਾਧ ਨਹੀਂ ਹੈ ਤੇ ਗ੍ਰਹਿਸਤੀ ਦੀ ਰੀਤੀ ਤੇ ਚਲਦਾ ਹੈ। ਲੋਕਾਂ ਪਾਸੋਂ ਆਪਣੀ ਪੂਜਾ ਕਰਵਾਉਂਦਾ ਹੈ। ਗੁਰਿਆਈ ਦੀ ਗੱਦੀ ਤੇ ਬੈਠ ਕੇ ਪ੍ਰਕਾਸ਼ ਧਰਦਾ ਹੈ॥ ੩੩॥

ਜੇ ਅਸ ਪਦਵੀ ਚਾਹਤਿ ਸੋਇ। ਪਟ ਕਖਾਯ ਸਾਧੂ ਸਮ ਹੋਇ।
ਨਿਜ ਕੁਟੰਬ ਤੇ ਹੋਇ ਨਿਰਾਲਾ। ਲੇ ਅਲੰਬ ਕਿਹਿ ਪੰਥ ਬਿਸਾਲਾ॥੩੪॥

ਜੇ ਉਹ ਇਸ ਤਰ੍ਹਾਂ ਦੀ ਪਦਵੀ ਚਾਹੁੰਦਾ ਹੈ ਤਾਂ ਸਾਧੂਆਂ ਵਾਂਗ ਭਗਵੇਂ ਕੱਪੜੇ ਪਾਏ। ਆਪਣੇ ਪਰਿਵਾਰ ਨਾਲੋਂ ਵੱਖਰਾ ਹੋਵੇ ਅਤੇ ਕਿਸੇ ਵੱਡੇ ਭੇਖ ਦਾ ਆਸਰਾ ਲਵੇ॥ ੩੪॥

ਕਰਹਿ ਪੁਜਾਵਨ ਪੁਨ ਸਭਿ ਮਾਂਹਿ। ਤਉ ਬਿਪਰੀਤਿ ਨਹੀਂ ਹੁਇ ਤਾਂਹਿ।
ਪੁੱਤ੍ਰ ਭਾਰਜਾ ਮਹਿਂ ਇਹ ਰਹੇ। ਕਥੰ ਪੁਜਾਵਨ ਨਰ ਤੇ ਲਹੈ॥ ੩੫॥

ਫਿਰ ਜਦ ਸਾਰਿਆਂ ਪਾਸੋਂ ਪੂਜਾ ਕਰਵਾਏਗਾ, ਤਦ ਉਸ ਨਾਲ ਕੋਈ ਉਲਟੀ ਰੀਤੀ ਨਹੀਂ ਹੋਵੇਗੀ। ਪੁੱਤਰ ਅਤੇ ਪਤਨੀ ਦੇ ਨਾਲ ਇਹ ਰਹਿ ਰਿਹਾ ਹੈ, ਫਿਰ ਮਨੁੱਖਾਂ ਤੋਂ ਕਿਉਂ ਪੂਜਾ ਕਰਵਾ ਰਿਹਾ ਹੈ॥ ੩੫॥

ਤੁਮ ਭੀ ਰਿਦੇ ਬਿਚਾਰੋ ਬਾਤਿ। ਹੋਤਿ ਕਿ ਨਹੀਂ ਏਹੁ ਉਤਪਾਤਿ।
ਤੁਮ ਤੇ ਨਹੀਂ ਮਾਨਤੇ ਤਾਂਹਿ। ਇਹ ਨੀਕੇ ਮੈਂ ਜਾਨਤਿ ਆਹਿ॥੩੬॥

ਤੁਸੀਂ ਵੀ ਆਪਣੇ ਹਿਰਦੇ ਵਿਚ ਇਸ ਗੱਲ ਬਾਰੇ ਵਿਚਾਰ ਕਰੋ ਕਿ ਕੀ ਇਹ ਉਪੱਦਰ ਨਹੀਂ ਹੈ? ਤੁਸੀਂ ਤਾਂ ਉਸ ਨੂੰ ਨਹੀਂ ਮੰਨਦੇ ਹੋ, ਇਹ ਗੱਲ ਮੈਂ ਚੰਗੀ ਤਰ੍ਹਾਂ ਜਾਣਦਾ ਹਾਂ॥ ੩੬॥

ਤਊ ਪਿਖਹੁ ਤੁਮ ਤਿਸ ਕੇ ਬਾਸਿ। ਭਯੋ ਕਸ਼ਟ ਸਭਿ ਕੋ ਸੁ ਪ੍ਰਕਾਸ਼।
ਅਬਿ ਉਪਚਾਰ ਕਰਹੁ ਤਿਸ ਕੇਰਾ। ਤਬਹੂੰ ਬਰਖੈ ਮੇਘ ਬਡੇਰਾ॥੩੭॥

ਤੁਸੀਂ ਚੰਗੀ ਤਰ੍ਹਾਂ ਵੇਖ ਲਵੋ ਕਿ ਉਸ ਦੇ ਏਥੇ ਵੱਸਣ ਨਾਲ ਤੁਹਾਨੂੰ ਸਭ ਨੂੰ ਪ੍ਰਗਟ ਰੂਪ ਵਿਚ ਕਸ਼ਟ ਹੋਇਆ ਹੈ। ਹੁਣ ਉਸ ਨੂੰ ਨਗਰ ਵਿਚੋਂ ਕੱਢਣ ਦਾ ਕੋਈ ਹੀਲਾ ਕਰੋ, ਤਦ ਹੀ ਵੱਡੀ ਬਾਰਸ਼ ਹੋਵੇਗੀ॥ ੩੭॥

ਸਭਿ ਮਿਲ ਜਾਵਹੁ ਅਬਿ ਉਸ ਪਾਸਿ। ਅਪਨ ਗ੍ਰਾਮ ਤੇ ਦੇਹੁ ਨਿਕਾਸ।
ਜਬਿ ਸੋ ਗ੍ਰਾਮ ਨਿਕਸਿ ਕੈ ਜਾਇ। ਬਹੁਰ ਤੁਮਾਰੋ ਹ੍ਵੈ ਮਨ ਭਾਇ॥੩੮॥

ਹੁਣ ਸਾਰੇ ਮਿਲ ਕੇ ਉਸ ਦੇ ਪਾਸ ਜਾਵੋ ਅਤੇ ਆਪਣੇ ਪਿੰਡ ਵਿਚੋਂ ਕੱਢ ਦੇਵੋ। ਜਦ ਉਹ ਪਿੰਡ ਛੱਡ ਜਾਵੇਗਾ ਤਾਂ ਬਾਅਦ ਵਿਚ ਤੁਹਾਡੇ ਮਨ ਨੂੰ ਜੋ ਚੰਗਾ ਲੱਗਦਾ ਹੈ, ਉਸ ਤਰ੍ਹਾਂ ਹੀ ਹੋਵੇਗਾ॥ ੩੮॥

ਅਪਰ ਗ੍ਰਾਮ ਕਿਸ ਜਾਇ ਬਸੈ ਹੈ। ਫੇਰ ਤੁਮਹਿਂ ਨਹਿਂ ਸੰਕਟ ਪੈਹੈ'।
ਇਮਿ ਸੁਨਿਕੈ ਸਭਿ ਨੇ ਮਨ ਮਾਨੀ। 'ਕਹਹੁ ਤਪਾ ਜੀ! ਤੁਮ ਸਚੁ ਬਾਨੀ॥੩੯॥

ਕਿਸੇ ਹੋਰ ਪਿੰਡ ਵਿਚ ਜਾ ਕੇ ਵੱਸ ਜਾਵੇ, ਫਿਰ ਤੁਹਾਨੂੰ ਕੋਈ ਸੰਕਟ ਨਹੀਂ ਪਵੇਗਾ। ਤਪੇ ਦੀ ਇਹ ਗੱਲ ਸੁਣ ਕੇ ਸਾਰਿਆਂ ਨੇ ਆਪਣੇ ਮਨ ਵਿਚ ਮੰਨ ਲਈ। ਕਹਿਣ ਲੱਗੇ, "ਹੇ ਤਪਾ ਜੀ! ਤੁਸੀਂ ਸੱਚੀ ਗੱਲ ਕੀਤੀ ਹੈ॥ ੩੯॥

ਗ੍ਰਿਹਸਤੀ ਹੋਇ ਪੁਜਾਵਨ ਕਰਿਹੀ। ਆਵਹਿਂ ਅਨਿਕ ਵਹਿਰ ਕੇ ਨਰ ਹੀ।
ਹਮ ਤੇ ਤਿਸ ਕੋ ਮਾਨੈਂ ਨਾਂਹੀ। ਜਾਇ ਸਮੀਪ ਤਾਂਹਿ ਨਿਕਸਾਹੀ'॥੪੦॥

ਗ੍ਰਿਹਸਤੀ ਹੋ ਕੇ ਆਪਣੀ ਪੂਜਾ ਕਰਵਾ ਰਿਹਾ ਹੈ, ਬਾਹਰ ਤੋਂ ਅਨੇਕਾਂ ਮਨੁੱਖ ਆਉਂਦੇ ਹਨ। ਅਸੀਂ ਤਾਂ ਉਸ ਨੂੰ ਮੰਨਦੇ ਨਹੀਂ, ਉਸ ਦੇ ਪਾਸ ਜਾ ਕੇ ਉਸ ਨੂੰ ਕੱਢ ਦਿੰਦੇ ਹਾਂ"॥ ੪੦॥

ਇਮਿ ਕਹਿ ਗਮਨੇ ਖਹਿਰੇ ਸਾਰੇ। ਹਰਖਜੋ ਤਪਾ ਸੁ ਰਿਦੈ ਮਝਾਰੇ।
ਅਪਨ ਕਾਮਨਾ ਪੂਰਨ ਜੋਈ। ਇਮਿ ਨਹਿਂ ਲਖਹਿ ਨਿਕਟ ਮ੍ਰਿਤੁ ਹੋਈ॥੪੧॥

ਇਹ ਕਹਿ ਕੇ ਸਾਰੇ ਖਹਿਰੇ ਜੱਟ ਚਲੇ ਗਏ, ਤਪਾ ਆਪਣੇ ਹਿਰਦੇ ਵਿਚ ਬਹੁਤ ਪ੍ਰਸੰਨ ਹੋਇਆ। ਉਸ ਨੇ ਆਪਣੀ ਕਾਮਨਾ ਪੂਰੀ ਹੁੰਦੀ ਵੇਖੀ, ਪਰ ਮੂਰਖ ਇਹ ਨਾ ਜਾਣ ਸਕਿਆ ਕਿ ਮੌਤ ਨੇੜੇ ਆ ਗਈ ਸੀ॥ ੪੧॥

*ਪਹਿਲੀ ਰਾਸ ਦਾ ਇੱਕੀਵਾਂ ਅਧਿਆਇ ਸਮਾਪਤ ਹੋਇਆ॥ ੨੧॥*

## ਅਧਿਆਇ ਬਾਈਵਾਂ

### ਤਪੇ ਦਾ ਪ੍ਰਸੰਗ

*ਦੋਹਰਾ-* ਮੂਰਖ ਖਹਿਰੇ ਕ੍ਰਿਖੀਕਰਿ ਮਨ ਮਹਿਂ ਨਿਸ਼ਚੈ ਠਾਨਿ।
ਨਿੰਦਕ ਅਘੀ ਦੁਰਾਤਮਾ ਦੁਸ਼ਟ ਬਾਕ ਕੋ ਮਾਨਿ॥੧॥

ਮੂਰਖ ਖਹਿਰੇ ਜੱਟਾਂ ਨੇ, ਜਿਹੜੇ ਖੇਤੀ ਕਰਨ ਵਾਲੇ ਸਨ, ਮਨ ਵਿਚ ਨਿਸ਼ਚਾ ਧਾਰਨ ਕਰ ਲਿਆ। ਨਿੰਦਕ, ਪਾਪੀ, ਮੰਦ ਆਤਮਾ ਵਾਲੇ ਦੁਸ਼ਟ ਤਪੇ ਦੇ ਵਾਕ ਨੂੰ ਮੰਨ ਗਏ॥ ੧॥

*ਚੌਪਈ-* ਅਨਹਿਤ ਕੋ ਬਚ ਹਿਤ ਕਰਿ ਮਾਨਾ। ਗੁਰੂ ਮਹਾਤਮ ਤੇ ਅਨਜਾਨਾ।
ਮਹਾਂ ਮੰਦ ਮਤਿ ਨੌ ਦਸ ਮਿਲੇ। ਸ੍ਰੀ ਸਤਿਗੁਰ ਕੇ ਘਰ ਕੋ ਚਲੇ॥੨॥

ਵੈਰ ਦੇ ਬਚਨ ਨੂੰ ਆਪਣੇ ਹਿਤ ਦਾ ਬਚਨ ਮੰਨ ਲਿਆ, ਗੁਰੂ ਮਹਾਤਮ ਤੋਂ ਉਹ ਬਿਲਕੁਲ ਅਣਜਾਣ ਸਨ। ਮਹਾਂ ਮੰਦੀ ਮੱਤ ਵਾਲੇ ਨੌਂ-ਦਸ ਮਿਲ ਕੇ ਸ੍ਰੀ ਸਤਿਗੁਰ ਦੇ ਘਰ ਵੱਲ ਚਲ ਪਏ॥ ੨॥

ਇਮਿ ਤਰਕਨ ਹਿਤ ਗੁਰੂ ਢਿਗ ਗਏ। ਗਿਰਾ ਕਠੋਰੀ ਭਾਖਤਿ ਭਏ।
'ਇਹਾਂ ਬਸਨ ਨਹਿਂ ਨੀਕ ਤੁਮਾਰੋ। ਜਹਿਂ ਇੱਛਹੁ ਥਲ ਆਨ ਪਧਾਰੋ॥੩॥

ਇਸ ਤਰ੍ਹਾਂ ਤਰਕ ਹਿਤ ਗੁਰੂ ਜੀ ਦੇ ਪਾਸ ਗਏ ਅਤੇ ਬਹੁਤ ਕਠੋਰ ਸ਼ਬਦਾਵਲੀ ਬੋਲਣ ਲੱਗੇ, "ਤੁਹਾਡਾ ਏਥੇ ਵੱਸਣਾ ਠੀਕ ਨਹੀਂ, ਜਿਥੇ ਤੁਹਾਡੀ ਇੱਛਾ ਹੈ, ਹੋਰ ਕਿਸੇ ਥਾਂ ਚਲੇ ਜਾਵੋ॥ ੩॥

ਬਰਖਾ ਹਟੀ ਬਿਘਨ ਕ੍ਰਿਖਿ ਭਾਰੀ। ਅਖਿਲ ਗ੍ਰਾਮ ਕੋ ਸੰਕਟ ਧਾਰੀ।
ਸਭਿਹਿਨਿ ਕੋ ਅਤਿ ਚਿੰਤਾ ਹੇਤ। ਅਹੈ ਤੁਮਾਰੋ ਏਕ ਨਿਕੇਤ॥ ੪॥

ਬਾਰਸ਼ ਨਾ ਪੈਣ ਕਰਕੇ ਖੇਤੀ ਦਾ ਬਹੁਤ ਨੁਕਸਾਨ ਹੋ ਰਿਹਾ ਹੈ। ਸਾਰਾ ਪਿੰਡ ਹੀ ਬੜਾ ਦੁਖੀ ਹੈ। ਤੁਹਾਡਾ ਇਕ ਘਰ ਸਾਰੇ ਪਿੰਡ ਵਾਲਿਆਂ ਦੀ ਚਿੰਤਾ ਦਾ ਕਾਰਨ ਬਣਿਆ ਹੈ॥ ੪॥

ਏਕ ਗ੍ਰਾਮ ਹਿਤ ਦੇਸ਼ ਦੁਖਾਵੈ। ਤਉ ਤਿਹ ਤਜਾਗਨ ਹੀ ਬਨਿ ਆਵੈ।
ਇਕ ਕੁਲ ਹੇਤ ਗ੍ਰਾਮ ਦੁਖ ਪਾਇ। ਤੌ ਤਿਸ ਕੁਲ ਕੋ ਤ੍ਰਜਾਗ ਕਰਾਇ॥੫॥

ਜੇ ਇਕ ਪਿੰਡ ਸਾਰੇ ਦੇਸ਼ ਨੂੰ ਦੁਖੀ ਕਰੇ ਤਾਂ ਉਸ ਪਿੰਡ ਨੂੰ ਛੱਡ ਦੇਣਾ ਹੀ ਯੋਗ ਹੈ। ਜੇ ਇਕ ਕੁਲ ਕਾਰਨ ਪਿੰਡ ਦੁੱਖ ਪਾਏ ਤਾਂ ਉਸ ਕੁਲ ਨੂੰ ਪਿੰਡ ਵਿਚੋਂ ਕੱਢ ਦੇਣਾ ਹੀ ਉਚਿਤ ਹੈ॥ ੫॥

ਇਕ ਕੇ ਤਜਾਗੇ ਕੁਲ ਬਚ ਰਹੈ। ਕਰਹਿ ਤਜਨਿ ਯੌਂ ਬੁਧਿ ਜਨ ਕਹੈਂ।
ਯਾਂਤੇ ਤੁਮ ਘਰ ਤਜਾਗਨ ਕਰੇ। ਸਗਰੋ ਗ੍ਰਾਮ ਚਿੰਤ ਕੋ ਹਰੇ॥ ੬॥

ਜੇ ਇਕ ਦੇ ਛੱਡਣ ਨਾਲ ਕੁਲ ਬਚ ਜਾਵੇ ਤਾਂ ਉਸ ਨੂੰ ਕੁਲ ਵਿਚੋਂ ਕੱਢ ਦੇਣਾ ਚਾਹੀਦਾ ਹੈ, ਇਸ ਤਰ੍ਹਾਂ ਸਿਆਣੇ ਲੋਕ ਕਹਿੰਦੇ ਹਨ। ਇਸ ਕਰਕੇ ਤੁਹਾਡੇ ਇਸ ਘਰ ਛੱਡਿਆਂ, ਸਾਰੇ ਪਿੰਡ ਦੀ ਚਿੰਤਾ ਦੂਰ ਹੋ ਜਾਂਦੀ ਹੈ॥ ੬॥

ਇਮਿ ਮਨ ਜਾਨਹੁ ਨਿਕਸਿ ਸਿਧਾਰੋ। ਨਹੀਂ ਘਟੀ ਅਬਿ ਰਹਨਿ ਤੁਮਾਰੋ।
ਕਰਹੁ ਉਤਾਇਲ ਵਸਤੁ ਸਮ੍ਹਾਰੋ। ਰਹੈ ਸ਼ੇਖ ਧਰਿ ਜਾਹੁ ਅਗਾਰੋ॥ ੭॥

ਇਸ ਤਰ੍ਹਾਂ ਮਨ ਵਿਚ ਜਾਣ ਕੇ ਨਿਕਲ ਜਾਵੋ, ਹੁਣ ਤੁਹਾਡਾ ਇਕ ਘੜੀ ਵੀ ਏਥੇ ਰਹਿਣਾ ਠੀਕ ਨਹੀਂ ਹੈ। ਛੇਤੀ ਕਰੋ ਅਤੇ ਆਪਣੀਆਂ ਸਾਰੀਆਂ ਵਸਤਾਂ ਸੰਭਾਲੋ, ਬਾਕੀ ਵਸਤਾਂ ਕਿਸੇ ਦੇ ਘਰ ਰੱਖ ਜਾਵੋ॥ ੭॥

ਪੁਨ ਅਪਨੀ ਲੇ ਗਮਨਹੁ ਸਾਰੀ। ਚਲੇ ਜਾਹੁ ਨਹਿਂ ਕਰਹੁ ਅਵਾਰੀ।
ਗ੍ਰਾਮਾਧੀਸ ਗ੍ਰਾਮ ਨਰ ਸਾਰਨ। ਮਤੋ ਏਕ ਹੈ ਵਹਿਰ ਨਿਕਾਰਨਿ॥ ੮॥

ਫਿਰ ਦੁਬਾਰਾ ਉਨ੍ਹਾਂ ਨੂੰ ਲੈ ਕੇ ਚਲੇ ਜਾਣਾ, ਹੁਣ ਚਲੇ ਜਾਵੋ ਤੇ ਦੇਰ ਨਾ ਕਰੋ। ਪਿੰਡ ਦੇ ਮਾਲਕ, ਨੰਬਰਦਾਰਾਂ, ਅਤੇ ਸਾਰੇ ਪਿੰਡ ਦੇ ਲੋਕਾਂ ਦਾ ਇਕ ਮੱਤ ਹੈ ਕਿ ਤੁਹਾਨੂੰ ਇਸ ਪਿੰਡ ਵਿਚੋਂ ਬਾਹਰ ਕੱਢਣਾ ਹੈ॥ ੮॥

ਕੋਇ ਨ ਪੱਖਜ ਤੁਮਾਰੇ ਕਰਿਹੀ। ਜਿਸਤੇ ਰਹਹੁ ਧੀਰ ਉਰ ਧਰਿਹੀ।
ਬਡ ਬੁਧਿਵੰਤ ਤਪਾ ਜੀ ਕਹਜੋ। 'ਤਿਸਕੋ ਬਸੇ ਤੁਮਨ ਦੁਖ ਸਹਜੋ' ॥੯॥

ਕੋਈ ਵੀ ਤੁਹਾਡਾ ਪੱਖ ਨਹੀ ਲੈ ਰਿਹਾ ਹੈ, ਜਿਸ ਕਰਕੇ ਤੁਸੀਂ ਹਿਰਦੇ ਵਿਚ ਧੀਰਜ ਧਾਰਨ ਕਰਕੇ ਏਥੇ ਰਹੋ। ਵੱਡੇ ਬੁੱਧੀਮਾਨ ਤਪਾ ਜੀ ਨੇ ਕਿਹਾ ਹੈ ਕਿ "ਤੁਹਾਡੇ ਵਸਣ ਨਾਲ ਹੀ ਅਸੀਂ ਦੁੱਖ ਸਹਿ ਰਹੇ ਹਾਂ"॥ ੯॥

ਕਰੀ ਗ੍ਰਾਮ ਪਰ ਕ੍ਰਿਪਾ ਬਡੇਰਿ। ਜਤਨ ਬਤਾਯੋ ਬਰਖਾ ਕੇਰਿ।
ਨਈ ਰੀਤਿ ਤੁਮ ਨੇ ਇਹੁ ਧਰੀ। ਨਹਿਂ ਗ੍ਰਹਸਤੀ ਨ ਫਕੀਰੀ ਕਰੀ॥੧੦॥

ਉਸ ਨੇ ਪਿੰਡ ਉਤੇ ਵੱਡੀ ਕਿਰਪਾ ਕੀਤੀ ਹੈ ਤੇ ਮੀਂਹ ਪਵਾਉਣ ਦਾ ਯਤਨ ਦੱਸਿਆ ਹੈ। ਤੁਸੀਂ ਇਹ ਨਵੀਂ ਰੀਤੀ ਚਲਾਈ ਹੈ, ਗ੍ਰਹਿਸਤੀ ਕਦੇ ਵੀ ਫਕੀਰੀ ਧਾਰਨ ਨਹੀਂ ਕਰਦੇ ਹਨ॥ ੧੦॥

ਇਸੀ ਦੋਸ਼ ਤੇ ਘਨ ਨਹਿਂ ਆਵੈ। ਕ੍ਰਿਖੀ ਸੁਸ਼ਕ, ਨੀਰ ਨ ਬਰਖਾਵੈ।
ਪੰਚਾਇਤ ਪਤਿ ਹੈ ਇਸ ਗ੍ਰਾਮ। ਸੋ ਸਭਿ ਕਹਿਂ ਨਿਕਸਹੁ ਤਜਿ ਧਾਮ' ॥੧੧॥

ਤੁਹਾਡੇ ਏਸ ਦੋਸ਼ ਕਰਕੇ ਬੱਦਲ ਨਹੀਂ ਆਉਂਦੇ ਹਨ, ਫਸਲ ਸੁੱਕ ਗਈ ਹੈ ਅਤੇ ਪਾਣੀ ਦੀ ਵਰਖਾ ਨਹੀਂ ਹੋ ਰਹੀ ਹੈ। ਜੋ ਇਸ ਪਿੰਡ ਦੀ ਪੰਚਾਇਤ ਤੇ ਸਰਪੰਚ ਹਨ, ਉਨ੍ਹਾਂ ਸਭ ਨੇ ਕਿਹਾ ਹੈ ਕਿ ਆਪਣਾ ਘਰ ਛੱਡ ਕੇ ਨਿਕਲ ਜਾਵੋ"॥ ੧੧॥

ਸੁਨਿਕੈ ਸ੍ਰੀ ਗੁਰ ਅੰਗਦ ਕਹਜੋ। 'ਬਾਸ ਹਮਾਰ ਕਾਲ ਚਿਰ ਰਹਜੋ।
ਨਿਤਿ ਬਰਖਾ ਬਰਖਤਿ ਕ੍ਰਿਖਿ ਹੋਈ। ਹਮਰੋ ਦੋਸ਼ ਕਹੈ ਕਿਮਿ ਕੋਈ ? ॥੧੨॥

ਇਹ ਸੁਣ ਕੇ ਗੁਰੂ ਅੰਗਦ ਦੇਵ ਜੀ ਨੇ ਕਿਹਾ, "ਮੈਂ ਤਾਂ ਬਹੁਤ ਚਿਰ ਦਾ ਏਥੇ ਰਹਿ ਰਿਹਾ ਹਾਂ, ਸਦਾ ਬਾਰਸ਼ ਹੁੰਦੀ ਹੈ ਅਤੇ ਖੇਤੀ ਹੁੰਦੀ ਹੈ। ਸਾਨੂੰ ਕਿਵੇਂ ਕੋਈ ਦੋਸ਼ੀ ਕਹਿ ਸਕਦਾ ਹੈ ?॥ ੧੨॥

ਪੁਰਸ਼ਨ ਕੇ ਕਰਮਨ ਅਨੁਸਾਰ। ਸੁਖ ਦੁਖ ਉਪਜਤਿ ਬਾਰੰਬਾਰ।

ਕਬਹੂੰ ਸੁਖੀ ਕਬਹਿਂ ਦੁਖ ਪਾਵੈਂ। ਜਿਮਿ ਨਿਸ ਦਿਨ ਆਵਤਿ ਪੁਨ ਜਾਵੈਂ ॥੧੩॥

ਮਨੁੱਖਾਂ ਦੇ ਕਰਮਾਂ ਅਨੁਸਾਰ ਬਾਰ ਬਾਰ ਦੁਖ-ਸੁਖ ਪੈਦਾ ਹੁੰਦਾ ਹੈ। ਕਦੀ ਸੁਖ ਮਿਲਦਾ ਹੈ ਅਤੇ ਕਦੇ ਦੁਖ ਪਾਉਂਦਾ ਹੈ। ਜਿਵੇਂ ਦਿਨ-ਰਾਤ ਆਉਂਦੇ ਹਨ ਅਤੇ ਫਿਰ ਚਲੇ ਜਾਂਦੇ ਹਨ॥ ੧੩॥

ਰਾਉ ਰੰਕ ਕੇ ਏਕ ਸਮਾਨ। ਉਪਜਤਿ ਹੈ ਅਵੱਸ਼ਜ ਨਹਿਂ ਹਾਨ।
ਸੁਖ ਹੋਏ ਹਰਿਖਾਇ ਹੰਕਾਰਤਿ। ਅਧਿਕ ਅਹੰਤਾ ਅਪਨੀ ਧਾਰਤਿ॥੧੪॥

ਰਾਜੇ ਅਤੇ ਪਰਜਾ ਨੂੰ ਦੁਖ-ਸੁਖ ਇਕ ਸਮਾਨ ਅਵੱਸ਼ ਉਪਜਦੇ ਹਨ, ਮਿਟਦੇ ਨਹੀਂ। ਸੁਖ ਆਉਣ ਤੇ ਪ੍ਰਸੰਨ ਹੋ ਕੇ ਹੰਕਾਰ ਕਰਦਾ ਹੈ ਅਤੇ ਆਪਣੇ ਵਿਚ ਜ਼ਿਆਦਾ ਹਉਮੈਂ ਧਾਰਨ ਕਰਦਾ ਹੈ॥ ੧੪॥

ਦੂਖ ਕੋ ਪਾਇ ਦੀਨ ਹੁਇ ਜਾਹਿਂ। ਦਿਯੋ ਪ੍ਰਭੂ ਨੇ ਕਹਿ ਬਿਲਲਾਹਿਂ।
ਈਸ਼ੁਰ ਬਿਖੈ ਅਰੋਪਹਿਂ ਦੋਸ਼। ਨਿਜ ਕਰਮਨ ਗਤਿ ਕੀ ਨਹਿਂ ਹੋਸ਼॥੧੫॥

ਦੁੱਖ ਨੂੰ ਪਾ ਕੇ ਦੀਨ ਹੋ ਜਾਂਦਾ ਹੈ। 'ਇਹ ਪ੍ਰਭੂ ਨੇ ਦਿੱਤੇ ਹਨ, ਕਹਿ ਕੇ ਰੋਂਦੇ ਹਨ। ਦੋਸ਼ ਪ੍ਰਭੂ ਉਤੇ ਥੱਪ ਦਿੰਦੇ ਹਨ, ਆਪਣੇ ਕਰਮਾਂ ਦੀ ਗਤੀ ਨੂੰ ਨਹੀਂ ਪਹਿਚਾਣਦੇ ॥ ੧੫॥

ਪ੍ਰਾਨੀ ਕਰਮ ਕਰਤਿ ਨਿਜ ਜਥਾ। ਫਲ ਦੇ ਪ੍ਰਭੂ ਦੇਖਿ ਕਰਿ ਤਥਾ।
ਸੁਖ ਦੁਖ ਜਗਤ ਨਾਥ ਕੇ ਹਾਥਾ। ਸੁਮਤਿ ਲਖਹਿਂ ਦੋਸ਼ਨ ਨਿਜ ਸਾਥਾ॥੧੬॥

ਜੀਵ ਜਿਵੇਂ ਵੀ ਕਰਮ ਕਰਦਾ ਹੈ, ਪ੍ਰਭੂ ਜੀ ਵੇਖ ਕੇ ਉਸ ਤਰ੍ਹਾਂ ਦਾ ਹੀ ਫਲ ਦਿੰਦਾ ਹੈ। ਸੁਖ-ਦੁਖ ਜਗਤ ਦੇ ਮਾਲਕ ਦੇ ਹੱਥ ਹਨ। ਸਿਆਣੇ ਪੁਰਖ ਇਹ ਸਮਝਦੇ ਹਨ ਕਿ ਮੈਨੂੰ ਆਪਣੇ ਦੋਸ਼ ਕਰਕੇ ਦੁਖ ਪ੍ਰਾਪਤ ਹੋਇਆ ਹੈ॥ ੧੬॥

ਦੋਇਨ ਮਹਿਂ ਪ੍ਰਭੁ ਕੋ ਸਿਮਰੰਤੇ। ਜਾਨਹਿਂ ਕਰਮਨਿ ਫਲ ਉਪਜੰਤੇ।
ਤਿਸ ਕੋ ਪੁਰਖਨ ਮਹਿਂ ਕਹਿਂ ਧੀਰਾ। ਪਰਮੇਸ਼ੁਰ ਕੋ ਲਖਹਿਂ ਗਹੀਰਾ' ॥੧੭॥

ਦੋਹਾਂ ਵਿਚੋਂ ਜਿਹੜੇ ਪ੍ਰਭੂ ਦਾ ਸਿਮਰਨ ਕਰਦੇ ਹਨ, ਉਹ ਜਾਣਦੇ ਕਿ ਮਨੁੱਖ ਨੂੰ ਕਰਮਾਂ ਦਾ ਹੀ ਫਲ ਮਿਲਦਾ ਹੈ। ਉਨ੍ਹਾਂ ਨੂੰ ਪੁਰਖਾਂ ਵਿਚ ਬੁਧੀਵਾਨ ਅਤੇ ਧੀਰਜਵਾਨ ਕਹਿੰਦੇ ਹਨ, ਉਹ ਪਰਮੇਸ਼ਰ ਨੂੰ ਵਡਾ ਖਜ਼ਾਨਾ ਸਮਝਦੇ ਹਨ' ॥ ੧੭॥

ਸੁਨਿ ਕੈ ਗੁਰ ਕੇ ਬਚ ਸੁਖਸਾਰ। ਪੁਨਹਿ ਭਨੀ ਪਰੁਖਾ ਕ੍ਰਿਖਿਕਾਰ।
'ਕੋ ਕਬਿ ਸੁਨੈ ਨ ਗਜਾਨ ਤੁਮਾਰੋ। ਮਤ ਸਭਿ ਕੋ ਤੁਮ ਨਿਕਸਿ ਸਿਧਾਰੋ॥੧੮॥

ਗੁਰੂ ਜੀ ਦੇ ਸੁਖ ਦੇਣ ਵਾਲੇ ਬਚਨ ਸੁਣ ਕੇ ਖੇਤੀ ਕਰਨ ਵਾਲੇ ਕਿਸਾਨਾਂ ਨੇ ਹੋਰ ਕਠੋਰ ਬਚਨ ਕਹੇ, "ਕੌਣ ਕੋਈ ਤੁਹਾਡਾ ਗਿਆਨ ਸੁਣਦਾ ਹੈ ? ਸਾਰਿਆਂ ਦਾ ਇਕ ਮੱਤ ਹੈ, ਤੁਸੀਂ ਇਸ ਪਿੰਡ ਵਿਚੋਂ ਨਿਕਲ ਜਾਵੋ॥ ੧੮॥

ਨਾਂਹਿ ਤ ਗਹਿ ਕੈ ਬਾਂਹ ਤੁਮਾਰੀ। ਤੂਰਨ ਬਲ ਕਰਿ ਦੇਹਿਂ ਨਿਕਾਰੀ।
ਤਪੇ ਬਖਾਨਜੋ ਹਟਹਿਂ ਸੁ ਨਾਂਹੀ। ਬਾਤੈਂ ਆਨ ਬਨਾਵਹੁ ਕਾਹੀ' ॥੧੯॥

ਨਹੀਂ ਤਾਂ ਤੁਹਾਨੂੰ ਬਾਂਹ ਤੋਂ ਫੜ ਕੇ ਧੱਕੇ ਨਾਲ ਤੁਰੰਤ ਬਾਹਰ ਕੱਢ ਦੇਵਾਂਗੇ। ਤਪੇ ਨੇ ਕਿਹਾ ਹੈ, ਤੂੰ ਜਾਂਦਾ ਨਹੀਂ, ਕਿਉਂ ਹੋਰ ਗੱਲਾਂ ਬਣਾ ਰਿਹਾ ਹੈਂ"॥ ੧੯॥

ਸ਼੍ਰੀ ਅੰਗਦ ਸੁਨਿ ਬਹੁ ਬਿਕਸਾਨੇ। ਬੁੱਢੇ ਸੋਂ ਅਸ ਬਾਕ ਬਖਾਨੇ।
'ਉਠਵਾਵਹੁ ਪਰਯੰਕ ਹਮਾਰੋ। ਹਮ ਤੇ ਇਨਕੋ ਹੋਤਿ ਬਿਗਾਰੋ॥੨੦॥

ਗੁਰੂ ਅੰਗਦ ਦੇਵ ਜੀ ਇਹ ਸੁਣ ਕੇ ਬਹੁਤ ਪ੍ਰਸੰਨ ਹੋਏ, ਬਾਬਾ ਬੁੱਢਾ ਜੀ ਨੂੰ ਇਸ ਤਰ੍ਹਾਂ ਕਹਿਣ ਲੱਗੇ, "ਸਾਡਾ ਮੰਜਾ ਚੁੱਕ ਲਵੋ, ਅਸੀਂ ਤਾਂ ਇਨ੍ਹਾਂ ਦਾ ਨੁਕਸਾਨ ਕਰ ਰਹੇ ਹਾਂ॥ ੨੦॥

ਜੰਗਲ ਮੈਂ ਇਕ ਡੀਹ ਪੁਰਾਨੀ। ਖਾਨ ਰਜਾਦਾ ਨਾਮ ਬਖਾਨੀ।
ਚਲਹੁ ਤਹਾਂ ਹਮ ਰਹਹਿਂ ਇਕੰਤ। ਸੁਭਤਿ ਇਕੰਤਹਿ ਸੰਤ ਮਹੰਤ ॥੨੧॥

ਜੰਗਲ ਵਿਚ ਇਕ ਪੁਰਾਨਾ ਥੇਹ ਹੈ, ਉਸ ਨੂੰ ਖਾਨ ਰਜਾਦੇ ਦਾ ਥੇਹ ਦੇ ਨਾਂ ਨਾਲ ਜਾਣਿਆ ਜਾਂਦਾ ਹੈ, ਓਥੇ ਚਲ ਕੇ ਅਸੀਂ ਇਕਾਂਤ ਵਿਚ ਰਹਿੰਦੇ ਹਾਂ। ਸੰਤ ਮਹੰਤ ਇਕਾਂਤ ਵਿਚ ਹੀ ਸ਼ੋਭਦੇ ਹਨ" ॥ ੨੧॥

ਸੁਨਿ ਕੈ ਸਭਿ ਸਿੱਖਨ ਮਨ ਜਾਨਾ। 'ਤਪੇ ਅਸੂਯਕ ਦੁਸ਼ਟ ਬਖਾਨਾ।
ਗਹਕ ਮੂਰਖ ਲਖਹਿਂ ਨ ਕੈਸੇ। ਅਘੀ ਈਰਖਾ ਠਾਨਹਿ ਜੈਸੇ ॥੨੨॥

ਇਹ ਸੁਣ ਕੇ ਸਾਰੇ ਸਿੱਖਾਂ ਨੇ ਜਾਣ ਲਿਆ "ਈਰਖਾ ਕਰਨ ਵਾਲੇ ਦੁਸ਼ਟ ਤਪੇ ਨੇ ਹੀ ਇਸ ਤਰ੍ਹਾਂ ਕਿਹਾ ਹੈ। ਇਹ ਮੂਰਖ ਕਿਸਾਨ ਕਿਵੇਂ ਜਾਣ ਸਕਦੇ ਹਨ ਕਿ ਪਾਪੀ ਤਪੇ ਨੇ ਕਿਸ ਤਰ੍ਹਾਂ ਈਰਖਾ ਧਾਰਨ ਕੀਤੀ ਹੋਈ ਹੈ॥ ੨੨॥

ਅਪਰ ਉਪਾਵ ਬਨਤਿ ਕੁਛ ਨਾਂਹੀ। ਨਿਕਸਹਿਂ ਚਲਹਿਂ ਆਨ ਥਲ ਮਾਂਹੀ।
ਕਰਹਿਂ ਦੇਰ ਬਿਗਰਹਿਂ ਮਤਿ ਮੰਦੇ। ਮਹਾਂ ਮੂਢ ਮਿਲ ਜੈਹਹਿਂ ਬ੍ਰਿੰਦੇ' ॥੨੩॥

ਹੋਰ ਉਪਾਅ ਕੁਝ ਬਣਦਾ ਨਹੀਂ, ਨਿਕਲ ਕੇ ਕਿਸੇ ਹੋਰ ਥਾਂ ਚਲੇ ਜਾਂਦੇ ਹਾਂ। ਜੇ ਦੇਰ ਲਾਵਾਂਗੇ ਤਾਂ ਇਹ ਮਾੜੀ ਮੱਤ ਵਾਲੇ ਔਖੇ ਹੋਣਗੇ, ਸਾਰੇ ਮਹਾਂ ਮੂਰਖ ਇਕੱਠੇ ਹੋ ਕੇ ਮਿਲ ਜਾਣਗੇ" ॥ ੨੩॥

ਲਖਿ ਅਜਤਨ ਨਿਕਸਨ ਹੀ ਚਹਾ। ਚਲੇ ਵਹਿਰ ਕੋ ਸੋ ਥਲ ਜਹਾਂ।
ਕ੍ਰਿਖਿ ਕਾਰਨ ਸੋਂ ਨਿਕਸਤਿ ਕਹਜੋ। 'ਹਮਰੇ ਬਾਸ ਜਿ ਤੁਮ ਦੁਖ ਲਹਜੋ ॥੨੪॥

ਇਸ ਗੱਲ ਨੂੰ ਯਤਨ ਨਾਲ ਨਾ ਸਿੱਧ ਹੋਣ ਵਾਲੀ ਜਾਣ ਕੇ ਨਿਕਲ ਜਾਣਾ ਹੀ ਯੋਗ ਸਮਝਿਆ। ਜਿਹੜਾ ਥਾਂ ਗੁਰੂ ਜੀ ਨੇ ਦੱਸਿਆ ਸੀ, ਬਾਹਰ ਨਿਕਲ ਕੇ ਉਧਰ ਚਲ ਪਏ। ਨਿਕਲਣ ਲੱਗਿਆਂ ਗੁਰੂ ਜੀ ਨੇ ਕਿਸਾਨਾਂ ਨੂੰ ਕਿਹਾ, "ਸਾਡੇ ਕਰਕੇ ਜੇ ਤੁਸੀਂ ਦੁੱਖ ਪਾਇਆ ਹੈ॥ ੨੪॥

ਤੌ ਹਮ ਜਾਇ ਅਪਰ ਥਲ ਰਹੈਂ। ਗ੍ਰਾਮ ਦੁਖੀ ਕਜੋਂ ਕਰਿਬੇ ਚਹੈਂ'।
ਜਿਤਿਕ ਸਿੱਖ ਸੇ ਸੰਗ ਸਿਧਾਰੇ। ਚਲੇ ਪਿਛਾਰੀ, ਗੁਰੂ ਅਗਾਰੇ ॥ ੨੫॥

ਤਾਂ ਅਸੀਂ ਹੋਰ ਥਾਂ ਚਲੇ ਚੱਲੇ ਹਾਂ, ਅਸੀਂ ਪਿੰਡ ਨੂੰ ਕਿਉਂ ਦੁਖੀ ਕਰਨਾ ਹੈ।" ਜਿੰਨੇ ਓਥੇ ਸਿੱਖ ਸਨ, ਉਹ ਵੀ ਨਾਲ ਚਲੇ ਗਏ। ਗੁਰੂ ਜੀ ਅੱਗੇ-ਅੱਗੇ ਜਾ ਰਹੇ ਸਨ, ਤੇ ਸਿੱਖ ਪਿਛੇ-ਪਿਛੇ ਤੁਰ ਰਹੇ ਸਨ॥ ੨੫॥

ਚੌਦਹਿਂ ਲੋਕਨ ਥਾਪਿ ਉਥਾਪੇ। ਤਊ ਛਿਮਾਨਿਧਿ ਪਰਮ ਅਮਾਪੇ।
ਗਮਨਤਿ ਪਹੁਂਚੇ ਕੇਤਿਕ ਦੂਰੇ। ਕਰਜੋ ਜਾਇ ਡੇਰਾ ਗੁਰ ਪੂਰੇ ॥੨੬॥

ਚੌਦਾਂ ਲੋਕਾਂ ਦੇ ਕਰਤਾ ਹਰਤਾ, ਖਿਮਾਂ ਦੇ ਖਜ਼ਾਨੇ ਪਰਮ ਅਪਾਰ ਸਨ। ਬਹੁਤ ਦੂਰ ਪਹੁੰਚ ਗਏ ਅਤੇ ਪੂਰਨ ਗੁਰੂ ਜੀ ਨੇ ਇਕ ਸਥਾਨ ਤੇ ਜਾ ਕੇ ਡੇਰਾ ਲਾ ਲਿਆ॥ ੨੬॥

ਸਿੱਖਜ ਸਮੀਪ ਬੈਠਿਗੇ ਤਹਾਂ। ਇਕ ਰਸ ਰਿਦਾ ਸ਼ਾਂਤਿ ਨਿਤ ਮਹਾਂ।
ਜਹਾਂ ਜਾਇ ਬੈਠੇ ਤਹਿਂ ਜੰਗਲ। ਸਤਿਗੁਰ ਪਗ ਤੇ ਭਾ ਥਲ ਮੰਗਲ ॥੨੭॥

ਸਾਰੇ ਸਿੱਖ ਉਨ੍ਹਾਂ ਦੇ ਪਾਸ ਬੈਠ ਗਏ। ਗੁਰੂ ਜੀ ਦਾ ਹਿਰਦਾ ਸਦਾ ਹੀ ਇਕ ਰਸ ਅਤੇ ਮਹਾਂ ਸ਼ਾਂਤ ਰਹਿੰਦਾ ਸੀ। ਜਿਥੇ ਜਾ ਕੇ ਬੈਠੇ ਓਥੇ ਵੱਡਾ ਜੰਗਲ ਸੀ, ਪਰ ਸਤਿਗੁਰ ਦੇ ਚਰਨ ਪੈਣ ਨਾਲ ਉਹ ਸਥਾਨ ਮੰਗਲ-ਮਈ ਹੋ ਗਿਆ॥ ੨੭॥

ਸਭਿ ਮੰਗਲ ਕੇ ਗੁਰੁ ਇਸਥਾਨ। ਕਜੋਂ ਨ ਹੋਹਿ ਤਹਿਂ ਜਹਿਂ ਭਗਵਾਨ।
ਕਰਹਿਂ ਕੀਰਤਨ ਸੁਨੈਂ ਅਨੈਕ। ਸੋਭਹਿਂ ਬੀਚ ਸਮੁੰਦ੍ਰ ਬਿਬੇਕ ॥੨੮॥

ਸਾਰੇ ਮੰਗਲਾਂ ਦਾ ਇਸਥਾਨ ਤਾਂ ਗੁਰੂ ਜੀ ਆਪ ਹਨ, ਕਿਉਂ ਨਾ ਹੋਣ, ਜਿਹੜੇ ਆਪ ਹੀ ਭਗਵਾਨ ਹਨ। ਕੀਰਤਨ ਕਰਦੇ ਸਨ ਤੇ ਅਨੇਕਾਂ ਸਿੱਖ ਸੁਣਦੇ ਸਨ। ਸਭ ਦੇ ਵਿਚ ਗਿਆਨ ਦੇ ਸਾਗਰ ਭਾਵ ਗੁਰੂ ਜੀ ਸ਼ੋਭ ਰਹੇ ਸਨ॥ ੨੮॥

**ਤਬਿ ਸ੍ਰੀ ਬੁੱਢੇ ਬਾਕ ਬਖਾਨਾ। 'ਆਪ ਪਰਮ ਹੋ ਛਿਮਾ ਨਿਧਾਨਾ।**
**ਦ੍ਰੋਹਿ ਅਕਾਰਨ ਤਪਾ ਸੰਤਾਪੀ। ਨਿੰਦਾ ਕਰਤਿ ਅਸੂਯਕ ਪਾਪੀ॥੨੯॥**

ਤਦ ਬਾਬੇ ਬੁਢੇ ਜੀ ਨੇ ਬਚਨ ਕੀਤੇ, "ਆਪ ਪਰਮ ਖਿਮਾਂ ਦੇ ਖਜ਼ਾਨੇ ਹੋ। ਕਿਸੇ ਕਾਰਨ ਤੋਂ ਬਗੈਰ ਹੀ ਧ੍ਰੋਹੀ, ਪਾਪੀ ਅਤੇ ਮਾੜੀ ਮੱਤ ਵਾਲਾ ਤਪਾ ਦੁਖਦਾਈ ਨਿੰਦਿਆ ਕਰ ਰਿਹਾ ਹੈ॥ ੨੯॥

**ਇਹ ਰਾਹਕ ਮੂਰਖ ਮਤਿ ਹੀਨੇ। ਰਿਦੇ ਬਿਚਾਰ ਜਿਨਹੁ ਨਹਿਂ ਕੀਨੇ।**
**ਆਨਿ ਆਪ ਕੋ ਕਿਯ ਅਪਮਾਨਾ। ਸਭਿ ਸਿਰਮੌਰ ਉਚਿਤ ਸਨਮਾਨਾ॥੩੦॥**

ਇਹ ਕਿਸਾਨ ਮੂਰਖ, ਬੁਧੀ-ਰਹਿਤ ਹਨ, ਜਿਨ੍ਹਾਂ ਨੇ ਆਪਣੇ ਹਿਰਦੇ ਵਿਚ ਵਿਚਾਰਿਆ ਵੀ ਨਹੀਂ ਹੈ। ਆ ਕੇ ਆਪ ਜੀ ਦਾ ਅਪਮਾਨ ਕੀਤਾ ਹੈ। ਤੁਸੀਂ ਸਭ ਤੋਂ ਵੱਡੇ ਤੇ ਆਦਰਯੋਗ ਹੋ॥ ੩੦॥

**ਤੁਮਰੀ ਕਰੀ ਅਵੱਗਜਾ ਜੋਇ। ਤਪਾ ਪਾਇ ਫਲ ਅਤਿ ਦੁਖਿ ਹੋਇ।**
**ਬਿਨ ਕਾਰਨ ਹੀ ਦ੍ਵੈਸ਼ ਕਮਾਵਹਿ। ਹਸਹਿ ਨਿਕਾਸਿ, ਕਹਾਂ ਸੁਖ ਪਾਵਹਿ॥੩੧॥**

ਤੁਹਾਡੀ ਜਿਹੜੀ ਉਸ ਅਵੱਗਿਆ ਕੀਤੀ ਹੈ, ਉਹ ਤਪਾ ਉਸ ਦਾ ਅਤਿ ਦੁਖੀ ਹੋ ਕੇ ਫਲ ਪਾਵੇਗਾ। ਕਿਸੇ ਕਾਰਨ ਤੋਂ ਬਗੈਰ ਈਰਖਾ ਕਮਾਉਂਦਾ ਹੈ। ਜਿਹੜਾ ਤੁਹਾਨੂੰ ਨਗਰ ਵਿਚੋਂ ਕੱਢ ਕੇ ਹੱਸਦਾ ਹੈ, ਉਹ ਕਿਵੇਂ ਸੁਖ ਪਾ ਸਕਦਾ ਹੈ?॥ ੩੧॥

**ਅਜਰ ਜਰਨ ਧੀਰਜ ਤੁਮ ਮਾਂਹੀ। ਕਰਿ ਸਕਿ ਹੈ ਸਮਤਾ, ਅਸ ਨਾਂਹੀ।**
**ਛਿਮਾਵੰਤ ਛਿਤਿ ਜਿਮਿ ਸਭਿ ਕਾਲਾ। ਕੈ ਰਾਵਰਿ ਮੈਂ ਛਿਮਾ ਬਿਸਾਲਾ॥੩੨॥**

ਨਾ ਜਰੇ ਜਾਣ ਵਾਲੇ ਨੂੰ ਵੀ ਜਰਨ ਵਾਲਾ ਤੁਹਾਡੇ ਵਿਚ ਧੀਰਜ ਹੈ, ਤੁਹਾਡੀ ਕੋਈ ਬਰਾਬਰੀ ਕਰ ਸਕੇ, ਐਸਾ ਕੋਈ ਨਹੀਂ ਹੈ। ਤੁਸੀਂ ਹਰ ਸਮੇਂ ਧਰਤੀ ਵਾਂਗ ਧੀਰਜਵਾਨ ਰਹਿੰਦੇ ਹੋ। ਆਪ ਵਿਚ ਖਿਮਾਂ ਕਰਨ ਦੀ ਵਿਸ਼ਾਲ ਸ਼ਕਤੀ ਹੈ।॥ ੩੨॥

**ਆਪ ਸਮਰਥ ਚਹਹੁ ਸੋ ਕਰਹੁ। ਸਭਿਨਿ ਡਰਾਵਹੁ ਤੁਮ ਨਹਿਂ ਡਰਹੁ।**
**ਏਕ ਬਾਕ ਸੋਂ ਬਿਨਾ ਉਪਾਇ। ਮਾਰਹੁ ਸਭਿਹਿਨਿ ਦੇਹੁ ਜਿਵਾਇ॥ ੩੩॥**

ਆਪ ਸਰਬ ਸਮਰੱਥ ਹੋ, ਜਿਵੇਂ ਚਾਹੁੰਦੇ ਹੋ ਉਸ ਤਰ੍ਹਾਂ ਕਰਦੇ ਹੋ, ਸਾਰਿਆਂ ਨੂੰ ਡਰਾਉਂਦੇ ਹੋ, ਪਰ ਆਪ ਨਹੀਂ ਡਰਦੇ ਹੋ। ਕਿਸੇ ਉਪਾਅ ਦੀ ਲੋੜ ਨਹੀਂ ਹੈ, ਆਪ ਇਕ ਵਾਕ ਨਾਲ ਹੀ ਸਭ ਨੂੰ ਮਾਰ ਜਿਵਾਲ ਸਕਦੇ ਹੋ॥ ੩੩॥

**ਤਿਨਕੇ ਕਹੇ ਨਿਕਸਿ ਅਬਿ ਆਇ। ਨਹੀਂ ਆਪ ਨੇ ਕਛੂ ਜਨਾਇ।**
**ਜਯੋਂ ਤੁਮ ਭਾਵਹੁ ਸੋਈ ਭਲੇ। ਹਮਰੋ ਕਹਨਿ ਨਹੀਂ ਕੁਛ ਚਲੇ'॥੩੪॥**

ਉਨ੍ਹਾਂ ਦੇ ਕਹੇ ਉਤੇ ਆਪ ਪਿੰਡ ਛੱਡ ਕੇ ਨਿਕਲ ਆਏ ਹੋ, ਆਪ ਜੀ ਨੇ ਕੁਝ ਵੀ ਉਜਰ ਨਹੀਂ ਕੀਤਾ ਹੈ। ਜਿਵੇਂ ਤੁਹਾਨੂੰ ਚੰਗਾ ਲੱਗੇ, ਸੋਈ ਭਲਾ ਹੈ, ਸਾਡੇ ਕਹਿਣ ਨਾਲ ਕੁਝ ਨਹੀਂ ਚਲਦਾ ਹੈ"॥ ੩੪॥

**ਇਮਿ ਕਹਿ ਮੌਨ ਧਾਰਿ ਕਰਿ ਬੈਸੇ। ਪਿਖਹਿਂ ਗੁਰੂ ਗਤਿ ਕਰਿ ਹੈਂ ਜੈਸੇ।**
**ਨਿਜ ਪ੍ਰਤਾਪ ਕੋ ਨਹੀਂ ਜਨਾਵਹਿਂ। ਅਪਰ ਨਰਨਿ ਸਮ ਅਪਨ ਦਿਖਾਵਹਿਂ॥੩੫॥**

ਇਸ ਤਰ੍ਹਾਂ ਕਹਿ ਕੇ ਬਾਬਾ ਬੁੱਢਾ ਜੀ ਚੁਪ ਹੋ ਕੇ ਬੈਠ ਗਏ। ਗੁਰੂ ਜੀ ਜਿਵੇਂ ਵੇਖਦੇ ਹਨ, ਉਸ ਤਰ੍ਹਾਂ ਹੀ ਕਰਦੇ ਹਨ, ਆਪਣੇ ਪ੍ਰਤਾਪ ਨੂੰ ਨਹੀਂ ਜਣਾਉਂਦੇ। ਆਪਣੇ ਆਪ ਨੂੰ ਦੂਸਰੇ ਮਰਦਾਂ ਵਾਂਗ ਹੀ ਵੇਖਦੇ ਹਨ॥ ੩੫॥

*ਪਹਿਲੀ ਰਾਸ ਦਾ ਬਾਈਵਾਂ ਅਧਿਆਇ ਸਮਾਪਤ ਹੋਇਆ॥ ੨੨॥*

# ਅਧਿਆਇ ਤੇਈਵਾਂ

## *ਤਪੇ ਦੀ ਮੌਤ*

*ਦੋਹਰਾ*-ਤੇਜੋ ਕੇ ਨੰਦਨ ਜੁਊ ਸੇਵ ਕਰਤਿ ਦਿਨ ਰੈਨਿ।
ਗਮਨੇ ਹੁਤੇ ਨਿਕੇਤ ਕੋ ਪ੍ਰੇਮ ਭਰੇ ਜੁਗ ਨੈਨ॥ ੧॥

ਬਾਬੇ ਤੇਜ ਭਾਨ ਦੇ ਜਿਹੜੇ ਪੁੱਤਰ ਹਨ, ਭਾਵ ਸ੍ਰੀ ਅਮਰਦਾਸ ਜੀ ਦਿਨ-ਰਾਤ ਸੇਵਾ ਕਰਦੇ ਹਨ। ਜਿਨ੍ਹਾਂ ਦੇ ਦੋਵੇਂ ਨੈਣ ਪ੍ਰੇਮ ਨਾਲ ਭਰੇ ਹੋਏ ਸਨ, ਉਹ ਉਸ ਸਮੇਂ ਆਪਣੇ ਘਰ ਗੋਇੰਦਵਾਲ ਨੂੰ ਗਏ ਹੋਏ ਸਨ॥ ੧॥

*ਚੌਪਈ*-ਨਿਕਸੇ ਗੁਰੂ ਪਿਛਾਰੀ ਆਯੋ। ਡੇਰੇ ਗ੍ਰਾਮ ਬਿਖੈ ਦਰਸਾਯੋ।
ਤਹਿਂ ਸੰਗੀ ਨਿਜ ਕੋਇ ਨ ਦੇਖਾ। ਸਹਤ ਗੁਰੂ ਨਹਿਂ ਸਿੱਖ ਅਸ਼ੇਖ਼ਾ॥੨॥

ਜਦ ਗੁਰੂ ਅੰਗਦ ਦੇਵ ਜੀ ਪਿੰਡ ਛੱਡ ਕੇ ਚਲੇ ਗਏ ਤਾਂ ਉਹ ਬਾਅਦ ਵਿਚ ਆਏ। ਜਦ ਪਿੰਡ ਵਿਚ ਜਾ ਕੇ ਗੁਰੂ ਜੀ ਦੇ ਡੇਰੇ ਗਏ ਤਾਂ ਓਥੇ ਜਾ ਕੇ ਵੇਖਿਆ ਕਿ ਗੁਰੂ ਜੀ ਸਮੇਤ ਓਥੇ ਕੋਈ ਵੀ ਸਿੱਖ ਨਹੀਂ ਸੀ॥ ੨॥

ਬੂਝਨ ਕੀਨਿ 'ਗੁਰੂ ਕਿਤ ਗਏ?। ਸਿਖ ਜੇ ਸਗਲ ਸੰਗ ਹੀ ਲਏ।
ਕੌਨ ਕਾਜ ਤਿਨ ਕੋ ਅਸ ਭਯੋ। ਤਤਛਿਨ ਗਮਨ ਵਹਿਰ ਕੋ ਕਯੋ?'॥੩॥

ਉਨ੍ਹਾਂ ਪੁਛਿਆ, "ਗੁਰੂ ਜੀ ਕਿਥੇ ਗਏ ਹਨ ? ਸਾਰੇ ਸਿੱਖ ਵੀ ਨਾਲ ਹੀ ਲੈ ਲਏ ਹਨ। ਉਨ੍ਹਾਂ ਨੂੰ ਕਿਹੜਾ ਐਸਾ ਕੰਮ ਪੈ ਗਿਆ ਹੈ, ਝਟ ਹੀ ਨਿਕਲ ਕੇ ਬਾਹਰ ਚਲੇ ਗਏ ਹਨ ?"॥ ੩॥

ਸੁਨਿ ਕਿਸਿ ਨਰ ਨੇ ਕਥਾ ਬਖਾਨੀ। 'ਪਾਪੀ ਤਪੇ ਦੁਸ਼ਟਤਾ ਠਾਨੀ।
ਕਹਜੋ ਕਿ ਬਰਖਾ ਹੋਵੈ ਤਦਾ। ਸ੍ਰੀ ਗੁਰ ਅੰਗਦ ਨਿਕਸਹਿਂ ਜਦਾ॥੪॥

ਇਹ ਸੁਣ ਕੇ ਕਿਸੇ ਮਨੁੱਖ ਨੇ ਸਾਰੀ ਗੱਲ ਦੱਸੀ, "ਪਾਪੀ ਤਪੇ ਦੁਸ਼ਟਤਾ ਵਿਖਾਈ ਹੈ, ਕਿਸਾਨਾਂ ਨੂੰ ਕਿਹਾ ਹੈ ਕਿ ਵਰਖਾ ਤਦ ਹੀ ਹੋਵੇਗੀ ਜਦ ਗੁਰੂ ਅੰਗਦ ਦੇਵ ਜੀ ਪਿੰਡ ਵਿਚੋਂ ਨਿਕਲ ਜਾਣਗੇ॥ ੪॥

ਸੁਨਿ ਰਾਹਕ ਮੂਰਖਮਤਿ ਆਏ। ਨਿਕਸਹੁ ਗ੍ਰਾਮ ਕਠੋਰ ਅਲਾਏ।
ਛਿਮਾ ਧਾਰਿ ਗੁਰੁ ਵਹਿਰ ਪਧਾਰੇ। ਨਹਿਂ ਘਨ ਬਰਖੇ ਕਿਨਹੁੰ ਨਿਹਾਰੇ॥੫॥

ਇਹ ਸੁਣ ਕੇ ਮੂਰਖ ਬੁੱਧੀ ਵਾਲੇ ਕਿਸਾਨ ਏਥੇ ਆਏ ਤੇ ਉਨ੍ਹਾਂ ਕਠੋਰ ਬਚਨ ਬੋਲ ਕੇ ਕਿਹਾ ਕਿ ਪਿੰਡ ਵਿਚੋਂ ਨਿਕਲ ਜਾਵੋ। ਖਿਮਾਂ ਧਾਰ ਕੇ ਗੁਰੂ ਜੀ ਪਿੰਡ ਤੋਂ ਬਾਹਰ ਚਲੇ ਗਏ ਹਨ, ਪਰ ਬੱਦਲ ਵਰ੍ਹਿਆ ਹਾਲੇ ਤਕ ਕਿਸੇ ਨਹੀ ਵੇਖਿਆ ਹੈ॥ ੫॥

ਕਰੀ ਅਵੱਗਜਾ ਸਤਿਗੁਰ ਕੇਰੀ। ਤਪਹਿ ਤਪਾ ਮਤਸਰ ਤੇ ਹੇਰੀ।
ਭਯੋ ਅਬਹਿ ਅਪਰਾਧੀ ਏਹੂ। ਉਚਿਤ ਦੰਡ ਕੇ ਸੋ ਲਖਿ ਲੇਹੂ॥੬॥

ਉਸ ਸਤਿਗੁਰੂ ਦੀ ਹੇਠੀ ਕੀਤੀ ਹੈ, ਇਹ ਤਪਾ ਈਰਖਾ ਨਾਲ ਸੜਿਆ ਹੋਇਆ ਦਿੱਸਦਾ ਹੈ। ਇਹ ਹੁਣ ਅਪਰਾਧੀ ਹੋ ਗਿਆ ਹੈ, ਇਹ ਵੇਖ ਲੈਣਾ ਇਹ ਹੁਣ ਯੋਗ ਦੰਡ ਪ੍ਰਾਪਤ ਕਰੇਗਾ॥ ੬॥

ਮਨ ਬਚ ਕ੍ਰਮ ਤੇ ਕਬਿ ਅਪਕਾਰਾ। ਨਹਿਂ ਕੀਨਸਿ, ਤੱਦਜਪ ਦੁਰਚਾਰਾ।
ਕਰਤਿ ਦ੍ਵੈਸ਼ ਕੋ ਕਾਰਣ ਬਿਨਾ। ਇਸ ਤੇ ਅਪਰਾਧੀ ਕੋ ਘਨਾ॥੭॥

ਗੁਰੂ ਜੀ ਨੇ ਮਨ, ਬਚਨ ਅਤੇ ਸਰੀਰ ਕਰਕੇ ਕਦੀ ਵੀ ਉਸ ਦਾ ਬੁਰਾ ਨਹੀਂ ਕੀਤਾ ਹੈ, ਫਿਰ ਵੀ ਉਸ ਪਾਪੀ ਤਪੇ ਨੇ ਕਿਸੇ ਕਾਰਨ ਤੋਂ ਬਗੈਰ ਏਡਾ ਵੈਰੀਆਂ ਵਾਲਾ ਕੰਮ ਕੀਤਾ ਹੈ। ਇਸ ਤੋਂ ਵੱਡਾ ਹੋਰ ਕੌਣ ਅਪਰਾਧੀ ਹੋ ਸਕਦਾ ਹੈ॥ ੭॥

ਜਿਸਨੇ ਹਿਤ ਅਨਹਿਤ ਨ ਬਿਚਾਰੇ। ਸਿਖਵਨ ਦੇ ਗੁਰ ਵਹਿਰ ਨਿਕਾਰੇ'।
ਸ੍ਰੀ ਗੁਰ ਅਮਰ ਸੁਨਤਿ ਦੁਖ ਪਾਯੋ। ਦੇਖੋ ਕਜਾ ਇਨਿ ਦ੍ਵੈਸ਼ ਕਮਾਯੋ ॥੮॥

ਉਸ ਨੇ ਬੁਰਾ-ਭਲਾ ਕੁਝ ਨਹੀਂ ਵਿਚਾਰਿਆ ਹੈ, ਕਿਸਾਨਾਂ ਨੂੰ ਸਿਖਾ ਕੇ ਗੁਰੂ ਜੀ ਨੂੰ ਬਾਹਰ ਕੱਢ ਦਿੱਤਾ ਹੈ।" ਇਹ ਸੁਣ ਕੇ ਗੁਰੂ ਅਮਰਦਾਸ ਜੀ ਬਹੁਤ ਦੁਖੀ ਹੋਏ। ਕਹਿਣ ਲੱਗੇ, "ਵੇਖੋ ਇਸ ਨੇ ਕੀ ਵੈਰ ਕਮਾਇਆ ਹੈ॥ ੮॥

ਸਰਲ ਸਮਾਨ ਚਿੱਤ ਗੁਰ ਪੂਰੇ। ਰਾਹਕ ਤਪਾ ਮੰਦਮਤਿ ਕੂਰੇ।
ਲੇਨਿ ਦੇਨਿ ਤਿਨ ਕੋ ਨਹਿਂ ਕੋਈ। ਕਜੋਂ ਕੁਕਰਮ ਮਿਲਿ ਠਾਨਜੋ ਸੋਈ ॥੯॥

ਚਿਤ ਕਰਕੇ ਗੁਰੂ ਜੀ ਸਰਲ ਤੇ ਸਮਦ੍ਰਿਸ਼ਟਤਾ ਵਾਲੇ ਹਨ। ਕਿਸਾਨ ਅਤੇ ਤਪਾ ਮੰਦ ਮੱਤ ਵਾਲੇ ਝੂਠੇ ਹਨ। ਉਨ੍ਹਾਂ ਨਾਲ ਕੋਈ ਲੈਣ-ਦੇਣ ਨਹੀਂ ਹੈ, ਫਿਰ ਉਨ੍ਹਾਂ ਨੇ ਮਿਲ ਕੇ ਕਿਉਂ ਕੁਕਰਮ ਕੀਤਾ ਹੈ ?॥ ੯॥

ਮੋ ਤੇ ਜਰਜੋ ਜਾਇ ਨਹਿਂ ਕੈਸੇ। ਜਾਵਦ ਫਲ ਮੈਂ ਦੇਉਂ ਨ ਤੈਸੇ।
ਇਮਿ ਕਹਿ ਗਏ ਪੰਚਾਇਤਿ ਪਾਸ। ਬੈਠੇ ਧਾਰਜੋ ਬਰਖਾ ਆਸ ॥੧੦॥

ਮੈਥੋਂ ਤਾਂ ਇਹ ਕਿਸੇ ਤਰ੍ਹਾਂ ਵੀ ਜਰਿਆ ਨਹੀਂ ਜਾਂਦਾ, ਜਦ ਤਕ ਮੈਂ ਇਨ੍ਹਾਂ ਨੂੰ ਵੈਸਾ ਹੀ ਫਲ ਨਹੀਂ ਦਿੰਦਾ। ਇਹ ਕਹਿ ਕੇ ਪੰਚਾਇਤ ਦੇ ਪਾਸ ਗਏ, ਜਿਹੜੇ ਬਾਰਸ਼ ਦੀ ਆਸ ਧਰ ਕੇ ਬੈਠੇ ਹੋਏ ਸਨ॥ ੧੦॥

'ਭੋ ਰਾਹਿਕ ਗਨ ਕਾਜ ਤੁਮਾਰੇ। ਭਯੋ ਕਿਧੌਂ ਨਹਿਂ ਗੁਰੂ ਨਿਕਾਰੇ।
ਜੋ ਇੱਛਾ ਮਨ ਮੈਂ ਤੁਮ ਠਾਨੀ। ਭਯੋ ਕਿ ਨਹਿਂ ਖੇਤੋਂ ਮਹਿਂ ਪਾਨੀ' ॥੧੧॥

ਹੇ ਕਿਸਾਨੋ ! ਗੁਰੂ ਜੀ ਨੂੰ ਪਿੰਡ ਵਿਚੋਂ ਕੱਢ ਕੇ ਤੁਹਾਡਾ ਕੰਮ ਪੂਰਾ ਹੋਇਆ ਹੈ ਜਾਂ ਨਹੀਂ ? ਜੋ ਇੱਛਾ ਤੁਸੀਂ ਮਨ ਵਿਚ ਧਾਰਨ ਕੀਤੀ ਸੀ, ਤੁਹਾਡੇ ਖੇਤਾਂ ਵਿਚ ਮੀਂਹ ਪਿਆ ਹੈ ਕਿ ਨਹੀਂ ?"॥ ੧੧॥

ਸੁਨਿ ਕ੍ਰਿਖਿਕਾਰਨ ਐਸੇ ਬੈਨ। ਕਹਤਿ ਭਏ 'ਕੋ ਬਰਖਾ ਹੈ ਨ।
ਕਹਜੋ ਤਪੇ ਕੋ ਹਮ ਨੇ ਕੀਨਾ। ਹ੍ਵੈ ਕਰਿ ਆਤੁਰ ਨੀਰ ਬਿਹੀਨਾ ॥੧੨॥

ਅਜਿਹੇ ਬਚਨ ਸੁਣ ਕੇ ਕਿਸਾਨਾਂ ਨੇ ਕਿਹਾ, "ਕੋਈ ਵਰਖਾ ਨਹੀਂ ਹੋਈ ਹੈ। ਪਾਣੀ-ਰਹਿਤ ਆਤੁਰ ਹੋ ਕੇ ਅਸੀਂ ਤਪੇ ਨੂੰ ਕਿਹਾ ਹੈ॥ ੧੨॥

ਜੋ ਬਰਖਾ ਬਰਖਾਵਨਿ ਕਰੈ। ਤਿਸਕੋ ਕਹਜੋ ਨ ਹਮ ਤੇ ਫਿਰੈ।
ਜਿਸ ਅਧੀਨ ਜੀਵਨ ਸਭਿ ਕੇਰਾ। ਹ੍ਵੈ ਅਸ ਅੰਨ ਸੁ ਖੇਤ ਘਨੇਰਾ ॥੧੩॥

ਜਿਹੜਾ ਵਿਅਕਤੀ ਮੀਂਹ ਪਵਾਏ, ਉਸ ਦਾ ਅਸੀਂ ਕਿਹਾ ਮੋੜ ਨਹੀਂ ਸਕਦੇ, ਜਿਸ ਮੀਂਹ ਅਧੀਨ ਸਾਡਾ ਜੀਵਨ ਅਤੇ ਜਿਸ ਕਾਰਨ ਖੇਤਾਂ ਵਿਚ ਬਹੁਤ ਅਨਾਜ ਪੈਦਾ ਹੁੰਦਾ ਹੈ॥ ੧੩॥

ਬਾਕ ਤਪੇ ਕੋ ਮਾਨਜੋ ਸਹੀ। ਤਊ ਭਈ ਬਰਖਾ ਕਿਮਿ ਨਹੀਂ।
ਹਮ ਆਤੁਰ ਭੇ ਨੀਰ ਬਿਹੀਨਾ। ਨਿਜ ਜੀਵਨ ਚਹਿ ਅਕਰਨ ਕੀਨਾ ॥੧੪॥

ਅਸੀਂ ਤਪੇ ਦੀ ਗੱਲ ਨੂੰ ਸਹੀ ਮੰਨਿਆ ਹੈ, ਤਾਂ ਵੀ ਵਰਖਾ ਕਿਵੇਂ ਵੀ ਨਹੀਂ ਹੋਈ ਹੈ। ਅਸੀਂ ਪਾਣੀ ਰਹਿਤ ਹੋ ਕੇ ਬਹੁਤ ਆਤੁਰ ਹੋ ਗਏ ਹਾਂ। ਆਪਣੇ ਜੀਵਨ ਦੀ ਚਾਹਤ ਵਾਸਤੇ ਭਾਵੇਂ ਅਸੀਂ ਨਾ ਕਰਨਯੋਗ ਕੰਮ ਵੀ ਕੀਤਾ ਹੈ, ਪਰ ਫਿਰ ਵੀ ਵਰਖਾ ਨਹੀਂ ਹੋਈ ਹੈ॥ ੧੪॥

ਬਰਖਾ ਦੇ ਜੁ ਕ੍ਰਿਖੀ ਹ੍ਰਿਤ ਕਰਿਹੀ। ਹਮ ਰਾਹਕ ਤਿਹ ਨਿਤਿ ਅਨੁਸਰਹੀ।
ਤਿਸ ਕੀ ਆਇਸੁ ਕੋ ਅਸ ਮਾਨਹਿਂ। ਨਹੀਂ ਕਰਨ ਭੀ ਕਰਿਬੋ ਠਾਨਹਿਂ ॥੧੫॥

ਜਿਹੜਾ ਮਹਾਂਪੁਰਖ ਵਰਖਾ ਦੇ ਕੇ ਸਾਡੀ ਖੇਤੀ ਹਰੀ ਕਰੇ, ਅਸੀਂ ਕਿਸਾਨ ਸਦਾ ਉਸ ਦੇ ਅਨੁਕੂਲ ਰਹਿੰਦੇ ਹਾਂ। ਉਸ ਦੀ ਆਗਿਆ ਅਸੀਂ ਇਸ ਤਰ੍ਹਾਂ ਮੰਨਦੇ ਹਾਂ ਕਿ ਨਾ ਕਰਨਯੋਗ ਕੰਮ ਵੀ ਫਿਰ ਕਰਦੇ ਹਾਂ" ॥ ੧੫ ॥

ਇਮਿ ਸ੍ਰੀ ਅਮਰਦਾਸ ਸੁਨਿ ਬੈਨ। ਕਹ੍ਯੋ ਸੁ ਛੋਭ ਕੋਪ ਰਸੁ ਨੈਨ॥
'ਕਹੇ ਤਪੇ ਕੇ ਘਨ ਨਹਿਂ ਆਵਾ। ਸ੍ਰੀ ਗੁਰ ਗ੍ਰਾਮਹਿ ਤੇ ਨਿਕਸਾਵਾ॥੧੬॥

ਉਨ੍ਹਾਂ ਕਿਸਾਨਾਂ ਦੇ ਅਜਿਹੇ ਬਚਨ ਸੁਣ ਕੇ ਸ੍ਰੀ ਅਮਰਦਾਸ ਜੀ ਨੇ ਗੁੱਸੇ ਦੇ ਵਲਵਲੇ ਵਿਚ ਕਿਹਾ, "ਤਪੇ ਦੇ ਕਹਿਣ ਤੇ ਵੀ ਬੱਦਲ ਨਹੀਂ ਆਇਆ ਹੈ, ਸ੍ਰੀ ਗੁਰੂ ਜੀ ਨੂੰ ਵੀ ਪਿੰਡ ਵਿਚੋਂ ਕੱਢ ਦਿੱਤਾ ਹੈ॥ ੧੬ ॥

ਸ੍ਰੀ ਸਤਿਗੁਰ ਕੇ ਸੇਵਕ ਜੇਈ। ਬਰਖਾ ਦੇਨਿ ਸ਼ਕਤਿ ਧਰਿ ਤੇਈ।
ਕਹ੍ਯੋ ਤਿਨਹਿਂ ਕੋ ਮਾਨਹੁ ਨੀਕਾ। ਬਰਖਹਿ ਮੇਘ ਭਾਵਤੋ ਜੀਕਾ॥੧੭॥

ਜਿਹੜੇ ਸਤਿਗੁਰ ਦੇ ਸੇਵਕ ਹਨ, ਉਨ੍ਹਾਂ ਵਿਚ ਵਰਖਾ ਦੇਣ ਦੀ ਸ਼ਕਤੀ ਹੁੰਦੀ ਹੈ। ਮੇਰੀ ਚੰਗੀ ਗੱਲ ਮੰਨ ਕੇ ਉਨ੍ਹਾਂ ਨੂੰ ਕਹੋ ਤਾਂ ਤੁਹਾਡੇ ਮਨ-ਭਾਉਂਦਾ ਮੀਂਹ ਪਵੇਗਾ॥ ੧੭ ॥

ਤਪੇ ਈਰਖਾ ਕਰਿ ਨਿਕਸਾਏ। ਸ਼ਕਤਿ ਹੀਨ ਨਹਿਂ ਘਨ ਬਰਖਾਏ।
ਅਬਿ ਤੁਮ ਜਾਹੁ ਤਪੇ ਕੇ ਪਾਸਿ'। ਸੁਨਿ ਨਰ ਗਏ ਕਰੀ ਅਰਦਾਸ॥੧੮॥

ਤਪੇ ਨੇ ਈਰਖਾ ਕਰਕੇ ਗੁਰੂ ਜੀ ਨੂੰ ਕੱਢ ਦਿੱਤਾ ਹੈ, ਪਰ ਸ਼ਕਤੀਹੀਣ ਬਾਰਸ਼ ਨਹੀਂ ਪਵਾ ਸਕਦਾ ਹੈ। ਹੁਣ ਵੀ ਤੁਸੀਂ ਤਪੇ ਦੇ ਪਾਸ ਜਾਵੋ।" ਇਹ ਸੁਣ ਕੇ ਸਾਰੇ ਤਪੇ ਦੇ ਪਾਸ ਗਏ ਤੇ ਬੇਨਤੀ ਕੀਤੀ॥ ੧੮ ॥

'ਗੁਰ ਤੌ ਹਮ ਨੇ ਦੀਨ ਨਿਕਾਰੀ। ਤਊ ਨ ਬਰਖ੍ਯੋ ਬਾਰਦ ਬਾਰੀ'।
ਤਪੇ ਕੁਛਕ ਰਿਸ ਕਰਿ ਮੁਖ ਭਾਖੀ। 'ਮੂਠੀ ਮਹਿਂ ਬਰਖਾ ਨਹਿਂ ਰਾਖੀ॥੧੯॥

"ਅਸੀਂ ਗੁਰੂ ਜੀ ਨੂੰ ਪਿੰਡ ਵਿਚੋਂ ਕੱਢ ਦਿੱਤਾ ਹੈ, ਫਿਰ ਵੀ ਬੱਦਲਾਂ ਤੋਂ ਜਲ ਦੀ ਵਰਖਾ ਨਹੀਂ ਹੋਈ ਹੈ।" ਤਪੇ ਨੇ ਗੁੱਸੇ ਵਿਚ ਆ ਕੇ ਮੁਖ ਤੋਂ ਕਿਹਾ, "ਮੈਂ ਵਰਖਾ ਮੁੱਠੀ ਵਿਚ ਫੜ ਕੇ ਨਹੀਂ ਰੱਖੀ ਹੈ॥ ੧੯ ॥

ਮੰਤ੍ਰ ਜੰਤ੍ਰ ਕਰਿ ਜੁਗਿਤ ਬਨਾਵੌਂ। ਤੁਮ ਹਿਤ ਬਰਖਾ ਕੋ ਬਰਖਾਵੌਂ'।
ਸੁਨਿ ਨਰ ਆਇ ਕਹੀ ਤਿਮਿ ਬਾਤਿ। 'ਅਬਿ ਤੌ ਬੋਲਤਿ ਕਛੁਕ ਰਿਸਾਤਿ' ॥੨੦॥

ਮੰਤਰ ਜੰਤਰ ਪੜ੍ਹ ਕੇ ਜੁਗਤੀ ਬਣਾਵਾਂਗਾ, ਤੁਹਾਡੇ ਵਾਸਤੇ ਵਰਖਾ ਪਵਾਵਾਂਗਾ।" ਇਹ ਸੁਣ ਕੇ ਸਾਰੇ ਸ੍ਰੀ ਅਮਰਦਾਸ ਪਾਸ ਆਏ ਅਤੇ ਕਹਿਣ ਲੱਗੇ, "ਹੁਣ ਤਾਂ ਕੁਝ ਗੁੱਸੇ ਵਿਚ ਬੋਲਦਾ ਹੈ"॥ ੨੦ ॥

ਤਬਿ ਸ੍ਰੀ ਅਮਰ ਕਹ੍ਯੋ ਬਿਨ ਦੇਰਿ। 'ਹਮ ਬਰਖਾ ਬਰਖਾਇਂ ਬਡੇਰਿ।
ਨਹਿਂ ਐਸੇ ਗੁਰ ਕੇ ਸਿਖ ਜਾਨੋ। ਬਰਖਾ ਕਰਹਿਂ, ਕਹ੍ਯੋ ਤਿਨ ਮਾਨੋ ॥੨੧॥

ਤਦ ਸ੍ਰੀ ਅਮਰਦਾਸ ਨੇ ਬਗੈਰ ਦੇਰ ਦੇ ਕਿਹਾ, "ਅਸੀਂ ਬਹੁਤ ਵੱਡੀ ਬਾਰਸ਼ ਪਵਾਉਂਦੇ ਹਾਂ। ਗੁਰੂ ਜੀ ਦੇ ਸਿੱਖ ਨੂੰ ਇਸ ਤਪੇ ਵਰਗਾ ਨਾ ਜਾਣੋ, ਬਾਰਸ਼ ਪਵਾਵਾਂਗੇ, ਤੁਸੀਂ ਕਿਹਾ ਮੰਨੋ" ॥ ੨੧ ॥

ਸੁਨਿ ਰਾਹਕ ਲਾਲਚ ਕਰਿ ਪਾਨੀ। ਬਿਰਥੀ ਬਾਤ ਤਪੇ ਕੀ ਠਾਨੀ।
'ਹਮ ਤੋ ਹੈਂ ਤਿਸਕੇ ਅਨੁਸਾਰੀ। ਜੋ ਜਲ ਦੇਹਿ ਕਿਦਾਰ ਮਝਾਰੀ॥੨੨॥

ਇਹ ਸੁਣ ਕੇ ਕਿਸਾਨਾਂ ਪਾਣੀ ਦਾ ਲਾਲਚ ਕਰਕੇ, ਤਪੇ ਦੀ ਗੱਲ ਨੂੰ ਝੂਠਾ ਜਾਣਿਆ ਅਤੇ ਬੋਲੇ, "ਅਸੀਂ ਤਾਂ ਉਸ ਦੀ ਆਗਿਆ ਵਿਚ ਹਾਂ ਜਿਹੜਾ ਸਾਡੀ ਖੇਤੀ ਨੂੰ ਜਲ ਦੇਵੇ॥ ੨੨ ॥

ਹਿਤ ਜਲ ਕੇ ਤਿਸ ਕੋ ਬਚੁ ਮਾਨਾ। ਅਪਰ ਜੁ ਦੇ ਬਰਖਾਇ ਮਹਾਨਾ।

ਕਹੈ ਸੁ ਹਮ ਮਾਨਹਿਂ ਸਭਿ ਗ੍ਰਾਮ। ਜੋ ਜੀਵਨਿ ਕੋ ਦੇ ਅਭਿਰਾਮ ॥੨੩॥

ਜਲ ਦੇ ਕਾਰਨ ਉਸ ਦੇ ਅਸੀਂ ਬਚਨ ਮੰਨਦੇ ਹਾਂ, ਜਿਹੜਾ ਭਾਰੀ ਬਾਰਸ਼ ਪਵਾਏ। ਸਾਡਾ ਸਾਰਾ ਪਿੰਡ ਉਸ ਦਾ ਕਿਹਾ ਮੰਨਦਾ ਹੈ, ਜੋ ਸਾਨੂੰ ਸੋਹਣਾ ਜੀਵਨ ਦੇਵੇ॥ ੨੩॥

ਨਾਂਹਿ ਤ ਹਮ ਮਰਿਹੈਂ ਦੁਖ ਪਾਇ। ਛੁਧਾ ਸਹੀ ਨਹਿਂ ਕਿਸਿ ਤੇ ਜਾਇ।
ਜੇ ਜਲਦਾਤਾ ਬਚੁ ਨਹਿਂ ਮਾਨਹਿਂ। ਤੌ ਹਮ ਅਪਨਾ ਜੀਵਨ ਹਾਨਹਿਂ ॥੨੪॥

ਨਹੀਂ ਤਾਂ ਅਸੀਂ ਦੁਖੀ ਹੋ ਕੇ ਮਰ ਜਾਵਾਂਗੇ, ਭੁੱਖ ਕਿਸੇ ਪਾਸੋਂ ਵੀ ਜਰੀ ਨਹੀਂ ਜਾਂਦੀ। ਜੇ ਜਲ ਵਰਸਾਉਣ ਵਾਲੇ ਉਪਕਾਰੀ ਪੁਰਸ਼ ਦੇ ਬਚਨ ਨਹੀਂ ਮੰਨਾਂਗੇ ਤਾਂ ਅਸੀਂ ਆਪਣਾ ਜੀਵਨ ਖਤਮ ਕਰ ਲਵਾਂਗੇ॥ ੨੪॥

ਅਸ ਕੋ ਆਜ ਹੋਇ ਉਪਕਾਰੀ। ਦੇ ਜੀਵਨਿ ਜੀਵਨ ਸੁਖ ਕਾਰੀ।
ਤਿਸ ਕੇ ਹਮ ਹੈਂ ਸਦਾ ਗੁਲਾਮੂ। ਕਰਹਿਂ ਸੇਵਕੀ ਸਭਿਹੀ ਗ੍ਰਾਮੂ ॥੨੫॥

ਇਸ ਤਰ੍ਹਾਂ ਜਿਹੜਾ ਅੱਜ ਉਪਕਾਰੀ ਹੋ ਕੇ ਜੀਵਾਂ ਨੂੰ ਸੁਖੀ ਕਰਨ ਵਾਲਾ ਜੀਵਨ ਦੇਵੇ, ਉਸ ਦੇ ਅਸੀਂ ਸਦਾ ਹੀ ਗੁਲਾਮ ਹਾਂ, ਸਾਰਾ ਪਿੰਡ ਉਸ ਦੀ ਸੇਵਕੀ ਕਰੇਗਾ"॥ ੨੫॥

ਇਮਿ ਨਿਸ਼ਚੈ ਸਭਿ ਕੋ ਕਰਿਵਾਇ। ਕਹਿ ਸ੍ਰੀ ਅਮਰ 'ਸੁਨਹੁ ਸਮੁਦਾਇ।
ਦਿਵਸ ਰਹਜੋ ਥੋਰੋ ਰਵਿ ਜਾਇ। ਯਾਂਤੇ ਤੂਰਣ ਕਰਹੁ ਉਪਾਇ ॥੨੬॥

ਇਸ ਤਰ੍ਹਾਂ ਸਾਰਿਆਂ ਨੂੰ ਨਿਸਚਾ ਕਰਵਾ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਉਨ੍ਹਾਂ ਨੂੰ ਕਿਹਾ, " ਕਿਸਾਨੋ! ਸੁਣੋ, ਦਿਨ ਥੋੜਾ ਰਹਿ ਗਿਆ ਹੈ, ਸੂਰਜ ਡੁਬਣ ਵਾਲਾ ਹੈ, ਇਸ ਲਈ ਹੁਣ ਤੁਰੰਤ ਉਪਾਅ ਕਰੋ॥ ੨੬॥

ਰਵਿ ਅਸਤਨ ਤੇ ਪੂਰਬ ਕਾਲ। ਜਹਿਂ ਜਹਿਂ ਤਪਾ ਜਾਇ ਦਰਹਾਲ।
ਤਹਿਂ ਤਹਿਂ ਘਨ ਜਲ ਕੋ ਬਰਖਾਵੈ। ਭਰਹਿਂ ਖੇਤ,ਬਹੁ ਅੰਨ ਪਕਾਵੈ ॥੨੭॥

ਸੂਰਜ ਡੁੱਬਣ ਤਾਂ ਪਹਿਲਾਂ ਪਹਿਲਾਂ ਤਪਾ ਜਿਥੇ-ਜਿਥੇ ਛੇਤੀ-ਛੇਤੀ ਜਾਵੇਗਾ, ਓਥੇ-ਓਥੇ ਬੱਦਲ ਵਰਸ਼ਾ ਵਰਸਾਉਣਗੇ, ਖੇਤ ਪਾਣੀ ਨਾਲ ਭਰ ਜਾਣਗੇ ਤੇ ਬਹੁਤ ਅਨਾਜ ਪੈਦਾ ਹੋਵੇਗਾ॥ ੨੭॥

ਬਹੁ ਕਿਦਾਰ ਹੈਂ ਦਿਨ ਰਹਿ ਥੋਰਾ। ਲੇ ਗਮਨਹੁ ਨਿਜ ਨਿਜ ਦਿਸ਼ ਓਰਾ।
ਅੰਗ ਪ੍ਰਤਜੰਗ ਜਹਾਂ ਲਗ ਜਾਇ। ਤਹਿਂ ਲਗ ਧਾਇ ਮੇਘ ਬਰਖਾਇ ॥੨੮॥

ਖੇਤ ਬਹੁਤ ਹਨ, ਪਰ ਦਿਨ ਥੋੜਾ ਹੈ, ਉਸ ਨੂੰ ਲੈ ਕੇ ਆਪਣੇ ਆਪਣੇ ਖੇਤਾਂ ਵਾਲੇ ਪਾਸੇ ਚਲੇ ਜਾਉ। ਉਸ ਦੇ ਸਰੀਰ ਦਾ ਕੋਈ ਵੀ ਅੰਗ ਜਿਸ ਖੇਤ ਨੂੰ ਲੱਗ ਜਾਵੇਗਾ, ਓਥੇ ਬੱਦਲ ਧਾ ਕੇ ਆਉਣਗੇ ਅਤੇ ਮੀਂਹ ਵਰਸਾਉਣਗੇ॥ ੨੮॥

ਨਿਕਸਹਿ ਜਬਹਿ ਤਪਾ ਨਿਜ ਡੇਰੇ। ਤੌ ਘਨ ਹੋਇ, ਪਤਾ ਲਿਹੁ ਹੇਰੇ।
ਪਹੁੰਚਹਿ ਜਬ ਕਿਦਾਰ ਮਹਿਂ ਜਾਇ। ਤਬਿ ਦੇਖਹੁ ਘਨ ਜਲ ਬਰਖਾਇ ॥੨੯॥

ਜਦ ਤਪਾ ਆਪਣੇ ਡੇਰੇ ਵਿਚੋਂ ਬਾਹਰ ਨਿਕਲੇਗਾ ਤਾਂ ਓਸੇ ਵੇਲੇ ਬੱਦਲ ਛਾ ਜਾਣਗੇ, ਇਹ ਤੁਸੀਂ ਪਰਤਾਵਾ ਵੇਖ ਲੈਣਾ, ਤਾਂਕਿ ਤੁਹਾਨੂੰ ਯਕੀਨ ਆ ਜਾਵੇ॥ ੨੯॥

ਇਮਿ ਸੁਨਿ ਸਭਿ ਕੇ ਜਾਗਜੋ ਚਾਉ। ਕਹਤਿ ਭਏ 'ਲਿਹੁ ਇਹ ਪਤੀਆਉ'।
ਗਮਨੇ ਗਾਹਕ ਸਭਿ ਮਿਲਿ ਤਹਾਂ। ਸਥਿਤ ਤਪਾ ਗਾਦੀ ਪਰ ਜਹਾਂ ॥੩੦॥

ਇਹ ਸੁਣ ਕੇ ਸਾਰਿਆਂ ਨੂੰ ਚਾਅ ਚੜ੍ਹ ਗਿਆ, ਕਹਿਣ ਲੱਗੇ, "ਇਹ ਪਰਤਾਵਾ ਲੈਂਦੇ ਹਾਂ।" ਸਾਰੇ ਕਿਸਾਨ ਮਿਲ ਕੇ ਓਥੇ ਚਲੇ ਗਏ, ਜਿਥੇ ਤਪਾ ਗੱਦੀ ਉੱਤੇ ਬੈਠਾ ਸੀ॥ ੩੦॥

ਗਰਬ ਹਰਖ ਮਹਿਂ ਫੂਲਜੋ ਬੈਸਾ। ਤੇਜ ਤਰੇ ਪੈ ਉਫਨਜੋ ਜੈਸਾ।
ਕ੍ਰਿਖਿਕਰਿ ਬ੍ਰਿੰਦ ਜਾਇ ਕਰਿ ਕਹਜੋ। 'ਸੁਨਹੁ ਤਪਾ ਜੀ ਨਹਿਂ ਘਨ ਲਹਜੋ॥੩੧॥

ਉਹ ਬੜੇ ਘੁਮੰਡ ਵਿਚ ਖੁਸ਼ ਹੋ ਕੇ ਓਥੇ ਇੰਝ ਫੁਲਿਆ ਬੈਠਾ ਸੀ, ਜਿਵੇਂ ਅੱਗ ਦੇ ਸੇਕ ਨਾਲ ਦੁੱਧ ਉਬਲ ਕੇ ਉਪਰ ਨੂੰ ਆ ਜਾਂਦਾ ਹੈ। ਕਿਸਾਨਾਂ ਦੇ ਇਕੱਠ ਨੇ ਜਾ ਕੇ ਕਿਹਾ, " ਹੇ ਤਪਾ ਜੀ! ਸੁਣੋ, ਬਾਰਸ਼ ਨਹੀਂ ਹੋਈ ਹੈ॥ ੩੧॥

ਅਬਹਿ ਆਪ ਕਰੁਨਾ ਕੋ ਧਾਰਿ। ਉਠਿ ਕਰਿ ਪਾਵਹੁ ਚਰਨ ਕਿਦਾਰ।
ਤੁਮਰੇ ਚਲੇ ਜਿ ਘਨ ਬਰਖੈ ਹੈ। ਇਸ ਤੇ ਹਮ ਮਨੁ ਕਾਮਨ ਪੈ ਹੈ॥੩੨॥

ਹੁਣ ਆਪ ਸਾਡੇ ਤੇ ਕਿਰਪਾ ਕਰੋ, ਉਠ ਕੇ ਆਪਣੇ ਚਰਨ ਖੇਤਾਂ ਵਿਚ ਪਾਵੋ। ਤੁਹਾਡੇ ਚੱਲਣ ਨਾਲ ਜੇ ਮੀਂਹ ਪੈਂਦਾ ਹੈ ਤਾਂ ਇਸ ਨਾਲ ਸਾਡੀਆਂ ਮਨੋ-ਕਾਮਨਾਵਾਂ ਪੂਰੀਆਂ ਹੁੰਦੀਆਂ ਹਨ॥ ੩੨॥

ਜੇ ਹਿਤ ਚਾਹਤਿ ਆਪ ਹਮਾਰਾ। ਨਿਕਸਹੁ ਬਾਹਰ ਗਮਹੁ ਕਿਦਾਰਾ।
ਹਮ ਸਭਿ ਚਲਿ ਹੈਂ ਸੰਗ ਤੁਮਾਰੇ। ਕਰਹੁ ਗ੍ਰਾਮ ਪਰ ਅਸ ਉਪਕਾਰੇ' ॥੩੩॥

ਜੇ ਤੁਸੀਂ ਸਾਡਾ ਭਲਾ ਚਾਹੁੰਦੇ ਹੋ, ਤਾਂ ਬਾਹਰ ਨਿਕਲੋ ਤੇ ਖੇਤਾਂ ਵਿਚ ਚਲੋ। ਅਸੀਂ ਸਾਰੇ ਤੁਹਾਡੇ ਨਾਲ ਚਲਦੇ ਹਾਂ, ਇਸ ਤਰ੍ਹਾਂ ਪਿੰਡ ਉਤੇ ਉਪਕਾਰ ਕਰੋ" ॥ ੩੩॥

ਕਰਤਿ ਮ੍ਰਿਦੁਲਤਾ ਜੁਤਿ ਪਤਿਆਵਨ। ਇਮਿ ਕਹਿ ਬਹੁ ਬਿਧਿ ਕਿਯ ਨਿਕਸਾਵਨ।
ਵਹਿਰ ਗ੍ਰਾਮ ਤੇ ਨਿਕਸਜੋ ਜਦਾ। ਸਮੁਖ ਆਇ ਘਨ ਦੇਖਜੋ ਤਦਾ॥੩੪॥

ਪਰਤਾਵਾ ਲੈਣ ਲਈ ਬੜੇ ਕੋਮਲ ਸ਼ਬਦ ਬੋਲ ਰਹੇ ਸਨ। ਇਸ ਤਰ੍ਹਾਂ ਪ੍ਰੇਮ ਨਾਲ ਕਹਿ ਕੇ ਤਪੇ ਨੂੰ ਘਰ ਵਿਚੋਂ ਬਾਹਰ ਲੈ ਆਏ। ਜਦ ਤਪਾ ਪਿੰਡ ਤੋਂ ਨਿਕਲ ਕੇ ਬਾਹਰ ਆਇਆ ਤਾਂ ਸਾਰਿਆਂ ਨੇ ਵੇਖਿਆ ਕਿ ਸਾਹਮਣੇ ਬੱਦਲ ਆ ਗਏ ਸਨ॥ ੩੪॥

ਪਤਾ ਲਗਜੋ ਸਭਿ ਕੇ ਮਨ ਮਾਂਹੀ। 'ਗੁਰ ਸਿਖ ਭਨਜੋ ਸੁ ਮਿੱਥਜਾ ਨਾਂਹੀ'।
ਕਰਤਿ ਬਾਰਤਾ ਬੇਗ ਚਲੇ ਹੈਂ। ਪਰਖਤਿ ਸਿਖ ਕੋ ਬਾਕ ਭਲੇ ਹੈਂ॥ ੩੫॥

ਸਾਰਿਆਂ ਨੂੰ ਆਪਣੇ ਮਨ ਵਿਚ ਪਤਾ ਲੱਗ ਗਿਆ ਕਿ 'ਗੁਰਸਿੱਖ ਨੇ ਜੋ ਕਿਹਾ ਹੈ ਉਹ ਝੂਠ ਨਹੀਂ।' ਵਾਰਤਾਲਾਪ ਕਰਦੇ ਬੜੀ ਤੇਜ਼ੀ ਨਾਲ ਚਲ ਪਏ, ਸਿੱਖ ਦੇ ਕਹੇ ਹੋਏ ਵਾਕ ਪਰਖ ਕੇ ਵੇਖੇ ਕਿ ਉਹ ਸੱਚੇ ਸਨ॥ ੩੫॥

ਲੇ ਜਬਿ ਗਏ ਕਿਦਾਰ ਮਝਾਰ। ਬਰਖਨਿ ਬੂੰਦੈਂ ਲਗੀ ਫੁਹਾਰ।
ਦੂਸਰ ਖੇਤ ਬਿਖੈ ਪਗ ਧਾਰਾ। ਮੋਚਤਿ ਭਏ ਮੇਘ ਜਲ ਧਾਰਾ॥ ੩੬॥

ਜਦ ਤਪੇ ਨੂੰ ਲੈ ਕੇ ਖੇਤਾਂ ਦੇ ਵਿਚ ਗਏ ਤਾਂ ਉਸੇ ਵੇਲੇ ਜਲ ਦੀਆਂ ਬੂੰਦਾ ਦੇ ਫੁਹਾਰੇ ਪੈਣ ਲੱਗ ਗਏ। ਜਦ ਦੂਸਰੇ ਖੇਤ ਵਿਚ ਪੈਰ ਧਰਿਆ ਤਾਂ ਬੱਦਲ ਜਲ ਦੀਆਂ ਧਾਰਾਂ ਵਰਸਾਉਣ ਲੱਗ ਗਿਆ॥ ੩੬॥

ਲਘੁ ਦਿਨ ਰਹਜੋ ਚਿੰਤ ਉਪਜਾਵੈਂ। ਨਿਜ ਨਿਜ ਦਿਸ਼ ਕੋ ਚਹਤਿ ਚਲਾਵੈਂ।
ਆਪਸ ਮਹਿਂ ਰਾਹਕ ਕਰਿ ਗਿਨਕੋ। ਕਿਮਿ ਇਹੁ ਕਾਰਜ ਪੂਰ ਸਭਿਨਿ ਕੋ॥੩੭॥

ਥੋੜਾ ਦਿਨ ਰਹਿਣ ਕਰਕੇ ਉਨ੍ਹਾਂ ਦੇ ਮਨ ਵਿਚ ਚਿੰਤਾ ਹੋਈ, ਸਾਰੇ ਆਪਣੇ ਖੇਤਾਂ ਵਲ ਲੈ ਜਾਣਾ ਚਾਹੁੰਦੇ ਸਨ। ਆਪਸ ਵਿਚ ਕਿਸਾਨ ਗਿਣਤੀਆਂ ਗਿਣਦੇ ਸਨ। ਕਿਵੇ ਸਾਰਿਆਂ ਦੇ ਕਾਰਜ ਪੂਰੇ ਹੋਣਗੇ॥ ੩੭॥

ਨਿਜ ਕਿਦਾਰ ਦਿਸ਼ ਐਂਚਨ ਲਾਗੇ। ਜਿਦਤਿ ਪਰਸਪਰ ਰਿਸ ਉਰ ਜਾਗੇ।
ਤਪਾ ਭਯੋ ਬਜਾਕੁਲ ਤਿਸ ਕਾਲਾ। ਝਿਰਕ ਝਿਰਕ ਤਿਨ ਪਰਹਿ ਬਿਸਾਲਾ॥੩੮॥

ਆਪਣੇ-ਆਪਣੇ ਖੇਤਾਂ ਵਲ ਖਿੱਚਣ ਲੱਗੇ, ਬੜੇ ਗੁੱਸੇ ਵਿਚ ਆ ਕੇ ਆਪਸ ਵਿਚ ਜਿਦਦੇ ਸਨ। ਉਸ ਸਮੇਂ ਤਪਾ ਬਹੁਤ ਵਿਆਕੁਲ ਹੋ ਗਿਆ। ਉਨ੍ਹਾਂ ਨੂੰ ਬਹੁਤ ਝਿੜਕਾਂ ਦਿੰਦਾ ਸੀ॥ ੩੮॥

ਕਹ੍ਯੋ ਤਪੇ ਕੋ ਨਹਿਂ ਕੋ ਮਾਨਹਿ। ਨਿਜ ਕਿਦਾਰ ਢਿਗ ਸਭਿ ਸੋ ਆਨਹਿਂ।
ਖੈਂਚਤਿ ਖੈਂਚਤਿ ਭਯੋ ਬਿਹਾਲਾ। ਬੋਲਨ ਤੇ ਥਕ ਰਹ੍ਯੋ ਨ ਚਾਲਾ॥ ੩੯॥

ਪਰ ਕੋਈ ਵੀ ਤਪੇ ਦਾ ਕਿਹਾ ਨਹੀਂ ਮੰਨਦਾ ਸੀ, ਸਾਰੇ ਆਪਣੇ ਆਪਣੇ ਖੇਤਾਂ ਵਿਚ ਲੈ ਜਾਣਾ ਚਾਹੁੰਦੇ ਸਨ। ਖਿਚਦਿਆਂ ਖਿਚਦਿਆਂ ਤਪਾ ਬੁਰੇ ਹਾਲ ਹੋ ਗਿਆ। ਨਾ ਉਸ ਪਾਸੋਂ ਬੋਲਿਆ ਜਾਂਦਾ ਸੀ ਅਤੇ ਨਾ ਹੀ ਉਹ ਤੁਰ ਸਕਦਾ ਸੀ॥ ੩੯॥

ਜਬਿ ਚਲਿਬੇ ਤੇ ਹਟਿ ਸੋ ਰਹਿਊ। ਮੋਹਨ ਪਿਤਾ ਆਇ ਤਬਿ ਕਹਿਊ।
'ਮਾਸ ਅਸਥਿ ਜਹਿਂ ਜਹਿਂ ਲੈ ਜੈ ਹੋ। ਤਹਿਂ ਤਹਿਂ ਬਰਖਾ ਘਨਕੀ ਪੈ ਹੋ' ॥੪੦॥

ਜਦ ਚਲਣ ਫਿਰਨ ਤੋਂ ਰਹਿ ਗਿਆ ਤਾਂ ਫਿਰ ਮੋਹਨ ਦੇ ਪਿਤਾ ਜੀ ਭਾਵ ਸ੍ਰੀ ਅਮਰਦਾਸ ਨੇ ਆ ਕੇ ਕਿਹਾ, "ਇਸ ਦਾ ਮਾਸ ਤੇ ਹੱਡੀਆਂ ਜਿਥੇ-ਜਿਥੇ ਵੀ ਲੈ ਜਾਵੋਗੇ, ਓਥੇ-ਓਥੇ ਹੀ ਬਹੁਤ ਭਾਰੀ ਵਰਸ਼ਾ ਹੋਵੇਗੀ"॥ ੪੦॥

ਸੁਨਿਕੇ ਸਭਿਨਿ ਘਸੀਟ੍ਯੋ ਜਦਾ। ਨਿਕਸੇ ਪ੍ਰਾਨ ਭਯੋ ਹਤਿ ਤਦਾ।
ਰਹਿਂ ਬਰਖਾ ਬਿਨ ਖੇਤ ਹਮਾਰੇ। ਇਮ ਬੋਲਤਿ ਅਰ ਚਿੰਤ ਬਿਚਾਰੇ॥ ੪੧॥

ਇਹ ਸੁਣ ਕੇ ਜਦ ਸਾਰਿਆਂ ਨੇ ਘਸੀਟਿਆ ਤਾਂ ਉਸ ਦੇ ਪ੍ਰਾਣ ਨਿਕਲ ਗਏ ਤੇ ਉਸ ਦੀ ਮੌਤ ਹੋ ਗਈ। ਕਿਸਾਨ ਸੋਚਣ ਲੱਗੇ ਕਿ ਸਾਡੇ ਖੇਤ ਵਰਖਾ ਤੋਂ ਬਗੈਰ ਰਹਿ ਜਾਣਗੇ, ਇਸ ਤਰ੍ਹਾਂ ਬੋਲ ਕੇ ਚਿੰਤਾ ਕਰ ਰਹੇ ਸਨ॥ ੪੧॥

'ਏਕ ਮਰੇ ਜੀਵਹਿ ਸਭਿ ਗਾਊਂ'। ਯਾਂਤੇ ਤੋਰ ਲਿਏ ਕਰ ਪਾਊਂ।
ਆਪੋ ਅਪਨੇ ਖੇਤ ਪਧਾਰੇ। ਜਹਿਂ ਜਹਿਂਗੇ ਪਸਰ੍ਯੋ ਘਨ ਸਾਰੇ॥ ੪੨॥

"ਇਕ ਮਰਨ ਨਾਲ ਜੇ ਸਾਰਾ ਪਿੰਡ ਜੀਉਂਦਾ ਹੈ" ਇਹ ਕਹਿ ਕੇ ਉਨ੍ਹਾਂ ਤਪੇ ਦੇ ਹੱਥ ਪੈਰ ਤੋੜ ਲਏ ਅਤੇ ਆਪੋ ਆਪਣੇ ਖੇਤਾਂ ਵਿਚ ਲੈ ਗਏ, ਜਿਥੇ ਜਿਥੇ ਤਪੇ ਦੇ ਸਰੀਰ ਦੇ ਅੰਗ ਗਏ ਓਥੇ ਓਥੇ ਬਹੁਤ ਮੀਂਹ ਪਿਆ॥ ੪੨॥

ਤਪਾ ਮਰੇ ਤੇ ਇਕਰਸ ਬਾਰਿ। ਬਰਖਾ ਕੀਨਸਿ ਮੇਘ ਕਿਦਾਰਿ।
ਮਹਾਂ ਪਖੰਡੀ ਸਭਿਹਿਨਿ ਜਾਨ੍ਯੋ। ਦ੍ਵੈਸ਼ ਠਾਨਿ ਗੁਰ ਕੋ ਨਿਕਸਾਨ੍ਯੋ॥੪੩॥

ਤਪੇ ਦੇ ਮਰ ਜਾਣ ਤੇ ਸਾਰੇ ਹੀ ਇਕ ਰਸ ਬਾਰਸ਼ ਹੋਈ ਅਤੇ ਬੱਦਲਾਂ ਨੇ ਖੇਤਾਂ ਵਿਚ ਬਹੁਤ ਵਰਖਾ ਕੀਤੀ। ਸਾਰਿਆਂ ਨੇ ਤਪੇ ਨੂੰ ਮਹਾਂ ਪਖੰਡੀ ਜਾਣਿਆ ਅਤੇ ਇਹ ਸਮਝ ਗਏ ਕਿ ਗੁਰੂ ਜੀ ਨੂੰ ਉਸ ਈਰਖਾ ਦੀ ਭਾਵਨਾ ਨਾਲ ਪਿੰਡ ਵਿਚੋਂ ਕਢਵਾਇਆ ਸੀ॥ ੪੩॥

ਝੂਠੋ ਹੁਤੋ ਫੁਰੀ ਨਹਿਂ ਬਾਨੀ। ਗੁਰਦਾਸਨਿ ਕਹਿ ਦੀਨਸਿ ਪਾਨੀ।
ਹੋਤਿ ਭੋਰ ਸ਼੍ਰੀ ਅੰਗਦ ਆਨਹੁ। ਨਿਜ ਅਪਰਾਧ ਛਿਮਾਪਨ ਠਾਨਹੁ॥੪੪॥

ਝੂਠਾ ਸੀ, ਇਸ ਲਈ ਉਸ ਨੂੰ ਮੰਤਰ ਨਹੀਂ ਫੁਰਿਆ ਹੈ। ਗੁਰੂ ਜੀ ਦੇ ਦਾਸ ਨੇ ਕਹਿ ਕੇ ਪਾਣੀ ਦੇ ਦਿੱਤਾ ਹੈ। ਜਦ ਸਵੇਰ ਹੋਵੇ ਤਾਂ ਜਾ ਕੇ ਗੁਰੂ ਜੀ ਨੂੰ ਪਿੰਡ ਲੈ ਆਵੋ ਅਤੇ ਆਪਣੇ ਅਪਰਾਧ ਨੂੰ ਮੁਆਫ ਕਰਵਾਓ॥ ੪੪॥

ਇਮਿ ਸ਼੍ਰੀ ਅਮਰਦਾਸ ਤਹਿਂ ਕਰਿਕੈ। ਗਮਨ੍ਯੋ ਗੁਰ ਦਿਸ਼ ਪ੍ਰੀਤਿ ਸੁ ਧਰਿਕੈ।
ਪਰਮ ਪ੍ਰਸੰਨ ਰਿਦੈ ਹੁਇ ਗਇਓ। ਪ੍ਰਾਪਤਿ ਡੇਰੇ ਮਹਿਂ ਚਲਿ ਭਇਓ॥੪੫॥

ਸ੍ਰੀ ਅਮਰਦਾਸ ਜੀ ਓਥੇ ਇਸ ਤਰ੍ਹਾਂ ਕਰਕੇ, ਗੁਰੂ ਅੰਗਦ ਦੇਵ ਜੀ ਵਾਲੇ ਪਾਸੇ ਬੜਾ ਪ੍ਰੇਮ ਧਾਰਨ ਕਰਕੇ ਚੱਲ ਪਏ। ਉਨ੍ਹਾਂ ਦਾ ਹਿਰਦਾ ਪਰਮ ਪ੍ਰਸੰਨ ਹੋ ਗਿਆ ਅਤੇ ਗੁਰੂ ਜੀ ਦੇ ਡੇਰੇ ਪਹੁੰਚ ਗਏ॥ ੪੫॥

ਗੁਰ ਕੋ ਜਾਇ ਬੰਦਨਾ ਕੀਨਸਿ। ਪ੍ਰਿਸ਼ਟਿ ਫੇਰਿ ਬੈਠੇ ਚਿਤ ਚੀਨਸਿ।
ਅਜ਼ਮਤ ਕਰੀ ਦਿਖਾਵਨਿ ਜਾਨੀ। ਨਹਿਂ ਨੀਕੀ ਸ੍ਰੀ ਅੰਗਦ ਮਾਨੀ॥੪੬॥

ਜਦ ਗੁਰੂ ਜੀ ਨੂੰ ਜਾ ਕੇ ਬੰਦਨਾ ਕੀਤੀ ਤਾਂ ਗੁਰੂ ਜੀ ਨੇ ਹਿਰਦੇ ਵਿਚ ਸਭ ਕੁਝ ਜਾਣ ਕੇ ਚਿਹਰਾ ਦੂਸਰੇ ਪਾਸੇ ਕਰਕੇ ਪਿੱਠ ਫੇਰ ਲਈ। ਕਰਾਮਾਤ ਵਿਖਾਈ ਹੈ, ਇਹ ਉਹ ਜਾਣ ਗਏ, ਇਸ ਗੱਲ ਨੂੰ ਗੁਰੂ ਅੰਗਦ ਦੇਵ ਨੇ ਠੀਕ ਨਾ ਸਮਝਿਆ॥ ੪੬॥

ਸਿੱਛਾ ਅਜਰ ਜਰਨ ਕੀ ਦੇਨਿ। ਸਿਖ ਉਰ ਸਮਤਾ ਨਿਜ ਕਰਿ ਲੇਨਿ।
ਪ੍ਰਿਸ਼ਟਿ ਦਏ ਬੈਠੇ ਗੁਰ ਸ੍ਵਾਮੀ। ਸਰਬ ਬਾਰਤਾ ਅੰਤਰਜਾਮੀ॥ ੪੭॥

ਆਪਣੇ ਸਿੱਖ ਦੇ ਦਿਲ ਵਿਚ ਸਮਤਾ ਦ੍ਰਿੜ੍ਹ ਕਰਵਾਉਣ ਵਾਸਤੇ ਉਹ ਆਪਣੇ ਸਿੱਖਾਂ ਨੂੰ ਨਾ ਜਰੇ ਜਾਣ ਵਾਲੇ ਨੂੰ ਵੀ ਜਰਨ ਦੀ ਸਿਖਿਆ ਦਿੰਦੇ ਸਨ। ਸਵਾਮੀ ਗੁਰੂ ਜੀ ਪਿੱਠ ਦੇ ਕੇ ਬੈਠੇ ਸਨ, ਜਿਹੜੇ ਕਿ ਅੰਤਰਜਾਮੀ ਸਾਰੀ ਵਾਰਤਾ ਨੂੰ ਜਾਣ ਗਏ ਸਨ॥ ੪੭॥

ਪਿਖਿ ਸ੍ਰੀ ਅਮਰ ਦੁਤਿਯ ਦਿਸ਼ ਗਇਊ। ਨੰਮ੍ਰਿ ਬੰਦਿ ਕਰ ਇਸਥਿਤ ਭਇਊ।
ਲੱਜਾ ਕਰੈ ਸੁਨੇਤ੍ਰ ਨਿਵਾਏ। ਚਿਤ ਮਹਿਂ ਦੁਚਿਤਾਈ ਉਪਜਾਏ॥ ੪੮॥

ਇਹ ਵੇਖ ਕੇ ਸ੍ਰੀ ਅਮਰਦਾਸ ਜੀ ਦੂਸਰੇ ਪਾਸੇ ਹੋ ਗਏ। ਸਨਿਮਰ ਬੰਦਨਾ ਕਰਕੇ ਬੈਠ ਗਏ। ਸ਼ਰਮ ਕਰਕੇ ਨੇਤਰ ਨਿਵਾ ਲਏ। ਚਿਤ ਵਿਚ ਬੜੀ ਚਿੰਤਾ ਹੋਈ॥ ੪੮॥

ਤ੍ਰਿਤੀ ਦਿਸ਼ਾ ਪੁਨ ਆਨਨ ਫੇਰਯੋ। ਅਪਨਿ ਦਾਸ ਕੋ ਨਾਂਹਿਨ ਹੇਰਯੋ।
'ਸ਼ਕਤਿ ਜਨਾਵਨ ਕਿਯ ਅਪਰਾਧੂ। ਨਹੀਂ ਕਰਮ ਕੀਨਸਿ ਇਹੁ ਸਾਧੂ' ॥੪੯॥

ਫਿਰ ਸ੍ਰੀ ਅਮਰਦਾਸ ਜੀ ਨੇ ਤੀਸਰੇ ਪਾਸੇ ਆਪਣਾ ਚਿਹਰਾ ਘੁਮਾਇਆ, ਪਰ ਫਿਰ ਵੀ ਗੁਰੂ ਜੀ ਨੇ ਆਪਣੇ ਸੇਵਕ ਵਲ ਨਾ ਵੇਖਿਆ। ਕਹਿੰਦੇ ਸਨ, "ਸ਼ਕਤੀ ਜਤਾਉਣ ਦਾ ਵੱਡਾ ਅਪਰਾਧ ਕੀਤਾ ਹੈ, ਇਹ ਸਾਧਾਂ ਸੰਤਾਂ ਵਾਲਾ ਕੰਮ ਨਹੀਂ ਕੀਤਾ ਹੈ"॥ ੪੯॥

ਭਏ ਦੀਨ ਮਨ ਮੋਹਿਨ ਤਾਤ। ਪੁਨ ਸਨਮੁਖ ਹੋਯੋ ਪਛੁਤਾਤ।
ਕਹਿਨ ਬਾਕ ਕੋ ਉਦਿਤਿ ਭਯੋ ਜਬਿ। ਚਤੁਰਥ ਦਿਸ਼ ਮੁਖ ਫੇਰ ਲਿਯੋ ਤਬਿ ॥੫੦॥

ਮੋਹਨ ਦੇ ਪਿਤਾ ਜੀ ਭਾਵ ਸ੍ਰੀ ਅਮਰਦਾਸ ਜੀ ਦਾ ਮਨ ਬਹੁਤ ਦੀਨ ਹੋ ਗਿਆ। ਫਿਰ ਬਾਅਦ ਵਿਚ ਗੁਰੂ ਜੀ ਦੇ ਸਨਮੁੱਖ ਹੋਏ। ਜਦ ਬਚਨ ਕਰਨ ਵਾਸਤੇ ਤਿਆਰ ਹੋਏ ਤਾਂ ਗੁਰੂ ਜੀ ਨੇ ਚੌਥੇ ਪਾਸੇ ਮੁਖ ਮੋੜ ਲਿਆ॥ ੫੦॥

ਹੋਇ ਉਤਾਇਲ ਮੁਖ ਦਿਸ਼ ਫੇਰ। ਨਿਜ ਅਪਰਾਧ ਸੁ ਬੂਝਯੋ ਹੇਰਿ।
'ਭੋ ਪ੍ਰਭੁ ਗੁਰ ! ਅਬਿ ਛਿਮਾਂ ਕਰੀਜੈ। ਸ਼ੁਭਿ ਉਪਦੇਸ਼ ਮੋਹਿ ਕਉ ਦੀਜੈ॥੫੧॥

ਫਿਰ ਕਾਹਲੀ ਨਾਲ ਮੁਖੜੇ ਵਾਲੇ ਪਾਸੇ ਹੋਏ, ਆਪਣੇ ਅਪਰਾਧ ਨੂੰ ਜਾਣ ਕੇ ਪੁੱਛਿਆ, "ਹੇ ਪ੍ਰਭੂ ਗੁਰੂ ਜੀ ! ਮੈਨੂੰ ਹੁਣ ਮੁਆਫ ਕਰ ਦੇਵੋ ਅਤੇ ਮੈਨੂੰ ਆਪਣਾ ਸ਼ੁਭ ਉਪਦੇਸ਼ ਦੇਵੋ॥ ੫੧॥

ਭੂਲੇ ਕੋ ਤੁਮ ਬਖਸ਼ਨ ਹਾਰਿ। ਨਮੋ ਨਮੋ ਗੁਰ ਗਜਾਨ ਉਦਾਰ !।
ਸੁਮਗ ਬਤਾਵਨ ਮਹਿਂ ਪਰਧਾਨ। ਰਾਵਰਿ ਕੇ ਸਮਾਨ ਨਹਿਂ ਆਨ' ॥੫੨॥

ਤੁਸੀਂ ਭੁਲੇ ਨੂੰ ਬਖਸ਼ਣ ਵਾਲੇ ਹੋ, ਹੇ ਮਹਾਨ ਗਿਆਨਵਾਨ ਗੁਰੂ ਜੀ ! ਆਪ ਜੀ ਨੂੰ ਮੇਰੀ ਨਮਸਕਾਰ ਹੈ। ਨਮਸਕਾਰ ਹੈ। ਤੁਸੀਂ ਸ੍ਰੇਸ਼ਟ ਰਸਤਾ ਦੱਸਣ ਵਿਚ ਬਹੁਤ ਮਹਾਨ ਹੋ, ਆਪ ਜੀ ਦੇ ਤੁਲ ਹੋਰ ਕੋਈ ਨਹੀਂ ਹੈ"॥ ੫੨॥

ਸ੍ਰੀ ਗੁਰ ਅੰਗਦ ਤਬਹਿ ਬਖਾਨਾ।'ਹਮ ਪੀਛੈ ਕਸਾ ਕ੍ਰਿਤ ਤੈਂ ਠਾਨਾ?।
ਘਨ ਬਰਖਾਇ ਤਪਾ ਮਰਵਾਯੋ। ਅਪਨ ਆਪ ਕੋ ਮਹਿਦ ਜਨਾਯੋ ॥੫੩॥

ਇਹ ਸੁਣ ਕੇ ਗੁਰੂ ਅੰਗਦ ਦੇਵ ਜੀ ਨੇ ਕਿਹਾ, "ਮੇਰੇ ਪਿਛੋਂ ਤੂੰ ਕੀ ਕਾਰਾ ਕੀਤਾ ਹੈ ? ਮੀਂਹ ਪਵਾ ਕੇ ਤਪਾ ਮਰਵਾਇਆ ਹੈ ਅਤੇ ਆਪਣੇ ਆਪ ਨੂੰ ਕਰਾਮਾਤੀ ਜਣਾਇਆ ਹੈ॥ ੫੩॥

ਸਤਿਗੁਰ ਕੋ ਘਰ ਹੈ ਨਿਤ ਨੀਵਾ। ਹੋਨਿ ਹੰਕਾਰ ਥਾਂਵ ਨਹਿਂ ਥੀਵਾ।
ਪਾਪੀ ਤਪਾ ਕੁਕਰਮ ਕਰੰਤਾ। ਅੰਤ ਸਮੈ ਦੁਖ ਨਰਕ ਲਹੰਤਾ॥੫੪॥

ਸਤਿਗੁਰੂ ਦਾ ਘਰ ਸਦਾ ਹੀ ਨੀਵਾਂ ਹੈ, ਏਥੇ ਹੰਕਾਰ ਹੋਣ ਦੀ ਕੋਈ ਥਾਂ ਨਹੀਂ ਹੈ। ਪਾਪੀ ਤਪੇ ਨੇ ਕੁਕਰਮ ਕੀਤਾ ਸੀ, ਇਸ ਲਈ ਅੰਤ ਸਮੇਂ ਦੁੱਖ ਪਾ ਕੇ ਉਹ ਨਰਕਾਂ ਨੂੰ ਜਾਂਦਾ॥ ੫੪॥

ਫਲਦਾਤਾ ਈਸ਼ੁਰ ਸਭਿ ਕਾਂਹੂ। ਜੀਵ ਅਬਲ ਕਿਸ ਗਿਨਤੀ ਮਾਂਹੂ।
ਕਾਰਨ ਕਰਨ ਏਕ ਜਗ ਨਾਥਾ। ਕਰਤਿ ਕਰਾਵਤਿ ਸੋ ਸਭਿ ਸਾਥਾ॥੫੫॥

ਸਭ ਨੂੰ ਇਕ ਈਸ਼ਵਰ ਹੀ ਫਲ ਦਿੰਦਾ ਹੈ, ਇਹ ਬਲ-ਰਹਿਤ ਜੀਵ ਕਿਸ ਗਿਣਤੀ ਵਿਚ ਹੈ। ਕਰਨ ਕਾਰਨ ਕੇਵਲ ਇਕ ਜਗਤ ਦਾ ਨਾਥ ਪ੍ਰਭੂ ਹੈ। ਸਭ ਕੁਝ ਉਹੀ ਕਰਦਾ ਤੇ ਕਰਵਾਉਂਦਾ ਹੈ॥ ੫੫॥

ਅਪਨ ਆਪ ਨਿਜ ਕ੍ਰਿਤ ਪ੍ਰਕ੍ਰਿਤ ਮਹਿਂ। ਨਹੀ ਅਰੋਪਹਿਂ ਕਥਿ ਸੁਧੀਰ ਲਹਿ।
ਏਕੰਕਾਰ ਆਸਰੋ ਕਰਿਕੈ। ਨਹੀਂ ਜਨਾਵਹਿਂ ਆਪਾ ਹਰਿ ਕੈ'॥੫੬॥

ਤੂੰ ਸਮਝ ਲੈ ਕਿ ਬੁੱਧੀਮਾਨ ਲੋਕ ਆਪਣੇ ਆਪ (ਆਤਮਾ) ਵਿਚ ਕਦੇ ਨਿਜ-ਕਰਤੱਤਵ ਜਾਂ ਪਰ-ਕਰਤੱਤਵ ਅਰੋਪਨ ਨਹੀਂ ਕਰਦੇ ਭਾਵ ਧੀਰਜਵਾਨ ਆਪੋ ਆਪਣੇ ਸੁਭਾਵ ਵਿਚ ਆਪ ਕ੍ਰਿਤ ਕਰਦੇ ਹਨ। ਏਕੰਕਾਰ ਪ੍ਰਭੂ ਨੂੰ ਆਸਰਾ ਬਣਾ ਕੇ ਆਪਣੇ ਆਪਾ-ਭਾਵ ਨੂੰ ਦੂਰ ਕਰਦੇ ਹਨ'॥ ੫੬॥

ਸੁਨਿ ਸ੍ਰੀ ਅਮਰ ਬੰਦਨਾ ਠਾਨੀ।'ਭੋ, ਗੁਰ ਬਖਸ਼ਹੁ ਮਤਿ ਅਨੁਜਾਨੀ।
ਅਬਿ ਤੇ ਫੇਰ ਨ ਕਰਿਹੌਂ ਐਸੇ। ਆਪਾ ਮੈਂ ਨ ਜਨਾਵੌਂ ਕੈਸੇ॥੫੭॥

ਇਹ ਸੁਣ ਕੇ ਸ੍ਰੀ ਅਮਰਦਾਸ ਜੀ ਨੇ ਬੰਦਨਾ ਕੀਤੀ, "ਹੇ ਗੁਰੂ ਜੀ ! ਮੈਨੂੰ ਬਖਸ਼ ਲਵੋ, ਇਹ ਮੇਰੀ ਅਨਜਾਣ ਮੱਤ ਹੈ। ਹੁਣ ਦੁਬਾਰਾ ਮੈਂ ਐਸਾ ਕੰਮ ਨਹੀਂ ਕਰਾਂਗਾ, ਮੈਂ ਹੁਣ ਕਦੇ ਵੀ ਆਪਾ ਨਹੀਂ ਜਣਾਵਾਂਗਾ॥ ੫੭॥

ਇਹੁ ਤੁਮਰੋ ਅਪਰਾਧ ਮਹਾਨਾ। ਸਹਜੋ ਨ ਗਯੋ ਤਬਹਿ ਕ੍ਰਿਤ ਠਾਨਾ।
ਰਾਵਰ ਕੀ ਰਜਾਇ ਇਮਿ ਜੋਈ। ਕਰਹਿ ਅਪਰ ਐਸੋ ਨਹਿਂ ਕੋਈ'॥੫੮॥

ਤਪੇ ਨੇ ਤੁਹਾਡੀ ਵੱਡੀ ਹੇਠੀ ਕੀਤੀ ਸੀ, ਮੈਥੋਂ ਅਜਿਹਾ ਅਪਰਾਧ ਬਰਦਾਸ਼ਤ ਨਹੀਂ ਹੋਇਆ, ਇਸ ਕਰਕੇ ਮੈਂ ਇਸ ਤਰ੍ਹਾਂ ਕੀਤਾ। ਆਪ ਜੀ ਦੀ ਜਿਵੇਂ ਰਜ਼ਾ ਹੈ, ਉਸ ਤਰ੍ਹਾਂ ਹੀ ਕਰਾਂਗਾ, ਮੈਂ ਕਦੀ ਵੀ ਇਸ ਦੇ ਉਲਟ ਕੋਈ ਹੋਰ ਕੰਮ ਨਹੀਂ ਕਰਾਂਗਾ॥ ੫੮॥

ਦੋਹਰਾ-ਇਮਿ ਕਹਿ ਛਿਮਾ ਕਰਾਇ ਕਰਿ ਬੈਠੇ ਸ੍ਰੀ ਗੁਰ ਪਾਸਿ।
ਜੰਗਲ ਮਹਿਂ ਮੰਗਲ ਮਹਾ ਜਹਿਂ ਗੁਰ ਕਰਜੋ ਨਿਵਾਸਿ॥ ੫੯॥

ਇਸ ਤਰ੍ਹਾਂ ਮੁਆਫੀ ਲੈ ਕੇ ਗੁਰੂ ਜੀ ਦੇ ਪਾਸ ਬੈਠ ਗਏ, ਜਿਥੇ ਗੁਰੂ ਜੀ ਦੇ ਨਿਵਾਸ ਕਰ ਲੈਣ ਨਾਲ ਜੰਗਲ ਵਿਚ ਮਹਾਨ ਮੰਗਲ ਹੋ ਗਿਆ ਸੀ॥ ੫੯॥

*ਪਹਿਲੀ ਰਾਸ ਦਾ ਤੇਈਵਾਂ ਅਧਿਆਇ ਸਮਾਪਤ ਹੋਇਆ॥ ੨੩॥*

# ਅਧਿਆਇ ਚੌਵੀਵਾਂ

## ਗੁਰੂ ਜੀ ਨੇ ਵਾਪਸ ਖਡੂਰ ਆਉਣਾ

*ਦੋਹਰਾ*-ਰਾਹਕ ਮਿਲੇ ਖਡੂਰ ਕੇ ਉਰ ਪ੍ਰਸੰਨਤਾ ਪਾਇ।
ਮਨ ਭਾਵਤਿ ਬਰਖਜੋ ਜਲਦ ਹਰਿਤ ਖੇਤ ਸਮੁਦਾਇ॥੧॥

ਖਡੂਰ ਪਿੰਡ ਦੇ ਕਿਸਾਨ ਦਿਲ ਵਿਚ ਬੜੀ ਪ੍ਰਸੰਨਤਾ ਧਾਰ ਕੇ ਆਪਸ ਵਿਚ ਮਿਲੇ। ਮਨ-ਭਾਉਂਦੀ ਬੱਦਲਾਂ ਨੇ ਵਰਸ਼ਾ ਕੀਤੀ ਤੇ ਸਾਰੇ ਸੁੱਕੇ ਖੇਤ ਹਰੇ ਹੋ ਗਏ॥ ੧॥

*ਚੌਪਈ*- ਸਕਲ ਮਿਲੇ ਸਭਿ ਬਾਤ ਬਿਚਾਰੀ। 'ਗੁਰ ਕੀ ਭਈ ਅਵੱਗਜਾ ਭਾਰੀ।
ਜਿਨ ਮਹਿਂ ਅਜ਼ਮਤ ਏਤਿਕ ਅਹੈ। ਬਰਖਜੋ ਜਲ ਜਿਨ ਸੇਵਕ ਕਹੈ॥੨॥

ਸਾਰਿਆਂ ਮਿਲ ਕੇ ਇਸ ਗੱਲ ਤੇ ਵਿਚਾਰ ਕੀਤੀ, "ਅਸੀਂ ਗੁਰੂ ਜੀ ਦੀ ਬਹੁਤ ਵੱਡੀ ਅਵੱਗਿਆ ਕੀਤੀ ਹੈ, ਜਿਨ੍ਹਾਂ ਵਿਚ ਏਡੀ ਵੱਡੀ ਕਰਾਮਾਤ ਹੈ ਕਿ ਉਨ੍ਹਾਂ ਦੇ ਇਕ ਸੇਵਕ ਦੇ ਕਹਿਣ ਤੇ ਏਨੀ ਭਾਰੀ ਵਰਖਾ ਹੋਈ ਹੈ॥ ੨॥

ਰਹਤਿ ਹਮੇਸ਼ ਨਹੀਂ ਮਿਤਿ ਜਾਨੀ। ਜਾ ਬੈਠੇ ਹੈਂ ਅਪਰ ਸਥਾਨੀ।
ਅਬਿ ਮਿਲਿ ਚਲਹੁ ਨ ਬਿਲਮ ਲਗਾਵਹੁ। ਭਈ ਭੂਲ ਤੂਰਨ ਬਖਸ਼ਾਵਹੁ॥੩॥

ਉਹ ਸਦਾ ਹੀ ਏਥੇ ਰਹਿੰਦੇ ਸਨ, ਇਹ ਗੱਲ ਅਸੀਂ ਸਮਝੀ ਹੀ ਨਹੀਂ। ਹੁਣ ਉਹ ਹੋਰ ਸਥਾਨ ਤੇ ਜਾ ਬੈਠੇ ਹਨ। ਹੁਣ ਸਾਰੇ ਮਿਲ ਕੇ ਚਲੋ ਤੇ ਦੇਰ ਨਾ ਲਾਵੋ, ਜਿਹੜੀ ਅਸੀਂ ਭੁੱਲ ਕੀਤੀ ਹੈ, ਉਸ ਨੂੰ ਤੁਰੰਤ ਬਖਸ਼ਾਈਏ॥ ੩॥

ਨਾਂਹਿ ਤ ਸ੍ਰਾਪ ਦੇਹਿਂ ਭੈ ਦਾਯਕ। ਅਪਦਾ ਪਰਹਿ ਪ੍ਰਮੋਦ ਨਸਾਇਕ'।
ਇਮਿ ਕਹਿ ਮਿਲਿ ਕਰਿ ਲੇ ਪਕਵਾਨ। ਬਖਸ਼ਾਵਨ ਗਮਨੇ ਤਿਸ ਥਾਨ॥੪॥

ਨਹੀਂ ਤਾਂ ਕੋਈ ਭੈਦਾਇਕ ਸਰਾਪ ਦੇ ਦੇਣਗੇ ਤੇ ਸਾਡੇ ਤੇ ਕੋਈ ਖੁਸ਼ੀ ਦੂਰ ਕਰਨ ਵਾਲੀ ਵਿਪਤਾ ਪੈ ਜਾਵੇਗੀ।" ਇਸ ਤਰ੍ਹਾਂ ਮਿਲ ਕੇ, ਹੱਥਾਂ ਵਿਚ ਕੁਝ ਪਕਵਾਨ ਲੈ ਕੇ ਆਪਣੀ ਭੁੱਲ ਨੂੰ ਬਖਸ਼ਾਉਣ ਵਾਸਤੇ, ਓਧਰ ਚਲੇ ਗਏ ਜਿਥੇ ਗੁਰੂ ਜੀ ਦਾ ਡੇਰਾ ਸੀ॥ ੪॥

ਜਿਸ ਪ੍ਰਕਾਰ ਇਸ ਥਲ ਚਲਿ ਆਵਹਿਂ। ਤਿਮਿ ਸਭਿ ਕਰਿਹੁ ਕ੍ਰਿਪਾਲ ਰਿਝਾਵਹਿਂ।
ਖਾਨ ਰਜਾਦੇ ਕੇ ਥਲ ਗਏ। ਸ੍ਰੀ ਗੁਰ ਬੈਠੇ ਦੇਖਤਿ ਭਏ॥੫॥

ਜਿਸ ਪ੍ਰਕਾਰ ਗੁਰੂ ਜੀ ਚਲ ਕੇ ਇਥੇ ਆਉਣਾ ਮੰਨ ਜਾਣ, ਉਸ ਤਰ੍ਹਾਂ ਹੀ ਕਿਰਪਾਲੂ ਗੁਰੂ ਜੀ ਨੂੰ ਜਾ ਕੇ ਖੁਸ਼ ਕਰੀਏ। ਫਿਰ ਉਹ ਖਾਨ ਰਜਾਦੇ ਦੇ ਥੇਹ ਉਤੇ ਪਹੁੰਚ ਗਏ, ਗੁਰੂ ਜੀ ਨੂੰ ਓਥੇ ਬੈਠੇ ਵੇਖਿਆ॥ ੫॥

ਸਭਿਨਿ ਜਾਇ ਪਦ ਬੰਦਨ ਠਾਨੀ। ਬਿਨਤੀ ਜੁਕਤਿ ਬਖਾਨੀ ਬਾਨੀ।
'ਸ੍ਰੀ ਗੁਰ ਹਮ ਨੇ ਭੇਦ ਨ ਪਾਇਵ। ਸਭਿ ਕੋ ਜੋਗੀ ਤਪੇ ਭੁਲਾਇਵ॥੬॥

ਸਾਰਿਆਂ ਨੇ ਜਾ ਕੇ ਗੁਰੂ ਜੀ ਦੇ ਚਰਨਾਂ ਤੇ ਬੰਦਨਾ ਕੀਤੀ ਅਤੇ ਬੇਨਤੀ-ਭਿੱਜੇ ਇਸ ਤਰ੍ਹਾਂ ਬਚਨ ਕੀਤੇ, "ਹੇ ਗੁਰੂ ਜੀ ! ਅਸੀਂ ਤੁਹਾਡਾ ਭੇਦ ਨਹੀਂ ਪਾਇਆ, ਸਾਰਿਆਂ ਨੂੰ ਜੋਗੀ ਤਪੇ ਨੇ ਭੁਲੇਖੇ ਵਿਚ ਪਾਇਆ ਹੋਇਆ ਸੀ॥ ੬॥

ਰਾਵਰਿ ਕੋ ਨਿੰਦਕ ਬਡ ਪਾਪੀ। ਧਨ ਲੋਭੀ ਮਨ ਕੂਰ ਸੰਤਾਪੀ।
ਦੁਰਮਤਿ ਖੋਟ ਕਰਮਿ ਕਿਯ ਜੇਤਿਕ। ਤਾਤਕਾਲ ਫਲ ਪਾਇਹੁ ਤੇਤਿਕ॥੭॥

ਪਾਪੀ ਆਪ ਜੀ ਦਾ ਵੱਡਾ ਨਿੰਦਕ ਸੀ। ਝੂਠੇ ਸੰਤਾਪੀ ਦਾ ਮਨ, ਧਨ ਦਾ ਬਹੁਤ ਲੋਭੀ ਸੀ। ਭੈੜੀ ਮੱਤ ਵਾਲੇ ਨੇ ਜਿੰਨੇ ਵੀ ਖੋਟੇ ਕੰਮ ਕੀਤੇ ਸਨ, ਉਸ ਦਾ ਫਲ ਉਸ ਨੂੰ ਓਨਾ ਹੀ ਮਿਲ ਗਿਆ ਹੈ॥ ੭॥

ਸ਼ਰਣਿ ਪਰੇ ਹਮ ਰਾਹਕ ਸਾਰੇ। ਛਿਮਹੁ ਗੁਰੂ ਤੁਮ ਮਹਿਦ ਉਦਾਰੇ'।
ਸੁਨਿ ਸਤਿਗੁਰ ਤਿਨ ਦਿਸ਼ ਪਿਖਿ ਬਿਕਸੇ। ਬਾਕ ਸੁਧਾ,ਸਸਿ ਮੁਖ ਤੇ ਨਿਕਸੇ ॥੮॥

ਅਸੀਂ ਸਾਰੇ ਕਿਸਾਨ ਆਪ ਜੀ ਦੀ ਸ਼ਰਨ ਪਏ ਹਾਂ, ਹੇ ਗੁਰੂ ਜੀ! ਸਾਨੂੰ ਖਿਮਾਂ ਕਰ ਦੇਵੋ, ਤੁਸੀਂ ਵੱਡੇ ਆਦਰਯੋਗ ਮਹਾਂਪੁਰਖ ਹੋ।" ਸਤਿਗੁਰੂ ਜੀ ਉਨ੍ਹਾਂ ਦੀ ਗੱਲ ਸੁਣ ਕੇ ਉਨ੍ਹਾਂ ਵੱਲ ਵੇਖ ਕੇ ਮੁਸਕਰਾਏ। ਫਿਰ ਚੰਦਰ ਮੁਖ ਤੋਂ ਅੰਮ੍ਰਿਤ ਰੂਪੀ ਬਚਨ ਨਿਕਲੇ॥ ੮॥

'ਸਭਿ ਜਗ ਮਿੱਥਜਾ ਰੂਪ ਨਿਹਰੈਂ। ਹਮ ਕਾਹੂ ਸੰਗ ਬੈਰ ਨ ਕਰੈਂ।
ਮਿੱਥਜਾ ਮਾਨ ਅਪਰ ਅਪਮਾਨ। ਹਰਖ ਸ਼ੋਕ ਹਮ ਨਾਹਿਨ ਠਾਨਿ ॥੯॥

"ਸਾਰੇ ਜਗਤ ਨੂੰ ਮਿਥਿਆ ਰੂਪ ਸਮਝੋ, ਸਾਡਾ ਕਿਸੇ ਨਾਲ ਵੈਰ ਨਹੀਂ ਹੈ। ਮਾਨ ਅਤੇ ਅਪਮਾਨ ਵੀ ਮਿਥਿਆ ਹਨ। ਖੁਸ਼ੀ-ਗ਼ਮੀਂ ਅਸੀ ਕਦੀ ਧਾਰਨ ਨਹੀਂ ਕਰਦੇ, ਭਾਵ ਖੁਸ਼ੀ-ਗ਼ਮੀਂ ਸਾਡੇ ਵਾਸਤੇ ਇਕ ਸਮਾਨ ਹਨ॥ ੯॥

ਕਰਹਿ ਕਰਮ ਜਸਤਸ ਫਲ ਪਾਵਹਿ। ਬੁਰਾ ਭਲਾ ਨਿਸ਼ਫਲ ਨਹਿਂ ਜਾਵਹਿ।
ਮਿੱਥਜਾ ਮਹਿਂ ਗਜਾਨੀ ਨਹਿਂ ਰਚੇ। ਸਾਚ ਸਰੂਪ ਬੀਚ ਨਿਤਿ ਮਚੇ ॥੧੦॥

ਜਿਸ ਤਰ੍ਹਾਂ ਦਾ ਵੀ ਕੋਈ ਕਰਮ ਕਰਦਾ ਹੈ, ਉਸ ਤਰ੍ਹਾਂ ਦਾ ਹੀ ਫਲ ਪਾ ਲੈਂਦਾ ਹੈ। ਬੁਰਾ-ਭਲਾ ਕਦੀ ਵੀ ਵਿਅਰਥ ਨਹੀਂ ਜਾਂਦਾ। ਜਿਹੜੇ ਗਿਆਨੀ ਪੁਰਸ਼ ਹਨ, ਉਹ ਮਿਥਿਆ ਨਾਲ ਕੋਈ ਵੀ ਲਗਾਉ ਨਹੀਂ ਕਰਦੇ, ਸਦਾ ਹੀ ਸੱਚ ਸਰੂਪ ਵਿਚ ਮਘਨ ਰਹਿੰਦੇ ਹਨ॥ ੧੦॥

ਦੁਬਿਧਾ ਤੁਮ ਮਹਿਂ ਦੇਖੀ ਭੂਰਿ। ਹਮ ਤਜਾਗਜੋ ਤਬਿ ਗ੍ਰਾਮ ਖਡੂਰ।
ਤੁਮ ਕੋ ਸੰਕਟ ਕੋਇ ਨ ਹੋਇ। ਬਸਹੁ ਸਦਨ ਮੈਂ ਸਭਿ ਸੁਖ ਜੋਇ ॥੧੧॥

ਜਦ ਤੁਹਾਡੇ ਵਿਚ ਬਹੁਤ ਵੱਡੀ ਵੈਰ-ਭਾਵਨਾ ਵੇਖੀ, ਤਾਂ ਅਸੀਂ ਖਡੂਰ ਪਿੰਡ ਛੱਡ ਦਿੱਤਾ, ਤਾਂਕਿ ਤੁਹਾਨੂੰ ਕੋਈ ਦੁੱਖ ਨਾ ਪਹੁੰਚੇ, ਤੁਸੀਂ ਸਾਰੇ ਆਪਣੇ ਘਰ ਵਿਚ ਸੁਖੀ-ਸੁਖੀ ਵੱਸੋ॥ ੧੧॥

ਹਮ ਤੋ ਜਹਿਂ ਬੈਠਹਿਂ ਹਰਖਾਵਹਿਂ। ਕਿਤਿ ਤੇ ਪਾਇ ਨ ਕਿਤਹੁਂ ਗਵਾਵਹਿਂ।
ਹਾਨ ਲਾਭ ਹਮਰੇ ਕਿਮ ਨਾਂਹੀ। ਮੰਗਲ ਹੈ ਇਸ ਜੰਗਲ ਮਾਂਹੀ' ॥੧੨॥

ਅਸੀਂ ਤਾਂ ਜਿਥੇ ਵੀ ਬੈਠਦੇ ਹਾਂ, ਅਨੰਦ-ਪ੍ਰਸੰਨ ਰਹਿੰਦੇ ਹਾਂ, ਕੁਝ ਵੀ ਪਾਉਂਦੇ ਨਹੀਂ ਅਤੇ ਨਾ ਹੀ ਕੁਝ ਗਵਾਉਂਦੇ ਹਾਂ, ਭਾਵ ਆਬਾਦੀ ਜਾਂ ਉਜਾੜ ਵਿਚ ਕਿਸੇ ਸਥਾਨ ਤੇ ਵੀ ਰਹਿ ਕੇ ਸਾਡੀ ਖੁਸ਼ੀ ਵਧਦੀ-ਘਟਦੀ ਨਹੀਂ ਹੈ। ਹਾਣ-ਲਾਭ ਬਾਰੇ ਅਸੀਂ ਕਦੇ ਸੋਚਦੇ ਵੀ ਨਹੀਂ, ਇਸ ਜੰਗਲ ਵਿਚ ਵੀ ਮੰਗਲ ਹੈ"॥ ੧੨॥

ਸੁਨਿ ਰਾਹਕਿ ਗਹਿ ਪਦ ਅਰਬਿੰਦ। 'ਛਿਮਹੁ ਛਿਮਹੁ ਤੁਮ ਰੂਪ ਗੁਬਿੰਦ।
ਚਲਿ ਕੈ ਗ੍ਰਾਮ ਪ੍ਰਵੇਸ਼ਨ ਕੀਜੈ। ਤਜਾਗ ਆਨ ਨਿਜ ਥਾਨ ਬਸੀਜਹਿ ॥੧੩॥

ਇਹ ਸੁਣ ਕੇ ਖਡੂਰ ਦੇ ਕਿਸਾਨ ਗੁਰੂ ਜੀ ਦੇ ਚਰਨ-ਕੰਵਲਾਂ ਨਾਲ ਜੁੜ ਗਏ ਅਤੇ ਬੇਨਤੀ ਕਰਨ ਲੱਗੇ, "ਖਿਮਾਂ ਕਰੋ, ਖਿਮਾਂ ਕਰੋ, ਤੁਸੀਂ ਗੋਬਿੰਦ ਦਾ ਰੂਪ ਹੋ। ਚਲ ਕੇ ਪਿੰਡ ਵਿਚ ਪ੍ਰਵੇਸ਼ ਕਰੋ। ਜਿਸ ਘਰ ਨੂੰ ਛੱਡ ਕੇ ਆਏ ਹੋ, ਉਸ ਘਰ ਵਿਚ ਜਾ ਕੇ ਵੱਸੋ॥ ੧੩॥

ਬਿਰਦ ਸੰਭਾਰਹੁ ਸ਼ੀਲ ਕ੍ਰਿਪਾਲ। ਬਖਸ਼ ਦੇਹੁ ਅਪਰਾਧ ਬਿਸਾਲ'।
ਬਿਹਸ ਕਹਜੋ ਪੁਨ ਸਹਿਜ ਸੁਭਾਇ। 'ਹਮਰੇ ਹਠ ਹੋਹਿ ਨ ਕਿਸ ਭਾਇ ॥੧੪॥

ਆਪਣਾ ਕ੍ਰਿਪਾਲੂ ਸੁਭਾਵ ਵਾਲਾ ਬਿਰਦ ਸੰਭਾਲੋ, ਸਾਡੇ ਵੱਡੇ ਅਪਰਾਧ ਨੂੰ ਬਖਸ਼ ਦੇਵੋ।" ਗੁਰੂ ਜੀ ਨੇ ਫਿਰ ਸਹਿਜ ਸੁਭਾਵ ਕਿਹਾ, "ਹਠ ਤਾਂ ਸਾਡੇ ਕਦੇ ਵਿਚਾਰ ਵਿਚ ਵੀ ਨਹੀਂ ਆਇਆ॥ ੧੪॥

ਐਥੋ ਇਹਾਂ ਕਿ ਜੈਥੋ ਗ੍ਰਾਮ। ਇਕ ਸਮ ਵਹਿਰ ਕਿ ਬੈਠਨਿ ਧਾਮ।
ਜੇਕਰਿ ਤੁਮ ਪ੍ਰਸੰਨ ਸਮੁਦਾਇ। ਲੇ ਸੰਗ ਚਲਹੁ ਬਸਹਿਂ ਤਿਸ ਥਾਇਂ॥੧੫॥

ਸਾਡੇ ਵਾਸਤੇ ਜੈਸਾ ਪਿੰਡ ਹੈ, ਤੈਸਾ ਹੀ ਜੰਗਲ ਹੈ, ਘਰ ਜਾਂ ਬਾਹਰ ਬੈਠਣਾ ਸਾਡੇ ਵਾਸਤੇ ਇਕ-ਸਮਾਨ ਹੈ। ਜੇ ਤੁਸੀਂ ਸਾਰੇ ਪ੍ਰਸੰਨ ਹੋ, ਤਾਂ ਆਪਣੇ ਨਾਲ ਲੈ ਚਲੋ, ਓਥੇ ਜਾ ਕੇ ਰਹਿ ਪਵਾਂਗੇ॥ ੧੫॥

ਬਿਧਿ ਨਿਖੇਧ ਹਮਰੈ ਕਛੁ ਨਾਂਹੀ। ਸਮੋ ਬਿਤਾਵਹਿਂ ਬੈਠਹਿਂ ਜਾਂਹੀ।
ਸੁਨਿ ਹਰਖੇ ਨਰ ਉਰ ਸਮੁਦਾਈ। ਕਹਿ ਕਰਿ ਸਤਿਗੁਰ ਲਿਏ ਉਠਾਈ॥੧੬॥

ਆਗਿਆ ਹੈ ਜਾਂ ਆਗਿਆ ਨਹੀਂ ਅਜਿਹੀ ਹਾਂ ਜਾਂ ਨਾਂਹ ਵਰਗੀ ਸਾਡੇ ਪਾਸ ਕੋਈ ਚੀਜ਼ ਨਹੀਂ ਹੈ, ਜਿਥੇ ਵੀ ਜਾ ਬੈਠਦੇ ਹਾਂ ਆਪਣਾ ਸਮਾਂ ਬਤੀਤ ਕਰਦੇ ਹਾਂ।" ਸਾਰੇ ਮਨੁੱਖ ਇਹ ਸੁਣ ਕੇ ਬਹੁਤ ਪ੍ਰਸੰਨ ਹੋਏ। ਇਹ ਕਹਿ ਕੇ ਸਤਿਗੁਰੂ ਜੀ ਨੂੰ ਉਪਰ ਚੁਕ ਲਿਆ॥ ੧੬॥

ਸਿੱਖਜਨ ਸਿਰ ਪ੍ਰਯੰਕ ਉਚਵਾਏ। ਅਪਰ ਵਸਤੁ ਕਛੁ ਲੈ ਗਮਨਾਏ।
ਸ੍ਰੀ ਅੰਗਦ ਕੇ ਸੰਗ ਸਿਧਾਰੇ। ਸਿੱਖਜ ਜਾਟ ਸਗਲੇ ਪਰਵਾਰੇ॥੧੭॥

ਸਿੱਖਾਂ ਸਿਰ ਉਤੇ ਪਲੰਘ ਚੁੱਕ ਲਿਆ ਅਤੇ ਹੋਰ ਵਸਤਾਂ ਵੀ ਲੈ ਕੇ ਚਲ ਪਏ। ਸਾਰੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਨਾਲ ਚਲ ਪਏ। ਸਿੱਖ ਅਤੇ ਖਡੂਰ ਦੇ ਜੱਟ ਸਾਰੇ ਨਾਲ ਸਨ॥ ੧੭॥

ਮਾਰਗ ਚਲੇ ਆਇ ਗੁਰੁ ਸ੍ਵਾਮੀ। ਸਮ ਚਿਤ ਆਨੰਦ ਅੰਤਰਜਾਮੀ।
ਪੰਥ ਬਿਖੈ ਭੈਰੋ ਪੁਰ ਗ੍ਰਾਮੂ। ਖੀਓ ਭੱਲੇ ਕੋ ਤਹਿਂ ਧਾਮੂ॥ ੧੮॥

ਸਮਾਨ ਚਿੱਤ ਵਾਲੇ, ਸਦਾ ਆਨੰਦ ਸਰੂਪ, ਅੰਤਰਜਾਮੀ, ਸਵਾਮੀ ਗੁਰੂ ਜੀ ਰਾਹੇ ਰਾਹ ਚਲੇ ਆ ਰਹੇ ਸਨ। ਉਨ੍ਹਾਂ ਦੇ ਰਾਹ ਵਿਚ ਭੈਰੋਂਪੁਰ ਨਾਮੀ ਪਿੰਡ ਆਇਆ। ਉਸ ਪਿੰਡ ਵਿਚ ਇਕ ਸਿੱਖ, ਖੀਓ ਭੱਲੇ ਦਾ ਘਰ ਸੀ॥ ੧੮॥

ਸੁਨਿ ਆਗਵਨਿ ਸਤਿਗੁਰੂ ਕੇਰਾ। ਮਿਲਜੋ ਆਨ, ਕਰਿ ਭਾਉ ਘਨੇਰਾ।
ਬਹੁ ਬਿਨਤੀ ਜੁਤਿ ਬੰਦਨ ਕਰੀ। ਕਹਿਤਿ ਭਯੋ 'ਸਫਲੀ ਇਹ ਘਰੀ॥੧੯॥

ਜਦ ਉਸ ਸਤਿਗੁਰੂ ਦੇ ਆਉਣ ਬਾਰੇ ਸੁਣਿਆ ਤਾਂ ਆ ਕੇ ਗੁਰੂ ਜੀ ਨੂੰ ਬਹੁਤ ਪ੍ਰੇਮ ਨਾਲ ਮਿਲਿਆ। ਬਹੁਤ ਬੇਨਤੀ ਵਾਲੀ ਉਸ ਬੰਦਨਾ ਕੀਤੀ। ਕਹਿਣ ਲੱਗਾ, "ਮੇਰੀ ਇਹ ਘੜੀ ਸਫਲ ਹੋਈ ਹੈ"॥ ੧੯॥

ਟਿਕਹੁ ਆਪ ਮੈਂ ਲਜਾਉਂ ਅਹਾਰਾ। ਅਚਵਹੁ ਕਰੁਨਾ ਕਰਿਹੁ ਉਦਾਰਾ।
ਰਾਉ ਰੰਕ ਕੋ ਪਰਖਤਿ ਕੋਇ ਨ। ਸਮਸਰ ਜਾਨਤਿ ਹੋ ਤੁਮ ਦੋਇਨਿ॥੨੦॥

ਏਥੇ ਠਹਿਰੋ, ਮੈਂ ਭੋਜਨ ਲਿਆਉਂਦਾ ਹਾਂ, ਭੋਜਨ ਛੱਕ ਕੇ ਮੇਰੇ ਤੇ ਵੱਡੀ ਕਿਰਪਾ ਕਰੋ। ਤੁਸੀਂ ਗਰੀਬ ਅਤੇ ਅਮੀਰ ਵਿਚ ਕੁਝ ਵੀ ਫ਼ਰਕ ਨਹੀਂ ਸਮਝਦੇ ਹੋ ਅਤੇ ਦੋਹਾਂ ਨੂੰ ਬਰਾਬਰ ਜਾਣਦੇ ਹੋ॥ ੨੦॥

ਭਾਉ ਬਿਲੋਕਹੁ ਭੋਜਨ ਖਾਤੇ। ਲਾਲੋ ਘਰ ਸ੍ਰੀ ਨਾਨਕ ਜਾਤੇ।
ਦਿਜ ਬਾਹਜ ਬੈਸਨ ਕੀ ਤਜਿਕੈ। ਸੂਦ੍ਰ ਸਦਨ ਮਹਿਂ ਅਚਵਤਿ ਰਜ ਕੈ॥੨੧॥

ਜਿਵੇਂ ਭਾਈ ਲਾਲੋ ਦੇ ਘਰ ਸ੍ਰੀ ਗੁਰੂ ਨਾਨਕ ਦੇਵ ਜੀ ਜਾ ਕੇ ਭੋਜਨ ਛਕ ਕੇ ਪ੍ਰੇਮ ਦੀ ਦ੍ਰਿਸ਼ਟੀ ਪਾਉਂਦੇ ਸਨ। ਬ੍ਰਾਹਮਣ, ਖੱਤਰੀ ਅਤੇ ਵੈਸ਼ ਦੇ ਘਰ ਛੱਡ ਸ਼ੂਦਰ ਦੇ ਘਰ ਜਾ ਕੇ ਰੱਜ ਕੇ ਭੋਜਨ ਛੱਕਦੇ ਸਨ॥ ੨੧॥

ਹੁਤੀ ਭੀਲਨੀ ਜਾਤਿ ਸਨਾਤਿ। ਰਾਮ ਚੰਦ੍ਰ ਤਿਸ ਕੇ ਫਲ ਖਾਤਿ'।
ਇਮਿ ਕਹਿ ਸਤਿਗੁਰ ਗ੍ਰਾਮ ਟਿਕਾਏ। ਸਦਨ ਅਹਾਰ ਤਯਾਰ ਕਰਿਵਾਏ ॥੨੨ ॥

ਨੀਵੀਂ ਜਾਤ ਦੀ ਇਕ ਭੀਲਨੀ ਰਹਿੰਦੀ ਸੀ, ਰਾਮ ਚੰਦਰ ਨੇ ਉਸ ਦੇ ਜੂਠੇ ਫਲ ਖਾ ਲਏ ਸਨ। ਇਸ ਤਰ੍ਹਾਂ ਕਹਿ ਕੇ ਸਤਿਗੁਰੂ ਨੂੰ ਆਪਣੇ ਪਿੰਡ ਠਹਿਰਾ ਲਿਆ ਅਤੇ ਘਰ ਵਿਚ ਭੋਜਨ ਤਿਆਰ ਕਰਵਾਏ॥ ੨੨॥

ਤੂਰਨ ਤਯਾਰੀ ਸਕਲ ਕਰਾਇ। ਰਿਦੇ ਭਾਉ ਧਰਿ ਗੁਰ ਢਿਗ ਆਇ।
ਹਾਥ ਜੋਰਿ ਕਰਿ ਬਿਨੈ ਬਖਾਨੀ। 'ਭੋਜਨ ਭਯੋ ਤਯਾਰ ਗੁਨਖਾਨੀ ॥੨੩ ॥

ਤੁਰੰਤ ਸਾਰੇ ਭੋਜਨ ਤਿਆਰ ਕਰਵਾ ਕੇ, ਹਿਰਦੇ ਵਿਚ ਪ੍ਰੇਮ ਧਾਰਨ ਕਰਕੇ ਗੁਰੂ ਜੀ ਪਾਸ ਆਇਆ। ਹੱਥ ਜੋੜ ਕੇ ਬੇਨਤੀ ਕੀਤੀ, "ਹੇ ਗੁਣਾਂ ਦੀ ਖਾਨ ਭਾਵ ਗੁਰੂ ਜੀ! ਭੋਜਨ ਤਿਆਰ ਹੋ ਗਿਆ ਹੈ॥ ੨੩॥

ਪਦ ਅਰਬਿੰਦ ਸਦਨ ਮੁਝ ਪਾਈਏ। ਸਭਿ ਸੰਗਤਿ ਅਪਨੇ ਸੰਗ ਲਜਾਈਏ।
ਆਸਾ ਪੂਰਨ ਕਰਹੁ ਗੁਸਾਈਂ। ਔਚਕ ਆਵਨ ਭਯੋ ਕਦਾਈਂ' ॥੨੪ ॥

ਆਪਣੇ ਚਰਨ-ਕੰਵਲ ਮੇਰੇ ਘਰ ਵਿਚ ਪਾਉ ਅਤੇ ਸਾਰੀ ਸਿੱਖ-ਸੰਗਤ ਆਪਣੇ ਨਾਲ ਲੈ ਕੇ ਆਉ। ਹੇ ਸਵਾਮੀ ਜੀ! ਮੇਰੀ ਆਸ ਪੂਰੀ ਕਰੋ, ਕਦੇ ਕਦਾਈਂ ਤੁਹਾਡਾ ਆਉਣਾ ਹੋਇਆ ਹੈ"॥ ੨੪॥

ਭਾਉ ਜਾਨਿ ਤਿਹ ਰਿਦੇ ਘਨੇਰੇ। ਚਲੇ ਸੰਗ ਜਿਸ ਭਾਗ ਬਡੇਰੇ।
ਜਲ ਛਿਰਕਾਇ ਸੁ ਬਸਤ੍ਰ ਬਿਛਾਏ। ਊਪਰ ਚੌਂਕੀ ਚਾਰੁ ਡਸਾਏ ॥੨੫ ॥

ਖੀਓ ਭੱਲੇ ਦੇ ਹਿਰਦੇ ਵਿਚ ਵੱਡਾ ਪ੍ਰੇਮ ਜਾਣ ਕੇ, ਵੱਡੇ ਭਾਗਾਂ ਵਾਲੇ ਦੇ ਘਰ ਨੂੰ ਚੱਲ ਪਏ। ਖੀਓ ਭੱਲੇ ਨੇ ਜਲ ਦਾ ਛਿਰਕਾਅ ਕਰਕੇ ਸੁੰਦਰ ਵਸਤਰ ਵਿਛਾਏ ਅਤੇ ਉਤੇ ਸੁੰਦਰ ਚੌਂਕੀ ਡਾਹ ਦਿੱਤੀ॥ ੨੫॥

ਤਿਸ ਪਰ ਬਸਤਰ ਬਹੁਰ ਬਿਛਾਵਾ। ਸ੍ਰੀ ਅੰਗਦ ਕੋ ਤਹਾਂ ਬਿਠਾਵਾ।
ਥਾਲ ਬਿਸਾਲ ਕ੍ਰਿਪਾਲ ਅਗਾਰੀ। ਖੀਰ ਖੰਡ ਘ੍ਰਿਤ ਊਪਰ ਡਾਰੀ ॥੨੬ ॥

ਉਸ ਚੌਂਕੀ ਉਤੇ ਫਿਰ ਵਸਤਰ ਵਿਛਾ ਦਿੱਤੇ, ਫਿਰ ਗੁਰੂ ਅੰਗਦ ਦੇਵ ਜੀ ਨੂੰ ਉਸ ਥਾਂ ਬਿਠਾਇਆ। ਇਕ ਵੱਡਾ ਥਾਲ ਗੁਰੂ ਜੀ ਦੇ ਅੱਗੇ ਰੱਖ ਦਿੱਤਾ ਅਤੇ ਖੀਰ, ਖੰਡ ਅਤੇ ਘਿਉ ਉਸ ਥਾਲ ਵਿਚ ਪਾ ਦਿੱਤਾ॥ ੨੬॥

ਅਪਨੇ ਹਾਥ ਪਰੋਸਜੋ ਤਾਂਹੀ। ਗੁਰੂ ਅਚਹਿਂ ਹਰਖਹਿਂ ਮਨ ਮਾਂਹੀ।
ਸਭਿ ਸੰਗਤਿ ਕੋ ਦਿਯੋ ਅਹਾਰਾ। ਤ੍ਰਿਪਤਾਏ ਅਤਿ ਸ੍ਵਾਦ ਉਦਾਰਾ ॥੨੭ ॥

ਗੁਰੂ ਜੀ ਨੂੰ ਆਪਣੇ ਹੱਥਾਂ ਨਾਲ ਖਾਣਾ ਪਰੋਸਿਆ। ਜਦ ਗੁਰੂ ਜੀ ਪ੍ਰਸ਼ਾਦਿ ਛੱਕ ਰਹੇ ਸਨ ਤਾਂ ਬਹੁਤ ਪ੍ਰਸੰਨ ਹੋ ਰਿਹਾ ਸੀ, ਸਾਰੀ ਸੰਗਤ ਨੂੰ ਭੋਜਨ ਛਕਾਇਆ, ਬੜਾ ਸਵਾਦੀ ਭੋਜਨ ਖਾ ਕੇ ਸਾਰੇ ਤ੍ਰਿਪਤ ਹੋ ਗਏ॥ ੨੭॥

ਸੀਤਲ ਪਾਨਿ ਪਾਨ ਕਰਿਵਾਵਾ। ਸਭਿ ਹਰਖੇ ਮਨ ਬਾਂਛਿਤ ਪਾਵਾ।
ਚੁਰੀ ਕੀਨਿ ਅਰੁ ਹਾਥ ਪਖਾਰੇ। ਭਏ ਗੁਰੂ ਚਲਿਬੇ ਕਹੁ ਤਯਾਰੇ ॥੨੮ ॥

ਫਿਰ ਠੰਡਾ ਪਾਣੀ ਪਿਆਇਆ, ਸਾਰੇ ਮਨ-ਭਾਉਂਦਾ ਭੋਜਨ ਛੱਕ ਕੇ ਬਹੁਤ ਪ੍ਰਸੰਨ ਹੋਏ। ਫਿਰ ਗੁਰੂ ਜੀ ਨੇ ਚੁਲ਼ੀ ਕੀਤੀ ਅਤੇ ਚੰਗੀ ਤਰ੍ਹਾਂ ਹੱਥ ਧੋਤੇ, ਫਿਰ ਗੁਰੂ ਜੀ ਚੱਲਣ ਵਾਸਤੇ ਤਿਆਰ ਹੋ ਗਏ॥ ੨੮॥

ਤਬਿ ਸ੍ਰੀ ਅੰਗਦ ਦਿਯੋ ਬਰ ਤਾਹੂ। 'ਹੁਇ ਸੰਤਤਿ ਤਵ ਬਡ ਸੁਖ ਪਾਹੂ'।
ਗਮਨ ਕੀਨਿ ਤਬਿ ਗ੍ਰਾਮ ਖਡੂਰ। ਰਾਹਕ ਆਦਿਕ ਸੰਗਤ ਭੂਰ ॥੨੯ ॥

ਫਿਰ ਗੁਰੂ ਅੰਗਦ ਦੇਵ ਜੀ ਨੇ ਉਸ ਨੂੰ ਵਰ ਦਿੱਤਾ, "ਤੇਰੇ ਬਹੁਤ ਸੰਤਾਨ ਹੋਵੇਗੀ ਤੇ ਤੂੰ ਵੱਡਾ ਸੁਖ ਪਾਵੇਂਗਾ।" ਫਿਰ ਪਿੰਡ ਖਡੂਰ ਵਲ ਚਲ ਪਏ, ਕਿਸਾਨ ਆਦਿ ਸਿੱਖ ਸੰਗਤ ਉਨ੍ਹਾਂ ਦੇ ਨਾਲ ਹੀ ਸੀ॥ ੨੯॥

**ਅਪਨੇ ਆਸਨ ਆਨਿ ਅਸੀਨੇ। ਸੁਨਜੋ ਸਭਿਨਿ ਮਿਲ ਦਰਸ਼ਨ ਕੀਨੇ।**
**ਸਭਿਕੇ ਮੰਗਲ ਭਯੋ ਬਿਸਾਲਾ। ਕਰਿ ਬਰਖਾ ਪੁਨ ਬਸੇ ਕ੍ਰਿਪਾਲਾ॥੩੦॥**

ਗੁਰੂ ਜੀ ਆਪਣੇ ਆਸਣ ਤੇ ਆ ਕੇ ਬੈਠ ਗਏ। ਜਦ ਪਿੰਡ ਦੇ ਬਾਕੀ ਲੋਕਾਂ ਨੇ ਸੁਣਿਆ ਤਾਂ ਉਨ੍ਹਾਂ ਵੀ ਮਿਲ ਕੇ ਗੁਰੂ ਜੀ ਦੇ ਦਰਸ਼ਨ ਕੀਤੇ। ਸਾਰੇ ਬਹੁਤ ਪ੍ਰਸੰਨ ਹੋਏ, ਵਰਖਾ ਪਵਾ ਕੇ ਗੁਰੂ ਜੀ ਫਿਰ ਆਪਣੇ ਘਰ ਵਸ ਗਏ॥ ੩੦

**ਨਹੀਂ ਸ੍ਰਾਪ ਕਿਸਹੂੰ ਕੋ ਦੀਨਾ। ਸਭਿ ਅਪਰਾਧ ਬਖਸ਼ਬੋ ਕੀਨਾ।**
**ਪੂਜਨਿ ਲਗੇ ਬਹੁਰ ਗੁਰ ਚਰਨਾ। ਜਿਨਕੇ ਸਿਮਰਨ ਜਨਮ ਨ ਮਰਨਾ॥੩੧॥**

ਕਿਸੇ ਨੂੰ ਵੀ ਸਰਾਪ ਨਾ ਦਿੱਤਾ, ਸਾਰਿਆਂ ਦੇ ਅਪਰਾਧ ਬਖਸ਼ ਦਿੱਤੇ। ਫਿਰ ਸਾਰੇ ਪਿੰਡ ਵਾਲੇ ਗੁਰੂ ਜੀ ਦੇ ਚਰਨਾਂ ਨੂੰ ਪੂਜਣ ਲੱਗੇ, ਜਿਨ੍ਹਾਂ ਦਾ ਸਿਮਰਨ ਕਰਨ ਨਾਲ ਜਨਮ-ਮਰਨ ਖਤਮ ਹੋ ਜਾਂਦੇ ਹਨ॥ ੩੧॥

**ਪੁਨ ਸ੍ਰੀ ਅਮਰ ਗੁਰੂ ਬਚ ਨਾਲਿ। ਗਮਨ ਕੀਨਿ ਮਗ ਗੋਇੰਦਵਾਲਿ।**
**ਕੇਤਿਕ ਹੁਤੇ ਸਿੱਖਜ ਤਬਿ ਸੰਗ। ਪਾਛਲ ਦਿਸ਼ ਗਮਨਹਿਂ ਤਿਸ ਢੰਗ॥੩੨॥**

ਫਿਰ ਸ੍ਰੀ ਅਮਰਦਾਸ ਜੀ, ਗੁਰੂ ਅੰਗਦ ਦੇਵ ਜੀ ਦੀ ਆਗਿਆ ਅਨੁਸਾਰ ਗੋਇੰਦਵਾਲ ਨੂੰ ਚਲੇ ਗਏ। ਉਸ ਸਮੇਂ ਉਨ੍ਹਾਂ ਨਾਲ ਕਈ ਹੋਰ ਸਿੱਖ ਵੀ ਸਨ, ਉਹ ਵੀ ਸ੍ਰੀ ਅਮਰਦਾਸ ਵਾਂਗ ਪੁੱਠੇ-ਪੈਰੀਂ ਗਏ॥ ੩੨॥

**ਮਾਰਗ ਬਿਖੈ ਹਾਡ ਇਕ ਮਾਨਵ। ਪਰਜੋ ਹੁਤੋ ਕਬਿ ਕੋ ਨਹਿਂ ਜਾਨਵ।**
**ਲਗਜੋ ਚਰਨ ਪਾਛਲ ਦਿਸ ਜਾਤੇ। ਕਰਾਮਾਤ ਜਿਨਿ ਮਹਿਂ ਅਧਿਕਾਤੇ॥੩੩॥**

ਰਸਤੇ ਵਿਚ ਇਕ ਮਨੁੱਖ ਦੀ ਹੱਡੀ ਪਈ ਸੀ। ਪਤਾ ਨਹੀਂ ਉਹ ਕੱਦ ਦੀ ਉਥੇ ਪਈ ਸੀ, ਇਹ ਨਹੀਂ ਸੀ ਜਾਣਿਆ ਜਾ ਸਕਦਾ। ਜਦ ਪਿਛਲੇ ਪੈਰੀਂ ਜਾਂਦਿਆਂ ਸ੍ਰੀ ਅਮਰਦਾਸ ਜੀ, ਜਿਹੜੀ ਵੱਡੀ ਕਰਾਮਾਤ ਦੇ ਮਾਲਕ ਸਨ, ਦਾ ਪੈਰ ਉਸ ਹੱਡੀ ਨੂੰ ਲੱਗਾ॥ ੩੩॥

**ਨਰਕ ਬਿਖੈ ਤੇ ਨਿਕਸਜੋ ਪਾਪੀ। ਦੁਸਹਿ ਸਜ਼ਾਇ ਸਕਲ ਹੀ ਖਾਪੀ।**
**ਤਤਛਿਨ ਮਾਨੁਖ ਤਨ ਹੁਇ ਗਯੋ। ਜੋ ਨਿਰਜੀਵ ਸਜੀਵੀ ਥਿਯੋ॥੩੪॥**

ਉਹ ਪਾਪੀ ਮਨੁੱਖ, ਜਿਸ ਦੀ ਉਹ ਹੱਡੀ ਸੀ, ਨਰਕਾਂ ਵਿਚੋਂ ਬਾਹਰ ਆ ਗਿਆ, ਸਾਰੀਆਂ ਕਠਨ ਸਜ਼ਾਵਾਂ ਖਤਮ ਹੋ ਗਈਆਂ। ਤੁਰੰਤ ਮਨੁੱਖ ਦਾ ਸਰੀਰ ਧਾਰਨ ਕਰ ਲਿਆ, ਜੋ ਨਿਰਜੀਵ ਸੀ ਉਹ ਸਜੀਵ ਹੋ ਗਿਆ॥ ੩੪॥

**ਸਭਿਕੇ ਦੇਖਤਿ ਗਮਨਜੋ ਕਿਤੈ। ਅਚਰਜ ਲਖਜੋ ਸੰਗ ਥੇ ਜਿਤੈ।**
**ਅਮਰਦਾਸ ਨਿਜ ਸਹਜਿ ਸੁਭਾਇ। ਗੋਇੰਦਵਾਲ ਗਏ ਨਿਜ ਥਾਇਂ॥੩੫॥**

ਸਾਰਿਆਂ ਦੇ ਵੇਖਦਿਆਂ ਕਿਤੇ ਚਲਾ ਗਿਆ, ਜਿੰਨੀ ਵੀ ਸਿੱਖ-ਸੰਗਤ ਨਾਲ ਸੀ, ਉਹ ਇਹ ਵੇਖ ਕੇ ਬਹੁਤ ਹੈਰਾਨ ਹੋਈ। ਸ੍ਰੀ ਅਮਰਦਾਸ ਸਹਿਜ-ਸੁਭਾਅ ਗੋਇੰਦਵਾਲ ਆਪਣੇ ਘਰ ਚਲੇ ਗਏ॥ ੩੫॥

**ਨਿਸਾ ਬਿਤਾਈ ਬਸੇ ਨਿਕੇਤ। ਚਲੇ ਪ੍ਰਾਤਿ ਕੋ ਦਰਸ਼ਨ ਹੇਤ।**
**ਜਾਇ ਬੰਦਨਾ ਕੀਨਿ ਅਗਾਰੀ। ਬੈਠੇ ਸੰਗਤਿ ਕੇਰ ਮਝਾਰੀ॥ ੩੬॥**

ਰਾਤ ਆਪਣੇ ਘਰ ਵਿਚ ਰਹਿ ਕੇ ਹੀ ਬਤੀਤ ਕੀਤੀ, ਸਵੇਰ ਹੋਈ ਤਾਂ ਦਰਸ਼ਨਾਂ ਹਿਤ ਖਡੂਰ ਵਲ ਚਲ ਪਏ। ਗੁਰੂ ਜੀ ਅੱਗੇ ਜਾ ਕੇ ਬੰਦਨਾ ਕੀਤੀ ਅਤੇ ਸੰਗਤ ਵਿਚ ਬੈਠ ਗਏ॥ ੩੬॥

ਹੁਤੇ ਸੰਗ ਸਿਖ ਕਿਨਹੁ ਬਖਾਨਾ। 'ਗੁਰ ਜੀ ! ਅਚਰਜ ਪਿਖ੍ਯੋ ਮਹਾਂਨਾ।
ਜਾਤਿ ਹੁਤੇ ਹਮ ਗੋਇੰਦਵਾਲ। ਮਗ ਸ੍ਰੀ ਅਮਰਦਾਸ ਕੇ ਨਾਲ ॥੩੭॥

ਪਿਛਲੇ ਦਿਨ ਜਿਹੜੇ ਸਿੱਖ ਸ੍ਰੀ ਅਮਰਦਾਸ ਦੇ ਸੰਗ ਗਏ ਸਨ, ਉਨ੍ਹਾਂ ਵਿਚੋਂ ਇਕ ਸਿੱਖ ਉਠ ਕੇ ਬੋਲਿਆ, "ਹੇ ਗੁਰੂ ਜੀ ! ਅਸੀ ਬਹੁਤ ਵੱਡਾ ਅਸਚਰਜ ਵੇਖਿਆ ਹੈ। ਅਸੀਂ ਗੋਇੰਦਵਾਲ ਨੂੰ ਸ੍ਰੀ ਅਮਰਦਾਸ ਜੀ ਦੇ ਨਾਲ ਜਾ ਰਹੇ ਸੀ॥ ੩੭॥

ਅਸਥੀ ਏਕ ਚਰਨ ਸੰਗ ਛੁਹ੍ਯੋ। ਤਾਤਕਾਲ ਨਰ ਤਨ ਬਨਿ ਗਯੋ।
ਜੀਵ ਉਠ੍ਯੋ ਗਮਨ੍ਯੋ ਜਿਤ ਚਾਹੂ। ਇਨਹੁ ਨ ਕਹ੍ਯੋ ਸੁਨ੍ਯੋ ਕੁਛ ਤਾਹੂ' ॥੩੮॥

ਇਕ ਹੱਡੀ ਜਦ ਸ੍ਰੀ ਅਮਰਦਾਸ ਦੇ ਪੈਰਾਂ ਨੂੰ ਲੱਗੀ ਤਾਂ ਤੁਰੰਤ ਉਸ ਮਨੁੱਖਾ ਸਰੀਰ ਧਾਰਨ ਕਰ ਲਿਆ, ਉਠ ਕੇ ਜਿਧਰ ਜੀਅ ਚਾਹਿਆ ਚਲਾ ਗਿਆ, ਇਨ੍ਹਾਂ ਨੇ ਉਸਨੂੰ ਕੁਝ ਕਿਹਾ ਸੁਣਿਆ ਨਹੀਂ"॥ ੩੮॥

ਸ੍ਰੀ ਅੰਗਦ ਸੁਨਿਕੈ ਤਿਨ ਪਾਸੁ। ਨਿਕਟ ਬੁਲਾਇ ਆਪਨੋ ਦਾਸੁ।
ਨੀਕੀ ਬਿਧਿ ਸਮਝਾਵਨ ਕਰ੍ਯੋ। 'ਤੁਮਰੇ ਚਰਨ ਪਦਮ ਬਿਧਿ ਧਰ੍ਯੋ॥੩੯॥

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਉਸ ਤੋਂ ਇਹ ਗੱਲ ਸੁਣ ਕੇ ਆਪਣੇ ਦਾਸ ਭਾਵ ਸ੍ਰੀ ਅਮਰਦਾਸ ਜੀ ਨੂੰ ਆਪਣੇ ਪਾਸ ਬੁਲਾਇਆ। ਚੰਗੀ ਵਿਧੀ ਨਾਲ ਸਮਝਾਉਣ ਲੱਗੇ, "ਤੁਹਾਡੇ ਚਰਨਾਂ ਵਿਚ ਵਿਧਾਤਾ ਨੇ ਕੰਵਲ ਦਾ ਚਿੰਨ੍ਹ ਭਾਵ ਪਦਮ ਧਰਿਆ ਹੈ॥ ੩੯॥

ਪੁਨ ਗੁਰ ਘਰ ਕੀ ਸੇਵ ਕਮਾਈ। ਸਰਬ ਭਾਂਤਿ ਕਰਿ ਭਾ ਅਧਿਕਾਈ।
ਮਹਿਮਾ ਜਾਨਿ ਸਕਹਿਂ ਨਰ ਨਾਂਹੀ। ਜੇਤਿਕ ਸ਼ਕਤਿ ਅਹੈ ਤੁਵ ਮਾਂਹੀ ॥੪੦॥

ਫਿਰ ਤੁਸੀਂ ਗੁਰੂ ਘਰ ਦੀ ਹਰ ਪ੍ਰਕਾਰ ਬਹੁਤ ਸੇਵਾ ਕਰਕੇ ਕਮਾਈ ਕੀਤੀ ਹੈ। ਕੋਈ ਵੀ ਮਨੁੱਖ ਤੁਹਾਡੀ ਮਹਿਮਾ ਨਹੀਂ ਜਾਣ ਸਕਦਾ ਹੈ, ਜਿੰਨੀ ਸ਼ਕਤੀ ਤੁਹਾਡੇ ਵਿਚ ਹੈ॥ ੪੦॥

ਸੰਤਨ ਮਤਿ 'ਅਜ਼ਮਤਿ ਬਿਦਤਾਇ ਨਾ'। ਤੋਹਿ ਰਿਦੇ ਮਹਿਂ ਭੀ ਇਹ ਭਾਇ ਨ।
ਤਊ ਅਚਾਨਕ ਨਰ ਮ੍ਰਿਤੁ ਜੀਵ੍ਯੋ। ਲੋਕਨ ਮਹਿਂ ਅਚਰਜ ਅਤਿ ਥੀਵ੍ਯੋ॥੪੧॥

ਸੰਤਾਂ ਦਾ ਇਹ ਮੱਤ ਹੈ "ਕਰਾਮਾਤ ਨੂੰ ਵਿਖਾਉਣਾ ਨਹੀਂ ਹੈ।" ਤੁਹਾਡੇ ਹਿਰਦੇ ਵਿਚ ਵੀ ਇਹ ਗੱਲ ਭਾਉਂਦੀ ਨਹੀਂ ਹੈ। ਤੁਹਾਡੇ ਪਾਸੋਂ ਅਚਾਨਕ ਮਰਿਆ ਮਨੁੱਖ ਜ਼ਿੰਦਾ ਹੋ ਗਿਆ ਹੈ ਅਤੇ ਲੋਕਾਂ ਨੇ ਇਸ ਨੂੰ ਅਸਚਰਜ ਸਮਝਿਆ ਹੈ॥ ੪੧॥

ਸਹਜਿ ਸੁਭਾਇਕ ਤੁਮ ਨਿਤਿ ਆਵੋ। ਇਸ ਪ੍ਰਕਾਰ ਪੁਨ ਅਪਰ ਜਿਵਾਵੋ।
ਜਗ ਮਹਿਂ ਬਿਥਰਹਿ ਨਹਿਂ ਇਹੁ ਆਛੀ। ਮਤਿ ਸੰਤਨ ਮਹਿਂ ਨਾਹਨ ਬਾਂਛੀ॥੪੨॥

ਤੁਸੀਂ ਸਦਾ ਸਹਿਜ ਸੁਭਾਅ ਆਉਂਦੇ ਹੋ, ਇਸ ਤਰ੍ਹਾਂ ਕਈ ਹੋਰ ਮਨੁੱਖਾਂ ਨੂੰ ਵੀ ਜੀਉਂਦਾ ਕਰ ਦੇਵੋਗੇ। ਜਗਤ ਵਿਚ ਇਹ ਗੱਲ ਚੰਗੀ ਨਹੀਂ ਸ਼ੋਭਦੀ, ਸੰਤ ਮੱਤ ਵਾਲੇ ਇਸ ਨੂੰ ਪਸੰਦ ਨਹੀਂ ਕਰਦੇ ਹਨ॥ ੪੨॥

ਯਾਂਤੇ ਅਬ ਮੇਰੀ ਸਿਖ ਮਾਨਿ। ਦ੍ਰਿੜ ਰਾਖਹੁ, ਨਹਿਂ ਤਜਾਗਨ ਠਾਨਿ।
ਜਬਿ ਦਰਸ਼ਨ ਕੀ ਹੁਇ ਉਰ ਪਜਾਸ। ਹਮ ਚਲਿ ਆਵਹਿਂਗੇ ਤੁਮ ਪਾਸ ॥੪੩॥

ਇਸ ਕਰਕੇ ਹੁਣ ਮੇਰੀ ਸਿਖਿਆ ਮੰਨੋ, ਇਸ ਨੂੰ ਦ੍ਰਿੜ ਕਰੋ ਅਤੇ ਕਦੇ ਵੀ ਨਾ ਛੱਡੋ। ਜਦ ਤੁਹਾਡੇ ਮਨ ਵਿਚ ਦਰਸ਼ਨਾਂ ਦੀ ਪਿਆਸ ਹੋਵੇਗੀ ਤਾਂ ਅਸੀਂ ਤੁਹਾਡੇ ਪਾਸ ਆਪ ਚਲ ਕੇ ਆ ਜਾਵਾਂਗੇ॥ ੪੩॥

ਅਜਮਤਿ ਬਿਦਤ ਜਗਤ ਨਹਿਂ ਹੋਇ। ਮੇਰੇ ਮਨ ਭਾਵਹਿ ਬਿਧਿ ਸੋਇ।
ਤੁਮਹੀ ਨਿਤਿ ਐਸੇ ਹੀ ਕਰਨੋ। ਜੋ ਸੰਤਨ ਕੇ ਮਤਿ ਸ਼ੁਭ ਬਰਨੋ' ॥੪੪॥

ਇਸ ਤਰ੍ਹਾਂ ਜਗਤ ਵਿਚ ਕਰਾਮਾਤ ਪ੍ਰਗਟ ਨਹੀਂ ਹੋਵੇਗੀ, ਮੇਰੇ ਮਨ ਵਿਚ ਇਸ ਤਰ੍ਹਾਂ ਭਾਉਂਦਾ ਹੈ। ਤੁਸੀਂ ਵੀ ਨਿੱਤ ਇਸ ਤਰ੍ਹਾਂ ਹੀ ਕਰਨਾ ਹੈ, ਜੋ ਸੰਤਾਂ ਦੀ ਮੱਤ ਵਿਚ ਸ਼ੁਭ ਵਰਣਨ ਕੀਤਾ ਹੈ"॥ ੪੪॥

ਸੁਨਿ ਸ੍ਰੀ ਅਮਰਦਾਸ ਕਰ ਬੰਦਿ। ਕਹਜੋ ਬਚਨ 'ਸ੍ਰੀ ਗੁਰੂ ਮੁਕੰਦ।
ਜੋ ਤੁਮਕੋ ਭਾਵਹਿ ਭਲਿ ਸੋਈ। ਕਰਹਿ ਅਪਰ ਸੁਖ ਪਾਇ ਨ ਕੋਈ॥੪੫॥

ਇਹ ਸੁਣ ਕੇ ਸ੍ਰੀ ਅਮਰਦਾਸ ਨੇ ਹੱਥ ਜੋੜ ਕੇ ਇਸ ਤਰ੍ਹਾਂ ਬਚਨ ਕੀਤੇ, "ਹੇ ਮੁਕਤੀਦਾਤੇ ਗੁਰੂ ਜੀ, ਜੋ ਤੁਹਾਨੂੰ ਭਾਉਂਦਾ ਹੈ, ਸੋਈ ਚੰਗਾ ਹੈ, ਜੋ ਤੁਹਾਨੂੰ ਨਹੀਂ ਭਾਉਂਦਾ ਹੈ, ਉਸ ਤੋਂ ਉਲਟ ਕਰਕੇ ਕੋਈ ਵੀ ਸੁਖੀ ਨਹੀਂ ਹੋ ਸਕਦਾ॥ ੪੫॥

ਅਰ ਮੈਂ ਤੋ ਚਰਨਨਿ ਕੋ ਦਾਸੁ। ਤ੍ਰਿਪਤੋਂ ਨਹਿਂ ਤੁਮ ਦਰਸ ਪਿਆਸ।
ਆਗੈ ਸ੍ਰੀ ਸਤਿਗੁਰ ਜੋ ਭਾਵੈ। ਸੋ ਆਛੀ ਹਮਕੋ ਬਨਿ ਆਵੈ'॥੪੬॥

ਮੈਂ ਤਾਂ ਆਪ ਜੀ ਦੇ ਚਰਨਾਂ ਦਾ ਦਾਸ ਹਾਂ, ਤੁਹਾਡੇ ਦਰਸ਼ਨਾਂ ਦੀ ਸਦਾ ਪਿਆਸ ਰਹਿੰਦੀ ਹੈ, ਮੈਂ ਕਦੇ ਵੀ ਤ੍ਰਿਪਤ ਨਹੀਂ ਹੁੰਦਾ ਹਾਂ। ਬਾਕੀ ਜੋ ਸ੍ਰੀ ਸਤਿਗੁਰੂ ਜੀ ਨੂੰ ਭਾਉਂਦਾ ਹੈ, ਉਹੀ ਗੱਲ ਸਾਨੂੰ ਚੰਗੀ ਲੱਗਣੀ ਬਣਦੀ ਹੈ"॥ ੪੬॥

ਦੋਹਰਾ-ਸੀਖ ਧਾਰਿ ਉਰ ਦ੍ਰਿੜ ਕਰੀ ਪੁਨ ਆਇਸੁ ਕੇ ਨਾਲਿ।
ਸੰਝ ਸਮੈਂ ਪਾਛਲ ਪਗਨਿ ਪਹੁੰਚੇ ਗੋਇੰਦਵਾਲਿ॥ ੪੭॥

ਗੁਰੂ ਜੀ ਤੋਂ ਸਿਖਿਆ ਪ੍ਰਾਪਤ ਕਰਕੇ ਹਿਰਦੇ ਵਿਚ ਦ੍ਰਿੜ੍ਹ ਕੀਤੀ। ਫਿਰ ਆਗਿਆ ਪ੍ਰਾਪਤ ਕਰਕੇ ਸ਼ਾਮ ਨੂੰ ਪਿਛਲੇ ਪੈਰੀਂ ਗੋਇੰਦਵਾਲ ਪਹੁੰਚ ਗਏ॥ ੪੭॥

*ਪਹਿਲੀ ਰਾਸ ਦਾ ਚੋਵੀਵਾਂ ਅਧਿਆਇ ਸਮਾਪਤ ਹੋਇਆ॥ ੨੪॥*

## *ਅਧਿਆਇ ਪੰਝੀਵਾਂ*

### *ਸ੍ਰੀ ਗੁਰੂ ਅੰਗਦ ਦੇਵ ਜੀ ਦਾ ਗੋਇੰਦਵਾਲ ਆਉਣਾ*

ਦੋਹਰਾ-ਕੇਤਿਕ ਦਿਨ ਬੀਤੇ ਜਬਹਿ ਗੁਰੁ ਦਰਸ਼ਨ ਨਹਿਂ ਕੀਨ।
ਜੋ ਨਿਤ ਪ੍ਰਤਿ ਨਿਕਟੀ ਰਹੈਂ ਹੋਇ ਪ੍ਰੇਮ ਆਧੀਨ॥ ੧॥

ਜਦ ਕਾਫੀ ਦਿਨ ਬੀਤ ਗਏ ਅਤੇ ਸ੍ਰੀ ਅਮਰਦਾਸ ਜੀ ਨੇ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਨਾ ਕੀਤੇ। ਜੋ ਸਦਾ ਗੁਰੂ ਜੀ ਦੇ ਪਾਸ ਰਹਿ ਕੇ ਪ੍ਰੇਮ ਅਧੀਨ ਹੋ ਗਏ ਸਨ॥ ੧॥

ਚੌਪਈ-ਤਿਨਕੋ ਬਿਨ ਦੇਖੇ ਦਿਨ ਬੀਤੇ। ਕੁਤੋ ਸ਼ਾਂਤਿ ਕਰਿ ਚੀਤਿ ਪ੍ਰਤੀਤੇ।
ਤਰਫਤਿ ਰਾਤ ਨੀਂਦ ਨਹਿਂ ਆਵੈ। ਦਿਨ ਮਹਿਂ ਰੁਚਿ ਕਰਿ ਅਸਨ ਨ ਪਾਵੈਂ॥੨॥

ਉਨ੍ਹਾਂ ਨੂੰ ਵੇਖਿਆਂ ਨੂੰ ਕਈ ਦਿਨ ਬੀਤ ਗਏ, ਗੁਰ ਦਰਸ਼ਨਾਂ ਬਗੈਰ ਚਿੱਤ ਕਿਵੇਂ ਸ਼ਾਂਤੀ ਪ੍ਰਤੀਤ ਕਰੇ। ਦਿਨ-ਰਾਤ ਦਿਲ ਤੜਫਦਾ ਸੀ ਅਤੇ ਨੀਂਦ ਨਹੀਂ ਸੀ ਆਉਂਦੀ, ਦਿਨ ਸਮੇਂ ਰੁਚੀ ਕਰਕੇ ਭੋਜਨ ਨਹੀਂ ਖਾਂਦੇ ਸਨ, ਭਾਵ ਭੋਜਨ ਖਾਣ ਨੂੰ ਜੀਅ ਨਹੀਂ ਸੀ ਕਰਦਾ॥ ੨॥

ਖਾਨ ਪਾਨ ਸੋਂ ਨਹੀਂ ਸਨੇਹੂ। ਪਦ ਅਰਬਿੰਦਨਿ ਪ੍ਰੇਮ ਅਛੇਹੂ।
ਸਭਿ ਸੋਂ ਉਦਾਸੀਨ ਰਹਿਂ ਬੈਸੇ। ਨਹਿਂ ਰੁਚਿ ਬੋਲਨ ਸੁਨਹਿਂ ਨ ਕੈਸੇ ॥੩॥

ਖਾਣ-ਪੀਣ ਨਾਲ ਕੋਈ ਸਨੇਹ ਨਹੀਂ ਸੀ, ਗੁਰੂ ਜੀ ਦੇ ਚਰਨ-ਕੰਵਲਾਂ ਨਾਲ ਇਕ ਰਸ ਪ੍ਰੇਮ ਸੀ। ਸਾਰਿਆਂ ਵਿਚ ਉਦਾਸ ਰਹਿ ਕੇ ਬੈਠੇ ਰਹਿੰਦੇ ਸਨ। ਕਿਸੇ ਨਾਲ ਬੋਲਣ-ਸੁਣਨ ਦੀ ਰੁਚੀ ਹੀ ਨਹੀਂ ਸੀ॥ ੩॥

'ਮਨ ਸਿਮਰਨ ਕਰਿ ਕਰੋਂ ਹਕਾਰਨ। ਨਿਸ਼ਚੈ ਆਵਹਿਂਗੇ ਮਮ ਕਾਰਨ।
ਤਊ ਤਿਨਹੁ ਕੋ ਸ਼੍ਰਮ ਮਗ ਹੋਇ। ਇਹੁ ਮੇਰੇ ਚਿਤ ਰੁਚਹਿ ਨ ਕੋਇ ॥੪॥

ਸ੍ਰੀ ਅਮਰਦਾਸ ਜੀ ਨੇ ਮਨ ਵਿਚ ਸੋਚਿਆ, "ਮੈਂ ਗੁਰੂ ਜੀ ਦਾ ਸਿਮਰਨ ਕਰਕੇ ਉਨ੍ਹਾਂ ਨੂੰ ਬੁਲਾਉਂਦਾ ਹਾਂ, ਮੇਰੇ ਕਾਰਨ ਉਹ ਨਿਸ਼ਚਿਤ ਰੂਪ ਵਿਚ ਆਉਣਗੇ। ਪਰ ਰਾਹ ਵਿਚ ਚਲਦਿਆਂ ਉਨ੍ਹਾਂ ਨੂੰ ਥਕਾਵਟ ਹੋ ਜਾਵੇਗੀ, ਮੇਰੇ ਚਿੱਤ ਨੂੰ ਇਹ ਗੱਲ ਚੰਗੀ ਨਹੀਂ ਲਗਦੀ ਹੈ॥ ੪॥

ਦਰਸ਼ਨ ਬਿਨਾਂ ਸ਼ਾਂਤਿ ਕਿਮ ਧਾਰੈਂ। ਇਮ ਅਸਮੰਜਸੁ ਰਿਦੈ ਬਿਚਾਰੈਂ।
'ਜਾਇ ਖਡੂਰ ਨਿਹਾਰਨ ਕਰਿਹੋਂ। ਹੁਕਮ ਮਿਟਹਿ ਅਪਰਾਧ ਬਿਚਰਿਹੋਂ ॥੫॥

ਦਰਸ਼ਨ ਤੋਂ ਬਗੈਰ ਕਿਵੇਂ ਸ਼ਾਂਤੀ ਧਾਰਨ ਕਰਾਂ।" ਇਸ ਤਰ੍ਹਾਂ ਆਪਣੇ ਹਿਰਦੇ ਵਿਚ ਵਿਚਾਰ ਕੀਤੀ, ਮੈਂ ਖਡੂਰ ਜਾ ਕੇ ਦਰਸ਼ਨ ਕਰ ਆਉਂਦਾ ਹਾਂ, ਪਰ ਹੁਕਮ-ਅਦੂਲੀ ਹੋਵੇਗੀ, ਇਸ ਲਈ ਅਪਰਾਧ ਵਿਚਾਰਦਾ ਹਾਂ"॥ ੫॥

ਮਨ ਮਹਿਂ ਅਨਗਿਨ ਠਾਨਹਿਂ ਗਿਣਤੀ। ਨਿਸ ਦਿਨ ਭਨਹਿਂ ਦੀਨ ਬਨਿ ਬਿਨਤੀ।
ਚਿਤ ਚਟਿਪਟੀ ਲਗਤਿ ਅਧਿਕਾਈ।'ਕਰੋਂ ਕਹਾਂ ਕੁਛ ਕਰੀ ਨ ਜਾਈ' ॥੬॥

ਮਨ ਵਿਚ ਅਨੇਕ ਪ੍ਰਕਾਰ ਦੀਆਂ ਗਿਣਤੀਆਂ ਗਿਣਦੇ ਹਨ, ਦਿਨ ਰਾਤ ਦੀਨ ਹੋ ਕੇ ਬੇਨਤੀਆਂ ਕਰਦੇ ਹਨ। ਚਿੱਤ ਵਿਚ ਵੱਡੀ ਬੇਚੈਨੀ ਅਨੁਭਵ ਕਰ ਰਹੇ ਹਨ, "ਕੀ ਕਰਾਂ, ਕੁਝ ਕੀਤਾ ਨਹੀਂ ਜਾਂਦਾ।" ॥ ੬॥

ਉਤ ਸ਼੍ਰੀ ਅੰਗਦ ਜਗ ਗੁਰ ਸ੍ਵਾਮੀ। ਦਾਸ ਰਿਦੈ ਲਖਿ ਅੰਤਰਜਾਮੀ।
ਬਢੀ ਪਯਾਸ ਜਿਹ ਸ਼ਾਂਤਿ ਨ ਆਵਤਿ। ਸੁਕਚਤਿ ਚਿਤ ਕਰਿ ਨਹੀਂ ਬੁਲਾਵਤਿ ॥੭॥

ਓਧਰ ਸ੍ਰੀ ਗੁਰੂ ਅੰਗਦ ਦੇਵ ਜੀ ਜਗਤ ਦੇ ਸਵਾਮੀ, ਜਿਹੜੇ ਅੰਤਰਜਾਮੀ ਸਨ, ਆਪਣੇ ਦਾਸ ਦੇ ਹਿਰਦੇ ਦੀ ਗੱਲ ਜਾਣ ਲਈ। ਜਿਸ ਦੇ ਦਰਸ਼ਨਾਂ ਦੀ ਪਿਆਸ ਬਹੁਤ ਵਧੀ ਹੋਈ ਹੈ ਅਤੇ ਸ਼ਾਂਤੀ ਪ੍ਰਾਪਤ ਨਹੀਂ ਹੋ ਰਹੀ, ਚਿੱਤ ਵਿਚ ਸੰਕੋਚ ਕਰਦੇ ਹਨ ਕਿ ਸਾਨੂੰ ਖੇਚਲ ਨਾ ਹੋਵੇ, ਇਸ ਕਰਕੇ ਸਾਨੂੰ ਬੁਲਾਉਂਦੇ ਨਹੀਂ ਹਨ॥੭॥

ਅਸਮੰਜਸ ਮਹਿਂ ਸੇਵਕ ਪਰਿਓ। ਅਪਨੋ ਬਿਰਦ ਸੰਭਾਰਨ ਕਰਿਓ।
ਜਿਮਿ ਚਾਤ੍ਰਿਕ ਕੀ ਪਯਾਸ ਬਿਚਾਰਿ। ਜਲਧਰ ਧਾਵਹਿ ਕਰੁਨਾ ਧਾਰਿ ॥੮॥

ਜਦ ਆਪਣੇ ਸੇਵਕ ਨੂੰ ਐਸੀ ਉਲਝਣ ਵਿਚ ਪਿਆ ਵੇਖਿਆ ਤਾਂ ਉਨ੍ਹਾਂ ਨੇ ਆਪਣੇ ਬਿਰਦ ਨੂੰ ਸੰਭਾਲਿਆ, ਜਿਵੇਂ ਚਾਤ੍ਰਿਕ ਦੀ ਪਿਆਸ ਨੂੰ ਵੇਖ ਕੇ ਬੱਦਲ ਕਿਰਪਾ ਧਾਰਨ ਕਰਕੇ ਬਾਰਸ਼ ਕਰਨ ਵਾਸਤੇ ਧਾਵਾ ਕਰਦੇ ਹਨ॥ ੮॥

ਬੂਝਿ ਪ੍ਰੇਮ ਨਿਜ ਬਚਨ ਸਮ੍ਹਾਲਾ। ਉਠਿ ਕਰਿ ਗਮਨੇ ਦਯਾਲ ਬਿਸਾਲਾ।
ਰਹਜੋ ਨਿਕਟਿ ਜਬਿ ਗੋਇੰਦਵਾਲੂ। ਲਖਿ ਸ਼੍ਰੀ ਅਮਰ ਉਠੇ ਤਤਕਾਲੂ ॥੯॥

ਪ੍ਰੇਮ ਵੇਖ ਕੇ ਗੁਰੂ ਜੀ ਨੇ ਆਪਣੇ ਬਚਨ ਨੂੰ ਪੂਰਾ ਕੀਤਾ ਅਤੇ ਵੱਡੇ ਦਿਆਲੂ ਉਠ ਕੇ ਚਲੇ ਗਏ, ਜਦ ਗੋਇੰਦਵਾਲ ਦੇ ਨੇੜੇ ਪਹੁੰਚ ਗਏ ਤਾਂ ਸ੍ਰੀ ਅਮਰਦਾਸ ਜੀ ਵੇਖ ਕੇ ਤੁਰੰਤ ਉਠ ਬੈਠੇ॥ ੯॥

ਹਿਤ ਸਨਮਾਨ ਅਗਾਰੀ ਗਏ। ਮਨਹੁ ਪ੍ਰੇਮ ਧਰਿ ਮੂਰਤਿ ਧਏ।

ਦੇਖਿ ਦੂਰ ਤੇ ਦ੍ਰਿਗ ਜਲ ਛਾਏ। ਧਾਇ ਪਰੇ ਚਰਨਨਿ ਲਪਟਾਏ ॥੧੦॥

ਸਨਮਾਨ ਕਰਨ ਵਾਸਤੇ ਅੱਗੇ ਗਏ ਅਤੇ ਮਨ ਵਿਚ ਬਹੁਤ ਪ੍ਰੇਮ ਧਾਰਨ ਕੀਤਾ। ਦੂਰੋਂ ਵੇਖ ਕੇ ਅੱਖਾਂ ਵਿਚ ਜਲ ਭਰ ਆਇਆ ਅਤੇ ਧਾ ਕੇ ਗੁਰੂ ਅੰਗਦ ਦੇਵ ਜੀ ਦੇ ਚਰਨਾਂ ਨਾਲ ਲਿਪਟ ਗਏ॥ ੧੦॥

ਪਕਰਿ ਭੁਜਾ ਗਰ ਸੰਗ ਲਗਾਇਵ। ਦੁਹ ਦਿਸ਼ ਪ੍ਰੇਮ ਅਧਿਕ ਉਮਗਾਇਵ।
ਕਰ ਸੋਂ ਕਰ ਗਹਿ ਕਰਿ ਪੁਨ ਚਲੇ। ਗ੍ਯਾਨ ਵਿਰਾਗ ਮਨਹੁ ਦੋ ਮਿਲੇ ॥੧੧॥

ਗੁਰੂ ਜੀ ਨੇ ਬਾਹਾਂ ਤੋਂ ਫੜ ਕੇ ਆਪਣੇ ਗਲ ਨਾਲ ਲਾ ਲਏ, ਦੋਵੀਂ ਪਾਸੀਂ ਬਹੁਤ ਪ੍ਰੇਮ ਜਾਗਿਆ। ਫਿਰ ਬਾਂਹ ਨਾਲ ਬਾਂਹ ਫੜ ਕੇ ਚਲ ਪਏ, ਜਿਵੇਂ ਗਿਆਨ ਅਤੇ ਵੈਰਾਗ ਦੋਵੇਂ ਇਕ ਦੂਸਰੇ ਨੂੰ ਮਿਲੇ ਹੋਣ॥ ੧੧॥

ਪੁਰਿ ਮਹਿਂ ਨਹੀਂ ਪ੍ਰਵੇਸ਼ਨ ਕੀਨਸਿ। ਸਲਿਤਾ ਕੂਲ ਲਲਿਤ ਕੋ ਚੀਨਸਿ।
ਜਹਾਂ ਬਿਹੰਗਨ ਕੇ ਸ਼ੁਭ ਜੋਟੇ। ਬੋਲਤਿ ਆਪਸ ਮਹਿਂ ਸੁਰ ਛੋਟੇ ॥੧੨॥

ਫਿਰ ਨਗਰ ਦੇ ਅੰਦਰ ਪ੍ਰਵੇਸ਼ ਨਹੀਂ ਕੀਤਾ, ਬਿਆਸਾ ਨਦੀ ਦੇ ਕਿਨਾਰੇ ਇਕ ਸੁੰਦਰ ਸਥਾਨ ਵੇਖਿਆ, ਉਥੇ ਪੰਛੀਆਂ ਦੇ ਜੋੜੇ ਬੈਠੇ ਸਨ ਅਤੇ ਆਪਸ ਵਿਚ ਮਹੀਨ ਅਤੇ ਕੋਮਲ ਆਵਾਜ਼ ਵਿਚ ਬੋਲ ਰਹੇ ਸਨ॥ ੧੨॥

ਚਲਤਿ ਪ੍ਰਵਾਹ ਬਿਮਲ ਜਲਜਾਲਾ। ਮਛ ਕਛ ਉਛਰਤਿ ਸੂੰਛ ਬਿਸਾਲਾ।
ਸੁੰਦਰ ਹੁਤੋ ਸਥਾਨ ਉਤੰਗਾ। ਸਿਕਤਾ ਮ੍ਰਿਦੁਲ ਪੁਲਨਿ ਜਨੁ ਗੰਗਾ ॥੧੩॥

ਨਿਰਮਲ ਜਲ ਦਾ ਪ੍ਰਵਾਹ ਚਲ ਰਿਹਾ ਸੀ ਅਤੇ ਮੱਛੀਆਂ, ਕੱਛੂ ਸਾਫ ਜਲ ਵਿਚ ਉੱਛਲ ਰਹੇ ਸਨ। ਸੁੰਦਰ ਉੱਚਾ ਸਥਾਨ ਸੀ ਅਤੇ ਗੰਗਾ ਵਾਂਗ ਕੋਮਲ ਰੇਤ ਦਾ ਕਿਨਾਰਾ ਸੀ॥ ੧੩॥

ਲਲਿਤ ਸੁਥਲ ਪਿਖਿ ਬੈਠੇ ਜਾਈ। ਸ੍ਰੀ ਅੰਗਦ ਸੇਵਕ ਸੁਖਦਾਈ।
ਲੋਚਨ ਪੁਟ ਤੇ ਅੰਮ੍ਰਿਤ ਰੂਪ। ਕਰਤਿ ਪਾਨ ਸ੍ਰੀ ਅਮਰ ਅਨੂਪ ॥੧੪॥

ਗੁਰੂ ਅੰਗਦ ਦੇਵ ਜੀ ਅਤੇ ਸੁਖਦਾਈ ਸੇਵਕ ਸ੍ਰੀ ਅਮਰਦਾਸ ਜੀ ਇਕ ਕੋਮਲ ਸ੍ਰੇਸ਼ਟ ਥਲ ਵੇਖ ਕੇ ਬੈਠ ਗਏ। ਸ੍ਰੀ ਅਮਰਦਾਸ ਜੀ ਨੇਤਰਾਂ ਰੂਪ ਡੂਨਿਆਂ ਨਾਲ ਸੁੰਦਰਤਾ ਰੂਪੀ ਅੰਮ੍ਰਿਤ ਨੂੰ ਪੀ ਰਹੇ ਸਨ॥ ੧੪॥

ਤ੍ਰਿਪਤ ਨ ਹੋਤਿ ਹੇਰਿ ਜਨੁ ਜੀਵਤਿ। ਅਤਿ ਹਰਖਤਿ ਚਿਤ ਸ਼ਾਂਤੀ ਥੀਵਤਿ।
ਨੀਚੇ ਥਲ ਸਨਮੁਖ ਹੁਇ ਬੈਸੇ। ਬਾਸਦੇਵ ਅਰਜਨ ਜੁਗੁ ਜੈਸੇ ॥੧੫॥

ਜਿਨ੍ਹਾਂ ਨੂੰ ਵੇਖ ਕੇ ਸਮੂਹ ਜੀਵ ਤ੍ਰਿਪਤ ਨਹੀਂ ਸੀ ਹੁੰਦੇ, ਸ੍ਰੀ ਅਮਰਦਾਸ ਜੀ ਉਨ੍ਹਾਂ ਨੂੰ ਮਿਲਕੇ ਚਿਤ ਵਿਚ ਬਹੁਤ ਖੁਸ਼ ਹੋਏ ਅਤੇ ਸ਼ਾਂਤੀ ਪ੍ਰਾਪਤ ਕੀਤੀ, ਨੀਵੇਂ ਥਾਂ ਹੋ ਕੇ ਸਾਹਮਣੇ ਇਸ ਤਰ੍ਹਾਂ ਬੈਠੇ ਸਨ ਜਿਵੇਂ ਦੋਵੇਂ ਕ੍ਰਿਸ਼ਨ-ਅਰਜਨ ਬੈਠੇ ਹੋਣ॥ ੧੫॥

ਮਹਿਮਾ ਮਹਾਂ ਲਖੀ ਨਹਿਂ ਪਰੇ। ਅੰਮ੍ਰਿਤ ਬਚਨ ਗ੍ਯਾਨ ਰਸ ਭਰੇ।
'ਹੇ ਪੁਰਖਾ ! ਤੁਮ ਹੋ ਮਮ ਰੂਪ। ਭੇਦ ਨ ਜਾਨਹੁ ਤਨਕ, ਅਨੂਪ ! ॥੧੬॥

ਗੁਰੂ ਅੰਗਦ ਦੇਵ ਜੀ ਦੀ ਮਹਾਨ ਮਹਿਮਾ ਜਾਣੀ ਨਹੀਂ ਸੀ ਜਾ ਸਕਦੀ। ਗਿਆਨ ਰਸ ਨਾਲ ਭਰੇ ਅੰਮ੍ਰਿਤ ਬਚਨ ਉਨ੍ਹਾਂ ਇਸ ਤਰ੍ਹਾਂ ਕਹੇ, "ਹੇ ਪੁਰਖਾ ! ਤੁਸੀਂ ਮੇਰਾ ਹੀ ਰੂਪ ਹੋ, ਹੇ ਉਪਮਾ ਤੋਂ ਰਹਿਤ ! ਇਸ ਵਿਚ ਰਾਈ ਭਰ ਵੀ ਭੇਦ ਨਾ ਜਾਣੋ॥ ੧੬॥

ਸਦਾ ਰਿਦੇ ਬਾਸਤਿ ਹੋ ਮੇਰੇ। ਤੁਝ ਸੋਂ ਪ੍ਯਾਰ ਸਦੀਵ ਬਡੇਰੇ।
ਆਤਮ ਗ੍ਯਾਨ ਸਦੀਵ ਬਿਚਾਰਹੁ। ਨਾਨਾ ਭੇਦ ਰਿਦੇ ਨਿਰਵਾਰਹੁ ॥੧੭॥

ਤੁਸੀਂ ਸਦਾ ਮੇਰੇ ਹਿਰਦੇ ਵਿਚ ਵਸਦੇ ਹੋ, ਤੁਹਾਡੇ ਨਾਲ ਮੇਰਾ ਸਦਾ ਹੀ ਬਹੁਤ ਪਿਆਰ ਹੈ। ਆਤਮ-ਗਿਆਨ ਨੂੰ ਸਦਾ ਵਿਚਾਰੋ, ਹੋਰ ਜਿਹੜੇ ਵੱਖ-ਵੱਖ ਭੇਦ ਹਨ, ਉਨ੍ਹਾਂ ਨੂੰ ਹਿਰਦੇ ਵਿਚੋਂ ਦੂਰ ਕਰੋ॥ ੧੭॥

**ਦੇਹਨਿ ਕੇਰ ਸਨੇਹੁ ਅਛੇਹਾ। ਮਿਥਜਾ ਅਹੈ ਨ ਰਾਖਹੁ ਏਹਾ।**
**ਆਦਿ ਅੰਤ ਮਹਿਂ ਜੋਨਹਿਂ ਪੱਯਤਿ। ਮੱਧਜ ਸੱਤਜ ਸੋ ਕੈਸੇ ਲਹਿਯਤਿ॥੧੮॥**

ਸਰੀਰ ਨਾਲ ਜਿਹੜਾ ਨਾ ਟੁੱਟਣ ਵਾਲਾ ਪਿਆਰ ਹੈ, ਉਸ ਨੂੰ ਮਿਥਿਆ ਜਾਣੋ, ਉਸ ਪਿਆਰ ਨੂੰ ਛੱਡ ਦੇਵੋ, ਜਿਹੜੇ ਆਦਿ ਅੰਤ ਵਿਚ ਨਹੀਂ ਪੈਂਦੇ ਹਨ, ਉਹ ਮੱਧ ਵਾਲੇ ਸੱਚ ਨੂੰ ਕਿਵੇਂ ਪ੍ਰਾਪਤ ਕਰ ਲੈਣਗੇ॥ ੧੮॥

**ਜੋ ਉਪਜਹਿ ਸੋ ਬਿਨਸਨਿ ਹਾਰੋ। ਲਖਿ ਤਾਂਕੋ ਮਿੱਥਜਾ ਨਿਰਵਾਰੋ।**
**ਇਸ ਮਹਿਂ ਸੰਕਟ ਅਨਿਕ ਪ੍ਰਕਾਰ। ਨਾਸ਼ਵੰਤ ਦ੍ਰਿਸ਼ਮਾਨ ਸੰਸਾਰ॥੧੯॥**

ਜੋ ਉਪਜਦਾ ਹੈ, ਉਹ ਹੀ ਨਾਸ਼ ਹੁੰਦਾ ਹੈ, ਇਸ ਲਈ ਉਸ ਨੂੰ ਮਿਥਿਆ ਸਮਝ ਕੇ ਛੱਡ ਦਿਓ। ਇਸ ਵਿਚ ਅਨੇਕ ਪ੍ਰਕਾਰ ਦੇ ਸੰਕਟ ਵੀ ਹਨ, ਇਹ ਜਿਹੜਾ ਸੰਸਾਰ ਦਿਖਾਈ ਦੇ ਰਿਹਾ ਹੈ, ਇਹ ਸਾਰਾ ਨਾਸ਼ਵੰਤ ਹੈ॥ ੧੯॥

**ਜਿਸ ਕੋ ਇਹੁ ਅਲੰਬ ਨਿਤ ਭਾਸੇ। ਸੋ ਬਿਨ ਆਦਿ ਨ ਅੰਤ ਪ੍ਰਕਾਸ਼ੇ।**
**ਕਾਲ ਸਪਰਸ਼ਹਿ ਜਾਂਹਿ ਨ ਕਜੋਹੂੰ। ਆਦਿ ਅੰਤ ਮਧਿ ਇਕ ਰਸ ਤਜੋਂ ਹੂੰ॥੨੦॥**

ਜਿਸ ਨੂੰ ਇਹ ਸਦਾ ਆਪਣਾ ਆਸਰਾ ਸਮਝਦਾ ਹੈ, ਉਹ ਆਦਿ ਅੰਤ ਬਗੈਰ ਪ੍ਰਕਾਸ਼ਮਾਨ ਹੁੰਦਾ ਹੈ। ਜਿਸ ਨੂੰ ਕਾਲ ਕਦੇ ਛੂੰਹਦਾ ਵੀ ਨਹੀਂ, ਉਹ ਆਦਿ, ਅੰਤ ਮੱਧ ਸਦਾ ਇਕ ਰਸ ਰਹਿੰਦਾ ਹੈ॥ ੨੦॥

**ਸੋ ਤੂੰ ਅਪਨੋ ਰੂਪ ਪਛਾਨ। ਏਕ ਆਤਮਾ ਮਹਿਦ ਮਹਾਂਨ।**
**ਸਤਿ ਚੇਤਨ ਆਨੰਦ ਸੋ ਬ੍ਰਹਮ। ਬਿਸ਼ੈ ਨ ਇੰਦ੍ਰੀ ਕੋ ਨਿਰਭਰਮ॥੨੧॥**

ਇਸ ਕਰਕੇ ਤੁਸੀਂ ਆਪਣੇ ਰੂਪ ਨੂੰ ਪਛਾਣੋ, ਕੇਵਲ ਇਕ ਆਤਮਾ ਹੀ ਆਦਰਯੋਗ ਅਤੇ ਮਹਾਨ ਹੈ, ਜੋ ਸਤ ਚੇਤਨ ਅਨੰਦ ਹੈ, ਉਹ ਬ੍ਰਹਮ ਹੈ। ਇੰਦਰੀਆਂ ਦਾ ਵਿਸ਼ੇ ਨਹੀਂ ਭਾਵ ਇੰਦਰੀਆਂ ਕਰਕੇ ਨਹੀਂ ਜਾਣਿਆ ਜਾਂਦਾ॥ ੨੧॥

**ਬਿਛਰਨ ਮਿਲਨ ਨ ਜਿਸ ਮੈ ਪੱਯਤਿ। ਬਜਾਪਕ ਨਭ ਸਮ ਸਭਿ ਥਲ ਲਹਿਯਤਿ।**
**ਜਨਮ ਨ ਮਰਨ ਨ ਸ਼ੋਕ ਨ ਹਰਖਾ। ਦ੍ਵੰਦ ਬਿਹੀਨ ਸੁਬੁਧਿ ਕਰਿ ਪਰਖਾ॥੨੨॥**

ਜਿਸ ਵਿਚ ਵਿਛੋੜਾ ਤੇ ਮੇਲ ਨਹੀਂ ਹੁੰਦਾ, ਅਕਾਸ਼ ਵਾਂਗ ਹੀ ਉਸ ਨੂੰ ਸਾਰੇ ਥਲ ਵਿਆਪਕ ਲੱਗਦੇ ਹਨ। ਨਾ ਜਨਮ ਹੈ ਨਾ ਮਰਨ ਹੈ, ਨਾ ਖੁਸ਼ੀ ਹੈ ਨਾ ਗ਼ਮੀ ਹੈ। ਉਹ ਦ੍ਵੰਦਾਂ ਤੋਂ ਰਹਿਤ ਹੈ ਤੇ ਆਤਮ ਵਿਸ਼ੈਣੀ ਬੁੱਧੀ ਨਾਲ ਉਸ ਨੂੰ ਪਰਖਿਆ ਜਾਂਦਾ ਹੈ॥ ੨੨॥

**ਅਹੰਬ੍ਰਹਮ ਅੱਦ੍ਵੈ ਘਨ ਰੂਪ। ਇਹੁ ਬ੍ਰਿਤਿ ਨਿਸ਼ਚਲ ਧਰਹੁ ਅਨੂਪ।**
**ਲੋਕਨ ਕੋ ਸਿਖਵਨਿ ਹਿਤ ਬਾਹਰ। ਹਮ ਹੈਂ ਦਾਸ ਪ੍ਰਭੂ ਕੇ ਜ਼ਾਹਰ॥੨੩॥**

ਵਾਹਿਗੁਰੂ ਅਦੁੱਤੀ ਅਤੇ ਨਾ ਟੁੱਟਣਯੋਗ ਹੈ, ਇਹ ਅਨੂਪਮ ਨਿਸ਼ਚਲ ਬ੍ਰਿਤੀ ਧਾਰਨ ਕਰੋ। ਲੋਕਾਂ ਨੂੰ ਸਿਖਿਆ ਦੇਣ ਵਾਸਤੇ ਅਸੀਂ ਪ੍ਰਗਟ ਰੂਪ ਵਿਚ ਪ੍ਰਭੂ ਦੇ ਦਾਸ ਹਾਂ॥ ੨੩॥

**ਭਗਤਿ ਬਿਥਾਰਹੁ ਸੰਗਤਿ ਮਾਂਹੂ। ਚਲਹਿਂ ਸਿੱਖ ਪਿਖ ਕਰਿ ਤੁਮ ਰਾਹੂ।**
**ਇੱਤਜਾਦਿਕ ਕਹਿ ਗੁਰੂ ਸੁਜਾਨਾ। ਅਹੰਬ੍ਰਹਮ ਦ੍ਰਿੜ ਆਤਮ ਗਜਾਨਾ॥੨੪॥**

ਸੰਗਤ ਵਿਚ ਭਗਤੀ ਦਾ ਵਿਸਥਾਰ ਕਰੋ, ਤਾਂਕਿ ਸਿੱਖ ਤੁਹਾਡਾ ਰਾਹ ਵੇਖ ਕੇ ਉਸ ਅਨੁਸਾਰ ਹੀ ਚੱਲਣ।'' ਅਜਿਹੀਆਂ ਇਤਿਆਦਿ ਗੱਲਾਂ ਚਤੁਰ ਗੁਰੂ ਜੀ ਨੇ ਕਹਿ ਕੇ ਸ੍ਰੀ ਅਮਰਦਾਸ ਨੂੰ ਪ੍ਰਭੂ ਦਾ ਆਤਮ-ਗਿਆਨ ਦ੍ਰਿੜ ਕਰਵਾਇਆ॥ ੨੪॥

ਕੀਨਿ ਆਪਨੇ ਸਦ੍ਰਿਸ਼ ਕ੍ਰਿਪਾਲਾ। ਜਿਮਿ ਮਸਾਲ ਤੇ ਜਗਹਿ ਮਸਾਲਾ।
ਕਹਿਂ ਲਗ ਕਹਉਂ ਸੁ ਬਚਨ ਬਿਲਾਸ। ਕਰੇ ਬੈਠਿ ਸਤਿਗੁਰ ਸੰਗ ਦਾਸ ॥੨੫॥

ਕਿਰਪਾਲੂ ਗੁਰੂ ਜੀ ਨੇ ਸ੍ਰੀ ਅਮਰਦਾਸ ਜੀ ਨੂੰ ਆਪਣੇ ਵਰਗਾ ਬਣਾ ਲਿਆ ਜਿਵੇਂ ਮਸਾਲ ਤੋਂ ਮਸਾਲ ਜਗਦੀ ਹੈ, ਕਿਥੋਂ ਤਕ ਉਸ ਬਚਨ-ਬਿਲਾਸ ਬਾਰੇ ਕਹਾਂ, ਜਿਹੜੇ ਸਤਿਗੁਰੂ ਜੀ ਨੇ ਆਪਣੇ ਸੇਵਕ ਸ੍ਰੀ ਅਮਰਦਾਸ ਨਾਲ ਕੀਤੇ॥ ੨੫॥

ਬਹੁਰ ਉਠੇ ਤਹਿਂ ਤੇ ਜਗ ਨਾਥਾ। ਸਹਿਤ ਪ੍ਰੇਮ ਗਹਿ ਸੇਵਕ ਹਾਥਾ।
'ਧੰਨ ਧੰਨ' ਭਾਖਤਿ ਸੰਗ ਜਾਤੇ। ਬਾਰ ਬਾਰ ਦਰਸ਼ਨ ਨਿਰਖਾਤੇ ॥੨੬॥

ਫਿਰ ਜਗਤ ਦੇ ਨਾਥ ਉਸ ਥਾਂ ਤੋਂ ਉਠ ਪਏ ਅਤੇ ਆਪਣੇ ਸੇਵਕ ਦੇ ਹੱਥ ਨੂੰ ਬੜੇ ਪ੍ਰੇਮ ਨਾਲ ਫੜ ਲਿਆ ਅਤੇ ਉਨ੍ਹਾਂ (ਸ੍ਰੀ ਅਮਰਦਾਸ) ਦੇ ਨਾਲ ਜਾਂਦੇ ਹੋਏ ਧੰਨ ! ਧੰਨ ! ਕਹਿੰਦੇ ਸਨ ਅਤੇ ਬਾਰ ਬਾਰ ਉਨ੍ਹਾਂ ਦੇ ਚਿਹਰੇ ਵੱਲ ਵੇਖਦੇ ਸਨ॥ ੨੬॥

ਪੰਥ ਬਰੋਬਰ ਗਮਨੇ ਜਾਹਿਂ। ਗਹਿ ਕਰਿ ਦਾਹਨ ਕਰਕਰ ਮਾਂਹਿ।
ਬਾਮ ਹਾਥ ਸ੍ਰੀ ਅਮਰ ਸੁਭਾਇਕ। ਲਟਕਤਿ ਜਾਤਿ ਸੁ ਤਰੇ ਡੁਲਾਇਕ ॥੨੭॥

ਜਦ ਰਾਹ ਦੇ ਬਰਾਬਰ ਚਲੇ ਗਏ ਤਾਂ ਸ੍ਰੀ ਅਮਰਦਾਸ ਜੀ ਦੇ ਸੱਜੇ ਹੱਥ ਨੂੰ ਆਪਣੇ ਖੱਬੇ ਹੱਥ ਨਾਲ ਫੜ ਲਿਆ। ਸ੍ਰੀ ਅਮਰਦਾਸ ਜੀ ਦਾ ਖੱਬਾ ਹੱਥ ਸਹਿਜ ਸੁਭਾਅ ਹੀ ਅੱਗੇ-ਪਿਛੇ ਜਾਂਦਾ ਸੀ॥ ੨੭॥

ਇਸ ਬਿਧਿ ਆਵਤਿ ਪੰਥ ਖਡੂਰੇ। ਸੇਵਕ ਸੰਗ ਲੀਏ ਗੁਰ ਪੂਰੇ।
ਕਿਤਿਕ ਰਾਹ ਚਲਿ ਕਰਿ ਜਬਿ ਆਏ। ਤਬਿ ਸ੍ਰੀ ਅਮਰ ਜੁ ਭੁਜਾ ਡੁਲਾਏ ॥੨੮॥

ਇਸ ਤਰ੍ਹਾਂ ਚਲਦੇ ਖਡੂਰ ਦੇ ਰਾਹ ਤੇ ਆ ਗਏ, ਪੂਰਨ ਗੁਰੂ ਜੀ ਆਪਣੇ ਸੇਵਕ ਭਾਵ ਸ੍ਰੀ ਅਮਰਦਾਸ ਜੀ ਨੂੰ ਵੀ ਆਪਣੇ ਨਾਲ ਹੀ ਲੈ ਲਿਆ। ਜਦ ਕਾਫੀ ਪੈਂਡਾ ਚਲ ਕੇ ਆ ਗਏ, ਫਿਰ ਸ੍ਰੀ ਅਮਰਦਾਸ ਦੀ ਜਿਹੜੀ ਬਾਂਹ ਅੱਗੇ-ਪਿੱਛੇ ਜਾਂਦੀ ਸੀ॥ ੨੮॥

ਭਈ ਅਚਾਨਕ ਗੁਰ ਕੇ ਆਗੇ। ਦੇਖਤਿ ਅਮਰ ਦਾਸ ਵਡਭਾਗੇ।
ਬਢੀ ਚਿੰਤ ਚਿਤ ਦਾਰੁਨ ਭਾਰੀ। ਮਹਾਂ ਅਵੱਗਜਾ ਗੁਰ ਕੀ ਧਾਰੀ ॥੨੯॥

ਉਹ ਅਚਾਨਕ ਗੁਰੂ ਜੀ ਦੇ ਅੱਗੇ ਹੋ ਗਈ, ਇਹ ਵੇਖ ਕੇ ਵੱਡੇ ਭਾਗਾਂ ਵਾਲੇ ਸ੍ਰੀ ਅਮਰਦਾਸ ਜੀ ਨੇ ਚਿੱਤ ਵਿਚ ਵੱਡੀ ਚਿੰਤਾ ਕੀਤੀ। ਉਨ੍ਹਾਂ ਸੋਚਿਆ ਕਿ ਉਨ੍ਹਾਂ ਪਾਸੋਂ ਗੁਰੂ ਜੀ ਦੀ ਮਹਾਨ ਅਵੱਗਿਆ ਹੋ ਗਈ ਹੈ॥ ੨੯॥

ਬਾਮ ਬਾਂਹ ਭੀ ਡੋਲ ਅਗਾਰੇ। ਸਤਿਗੁਰ ਇਸਨੇ ਕੀਨ ਪਿਛਾਰੇ।
ਲਖਿ ਅਪਰਾਧ ਸੁ ਭੁਜਾ ਬਿਸਾਰੀ। ਡੁਰਨ ਸੁਕਚਾਵਨ ਕੋ ਧਾਰੀ ॥੩੦॥

ਖੱਬੀ ਬਾਂਹ ਨੇ ਹਿਲਦਿਆਂ ਹੋਇਆਂ ਗੁਰੂ ਜੀ ਦੇ ਅੱਗੇ ਹੋ ਕੇ ਗੁਰੂ ਜੀ ਨੂੰ ਪਿਛੇ ਕਰ ਦਿੱਤਾ ਹੈ, ਇਹ ਅਪਰਾਧ ਸਮਝ ਕੇ ਬਾਂਹ ਨੂੰ ਹਿਲਾਉਣਾ ਬੰਦ ਕਰ ਦਿੱਤਾ ਤੇ ਸੰਕੋਚ ਧਾਰਨ ਕਰਕੇ ਉਸ ਨੂੰ ਆਪਣੇ ਸਰੀਰ ਨਾਲ ਹੀ ਲਾ ਲਿਆ॥ ੩੦॥

ਛਾਤੀ ਸੰਗ ਲਾਇ ਸੋ ਲੀਨਸਿ। ਤਿਸ ਛਿਨ ਨੇਮ ਏਵ ਕਰਿ ਲੀਨਸਿ।
ਅਬਿ ਇਸ ਕੋ ਅਪਨੀ ਨਹਿਂ ਜਾਨੋਂ। ਕੀਨੋ ਗੁਰ ਅਪਰਾਧ ਪਛਾਨੋਂ ॥੩੧॥

ਬਾਂਹ ਨੂੰ ਆਪਣੀ ਛਾਤੀ ਦੇ ਨਾਲ ਲਾ ਲਿਆ ਤੇ ਉਸ ਸਮੇਂ ਬਾਂਹ ਨੂੰ ਇਸ ਹਾਲਤ ਵਿਚ ਹੀ ਰੱਖਿਆ। ਮਨ ਵਿਚ ਸੋਚਿਆ, "ਹੁਣ ਇਸ ਬਾਂਹ ਨੂੰ ਆਪਣੀ ਨਾ ਜਾਣੋ, ਇਹ ਸਮਝੋ ਕਿ ਇਸ ਨੇ ਗੁਰੂ ਜੀ ਦਾ ਅਪਰਾਧ ਕੀਤਾ ਹੈ॥ ੩੧॥

ਕਾਰਜ ਇਸ ਕੇ ਸਾਥ ਨ ਕਰੋਂ। ਨਹਿਂ ਮਮਤਾ ਕੋ ਮਨ ਮਹਿਂ ਧਰੋਂ।
ਜਬਿ ਲਗ ਮਹਿ ਮਹਿਂ ਤਨ ਕੌ ਧਾਰੋਂ। ਤਿਸਕੇ ਸੰਗ ਨ ਕਛੂ ਸੁਧਾਰੋਂ ॥੩੨॥

ਮੈਂ ਇਸ ਨਾਲ ਹੁਣ ਕੋਈ ਕੰਮ ਵੀ ਨਹੀਂ ਕਰਾਂਗਾ ਅਤੇ ਕਦੀ ਵੀ ਨਹੀਂ ਸਮਝਾਂਗਾ ਕਿ ਇਹ ਬਾਂਹ ਮੇਰੀ ਹੈ। ਜਦ ਤਕ ਧਰਤੀ ਤੇ ਮੈਂ ਸਰੀਰ ਧਾਰੀ ਰਖਾਂਗਾ ਤਦ ਤਕ ਇਸ ਬਾਂਹ ਨਾਲ ਮੈਂ ਕੋਈ ਕੰਮ ਵੀ ਨਹੀਂ ਕਰਾਂਗਾ॥ ੩੨॥

ਛਾਤੀ ਸਾਥ ਲਾਇ ਸੋ ਹਾਥ। ਚਲੇ ਜਾਤਿ ਸੰਗ ਸ੍ਰੀ ਗੁਰ ਨਾਥ।
ਏਕ ਹਾਥ ਦਾਹਨ ਤੇ ਤਬਿਹੂੰ। ਕ੍ਰਿਯਾ ਸੁਧਾਰਤਿ ਭੇ ਤਨ ਸਬਿਹੂੰ॥੩੩॥

ਖੱਬੇ ਹੱਥ ਨੂੰ ਛਾਤੀ ਨਾਲ ਲਾ ਕੇ ਗੁਰੂ ਜੀ ਦੇ ਨਾਲ-ਨਾਲ ਤੁਰੇ ਜਾਂਦੇ ਸਨ, ਇਕ ਸੱਜੇ ਹੱਥ ਨਾਲ ਹੀ ਸਰੀਰ ਦੀ ਸਾਰੀ ਕ੍ਰਿਆ ਨੂੰ ਸੁਧਾਰਦੇ ਸਨ॥ ੩੩॥

'ਜੇਤਿਕ ਤਨ ਆਦਿਕ ਕੀ ਕਾਰੇ। ਨਹੀਂ ਬਾਮ ਸੋਂ ਕਬਹੂੰ ਸੁਧਾਰੇ'।
ਇਹੁ ਸ੍ਰੀ ਅਮਰ ਕਹਜੋ, ਕਸ ਕਰੀ। ਅੰਗ ਅੰਗ ਗੁਰ ਭਗਤੀ ਧਰੀ॥੩੪॥

ਮਨ ਵਿਚ ਇਹ ਵਿਚਾਰ ਬਣਾਇਆ, "ਇਹ ਜੋ ਸਰੀਰ ਆਦਿ ਦੀ ਕਿਰਿਆ ਹੈ, ਉਹ ਖੱਬੇ ਹੱਥ ਨਾਲ ਕਦੀ ਨਹੀਂ ਕਰਾਂਗਾ।" ਸ੍ਰੀ ਅਮਰਦਾਸ ਜੀ ਨੇ ਕਿਉਂ ਇਸ ਤਰ੍ਹਾਂ ਕੀਤਾ ? ਕਿਉਂਕਿ ਉਨ੍ਹਾਂ ਨੇ ਅੰਗ ਅੰਗ ਵਿਚ ਗੁਰ ਭਗਤੀ ਧਾਰਨ ਕਰ ਰੱਖੀ ਸੀ॥ ੩੪॥

ਇਸ ਬਿਧਿ ਅਪਰ ਜਿ ਕੋ ਨਰ ਕਰੇ। ਭੁਗਤਿ ਮੁਕਤਿ ਲਹਿ ਭਵਜਲ ਤਰੇ।
ਸ੍ਰੀ ਅੰਗਦ ਅਵਲੋਕ ਪ੍ਰਸੰਨੇ। ਕਰ ਸੁ ਛੁਡਾਇਓ ਕਹਿ 'ਧਨ ਧੰਨੇ'॥੩੫॥

ਇਸ ਵਿਧੀ ਅਨੁਸਾਰ ਜੇ ਕੋਈ ਹੋਰ ਮਨੁੱਖ ਕਰੇ, ਮੁਕਤੀ ਪ੍ਰਾਪਤ ਕਰਕੇ ਭਵਜਲ ਤਰ ਜਾਵੇ। ਇਹ ਵੇਖ ਕੇ ਗੁਰੂ ਅੰਗਦ ਦੇਵ ਜੀ ਬਹੁਤ ਪ੍ਰਸੰਨ ਹੋਏ, 'ਧੰਨ ! ਧੰਨ !' ਕਹਿ ਕੇ ਉਨ੍ਹਾਂ ਦਾ ਹੱਥ ਛਾਤੀ ਨਾਲੋਂ ਛੁਡਵਾ ਦਿੱਤਾ॥ ੩੫॥

ਉਰ ਮਹਿਂ ਜਾਤੇ ਕਰਤਿ ਬਿਚਾਰਾ। ਇਹ ਦੇਵਹਿਂ ਉਪਦੇਸ਼ ਉਦਾਰਾ।
ਭਗਤਿ ਕਰਹਿਂ ਨਰ ਬਿਚ ਸਤਿਸੰਗਤਿ। ਸੱਤਜਨਾਮ ਸੰਗ ਹੋਵਹਿ ਰੰਗਤਿ॥੩੬॥

ਹਿਰਦੇ ਵਿਚ ਵਿਚਾਰ ਕਰਦੇ ਹਨ, ਇਹ ਮਨੁੱਖਾਂ ਨੂੰ ਬਹੁਤ ਚੰਗਾ ਉਪਦੇਸ਼ ਦੇਣਗੇ, ਮਨੁੱਖ ਸਤਿਸੰਗਤ ਵਿਚ ਮਿਲ ਕੇ ਭਗਤੀ ਕਰਨਗੇ ਅਤੇ ਸਤਿਨਾਮ ਨਾਲ ਰੰਗੇ ਜਾਣਗੇ॥ ੩੬॥

ਇਸ ਤੇ ਹੋਇ ਉਧਾਰ ਹਜ਼ਾਰੋ। ਸਿਖੀ ਮਾਰਗ ਕੋ ਬਿਸਤਾਰੋ।
ਪਹੁਂਚੇ ਜਾਇ ਖਡੂਰ ਮਝਾਰੂ। ਬੈਠੇ ਬਹੁਰ ਸਿੰਘਾਸਨ ਚਾਰੂ॥ ੩੭॥

ਇਹ ਹਜ਼ਾਰਾਂ ਮਨੁੱਖਾਂ ਦਾ ਉਧਾਰ ਕਰਨਗੇ ਅਤੇ ਸਿੱਖੀ ਮਾਰਗ ਦਾ ਬਹੁਤ ਵਿਸਥਾਰ ਕਰਨਗੇ। ਚਲਦੇ ਚਲਦੇ ਖਡੂਰ ਵਿਚ ਪਹੁੰਚ ਗਏ। ਫਿਰ ਗੁਰੂ ਜੀ ਜਾ ਕੇ ਸੁੰਦਰ ਸਿੰਘਾਸਨ ਤੇ ਬੈਠ ਗਏ॥ ੩੭॥

ਢਿਗ ਸ੍ਰੀ ਅਮਰ ਹੇਰਿ ਹਰਖਾਇ। ਬਾਕ ਬਿਲਾਸਨਿ ਦਿਵਸ ਬਿਤਾਇਂ।
ਸੰਧਜਾ ਸਮੈਂ ਜਬਹਿ ਨਿਯਰਾਨਾ। ਕਹਜੋ 'ਜਾਹੁ ਪੁਰਖਾ ! ਨਿਜ ਥਾਨਾ'॥੩੮॥

ਸ੍ਰੀ ਅਮਰਦਾਸ ਨੂੰ ਪਾਸ ਬਿਠਾ ਕੇ ਬਹੁਤ ਪ੍ਰਸੰਨ ਹੋਏ ਅਤੇ ਸਾਰਾ ਦਿਨ ਉਨ੍ਹਾਂ ਨਾਲ ਬਚਨ-ਬਿਲਾਸ ਕਰਦਿਆਂ ਗੁਜ਼ਾਰਿਆ। ਜਦ ਸ਼ਾਮ ਦਾ ਸਮਾਂ ਨੇੜੇ ਆਇਆ ਤਾਂ ਗੁਰੂ ਜੀ ਬੋਲੇ, 'ਹੇ ਪੁਰਖਾ ! ਹੁਣ ਆਪਣੇ ਘਰ ਜਾਵੋ'॥ ੩੮॥

ਆਇਸੁ ਪਾਇ ਚਲੇ ਤਿਸੁ ਭਾਂਤੀ। ਗੁਰ ਦਿਸ਼ ਮੁਖ ਗਮਨਹਿਂ ਪਸ਼ਚਾਤੀ।
ਤੀਨ ਕੋਸ ਚਲਿ ਕਰਿ ਹੁਇ ਖਰੇ। ਗੁਰੂ ਧਜਾਨ ਧਰਿ ਬੰਦਨ ਕਰੇ॥੩੯॥

ਆਗਿਆ ਪਾ ਕੇ ਪਹਿਲਾਂ ਵਾਂਗ ਹੀ ਪੁੱਠੇ-ਪੈਰੀਂ ਚਲ ਪਏ, ਗੁਰੂ ਜੀ ਵੱਲ ਮੁੱਖ ਰੱਖ ਕੇ ਹੀ ਪਿਛਾਂਹ ਨੂੰ ਚਲ ਪਏ। ਤਿੰਨ ਕੋਹ ਚਲ ਕੇ ਖੜੇ ਹੋ ਗਏ, ਗੁਰੂ ਜੀ ਦਾ ਧਿਆਨ ਧਾਰਨ ਕਰਕੇ ਬੰਦਨਾ ਕੀਤੀ॥ ੩੯॥

ਕੋਸ ਰਹਹਿ ਜਦ ਗੋਇੰਦਵਾਲੇ। ਪੁਰਿ ਕੀ ਦਿਸ਼ ਮੁਖ ਕਰਿ ਤਬਿ ਚਾਲੇਂ।
ਜਾਇ ਆਪਨੇ ਧਾਮ ਬਿਰਾਜੇਂ। ਜਿਨਕੇ ਧਯਾਨ ਧਰੇ ਜਮ ਭਾਜੇ॥੪੦॥

ਜਦ ਗੋਇੰਦਵਾਲ ਇਕ ਕੋਹ ਰਹਿ ਗਿਆ ਤਾਂ ਨਗਰ ਵੱਲ ਮੁਖ ਕਰਕੇ ਚਲ ਪਏ। ਜਾ ਕੇ ਆਪਣੇ ਘਰ ਵਿਚ ਬਿਰਾਜ ਗਏ, ਜਿਨ੍ਹਾਂ ਦਾ ਧਿਆਨ ਧਾਰਨ ਨਾਲ ਜਮ ਵੀ ਭੱਜ ਜਾਂਦੇ ਹਨ॥ ੪੦॥

ਪ੍ਰੇਮ ਨਿਰੰਤਰ ਰਿਦੇ ਪ੍ਰਵਾਹੂ। ਚਿਤਵਹਿਂ ਗੁਰ ਸਰੂਪ ਮਨ ਮਾਂਹੂ।
ਮੁਖ ਤੇ ਬੋਲਹਿਂ ਤੌਂ ਗੁਰ ਨਾਮੂ। ਸੁਨਹਿਂ ਸ਼੍ਰੌਨ ਕਿਰਤਨ ਸੁਖ ਧਾਮੂ॥੪੧॥

ਸਦਾ ਹਿਰਦੇ ਵਿਚ ਪ੍ਰੇਮ ਦਾ ਪ੍ਰਵਾਹ ਚਲਦਾ ਰਹਿੰਦਾ ਹੈ, ਮਨ ਵਿਚ ਹਰ ਵੇਲੇ ਗੁਰੂ ਜੀ ਦੇ ਸਰੂਪ ਦਾ ਧਿਆਨ ਧਾਰਨ ਕਰਦੇ ਰਹਿੰਦੇ ਹਨ। ਮੁੱਖ ਤੋਂ ਜੇ ਬੋਲਦੇ ਹਨ ਤਾਂ ਗੁਰੂ ਜੀ ਦਾ ਨਾਮ ਹੀ ਬੋਲਦੇ ਹਨ ਅਤੇ ਕੰਨਾਂ ਨਾਲ ਸੁੱਖਾਂ ਦਾ ਘਰ ਭਾਵ ਕੀਰਤਨ ਸੁਣਦੇ ਹਨ॥ ੪੧॥

ਅਪਰ ਨ ਦੇਖਜੋ ਸੁਨਜੋ ਨ ਭਾਵੈ। ਇਕ ਸਤਿਗੁਰ ਕੀ ਉਰ ਲਿਵਲਾਵੈਂ।
ਜਬਿ ਸਿਮਰਹਿਂ ਤਬਿ ਦਰਸ਼ਨ ਕਰੈਂ। ਬ੍ਰਹਮ ਗਜਾਨ ਕੋ ਨਿਤਿ ਉਰ ਧਰੈਂ॥੪੨॥

ਹੋਰ ਕੁਝ ਵੀ ਨਾ ਉਹ ਦੇਖਦੇ, ਨਾ ਸੁਣਦੇ ਸਨ ਅਤੇ ਨਾ ਹੀ ਉਨ੍ਹਾਂ ਨੂੰ ਚੰਗਾ ਲਗਦਾ ਸੀ। ਇਕ ਸਤਿਗੁਰੂ ਜੀ ਦੀ ਹਿਰਦੇ ਵਿਚ ਲਿਵ ਲਾਉਂਦੇ ਸਨ। ਜਦ ਸਿਮਰਨ ਕਰਦੇ ਸਨ ਤਾਂ ਗੁਰੂ ਜੀ ਦੇ ਦਰਸ਼ਨ ਹੋ ਜਾਂਦੇ ਸਨ। ਬ੍ਰਹਮਗਿਆਨ ਨੂੰ ਸਦਾ ਹਿਰਦੇ ਵਿਚ ਧਾਰਨ ਕਰਦੇ ਸਨ॥ ੪੨॥

*ਪਹਿਲੀ ਰਾਸ ਦਾ ਪੰਝੀਵਾਂ ਅਧਿਆਇ ਸਮਾਪਤ ਹੋਇਆ॥ ੨੫॥*

# ਅਧਿਆਇ ਛੱਬੀਵਾਂ

*ਸ਼ੀਹਾਂ ਉੱਪਲ*

ਦੋਹਰਾ-ਇਕ ਦਿਨ ਸ੍ਰੀ ਅੰਗਦ ਗੁਰੂ ਗਮਨੇ ਗੋਇੰਦ ਵਾਲ।
ਸੇਵਕ ਕੋ ਦਰਸ਼ਨ ਦਿਯੋ ਕਹਿ ਸੁਨਿ ਬਚਨ ਰਸਾਲ॥ ੧॥

ਇਕ ਦਿਨ ਗੁਰੂ ਅੰਗਦ ਦੇਵ ਜੀ ਗੋਇੰਦਵਾਲ ਗਏ। ਉਥੇ ਜਾ ਕੇ ਆਪਣੇ ਸੇਵਕ ਸ੍ਰੀ ਅਮਰਦਾਸ ਜੀ ਨੂੰ ਦਰਸ਼ਨ ਦਿੱਤੇ ਅਤੇ ਰਸੀਲੇ ਬਚਨ-ਬਿਲਾਸ ਕੀਤੇ॥ ੧ ॥

ਚੌਪਈ-ਸਹਿਜ ਸੁਭਾਇਕ ਆਵਤਿ ਚਲੇ। ਮਗ ਮਹਿਂ ਸੀਹਾਂ ਉੱਪਲ ਮਿਲੇ।
ਦੇਖਤਿ ਹੀ ਪਗਬੰਦਨ ਕਰੀ। ਭਯੋ ਨੰਮ੍ਰਿ ਉਰ ਸ਼ਰਧਾ ਧਰੀ॥ ੨॥

ਸਹਿਜ ਸੁਭਾਅ ਵਾਪਸ ਆ ਰਹੇ ਸਨ ਕਿ ਰਸਤੇ ਵਿਚ ਸ਼ੀਹਾਂ ਉੱਪਲ ਮਿਲ ਪਿਆ। ਉਸ ਨੇ ਵੇਖਦਿਆਂ ਹੀ ਚਰਨਾਂ ਤੇ ਬੰਦਨਾ ਕੀਤੀ ਅਤੇ ਹਿਰਦੇ ਵਿਚ ਦੀਨ ਹੋ ਕੇ ਸ਼ਰਧਾ ਧਾਰਨ ਕੀਤੀ॥ ੨॥

ਇਕ ਸੌ ਛਾਂਗ ਸੰਗ ਤਹਿਂ ਅਹੇ। ਤਿਨ ਕਹੁ ਦੇਖਿ ਗੁਰੂ ਬਚ ਕਹੇ।

'ਭੋ ਸ਼ੀਹਾਂ ! ਇਹੁ ਕਿਤਤੇ ਲਜਾਇ?। ਕਿਉਂ ਕੀਨਸਿ ਇਨ ਕੋ ਸਮੁਦਾਇ' ॥੩॥

ਸ਼ੀਹੇਂ ਦੇ ਪਾਸ ਇਕ ਸੌ ਬੱਕਰਾ ਵੇਖ ਕੇ ਗੁਰੂ ਜੀ ਨੇ ਬਚਨ ਕੀਤੇ, "ਹੇ ਸ਼ੀਹਾਂ ! ਇਹ ਬੱਕਰੇ ਕਾਹਦੇ ਵਾਸਤੇ ਲਿਆਏ ਹੋ ? ਏਨੇ ਬੱਕਰੇ ਕਿਉਂ ਇਕੱਠੇ ਕੀਤੇ ਹਨ"॥ ੩॥

ਸੁਨਿ ਕਰ ਜੋਰੇ ਕਹਜੋ ਬ੍ਰਿਤੰਤ। 'ਹੇ ਸ੍ਰੀ ਸਤਿਗੁਰ ਜੀ ਭਗਵੰਤ !।
ਮੋਹਿ ਪੁੱਤ੍ਰ ਕੋ ਮੁੰਡਨ ਅਹੈ। ਬਡ ਉਤਸਾਹ ਕਰਜੋ ਹਮ ਚਹੈਂ॥ ੪॥

ਸ਼ੀਹੇਂ ਨੇ ਹੱਥ ਜੋੜ ਕੇ ਦੱਸਿਆ, "ਹੇ ਭਗਵੰਤ ਰੂਪ ਸਤਿਗੁਰੂ ਜੀ ! ਮੇਰੇ ਪੁੱਤਰ ਦੇ ਮੁੰਡਨ ਹੋ ਰਹੇ ਹਨ, ਮੈਂ ਉਸ ਸਮੇਂ ਬਹੁਤ ਵੱਡਾ ਉਤਸ਼ਾਹ ਕਰਨਾ ਚਾਹੁੰਦਾ ਹਾਂ॥ ੪ ॥

ਹਮਰੀ ਕੁਲ ਸਭਿ ਇਕਠੀ ਹੋਇ। ਬਡੇ ਹਮਾਰਨਿ ਕੀ ਬਿਧਿ ਸੋਇ।
ਇਸ ਬਿਧਿ ਕਰਨ ਅਹੈ ਬਿਵਹਾਰ। ਆਵਹਿਂ ਆਮਿਖ ਕਰਹਿਂ ਅਹਾਰ॥੫॥

ਸਾਡੀ ਕੁਲ ਦੇ ਸਾਰੇ ਲੋਕ ਇਕੱਠੇ ਹੋਣਗੇ, ਜਿਸ ਤਰ੍ਹਾਂ ਸਾਡੇ ਵੱਡੇ ਵਡੇਰੇ ਕਰਦੇ ਆਏ ਹਨ, ਉਸ ਤਰ੍ਹਾਂ ਮੈਂ ਵੀ ਵਿਵਹਾਰ ਕਰਨਾ ਚਾਹੁੰਦਾ ਹਾਂ, ਜਿਹੜੇ ਸਾਡੇ ਸਾਕ-ਸੰਬੰਧੀ ਆਉਣਗੇ, ਉਹ ਮਾਸ ਦਾ ਭੋਜਨ ਕਰਨਗੇ॥ ੫॥

ਸਦਾ ਜਠੇਰਨ ਰੀਤਿ ਹਮਾਰੇ। ਓਦਨ ਆਮਿਖ ਦੇਹਿਂ ਅਹਾਰੇ।
ਖੁਸ਼ੀ ਅਨੇਕ ਪ੍ਰਕਾਰਨ ਹੋਇ। ਹੋਹਿਂ ਮੇਲ ਕੁਲ ਕੇ ਸਭਿ ਕੋਇ' ॥ ੬॥

ਸਾਡੇ ਵਡੇਰਿਆਂ ਦੀ ਇਹ ਰਸਮ ਹੈ ਕਿ ਉਸ ਦਿਨ ਚਾਵਲ ਤੇ ਮਾਸ ਦਾ ਭੋਜਨ ਦਿੰਦੇ ਹਨ। ਅਨੇਕ ਪ੍ਰਕਾਰ ਨਾਲ ਖੁਸ਼ੀ ਮਨਾਈ ਜਾਂਦੀ ਹੈ, ਕੁਲ ਦੇ ਸਾਰੇ ਲੋਕ ਇਕੱਠੇ ਹੁੰਦੇ ਹਨ"॥ ੬॥

ਸੁਨਿ ਕਰਿ ਬਿਕਸੇ ਗੁਰੂ ਕ੍ਰਿਪਾਲ। ਭਲੋ ਕਰਨ ਹਿਤ ਕਹਿ ਤਿਸ ਕਾਲ।
ਇਤਨੇ ਜੀਵਨ ਹਿੰਸਾ ਕਰੈਂ। ਪਾਪ ਬਿਸਾਲ ਅਪਨ ਸਿਰ ਧਰੈਂ॥ ੭॥

ਇਹ ਸੁਣ ਕੇ ਕ੍ਰਿਪਾਲੂ ਗੁਰੂ ਜੀ ਮੁਸਕਰਾਏ, ਉਸ ਦਾ ਭਲਾ ਕਰਨ ਵਾਸਤੇ ਗੁਰੂ ਜੀ ਨੇ ਬਚਨ ਕੀਤੇ, "ਏਨੇ ਜੀਵਾਂ ਨੂੰ ਮਾਰ ਕੇ ਵਿਸ਼ਾਲ ਪਾਪ ਆਪਣੇ ਸਿਰ ਧਾਰਨ ਕਰੇਂਗਾ॥ ੭॥

ਅਬਿ ਤੌ ਸੁਗਮ ਜਾਨੀਅਹਿ ਕਰਿਬੋ। ਅੰਤ ਮਹਾਂ ਦੁਖ ਨਰਕਨ ਪਰਬੋ।
ਦੇਹਿਂ ਸ਼ਾਸਨਾ ਜਮ ਕੇ ਦੂਤ। ਤਹਾਂ ਨ ਪਹੁੰਚੇ ਬੰਧਪ ਪੂਤ॥ ੮॥

ਹੁਣ ਤਾਂ ਇਹ ਸਮਝਦਾ ਹੈਂ ਕਿ ਤੂੰ ਬਹੁਤ ਚੰਗਾ ਕੰਮ ਕਰ ਰਿਹਾ ਹੈਂ ਪਰ ਅੰਤ ਨਰਕਾਂ ਵਿਚ ਪੈ ਕੇ ਮਹਾਂ ਦੁਖ ਪ੍ਰਾਪਤ ਕਰੇਂਗਾ। ਜਮ ਦੇ ਦੂਤ ਤੈਨੂੰ ਵੱਡਾ ਦੰਡ ਦੇਣਗੇ, ਉਥੇ ਤੇਰੇ ਸੰਬੰਧੀ ਜਾਂ ਪੁੱਤਰ ਨਹੀਂ ਪਹੁੰਚਣਗੇ॥ ੮ ॥

ਜਿਨਕੇ ਹਿਤ ਅਘ ਕਰਮ ਕਮਾਇਂ। ਤਹਾਂ ਨ ਰੰਚਕ ਹੋਇਂ ਸਹਾਇ।
ਸੁਖ ਭੋਗੈਂਗੇ ਸਗਰੇ ਲੋਕ। ਅਪਦਾ ਪਰਹਿ ਤੋਹਿ ਬਡ ਸ਼ੋਕ॥੯॥

ਜਿਨ੍ਹਾਂ ਦੇ ਹਿਤ ਵਾਸਤੇ ਇਹ ਪਾਪੀ ਕਰਮ ਕਮਾਉਣ ਲੱਗੇ ਹੋ ਉਹ ਨਰਕਾਂ ਵਿਚ ਤੁਹਾਡੀ ਕੋਈ ਵੀ ਸਹਾਇਤਾ ਨਹੀਂ ਕਰ ਸਕਣਗੇ। ਸਾਰੇ ਲੋਕ ਸੁੱਖ ਭੋਗਣਗੇ, ਬਿਪਤਾ ਤੈਨੂੰ ਪੈ ਜਾਵੇਗੀ ਜਿਸ ਕਾਰਨ ਤੈਨੂੰ ਵੱਡਾ ਦੁੱਖ ਹੋਵੇਗਾ॥ ੯॥

ਧਰਮਰਾਇ ਜਬ ਕਰਿ ਹੈ ਲੇਖਾ। ਲਹੈਂ ਮਹਾਂ ਦੁਖ ਰਹੈ ਨ ਸ਼ੇਖ਼ਾ।
ਸੁਨਿ ਸ਼ੀਹੇ ਭੈ ਧਾਰਿ ਬਡੇਰੇ। ਕਹਜੋ 'ਕਰੌਂ ਜਸੁ ਆਇਸੁ ਤੇਰੇ॥ ੧੦॥

ਧਰਮਰਾਜ ਜਦ ਲੇਖਾ ਕਰੇਗਾ ਤਾਂ ਮਹਾਂ ਦੁਖ ਪਾਇੰਗਾ, ਕੋਈ ਕਸਰ ਬਾਕੀ ਨਹੀਂ ਰਹੇਗੀ।" ਇਹ ਸੁਣ ਕੇ ਸ਼ੀਹੇਂ ਨੇ ਵੱਡਾ ਭੈਅ ਧਾਰਨ ਕੀਤਾ ਅਤੇ ਬੋਲਿਆ, "ਉਸ ਤਰ੍ਹਾਂ ਹੀ ਕਰਾਂਗਾ, ਜਿਵੇਂ ਤੁਹਾਡੀ ਆਗਿਆ ਹੋਵੇਗੀ॥ ੧੦॥

ਸ੍ਰੀ ਗੁਰ! ਕਹਾਂ ਕਰੌਂ ਉਪਚਾਰ?। ਜਿਸਤੇ ਹੋਇ ਨ ਜੀਵ ਸੰਘਾਰ।
ਨੀਕੀ ਬਾਤ ਆਪ ਮੁਝ ਕਹੋ। ਬਚ ਜਿਮ ਰਹੌਂ ਸੁ ਮੈਂ ਭੀ ਚਹੌਂ॥੧੧॥

ਹੇ ਗੁਰੂ ਜੀ! ਮੈਂ ਕੀ ਉਪਾਅ ਕਰਾਂ, ਜਿਸ ਕਰਕੇ ਮੈਂ ਜੀਵ-ਹੱਤਿਆ ਤੋਂ ਬਚ ਜਾਵਾਂ। ਮੈਨੂੰ ਚੰਗੀ ਗੱਲ ਦਸੋ, ਜਿਸ ਤਰ੍ਹਾਂ ਮੈਂ ਬਚ ਵੀ ਰਹਾਂ ਅਤੇ ਜਿਸ ਤਰ੍ਹਾਂ ਮੈਂ ਚਾਹੁੰਦਾ ਹਾਂ, ਉਸ ਤਰ੍ਹਾਂ ਵੀ ਕਰ ਲਵਾਂ॥ ੧੧॥

ਹੋਹਿਂ ਨ ਪਾਪ ਨਰਕ ਨਹਿਂ ਪਰਿਊਂ। ਜੀਵਘਾਤ ਤੇ ਚਿਤ ਮਹਿਂ ਡਰਿਊਂ।
ਆਪ ਸ਼ਕਤਿ ਧਰ ਹੋ ਸਮਰੱਥੁ। ਰਾਖਹੁ ਮੋਹਿ ਪ੍ਰਭੂ ਦਿਹੁ ਹੱਥੁ॥੧੨॥

ਮੈਨੂੰ ਪਾਪ ਨਾ ਲੱਗੇ ਤੇ ਨਰਕਾਂ ਵਿਚ ਵੀ ਨਾ ਪਵਾਂ; ਜੀਵ ਘਾਤ ਕਰਨ ਤੋਂ ਮੇਰਾ ਚਿੱਤ ਡਰ ਗਿਆ ਹੈ। ਆਪ ਸ਼ਕਤੀਵਾਨ ਹਰ ਤਰ੍ਹਾਂ ਸਮਰੱਥ ਹੋ, ਹੇ ਪ੍ਰਭੂ! ਮੈਨੂੰ ਆਪਣਾ ਹੱਥ ਦੇ ਕੇ ਰੱਖ ਲਵੋ॥ ੧੨॥

ਤੁਮ ਤੇ ਬਡੋ ਕਹਾਂ ਮੈਂ ਪਾਵੌਂ। ਪਰਜੋ ਸ਼ਰਨ ਮੈਂ ਨਿਤ ਗੁਨ ਗਾਵੌਂ।
ਜਿਮਿ ਇਹੁ ਜੀਵ ਘਾਤ ਨਹਿਂ ਹੋਵੈਂ। ਨਹੀ ਜਠੇਰਨ ਕੋ ਦੁਖ ਜੋਵੈਂ॥੧੩॥

ਤੁਹਾਡੇ ਨਾਲੋਂ ਵੱਡਾ ਮੈਂ ਕਿਥੋਂ ਲੱਭਾਂਗਾ, ਆਪ ਦੀ ਸ਼ਰਨ ਪੈ ਕੇ ਮੈਂ ਨਿਤ ਗੁਣ ਗਾਵਾਂਗਾ। ਇਹ ਮੈਨੂੰ ਦੱਸੋ ਜਿਵੇਂ ਜੀਵ-ਘਾਤ ਨਾ ਹੋਵੇ ਅਤੇ ਨਾ ਹੀ ਵਡੇਰਿਆਂ ਨੂੰ ਦੁਖੀ ਵੇਖਾਂ॥ ੧੩॥

ਅਸ ਉਪਾਇ ਅਬਿ ਆਪ ਅਲਾਵੋ। ਅਪਨੋ ਸੇਵਕ ਜਾਨਿ ਬਤਾਵੋ।
ਇਮਿ ਬਿਨਤੀ ਸੁਨਿਕੈ ਤਿਸ ਕੇਰੀ। ਭਏ ਕ੍ਰਿਪਾਲ ਭਨਜੋ ਬਚ ਫੇਰੀ॥੧੪॥

ਅਜਿਹਾ ਉਪਾਅ ਹੁਣ ਆਪ ਜੀ ਫੁਰਮਾਉ, ਆਪਣਾ ਸੇਵਕ ਜਾਣ ਕੇ ਮੈਨੂੰ ਦੱਸੋ।'' ਉਸਦੀ ਇਸ ਤਰ੍ਹਾਂ ਦੀ ਬੇਨਤੀ ਸੁਣਕੇ ਗੁਰੂ ਜੀ ਨੇ ਦਇਆ ਕੀਤੀ ਅਤੇ ਇਸ ਤਰ੍ਹਾਂ ਬਚਨ ਕਹੇ॥ ੧੪॥

'ਹਮਰੇ ਦ੍ਵਾਰੇ ਮੁੰਡਨ ਕਰੋ। ਉਰ ਕੌ ਭਰਮ ਸਰਬ ਪਰਹਰੋ।
ਬਿਘਨ ਜਠੇਰਨਿ ਕੋ ਨਹਿਂ ਹੋਇ। ਸਿਮਰਹੁ ਸੱਤਿਨਾਮ ਦੁਖ ਖੋਇ॥੧੫॥

ਸਾਡੇ ਘਰ ਆ ਕੇ ਮੁੰਡਨ ਕਰੋ, ਦਿਲ ਦੇ ਸਾਰੇ ਭਰਮਾਂ ਨੂੰ ਦੂਰ ਕਰ ਲਵੋ, ਇਸ ਤਰ੍ਹਾਂ ਵਡੇਰਿਆਂ ਨੂੰ ਕੋਈ ਦੁਖ ਤਕਲੀਫ ਨਹੀਂ ਹੋਵੇਗੀ ਅਤੇ ਦੁੱਖਾਂ ਦਾ ਨਾਸ਼ ਕਰਕੇ ਸਤਿਨਾਮ ਦਾ ਸਿਮਰਨ ਕਰੋ॥ ੧੫॥

ਜਿਨ ਕੋ ਦੁਖਦਾਇਕ ਤੂੰ ਜਾਨੈ। ਜੋ ਤੇਰੇ ਸਭਿ ਬਿਘਨਨਿ ਠਾਨੈ।
ਸਰਬ ਓਰ ਤੇ ਹੁਇਂ ਰਖਵਾਰੇ। ਸਭਿ ਸੁਖ ਦੇਹਿਂ ਨ ਕਾਜ ਬਿਗਾਰੇ॥੧੬॥

ਜਿਨ੍ਹਾਂ ਨੂੰ ਤੂੰ ਦੁਖਦਾਇਕ ਜਾਣਦਾ ਹੈਂ, ਜੋ ਤੇਰੇ ਵਿਘਨ ਪਾਉਣਗੇ, ਉਹ ਸਭ ਤਰ੍ਹਾਂ ਤੇਰੇ ਰਖਵਾਲੇ ਹੋਣਗੇ, ਸਾਰੇ ਤੈਨੂੰ ਸੁਖ ਦੇਣਗੇ ਅਤੇ ਤੇਰੇ ਕਿਸੇ ਕੰਮ ਨੂੰ ਵੀ ਨਹੀਂ ਵਿਗਾੜਨਗੇ॥ ੧੬॥

ਅਜ ਸਗਰੇ ਅਬ ਦੀਜਹਿ ਛੋਰ। ਨਰਕ ਨਿਹਾਰਹਿਂ ਨਹਿਂ ਦੁਖ ਘੋਰ।
ਸੁਨੇ ਬਚਨ ਧਰਿ ਸ਼ਰਧਾ ਮਾਨੇ। ਹਾਥ ਜੋਰਿ ਅਪਨੋ ਹਿਤ ਜਾਨੇ॥੧੭॥

ਸਾਰੇ ਬੱਕਰਿਆਂ ਨੂੰ ਛੱਡ ਦੇਵੋ, ਇਸ ਤਰ੍ਹਾਂ ਨਰਕ ਨਹੀਂ ਵੇਖੋਗੇ ਅਤੇ ਘੋਰ ਦੁਖ ਵੀ ਨਹੀਂ ਪਾਉਗੇ।'' ਗੁਰੂ ਜੀ ਦੇ ਬਚਨ ਸੁਣ ਕੇ ਸ਼ੀਹੇਂ ਨੇ ਦਿਲ ਵਿਚ ਸ਼ਰਧਾ ਧਾਰਨ ਕੀਤੀ, ਆਪਣਾ ਹਿਤ ਜਾਣ ਕੇ ਹੱਥ ਜੋੜ ਕੇ ਖਲੋ ਗਿਆ॥ ੧੭॥

ਅਜ ਖਲਾਸ ਤਿਸੁ ਛਿਨ ਸਭਿ ਕੀਨੇ। ਗੁਰ ਕੇ ਚਰਨ ਕਮਲ ਮਨੁ ਲੀਨੇ।
ਜਾਇ ਸਦਨ ਸਭਿ ਜੇਤਿਕ ਤਜਾਰੀ। ਆਨਤਿ ਭਾ ਗੁਰ ਕੇਰ ਅਗਾਰੀ॥੧੮॥

ਓਸੇ ਵੇਲੇ ਸਾਰੇ ਬੱਕਰੇ ਛੱਡ ਦਿੱਤੇ, ਗੁਰੂ ਜੀ ਦੇ ਚਰਨ-ਕੰਵਲਾਂ ਨੂੰ ਆਪਣੇ ਮਨ ਵਿਚ ਧਾਰਨ ਕੀਤਾ। ਆਪਣੇ ਘਰ ਵਿਚ ਚਲਾ ਗਿਆ ਅਤੇ ਜਿੰਨੀ ਸਮੱਗਰੀ ਤਿਆਰ ਕੀਤੀ ਸੀ, ਉਹ ਲਿਆ ਕੇ ਗੁਰੂ ਜੀ ਦੇ ਅੱਗੇ ਧਰ ਦਿੱਤੀ॥ ੧੮॥

ਅਪਨੇ ਬੰਧੁ ਤਹਾਂ ਹਕਾਰੇ। ਬਹੁਰ ਪੁੱਤ੍ਰ ਕੋ ਸ੍ਰੀ ਗੁਰ ਦੁਆਰੇ।
ਮੁੰਡਨ ਰੀਤਿ ਬੰਸ ਕੀ ਜੈਸੇ। ਭਲੀ ਭਾਂਤਿ ਕਰਵਾਇਵ ਤੈਸੇ॥੧੯॥

ਆਪਣੇ ਸਾਰੇ ਸੰਬੰਧੀਆਂ ਨੂੰ ਉਥੇ ਬੁਲਾ ਲਿਆ, ਫਿਰ ਆਪਣੇ ਪੁੱਤਰ ਨੂੰ ਵੀ ਗੁਰੂ ਜੀ ਦੇ ਦੁਆਰੇ ਲੈ ਆਇਆ। ਜਿਵੇਂ ਵੰਸ਼ ਦੀ ਮੁੰਡਨ ਰਸਮ ਚਲਦੀ ਸੀ, ਉਸ ਤਰ੍ਹਾਂ ਹੀ ਭਲੀਭਾਂਤ ਮੁੰਡਨ ਕਰਵਾ ਲਏ॥ ੧੯॥

ਪਹਿਤ ਭਾਤ ਕੋ ਦੀਨ ਅਹਾਰਾ। ਰੁਚਿ ਕਰਿ ਖਾਇਂ ਸਰਬ ਪਰਵਾਰਾ।
ਸਿਖ ਸੰਗਤ ਸਭਿਹੂੰਨ ਅਚਾਵਾ। ਬਿਘਨ ਕਛੂ ਨਹਿਂ ਹੋਵਨਿ ਪਾਵਾ॥੨੦॥

ਦਾਲ-ਚਾਵਲ ਦਾ ਸਾਰਿਆਂ ਨੂੰ ਭੋਜਨ ਛਕਾਇਆ, ਸਾਰੇ ਪਰਿਵਾਰ ਨੇ ਬੜੇ ਪ੍ਰੇਮ ਨਾਲ ਆਪਣੀ ਰੁਚੀ ਅਨੁਸਾਰ ਖਾਧਾ। ਸਿੱਖ ਸੰਗਤ ਸਭ ਨੇ ਭੋਜਨ ਛਕਿਆ ਅਤੇ ਕੋਈ ਵਿਘਨ ਵੀ ਹੋਣ ਨਾ ਪਾਇਆ॥ ੨੦॥

ਸਤਿਗੁਰ ਕੋ ਪ੍ਰਤਾਪ ਅਤਿ ਭਾਰੀ। ਬਿਘਨ ਕਾਰ ਹੋਏ ਰਖਵਾਰੀ।
ਪੂਰਨ ਸਕਲ ਕਾਜ ਤਿਨ ਕਰਜੋ। ਸ੍ਰੀ ਗੁਰ ਪੰਥ ਰਿਦੇ ਦ੍ਰਿੜ ਧਰਜੋ॥੨੧॥

ਸਤਿਗੁਰੂ ਜੀ ਦਾ ਪ੍ਰਤਾਪ ਬਹੁਤ ਵੱਡਾ ਹੈ, ਵਿਘਨ ਪਾਉਣ ਵਾਲਿਆਂ ਤੋਂ ਰਖਵਾਲੀ ਕੀਤੀ। ਉਨ੍ਹਾਂ ਸਾਰੇ ਕਾਰਜ ਪੂਰਨ ਕੀਤੇ ਅਤੇ ਸਾਰਿਆਂ ਨੇ ਗੁਰੂ ਜੀ ਦੇ ਮਾਰਗ ਨੂੰ ਆਪਣੇ ਹਿਰਦੇ ਵਿਚ ਦ੍ਰਿੜ੍ਹ ਕੀਤਾ॥ ੨੧॥

ਭਯੋ ਸਿੱਖ ਤਿਸੁ ਦਿਨਤੇ ਗੁਰ ਕੋ। ਸੇਵਹਿ ਚਰਨ ਭਾਉ ਕਰਿ ਉਰਕੋ।
ਦ੍ਰਿੜ ਪ੍ਰਤੀਤ ਕੀਨਸਿ ਗੁਰ ਓਰੀ। ਅਪਰ ਸਭਿਨਿ ਕੀ ਮਨਤਾ ਛੋਰੀ॥੨੨॥

ਉਸ ਦਿਨ ਤੋਂ ਸ਼ੀਂਹਾਂ ਉਪਲ ਗੁਰੂ ਜੀ ਦਾ ਸਿੱਖ ਹੋ ਗਿਆ, ਚਿੱਤ ਵਿਚ ਬਹੁਤ ਪ੍ਰੇਮ ਕਰਕੇ ਚਰਨਾਂ ਦੀ ਸੇਵਾ ਕਰਦਾ ਸੀ। ਗੁਰੂ ਜੀ ਬਾਰੇ ਉਸ ਦੀ ਪ੍ਰਤੀਤ ਦ੍ਰਿੜ੍ਹ ਹੋ ਗਈ, ਹੋਰ ਸਾਰਿਆਂ ਦੀ ਪੂਜਾ ਛੱਡ ਦਿੱਤੀ॥ ੨੨॥

ਜੋ ਸਭਿ ਤਜਾਗ ਅਲੰਬ ਗੁਰੂ ਗਹਿ। ਵਸਤੁ ਅਲੱਭ ਨਹੀਂ ਕੋ ਮਹਿ ਮਹਿਂ।
ਸ਼ੀਹਾਂ ਉੱਪਲ ਇਸੀ ਪ੍ਰਕਾਰੇ। ਭਯੋ ਸਿੱਖ ਸਤਿਗੁਰ ਮਤਿ ਧਾਰੇ॥੨੩॥

ਜੋ ਸਾਰਿਆਂ ਨੂੰ ਛੱਡ ਕੇ ਗੁਰੂ ਦਾ ਆਸਰਾ ਫੜੇ, ਪ੍ਰਿਥਵੀ ਤੇ ਐਸੀ ਦੁਰਲਭ ਵਸਤੂ ਹੋਰ ਕੋਈ ਨਹੀਂ ਹੈ। ਸ਼ੀਂਹਾਂ ਉਪਲ ਇਸ ਤਰ੍ਹਾਂ ਹੀ ਸਤਿਗੁਰੂ ਦਾ ਮੱਤ ਧਾਰਨ ਕਰਕੇ ਗੁਰੂ ਜੀ ਦਾ ਸਿੱਖ ਹੋਇਆ॥ ੨੩॥

ਬਹੁਰੋ ਸ੍ਰੀ ਅੰਗਦ ਬਹੁ ਬਾਰੀ। ਗੋਇੰਦਵਾਲ ਜਾਤਿ ਹਿਤ ਧਾਰੀ।
ਮਿਲਹਿਂ ਦਾਸ ਕੋ ਆਨੰਦ ਦੇਤਿ। ਵਹਿਰ ਰਹਹਿਂ ਕੈ ਜਾਇਂ ਨਿਕੇਤ॥੨੪॥

ਇਸ ਤੋਂ ਬਾਅਦ ਵੀ ਗੁਰੂ ਅੰਗਦ ਦੇਵ ਜੀ ਬਹੁਤ ਵਾਰ ਹਿਤ ਧਾਰਨ ਕਰਕੇ ਗੋਇੰਦਵਾਲ ਜਾਂਦੇ ਰਹੇ। ਆਪਣੇ ਸੇਵਕ ਨੂੰ ਮਿਲ ਕੇ ਆਨੰਦ ਦਿੰਦੇ ਸਨ। ਕਈ ਵਾਰ ਬਾਹਰ ਰਹਿੰਦੇ ਸਨ ਅਤੇ ਕਈ ਵਾਰ ਘਰ ਚਲੇ ਜਾਂਦੇ ਸਨ॥ ੨੪॥

ਇਸ ਪ੍ਰਕਾਰ ਕੁਛ ਸਮੋ ਬਿਤਾਇਵ। ਜਗ ਮਹਿਂ ਮਗ ਸਿੱਖੀ ਪ੍ਰਗਟਾਇਵ।
ਗਈ ਬਿਤੀਤ ਸਿਸੁਰ ਰੁਤਿ ਸਾਰੀ। ਸਭਿ ਥਲ ਭਾ ਬਸੰਤ ਗੁਲਜ਼ਾਰੀ॥੨੫॥

ਇਸ ਪ੍ਰਕਾਰ ਕੁਝ ਸਮਾਂ ਬਿਤਾਇਆ ਅਤੇ ਜਗਤ ਵਿਚ ਸਿੱਖੀ-ਮਾਰਗ ਪ੍ਰਗਟ ਕੀਤਾ। ਇਸ ਤਰ੍ਹਾਂ ਪਤਝੜ ਰੁੱਤ ਸਾਰੀ ਬੀਤ ਗਈ ਅਤੇ ਸਭ ਥਾਂ ਬਸੰਤ ਬਹਾਰ ਦੀ ਗੁਲਜ਼ਾਰ ਖਿੜ ਗਈ॥ ੨੫॥

ਚਢਜੋ ਚੇਤ ਸਭਿ ਕੋ ਸੁਖ ਦੇਤਿ। ਨਹਿਂ ਅਤਿ ਸੀਤ ਨ ਉਸ਼ਨ ਤਪੇਤਿ।

**ਬਿਕਸੇ ਕੁਸਮ ਅਨੇਕਨਿ ਰੰਗ। ਅਤਿ ਸ਼ੋਭਾ ਸੁੰਦਰ ਸਰਬੰਗ॥ ੨੬॥**

ਸਾਰਿਆਂ ਨੂੰ ਸੁਖ ਦੇਣ ਵਾਲਾ ਚੇਤ ਦਾ ਮਹੀਨਾ ਚੜ੍ਹ ਪਿਆ, ਹੁਣ ਨਾ ਜ਼ਿਆਦਾ ਸਰਦੀ ਸੀ ਅਤੇ ਨਾ ਅਤਿ ਦੀ ਗਰਮੀ ਸੀ। ਅਨੇਕਾਂ ਪ੍ਰਕਾਰ ਦੇ ਅਤੇ ਭਿੰਨ ਭਿੰਨ ਰੰਗਾਂ ਦੇ ਫੁੱਲ ਖਿੜੇ ਹੋਏ ਸਨ। ਹਰ ਤਰ੍ਹਾਂ ਨਾਲ ਸੁੰਦਰ ਸ਼ੋਭਾ ਵਧੀ ਹੋਈ ਸੀ॥ ੨੬॥

**ਪਾਤ ਨਿਪਾਤ ਪਲਾਸ ਪ੍ਰਕਾਸ਼ੇ। ਜਿਤ ਕਿਤ ਅਰੁਣ ਬਰਣ ਹੀ ਭਾਸੇ।**
**ਚਹੁੰ ਦਿਸ਼ ਬਨ ਕੀ ਦਿਖੀਅਤਿ ਭੂਮਿ। ਜਨੁ ਗਨ ਅਗਨੀ ਲਾਟ ਅਧੂਮ॥੨੭॥**

ਛਿਛਰੇ ਦੇ ਪੱਤੇ ਤਾਂ ਝੜ ਗਏ ਹਨ, ਪਰ ਫੁੱਲਾਂ ਨਾਲ ਲੱਦੀਆਂ ਡਾਹਣੀਆਂ ਲਾਲੀ ਭਾਅ ਨਾਲ ਪ੍ਰਕਾਸ਼ ਰਹੀਆਂ ਹਨ, ਕਿਉਂਕਿ ਛਿਛਰੇ ਦੇ ਪੌਦੇ ਨੂੰ ਫੁੱਲ ਪਹਿਲਾਂ ਲੱਗਦੇ ਹਨ ਅਤੇ ਪੱਤੇ ਬਾਅਦ ਵਿਚ ਨਿਕਲਦੇ ਹਨ। ਜਿਥੇ-ਕਿਥੇ ਰੰਗ ਬਿਰੰਗੀਆਂ ਲਹਿਰਾਂ ਦਿਖਾਈ ਦੇ ਰਹੀਆਂ ਹਨ। ਚਾਰੇ ਪਾਸੇ ਵਣ ਦੀ ਭੂਮੀ ਦਿਖਾਈ ਦਿੰਦੀ ਹੈ, ਮਾਨੋਂ ਧੂਏਂ ਤੋਂ ਰਹਿਤ ਅੱਗ ਦੀ ਲਾਟ ਹੋਵੇ॥ ੨੭॥

**ਉਪਬਨ ਮਹਿਂ ਗੁਲਾਬ ਚਟਕੀਲੇ। ਬਿਕਸਤਿ ਬੂਟਨ ਸਾਥ ਛਬੀਲੇ।**
**ਕੌਨ ਕੌਨ ਤਰੁ ਫੂਲਨਿ ਕੇਰੀ। ਕਹੀਅਹਿ ਜਾਤ ਰੁਚਿਰਤਾ ਹੇਰੀ॥੨੮॥**

ਬਾਗ਼-ਬਗੀਚੀਆਂ ਵਿਚ ਸੁੰਦਰ ਗੁਲਾਬ ਖਿੜੇ ਹੋਏ ਹਨ, ਜਿਨ੍ਹਾਂ ਨੂੰ ਵੇਖ ਕੇ ਮਨੁੱਖ ਵੀ ਖਿੜ ਪੈਂਦੇ ਹਨ। ਕਿਹੜੇ-ਕਿਹੜੇ ਫੁੱਲਾਂ ਦੇ ਪੌਦੇ ਹਨ, ਉਨ੍ਹਾਂ ਦੀ ਸੁੰਦਰਤਾ ਵੇਖ ਕੇ ਹੀ ਕਹੀ ਜਾ ਸਕਦੀ ਹੈ॥ ੨੮॥

**ਸ਼ੋਭਾ ਬਨ ਉਪਬਨ ਕੀ ਬਾਢੀ। ਮਨਹੁ ਦਿਖਾਵਨਿ ਨਿਜ ਤੇ ਕਾਢੀ।**
**ਬ੍ਰਿੰਦ ਬਿਹੰਗਨ ਬੋਲਬਿ ਜਨੀਯਤਿ। ਕਾਨਨ ਰਹਿ ਕਾਨਨ ਮਹਿਂ ਸੁਨੀਯਤਿ॥੨੯॥**

ਬਾਗ਼-ਬਗੀਚੀਆਂ ਦੀ ਸ਼ੋਭਾ ਬਹੁਤ ਵਧੀ ਹੋਈ ਹੈ, ਮਾਨੋਂ ਵਣ ਨੇ ਆਪਣੇ ਵਿਚੋਂ ਜਲਵਾ ਵਿਖਾਉਣ ਲਈ ਕੱਢੀ ਹੈ। ਜਾਨਵਰਾਂ ਦੇ ਸਮੂਹ ਬੋਲਦੇ ਇਸ ਤਰ੍ਹਾਂ ਲਗਦੇ ਹਨ ਮਾਨੋਂ ਕਹਿ ਰਹੇ ਹਨ ਕਿ ਵਣਾਂ ਵਿਚ ਚਲ ਰਹੋ ਤੇ ਪੰਛੀਆਂ ਦੀ ਆਵਾਜ਼ ਆਪਣੇ ਕੰਨਾਂ ਨਾਲ ਸੁਣੋ॥ ੨੯॥

**ਰੁਤਿ ਬਸੰਤ ਜਗ ਬਿਦਤ ਛਬੀਲਾ। ਸ਼ਾਂਤਿ ਬ੍ਰਿਤਿ ਸਤਿਗੁਰ ਕੀ ਲੀਲਾ।**
**ਆਵਤਿ ਗੋਇੰਦਵਾਲ ਜਦਾਈ। ਬਿਪਨ ਬਿਲੋਕਤਿ ਸੁੰਦਰਤਾਈ॥੩੦॥**

ਫੈਲ ਛਬੀਲੀ ਬਸੰਤ ਬਹਾਰ ਰੁਤ ਜਗ ਵਿਚ ਪ੍ਰਗਟ ਹੈ, ਇਹ ਸਾਰੀ ਸ਼ਾਂਤ ਬ੍ਰਿਤੀ ਸਤਿਗੁਰੂ ਦੀ ਲੀਲ੍ਹਾ ਹੈ। ਜਦ ਵੀ ਗੋਇੰਦਵਾਲ ਆਉਂਦੇ ਹਨ ਤਾਂ ਇਸ ਇਲਾਕੇ ਦੇ ਜੰਗਲਾਂ ਦੀ ਸੁੰਦਰਤਾ ਨੂੰ ਵੇਖਦੇ ਹਨ॥ ੩੦॥

**ਤਨ ਕੋ ਤਜਾਗਨ ਚਿਤਵਤਿ ਚਾਹਤਿ। ਗਮਨੈਂ ਅਬਿ ਬੈਕੁੰਠ ਉਮਾਹਤਿ।**
**ਸਭਿ ਸੰਗਤਿ ਮਹਿਂ ਕਹਿ ਬਿਦਤਾਈ। 'ਤਜਹਿਂ ਸਰੀਰ ਅਬਹਿ ਚਿਤ ਆਈ'॥੩੧॥**

ਗੁਰੂ ਜੀ ਹੁਣ ਆਪਣੇ ਸਰੀਰ ਨੂੰ ਛੱਡਣਾ ਚਾਹੁੰਦੇ ਹਨ, ਇਹ ਵਿਚਾਰ ਬਣਾਇਆ ਕਿ ਹੁਣ ਬੈਕੁੰਠ ਨੂੰ ਚਲੀਏ। ਸਾਰੀ ਸੰਗਤ ਨੂੰ ਕਹਿ ਕੇ ਪ੍ਰਗਟ ਕਰ ਦਿੱਤਾ, "ਹੁਣ ਸਰੀਰ ਛੱਡ ਦੇਈਏ" ਇਹ ਗੱਲ ਚਿੱਤ ਵਿਚ ਆਈ ਹੈ॥ ੩੧॥

**ਸੁਨਿ ਸੁਨਿ ਸਿੱਖ ਰਿਦੇ ਬਿਸਮਾਵੈਂ। 'ਵਾਹਿਗੁਰੂ ਤਜਿ ਦੇਹਿ ਸਮਾਵੈਂ'।**
**ਜਹਿਂ ਕਹਿਂ ਪਸਰ ਗਈ ਇਮ ਬਾਤੀ। ਹਿਤੂ ਸੁਨਤਿ ਭਰਿ ਆਵਤਿ ਛਾਤੀ॥੩੨॥**

ਇਹ ਸੁਣ-ਸੁਣ ਕੇ ਸਿੱਖ ਹਿਰਦੇ ਬਹੁਤ ਹੈਰਾਨ ਹੋ ਰਹੇ ਹਨ, "ਸਰੀਰ ਨੂੰ ਛੱਡ ਕੇ ਵਾਹਿਗੁਰੂ ਵਿਚ ਸਮਾ ਜਾਣਗੇ।" ਜਿਥੇ-ਕਿਥੇ ਇਹ ਗੱਲ ਫੈਲ ਗਈ। ਜਦ ਹਿਤੂ ਸੁਣਦੇ ਸਨ ਤਾਂ ਉਹ ਬਹੁਤ ਦੁਖੀ ਹੁੰਦੇ ਸਨ॥ ੩੨॥

ਊਚ ਨੀਚ ਜੁਤਿ ਚਾਰਹੁਂ ਬਰਨਾ। ਸੁਨਿ ਸੁਨਿ ਰਿਦੈ ਬਿਸਮਤਾ ਕਰਨਾ।
ਪੂਰਬ ਕਹੈਂ ਸਮਾਵਹਿ ਫੇਰ। ਕਰਾਮਾਤ ਕੇ ਧਨੀ ਬਡੇਰ॥ ੩੩॥

ਊਚ-ਨੀਚ ਚਾਰੇ ਵਰਨਾਂ ਦੇ ਲੋਕ ਸੁਣ-ਸੁਣ ਕੇ ਹਿਰਦਿਆਂ ਵਿਚ ਹੈਰਾਨ ਹੋ ਰਹੇ ਸਨ ਅਤੇ ਕਹਿੰਦੇ ਸਨ, "ਪਹਿਲੇ ਕਹਿ ਕੇ ਫੇਰ ਸਮਾਉਂਦੇ ਹਨ, ਇਹ ਤਾਂ ਕਰਾਮਾਤ ਦੇ ਵੱਡੇ ਧਨੀ ਹਨ॥ ੩੩॥

ਜਹਿਂ ਕਹਿਂ ਸਿਖ ਬਹੁ ਸੁਨਿ ਸੁਨਿ ਆਵੈਂ। ਦਰਸਹਿਂ ਸਤਿਗੁਰ ਬਹੁਰ ਸਮਾਵੈਂ।
ਅਪਰ ਲੋਕ ਅਵਲੋਕਨ ਕਾਰਨ। ਆਵਹਿਂ ਕਰਿਤੇ ਸੁਜਸ ਉਚਾਰਨ॥ ੩੪॥

ਜਿਥੋਂ-ਕਿਥੋਂ ਬਹੁਤ ਸਿੱਖ ਸੁਣ-ਸੁਣ ਕੇ ਆ ਰਹੇ ਸਨ ਅਤੇ ਕਹਿ ਰਹੇ ਸਨ, "ਸਤਿਗੁਰੂ ਦੇ ਪਹਿਲਾਂ ਦਰਸ਼ਨ ਕਰ ਲਈਏ, ਬਾਅਦ ਵਿਚ ਸਮਾ ਜਾਣਗੇ। ਹੋਰ ਲੋਕ ਵੇਖਣ ਵਾਸਤੇ ਆਉਂਦੇ ਸਨ ਅਤੇ ਆ ਕੇ ਸ੍ਰੇਸ਼ਟ ਜਸ ਉਚਾਰਨ ਕਰਦੇ ਸਨ॥ ੩੪॥

ਸੁਨਿ ਸ਼੍ਰੀ ਅਮਰ ਅਧਿਕ ਅਕੁਲਾਏ। ਨਹਿਂ ਪਹੁਂਚਹਿ ਢਿਗ ਬਿਨਾ ਬੁਲਾਏ।
ਘਟੀ ਕਲਪ ਸਮ ਬੀਤਹਿ ਤਾਂਹੀ। ਕਰਤਿ ਅਰਾਧਨ ਬਹੁ ਮਨ ਮਾਂਹੀ॥ ੩੫॥

ਇਹ ਸੁਣ ਕੇ ਸ੍ਰੀ ਅਮਰਦਾਸ ਜੀ ਬਹੁਤ ਵਿਆਕੁਲ ਹੋ ਗਏ, ਬਿਨਾਂ-ਬੁਲਾਏ ਦੇ ਉਹ ਗੁਰੂ ਜੀ ਪਾਸ ਪਹੁੰਚ ਵੀ ਨਹੀਂ ਸਕਦੇ ਸਨ। ਉਨ੍ਹਾਂ ਨੂੰ ਇਕ ਘੜੀ ਵੀ ਬ੍ਰਹਮਾਂ ਦੇ ਇਕ ਦਿਨ ਸਮਾਨ ਭਾਵ ਅਣਗਿਣਤ ਸਮੇਂ ਦੇ ਬਰਾਬਰ ਬੀਤਦੀ ਸੀ। ਮਨ ਵਿਚ ਬਹੁਤ ਅਰਾਧਨਾ ਕਰਦੇ ਸਨ॥ ੩੫॥

ਸ਼੍ਰੀ ਅੰਗਦ ਲਖਿ ਅੰਤਰਜਾਮੀ। ਪਠਜੋ ਹਕਾਰਨ ਸਿਖ ਤਬਿ ਸ੍ਵਾਮੀ।
ਸਾਦਰ ਜਾਇ ਅਵਾਹਨ ਕੀਨੇ। ਸੁਨਤਿ ਚਲਜੋ ਜਲ ਸੋਂ ਦ੍ਰਿਗ ਭੀਨੇ॥ ੩੬॥

ਅੰਤਰਜਾਮੀ ਸ੍ਰੀ ਗੁਰੂ ਅੰਗਦ ਦੇਵ ਜੀ ਸ੍ਰੀ ਅਮਰਦਾਸ ਦੀ ਹਾਲਤ ਨੂੰ ਜਾਣ ਗਏ, ਫਿਰ ਸਵਾਮੀ ਗੁਰੂ ਜੀ ਨੇ ਇਕ ਸਿੱਖ ਨੂੰ ਉਨ੍ਹਾਂ ਨੂੰ ਬੁਲਾਉਣ ਵਾਸਤੇ ਭੇਜਿਆ। ਉਸ ਸਿੱਖ ਨੇ ਬੜੇ ਆਦਰ ਨਾਲ ਜਾ ਕੇ ਦੱਸਿਆ ਕਿ ਗੁਰੂ ਜੀ ਨੇ ਬੁਲਾਇਆ ਹੈ, ਸੁਣਦਿਆਂ ਹੀ ਚੱਲ ਪਏ ਅਤੇ ਨੈਣ ਜਲ ਨਾਲ ਭਿੱਜ ਗਏ॥ ੩੬॥

ਤਾਤਕਾਲ ਗੁਰ ਦਰਸ਼ਨ ਕਰਜੋ। ਤੂਰਨ ਕਰਤਿ ਚਰਨ ਪਰ ਪਰਜੋ।
ਦ੍ਵਵੀ ਬਿਲੋਚਨ ਤੇ ਜਲ ਧਾਰਾ। ਮਨਹੁ ਪ੍ਰੇਮ ਕੋ ਛੁਟਜੋ ਫੁਹਾਰਾ॥ ੩੭॥

ਤੁਰੰਤ ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਓਸੇ ਵੇਲੇ ਉਨ੍ਹਾਂ ਦੇ ਚਰਨਾਂ ਤੇ ਢਹਿ ਪਏ। ਅੱਖਾਂ ਵਿਚੋਂ ਜਲ ਦੀਆਂ ਧਾਰਾਂ ਇਸ ਤਰ੍ਹਾਂ ਵਹਿ ਤੁਰੀਆਂ ਮਾਨੋਂ ਪ੍ਰੇਮ ਦਾ ਫੁਹਾਰਾ ਛੁਟਿਆ ਹੋਵੇ॥ ੩੭॥

ਬਜਾਕੁਲ ਪਰਮ ਜਾਨਿ ਕਰਿ ਦਾਸਾ। ਸ਼੍ਰੀ ਅੰਗਦ ਮੁਖ ਬਾਕ ਪ੍ਰਕਾਸ਼ਾ।
'ਸੁਨਿ ਪੁਰਖਾ ਪੂਰਨ ਤੁਮ ਗਜਾਨਿ। ਪਰਮ ਧਾਮ ਮੈਂ ਕਰੌਂ ਪਯਾਨ॥ ੩੮॥

ਆਪਣੇ ਸੇਵਕ ਨੂੰ ਬਹੁਤ ਵਿਆਕੁਲ ਜਾਣ ਕੇ, ਸ੍ਰੀ ਗੁਰੂ ਅੰਗਦ ਦੇਵ ਜੀ ਨੇ ਮੁਖ ਤੋਂ ਬਚਨ ਕੀਤਾ, "ਹੇ ਪੁਰਖਾ ! ਸੁਣੋ, ਤੁਹਾਨੂੰ ਪੂਰਨ ਗਿਆਨ ਹੈ, ਮੈਂ ਸੱਚ-ਖੰਡ ਨੂੰ ਜਾ ਰਿਹਾ ਹਾਂ॥ ੩੮॥

ਹਰਖ ਸ਼ੋਕ ਮਨ ਮਹਿਂ ਨਹਿਂ ਕੋਊ। ਤੂੰ ਪਰਤੱਖਜ ਰੂਪ ਮਮ ਹੋਊ।
ਦੇਹ ਅਛਤ ਗਜਾਨੀ ਜਗ ਐਸੇ। ਭਰਜੋ ਕੁੰਭ ਸਾਗਰ ਰਹਿ ਜੈਸੇ॥ ੩੯॥

ਹਿਰਦੇ ਵਿਚ ਕਿਸੇ ਪ੍ਰਕਾਰ ਦੀ ਖ਼ੁਸ਼ੀ-ਗ਼ਮੀਂ ਨਹੀਂ ਹੈ, ਤੂੰ ਪਰਤੱਖ ਮੇਰਾ ਰੂਪ ਹੈਂ। ਸਰੀਰ ਦੇ ਹੁੰਦਿਆਂ ਗਿਆਨੀ ਜੱਗ ਵਿਚ ਇਸ ਤਰ੍ਹਾਂ ਰਹਿੰਦਾ ਹੈ ਜਿਵੇਂ ਜਲ ਦਾ ਭਰਿਆ ਘੜਾ ਸਮੁੰਦਰ ਵਿਚ ਰਹਿੰਦਾ ਹੈ॥ ੩੯॥

ਘਟ ਫੂਟੇ ਜਲ ਸੋਂ ਜਲ ਮਿਲੈ। ਤਨ ਤਜਿ ਗਜਾਨੀ ਬ੍ਰਹਮ ਸੋਂ ਰਲੈ।
ਆਵਨਿ ਨਹਿਂ ਮੇਰੋ ਨਹਿਂ ਜਾਵੋਂ। ਪਰਮਾਤਮ ਨਿਜ ਰੂਪ ਸਮਾਵੋਂ ॥੪੦॥

ਜਦ ਘੜਾ ਫਟ ਜਾਂਦਾ ਹੈ ਤਾਂ ਪਾਣੀ ਨਾਲ ਪਾਣੀ ਮਿਲ ਜਾਂਦਾ ਹੈ, ਇਸ ਤਰ੍ਹਾਂ ਗਿਆਨੀ ਸਰੀਰ ਛੱਡ ਕੇ ਬ੍ਰਹਮ ਦੇ ਨਾਲ ਮਿਲ ਜਾਂਦਾ ਹੈ। ਨਾ ਮੇਰਾ ਆਉਣਾ ਹੈ ਨਾ ਮੇਰਾ ਜਾਣਾ ਹੈ, ਮੈਂ ਪਰਮਾਤਮਾਂ ਦੇ ਨਿਜੀ ਸਰੂਪ ਵਿਚ ਸਮਾ ਜਾਵਾਂਗਾ॥ ੪੦॥

ਪੁਨ ਸਿੱਖਜਨ ਸੋਂ ਗਿਰਾ ਉਚਾਰੀ। 'ਉਠਿ ਆਨਹੁ ਗਾਗਰ ਭਰਿ ਬਾਰੀ।
ਅਮਰਦਾਸ ਇਸ਼ਨਾਨ ਕਰਾਵਹੁ। ਸਭਿ ਸੰਗਤਿ ਕੋ ਮੇਲ ਕਰਾਵਹੁ ॥੪੧॥

ਫਿਰ ਸਿੱਖਾਂ ਨੂੰ ਸੰਬੋਧਨ ਕਰਕੇ ਕਿਹਾ, "ਉਠ ਕੇ ਪਾਣੀ ਦੀ ਗਾਗਰ ਭਰ ਕੇ ਲਿਆਵੋ ਅਤੇ ਸ੍ਰੀ ਅਮਰਦਾਸ ਨੂੰ ਇਸ਼ਨਾਨ ਕਰਾਵੋ ਅਤੇ ਸਾਰੀ ਸੰਗਤ ਨਾਲ ਮੇਲ ਕਰਾਵੋ॥ ੪੧॥

ਦੋਨਹੁ ਪੁੱਤ੍ਰ ਹਕਾਰਨ ਕਰੋ। ਮਮ ਤਜਾਰੀ ਹੈ ਦੇਰਿ ਨ ਧਰੋ।
ਸਸਕਾਰਨ ਕੀ ਸੌਜ ਬਿਸਾਲਾ। ਕਰਹੁ ਇਕੱਤ੍ਰ ਸਕਲ ਤਤਕਾਲਾ ॥੪੨॥

ਮੇਰੇ ਦੋਹਾਂ ਪੁੱਤਰਾਂ ਨੂੰ ਵੀ ਬੁਲਾਓ, ਮੇਰੀ ਹੁਣ ਸਮਾਉਣ ਦੀ ਤਿਆਰੀ ਹੈ, ਇਸ ਲਈ ਦੇਰ ਨਾ ਲਾਵੋ। ਸਸਕਾਰ ਵਾਸਤੇ ਸਾਰੀ ਸਮੱਗਰੀ ਫੌਰਨ ਇਕੱਠੀ ਕਰ ਲਵੋ॥ ੪੨॥

ਪੈਸੇ ਪੰਚ ਨਲੇਰ ਅਨਾਵਹੁ। ਫੂਲਨ ਮਾਲ ਬਿਸਾਲ ਬਨਾਵਹੁ।
ਤਿਲ ਚੰਦਨ ਕੇਸਰ ਕੋ ਆਨਹੁਂ। ਕੁਸ਼ਾ ਪੁਨੀਤ ਲੀਪਬੋ ਠਾਨਹੁ ॥੪੩॥

ਪੰਜ ਪੈਸੇ ਅਤੇ ਨਾਰੀਅਲ ਲਿਆਵੋ ਅਤੇ ਫੁੱਲਾਂ ਦਾ ਵੱਡਾ ਹਾਰ ਤਿਆਰ ਕਰੋ। ਤਿਲ, ਚੰਦਨ ਅਤੇ ਕੇਸਰ ਲਿਆਵੋ ਅਤੇ ਪਵਿੱਤਰ ਦੱਭ ਲਿਆ ਕੇ ਵਿਹੜੇ ਵਿਚ ਲਿਪਾਈ ਕਰੋ॥ ੪੩॥

*ਪਹਿਲੀ ਰਾਸ ਦਾ ਛੱਬੀਵਾਂ ਅਧਿਆਇ ਸਮਾਪਤ ਹੋਇਆ॥ ੨੬॥*

# *ਅਧਿਆਇ ਸਤਾਈਵਾਂ*

## *ਸ੍ਰੀ ਅਮਰਦਾਸ ਜੀ ਨੂੰ ਗੁਰਿਆਈ ਦੇਣੀ*

ਦੋਹਰਾ- ਸ੍ਰੀ ਗੁਰ ਅੰਗਦ ਕੀ ਸੁਨੀ ਆਇਸੁ ਸਿੱਖ ਸਮਸਤ।
ਬਿਸਮਤਿ ਹੁਇ ਲਾਗੇ ਕਰਨ ਪੂਜਹਿਂ ਕਰਹਿਂ ਨਮਸਤ॥ ੧॥

ਸਾਰਿਆਂ ਸਿੱਖਾਂ ਗੁਰੂ ਅੰਗਦ ਦੇਵ ਜੀ ਦੀ ਆਗਿਆ ਨੂੰ ਸੁਣਿਆ, ਹੈਰਾਨ ਹੋ ਕੇ ਗੁਰੂ ਜੀ ਦੀ ਆਗਿਆ ਅਨੁਸਾਰ ਕੰਮ ਕਰਨ ਲੱਗੇ, ਦਿਲ ਵਿਚ ਪੂਜਦੇ ਅਤੇ ਨਮਸਕਾਰ ਕਰਦੇ ਸਨ॥ ੧॥

*ਚੌਪਈ-* ਤਬਿ ਸ੍ਰੀ ਅਮਰ ਠਾਨਿ ਇਸ਼ਨਾਨਾ। ਨੰਮ੍ਰਿ ਹੋਇ ਕਰਿ ਨਿਕਟ ਮਹਾਨਾ।
ਬੈਠੇ ਬੰਦਨ ਕਰਿ ਪਦ ਕੰਜ। ਆਨਿ ਮਿਲੀ ਸੰਗਤਿ ਸਭਿ ਪੁੰਜ॥ ੨॥

ਤਦ ਸ੍ਰੀ ਅਮਰਦਾਸ ਜੀ ਨੇ ਇਸ਼ਨਾਨ ਕਰ ਲਿਆ ਤੇ ਫਿਰ ਸਨਿਮਰ ਹੋ ਕੇ ਮਹਾਨ ਗੁਰੂ ਜੀ ਦੇ ਚਰਨ-ਕੰਵਲਾਂ 'ਤੇ ਬੰਦਨਾ ਕਰਕੇ, ਨੇੜੇ ਬੈਠ ਗਏ। ਫਿਰ ਸਾਰੀ ਸੰਗਤ ਵੀ ਆ ਕੇ ਗੁਰੂ ਜੀ ਦੇ ਪਾਸ ਬੈਠ ਗਈ॥ ੨ ॥

**ਬੀਚ ਬਿਰਾਜਹਿਂ ਸਤਿਗੁਰ ਬੈਸੇ। ਸਭਿ ਗ੍ਰਹ ਮੈਂ ਸੂਰਜ ਹੁਇ ਜੈਸੇ।**
**ਨਿਸਾ ਅਵਿੱਦਜਾ ਨਿਕਟ ਨ ਆਵੈ। ਨਿੰਦਕ ਤਸਕਰ ਦੇਖਿ ਪਲਾਵੈਂ ॥੩॥**

ਸਤਿਗੁਰੂ ਅੰਗਦ ਦੇਵ ਜੀ ਸਾਰਿਆਂ ਦੇ ਵਿਚ ਬਿਰਾਜਮਾਨ ਸਨ। ਸਭ ਗ੍ਰਹਿਆਂ ਵਿਚ ਜਿਵੇਂ ਸੂਰਜ ਸ਼ੋਭ ਰਿਹਾ ਹੋਵੇ। ਹਨੇਰਾ ਅਤੇ ਅਗਿਆਨਤਾ ਉਨ੍ਹਾਂ ਦੇ ਨੇੜੇ ਨਹੀਂ ਸੀ ਆਉਂਦਾ, ਨਿੰਦਕ ਅਤੇ ਚੋਰ ਵੇਖ ਕੇ ਹੀ ਭੱਜ ਜਾਂਦੇ ਸਨ॥ ੩ ॥

**ਪੇਚਕ ਬੇਮੁਖ ਅੰਧੇ ਰਹੇ। ਨਹੀਂ ਪ੍ਰਕਾਸ਼ ਮਹਾਤਮ ਲਹੇ।**
**ਸੰਤ ਕਮਲ ਬਿਕਸੇ ਹਰਖਾਏ। ਅਲਿ ਜਗਜਾਸੀ ਜਹਿਂ ਮੰਡਰਾਏ ॥੪॥**

ਬੇਮੁਖ ਉਲੂ ਅੰਨ੍ਹੇ ਹੀ ਬਣੇ ਰਹੇ, ਉਹ ਪ੍ਰਕਾਸ਼ ਦੀ ਮਹਿਮਾ ਨੂੰ ਨਾ ਜਾਣ ਸਕੇ। ਕੰਵਲ ਰੂਪੀ ਸੰਤ ਪ੍ਰਸੰਨ ਹੋ ਕੇ ਖਿੜ ਗਏ। ਜਗਿਆਸੂ ਰੂਪੀ ਭੌਰੇ ਮੰਡਲਾ ਰਹੇ ਸਨ॥ ੪ ॥

**ਮਤਿ ਬਹੁ ਰੀਤਿ ਉਡਗ ਜਗ ਮਾਂਹੀ। ਪਰਮ ਪ੍ਰਕਾਸ਼ ਸੁ ਪਾਵਤਿ ਨਾਂਹੀ।**
**ਕੈਰਵ ਕਾਨਨ ਗਨ ਦੁਰਚਾਰੀ। ਸਭਿ ਮੁਰਝਾਇ ਰਹੇ ਤਿਸ ਬਾਰੀ ॥੫॥**

ਜਗਤ ਵਿਚ ਬਹੁਤ ਮੱਤ ਅਤੇ ਰਸਮਾਂ ਤਾਰਿਆਂ ਵਾਂਗ ਹਨ, ਜਿਨ੍ਹਾਂ ਨੂੰ ਕਿ ਪਰਮ ਪ੍ਰਕਾਸ਼ ਮਿਲਦਾ ਨਹੀਂ, ਭਾਵ ਦਿਨ ਹੁੰਦੇ ਸਾਰੇ ਗੁੰਮ ਹੋ ਜਾਂਦੇ ਹਨ ਅਤੇ ਆਪਣਾ ਬਹੁਤਾ ਚਾਨਣ ਇਸ ਜਗਤ ਉਤੇ ਨਹੀਂ ਪਾ ਸਕਦੇ। ਸਮੂਹ ਮੰਦ ਕਰਮੀ ਨੀਲੋਫਰ ਦੇ ਵਣ ਵਾਂਗ ਹਨ, ਸਾਰੇ ਹੀ ਸਦਾ ਮੁਰਝਾਏ ਰਹਿੰਦੇ ਹਨ॥ ੫ ॥

**ਸਦਗੁਨ ਜੁਤਿ ਨਰ ਜਾਗਤਿ ਭਏ। ਬਿਖਈ ਜੀਵ ਤਮਚਰ ਸੁਪਤਏ।**
**ਜਾਗ੍ਰਤ ਕਰਹਿਂ ਸੁ ਆਦਿ ਸ਼ਨਾਨ। ਤਿਮ ਸਿਖ ਲਗੇ ਭਗਤਿ ਅਰ ਗਜਾਨ ॥੬॥**

ਉੱਤਮ ਗੁਣਾਂ ਵਾਲੇ ਮਨੁੱਖ ਸਦਾ ਜਾਗਦੇ ਰਹਿੰਦੇ ਹਨ, ਪਰ ਰਾਖਸ਼, ਚਮਗਿੱਦੜ ਅਤੇ ਉਲੂ ਆਦਿ ਹਨੇਰੇ ਵਿਚ ਹੀ ਵਿਚਰਦੇ ਹਨ। ਸੂਰਜ ਚੜ੍ਹਨ ਤੇ ਭਲੇ ਪੁਰਸ਼ ਜਾਗ ਕੇ ਜਿਵੇਂ ਇਸ਼ਨਾਨ ਕਰਦੇ ਹਨ ਉਸ ਤਰ੍ਹਾਂ ਸਿੱਖ ਸਵੇਰੇ ਉੱਠ ਕੇ ਭਗਤੀ ਵਿਚ ਲੱਗਦੇ ਹਨ ਅਤੇ ਗਿਆਨ ਪ੍ਰਾਪਤ ਕਰਦੇ ਹਨ॥ ੬ ॥

**ਸੁਪਤ ਰਹੇ ਬਿਸ਼ਿਯਨ ਕੋ ਸੇਵ। ਨਹੀਂ ਪਛਾਨ ਸਕੇ ਗੁਰ ਭੇਵ।**
**ਤਬ ਸ਼੍ਰੀ ਅੰਗਦ ਮੁਖ ਪਰ ਲਾਲੀ। ਖਿਰਜੋ ਕਮਲ ਜਨੁ ਪ੍ਰਭਾ ਬਿਸਾਲੀ ॥੭॥**

ਜਿਹੜੇ ਵਿਸ਼ਿਆਂ ਵਿਚ ਗੁੱਸੇ ਸੁੱਤੇ ਰਹਿੰਦੇ ਹਨ, ਉਹ ਗੁਰੂ ਜੀ ਦਾ ਭੇਦ ਕਿਵੇਂ ਪਛਾਣ ਸਕਦੇ ਹਨ ? ਤਦ ਗੁਰੂ ਅੰਗਦ ਜੀ ਦੇ ਮੁਖ ਤੇ ਲਾਲੀ ਛਾ ਗਈ। ਕੰਵਲ ਦੇ ਫੁਲ ਸਮਾਨ ਖਿੜ ਗਏ ਅਤੇ ਵਿਸ਼ਾਲ ਸ਼ੋਭਾ ਪ੍ਰਕਾਸ਼ਮਾਨ ਹੋਈ॥ ੭ ॥

**ਨਿਜਾਨੰਦ ਮਹਿਂ ਮਗਨ ਮਹਾਨਾ। ਸਭਿਹਿਨਿ ਮਹਿਂ ਤਬ ਬਾਕ ਬਖਾਨਾ।**
**'ਸੁਨਿ ਪੁਰਖਾ ਸ਼੍ਰੀ ਅਮਰ ਸੁ ਪਜਾਰੇ। ਅਬਿ ਤੁਮ ਬੈਠਹੁ ਥਾਨ ਹਮਾਰੇ ॥੮॥**

ਨਿਜੀ ਆਨੰਦ ਵਿਚ ਮਹਾਨ ਮਗਨ ਸਨ, ਫਿਰ ਉਨ੍ਹਾਂ ਸਾਰਿਆਂ ਵਿਚ ਬਚਨ ਕੀਤਾ, "ਹੇ ਪੁਰਖਾ, ਸ੍ਰੀ ਅਮਰਦਾਸ ਪਿਆਰੇ ! ਸੁਣੋ, ਹੁਣ ਤੁਸੀਂ ਆ ਕੇ ਸਾਡੇ ਥਾਂ ਬੈਠੋ॥ ੮ ॥

**ਰਾਜ ਜੋਗ ਕੋ ਮਹਦ ਸਿੰਘਾਸਨ। ਤਿਸ ਪਰ ਸ਼ੋਭਹੁ ਕਰਿਹੁ ਪ੍ਰਕਾਸ਼ਨਾ।**
**ਕਹਿ ਪਹਿਰਾਏ ਬਸਤ੍ਰ ਨਵੀਨ। ਤਿਲਕ ਭਾਲ ਨਿਜ ਕਰ ਸੌਂ ਕੀਨਿ ॥੯॥**

ਇਹ ਰਾਜ ਜੋਗ ਦਾ ਵੱਡਾ ਸਿੰਘਾਸਨ ਹੈ, ਤਿਸ ਉੱਤੇ ਸੁਸ਼ੋਭਤ ਹੋ ਕੇ ਪ੍ਰਕਾਸ਼ ਕਰੋ।" ਫਿਰ ਸਿੱਖਾਂ ਨੂੰ ਕਹਿ ਕੇ ਸ੍ਰੀ ਅਮਰਦਾਸ ਜੀ ਨੂੰ ਨਵੇਂ ਕਪੜੇ ਪਵਾਏ ਅਤੇ ਆਪਣੇ ਹੱਥਾਂ ਨਾਲ ਉਨ੍ਹਾਂ ਦੇ ਮੱਥੇ ਤੇ ਤਿਲਕ ਲਾਇਆ ਅਤੇ ਕਿਹਾ॥ ੯ ॥

ਨੋਟ : ਪੰਜ ਪੈਸੇ, ਨਾਰੀਅਲ, ਸੇਲੀ ਅਤੇ ਕਿਰਪਾਨ ਆਦਿ ਗੁਰੂ ਸਾਹਿਬ ਆਪ ਅੱਗੇ ਰੱਖ ਕੇ ਨਮਸਕਾਰ ਕਰਦੇ ਸਨ ਤੇ ਤਿਲਕ ਬਾਬਾ ਬੁੱਢਾ ਜੀ ਜਾਂ ਉਨ੍ਹਾਂ ਦੀ ਸੰਤਾਨ ਲਾਇਆ ਕਰਦੀ ਸੀ।

'ਭਗਤਿ ਵਿਰਾਗ ਜੋਗ ਤਤ ਗਜਾਨਾ। ਇਨ ਚਾਰਨ ਕੋ ਦੀਨਿ ਖਜਾਨਾ।
ਮਨ ਬਾਂਛਤ ਦਿਹੁ ਜਗ ਮਹਿਂ ਦਾਨ। ਤੋਟ ਨ ਦਿਨ ਪ੍ਰਤਿ,ਬਧਹਿ ਨਿਧਾਨ ॥੧੦॥

ਭਗਤੀ, ਵਿਰਾਗ, ਜੋਗ ਅਤੇ ਤਤਗਿਆਨ, ਇਨ੍ਹਾਂ ਚਾਰਾਂ ਦਾ ਤੈਨੂੰ ਖ਼ਜ਼ਾਨਾ ਦਿੱਤਾ ਹੈ। ਆਪਣੇ ਮਨ ਦੀ ਇੱਛਾ ਅਨੁਸਾਰ ਇਨ੍ਹਾਂ ਦਾ ਜੱਗ ਵਿਚ ਦਾਨ ਕਰੋ, ਕਦੀ ਵੀ ਤੋਟ ਨਹੀ ਆਵੇਗੀ, ਇਹ ਖ਼ਜ਼ਾਨਾ ਵਧਦਾ ਹੀ ਜਾਵੇਗਾ॥ ੧੦॥

ਤਾਰਕ ਮੰਤ੍ਰ ਸਭਿਨਿ ਪਰ ਛਾਯਾ। ਵਾਹਿਗੁਰੂ ਮੁਖ ਜਾਪ ਜਪਾਯਾ।
ਠਾਂਢੀ ਤੋਹਿ ਅੱਗ੍ਰ ਨੌਨਿੱਧਿ। ਦੂਜੀ ਦਿਸ਼ ਪਿਖ ਅਸ਼ਟ ਦਸ਼ੋ ਸਿਧਿ ॥੧੧॥

ਤਾਰਨ ਵਾਲਾ ਮੰਤਰ ਵਾਹਿਗੁਰੂ ਜਿਹੜਾ ਸਭ ਤੇ ਛਾਇਆ ਹੈ, ਇਸ ਦਾ ਮੁੱਖ ਤੋਂ ਜਾਪ ਜਪਾਓ। ਤੁਹਾਡੇ ਅੱਗੇ ਨੌਂ ਨਿਧੀਆਂ ਖੜੀਆਂ ਹਨ ਅਤੇ ਦੂਸਰੇ ਪਾਸੇ ਅਠਾਰਾਂ ਸਿੱਧੀਆਂ ਖੜੀਆਂ ਵੇਖੋ॥ ੧੧॥

ਸਨਮੁਖ ਖਰੀ ਲੱਛਮੀ ਤੇਰੇ। ਸੁਰ, ਗੰਧ੍ਰਬ, ਕਿੰਨਰ ਗਨ ਹੇਰੇ।
ਬਿੱਦਜਾਧਰ ਆਦਿਕ ਸਭਿ ਆਏ। ਆਗਜਾਕਾਰੀ ਤੁਵ ਸਮੁਦਾਏ ॥੧੨॥

ਤੁਹਾਡੇ ਸਾਹਮਣੇ ਲੱਛਮੀ ਖੜੀ ਹੈ, ਦੇਵਤੇ, ਗੰਧ੍ਰਬ, ਕਿੰਨਰ ਆਦਿ ਤੁਹਾਨੂੰ ਵੇਖ ਰਹੇ ਹਨ। ਵਿਦਆਧਰ ਨਾਮੀ ਦੇਵਤੇ ਆਦਿ ਸਭ ਆਏ ਹਨ, ਉਹ ਸਾਰੇ ਆਪ ਦੇ ਆਗਿਆਕਾਰੀ ਹਨ॥ ੧੨॥

ਤੀਨ ਲੋਕ ਮਹਿਂ ਮੁੱਖਜ ਮਹਾਨੇ। ਸਭਿ ਕਰ ਜੋਰ ਖਰੇ ਅਗੁਵਾਨੇ।
ਨਿਤਿ ਅਧੀਨ ਰਹਿਂ, ਰਿਦੇ ਬਿਚਾਰੋ। ਨਮਹੁ ਕਰਤਿ, ਇਨ ਦਿਸ਼ਾ ਨਿਹਾਰੋ ॥੧੩॥

ਤਿੰਨਾਂ ਲੋਕਾਂ ਵਿਚ ਜਿਹੜੇ ਮਹਾਨ ਮੁੱਖੀ ਹਨ, ਉਹ ਸਾਰੇ ਤੁਹਾਡੇ ਸਾਹਮਣੇ ਹੱਥ ਜੋੜ ਕੇ ਖੜੇ ਹਨ। ਹਿਰਦੇ ਵਿਚ ਵਿਚਾਰ ਕੇ ਇਹ ਸਦਾ ਤੁਹਾਡੇ ਅਧੀਨ ਰਹਿਣਗੇ, ਉਹ ਤੁਹਾਨੂੰ ਨਮਸਕਾਰ ਕਰ ਰਹੇ ਹਨ, ਇਨ੍ਹਾਂ ਵਲ ਵੇਖੋ"॥ ੧੩॥

ਤਬਿ ਸ਼੍ਰੀ ਅਮਰ ਨੰਮ੍ਰਿ ਹੁਇ ਕਹਜੋ। 'ਇਨ ਸੋਂ ਮੈਂ ਕੁਛ ਕਾਮ ਨ ਲਹਜੋ।
ਕਰਹੁਂ ਕਹਾਂ ਮੈਂ ਇਨਕੋ ਲੋਰ। ਬਸਹੁ ਰਿਦੇ ਪਦ ਪੰਕਜ ਤੋਰ॥ ੧੪॥

ਤਦ ਸ੍ਰੀ ਅਮਰਦਾਸ ਜੀ ਨੇ ਸਨਿਮਰ ਹੋ ਕੇ ਕਿਹਾ, "ਮੈਂ ਇਨ੍ਹਾਂ ਪਾਸੋਂ ਕੋਈ ਕੰਮ ਨਹੀ ਲੈਣਾ ਹੈ, ਮੈਂ ਇਨ੍ਹਾਂ ਨੂੰ ਕੀ ਕਰਨਾ ਹੈ, ਇਨ੍ਹਾਂ ਦੀ ਮੈਨੂੰ ਲੋੜ ਨਹੀਂ ਜਦ ਆਪ ਜੀ ਦੇ ਚਰਨ-ਕੰਵਲ ਮੇਰੇ ਹਿਰਦੇ ਵਿਚ ਵਸ ਰਹੇ ਹਨ ॥ ੧੪॥

ਸਭਿ ਕੇ ਮਨ ਕੀ ਜਾਨਹੁ ਸ੍ਵਾਮੀ। ਜਿਮਿ ਬਰਤਹਿ ਤਿਮ ਅੰਤਰਜਾਮੀ।
ਯਾਂਤੇ ਮੇਰੇ ਮਨ ਕੀ ਜਾਨ। ਬਸੋ ਰਿਦੇ ਨਿਤ ਕਾਂਖ ਮਹਾਨਾ' ॥ ੧੫॥

ਹੇ ਮੇਰੇ ਮਾਲਕ ! ਤੁਸੀਂ ਸਾਰਿਆਂ ਦੇ ਮਨ ਦੀ ਜਾਣਦੇ ਹੋ, ਜਿਵੇਂ ਵਰਤ ਰਿਹਾ ਹੈ, ਉਸ ਤਰ੍ਹਾਂ ਹੀ ਤੁਸੀਂ ਜਾਣਦੇ ਹੋ। ਇਸ ਲਈ ਮੇਰੇ ਹਿਰਦੇ ਦੀ ਗੱਲ ਜਾਣੋ, ਮੇਰੀ ਵੱਡੀ ਇੱਛਾ ਹੈ ਕਿ ਸਦਾ ਹੀ ਮੇਰੇ ਹਿਰਦੇ ਵਿਚ ਵਸੋ"॥ ੧੫॥

ਸ਼੍ਰੀ ਅੰਗਦ ਸੁਨਿ ਪੁਨ ਸਮਝਾਇਵ।'ਬਿਨਾ ਕਹੇ ਇਹ ਸਭਿ ਢਿਗ ਆਇਵ।
ਕਰਨਹਾਰ ਆਗਜਾ ਨਿਤ ਤੇਰੀ। ਸਗਲ ਭਾਂਤਿ ਇਨ ਸ਼ਕਤਿ ਬਡੇਰੀ ॥੧੬॥

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸੁਣ ਕੇ ਫਿਰ ਸਮਝਾਇਆ, "ਕਹਿਣ ਤੋਂ ਬਗੈਰ ਹੀ ਇਹ ਸਭ ਕੁਝ ਆਪ ਦੇ ਪਾਸ ਆ ਜਾਵੇਗਾ। ਤੂੰ ਕਰਨ ਕਰਾਵਨਹਾਰ ਹੈਂ ਤੇ ਸਦਾ ਤੇਰੀ ਆਗਿਆ ਚਲਣੀ ਹੈ, ਹਰ ਭਾਂਤ ਤੁਹਾਡੀ ਸ਼ਕਤੀ ਵੱਡੀ ਹੈ॥ ੧੬॥

ਚਹਹੁ ਕਹਹੁ, ਨਹਿਂ ਚਹਹੁ, ਨ ਕਹੀਅਹਿ। ਦੇ ਸਭਿ ਨਿਕਟ ਆਪਨੇ ਲਹੀਅਹਿ।

ਸਕਲ ਜਗਤ ਕੋ ਤੁਝ ਗੁਰ ਕੀਨਾ। ਰਾਜਜੋਗ ਸਿੰਘਾਸਨ ਦੀਨਾ॥ ੧੭॥

ਚਾਹੋ ਤਾਂ ਕਹੋ, ਨਾ ਚਾਹੋ ਤਾਂ ਨਾ ਕਹੋ, ਇਹ ਸਭ ਆਪਣੇ ਨੇੜੇ ਜਾਣੋ। ਸਾਰੇ ਜਗਤ ਦਾ ਤੁਹਾਨੂੰ ਗੁਰੂ ਬਣਾਇਆ ਹੈ ਅਤੇ ਰਾਜ ਜੋਗ ਦਾ ਤੁਹਾਨੂੰ ਸਿੰਘਾਸਨ ਦਿੱਤਾ ਹੈ॥ ੧੭॥

ਸੱਤਜਨਾਮ ਕੋ ਸਿਮਰਨ ਸਾਰੇ। ਉਪਦੇਸ਼ਹੁ, ਹੁਇ ਭਗਤ ਉਦਾਰੇ।
ਨਰਨ ਹਜ਼ਾਰਨਿ ਕੋ ਕੱਲਜਾਨ। ਕਰੋ ਆਪ ਦੇਕਰਿ ਉਰ ਗਜਾਨ॥੧੮॥

ਸਾਰਿਆਂ ਨੂੰ ਸਤਿਨਾਮ ਦਾ ਸਿਮਰਨ ਕਰਨ ਦਾ ਉਪਦੇਸ਼ ਦੇਵੋ, ਤੁਹਾਡਾ ਉਪਦੇਸ਼ ਸੁਣ ਕੇ ਸਿੱਖ-ਸੇਵਕ ਵੱਡੇ ਭਗਤ ਬਣ ਜਾਣਗੇ। ਹਜ਼ਾਰਾਂ ਮਨੁੱਖਾਂ ਦੇ ਹਿਰਦੇ ਵਿਚ ਗਿਆਨ ਦੇ ਕੇ ਉਨ੍ਹਾਂ ਦਾ ਕਲਿਆਣ ਕਰੋ॥ ੧੮॥

ਪ੍ਰੇਮ ਭਗਤਿ ਮੈਂ ਹੇਰਿ ਤੁਮਾਰੀ। ਬਸਿ ਹ੍ਵੈ ਦਈ ਸਮ੍ਰਿੱਧੀ ਸਾਰੀ'।
ਪੈਸੇ ਪੰਚ ਨਾਲੀਅਰ ਏਕ। ਲੇ ਬੁੱਢੇ ਤੇ ਜਲਧਿ ਬਿਬੇਕ॥ ੧੯॥

ਮੈਂ ਤੁਹਾਡੀ ਪ੍ਰੇਮ-ਭਗਤੀ ਵੇਖ ਕੇ ਅਤੇ ਉਸ ਦੇ ਵੱਸ ਹੋ ਕੇ, ਸਾਰੀ ਐਸ਼੍ਵਰਜ ਦੇ ਦਿੱਤੀ ਹੈ।'' ਬਾਬਾ ਬੁੱਢਾ ਜੀ ਪਾਸੋਂ ਪੰਜ ਪੈਸੇ ਤੇ ਇਕ ਨਾਰੀਅਲ ਲੈ ਕੇ ਗਿਆਨ ਦੇ ਸਾਗਰ ਭਾਵ ਗੁਰੂ ਜੀ॥ ੧੯॥

ਠਾਂਢੇ ਭਏ ਪ੍ਰਦੱਛਨ ਦੀਨੀ। ਸ੍ਰੀ ਗੁਰ ਘਰ ਕੀ ਰੀਤਿ ਸੁ ਕੀਨੀ।
ਪੈਸੇ ਪੰਚ ਅਗਾਰੀ ਧਰੇ। ਝੋਲੀ ਮਹਿਂ ਨਲੇਰ ਧਰਿ ਖਰੇ॥ ੨੦॥

ਖੜੇ ਹੋ ਗਏ ਅਤੇ ਸ੍ਰੀ ਅਮਰਦਾਸ ਦੇ ਦੁਆਲੇ ਪਰਿਕਰਮਾਂ ਕੀਤੀਆਂ। ਜਿਵੇਂ ਗੁਰੂ ਘਰ ਵਿਚ ਰੀਤ ਚਲਦੀ ਸੀ, ਉਸ ਤਰ੍ਹਾਂ ਹੀ ਕੀਤਾ। ਪੰਜ ਪੈਸੇ ਅੱਗੇ ਧਰ ਦਿੱਤੇ ਤੇ ਝੋਲੀ ਵਿਚ ਨਾਰੀਅਲ ਰੱਖ ਕੇ ਖੜੇ ਰਹੇ॥ ੨੦॥

ਕਰਿ ਬੰਦਨ ਸਿੰਘਾਸਨ ਦੀਨਾ। ਸਭਿ ਸੋਂ ਬਾਕ ਉਚਾਰਨ ਕੀਨਾ।
'ਮੇਰੋ ਸਿੱਖ ਪੁੱਤ੍ਰ ਕੈ ਦਾਸ। ਅੰਤ ਸਮੈਂ ਜੋ ਚਹਿ ਮਮ ਪਾਸ॥ ੨੧॥

ਫਿਰ ਮੱਥਾ ਟੇਕ ਕੇ ਆਪਣਾ ਸਿੰਘਾਸਨ ਦੇ ਦਿੱਤਾ ਅਤੇ ਸਾਰਿਆਂ ਨੂੰ ਕਿਹਾ, ''ਮੇਰੇ ਸਿੱਖ, ਪੁੱਤਰ ਅਤੇ ਸੇਵਕ ਜੋ ਮੇਰੇ ਅੰਤ ਸਮੇਂ ਤੱਕ ਮੇਰੇ ਪਾਸ ਰਹਿਣਾ ਚਾਹੁੰਦੇ ਹਨ॥ ੨੧॥

ਸੋ ਸਭਿ ਉਠਹੁ ਬੰਦਨਾ ਠਾਨਹੁ। ਨਹੀਂ ਅਪਰ ਬਿਧਿ ਮਨ ਮਹਿਂ ਆਨਹੁ'।
ਸੁਨਿ ਕਰਿ ਬੁੱਢਾ ਸਭਿਨਿ ਅਗਾਰੀ। ਖਰੋ ਹੋਹਿ ਪਗਬੰਦਨ ਧਾਰੀ॥੨੨॥

ਉਹ ਸਾਰੇ ਉੱਠ ਕੇ ਗੁਰੂ ਅਮਰਦਾਸ ਜੀ ਨੂੰ ਮੱਥਾ ਟੇਕੋ, ਨਹੀਂ ਤਾਂ ਹੋਰ ਜਿਸ ਤਰ੍ਹਾਂ ਤੁਹਾਡੇ ਮਨ ਵਿਚ ਹੈ, ਉਸ ਤਰ੍ਹਾਂ ਕਰੋ।'' ਇਹ ਸੁਣ ਕੇ ਸਭ ਤੋਂ ਪਹਿਲਾਂ ਬਾਬਾ ਬੁਢਾ ਜੀ ਨੇ ਖੜੇ ਹੋ ਕੇ ਗੁਰੂ ਅਮਰਦਾਸ ਦੇ ਚਰਨਾਂ ਤੇ ਬੰਦਨਾ ਕੀਤੀ॥ ੨੨॥

ਤਿਸ ਪੀਛੈ ਸਿੱਖ ਸੰਗਤਿ ਸਾਰੇ। ਕਰੀ ਨਮਹਿਂ ਸ੍ਰੀ ਅਮਰ ਅਗਾਰੇ।
ਸ੍ਰੀ ਅੰਗਦ ਨਿਜ ਸੁਤ ਦਿਸ਼ਿ ਦੇਖਾ। ਉਠਜੇ ਨ,ਮਨ ਮਹਿਂ ਗਰਬ ਬਿਸ਼ੇਖਾ॥੨੩॥

ਉਸ ਤੋਂ ਪਿਛੋਂ ਸਾਰੀ ਸਿੱਖ ਸੰਗਤ ਨੇ ਗੁਰੂ ਅਮਰਦਾਸ ਦੇ ਅੱਗੇ ਜਾ ਕੇ ਨਮਸਕਾਰ ਕੀਤੀ। ਗੁਰੂ ਅੰਗਦ ਦੇਵ ਜੀ ਨੇ ਆਪਣੇ ਪੁੱਤਰਾਂ ਵਲ ਵੇਖਿਆ, ਕੋਈ ਵੀ ਨਾ ਉਠਿਆ, ਉਨ੍ਹਾਂ ਦੇ ਮਨ ਵਿਚ ਵੱਡਾ ਹੰਕਾਰ ਸੀ॥ ੨੩॥

ਦਾਸੂ ਸਾਥ ਭਨਜੋ ਗੁਰ ਨਾਥ। 'ਉਠਿ ਤੁਮ ਭੀ ਟੇਕੋ ਨਿਜ ਮਾਥ'।
'ਸੁਨਹੁ ਪਿਤਾ ਇਹੁ ਦਾਸ ਹਮਾਰਾ। ਇਕ ਤੌ ਲੀਨਸਿ ਮਮ ਅਧਿਕਾਰਾ॥੨੪॥

ਦਾਸੂ ਨੂੰ ਗੁਰੂ ਅੰਗਦ ਦੇਵ ਜੀ ਨੇ ਕਿਹਾ, ''ਉਠ ਕੇ ਤੁਸੀਂ ਵੀ ਮੱਥਾ ਟੇਕੋ।'' ਇਹ ਸੁਣ ਕੇ ਦਾਸੂ ਕਹਿਣ ਲੱਗਾ, ''ਹੇ ਪਿਤਾ ਜੀ! ਸੁਣੋ, ਇਹ ਸਾਡਾ ਦਾਸ ਹੈ, ਇਕ ਤਾਂ ਇਸ ਨੇ ਮੇਰਾ ਅਧਿਕਾਰ ਲੈ ਲਿਆ ਹੈ॥ ੨੪॥

ਦੁਤੀਏ ਉਠ ਕਰਿ ਸੀਸ ਨਿਵਾਵੈਂ। ਇਹ ਤੌ ਹਮ ਤੇ ਨਹਿੰ ਬਨਿ ਆਵੈ।
ਨਿਜ ਸਥਾਨ ਪਰ ਇਹੀ ਟਿਕਾਏ। ਹਮ ਕੋ ਛੂਛੇ ਰਾਖਿ ਸਿਧਾਏ ॥੨੫॥

ਦੂਸਰਾ ਉਠ ਕੇ ਇਸ ਅੱਗੇ ਸਿਰ ਨਿਵਾਈਏ, ਇਹ ਸਾਥੋਂ ਨਹੀਂ ਹੋ ਸਕਦਾ। ਆਪਣੇ ਸਥਾਨ ਉਤੇ ਇਸ ਨੂੰ ਬਿਠਾ ਦਿੱਤਾ ਹੈ ਸਾਨੂੰ ਖਾਲੀ ਰੱਖ ਕੇ ਆਪ ਜਾ ਰਹੇ ਹੋ॥ ੨੫॥

ਤੁਮ ਸੋਂ ਕਜਾ ਬਸ ਚਲਹਿ ਹਮਾਰੋ। ਕਿਯੋ ਪੰਥ ਸਭਿ ਜਗ ਤੇ ਨਜਾਰੋ।
ਜਿਮ ਤੁਮ ਦਾਸ ਹੋਇ ਕਰਿ ਪਾਈ। ਤਿਮ ਅਬਿ ਦਈ ਦਾਸ ਬਡਿਆਈ' ॥੨੬॥

ਤੁਹਾਡੇ ਉਤੇ ਸਾਡਾ ਕੋਈ ਵੀ ਵੱਸ ਨਹੀਂ ਚਲਦਾ ਹੈ, ਜਗਤ ਉਤੇ ਤੁਸੀਂ ਨਿਆਰਾ ਹੀ ਪੰਥ ਚਲਾਇਆ ਹੈ, ਜਿਵੇਂ ਤੁਸੀਂ ਦਾਸ ਹੋ ਕੇ ਉਪਮਾ ਪਾਈ ਹੈ, ਉਸ ਤਰ੍ਹਾਂ ਹੀ ਇਸ ਦਾਸ ਨੂੰ ਵਡਿਆਈ ਦੇ ਦਿੱਤੀ ਹੈ॥ ੨੬॥

ਸੁਨਿ ਦਾਸੂ ਤੇ ਦਾਤੂ ਸਾਥ। ਆਗਜਾ ਕਹਿ ਗੁਰ 'ਟੇਕੋ ਮਾਥ'।
ਤਿਨ ਭੀ ਨਹਿੰ ਮਾਨੀ ਥਿਤ ਰਹਜੋ। ਨਿਜ ਬਡਿਆਈ ਕੋ ਬਚੁ ਕਹਜੋ ॥੨੭॥

ਦਾਸੂ ਦੀ ਗੱਲ ਸੁਣ, ਗੁਰੂ ਜੀ ਨੇ ਦਾਤੂ ਨੂੰ ਆਗਿਆ ਕੀਤੀ, "ਪੁੱਤਰ! ਮੱਥਾ ਟੇਕੋ" ਉਹ ਵੀ ਨਾ ਮੰਨਿਆ ਤੇ ਬੈਠਾ ਰਿਹਾ ਅਤੇ ਆਪਣੀ ਵਡਿਆਈ ਦਾ ਬਚਨ ਕੀਤਾ॥ ੨੭॥

ਸ਼੍ਰੀ ਅੰਗਦ ਤੂਸ਼ਨਿ ਮੁਖ ਧਾਰੀ। ਭਲੀ ਬੁਰੀ ਸੁਤ ਸੋਂ ਨ ਉਚਾਰੀ।
ਪੁਨ ਸੰਗਤਿ ਮਹਿੰ ਕਹਜੋ ਸੁਨਾਈ।'ਮਮ ਸਰੂਪ ਅਬਿ ਇਹੈ ਸੁਹਾਈ ॥੨੮॥

ਸ੍ਰੀ ਗੁਰ ਅੰਗਦ ਦੇਵ ਜੀ ਮੁੱਖ ਤੋਂ ਚੁਪ ਰਹੇ, ਉਨ੍ਹਾਂ ਕੋਈ ਭਲੀ-ਬੁਰੀ ਗੱਲ ਆਪਣੇ ਪੁੱਤਰਾਂ ਨੂੰ ਨਾ ਕਹੀ। ਫਿਰ ਸੰਗਤ ਨੂੰ ਸੁਣਾ ਕੇ ਕਿਹਾ, "ਮੇਰਾ ਸਰੂਪ ਹੁਣ ਏਹੋ ਸ਼ੋਭ ਰਿਹਾ ਹੈ॥ ੨੮॥

ਮੋ ਮਹਿੰ ਇਸ ਮਹਿੰ ਭੇਦ ਨ ਜਾਨਹੁੰ। ਏਕ ਸਰੂਪ ਦੁਹੂੰਨ ਕੋ ਮਾਨਹੁ'।
ਪੁਨ ਸ਼੍ਰੀ ਸਤਿਗੁਰ ਆਗਜਾ ਕਰੀ। 'ਭੋਜਨ ਤਜਾਰ ਹੋਇ ਇਸ ਘਰੀ ॥੨੯॥

ਮੇਰੇ ਅਤੇ ਇਸ ਵਿਚ ਕੋਈ ਭੇਦ ਨਾ ਜਾਣੋ, ਦੋਹਾਂ ਨੂੰ ਇਕੋ ਸਰੂਪ ਮੰਨੋ।" ਫਿਰ ਸਤਿਗੁਰੂ ਜੀ ਨੇ ਆਗਿਆ ਕੀਤੀ, "ਇਸ ਸਮੇਂ, ਭੋਜਨ ਤਿਆਰ ਕਰੋ॥ ੨੯॥

ਸਭਿ ਸੰਗਤਿ ਕੋ ਦੇਹੁ ਅਹਾਰਾ। ਸਭਿ ਮਿਲਿ ਕਰਉ ਅਨੰਦ ਉਦਾਰਾ'।
ਤਬਿ ਸ਼੍ਰੀ ਅਮਰ ਉਠਜੋ ਹਿਤ ਧਾਰਿ। ਕੀਨਸਿ ਜਾਇ ਅਹਾਰ ਸੁ ਤਜਾਰ ॥੩੦॥

ਸਾਰੀ ਸੰਗਤ ਨੂੰ ਭੋਜਨ ਕਰਵਾਉ, ਸਭ ਮਿਲ ਕੇ ਵੱਡਾ ਅਨੰਦ ਕਰੋ। ਤਦ ਸ੍ਰੀ ਅਮਰਦਾਸ ਜੀ ਹਿਤ ਧਾਰਨ ਕਰਕੇ ਉਠੇ ਅਤੇ ਜਾ ਕੇ ਸ੍ਰੇਸ਼ਟ ਭੋਜਨ ਤਿਆਰ ਕਰਵਾਇਆ॥ ੩੦॥

ਸਤਿਗੁਰ ਆਪ ਜਾਇ ਕਰਿ ਖਾਇਵ। ਪੁਨ ਸਭਿ ਸੰਗਤਿ ਮਹਿੰ ਬਰਤਾਇਵ।
ਅਪਨ ਸਿੰਘਾਸਨ ਪਰ ਗੁਰ ਗਏ। ਅਤਿ ਅਨੰਦ ਜੁਤਿ ਸ਼ੋਭਤਿ ਭਏ ॥੩੧॥

ਸਤਿਗੁਰੂ ਜੀ ਨੇ ਆਪ ਜਾ ਕੇ ਭੋਜਨ ਛਕਿਆ, ਫਿਰ ਸਾਰੀ ਸਿੱਖ-ਸੰਗਤ ਨੂੰ ਵਰਤਾਇਆ। ਫਿਰ ਗੁਰੂ ਜੀ ਆਪਣੇ ਸਿੰਘਾਸਨ ਤੇ ਬੈਠ ਗਏ, ਅਤਿ ਆਨੰਦਮਈ ਹੋਣ ਕਰਕੇ ਬੜੀ ਸ਼ੋਭਾ ਪਾ ਰਹੇ ਸਨ॥ ੩੧॥

ਮਿਲਹਿੰ ਪਰਸਪਰ ਸਿਖ ਸਮੁਦਾਇ। ਪੂਰਬਲੀ ਕਹਿ ਬਾਤ ਸੁਨਾਇੰ।
ਸ਼੍ਰੀ ਨਾਨਕ ਨਿਜ ਦੇਹਿ ਸਮੇਤ। ਕੀਨ ਗਮਨ ਬੈਕੁੰਠ ਨਿਕੇਤ ॥੩੨॥

ਸਿੱਖ ਸਮੂਹ ਆਪਸ ਵਿਚ ਮਿਲ ਕੇ ਪਹਿਲਾਂ ਵਾਪਰੀ ਗੱਲ ਸੁਣਾ ਰਹੇ ਸਨ, "ਸ੍ਰੀ ਗੁਰੂ ਨਾਨਕ ਦੇਵ ਜੀ ਆਪਣੀ ਦੇਹ ਸਮੇਤ ਬਿਕੁੰਠਾਂ ਵਿਚਲੇ ਘਰ ਵਿਚ ਗਏ ਸਨ॥ ੩੨॥

ਭਗਤ ਕਬੀਰ ਆਦਿ ਜੇ ਭਏ। ਬਹੁਤ ਸ਼ਰੀਰ ਸਮੇਤ ਸੁ ਗਏ'।
ਇਮਿ ਬਿਚਾਰ ਸਿੱਖਨ ਮੈਂ ਹੋਈ। ਸ੍ਰੀ ਅੰਗਦ ਜਾਨੀ ਮਨ ਸੋਈ॥੩੩॥

ਭਗਤ ਕਬੀਰ ਆਦਿ ਜੋ ਹੋਏ ਹਨ, ਸਾਰੇ ਸਰੀਰ ਸਮੇਤ ਹੀ ਗਏ ਹਨ।" ਇਸ ਤਰ੍ਹਾਂ ਦੀ ਗੱਲਬਾਤ ਜਦ ਸਿੱਖਾਂ ਵਿਚ ਹੋਈ ਤਾਂ ਗੁਰੂ ਅੰਗਦ ਦੇਵ ਜੀ ਨੇ ਸਾਰੀ ਗੱਲ ਆਪਣੇ ਮਨ ਵਿਚ ਜਾਣ ਲਈ॥ ੩੩॥

ਰਿਦੇ ਬਿਚਾਰਹਿਂ 'ਸ਼ੰਕਾ ਇਨ ਕੇ। ਨੀਕੇ ਨਹਿਂ ਬਿਬੇਕ ਮਨ ਜਿਨ ਕੇ।
ਦੇਹਿ ਸਨੇਹ ਨ ਸੰਤਨ ਮਾਂਹੀ। ਇਮਿ ਸੂਛਮ ਗਤਿ ਜਾਨਹਿਂ ਨਾਂਹੀ॥੩੪॥

ਹਿਰਦੇ ਵਿਚ ਵਿਚਾਰ ਕਰਦੇ ਹਨ, "ਅਜਿਹੀ ਸ਼ੰਕਾ ਉਨ੍ਹਾਂ ਸਿੱਖਾਂ ਦੇ ਮਨ ਵਿਚ ਹੈ ਜਿਨ੍ਹਾਂ ਦੇ ਮਨ ਵਿਚ ਚੰਗਾ ਗਿਆਨ ਪ੍ਰਾਪਤ ਨਹੀਂ ਹੈ। ਸੰਤਾਂ ਦਾ ਸਰੀਰ ਨਾਲ ਕੋਈ ਪਿਆਰ ਨਹੀਂ ਹੁੰਦਾ, ਇਸ ਸੂਖਮ ਗਤੀ ਨੂੰ ਇਹ ਜਾਣਦੇ ਨਹੀਂ ਹਨ॥ ੩੪॥

ਜੇ ਇਨ ਕੀ ਮਨ ਸ਼ੰਕ ਨ ਜਾਇ। ਮਮ ਸੰਗਤਿ ਕੋ ਕਹਾ ਫਲ ਪਾਇਂ।
ਪੁੰਨ ਮਹਾਂਨ ਬ੍ਰਿਥਾ ਸਭਿ ਖੋਵਹਿਂ। ਅਸ ਸੰਦੇਹ ਮੈਂ ਜੇ ਮਨ ਹੋਵਹਿ॥੩੫॥

ਜੇ ਇਨ੍ਹਾਂ ਦੇ ਮਨ ਦੀ ਸ਼ੰਕਾ ਨਹੀਂ ਜਾਵੇਗੀ ਤਾਂ ਮੇਰੀ ਸੰਗਤ ਦਾ ਕੀ ਫਲ ਪਾਉਣਗੇ। ਮਹਾਨ ਪੁੰਨ ਸਭ ਵਿਅਰਥ ਗਵਾ ਲੈਣਗੇ, ਜੇ ਮਨ ਇਸ ਤਰ੍ਹਾਂ ਸੰਸੇ ਵਿਚ ਰਹੇਗਾ॥ ੩੫॥

ਸ਼ਰਧਾ ਤਜਾਗੇ ਦੋਸ਼ ਬਿਸ਼ਾਲੇ। ਉਰ ਨਿਸ਼ਚਾ ਇਨ ਕੈ ਸਭਿ ਹਾਲੇ'।
ਇਮਿ ਸਿੱਖਨ ਪਰ ਕਰੁਨਾ ਠਾਨੀ। ਅਦਭੁਤ ਲੀਲਾ ਰਚੀ ਮਹਾਨੀ॥੩੬॥

ਸ਼ਰਧਾ ਤਿਆਗਣਾ ਵੱਡਾ ਦੋਸ਼ ਹੈ, ਇਨ੍ਹਾਂ ਦੇ ਦਿਲ ਦਾ ਸਭ ਨਿਸ਼ਚਾ ਹਿਲ ਜਾਵੇਗ।" ਇਸ ਤਰ੍ਹਾਂ ਸਿੱਖਾਂ ਤੇ ਕਿਰਪਾ ਕੀਤੀ, ਮਹਾਨ ਅਦਭੁਤ ਲੀਲ੍ਹਾ ਦੀ ਰਚਨਾ ਕੀਤੀ ॥ ੩੬॥

ਭਏ ਅਲੋਪ ਸਿੰਘਾਸਨ ਪਰ ਤੇ। ਹੁਤੇ ਸਮੀਪ ਨ ਕਹੂੰ ਨਿਹਰਿਤੇ।
ਦੇਖਿ ਚਲਿੱਤ੍ਰ ਬਿਸਮ ਮਤਿ ਰਹੀ। ਅਦਭੁਤ ਲੀਲਾ ਜਾਤਿ ਨ ਕਹੀ॥੩੭॥

ਆਪਣੇ ਸਿੰਘਾਸਨ ਤੇ ਬੈਠੇ-ਬੈਠੇ ਹੀ ਅਲੋਪ ਹੋ ਗਏ, ਕੋਈ ਵੀ ਨੇੜੇ ਨਹੀਂ ਸੀ, ਇਸ ਲਈ ਕਿਸੇ ਵੀ ਨਾ ਵੇਖਿਆ। ਇਹ ਕੌਤਕ ਵੇਖ ਕੇ ਸਾਰੇ ਹੈਰਾਨ ਰਹਿ ਗਏ, ਗੁਰੂ ਜੀ ਦੀ ਇਹ ਅਦਭੁਤ ਲੀਲ੍ਹਾ ਕਹੀ ਨਹੀਂ ਸੀ ਜਾ ਸਕਦੀ॥ ੩੭॥

ਚਹੁੰ ਦਿਸ਼ ਬੋਲਿ ਉਠੇ ਸਿਖ ਸਾਰੇ। 'ਤਨ ਜੁਤਿ ਗੁਰ ਬੈਕੁੰਠ ਪਧਾਰੇ'।
ਪਰਜੋ ਰੌਰ ਸੰਗਤਿ ਕੇ ਮਾਂਹੀ। 'ਸਤਿਗੁਰ ਦਰਸ਼ਨ ਪ੍ਰਾਪਤਿ ਨਾਂਹੀ'॥੩੮॥

ਚਾਰੇ ਪਾਸੇ ਬੈਠੇ ਸਾਰੇ ਸਿੱਖ ਬੋਲ ਉਠੇ, "ਗੁਰੂ ਜੀ ਸਰੀਰ ਸਹਿਤ ਹੀ ਬਿਕੁੰਠ ਚਲੇ ਗਏ ਹਨ। ਸਾਰੀ ਸੰਗਤ ਵਿਚ ਰੌਲਾ ਪੈ ਗਿਆ, "ਸਤਿਗੁਰੂ ਜੀ ਦੇ ਦਰਸ਼ਨ ਪ੍ਰਾਪਤ ਨਹੀਂ ਹੋ ਰਹੇ ਹਨ"॥ ੩੮॥

ਲੰਗਰ ਬਿਖੇ ਸੇਵ ਸਭਿ ਕੇਰੀ। ਕਰਤਿ ਹੁਤੇ ਸ੍ਰੀ ਅਮਰ ਬਡੇਰੀ।
ਸੁਨਿ ਕਰਿ ਚਲਿ ਆਏ ਤਤਕਾਲਾ। ਪਰਜੋ ਸਿੰਘਾਸਨ ਹੀਨ ਕ੍ਰਿਪਾਲਾ॥੩੯॥

ਗੁਰੂ ਅਮਰਦਾਸ ਜੀ ਲੰਗਰ ਵਿਚ ਸੇਵਾ ਕਰ ਰਹੇ ਸਨ। ਉਹ ਸੁਣ ਕੇ ਫੌਰਨ ਚਲ ਕੇ ਆ ਗਏ, ਸਿੰਘਾਸਨ ਕਿਰਪਾਲੂ ਸਤਿਗੁਰੂ ਜੀ ਤੋਂ ਬਗੈਰ ਹੀ ਖਾਲੀ ਪਿਆ ਸੀ॥ ੩੯॥

ਪਿਖਿ ਸ੍ਰੀ ਅੰਗਦ ਕੀ ਅਸ ਲੀਲਾ। ਖਰੇ ਹੋਇ ਕਰਿ ਤਹਾਂ ਸੁਸ਼ੀਲਾ।

ਅਚਰਜ ਗਤਿ ਕੁਛ ਲਖੀ ਨ ਜਾਵੈ। ਜੋ ਸਮ ਹੋਇ ਤਊ ਕੁਛ ਪਾਵੈ ॥੪੦॥

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਅਜਿਹੀ ਲੀਲ੍ਹਾ ਵੇਖ ਕੇ ਗੁਰੂ ਅਮਰਦਾਸ ਜੀ ਓਥੇ ਖੜੇ ਹੋ ਗਏ। ਅਸਚਰਜ ਗਤੀ ਸੀ, ਕੁਝ ਜਾਣਿਆਂ ਨਹੀਂ ਸੀ ਜਾਂਦਾ। ਜਿਹੜਾ ਕੋਈ ਉਨ੍ਹਾਂ ਦੇ ਬਰਾਬਰ ਦਾ ਹੋਵੇ, ਉਹੀ ਕੁਝ ਭੇਦ ਨੂੰ ਪਾਵੇ॥ ੪੦॥

ਕਰਹਿਂ ਬਿਚਾਰਨਿ ਅਪਨੇ ਚੀਤ।'ਸ੍ਰੀ ਗੁਰ ਕਜੋਂ ਕੀਨਸਿ ਅਸ ਰੀਤਿ?'।
ਤਾਤਪਰਯ ਕੋ ਨੀਕੇ ਜਾਨਾ। ਪ੍ਰਗਟਾਵਨ ਹਿਤ ਸੁਜਸ ਬਖਾਨਾ ॥੪੧॥

ਗੁਰੂ ਅਮਰਦਾਸ ਜੀ ਆਪਣੇ ਚਿੱਤ ਵਿਚ ਵਿਚਾਰ ਕਰਦੇ ਹਨ, "ਸ੍ਰੀ ਗੁਰੂ ਜੀ ਨੇ ਐਸੀ ਰੀਤੀ ਕਿਉਂ ਕੀਤੀ ਹੈ ?" ਸਾਰੀ ਗੱਲ ਨੂੰ ਉਨ੍ਹਾਂ ਚੰਗੀ ਤਰ੍ਹਾਂ ਸਮਝ ਲਿਆ, ਫਿਰ ਗੁਰੂ ਅੰਗਦ ਦੇਵ ਜੀ ਪ੍ਰਗਟ ਕਰਨ ਲਈ ਸ੍ਰੇਸ਼ਟ ਜੱਸ ਉਚਾਰਿਆ॥ ੪੧॥

*ਪ੍ਰਮਾਨਕਾ ਛੰਦ*-'ਅਨੰਦ ਕੰਦ ਰੂਪ ਹੋ। ਬਿਲੰਦ ਭੂਪ ਭੂਪ ਹੋ।
ਨ ਆਦਿ ਅੰਤ ਤੋਹਿ ਕੋ। ਸਮਾਨ ਆਨ ਹੋਹਿ ਕੋ ॥੪੨॥

"ਅਨੰਦ ਕੰਦ (ਬੱਦਲ) ਰੂਪ ਹੋ, ਰਾਜਿਆਂ ਦੇ ਵੱਡੇ ਰਾਜਾ ਹੋ, ਤੁਹਾਡਾ ਨਾ ਆਦਿ ਹੈ ਨਾ ਅੰਤ ਹੈ, ਆਪ ਦੇ ਬਰਾਬਰ ਕੋਈ ਨਹੀਂ ਹੈ॥ ੪੨॥

ਮੁਕੰਦ ਸੇਵਕਾਨ ਕੋ। ਪ੍ਰਕਾਸ਼ ਚੰਦ ਭਾਨੁ ਕੋ।
ਸੁ ਦਾਨ ਦੇ ਜਹਾਨ ਕੋ। ਕਰੈ ਜੁ ਖਾਨ ਪਾਨ ਕੋ ॥੪੩॥

ਆਪ ਆਪਣੇ ਸੇਵਕਾਂ ਦੇ ਮੁਕਤੀ ਦਾਤੇ ਹੋ, ਚੰਦ ਅਤੇ ਸੂਰਜ ਨੂੰ ਪ੍ਰਕਾਸ਼ ਦਿੰਦੇ ਹੋ, ਸਾਰੇ ਸੰਸਾਰ ਨੂੰ ਸ੍ਰੇਸ਼ਟ ਦਾਨ ਦਿੰਦੇ ਹੋ। ਜਗਤ ਉਤੇ ਜੋ ਵੀ ਲੋਕ ਖਾਂਦੇ ਪੀਂਦੇ ਹਨ, ਉਹ ਸਭ ਕੁਝ ਤੁਸੀਂ ਹੀ ਦਾਨ ਦਿੰਦੇ ਹੋ॥ ੪੩॥

ਚਰਿੱਤ੍ਰ ਤੇ ਬਚਿੱਤ੍ਰ ਹੈਂ। ਭਨੇ ਸੁਨੇ ਪਵਿੱਤ੍ਰ ਹੈਂ।
ਅਦੇਵ ਦੇਵ ਨਾਥ ਹੈਂ। ਸਭੈ ਨਿਵਾਇ ਮਾਥ ਹੈਂ॥ ੪੪॥

ਆਪ ਜੀ ਦਾ ਚਰਿਤ੍ਰ ਵਚਿਤਰ ਹੈ, ਜੋ ਤੁਹਾਡੇ ਬਾਰੇ ਕਹੇ ਜਾਂ ਸੁਣੇ ਉਹ ਪਵਿੱਤਰ ਹੋ ਜਾਂਦਾ ਹੈ। ਦੇਵਤਿਆਂ ਅਤੇ ਦੈਂਤਾਂ ਦੇ ਨਾਥ ਹੋ। ਸਾਰੇ ਹੀ ਤੁਹਾਨੂੰ ਮੱਥਾ ਟੇਕਦੇ ਹਨ॥ ੪੪॥

ਅਜਾਯ ਹੌ, ਅਮਾਯ ਹੋ। ਸਦੀਵ ਸੁੱਧਿ ਭਾਯ ਹੋ।
ਪਰੰਪਰਾ ਪਰੇਸ਼ ਹੋ। ਧਰੰਧਰਾ ਅਦੇਸ਼ ਹੋ॥ ੪੫॥

ਤੁਸੀਂ ਅਜਨਮ ਹੋ ਅਤੇ ਮਾਇਆ ਰਹਿਤ ਹੋ, ਸਦਾ ਹੀ ਸੁਤੇ-ਸਿੱਧ ਸਰੂਪ ਹੋ। ਤੁਸੀਂ ਪਰੰਪਰਾ ਤੋਂ ਹੀ ਈਸ਼ਵਰ ਨਾਲੋਂ ਵੱਡੇ ਹੋ। ਹੇ ਧਰਤੀ ਦੇ ਧਾਰਨ ਵਾਲੇ ਸਤਿਗੁਰੂ ਜੀ! ਆਪ ਨੂੰ ਨਮਸਕਾਰ ਹੋਵੇ॥ ੪੫॥

ਰਹੇ ਬਿਸਾਲ ਗੋਪ ਹ੍ਵੈ। ਜਿ ਖੋਜਿਏ ਨ ਓਪ ਹ੍ਵੈ।
ਅਜਾਨ ਲੋਕ ਹ੍ਵੈ ਰਹੇ। ਪ੍ਰਤੀਤ ਧਾਰਿ ਨਾ ਲਹੇ॥ ੪੬॥

ਆਪ ਬੜੇ ਗੁਝੇ ਹੋ ਕੇ ਰਹਿੰਦੇ ਹੋ, ਜਿਨ੍ਹਾਂ ਨੇ ਤੁਹਾਨੂੰ ਲਭਿਆ ਹੈ ਉਨ੍ਹਾਂ ਦੀ ਉਪਮਾ ਕਹੀ ਨਹੀਂ ਜਾ ਸਕਦੀ। ਲੋਕ ਅਣਜਾਨ ਹੋ ਰਹੇ ਹਨ, ਪ੍ਰਤੀਤ ਧਾਰਨ ਕਰਕੇ ਆਪ ਜੀ ਦੇ ਦਰਸ਼ਨ ਨਹੀਂ ਕਰ ਰਹੇ॥ ੪੬॥

ਗੁਰੂ ਮਹਾਨ ਚੀਨਿਯੋ। ਨਿਹਾਲ ਦਾਸ ਕੀਨਿਯੋ।
ਨਿਵਾਰਿ ਮੋਹ ਤਾਪ ਕੋ। ਜਪਾਇ ਨਾਮ ਜਾਪ ਕੋ॥ ੪੭॥

ਗੁਰੂ ਜੀ ਨੂੰ ਮਹਾਨ ਪਛਾਣਿਆ ਹੈ, ਆਪਣੇ ਦਾਸਾਂ ਨੂੰ ਤੁਸੀਂ ਨਿਹਾਲ ਕੀਤਾ ਹੈ। ਮੇਰੇ ਦੁੱਖ ਨੂੰ ਵੀ ਦੂਰ ਕੀਤਾ ਹੈ, ਮੈਨੂੰ ਨਾਮ ਦਾ ਜਾਪ ਜਪਾਇਆ ਹੈ॥ ੪੭॥

ਸਦਾ ਅਧੀਨ ਪ੍ਰੇਮ ਕੇ। ਨ੍ਰਿਬਾਹਿ ਕੀਨਿ ਨੇਮ ਕੇ।
ਸੁ ਤਾਇ ਜੇਮੁ ਹੇਮ ਕੇ। ਸੁ ਦਾਨ ਦੇਤਿ ਛੇਮ ਕੇ॥ ੪੮॥

ਤੁਸੀਂ ਸਦਾ ਪ੍ਰੇਮ ਦੇ ਅਧੀਨ ਰਹਿੰਦੇ ਹੋ, ਸਦਾ ਨੇਮ ਨੂੰ ਨਿਬਾਹੁਣ ਵਾਲੇ ਹੋ, ਜਿਵੇਂ ਸੋਨੇ ਨੂੰ ਗਰਮ ਕਰਕੇ ਸ਼ੁੱਧ ਕੀਤਾ ਜਾਂਦਾ ਹੈ, ਉਸ ਤਰ੍ਹਾਂ ਸਦਾ ਸ੍ਰੇਸ਼ਟ ਕੁਸ਼ਲ ਮੰਗਲ ਦਾ ਦਾਨ ਦਿੰਦੇ ਹੋ॥ ੪੮॥

ਸੁਛੰਦ ਸਿੰਧੁ ਨੰਦਨਾ। ਅਮੰਦ ਹੋ, ਮਨਿੰਦ ਨਾ।
ਗੋਬਿੰਦ, ਸ਼ੱਤ੍ਰੁ ਕੰਦਨਾ। ਸੁ ਬੰਦਨਾ, ਤੁ ਬੰਦਨਾ॥ ੪੯॥

ਆਪ ਆਜ਼ਾਦ ਹੋ ਅਤੇ ਅਨੰਦ ਦੇ ਸਮੁੰਦਰ ਹੋ, ਤੁਸੀਂ ਚੰਦ ਵਾਂਗ ਵੱਧਦੇ-ਘੱਟਦੇ ਨਹੀਂ ਇਸ ਕਰਕੇ ਚੰਦ ਵੀ ਤੁਹਾਡੇ ਬਰਾਬਰ ਨਹੀਂ ਹੋ ਸਕਦਾ। ਤੁਸੀਂ ਗੋਬਿੰਦ ਰੂਪ ਵੈਰੀਆਂ ਦਾ ਨਾਸ਼ ਕਰਨ ਵਾਲੇ ਹੋ। ਤੁਹਾਨੂੰ ਨਮਸਕਾਰ ਹੈ, ਨਮਸਕਾਰ ਹੈ॥ ੪੯॥

ਦੋਹਰਾ- ਸ੍ਰੀ ਸਤਿਗੁਰ ਕਿਮ ਆਪ ਅਬਿ ਹੁਇ ਗੇ ਅੰਤਰ ਧ੍ਯਾਨ॥
ਲੋਕਨਿ ਕੀ ਸ਼ੰਕਾ ਕਹਾਂ ਤੁਮਹਿ ਨ ਉਚਿਤ ਮਹਾਂਨ॥ ੫੦॥

ਹੇ ਸਤਿਗੁਰੂ ਜੀ! ਆਪ ਜੀ ਕਿਉਂ ਹੁਣ ਅੰਤਰ ਧਿਆਨ ਹੋ ਗਏ ਹੋ। ਲੋਕਾਂ ਦੀ ਤੁਹਾਡੇ ਬਾਰੇ ਸ਼ੰਕਾ ਕਰਨੀ ਉਚਿਤ ਨਹੀਂ ਹੈ॥ ੫੦॥

ਦਿਹੁ ਦਰਸ਼ਨ ਕਰੁਨਾ ਕਰਹੁ ਪ੍ਰਥਮ ਜਗਤ ਕੀ ਰੀਤਿ।
ਕਰਤੇ ਰਹੇ ਸੁ ਅਬਿ ਕਰਹੁ ਕਜੋਂ ਠਾਨਹੁ ਬਿੱਪ੍ਰੀਤ॥ ੫੧॥

ਆਪਣੇ ਦਰਸ਼ਨ ਦੇ ਕੇ ਸਾਡੇ 'ਤੇ ਕਿਰਪਾ ਕਰੋ, ਜਿਵੇਂ ਜਗਤ ਦੀ ਪਹਿਲਾਂ ਹੀ ਰੀਤ ਚਲੀ ਆ ਰਹੀ ਹੈ। ਜੋ ਪਹਿਲਾਂ ਕਰਦੇ ਰਹੇ ਹੋ, ਉਸ ਤਰ੍ਹਾਂ ਹੁਣ ਕਰੋ ਵਿਪਰੀਤ ਕਿਉਂ ਧਾਰਨ ਕੀਤੀ ਹੋਈ ਹੈ॥ ੫੧॥

ਪਰਮ ਧਾਮ ਅਭਿਰਾਮ ਕੋ ਗਮਨਹੁ ਇਹ ਤਨ ਤਯਾਗਿ'।
ਇਮ ਬਿਨਤੀ ਸੁਨਿ ਦਾਸ ਕੀ ਜਾਨਿ ਮਹਾਂ ਅਨੁਰਾਗ॥ ੫੨॥

ਇਹ ਸਰੀਰ ਤਿਆਗ ਕੇ ਧਰਮ ਧਾਮ ਬਿਕੁੰਠ ਵਿਚ ਜਾਵੋ" ਗੁਰੂ ਅਮਰਦਾਸ ਦੀ ਅਜਿਹੀ ਬੇਨਤੀ ਸੁਣ ਕੇ ਗੁਰੂ ਅੰਗਦ ਦੇਵ ਜੀ ਮਹਾਨ ਪ੍ਰੇਮ ਨਾਲ ਭਰ ਗਏ॥ ੫੨॥

ਸਿੰਘਾਸਨ ਪਰ ਵਿਦਤ ਭੇ ਦੇਖਿ ਸਕਲ ਹਰਿਖਾਇ।
'ਜੈ ਜੈ' ਸ਼ਬਦ ਉਚਾਰਿ ਕਰਿ ਪਰੇ ਦੌਰ ਸਭਿ ਪਾਇ॥ ੫੩॥

ਉਸ ਵੇਲੇ ਸਿੰਘਾਸਨ ਤੇ ਆ ਕੇ ਬੈਠ ਗਏ, ਸਾਰੇ ਵੇਖ ਕੇ ਬਹੁਤ ਪ੍ਰਸੰਨ ਹੋਏ "ਜੈ ਜੈ" ਸ਼ਬਦ ਦਾ ਉਚਾਰਨ ਕਰਕੇ ਸਾਰੇ ਭੱਜ ਕੇ ਚਰਨਾਂ 'ਤੇ ਢਹਿ ਪਏ॥ ੫੩॥

*ਪਹਿਲੀ ਰਾਸ ਦਾ ਸਤਾਈਵਾਂ ਅਧਿਆਇ ਸਮਾਪਤ ਹੋਇਆ॥ ੨੭॥*



# ਅਧਿਆਇ ਅਠਾਈਵਾਂ

## *ਸ੍ਰੀ ਗੁਰੂ ਅੰਗਦ ਦੇਵ ਜੀ ਦਾ ਜੋਤੀ ਜੋਤ ਸਮਾਉਣਾ*

*ਦੋਹਰਾ-* ਅਮਰਦਾਸ ਹੁਇ ਪਾਸ ਗੁਰ ਨਿਜ ਅਰਦਾਸ ਪ੍ਰਕਾਸ਼।
'ਅਦਭੁਤ ਲੀਲਾ ਆਪ ਕੀ ਸਦਾ ਬਿਲਾਸ ਹੁਲਾਸ ॥੧॥

ਫਿਰ ਗੁਰੂ ਅਮਰਦਾਸ ਜੀ ਆਪ ਗੁਰੂ ਜੀ ਦੇ ਪਾਸ ਗਏ ਅਤੇ ਇਸ ਤਰ੍ਹਾਂ ਬੇਨਤੀ ਕੀਤੀ, "ਤੁਹਾਡੀ ਲੀਲ੍ਹਾ ਬੜੀ ਅਦਭੁਤ ਹੈ, ਸਦਾ ਹੁਲਾਸ-ਬਿਲਾਸ ਕਰਦੇ ਹੋ॥ ੧॥

*ਚੌਪਈ-* ਇਹ ਕਾਰਨ ਕਿਮ ਰਾਵਰ ਕੀਨਾ?। ਸਭਿ ਕੇ ਮਨ ਅਚਰਜ ਬਡ ਦੀਨਾ।
ਇਸ ਪ੍ਰਕਾਰ ਨਹਿਂ ਉਚਿਤ ਤੁਮਾਰੇ। ਪਰਮ ਧਾਮ ਕੋ ਜਥਾ ਪਧਾਰੇ' ॥੨॥

ਆਪ ਜੀ ਨੇ ਇਸ ਤਰ੍ਹਾਂ ਕਿਸ ਕਾਰਨ ਕੀਤਾ ਹੈ ? ਸਾਰਿਆਂ ਦੇ ਮਨਾਂ ਵਿਚ ਅਸਚਰਜ ਜਾਗਿਆ ਹੈ। ਇਸ ਪ੍ਰਕਾਰ ਕਰਨਾ ਤੁਹਾਡੇ ਵਾਸਤੇ ਉਚਿਤ ਨਹੀਂ ਹੈ, ਜਿਸ ਤਰ੍ਹਾਂ ਤੁਸੀਂ ਪਰਮ ਧਾਮ ਬਿਕੁੰਠ ਨੂੰ ਚਲੇ ਗਏ"॥ ੨॥

ਸ੍ਰੀ ਅੰਗਦ ਸੁਨਿ ਤਬਹਿ ਬਖਾਨਾ। 'ਸਿੱਖਨ ਕੇ ਮਨ ਸ਼ੰਕ ਮਹਾਨਾ।
'ਸਹਤ ਸਰੀਰ ਬਿਕੁੰਠ ਸਿਧਾਰੇ'। ਆਪਸ ਮਹਿਂ ਮਿਲ ਕਰਤਿ ਉਚਾਰੇ ॥੩॥

ਇਹ ਸੁਣ ਕੇ ਗੁਰੂ ਅੰਗਦ ਦੇਵ ਜੀ ਨੇ ਕਿਹਾ, "ਸਿੱਖਾਂ ਦੇ ਮਨ ਵਿਚ ਮਹਾਨ ਸ਼ੰਕਾ ਪੈਦਾ ਹੋਈ ਸੀ, ਆਪਸ ਵਿਚ ਉਚਾਰਨ ਕਰਦੇ ਸਨ, "ਇਹ ਵੀ ਗੁਰੂ ਨਾਨਕ ਦੇਵ ਵਾਂਗ ਸਰੀਰ ਸਹਿਤ ਬਿਕੁੰਠ ਵਿਚ ਜਾਣ॥ ੩॥

ਏਵ ਨ ਕਰਤੇ ਸ਼ਰਧਾ ਨਾਸਤਿ। ਲਗਤਿ ਦੋਸੁ ਮਮ ਦਾਸਨ ਗ੍ਰਾਸਤਿ।
ਸਭਿਹਿਨਿ ਮਨ ਸ਼ੰਕਾ ਮਲ ਧਾਰੀ। ਇਹੁ ਕ੍ਰਿਤਿ ਕਰਿ ਜਲੁ ਸਾਥ ਪਖਾਰੀ ॥੪॥

ਇਸ ਤਰ੍ਹਾਂ ਨਾ ਕਰਦੇ ਤਾਂ ਇਨ੍ਹਾਂ ਦੀ ਸ਼ਰਧਾ ਖਤਮ ਹੁੰਦੀ ਸੀ, ਸ਼ੰਕਾ ਵਿਚ ਗ੍ਰੱਸੇ ਹੋਏ ਸੇਵਕ ਮੇਰੇ ਵਿਚ ਇਹ ਦੋਸ਼ ਵੇਖਦੇ। ਸਾਰਿਆਂ ਨੇ ਜਿਹੜੀ ਸ਼ੰਕੇ ਦੀ ਮੈਲ ਧਾਰਨ ਕੀਤੀ ਹੋਈ ਸੀ, ਉਸ ਮੈਲ ਨੂੰ ਮੈਂ ਚੰਗੀ ਤਰ੍ਹਾਂ ਜਲ ਨਾਲ ਧੋ ਦਿੱਤਾ ਹੈ॥ ੪॥

ਮਮ ਸੰਗਤ ਤੇ ਸਿਖ ਸੁਖ ਪਾਵਹਿਂ। ਬਿਨ ਸ਼ਰਧਾ ਸੋ ਹਾਥ ਨ ਆਵਹਿ'।
ਬਿਗਸ ਬਦਨ ਤੇ ਬਹੁਰ ਬਖਾਨੀ। 'ਸੁਨਿ ਪੁਰਖਾ ਤੂੰ ਪੂਰਨ ਗਜਾਨੀ ॥੫॥

ਮੇਰੀ ਸੰਗਤ ਕਰਕੇ ਸਿੱਖ ਸੁੱਖ ਪਾਉਣ, ਪਰ ਸ਼ਰਧਾ ਬਗੈਰ ਸੁੱਖ ਹੱਥ ਨਹੀਂ ਆਉਂਦਾ ਹੈ।" ਫਿਰ ਚਿਹਰੇ ਤੇ ਮੁਸਕਰਾਹਟ ਲਿਆ ਕੇ ਬੋਲੇ, ਹੇ ਪੁਰਖਾ ! ਸੁਣੋ ਤੁਸੀਂ ਹਰ ਪ੍ਰਕਾਰ ਪੂਰਨ ਹੋ॥ ੫॥

ਇਹ ਜਗ ਸਲਿਤਾ ਕੋ ਸੁ ਪ੍ਰਵਾਹਾ। ਚਲਜੋ ਜਾਤ, ਪੁਨ ਪੂਰਨ ਆਹਾ।
ਜਲ ਤਰੰਗ ਜਿਉਂ ਜਲਹਿ ਸਮਾਵੈਂ। ਹੈਂ ਜਲ ਜਲ ਤੇ ਭਿੰਨ ਦਿਖਾਵੈ ॥੬॥

ਇਹ ਜਗ ਨਦੀ ਦੇ ਪ੍ਰਵਾਹ ਵਾਂਗ ਹੈ, ਪਾਣੀ ਚਲਦਾ ਹੈ, ਫਿਰ ਪੂਰਨ ਹੋ ਜਾਂਦਾ ਹੈ। ਜਲ ਦੀਆਂ ਲਹਿਰਾਂ ਜਿਵੇਂ ਜਲ ਵਿਚ ਸਮਾ ਜਾਂਦੀਆਂ ਹਨ, ਉਹ ਜਲ ਹਨ, ਪਰ ਜਲ ਤੋਂ ਵੱਖਰੀਆਂ ਦਿੱਸਦੀਆਂ ਹਨ॥ ੬॥

ਸੰਤ ਦ੍ਵੈਤ ਤਿਮ ਨਾਂਹਿਨ ਮਾਨੇ। ਆਤਮ ਪਰਮਾਤਮ ਇਕ ਜਾਨੇ।
ਜਿਮੁ ਜਲ ਬਿਖੈ ਬੁਦਬੁਦਾ ਹੋਇ। ਜਨਮ ਮਰਨ ਦੇਹਿਨਿ ਇਮ ਜੋਇ ॥੭॥

ਉਸ ਤਰ੍ਹਾਂ ਸੰਤ ਵੀ ਦ੍ਵੈਤ ਨੂੰ ਨਹੀਂ ਮੰਨਦੇ, ਆਤਮ ਅਤੇ ਪਰਮਾਤਮ ਨੂੰ ਇਕ ਜਾਣਦੇ ਹਨ, ਜਿਵੇਂ ਜਲ ਵਿਚ ਬੁਲਬੁਲਾ ਹੁੰਦਾ ਹੈ, ਸਰੀਰਾਂ ਦਾ ਜਨਮ-ਮਰਨ ਇਸ ਤਰ੍ਹਾਂ ਵੇਖੋ॥ ੭॥

ਪੱਤ੍ਰ ਪੁਰਾਤਨ ਤਰੁ ਕੇ ਗਿਰੈਂ। ਬਹੁਰ ਨ ਜੁਰੈਂ ਨਏ ਲਗ ਪਰੈਂ।
ਤਥਾ ਸਰੀਰ ਜਰਜਰੀ ਹੋਇ। ਮਰਤਿ ਨ ਦੇ ਉਪਜਹਿ ਜਗ ਜੋਇ॥ ੮ ॥

ਬ੍ਰਿੱਛਾਂ ਦੇ ਜਿਹੜੇ ਪੱਤੇ ਪੁਰਾਣੇ ਹੋ ਜਾਂਦੇ ਹਨ, ਉਹ ਡਿੱਗ ਪੈਂਦੇ ਹਨ ਫਿਰ ਉਹ ਦਰੱਖਤ ਨਾਲ ਨਹੀਂ ਜੁੜਦੇ, ਨਵੇਂ ਪੱਤੇ ਨਿਕਲ ਆਉਂਦੇ ਹਨ। ਜਦ ਸਰੀਰ ਬੁੱਢਾ ਹੋ ਜਾਂਦਾ ਹੈ, ਤਾਂ ਮਨੁੱਖ ਮਰ ਜਾਂਦਾ ਹੈ। ਇਹ ਤੁਸੀਂ ਵੇਖਦੇ ਹੋ ਕਿ ਉਹ ਮੁੜ ਕੇ ਜੱਗ ਵਿਚ ਨਹੀਂ ਉਪਜਦਾ ਹੈ॥ ੮॥

ਜਗਤ ਅਨਾਦਿ ਕਾਲ ਕੋ ਐਸੇ। ਚਲਜੋ ਆਇ ਜਿਹ ਪਾਰ ਨ ਕੈਸੇ।
ਅਬਿ ਤੁਮ ਸਭਿ ਨੇ ਮੋਹਿ ਪਿਛਾਰੀ। ਕਰਹੁ ਨ ਸ਼ੋਕ ਮੋਹ ਕੋ ਟਾਰੀ॥ ੯ ॥

ਜਗਤ ਵਿਚ ਅਨਾਦਿ ਕਾਲ ਤੋਂ ਹੀ ਐਸਾ ਚਲਿਆ ਆਉਂਦਾ ਹੈ, ਜਿਸ ਦਾ ਪਾਰ ਨਹੀਂ ਪਾਇਆ ਜਾ ਸਕਦਾ। ਹੁਣ ਤੁਸੀਂ ਸਾਰਿਆਂ ਨੇ ਮੇਰੇ ਪਿਛੋਂ ਸ਼ੋਕ ਨਹੀ ਕਰਨਾ ਹੈ, ਆਪਣੇ ਮਨਾਂ ਦੇ ਮੋਹ ਨੂੰ ਦੂਰ ਕਰ ਦੇਵੋ॥ ੯॥

ਮੰਗਲ ਨਾਨਾ ਭਾਂਤਿ ਕਰੀਜੈ। ਸ਼ਬਦ ਕੀਰਤਨ ਪਠਹੁ ਸੁਨੀਜੈ'।
ਦੋਨਹੁ ਪੁੱਤ੍ਰ ਆਇ ਤਿਸ ਕਾਲਾ। ਪਰੇ ਚਰਨ ਅਰਬਿੰਦ ਕ੍ਰਿਪਾਲਾ॥੧੦ ॥

ਕਈ ਪ੍ਰਕਾਰ ਦੇ ਮੰਗਲ ਕਰੋ, ਸ਼ਬਦ ਕੀਰਤਨ ਪੜ੍ਹੋ ਤੇ ਸੁਣੋ" ਉਸ ਵੇਲੇ ਦੋਵੇਂ ਪੁੱਤਰ ਆ ਕੇ ਗੁਰੂ ਜੀ ਦੇ ਚਰਨ ਕੰਵਲਾਂ ਤੇ ਢਹਿ ਪਏ॥ ੧੦॥

'ਦਯਾ ਧਾਰਿ ਬਿਵਹਾਰ ਬਤਾਵਹੁ। ਜਿਮਿ ਪੀਛੇ ਹਮ ਕਰਹਿਂ, ਜਨਾਵਹੁ।
ਜਗਤ ਰੀਤਿ ਅਰੁ ਕੁਲ ਆਚਾਰ। ਜੈਸੇ ਆਯੋ ਹੋਤਿ ਅਗਾਰ॥ ੧੧ ॥

ਦੋਵੇਂ ਪੁੱਤਰ ਕਹਿਣ ਲੱਗੇ, "ਕਿਰਪਾ ਕਰਕੇ ਸਾਨੂੰ ਉਹ ਵਿਹਾਰ ਦੱਸੋ, ਜਿਵੇਂ ਅਸੀਂ ਆਪ ਜੀ ਦੇ ਪਿਛੋਂ ਕਰੀਏ, ਜਗਤ ਰੀਤੀ ਅਤੇ ਜਿਵੇਂ ਕੁਲ ਦਾ ਕਰਤਵ ਹੈ, ਜਿਸ ਤਰ੍ਹਾਂ ਪਹਿਲਾਂ ਹੁੰਦਾ ਆਇਆ ਹੈ, ਉਸ ਤਰ੍ਹਾਂ ਕਰੀਏ॥ ੧੧॥

ਸੁਨਿ ਸ੍ਰੀ ਸਤਿਗੁਰ ਬਾਕ ਉਚਾਰੇ।'ਜਗ ਅਰ ਕੁਲ ਕੇ ਜਿਤਿਕ ਅਚਾਰੇ।
ਹਮਰੇ ਹੇਤ ਨਹੀਂ ਕੁਛ ਕਰਨਾ। ਕੀਰਤਿ ਪਠਿ ਸੁਨਿ ਨਾਮ ਸਿਮਰਨਾ॥੧੨ ॥

ਇਹ ਸੁਣ ਕੇ ਗੁਰੂ ਅੰਗਦ ਜੀ ਨੇ ਬਚਨ ਕੀਤੇ, "ਜਗਤ ਅਤੇ ਕੁਲ ਦੇ ਜਿੰਨੇ ਵੀ ਕਰਤਵ ਹਨ, ਉਨ੍ਹਾਂ ਵਿਚੋਂ ਕੋਈ ਵੀ ਸਾਡੇ ਵਾਸਤੇ ਨਹੀ ਕਰਨਾ ਹੈ, ਕੀਰਤਨ ਪੜ੍ਹੋ ਸੁਣੋ ਅਤੇ ਨਾਮ ਦਾ ਸਿਮਰਨ ਕਰੋ॥ ੧੨॥

ਕਰਹੁ ਅਨੰਦ ਮੰਗਲਾ ਚਾਰਾ। ਦੇਹੁ ਸਰੀਰ ਅਗਨਿ ਸਸਕਾਰਾ'।
ਪੁਨ ਪੁੱਤ੍ਰਨ ਕੋ ਸੰਗਤਿ ਸਾਥ। ਕਹਿ ਸ੍ਰੀ ਅਮਰ ਗਹਾਯੋ ਹਾਥ॥ ੧੩ ॥

ਅਨੰਦ ਮੰਗਲਾਚਾਰ ਕਰੋ ਅਤੇ ਸਰੀਰ ਦਾ ਅਗਨੀ ਨਾਲ ਸਸਕਾਰ ਕਰ ਦੇਵੋ।" ਫਿਰ ਪੁੱਤਰਾਂ ਨੂੰ ਸੰਗਤ ਦੇ ਨਾਲ ਕਹਿ ਸ੍ਰੀ ਅਮਰਦਾਸ ਜੀ ਦਾ ਹੱਥ ਫੜਾਇਆ॥ ੧੩॥

ਸਭਿਹਿਨਿ ਕੋ ਉਪਦੇਸ਼ ਦ੍ਰਿੜ੍ਹਾਯੋ। 'ਇਹ ਮੈਂ ਅਪਨੇ ਥਾਨ ਬਿਠਾਯੋ।
ਮੋ ਮਹਿਂ ਇਸ ਮਹਿਂ ਭੇਦ ਨ ਜਾਨੋ। ਜੋ ਜਾਨੈ ਲਹਿ ਖੇਦ ਮਹਾਨੋ॥੧੪ ॥

ਫਿਰ ਸਾਰਿਆਂ ਨੂੰ ਇਹ ਉਪਦੇਸ਼ ਦ੍ਰਿੜ੍ਹ ਕਰਾਇਆ, "ਇਨ੍ਹਾਂ ਨੂੰ ਮੈਂ ਆਪਣੇ ਸਥਾਨ 'ਤੇ ਬਿਠਾਇਆ ਹੈ, ਮੇਰੇ ਵਿਚ ਅਤੇ ਇਨ੍ਹਾਂ ਵਿਚ ਕੋਈ ਭੇਦ ਨਾ ਸਮਝੋ, ਜਿਹੜਾ ਭੇਦ ਸਮਝੇਗਾ, ਉਹ ਮਹਾਨ ਦੁੱਖ ਪਾਇਗਾ"॥ ੧੪॥

ਭੁਗਤਿ ਮੁਕਤਿ ਸਭਿ ਇਨ ਕੇ ਹਾਥ। ਜੋ ਸੇਵਹਿ ਹੋਵੈ ਸੁਖ ਸਾਥਿ।
ਸ਼ਰਨ ਪਰੈ ਸੋਊ ਜਗ ਤਰੈ। ਹੋਇ ਦੁਖੀ ਦ੍ਰੋਹ ਜੁ ਉਰ ਧਰੈ॥ ੧੫॥

ਭੋਜਨ ਅਤੇ ਮੁਕਤੀ ਹੁਣ ਇਨ੍ਹਾਂ ਦੇ ਹੀ ਹੱਥ ਵਿਚ ਹੈ, ਜਿਹੜੇ ਵੀ ਇਨ੍ਹਾਂ ਦੀ ਟਹਿਲ ਸੇਵਾ ਕਰਨਗੇ ਉਹ ਬੜੇ ਸੁੱਖ ਦੇ ਨਾਲ ਮੁਕਤੀ ਪ੍ਰਾਪਤ ਕਰਨਗੇ। ਜਿਹੜਾ ਵੀ ਇਨ੍ਹਾਂ ਦੀ ਸ਼ਰਨੀ ਪਵੇਗਾ, ਉਹ ਜਗ ਨੂੰ ਤਰ ਕੇ ਪਾਰ ਕਰ ਜਾਵੇਗਾ। ਜਿਹੜੇ ਮਨ ਵਿਚ ਇਨ੍ਹਾਂ ਵਾਸਤੇ ਈਰਖਾ ਧਾਰਨ ਕਰਨਗੇ, ਉਹ ਦੁਖੀ ਹੋਣਗੇ॥ ੧੫॥

ਇਰਖਾ ਕਰੈ ਸਰੈ ਨਹਿਂ ਕਾਰ। ਉਲਟੋ ਅਪਨੋ ਲੇਹਿ ਬਿਗਾਰਿ।
ਇਮ ਕਹਿ ਲੀਨਿ ਹਕਾਰਿ ਜੁਲਾਹੇ। ਤਤਛਿਨ ਆਏ ਸਤਿਗੁਰ ਪਾਹੇ॥੧੬॥

ਜਿਹੜੇ ਈਰਖਾ ਕਰਨਗੇ ਉਨ੍ਹਾਂ ਦਾ ਕੰਮ ਨਹੀਂ ਸਰੇਗਾ, ਉਲਟਾ ਆਪਣਾ ਕੰਮ ਵਿਗਾੜ ਲੈਣਗੇ।" ਇਹ ਕਹਿ ਕੇ ਪਿੰਡ ਦੇ ਜੁਲਾਹੇ ਨੂੰ ਬੁਲਾ ਲਿਆ। ਜੁਲਾਹਾ ਤੁਰੰਤ ਉਨ੍ਹਾਂ ਦੇ ਪਾਸ ਆ ਗਿਆ॥ ੧੬॥

ਤਿਨ ਸੋਂ ਕਹਜੋ 'ਤਜਹੁ ਇਹ ਗ੍ਰਾਮ। ਅਪਰ ਥਾਨ ਕੀਜਹਿ ਨਿਜ ਧਾਮ।
ਕੀਲਾ ਅਮਰ ਚਰਨ ਲਗ ਗਿਰਜੋ। ਸੋ ਤਰੁ ਹੋਇ ਭਯੋ ਅਬਿ ਹਰਜੋ॥੧੭॥

ਉਸ ਨੂੰ ਕਿਹਾ, "ਆਪਣਾ ਇਹ ਘਰ ਛੱਡ ਦੇਵੋ, ਕਿਸੇ ਹੋਰ ਥਾਂ ਤੇ ਆਪਣਾ ਘਰ ਬਣਾ ਲਵੋ, ਜਿਸ ਕਿੱਲ੍ਹੇ ਨਾਲ ਠੇਡਾ ਲੱਗਣ ਨਾਲ ਸ੍ਰੀ ਅਮਰਦਾਸ ਜੀ ਡਿੱਗੇ ਸਨ, ਉਹ ਕਿੱਲ੍ਹਾ ਹੁਣ ਹਰਿਆ ਹੋ ਕੇ ਦਰੱਖਤ ਬਣ ਜਾਵੇਗਾ॥ ੧੭॥

ਤਿਸ ਕੇ ਢਿਗ ਸਸਕਾਰ ਹਮਾਰੋ। ਮੰਦਰ ਸੁੰਦਰ ਬਨਹਿਂ ਉਦਾਰੋ।
ਨਹੀਂ ਬਿਦਾਰੂ ਸਕਹਿ ਤਿਸ ਕੋਊ। ਰਹਿ ਚਿਰਕਾਲ ਥਿਰਹਿ ਤਰੁ ਸੋਊ' ॥੧੮॥

ਉਸ ਕਿੱਲੇ ਦੇ ਪਾਸ ਸਾਡਾ ਸਸਕਾਰ ਕਰੋ, ਓਥੇ ਵੜਾ ਸੁੰਦਰ ਮੰਦਰ ਬਣੇਗਾ। ਉਸ ਕਿੱਲੇ ਦਾ ਕੋਈ ਕੁਝ ਨਹੀਂ ਵਿਗਾੜ ਸਕੇਗਾ ਕਾਫੀ ਲੰਮੇ ਸਮੇਂ ਤਕ ਉਹ ਬ੍ਰਿੱਛ ਸਥਿਰ ਖੜਾ ਰਹੇਗਾ॥ ੧੮॥

ਦਰਬ ਬ੍ਰਿੰਦ ਤਬਿ ਦਿਯੋ ਕੁਵਿੰਦਹ। 'ਕਰਹੁ ਅਪਰ ਥਲ ਸੰਦਨ ਬਿਲੰਦਹਿ।
ਜੇ ਕਰਿ ਇਹਾਂ ਬਸਹੁ ਕਬਿ ਆਇ। ਨਹਿੰਨ ਬਚੋ ਸਗਰੇ ਮਰਿ ਜਾਇ॥੧੯॥

ਜੁਲਾਹੇ ਨੂੰ ਫਿਰ ਬਹੁਤ ਪੈਸੇ ਦਿੱਤੇ ਅਤੇ ਕਿਹਾ, "ਕਿਸੇ ਹੋਰ ਥਾਂ ਆਪਣਾ ਘਰ ਬਣਾ ਲਵੋ, ਜੇ ਏਥੇ ਕਦੀ ਵਸਣ ਆਵੋਗੇ ਤਾਂ ਤੁਹਾਡੇ ਵਿਚੋਂ ਕੋਈ ਨਹੀ ਬਚੇਗਾ, ਸਾਰੇ ਮਰ ਜਾਵੋਗੇ॥ ੧੯॥

ਸੋ ਇਹ ਥਾਨ ਹਮਾਰਾ ਭਯੋ। ਤਿਸ ਕੋ ਮੋਲ ਤੁਮੈਂ ਦੈ ਦਯੋ'।
ਸੁਨਿ ਕੁਵਿੰਦ ਧਰਿ ਤ੍ਰਾਸ ਬਿਲੰਦ। ਲਯੋ ਦਰਬ ਜੋ ਦੀਨਸਿ ਬ੍ਰਿੰਦ॥੨੦॥

ਇਸ ਕਰਕੇ ਇਹ ਥਾਂ ਹੁਣ ਸਾਡਾ ਹੋ ਗਿਆ ਹੈ, ਉਸ ਥਾਂ ਦਾ ਮੁਲ ਤੈਨੂੰ ਦੇ ਦਿੱਤਾ ਹੈ।" ਇਹ ਸੁਣ ਕੇ ਜੁਲਾਹਾ ਬਹੁਤ ਡਰ ਗਿਆ ਅਤੇ ਗੁਰੂ ਜੀ ਪਾਸੋਂ ਧਨ ਲੈ ਲਿਆ॥ ੨੦॥

ਪੁਨ ਸ੍ਰੀ ਅਮਰ ਸਿੱਖ ਸਮੁਦਾਏ। ਤਨ ਸਿਸਕਾਰਨ ਕੋ ਸਮੁਝਾਏ।
'ਜਹਿਂ ਕਰੀਰ ਹੋਵੈ ਤਰੁ ਹਰੋ। ਤਿਸਕੇ ਨਿਕਟ ਥਾਨ ਮਮ ਕਰੋ' ॥੨੧॥

ਫਿਰ ਸ੍ਰੀ ਗੁਰੂ ਅਮਰਦਾਸ ਅਤੇ ਸਿਖ ਸੰਗਤ ਨੂੰ ਸਸਕਾਰ ਕਰਨ ਬਾਰੇ ਸਮਝਾਇਆ, "ਜਿਥੇ ਕਰੀਰ ਦਾ ਰੁੱਖ ਹਰਿਆ ਹੋਵੇਗਾ, ਉਸ ਦੇ ਨੇੜੇ ਮੇਰਾ ਸਸਕਾਰ ਕਰੋ"॥ ੨੧॥

ਮੁਖ ਪ੍ਰਸੰਨ ਇਮਿ ਕਹਿ ਸਭਿ ਕਾਂਹੂ। ਖਿਰਜੋ ਕਮਲ ਜਨੁ ਜਲ ਕੇ ਮਾਂਹੂ।
ਅਤਿਸ਼ੈ ਸੁੰਦਰਤਾ ਛਬਿ ਬਾਢੀ। ਲਾਲੀ ਅਰਣੋਦਯ ਸਮ ਗਾਢੀ॥੨੨॥

ਸਾਰਿਆਂ ਨੂੰ ਇਸ ਤਰ੍ਹਾਂ ਕਹਿ ਕੇ ਗੁਰੂ ਜੀ ਇਸ ਤਰ੍ਹਾਂ ਪ੍ਰਸੰਨ ਹੋ ਗਏ, ਜਿਵੇਂ ਜਲ ਵਿਚ ਕੰਵਲ ਖਿੜਿਆ ਹੁੰਦਾ ਹੈ। ਸੁੰਦਰਤਾ ਦੀ ਛੱਬ ਬਹੁਤ ਵੱਧ ਗਈ, ਜਿਹੜੀ ਚੜ੍ਹਦੇ ਸੂਰਜ ਦੀ ਲਾਲੀ ਸਮਾਨ ਸੀ॥ ੨੨॥

ਕਮਲ ਪੱਤ੍ਰ ਸਮ ਬਿਕਸੇ ਲੋਚਨ। ਦੇਖਤਿ ਸਭਿ ਦਿਸ਼ ਸੋਚ ਬਿਮੋਚਨ।
ਮੁਸਕਾਵਤਿ ਬੋਲਤਿ ਮਨ ਭਾਵਤਿ। ਸਿਖ ਸਭਿ ਪਿਖਿ ਕਰਿ ਬਲਿ ਬਲਿ ਜਾਵਤਿ ॥੨੩॥

ਕੰਵਲ ਪੱਤਰ ਸਮਾਨ ਨੈਣ ਵਿਗਸ ਰਹੇ ਸਨ, ਸੋਚ ਰਹਿਤ ਹੋ ਕੇ ਸਭ ਪਾਸੇ ਵੇਖ ਰਹੇ ਸਨ। ਮੁਸਕਰਾ ਰਹੇ ਸਨ ਅਤੇ ਮਨ ਭਾਉਂਦਾ ਬੋਲ ਰਹੇ ਸਨ, ਸਾਰੇ ਸਿੱਖ ਵੇਖ ਕੇ ਬਲਿਹਾਰ ਜਾ ਰਹੇ ਸਨ॥ ੨੩॥

ਨਿਜ ਅਨੰਦ ਮਹਿਂ ਮਗਨ ਬਿਲੰਦੇ। ਧਾਰਨ ਤਜਾਗਨ ਦੇਹਿ ਸੁਛੰਦੇ।
ਕ੍ਰਿਪਾਦ੍ਰਿਸ਼ਟਿ ਸੋਂ ਸਭਿ ਦਿਸ਼ਿ ਦੇਖਾ। ਦੀਨਸਿ ਦਰਸ਼ਨ ਅਨੰਦ ਵਿਸ਼ੇਖਾ ॥੨੪॥

ਨਿਜੀ ਅਨੰਦ ਵਿਚ ਬਹੁਤ ਮਗਨ ਸਨ, ਦੇਹ ਦਾ ਧਾਰਨਾ ਜਾਂ ਤਿਆਗਣਾ ਉਨ੍ਹਾਂ ਦੇ ਆਪਣੇ ਵੱਸ ਵਿਚ ਸੀ। ਫਿਰ ਉਨ੍ਹਾਂ ਕ੍ਰਿਪਾ ਦੀ ਦ੍ਰਿਸ਼ਟੀ ਨਾਲ ਸਭ ਪਾਸੇ ਵੇਖਿਆ। ਬੜੇ ਅਨੰਦਦਾਇਕ ਦਰਸ਼ਨ ਦੇ ਰਹੇ ਸਨ॥ ੨੪॥

ਪੁਨ ਸਭਿ ਕੇ ਦੇਖਤਿ ਤਤਕਾਲ। ਪੌਢ ਗਏ ਸ੍ਰੀ ਗੁਰੂ ਕ੍ਰਿਪਾਲ।
ਊਪਰ ਬਿਸਦ ਬਸਤ੍ਰ ਕੋ ਲੀਨਾ। ਪਰਮ ਧਾਮ ਪ੍ਰਸਥਾਨੋ ਕੀਨਾ ॥੨੫॥

ਫਿਰ ਸਾਰਿਆਂ ਦੇ ਵੇਖਦਿਆਂ, ਕਿਰਪਾਲੂ ਗੁਰੂ ਜੀ ਫੌਰਨ ਲੰਮੇ ਪੈ ਗਏ। ਆਪਣੇ ਉਪਰ ਕਪੜਾ ਲੈ ਲਿਆ ਅਤੇ ਪਰਮ ਧਾਮ ਬਿਕੁੰਠ ਵਿਚ ਚਲੇ ਗਏ॥ ੨੫॥

ਤਿਹ ਛਿਨਿ ਬਿਧਿ ਸ਼ੰਕਰ ਚਲਿ ਆਏ। 'ਸਾਧ ਸਾਧ' ਮੁਖ ਬਾਕ ਅਲਾਏ।
'ਗੁਰ ਆਸ਼ੇ ਕੋ ਦ੍ਰਿੜ੍ਹ ਬਡ ਕਰਜੋ। ਅਜਰ ਜਰਨ ਨਿਸ਼ਚੈ ਉਰ ਧਰਜੋ ॥੨੬॥

ਉਸੇ ਵੇਲੇ ਬ੍ਰਹਮਾ ਅਤੇ ਸ਼ਿਵ ਜੀ ਚਲ ਕੇ ਆ ਗਏ ਅਤੇ "ਧੰਨ ਧੰਨ' ਦੇ ਸ਼ਬਦ ਮੁੱਖ ਤੋਂ ਕਹੇ। "ਤੁਸੀਂ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਨੂੰ ਬਹੁਤ ਦ੍ਰਿੜ੍ਹ ਕੀਤਾ ਹੈ, ਨਾ ਜਰੇ ਜਾਣ ਨੂੰ ਵੀ ਜਰਨ ਦਾ ਨਿਸ਼ਚਾ ਦਿਲ ਵਿਚ ਧਾਰਨ ਕੀਤਾ ਹੈ॥ ੨੬॥

ਅਪਨੀ ਚਾਹਨਿ ਹਿਤ ਬਡਿਆਈ। ਕਰਾਮਾਤ ਨਹਿਂ ਰੰਚੁ ਦਿਖਾਈ।
ਉਰ ਗੰਭੀਰ ਧੀਰ ਬੁਧਿਵੰਤਾ। ਅਚਲ ਮੇਰੁ ਸਮ ਨਹੀਂ ਚਲੰਤਾ' ॥੨੭॥

ਆਪਣੀ ਵਡਿਆਈ ਦੀ ਚਾਹਿਤ ਕਰਕੇ ਥੋੜੀ ਜੇਹੀ ਵੀ ਕਰਾਮਾਤ ਨਹੀਂ ਵਿਖਾਈ ਹੈ। ਹਿਰਦੇ ਵਿਚ ਗੰਭੀਰ ਧੀਰਜ ਧਾਰਨ ਕੀਤਾ ਹੋਇਆ ਹੈ ਜਿਹੜਾ ਸੁਮੇਰ ਪਰਬਤ ਵਾਂਗ ਅਚਲ ਹੈ, ਕਦੇ ਵੀ ਡੋਲਦਾ ਨਹੀਂ॥ ੨੭॥

ਅਪਰ ਦੇਵ ਇੰਦ੍ਰਾਦਿਕ ਆਏ। ਮੰਗਲ ਕਰਿ 'ਜੈ' ਸ਼ਬਦ ਸੁਨਾਏ।
ਗੋਰਖ ਆਦਿ ਸਿੱਧ ਸਮੁਦਾਈ। ਆਇ ਸਭਿਨਿ ਕੀਨਸਿ ਬਡਿਆਈ ॥੨੮॥

ਹੋਰ ਦੇਵਤੇ ਇੰਦਰ ਆਦਿ ਵੀ ਆਏ, ਮੰਗਲ ਕਰਕੇ 'ਜੈ ਜੈ' ਸ਼ਬਦ ਸੁਣਾਏ। ਗੋਰਖ ਆਦਿ ਸਿੱਧਾਂ ਦੀ ਮੰਡਲੀ ਨੇ ਵੀ ਆ ਕੇ ਬਹੁਤ ਵਡਿਆਈ ਕੀਤੀ॥ ੨੮॥

'ਜੈ ਜੈ ਕਾਰ' ਸੁਰਗ ਮਹਿਂ ਭਯੋ। ਅਤਿ ਉਤਸਾਹ ਦੇਵਤਨਿ ਕਯੋ।
'ਧੰਨ ਧੰਨ ਸਤਿਗੁਰੂ' ਬਖਾਨੈਂ। ਆਇ ਅਗਾਊ ਆਦਰ ਠਾਨੈਂ ॥੨੯॥

ਸਵਰਗ ਵਿਚ ਸਾਰੇ 'ਜੈ ਜੈ ਕਾਰ' ਹੋ ਗਈ, ਦੇਵਤਿਆਂ ਨੇ ਬਹੁਤ ਉਤਸ਼ਾਹ ਮੰਨਾਇਆ। 'ਧੰਨ ਧੰਨ ਸਤਿਗੁਰੂ ਜੀ' ਉਹ ਕਹਿੰਦੇ ਸਨ। ਉਹ ਅਗੇ ਆ ਕੇ ਬੜੇ ਆਦਰ ਨਾਲ ਮਿਲੇ॥ ੨੯॥

ਕਲਪ ਬ੍ਰਿੱਛ ਫੂਲਨ ਕੀ ਮਾਲਾ। ਪਹਿਰਾਵਹਿਂ ਗੁਰ ਗਰੇ ਬਿਸਾਲਾ।

**ਪੁਸ਼ਪਾਂਜਲ ਛੋਹਤਿ ਬਰਖਾਵੈਂ। ਬਡ ਸੁਗੰਧਿ ਚੰਦਨ ਚਰਚਾਵੈਂ॥ ੩੦॥**

ਕਲਪ-ਬ੍ਰਿੱਛ ਦੇ ਫੁੱਲਾਂ ਦੇ ਹਾਰ ਲਿਆ ਕੇ ਗੁਰੂ ਜੀ ਦੇ ਗਲ ਵਿਚ ਪਾਏ। ਬੁਕ ਭਰ ਭਰ ਕੇ ਗੁਰੂ ਜੀ ਉਤੇ ਫੁੱਲਾਂ ਦੀ ਵਰਖਾ ਕਰ ਰਹੇ ਸਨ, ਵੱਡੀ ਸੁਗੰਧੀ ਵਾਲੇ ਚੰਦਨ ਦਾ ਛਿੜਕਾ ਕਰ ਰਹੇ ਸਨ॥ ੩੦॥

**ਇੱਤਜਾਦਿਕ ਅਰਪਹਿਂ ਅਰ ਗਾਵੈਂ। ਦੇਵਬਧੂ ਨਾਚਤਿ ਹਰਿਖਾਵੈਂ।**
**ਗੁਰ ਆਗਵਨ ਸੁਰਗ ਉਤਸਾਹੂ। ਕਹਿਂ ਲਗ ਕਹੋਂ ਜੁ ਭਯੋ ਉਮਾਹੂ॥੩੧॥**

ਅਜੇਹੀਆਂ ਕਈ ਵਸਤੂਆਂ ਅਰਪਣ ਕਰਕੇ ਗੀਤ ਗਾ ਰਹੇ ਸਨ, ਦੇਵਤੇ ਨਚ ਰਹੇ ਸਨ ਅਤੇ ਪ੍ਰਸੰਨ ਹੋ ਰਹੇ ਸਨ। ਗੁਰੂ ਅੰਗਦ ਦੇਵ ਜੀ ਦੇ ਆਉਣ ਕਰਕੇ ਸਾਰਾ ਸਵਰਗ ਉਤਸ਼ਾਹ ਨਾਲ ਭਰ ਗਿਆ, ਮੈਂ ਕਿਥੋਂ ਤਕ ਕਹਾਂ ਜਿਹੜਾ ਓਥੇ ਉਮਾਹ ਸੀ॥ ੩੧॥

**ਇਤ ਸ੍ਰੀ ਅਮਰ ਸਿੱਖਜ ਜੇ ਸਾਰੇ। ਆਇਸੁ ਤੇ ਉਰ ਸ਼ੋਕ ਨਿਵਾਰੇ।**
**ਸਭਿ ਮਿਲਿ ਕਰਹਿਂ ਕੀਰਤਨ ਚਾਰੁ। ਊਚੇ ਉਚਰਹਿਂ ਜੈ ਜੈ ਕਾਰ॥੩੨॥**

ਏਧਰ ਗੁਰੂ ਅਮਰਦਾਸ ਤੇ ਹੋਰ ਸਿੱਖਾਂ ਨੇ ਗੁਰੂ ਅੰਗਦ ਦੇਵ ਜੀ ਦੀ ਆਗਿਆ ਨੂੰ ਮੁਖ ਰੱਖ ਕੇ ਆਪਣੇ ਦਿਲਾਂ ਵਿਚਲੇ ਦੁਖ ਨੂੰ ਦੂਰ ਕਰ ਲਿਆ। ਸਾਰੇ ਮਿਲ ਕੇ ਸੁੰਦਰ ਕੀਰਤਨ ਕਰ ਰਹੇ ਸਨ ਅਤੇ ਉੱਚੀ-ਉੱਚੀ ਜੈ ਜੈ ਕਾਰ ਬੋਲ ਰਹੇ ਸਨ॥ ੩੨॥

**ਪੁਨ ਬਿਬਾਨ ਨੀਕੋ ਬਨਵਾਇਵ। ਮਾਲ ਬਿਸਾਲ ਪੁਸ਼ਪ ਲਰਕਾਇਵ।**
**ਸੁੰਦਰ ਬਸਤ੍ਰ ਲਾਇ ਦਿਸ਼ ਚਾਰ। ਮਿਲਿ ਬਹੁਤਨਿ ਸ਼ੁਭ ਰੀਤਿ ਸੁਧਾਰਿ॥੩੩॥**

ਫਿਰ ਉਨ੍ਹਾਂ ਇਕ ਸੁੰਦਰ ਬਿਬਾਣ ਬਣਵਾਇਆ, ਉਸ ਦੇ ਨਾਲ ਫੁੱਲਾਂ ਦੇ ਵੱਡੇ ਵੱਡੇ ਹਾਰ ਲਟਕਾਏ। ਸਾਰਿਆਂ ਮਿਲਕੇ ਸ਼ੁਭ ਰੀਤੀ ਅਨੁਸਾਰ ਸੁਧਾਰ ਕੇ ਬਿਬਾਣ ਦੇ ਚਾਰੇ ਪਾਸੇ ਸੁੰਦਰ ਵਸਤਰ ਲਾ ਦਿੱਤੇ॥ ੩੩॥

**ਸਤਿਗੁਰ ਤਨ ਕਰਿਵਾਇ ਸ਼ਨਾਨ। ਬਰ ਅੰਬਰ ਊਪਰ ਕੋ ਤਾਨ।**
**ਬੀਚ ਬਿਬਾਨ ਬਹੁਰ ਪੌਢਾਏ। ਬੁੱਢੇ ਆਦਿ ਸੁ ਲੀਨਿ ਉਠਾਏ॥ ੩੪॥**

ਸੁੰਦਰ ਕਪੜਾ ਉਨ੍ਹਾਂ ਦੇ ਸਰੀਰ ਦੇ ਉਤੇ ਤਾਣ ਕੇ, ਸਤਿਗੁਰੂ ਦੇ ਸਰੀਰ ਨੂੰ ਇਸ਼ਨਾਨ ਕਰਵਾਇਆ ਗਿਆ। ਫਿਰ ਬਾਬਾ ਬੁੱਢਾ ਜੀ ਤੇ ਹੋਰਨਾਂ ਨੇ ਚੁੱਕ ਕੇ ਗੁਰੂ ਜੀ ਦੇ ਸਰੀਰ ਨੂੰ ਬਿਬਾਣ ਵਿਚ ਲਿਟਾ ਦਿੱਤਾ॥ ੩੪॥

**ਜਹਾਂ ਜੁਲਾਹਨਿ ਸਦਨ ਸਥਾਨ। ਚਿਖਾ ਰਚੀ ਤਹਿਂ ਰੁਚਿਰ ਮਹਾਂਨ।**
**ਚੰਦਨ ਬ੍ਰਿੰਦ ਧਰਜੋ ਤਿਸ ਬੀਚ। ਤਿਲ ਘ੍ਰਿਤ ਅਧਿਕ ਆਨਿ ਤਿਹ ਸੀਂਚ॥੩੫॥**

ਜਿਥੇ ਜੁਲਾਹਿਆਂ ਦਾ ਘਰ ਸੀ, ਓਥੇ ਸੁੰਦਰ ਚਿੱਖਾ ਚਿਣੀ ਗਈ। ਉਸ ਚਿਖਾ ਵਿਚ ਬਹੁਤ ਚੰਦਨ ਧਰਿਆ ਗਿਆ ਅਤੇ ਨਾਲ ਤਿਲ ਤੇ ਘਿਉ ਬਹੁਤ ਪਾਇਆ ॥ ੩੫॥

**ਸਤਿਗੁਰ ਤਨ ਊਪਰ ਪੋਢਾਇ। ਦਾਸੂ ਦੀਨਸਿ ਅਗਨਿ ਲਗਾਇ।**
**ਸੱਤਿਨਾਮ ਕੋ ਸਿਮਰਨ ਕਰੈਂ। ਹੋਤਿ ਕੀਰਤਨ ਸ਼ੋਕਹਿਂ ਹਰੈਂ॥ ੩੬॥**

ਸਤਿਗੁਰੂ ਦੇ ਸਰੀਰ ਨੂੰ ਚਿਖਾ ਦੇ ਉਤੇ ਲਿਟਾ ਦਿੱਤਾ, ਉਨ੍ਹਾਂ ਦੇ ਵੱਡੇ ਪੁੱਤਰ ਦਾਸੂ ਨੇ ਅਗਨੀ ਵਿਖਾਈ। ਸਾਰੇ ਸਤਿਨਾਮ ਦਾ ਸਿਮਰਨ ਕਰਦੇ ਸਨ, ਕੀਰਤਨ ਕਰਕੇ ਦੁਖ ਦੂਰ ਕਰ ਰਹੇ ਸਨ॥ ੩੬॥

**ਭਲੀ ਰੀਤਿ ਸਸਕਾਰਣਿ ਕਰੇ। ਨਮੋ ਠਾਨਿ ਧਰ ਪਰ ਸਿਰ ਧਰੇ।**
**ਮੰਗਲ ਕਰਤਿ ਰਹੇ ਸਮੁਦਾਇ। ਗੁਰ ਆਇਸੁ ਤੇ ਸ਼ੋਕ ਨਸਾਇ॥ ੩੭॥**

ਚੰਗੀ ਵਿਧੀ ਅਨੁਸਾਰ ਸਸਕਾਰ ਕਰ ਰਹੇ ਸਨ ਤੇ ਪਰਿਣਾਮ ਕਰਨ ਵਾਸਤੇ ਸਿਰ ਧਰਤੀ ਤੇ ਧਰ ਰਹੇ ਸਨ। ਸਾਰੇ ਲੋਕ ਮੰਗਲ ਕਰਦੇ ਰਹੇ, ਗੁਰੂ ਦੀ ਆਗਿਆ ਅਨੁਸਾਰ ਦੁਖ ਦੂਰ ਭਜਾ ਦਿੱਤੇ ਸਨ॥ ੩੭॥

ਬੈਠੇ ਬਹੁਰ ਸੁ ਡੇਰਨਿ ਜਾਇ। ਕਹਹਿਂ ਸੁਨਹਿਂ ਗੁਰ ਜਸੁ ਸਮੁਦਾਇ।
'ਸਾਗਰ ਸਮ ਗੰਭੀਰ ਮਹਾਂਨੇ। ਰਿਦੇ ਅਚਲ ਮੇਰੂ ਸਮ ਠਾਨੇ॥ ੩੮॥

ਫਿਰ ਆਪਣੇ ਡੇਰਿਆਂ ਵਿਚ ਜਾ ਬੈਠੇ ਅਤੇ ਗੁਰੂ ਜੀ ਦਾ ਜਸ ਕਹਿੰਦੇ ਅਤੇ ਸੁਣਦੇ ਸਨ। ਕਹਿ ਰਹੇ ਸਨ, "ਗੁਰੂ ਜੀ ਸਾਗਰ ਵਾਂਗ ਮਹਾਨ ਗੰਭੀਰ ਸਨ, ਸੁਮੇਰ ਪਰਬਤ ਵਾਂਗ ਉਨ੍ਹਾਂ ਦਾ ਹਿਰਦਾ ਅਚੱਲ ਅਤੇ ਸਥਿਰ ਸੀ॥ ੩੮॥

ਅਜਰ ਜਰਨ ਜਿਨ ਕੇਰ ਸਮਾਨ। ਭਯੋ ਨ ਭੂਤ ਭਵਿੱਖਜ ਜਹਾਨ।
ਕ੍ਰਿਪਾ ਦ੍ਰਿਸ਼ਟਿ ਜਿਸੁ ਪਿਖਹਿਂ ਵਿਸ਼ੇਸ਼ੂ। ਦੇ ਉਪਦੇਸ਼ ਨਿਕਦਨ ਕਲੇਸ਼ੂ॥੩੯॥

ਨਾ ਜਰੇ ਜਾਣ ਵਾਲੇ ਨੂੰ ਵੀ ਜਰ ਜਾਣ ਵਿਚ ਉਨ੍ਹਾਂ ਦਾ ਸੰਸਾਰ ਵਿਚ ਕੋਈ ਸਾਨੀ ਨਹੀਂ ਹੈ, ਅਜਿਹਾ ਨਾ ਕੋਈ ਹੈ, ਨਾ ਕੋਈ ਹੋਇਆ ਹੈ ਅਤੇ ਨਾ ਹੀ ਕੋਈ ਹੋਵੇਗਾ। ਕਿਰਪਾ ਦ੍ਰਿਸ਼ਟੀ ਨਾਲ ਜਿਸ ਵਲ ਵੀ ਵੇਖਦੇ ਸਨ, ਉਸ ਨੂੰ ਉਪਦੇਸ਼ ਦੇ ਕੇ ਉਸਦੇ ਸਾਰੇ ਦੁਖ ਦੂਰ ਕਰ ਦਿੰਦੇ ਸਨ॥ ੩੯॥

ਕਲੀ ਕਾਲ ਅੰਧੇਰ ਗੁਬਾਰਾ। ਤਿਨ ਦਰਸ਼ਨ ਦੀਪਕ ਉਜਿਆਰਾ।
ਧੰਨ ਧੰਨ ਸ੍ਰੀ ਅੰਗਦ ਰੂਪ। ਜਿਨ ਕੀ ਮਹਿਮਾ ਮਹਾਂ ਅਨੂਪ' ॥੪੦॥

ਕਲਜੁਗ ਵਿਚ ਜਿਥੇ ਸਾਰੇ ਹਨੇਰਾ ਪਸਰਿਆ ਹੋਇਆ ਹੈ, ਪਰ ਉਨ੍ਹਾਂ ਦੇ ਦਰਸ਼ਨ ਦੀਵੇ ਦੇ ਉਜਾਲੇ ਵਾਂਗ ਹਨ। ਧੰਨ ਧੰਨ ਹੈ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਸਰੂਪ, ਜਿਨ੍ਹਾਂ ਦੀ ਮਹਿਮਾ ਮਹਾਨ ਅਨੁਪਮ ਹੈ"॥ ੪੦॥

ਇੱਤਜਾਦਿਕ ਗੁਨ ਕਹਿ ਸਿਮਰੰਤੇ। ਕੇਤਿਕ ਦਿਨ ਜਬਿ ਕੀਨਿ ਬਿਤੰਤੇ।
ਅੰਨ ਘ੍ਰਿਤ,ਮਿਸ਼ਟਾਨ ਬਿਸਾਲਾ। ਕਰਜੋ ਇਕੱਤ੍ਰ ਸਭਿਨਿ ਤਿਸੁ ਕਾਲਾ॥੪੧॥

ਅਜਿਹੇ ਇਤਿਆਦਿ ਗੁਣ ਕਹਿ ਕੇ ਗੁਰੂ ਜੀ ਦਾ ਸਿਮਰਨ ਕਰਦੇ ਸਨ। ਕਈ ਦਿਨ ਜਦ ਸਿਮਰਨ ਕਰਦਿਆਂ ਬੀਤ ਗਏ ਤਾਂ ਫਿਰ ਸਾਰਿਆਂ ਨੇ ਅਨਾਜ, ਘਿਉ ਅਤੇ ਖੰਡ ਬਹੁਤ ਵੱਡੀ ਮਿਕਦਾਰ ਵਿਚ ਇਕੱਠੇ ਕੀਤੇ॥ ੪੧॥

ਜਹਿਂ ਕਹਿਂ ਤੇ ਸਿਖ ਸਾਧ ਹਕਾਰੇ। ਸਭਿ ਆਏ ਸ੍ਰੀ ਸਤਿਗੁਰ ਦ੍ਵਾਰੇ।
ਸ੍ਰੀ ਗੁਰ ਅਮਰ ਆਪ ਬਿਚ ਥਿਰੇ। ਬੀਚ ਰਸੋਈ ਕੇ ਸ਼ੁਭ ਕਰੇ॥ ੪੨॥

ਜਿਥੇ-ਕਿਥੇ ਵੀ ਸਿੱਖ ਅਤੇ ਸੰਤ ਰਹਿੰਦੇ ਸਨ, ਸਭ ਨੂੰ ਬੁਲਾਇਆ ਗਿਆ। ਸਾਰੇ ਸਤਿਗੁਰੂ ਜੀ ਦੇ ਦਵਾਰੇ ਆਏ। ਸ੍ਰੀ ਗੁਰੂ ਅਮਰਦਾਸ ਜੀ ਆਪ ਰਸੋਈ ਵਿਚ ਖਲੋ ਕੇ ਸ਼ੁਭ ਭੋਜਨ ਤਿਆਰ ਕਰਵਾਉਣ ਲੱਗੇ॥ ੪੨॥

ਸਭਿ ਪ੍ਰਕਾਰ ਕਰਿ ਤਜਾਰ ਅਹਾਰਾ। ਅਪਰ ਸਿੱਖਜ ਮਿਲਿ ਪਾਕ ਸੁਧਾਰਾ।
ਬਹੁ ਪੰਕਤਿ ਇਕਸਾਰ ਬਿਠਾਈ। ਲਗੇ ਪਰੋਸਨ ਕੋ ਸਮੁਦਾਈ॥੪੩॥

ਸਭ ਪ੍ਰਕਾਰ ਦੇ ਭੋਜਨ ਤਿਆਰ ਕੀਤੇ। ਹੋਰ ਸਿੱਖਾਂ ਨੇ ਮਿਲ ਕੇ ਵੀ ਰਸੋਈ ਤਿਆਰ ਕੀਤੀ। ਫਿਰ ਸਾਰੀ ਪੰਗਤ ਇਕਸਾਰ ਬਿਠਾਈ। ਬਹੁਤ ਸਿੱਖ ਮਿਲ ਕੇ ਰਸੋਈ ਪਰੋਸਣ ਲੱਗੇ॥ ੪੩॥

ਸ੍ਵਾਦ ਬਿਸਾਲ ਅਚਹਿਂ ਸਭਿ ਸੰਗਤਿ। ਬੈਠਿ ਬੈਠਿ ਕਰਿ ਅਪਨੀ ਪੰਗਤਿ।
ਸਭਿ ਤ੍ਰਿਪਤੇ ਅਚਿ ਸ੍ਵਾਦ ਅਹਾਰਾ। ਕੀਨਸਿ ਇਨਿ ਗੁਰ ਪੂਰਬ ਉਦਾਰਾ॥੪੪॥

ਆਪਣੀ-ਆਪਣੀ ਪੰਗਤ ਵਿਚ ਬੈਠ ਕੇ ਸਿਖ-ਸੰਗਤ ਬਹੁਤ ਸਵਾਦੀ ਭੋਜਨ ਛਕ ਰਹੀ ਸੀ। ਸਵਾਦੀ ਭੋਜਨ ਛੱਕ ਕੇ ਸਾਰੇ ਤ੍ਰਿਪਤ ਹੋ ਗਏ, ਇਸ ਤਰ੍ਹਾਂ ਸਿੱਖਾਂ ਨੇ ਗੁਰੂ ਜੀ ਦਾ ਵੱਡਾ ਪੁਰਬ ਮੰਨਾਇਆ॥ ੪੪॥

ਸ੍ਰੀ ਅੰਗਦ ਗੁਰ ਸਿਮਰਨ ਕਰਿ ਕਰਿ। ਬੰਦਤਿ ਕਰ ਬੰਦਹਿਂ ਸਿਰ ਧਰ ਧਰਿ।
ਸ੍ਰੀ ਨਾਨਕ ਕੋ ਲੇਕਰਿ ਨਾਮਾ। ਕਰਿ ਅਰਦਾਸ ਸਰਬ ਅਭਿਰਾਮਾ ॥੪੫ ॥

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਸਿਮਰਨ ਕਰ ਕਰਕੇ, ਦੋਵੇਂ ਹੱਥ ਜੋੜ ਕੇ, ਧਰਤੀ ਉਤੇ ਸਿਰ ਧਰ ਕੇ ਨਮਸਕਾਰ ਕਰਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਨਾਂ ਲੈ ਕੇ ਸੁੰਦਰ ਅਰਦਾਸ ਕੀਤੀ॥ ੪੫॥

ਮਸਤਕ ਟੇਕਤਿ ਸੰਗਤਿ ਸਾਰੀ। ਕਰਿ ਉਤਸਾਹ ਮਿਲੀ ਤਿਸ ਬਾਰੀ।
ਦਾਸੂ ਅਰੁ ਦਾਤੂ ਕੇ ਮਨ ਕੀ। ਲਖਿ ਸ੍ਰੀ ਅਮਰ ਗੁਰੂ ਬਿਧਿ ਇਨ ਕੀ ॥੪੬ ॥

ਸਾਰੀ ਸੰਗਤ ਮੱਥਾ ਟੇਕਦੀ ਸੀ, ਉਸ ਸਮੇਂ ਸਾਰੇ ਬੜੇ ਉਤਸ਼ਾਹ ਨਾਲ ਇਕੱਠੇ ਹੋਏ ਸਨ। ਗੁਰੂ ਅਮਰਦਾਸ ਜੀ ਨੇ ਬਾਬਾ ਦਾਸੂ ਅਤੇ ਬਾਬਾ ਦਾਤੂ ਦੇ ਮਨ ਦੀ ਗੱਲ ਜਾਣ ਲਈ॥ ੪੬॥

ਹੋਇ ਨੰਮ੍ਰਿ ਪਦ ਪਰ ਕਰਿ ਨਮੋ। ਸੰਗਤਿ ਭਈ ਸੰਗ ਤਿਹ ਸਮੋ।
ਗੋਇੰਦਵਾਲ ਪੰਥ ਚਲਿ ਪਰੇ। ਮੁਖ ਖਡੂਰ ਦਿਸ਼ ਤਿਸ ਬਿਧਿ ਕਰੇ ॥੪੭ ॥

ਸਨਿੰਮਰ ਹੋ ਕੇ ਚਰਨਾਂ ਤੇ ਨਮਸਕਾਰ ਕੀਤੀ, ਸਾਰੀ ਸੰਗਤ ਉਸ ਸਮੇਂ ਉਨ੍ਹਾਂ ਦੇ ਨਾਲ ਸੀ। ਸਾਰੇ ਹੀ ਚਲ ਕੇ ਗੋਇੰਦਵਾਲ ਦੇ ਰਾਹ ਪੈ ਗਏ। ਪਹਿਲਾਂ ਵਾਂਗ ਹੀ ਮੁੱਖ ਖਡੂਰ ਵਾਲੇ ਪਾਸੇ ਰਖਿਆ ਤੇ ਪੁਠੇ-ਪੈਰੀ ਹੀ ਚਲਦੇ ਗਏ॥ ੪੭॥

ਪਾਛਲ ਦਿਸ਼ਾ ਗਮਨਤੇ ਜਾਇਂ। ਇਸੀ ਪ੍ਰਕਾਰ ਪਹੁੰਚਿ ਤਿਸ ਥਾਇਂ।
ਸ੍ਰੀ ਅੰਗਦ ਕੋ ਸਿਮਰਨ ਕਰਿ ਕੈ। ਮਸਤਕ ਧਰਨੀ ਪਰ ਨਿਜ ਧਰਿਕੈ ॥੪੮ ॥

ਪਿਛਲੇ ਪਾਸੇ ਵਲ ਤੁਰੇ ਜਾਂਦੇ ਸਨ, ਇਸ ਪ੍ਰਕਾਰ ਉਸ ਥਾਂ ਪਹੁੰਚ ਗਏ, ਜਿਹੜਾ ਸਥਾਨ ਖਡੂਰ ਤੋਂ ਤਿੰਨ ਕੋਹ ਦੂਰ ਸੀ। ਓਥੇ ਜਾਕੇ ਧਰਤੀ ਉਤੇ ਆਪਣਾ ਸਿਰ ਧਰ ਕੇ, ਸ੍ਰੀ ਗੁਰੂ ਅੰਗਦ ਦੇਵ ਜੀ ਦਾ ਸਿਮਰਨ ਕੀਤਾ॥ ੪੮॥

ਨਮਸਕਾਰ ਕਰਿ ਪ੍ਰੇਮ ਪ੍ਰਬੀਨ। ਗੋਇੰਦਵਾਲ ਦਿਸ਼ਾ ਮੁਖ ਕੀਨ।
ਜਾਇ ਆਪੁਨੇ ਸਦਨ ਬਿਰਾਜੇ। ਗੁਰਤਾ ਗਾਦੀ ਪਰ ਸ਼ੁਭ ਸਾਜੇ ॥੪੯ ॥

ਫਿਰ ਬੜੇ ਪ੍ਰੇਮ ਨਾਲ ਨਮਸਕਾਰ ਕਰਕੇ, ਗੋਇੰਦਵਾਲ ਪਾਸੇ ਮੁੱਖ ਕਰ ਲਿਆ। ਆਪਣੇ ਘਰ ਵਿਚ ਜਾ ਕੇ ਬਿਰਾਜ ਗਏ ਅਤੇ ਗੁਰਤਾ ਦੀ ਗੱਦੀ ਉਤੇ ਸ਼ੁਭ ਰੂਪ ਵਿਚ ਸੱਜ ਗਏ॥ ੪੯॥

ਦੋਹਰਾ-ਸੋਲਹ ਸੈ ਸੰਮਤ ਹੁਤੋ ਨੌ ਊਪਰ ਤਿਸ ਜਾਨ।
ਚੇਤ ਸੁਦੀ ਤਿਥਿ ਚੌਥ ਤਬਿ ਸ੍ਰੀ ਅੰਗਦ ਪ੍ਰਸਥਾਨ॥ ੫੦॥

ਬਿਕਰਮੀ ਸੰਮਤ ਸੋਲਾਂ ਸੌ ਨੌ ਨੂੰ, ਚੇਤ ਸੁਦੀ ਚੌਥ ਵਾਲੇ ਦਿਨ ਗੁਰੂ ਅੰਗਦ ਦੇਵ ਜੀ ਜੋਤੀ ਜੋਤ ਸਮਾਏ॥ ੫੦॥

ਤ੍ਰੇਹਣ ਕੁਲ ਬਾਹਜ ਬਰਨ ਫੇਰੂ ਪਿਤਾ ਸੁਭਾਗ।
ਸਭਿਰਾਈ ਮਾਤਾ ਹੁਤੀ ਸ੍ਰੀ ਅੰਗਦ ਸੁਖ ਬਾਗ॥ ੫੧॥

ਖੱਤਰੀ ਜਾਤ ਦੀ ਤ੍ਰੇਹਣ ਕੁਲ ਵਿਚ ਵਡਭਾਗੇ ਪਿਤਾ ਬਾਬਾ ਫੇਰੂ ਮਲ ਅਤੇ ਮਾਤਾ ਸਭਿਰਾਈ ਦੇ ਘਰ ਸੁੱਖਾਂ ਦੇ ਦਾਤੇ ਗੁਰੂ ਅੰਗਦ ਦੇਵ ਜੀ ਪੈਦਾ ਹੋਏ॥ ੫੧॥

ਖੀਵੀ ਨਾਮ ਸੁ ਭਾਰਜਾ ਪਤਿਬ੍ਰਤ ਧਰਮ ਸਦੀਵ।
ਦਾਸੂ ਦਾਤੂ ਪੁੱਤ੍ਰ ਦੁਇ ਮਹਾਂ ਸ਼ਕਤਿ ਜੁਤ ਥੀਵ॥ ੫੨॥

ਉਨ੍ਹਾਂ ਦੀ ਸੁਪਤਨੀ ਦਾ ਨਾਂ ਖੀਵੀ ਸੀ ਜਿਹੜੀ ਸਦਾ ਪਤੀਬ੍ਰਤਾ ਧਰਮ ਵਿਚ ਰਹਿੰਦੀ ਸੀ, ਦਾਸੂ ਦਾਤੂ ਦੋ ਪੁੱਤਰ ਸਨ, ਜਿਹੜੇ ਬੜੇ ਸ਼ਕਤੀਸ਼ਾਲੀ ਸਨ॥ ੫੨॥

**ਸੰਮਤ ਦ੍ਵਾਦਸ਼ ਮਾਸ ਖਟ ਨੌ ਦਿਨ ਊਪਰ ਚੀਨ।**
**ਗੁਰਤਾ ਗਾਦੀ ਪਰ ਥਿਰੇ ਅੰਗਦ ਗੁਰੂ ਪ੍ਰਬੀਨ॥ ੫੩॥**

ਬਾਰ੍ਹਾਂ ਸਾਲ, ਛੇ ਮਹੀਨੇ, ਨੌ ਦਿਨ ਉਪਰ ਜਾਣੋ, ਨਿਪੁੰਨ ਗੁਰੂ ਅੰਗਦ ਦੇਵ ਜੀ ਗੁਰਤਾ ਦੀ ਗੱਦੀ ਉਤੇ ਬਿਰਾਜਮਾਨ ਰਹੇ॥ ੫੩॥

**ਪਠਹਿ ਸੁਨਹਿ ਇਤਿਹਾਸ ਕੋ ਆਸ਼ਾ ਪੂਰਨ ਹੋਇ।**
**ਇਹ ਦੂਸਰ ਪਤਿਸ਼ਾਹ ਕੋ ਕਰਜੋ ਸੁਨਜੋ ਜਿਮ ਜੋਇ॥ ੫੪॥**

ਜਿਹੜਾ ਵੀ ਗੁਰੂ ਅੰਗਦ ਦੇਵ ਜੀ ਦੇ ਇਤਿਹਾਸ ਨੂੰ ਪੜ੍ਹਦਾ ਸੁਣਦਾ ਹੈ, ਉਸ ਦੀਆਂ ਸਾਰੀਆਂ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ। ਇਹ ਦੂਸਰੇ ਪਾਤਸ਼ਾਹ ਦਾ ਇਤਿਹਾਸ ਜਿਵੇਂ ਜਿਸ ਤਰ੍ਹਾਂ ਸੁਣਿਆ ਹੈ ਤਿਵੇਂ ਕਥਨ ਕੀਤਾ ਹੈ॥ ੫੪॥

*ਪਹਿਲੀ ਰਾਸ ਦਾ ਅਠਾਈਵਾਂ ਅਧਿਆਇ ਸਮਾਪਤ ਹੋਇਆ॥ ੨੮॥*

*ਗੁਰ-ਇਤਿਹਾਸ ਸ੍ਰੀ ਗੁਰੂ ਅੰਗਦ ਦੇਵ ਜੀ ਸਮਾਪਤ॥*



ਗੁਰ-ਇਤਿਹਾਸ ਸ੍ਰੀ ਗੁਰੂ ਅਮਰਦਾਸ ਜੀ

# ਅਧਿਆਇ ਉਣੱਤੀਵਾਂ

ਜੀਵਨ

ਦੋਹਰਾ-ਅਬਿ ਸ੍ਰੀ ਸਤਿਗੁਰ ਅਮਰ ਕੀ ਕਥਾ ਕਹੌਂ ਰੁਚਿ ਠਾਨਿ।
ਸ੍ਰੋਤਾ ਸੁਨਹੁ ਪ੍ਰਸੰਨ ਹ੍ਵੈ ਦਿਹੁ ਸਿੱਖੀ ਮੁਝ ਦਾਨ॥ ੧॥

ਹੁਣ ਮੈਂ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਦੀ ਕਥਾ ਬੜੀ ਰੀਝ ਨਾਲ ਕਹਿੰਦਾ ਹਾਂ। ਹੇ ਸ੍ਰੋਤਾਗਨ ! ਪ੍ਰਸੰਨ ਹੋ ਕੇ ਸੁਣੋ ਅਤੇ ਮੈਨੂੰ ਸਿੱਖੀ ਦਾ ਦਾਨ ਬਖਸ਼ੋ॥ ੧॥

ਪਾਧੜੀ ਛੰਦ-ਮੈ ਸੁਨੀ ਜਿਤਕ ਸਿਖ ਮੁਖ ਦੁਵਾਰ। ਅਰ ਲਿਖੀ ਪਠੀ ਜਹਿਂ ਕਹਿਂ ਉਦਾਰ।
ਸੋ ਸਭਿ ਬਨਾਇ ਛੰਦਨ ਮਝਾਰ। ਅਬਿ ਕਰਵ ਨਿਰੂਪਨ ਰੀਤਿ ਚਾਰੁ॥ ੨॥

ਮੈਂ ਜਿੰਨੀ ਵੀ ਗੁਰਸਿੱਖਾਂ ਦੇ ਮੁਖ ਤੋਂ ਸੁਣੀ ਹੈ ਅਤੇ ਜਿਥੇ-ਕਿਥੇ ਲਿਖੀ ਪੜ੍ਹੀ ਹੈ, ਉਹ ਸਾਰੀ ਕਥਾ ਮੈਂ ਛੰਦਾਂ ਵਿਚ ਬਣਾਈ ਹੈ, ਹੁਣ ਸੁੰਦਰ ਰੀਤੀ ਨਾਲ ਇਸ ਨੂੰ ਨਿਰੂਪਣ ਕਰਦਾ ਹਾਂ॥ ੨॥

ਸ੍ਰੀ ਅਮਰ ਦਾਸ ਜਿਮ ਮਾਰਤੰਡ। ਗਾਦੀ ਗੁਰੂਨਿ ਸਜੰਦਨ ਅਖੰਡ।
ਤਿਸ ਪਰ ਅਰੂਢ ਥਿਤ ਹੋਇ ਆਪ। ਕੀਨਸਿ ਪ੍ਰਕਾਸ਼ ਸਭਿ ਦਿਸ਼ ਪ੍ਰਤਾਪ॥ ੩॥

ਸ੍ਰੀ ਗੁਰੂ ਅਮਰ ਦਾਸ ਜੀ ਸੂਰਜ ਸਮਾਨ ਹਨ। ਗੁਰੂ ਦੇ ਗੱਦੀ ਰੂਪੀ ਰੱਥ ਤੇ ਚੜ੍ਹਕੇ ਆਪ ਜੀ ਬਿਰਾਜਮਾਨ ਹੋ ਗਏ। ਆਪ ਜੀ ਦੇ ਪ੍ਰਤਾਪ ਦਾ ਸਭ ਪਾਸੇ ਜੱਸ ਫੈਲ ਗਿਆ॥ ੩॥

ਗੁਰਪੁਰਬ ਆਦਿ ਕਰਿਕੈ ਖਡੂਰ। ਗੋਇੰਦਵਾਲ ਪਹੁੰਚੇ ਹਦੂਰ।
ਦੀਨਾਨਿਨਾਥ ਗੁਰਤਾ ਸੁ ਪਾਇ। ਹੁਇ ਅਨੰਦ ਮਗਨ ਪ੍ਰਵਿਸ਼ੇ ਸੁ ਜਾਇ॥ ੪॥

ਖਡੂਰ ਵਿਚ ਗੁਰੂ ਅੰਗਦ ਦੇਵ ਜੀ ਦਾ ਗੁਰਪੁਰਬ ਮੰਨਾ ਕੇ ਆਪ ਜੀ ਗੋਇੰਦਵਾਲ ਪਹੁੰਚ ਗਏ। ਦੀਨਾਂ ਦੇ ਨਾਥ ਨੇ ਸ੍ਰੇਸ਼ਟ ਗੁਰ-ਗੱਦੀ ਪ੍ਰਾਪਤ ਕਰਕੇ, ਅਨੰਦਮਗਨ ਹੋ ਕੇ ਆਪਣੇ ਸ੍ਰੇਸ਼ਟ ਘਰ ਵਿਚ ਪ੍ਰਵੇਸ਼ ਕੀਤਾ॥ ੪॥

ਇਕ ਹੁਤੋ ਸਦਨ ਪਰ ਸਦਨ ਚਾਰੁ। ਤਿਸ ਪਰ ਅਰੂਢਿ ਦਿਯ ਦਰ ਕਿਵਾਰ।
ਨਿਕਸੇ ਨ ਵਹਿਰ, ਨਹਿਂ ਕੋ ਬੁਲਾਇ। ਥਿਤ ਹੁਇ ਸਮਾਧਿ ਗੰਭੀਰ ਲਾਇ॥ ੫॥

ਘਰ ਵਿਚ ਇਕ ਸੁੰਦਰ ਚੁਬਾਰਾ ਸੀ, ਉਸ ਉਤੇ ਚੜ੍ਹਕੇ ਕਮਰੇ ਦੇ ਦਰਵਾਜ਼ੇ ਬੰਦ ਕਰ ਦਿੱਤੇ, ਨਾ ਬਾਹਰ ਨਿਕਲਦੇ ਸਨ ਅਤੇ ਨਾ ਹੀ ਕਿਸੇ ਨੂੰ ਬੁਲਾਉਂਦੇ ਸਨ। ਗੰਭੀਰ ਸਮਾਧੀ ਲਾ ਕੇ ਉਸ ਵਿਚ ਸਥਿਤ ਹੋ ਗਏ॥ ੫॥

ਹ੍ਵੈ ਕਰਿ ਇਕੰਤ ਆਨੰਦ ਲੀਨਿ। ਜਬਿ ਮਹਦ ਜੋਤਿ ਪ੍ਰਾਪਤ ਪ੍ਰਬੀਨ।
ਨਹਿਂ ਸਕਹਿ ਬੇਦ ਜਿਸ ਕੋ ਬਤਾਇ। ਮਨ ਗਿਰਾ ਜੁਗਤਿ ਜਿਹ ਨਹਿਂ ਲਖਾਇ॥ ੬॥

ਇਕਾਂਤ ਵਿਚ ਹੋ ਕੇ ਆਨੰਦ ਵਿਚ ਲਿਵਲੀਨ ਹੋ ਗਏ। ਜਦ ਵੱਡੀ ਨਿਪੁੰਨ ਜੋਤ ਪ੍ਰਾਪਤ ਹੋਈ, ਜਿਸ ਜੋਤ ਬਾਰੇ ਵੇਦ ਵੀ ਨਹੀਂ ਬਿਆਨ ਕਰ ਸਕਦੇ ਅਤੇ ਮਨ ਬਾਣੀ ਸਮੇਤ ਜਿਸ ਨੂੰ ਕੋਈ ਜਾਣ ਨਹੀਂ ਸਕਦਾ॥ ੬॥

ਅਸ ਅਨੰਦ ਸਿੰਧੁ ਮਹਿਂ ਸਥਿਤ ਹੋਇ। ਜਿਸ ਏਕ ਬੂੰਦ ਲਹਿ ਜਗਤ ਜੋਇ।
ਬ੍ਰਹਮਾਦਿ ਅਪਰ ਚੀਟੀ ਪ੍ਰਯੰਤ। ਤਿਸ ਬਿਖੈ ਸਕਲ ਪਾਯਤਿ ਨ ਅੰਤਿ॥ ੭॥

ਤਾਂ ਐਸੇ ਅਨੰਦ ਦੇ ਸਾਗਰ ਵਿਚ ਸਥਿਤ ਹੋ ਗਏ, ਜਿਸ ਦੀ ਇਕ ਬੂੰਦ ਪ੍ਰਾਪਤ ਕਰਨ ਨਾਲ ਜਗਤ ਜਾਣਿਆਂ ਜਾ ਸਕਦਾ ਹੈ। ਬ੍ਰਹਿਮੰਡ ਆਦਿ ਤੋਂ ਲੈ ਕੇ ਕੀੜੀ ਤਕ ਉਸਦਾ ਅੰਤ ਪਾਇਆ ਨਹੀਂ ਜਾ ਸਕਦਾ॥ ੭॥

ਅਸ ਸੁਮਤਿਵੰਤ ਕਹੁ ਕੌਨ ਹੋਇ। ਤਿਸ ਕੋ ਬਿਥਾਰ ਕਰਿ ਕਹਹਿ ਜੋਇ।
ਟਿਕ ਗੀ ਸਮਾਧਿ ਇਕਰਸ ਬਿਸਾਲ। ਨਹਿਂ ਸਕਹਿ ਤਜਾਗ ਪ੍ਰੇਮੀ ਰਸਾਲ ॥੮॥

ਐਸਾ ਸ੍ਰੇਸ਼ਟ ਬੁੱਧੀ ਵਾਲਾ ਕੌਣ ਹੋਏ, ਜਿਹੜਾ ਉਸ ਨੂੰ ਵਿਸਥਾਰ ਨਾਲ ਬਿਆਨ ਕਰੇ। ਇਕ ਰਸ ਵਿਸ਼ਾਲ ਸਮਾਧੀ ਟਿਕ ਗਈ, ਐਸੀ ਰਸੀਲੀ ਸਮਾਧੀ ਨੂੰ ਪ੍ਰੇਮੀ ਕਿਵੇਂ ਛੱਡ ਸਕੇ॥ ੮॥

ਬਹੁ ਸਿੱਖਜ ਵਹਿਰ ਇਕਠੇ ਸੁ ਹੋਇ। ਚਿਤ ਚਹਤਿ ਦੇਖਿਬੇ ਦਰਸ ਸੋਇ।
ਸੁਨਿ ਜਹਾਂ ਕਹਾਂ ਪੁਰਿ ਗ੍ਰਾਮ ਬੀਚ। ਚਲਿ ਆਇ ਦੇਖਿਬੇ ਊਚਨੀਚ ॥੯॥

ਬਹੁਤ ਸਿੱਖ ਬਾਹਰ ਇਕੱਠੇ ਹੋਏ, ਉਹ ਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦੇ ਸਨ। ਜਿਥੇ-ਕਿਥੇ ਵੀ ਸਿੱਖ ਸਨ, ਉਨ੍ਹਾਂ ਨੂੰ ਜਦ ਪਤਾ ਲੱਗਾ ਕਿ ਗੁਰੂ ਜੀ ਗੋਇੰਦਵਾਲ ਪਿੰਡ ਵਿਚ ਆਏ ਹਨ ਤਾਂ ਅਮੀਰ-ਗਰੀਬ ਸਭ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ॥ ੯॥

ਗਨ ਹੁਇ ਇਕੱਤ੍ਰ ਕਰਤੇ ਬਿਚਾਰ। 'ਗੁਰ ਦੇਹਿਂ ਦਰਸ ਤਿਮ ਕਰਹੁ ਢਾਰਿ।
ਇਨ ਕੋ ਨ ਬੈਠਿਓ ਬਨੈ ਐਸ। ਅਬਿ ਦੇਹਿਂ ਦਰਸ ਗੁਰੁ ਪ੍ਰਥਮੁ ਜੈਸ' ॥੧੦॥

ਸਾਰੇ ਲੋਕ ਇਕੱਤਰ ਹੋ ਕੇ ਵਿਚਾਰ ਕਰਨ ਲੱਗੇ, "ਜਿਸ ਤਰ੍ਹਾਂ ਗੁਰੂ ਜੀ ਦਰਸ਼ਨ ਦੇਣ, ਉਸ ਤਰ੍ਹਾਂ ਕੋਈ ਤਰਕੀਬ ਕਰੋ, ਇਨ੍ਹਾਂ ਦਾ ਇਸਤਰ੍ਹਾਂ ਬੈਠੇ ਰਹਿਣਾ ਬਣਦਾ ਨਹੀਂ, ਹੁਣ ਪਹਿਲੇ ਗੁਰੂ ਸਾਹਿਬਾਨ ਵਾਂਗ ਦਰਸ਼ਨ ਦੇਣ" ॥ ੧੦॥

ਸਭਿ ਕਹਜੋ ਬ੍ਰਿੱਧ ਕੋ 'ਆਪੁ ਜਾਇ। ਸਿਖ ਸੰਗਤਾਨਿ ਸੁਧ ਦਿਹੁ ਪੁਚਾਇ।
ਹਿਤ ਦਰਸ ਆਨਿ ਇਕਠੀ ਬਿਲੰਦ। ਗਨ ਸਮ ਚਕੋਰਚਿਤ ਚਹਤਿ ਚੰਦ' ॥੧੧॥

ਸਾਰਿਆਂ ਨੇ ਜਾਕੇ ਬਾਬਾ ਬੁੱਢਾ ਜੀ ਨੂੰ ਕਿਹਾ, "ਆਪ ਜਾਕੇ ਗੁਰੂ ਜੀ ਨੂੰ ਮਿਲੋ ਅਤੇ ਸਿੱਖ ਸੰਗਤਾਂ ਬਾਰੇ ਉਨ੍ਹਾਂ ਨੂੰ ਖਬਰ ਪਹੁੰਚਾਵੋ। ਉਨ੍ਹਾਂ ਦੇ ਦਰਸ਼ਨਾਂ ਵਾਸਤੇ ਬਹੁਤ ਸੰਗਤ ਇਕੱਠੀ ਹੋ ਕੇ ਬੈਠੀ ਹੈ, ਮਨੁੱਖਾਂ ਦੇ ਹਿਰਦੇ ਚਕੋਰ ਵਾਂਗ ਹੋ ਗਏ ਹਨ ਅਤੇ ਉਹ ਚੰਦ ਦੇ ਦਰਸ਼ਨ ਕਰਨਾ ਚਾਹੁੰਦੇ ਹਨ" ॥ ੧੧॥

ਸੁਨਿ ਕਹਜੋ ਬ੍ਰਿੱਧ 'ਸਭਿ ਲਖਨ ਹਾਰ। ਲੇਹਿਂ ਜਾਨਿ ਮਨ ਕੀ ਬਿਨ ਉਚਾਰ।
ਨਿਜ ਦਯਾ ਕਰਹਿਂ ਅਪੁਨੀ ਮਹਾਨ। ਤਬਿ ਦੇਹਿਂ ਦਰਸ ਸਭਿਹੂੰਨਿ ਆਨਿ' ॥੧੨॥

ਇਹ ਸੁਣ ਕੇ ਬਾਬਾ ਬੁੱਢਾ ਜੀ ਨੇ ਕਿਹਾ, "ਗੁਰੂ ਜੀ ਅੰਤਰਜਾਮੀ, ਜਾਣੀਜਾਣ ਹਨ, ਉਹ ਕੁਝ ਕਹਿਣ ਤੋਂ ਬਗੈਰ ਹੀ ਮਨ ਦੀ ਗੱਲ ਜਾਣ ਜਾਂਦੇ ਹਨ, ਜਦ ਆਪਣੀ ਮਹਾਨ ਦਇਆ ਕਰਨਗੇ ਤਾਂ ਫਿਰ ਆ ਕੇ ਸਭ ਨੂੰ ਦਰਸ਼ਨ ਦੇਣਗੇ" ॥ ੧੨॥

ਸੁਨਿ ਰਹੇ ਠਟਿਕ ਕਹਿ ਸਕਿ ਨ ਕੋਇ। ਦਿਨ ਪ੍ਰਤੀ ਚਾਹਿ ਚਿਤ ਚਗੁਨ ਹੋਇ।
ਸਿਖ ਸਕਲ ਮਹਾਂ ਅਕੁਲਾਇ ਭੂਰ। 'ਕਬਿ ਦੇਹਿਂ ਦਰਸ਼ ਗੁਰ ਇੱਛ ਪੂਰ ॥੧੩॥

ਬਾਬਾ ਬੁੱਢਾ ਜੀ ਦੀ ਇਹ ਗੱਲ ਸੁਣ ਕੇ ਸਾਰੇ ਠਠੰਬਰ ਕੇ ਰਹਿ ਗਏ, ਕੋਈ ਕੁਝ ਕਹਿ ਨਹੀਂ ਸੀ ਸਕਦਾ, ਦਿਨ ਬਦਿਨ ਦਰਸ਼ਨਾਂ ਦੀ ਚਾਹਤ ਦੂਣੀ ਚੌਗਣੀ ਵਧਦੀ ਹੀ ਜਾਂਦੀ ਹੈ। ਸਾਰੇ ਸਿੱਖ ਬਹੁਤ ਵਿਆਕੁਲ ਹੋ ਗਏ, "ਕਦ ਗੁਰੂ ਜੀ ਦਰਸ਼ਨ ਦੇਣ ਤੇ ਸਾਡੀਆਂ ਇਛਾਵਾਂ ਪੂਰੀਆਂ ਹੋਣ॥ ੧੩॥

ਜਿਮ ਸ੍ਵਾਂਤਿ ਬੂੰਦ ਚਾਤ੍ਰਿਕ ਪਿਪਾਸ। ਚਕਵਾ ਨ ਚਾਹਿ ਸੂਰਜ ਪ੍ਰਕਾਸ਼।
ਪਤਿਬ੍ਰਤਾ ਤਰੁਨਿ ਪਤਿ ਕੇ ਬਿਓਗ। ਜਿਮ ਮਹਾਂ ਕਸ਼ਟ ਤੇ ਚਹਿ ਸੰਜੋਗ' ॥੧੪॥

ਜਿਵੇਂ ਸ੍ਵਾਂਤ ਬੂੰਦ ਪਾਉਣ ਲਈ ਚਾਤ੍ਰਿਕ ਪਿਆਸਾ ਹੁੰਦਾ ਹੈ ਅਤੇ ਸੂਰਜ ਦੇ ਪ੍ਰਕਾਸ਼ ਨੂੰ ਨਹੀਂ ਚਾਹੁੰਦਾ, ਜਿਵੇਂ ਪਤੀਬ੍ਰਤਾ

ਇਸਤਰੀ ਆਪਣੇ ਪਤੀ ਦੇ ਵਿਓਗ ਵਿਚ ਬੈਠੀ ਮਹਾਂ ਕਸ਼ਟ ਬਰਦਾਸ਼ਤ ਕਰਦੀ ਹੈ ਤੇ ਹਰ ਵੇਲੇ ਆਪਣੇ ਪਤੀ ਦੇ ਮਿਲਾਪ ਨੂੰ ਲੋਚਦੀ ਹੈ। ਇਸ ਤਰ੍ਹਾਂ ਸਾਰੀ ਸਿੱਖ-ਸੰਗਤ ਗੁਰੂ ਜੀ ਦੇ ਦਰਸ਼ਨਾਂ ਦੀ ਪਿਆਸੀ ਵਿਲਕ ਰਹੀ ਹੈ।" ॥ ੧੪ ॥

ਦੋਹਰਾ- ਨਹਿਂ ਕੋਊ ਜਬਿ ਕਹਿ ਸਕੈ ਕੀਨਸਿ ਅਪਰ ਉਪਾਇ।
ਇਕ ਸੇਵਕ ਬੱਲੂ ਹੁਤੋ ਸੋ ਗੁਰੁ ਸੇਵ ਕਮਾਇ ॥੧੫॥

ਜਦ ਕੋਈ ਵੀ ਨਾ ਕਹਿ ਸਕਿਆ ਤਾਂ ਉਨ੍ਹਾਂ ਨੇ ਇਕ ਹੋਰ ਉਪਾਅ ਕੀਤਾ। ਇਕ ਬੱਲੂ ਨਾਂ ਦਾ ਸਿੱਖ ਸੀ, ਜੋ ਗੁਰੂ ਜੀ ਦੀ ਸਦਾ ਸੇਵਾ ਕਰਦਾ ਸੀ॥ ੧੫ ॥

ਸੈਯਾ ਛੰਦ-ਬੱਲੂ ਤੇ ਨਿਤ ਪ੍ਰਤਿ ਸਭਿ ਸੇਵਾ ਹੁਇ ਪ੍ਰਸੰਨ ਸਤਿਗੁਰ ਕਰਵਾਇਂ।
ਪ੍ਰੇਮ ਜੁਗਤਿ ਸੋ ਨੀਕੇ ਕਰਤਾ ਸਨਮੁਖ ਖਰੋ ਰਹੈ ਹਿਤ ਲਾਇ।
ਜਬਿ ਕੁਛ ਟਹਿਲ ਕਰਹਿਂ ਫੁਰਮਾਵਨਿ ਤਬਿ ਸੋ ਕਰਤਿ ਸੁਧਾਰਿ ਬਨਾਇ।
ਨਾਂਹਿ ਤ ਠਾਂਢੋ ਰਹੈ ਅਗਾਰੀ, ਇਮਿ ਸਤਿਗੁਰ ਕੇ ਚਿਤ ਕੋ ਭਾਇ ॥੧੬॥

ਸਤਿਗੁਰੂ ਜੀ ਪ੍ਰਸੰਨ ਹੋ ਕੇ ਭਾਈ ਬਲੂ ਪਾਸੋਂ ਨਿਤ ਸੇਵਾ ਕਰਵਾਉਂਦੇ ਸਨ। ਉਹ ਪ੍ਰੇਮ ਵਿਚ ਜੁੜਿਆ ਬੜੀ ਚੰਗੀ ਸੇਵਾ ਕਰਦਾ ਸੀ ਅਤੇ ਹਿਤ ਲਾ ਕੇ ਗੁਰੂ ਜੀ ਦੇ ਸਾਹਮਣੇ ਖੜਾ ਰਹਿੰਦਾ ਸੀ। ਜਦ ਗੁਰੂ ਜੀ ਟਹਿਲ ਸੇਵਾ ਫੁਰਮਾਉਂਦੇ ਸਨ ਤਾਂ ਉਹ ਉਸੇ ਤਰ੍ਹਾਂ ਪ੍ਰੇਮ ਲਾ ਕੇ ਸੇਵਾ ਕਰਦਾ ਸੀ, ਨਹੀਂ ਤਾਂ ਗੁਰੂ ਜੀ ਦੇ ਅੱਗੇ ਖੜਾ ਰਹਿੰਦਾ ਸੀ, ਇਸ ਕਰਕੇ ਸਤਿਗੁਰੂ ਦੇ ਚਿੱਤ ਨੂੰ ਬਹੁਤ ਚੰਗਾ ਲਗਦਾ ਸੀ॥ ੧੬ ॥

ਬੁਢੇ ਆਦਿ ਸਿੱਖਜ ਸਭਿ ਮਿਲਿਕੈ ਤਿਸ ਬੱਲੂ ਕੋ ਨਿਕਟਿ ਬੁਲਾਇ।
ਬਿਨੈ ਬਖਾਨੀ ਪ੍ਰੀਤ ਮਹਾਨੀ 'ਇਹ ਸੰਗਤ ਬੈਠੀ ਸਮੁਦਾਇ।
ਸਭਿ ਚਾਹਤਿ ਹੈਂ ਸਤਿਗੁਰ ਦਰਸ਼ਨ ਸਪਤ ਦਿਵਸ ਇਨਿ ਦਿਏ ਬਿਤਾਇ।
ਬਿਨ ਸੂਰਜ ਪੰਕਜ ਮੁਰਝਾਵਹਿਂ ਇਹ ਗਤਿ ਸਭਿ ਕੀ ਪਰੈ ਲਖਾਇ' ॥੧੭॥

ਬਾਬਾ ਬੁੱਢਾ ਜੀ ਤੇ ਹੋਰ ਸਿੱਖਾਂ ਨੇ ਮਿਲਕੇ, ਭਾਈ ਬਲੂ ਨੂੰ ਆਪਣੇ ਪਾਸ ਬੁਲਾਇਆ, ਮਹਾਨ ਪ੍ਰੀਤ ਨਾਲ ਬੇਨਤੀ ਕੀਤੀ, "ਇਹ ਸੰਗਤ ਇਕੱਠੀ ਹੋ ਕੇ ਬੈਠੀ ਹੈ, ਸਾਰੇ ਸਤਿਗੁਰ ਦੇ ਦਰਸ਼ਨ ਚਾਹੁੰਦੇ ਹਨ ਅਤੇ ਸਤ ਦਿਨ ਇਨ੍ਹਾਂ ਦੇਖੇ ਬੈਠਿਆਂ ਹੀ ਬਤੀਤ ਕਰ ਦਿੱਤੇ ਹਨ। ਜਿਵੇਂ ਸੂਰਜ ਬਗੈਰ ਕੰਵਲ ਫੁੱਲ ਮੁਰਝਾ ਜਾਂਦਾ ਹੈ, ਸਾਰਿਆਂ ਦੀ ਇਹ ਹਾਲਤ ਹੋਈ ਨਜ਼ਰ ਆ ਰਹੀ ਹੈ॥ ੧੭॥

ਤਬਿ ਬੱਲੂ ਕਰ ਜੋਰਿ ਸਭਿਨਿ ਢਿਗਿ ਕਹਤਿ ਭਯੋ 'ਮੈਂ ਤੁਮ ਅਨੁਸਾਰਿ।
ਜਿਮ ਤੁਮ ਕਹਹੁ ਕਰਹੁਂ ਮੈਂ ਤਿਸ ਬਿਧਿ ਦਰਸ਼ਨ ਪ੍ਰਾਪਤਿ ਹੋਇਂ ਉਦਾਰ।
ਅਰਜ਼ ਗੁਜ਼ਾਰਨਿ ਪਰਉਪਕਾਰਨਿ ਇਸਤੇ ਨੀਕੀ ਔਰ ਨ ਕਾਰ'।
ਸਭਿ ਕੋ ਲੇ ਨਿਜ ਸੰਗ ਗਯੋ ਦਰ ਖਰੇ ਕਰੇ ਤਹਿਂ ਬਿਨੈ ਉਚਾਰ ॥੧੮॥

ਤਦ ਭਾਈ ਬਲੂ ਹੱਥ ਜੋੜ ਕੇ ਸਾਰਿਆਂ ਦੇ ਪਾਸ ਕਹਿਣ ਲੱਗਾ, "ਮੈਂ ਤੁਹਾਡੀ ਆਗਿਆ ਅਨੁਸਾਰ ਹਾਂ, ਜਿਵੇਂ ਤੁਸੀਂ ਕਹਿੰਦੇ ਹੋ, ਮੈਂ ਉਸ ਤਰ੍ਹਾਂ ਹੀ ਕਰਾਂਗਾ ਜਿਵੇਂ ਵੀ ਆਪ ਜੀ ਨੂੰ ਗੁਰੂ ਜੀ ਦੇ ਚੰਗੀ ਤਰ੍ਹਾਂ ਦਰਸ਼ਨ ਹੋ ਜਾਣ। ਪਰਿਉਪਕਾਰ ਹਿਤ ਬੇਨਤੀ ਕਰਨਾ, ਇਸ ਤੋਂ ਚੰਗੀ ਹੋਰ ਕੋਈ ਕਾਰ ਨਹੀਂ ਹੈ।" ਸਾਰਿਆਂ ਨੂੰ ਆਪਣੇ ਨਾਲ ਲੈ ਕੇ ਬੇਨਤੀ ਕਰਕੇ ਦਰਵਾਜ਼ੇ 'ਤੇ ਖੜੇ ਹੋਣ ਵਾਸਤੇ ਕਿਹਾ ॥ ੧੮ ॥

ਆਪ ਨਿਕਟ ਸਤਿਗੁਰ ਕੇ ਗਮਨਜੋ ਹਾਥ ਜੋਰਿ ਹੁਇ ਸਮੁਖ ਬਖਾਨਿ।
'ਸਭਿ ਘਟਿ ਅੰਤਰਜਾਮੀ ਹੇ ਪ੍ਰਭੁ! ਵਹਿਰ ਖਰੀ ਸੰਗਤਿ ਹਿਤਵਾਨ।
ਦਰਸ਼ਨ ਕੋ ਅਭਿਲਾਖਤਿ ਉਰ ਮਹਿਂ ਜੇ ਸਿੱਖੀ ਮਹਿਂ ਰਹਿਂ ਸਵਧਾਨ।
ਤਰ ਸ਼ੁਸ਼ਕਤਿ ਜਲ ਕੋ ਜਿਮੁ ਕਾਂਖਤਿ ਪਿਤ ਦੇਖਨ ਸੁਤ ਚਾਹਿ ਮਹਾਂਨ' ॥੧੯॥

ਆਪ ਸਤਿਗੁਰੂ ਦੇ ਪਾਸ ਗਿਆ ਅਤੇ ਹੱਥ ਜੋੜ ਕੇ ਮੁੱਖ ਤੋਂ ਸ੍ਰੇਸ਼ਟ ਬੇਨਤੀ ਕੀਤੀ, "ਸਭ ਦੇ ਦਿਲਾਂ ਦੀਆਂ ਜਾਨਣ ਵਾਲੇ ਹੇ ਅੰਤਰਜਾਮੀ ਪ੍ਰਭੂ ਜੀ! ਬਾਹਰ ਸੰਗਤ ਬਹੁਤ ਪ੍ਰੇਮ ਧਾਰਨ ਕਰਕੇ ਖੜੀ ਹੈ। ਉਨਾਂ ਦੇ ਦਿਲ ਵਿਚ ਦਰਸ਼ਨਾਂ ਦੀ ਵੱਡੀ ਅਭਿਲਾਸ਼ਾ ਹੈ, ਜਿਹੜੇ ਸਦਾ ਹੀ ਸਿੱਖੀ ਵਿਚ ਬੜੇ ਸੁਚੇਤ ਰਹਿੰਦੇ ਹਨ। ਜਿਵੇਂ ਸੁਕਦਾ ਪੇੜ, ਪਾਣੀ ਨੂੰ ਤਰਸਦਾ ਹੈ ਅਤੇ ਜਿਵੇਂ ਪੁੱਤਰ ਆਪਣੇ ਪਿਤਾ ਨੂੰ ਵੇਖਣਾ ਲੋਚਦਾ ਹੈ॥ ੧੯॥

ਬਿਨੈ ਸੁਨੀ ਲਖਿ ਸਿੱਖਜਨ ਮਨ ਕੀ ਬੋਲੇ ਸ੍ਰੀ ਸਤਿਗੁਰ ਸੁਖ ਖਾਨ।
'ਤਨਹੁ ਚੰਦੋਵਾ ਸੁੰਦਰ ਊਪਰ ਫਰਸ਼ ਕਰਹੁ ਬੈਠਨਿ ਇਸ ਥਾਨਿ'।
ਬੱਲੂ ਨੇ ਸਭਿ ਕੀਨਸਿ ਤਜਾਰੀ ਜਜੋਂ ਜਜੋਂ ਸ੍ਰੀ ਗੁਰ ਕੀਨਿ ਬਖਾਨਿ।
ਆਇ ਸਿੰਘਾਸਨ ਪਰ ਤਬਿ ਬੈਠੇ ਭਗਤ ਵਛਲ ਨਿਜ ਬਿਰਦ ਪਛਾਨ ॥੨੦॥

ਸਿੱਖਾਂ ਦੇ ਮਨ ਦੀ ਜਦ ਬੇਨਤੀ ਸੁਣੀ ਤਾਂ ਸੁਖਾਂ ਦੀ ਖਾਨ ਭਾਵ ਗੁਰੂ ਜੀ ਬੋਲੇ। ਫਰਸ਼ ਉਤੇ ਸੁੰਦਰ ਚੰਦੋਆ ਤਾਣ ਕੇ ਉਸ ਥਾਂ ਸਾਰੇ ਸਿੱਖ ਬੈਠਾ ਦੇਵੋ।" ਜਿਵੇਂ ਜਿਵੇਂ ਗੁਰੂ ਜੀ ਨੇ ਕਿਹਾ ਸੀ, ਬਲੂ ਨੇ ਉਸ ਤਰ੍ਹਾਂ ਹੀ ਤਿਆਰੀ ਕੀਤੀ। ਗੁਰੂ ਜੀ ਆ ਕੇ ਫਿਰ ਸਿੰਘਾਸਨ ਤੇ ਬੈਠ ਗਏ, ਭਗਤਾਂ ਨੂੰ ਪਿਆਰ ਕਰਨ ਵਾਲੇ ਗੁਰੂ ਜੀ ਨੇ ਆਪਣੇ ਬਿਰਦ ਨੂੰ ਪਛਾਣਿਆ॥ ੨੦॥

ਚੱਕ੍ਰਵਰਤਿ ਨ੍ਰਿਪ ਪੋਸ਼ਿਸ਼ ਪਹਿਰਹਿ ਤਥਾ ਤ੍ਰਿੱਤੀਓ ਰੂਪ ਸੁਹਾਇ।
ਜਿਮਿ ਇਕ ਨਟ ਹੁਇ ਸਾਂਗ ਕਰੈ ਬਹੁ, ਬਦਲਹਿ ਬੇਖ ਜਗਤ ਦਿਖਰਾਇ।
ਦੇਖਨਿਹਾਰ ਭਿੰਨ ਪਹਿਚਾਨਹਿਂ ਸਭਿਂ ਕੀ ਮਤਿ ਕੌ ਦੇ ਬਿਰਮਾਇ।
ਢਿਗ ਵਰਤੀ ਜੋ ਦਾਸ ਤਾਂਹਿ ਕੋ ਲਖਹਿ ਸੁ ਇਕ ਬਹੁ ਬੇਖ ਬਨਾਇ ॥੨੧॥

ਚਕਵਰਤੀ ਰਾਜਾ ਜਿਵੇਂ ਨਵੀਂ ਪੁਸ਼ਾਕ ਪਾ ਕੇ, ਭਾਵ ਗੁਰੂ ਨਾਨਕ ਦੇਵ ਜੀ ਦਾ ਤੀਸਰਾ ਰੂਪ ਸਿੰਘਾਸ਼ਨ ਤੇ ਸ਼ੋਭਾ ਪਾ ਰਹੇ ਸਨ। ਜਿਵੇਂ ਇਕ ਨਟ ਬਹੁਤ ਸਾਂਗ ਕਰਦਾ ਹੈ ਤਿਵੇਂ ਗੁਰੂ ਨਾਨਕ ਦੇਵ ਜੀ ਨੇ ਭੇਸ ਬਦਲ ਕੇ ਜਗਤ ਨੂੰ ਵਿਖਾਏ। ਵੇਖਣ ਵਾਲੇ ਵਖਰਾ ਪਹਿਚਾਣਦੇ ਸਨ, ਸਾਰਿਆਂ ਦੀ ਮੱਤ ਨੂੰ ਭਰਮਾ ਰਹੇ ਸਨ। ਨਿਕਟਵਰਤੀ ਜਿਹੜੇ ਸੇਵਕ ਸਨ, ਉਹ ਵੇਖਦੇ ਸਨ ਕਿ ਇਹ ਇਕੋ ਹੀ ਰੂਪ ਬਹੁਤ ਵੇਸ ਬਣ ਰਿਹਾ ਹੈ॥ ੨੧॥

ਤਿਮਿ ਸਤਿਗੁਰ ਕੇ ਸਿੱਖ ਸਮੀਪੀ ਸੋ ਜਾਨਹਿਂ 'ਇਕ ਜੋਤਿ ਜਗੰਤਿ।
ਅਪਰ ਸਰੀਰ ਧਰਨ ਸਮੁ ਬੇਖ' ਸੁ ਦ੍ਰਿੜ੍ਹ ਮਤਿ ਰਾਖਹਿਂ, ਨਹੀਂ ਭੁਲੰਤਿ।
ਸ੍ਰੀ ਨਾਨਕ ਅੰਗਦ ਅਬਿ ਸੋ ਇਹ ਬੈਠੇ ਤਖਤ ਸੁਹਾਇਂ ਮਹੰਤ।
ਆਇਸੁ ਪਾਇ ਨਿਕਟ ਸਭਿ ਆਏ ਬੰਦਨ ਕਰਿ ਅਕੋਰ ਅਰਪੰਤਿ ॥੨੨॥

ਇਸ ਤਰ੍ਹਾਂ ਜਿਹੜੇ ਸਤਿਗੁਰੂ ਦੇ ਨੇੜੇ ਦੇ ਸਿੱਖ ਸਨ ਉਹ ਜਾਣਦੇ ਸਨ, "ਇਕ ਹੀ ਜੋਤੀ ਜਗਦੀ ਹੈ। ਹੋਰ ਸਰੀਰ ਧਾਰਨਾ ਭੇਸ ਬਦਲਣ ਵਾਂਗ ਹੀ ਹੈ।" ਇਸ ਲਈ ਉਹ ਦ੍ਰਿੜ੍ਹ ਮੱਤ ਰਖਦੇ ਸਨ ਤੇ ਭੁਲਦੇ ਨਹੀਂ ਸਨ। ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ ਅਤੇ ਹੁਣ ਉਹੀ ਪੂਜਨੀਕ ਸਰੂਪ ਤਖਤ ਤੇ ਸੁਭਿਆਇਮਾਨ ਹਨ। ਆਗਿਆ ਪਾ ਕੇ ਸਾਰੇ ਪਾਸ ਆਏ, ਬੰਦਨਾ ਕਰਕੇ ਭੇਟਾਵਾਂ ਅਰਪਣ ਕਰਦੇ ਸਨ॥ ੨੨॥

ਦਰਸ਼ਨ ਕਰਿ ਕਰਿ ਆਨੰਦ ਧਰਿ ਧਰਿ ਮਿਲਿ ਮਿਲਿ ਗੁਨ ਕਹਿ ਕਹਿ ਸਹਿ ਪ੍ਰੇਮ।
ਉਦਯੋ ਗ੍ਯਾਨ ਰਵਿ, ਹਰਿ ਅੱਗ੍ਯਾਨ ਤਮ, ਪੂਰਹਿਂ ਕਾਮਨਾ ਪ੍ਰਾਪਤਿ ਛੇਮ।
ਬੁੱਢੇ ਆਦਿਕ ਸਿੱਖ੍ਯ ਸਕਲ ਜੇ ਰਿਦੇ ਸੁੱਧ ਤਪਤ੍ਯੋ ਜਿਮਿ ਹੇਮ।
ਨੰਮ੍ਰਿ ਹੋਇ ਕਰਿ ਬੈਠਿ ਗਏ ਢਿਗ ਜਿਨ ਕੇ ਮਨ ਸਿੱਖੀ ਕਹੁ ਨੇਮ॥੨੩॥

ਦਰਸ਼ਨ ਕਰ-ਕਰ, ਆਨੰਦ ਧਰ-ਧਰ, ਮਿਲ-ਮਿਲ ਕੇ ਗੁਰੂ ਜੀ ਦੇ ਗੁਣ ਪ੍ਰੇਮ ਸਹਿਤ ਕਹਿੰਦੇ ਸਨ। ਗਿਆਨ ਰੂਪੀ ਸੂਰਜ ਚੜ੍ਹਿਆ ਤੇ ਅਗਿਆਨ ਰੂਪ ਹਨੇਰੇ ਦਾ ਨਾਸ਼ ਹੋ ਗਿਆ। ਸਾਰੀਆਂ ਕਾਮਨਾਵਾਂ ਪੂਰੀਆਂ ਕਰਦੇ ਹਨ ਅਤੇ ਮੁਕਤੀ ਦਿੰਦੇ ਹਨ। ਬਾਬਾ ਬੁੱਢਾ ਜੀ ਆਦਿ ਸਿੱਖ, ਜਿਨ੍ਹਾਂ ਦੇ ਹਿਰਦੇ ਤਪਾਏ ਹੋਏ ਸੋਨੇ ਵਾਂਗ ਸ਼ੁਧ ਹੋ ਗਏ ਸਨ। ਉਹ ਦੀਨ ਹੋ ਕੇ ਗੁਰੂ ਜੀ ਪਾਸ ਬੈਠ ਗਏ, ਜਿਨ੍ਹਾਂ ਆਪਣੇ ਮਨ ਵਿਚ ਸਿੱਖੀ ਦਾ ਨੇਮ ਧਾਰਨ ਕੀਤਾ ਹੋਇਆ ਸੀ॥ ੨੩॥

ਸ਼ਬਦ ਕੀਰਤਨ ਹੋਨਿ ਲਗ੍ਯੋ ਤਬਿ ਕਰਹਿਂ ਰਬਾਬੀ ਰਾਗ ਅਲਾਪ।
ਸ਼੍ਰੀ ਗੁਰ ਕੋ ਦਰਬਾਰ ਲਗ੍ਯੋ ਪਿਖਿ ਸਿੱਖ੍ਯਜਨ ਕੈ ਮਨ ਆਨੰਦ ਥਾਪ।
ਸੁਨੇ ਸ਼ਬਦ ਨਿਜ ਭਾਗ ਬਡੇ ਲਖਿ ਬਿਦਤ੍ਯੋ ਜਹਿਂ ਜਹਿਂ ਗੁਰੂ ਪ੍ਰਤਾਪ।
ਥਾਪ ਉਥਾਪਨ ਸਭਿ ਕੇ ਸੰਮ੍ਰਥ, ਪਾਪ ਕਲਾਪ ਖਾਪਿ, ਹਰਿ ਜਾਪ॥੨੪॥

ਫਿਰ ਸ਼ਬਦ ਕੀਰਤਨ ਹੋਣ ਲੱਗਾ ਅਤੇ ਰਬਾਬੀ ਰਾਗ ਦਾ ਅਲਾਪ ਕਰ ਰਹੇ ਸਨ। ਗੁਰੂ ਜੀ ਦਾ ਦਰਬਾਰ ਲਗਿਆ ਵੇਖ ਕੇ ਸਿੱਖਾਂ ਦੇ ਹਿਰਦੇ ਆਨੰਦ-ਮਈ ਹੋ ਗਏ। ਸਾਰੇ ਵੱਡੇ ਭਾਗ ਸਮਝ ਕੇ ਸ਼ਬਦ ਸੁਣਦੇ ਹਨ, ਜਿਥੇ-ਜਿਥੇ ਵੀ ਗੁਰੂ ਜੀ ਦਾ ਪ੍ਰਤਾਪ ਪ੍ਰਗਟ ਹੋਇਆ ਹੈ। ਉਹ ਮਾਰਨ-ਜਵਾਲਣ ਸਭ ਦੇ ਸਮਰੱਥ ਹਨ, ਪਾਪ ਅਤੇ ਕਲੇਸ਼ ਦੇ ਨਾਸ਼ ਕਰਤਾ ਹਨ ਅਤੇ ਹਰੀ ਦੇ ਨਾਮ ਦਾ ਜਾਪ ਜਪਾਉਂਦੇ ਹਨ॥ ੨੪॥

ਦੋਹਰਾ-ਗੁਰਤਾ ਗਾਦੀ ਪਰ ਥਿਰੇ ਤ੍ਰਿਤੀਓ ਰੂਪ ਨਵੀਨ।
ਬੁੱਢੇ ਆਦਿਕ ਸਿੱਖ੍ਯ ਸਭਿ ਉਸਤਤਿ ਕਰਤਿ ਪ੍ਰਬੀਨ॥੨੫॥

ਗੁਰ-ਗੱਦੀ ਤੇ ਤੀਸਰਾ ਨਵਾਂ ਰੂਪ ਸਥਾਪਤ ਹੋਇਆ ਹੈ, ਬਾਬਾ ਬੁੱਢਾ ਜੀ ਆਦਿ ਸਿੱਖ ਉਨ੍ਹਾਂ ਦੀ ਬਹੁਤ ਉਸਤਤਿ ਕਰਦੇ ਹਨ॥ ੨੫॥

*ਤ੍ਰਿਭੰਗੀ ਛੰਦ*-'ਕਲਿਜੁਗ ਨਰ ਤਾਰਨ, ਲਖਿ ਇਹ ਕਾਰਨ, ਤਨ ਕੋ ਧਾਰਨ ਕੀਨ ਪ੍ਰਭੋ !।
ਸਿੱਖਨ ਹਿਤਕਾਰੀ ਜਮ ਭੈ ਹਾਰੀ ਭਗਤਿ ਬਿਥਾਰੀ ਆਪ ਬਿਭੋ।
ਦਾਸਨ ਸੁਖਦਾਤਾ ਪੁਰਖ ਬਿਧਾਤਾ, ਅਨ ਭੈ ਰਾਤਾ ਰੂਪ ਥਿਰੇ।
ਜੈ ਜੈ ਗੁਰਦੇਵਾ, ਅਲਖ ਅਭੇਵਾ, ਸੁਰ ਨਰ ਸੇਵਾ ਦੇਵ ਹਰੇ॥੨੬॥

"ਕਲਿਜੁਗ ਵਿਚ ਮਨੁੱਖਾਂ ਨੂੰ ਤਾਰਨ ਵਾਸਤੇ, ਇਹ ਕਾਰਨ ਪਹਿਚਾਣ ਕੇ ਤੁਸੀਂ ਆਪ ਪ੍ਰਭੂ ਦਾ ਸਰੀਰ ਧਾਰਨ ਕੀਤਾ ਹੈ। ਸਿੱਖਾਂ ਦੇ ਹਿਤਕਾਰੀ ਹੋ ਜਮਾਂ ਦੇ ਭੈ ਨੂੰ ਦੂਰ ਕਰਦੇ ਹੋ। ਆਪ ਸਰਬ ਵਿਆਪਕ ਹੋ ਕੇ ਭਗਤੀ ਦਾ ਵਿਸਥਾਰ ਕਰਦੇ ਹੋ, ਦਾਸਾਂ ਨੂੰ ਸੁਖ ਦੇਣ ਵਾਲੇ ਵਿਧਾਤਾ ਪੁਰਖ ਹੋ। ਗਿਆਨ ਰੂਪੀ ਵਾਹਿਗੁਰੂ ਵਿਚ ਰੱਤੇ ਹੋਏ, ਤੁਸੀਂ ਸਰੂਪ ਇਸਥਿਤ ਹੋ। ਹੇ ਗੁਰਦੇਵ, ਅਲਖ ਅਭੇਵ ਦੇਵਤਿਆਂ ਮਨੁੱਖਾਂ ਦੇ ਸੇਵਨਯੋਗ ਹੇ ਪ੍ਰਕਾਸ਼ ਰੂਪੀ ਹਰੀ ! ਤੇਰੀ ਜੈ ਹੋਵੇ, ਜੈ ਹੋਵੇ॥ ੨੬॥

ਕਲਿ ਕਲੁਖ ਨਿਕੰਦਨ, ਜਗ ਗੁਰ ਬੰਦਨ, ਤਾਰਹੁ ਮੰਦਨ, ਕਰਿ ਕਰੁਨਾ।
ਸਭਿਹਿਨਿ ਕੇ ਸ੍ਵਾਮੀ, ਅੰਤਰਜਾਮੀ ਨਿਤਿ ਨਿਸ਼ਕਾਮੀ ਦੁਖ ਦਰਨਾ।

ਉਰਿ ਇੱਛਾ ਪੂਰਨਿ, ਸ਼ੱਤ੍ਰੂਨ ਚੂਰਨਿ, ਦਾਸਨਿ ਤੂਰਨਿ ਦੇ ਸਰਨਾ।
ਜੈ ਜੈ ਗੁਰ ਅਮਰੰ, ਪਤਿ ਸਭਿ ਅਮਰੰ, ਸਦ ਅਜ ਅਮਰੰ, ਹਮ ਪਰਨਾ ॥੨੭॥

ਤੁਸੀਂ ਕਲਿਜੁਗ ਦੇ ਪਾਪਾਂ ਦਾ ਨਾਸ਼ ਕਰਨ ਵਾਲੇ ਹੋ, ਸਾਰੇ ਜੱਗ ਤੋਂ ਪਰਿਣਾਮ ਕਰਵਾਉਣ ਵਾਲੇ ਹੋ, ਮਾੜਿਆਂ ਨੂੰ ਵੀ ਤਾਰਨ ਵਾਲੇ ਹੋ, ਕਿਰਪਾ ਕਰਕੇ ਸਾਨੂੰ ਵੀ ਤਾਰੋ। ਤੁਸੀਂ ਸਾਰਿਆਂ ਦੇ ਸਵਾਮੀ ਹੋ, ਸਦਾ ਕਾਮ ਰਹਿਤ ਹੋ ਅਤੇ ਦੁਖਾਂ ਦਾ ਨਾਸ਼ ਕਰਨ ਵਾਲੇ ਹੋ, ਦਿਲ ਦੀਆਂ ਇਛਾਵਾਂ ਪੂਰੀਆਂ ਕਰਨ ਵਾਲੇ ਹੋ, ਵੈਰੀਆਂ ਨੂੰ ਚੂਰਾ ਚੂਰ ਕਰਨ ਵਾਲੇ ਹੋ, ਦਾਸਾਂ ਨੂੰ ਤੁਰੰਤ ਸ਼ਰਨ ਦਿੰਦੇ ਹੋ, ਹੇ ਗੁਰੂ ਅਮਰਦਾਸ ਜੀ! ਤੁਹਾਡੀ ਜੈ ਜੈ ਕਾਰ ਹੋਵੇ, ਆਪ ਦੇਵਤਿਆਂ ਦੇ ਸੁਆਮੀ ਹੋ, ਸਦਾ ਅਜਿਤ ਹੋ ਅਤੇ ਮੌਤ ਤੋਂ ਰਹਿਤ ਸਾਡਾ ਆਸਰਾ ਹੋ" ॥ ੨੭॥

*ਪਾਧੜੀ ਛੰਦ*-ਇਸ ਭਾਂਤਿ ਸਿੱਖਜ ਸਭਿ ਸਤੁਤਿ ਕੀਨ। 'ਇਮ ਦੇਹੁ ਦਰਸ ਹਮ ਕੋ ਪ੍ਰਬੀਨ!।
ਦਾਸਨ ਮਝਾਰ ਬੈਠਹੁ ਸਦੀਵ। ਸਭਿ ਕੋ ਅਲੰਬ ਅਬਿ ਆਪ ਥੀਵ॥੨੮॥

ਇਸ ਤਰ੍ਹਾਂ ਸਾਰੇ ਸਿੱਖਾਂ ਨੇ ਉਸਤਤਿ ਕੀਤੀ, "ਇਸ ਤਰ੍ਹਾਂ ਸਾਨੂੰ ਦਰਸ਼ਨ ਦੇਣ ਵਾਸਤੇ, ਹੇ ਪ੍ਰਭੂ ਜੀ! ਆਪਣੇ ਸੇਵਕਾਂ ਵਿਚ ਸਦਾ ਹੀ ਬਿਰਾਜੋ, ਸਾਰਿਆਂ ਨੇ ਹੁਣ ਆਪ ਜੀ ਨੂੰ ਹੀ ਆਪਣਾ ਆਸਰਾ ਮੰਨਿਆ ਹੈ॥ ੨੮॥

ਸ੍ਰੀ ਨਾਨਕ ਅੰਗਦ ਰੂਪ ਦੋਇ। ਪਰਲੋਕ ਗਮਨ ਬੈਕੁੰਠ ਸੋਇ।
ਗੁਰ ਭਏ ਆਪ ਤਿਨ ਕੇ ਸਥਾਨ। ਦਿਹੁ ਨਾਮ ਦਾਨ, ਤਾਰਹੁ ਜਹਾਨ' ॥੨੯॥

ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ, ਪਰਲੋਕ ਸਿਧਾਰ ਕੇ ਹੁਣ ਸਵਰਗ ਚਲੇ ਗਏ ਹਨ, ਉਨ੍ਹਾਂ ਦੇ ਥਾਂ ਹੁਣ ਆਪ ਗੁਰੂ ਜੀ ਬਣੇ ਹੋ, ਨਾਮ ਦਾਨ ਦੇ ਕੇ ਇਸ ਸੰਸਾਰ ਨੂੰ ਤਾਰੋ॥ ੨੯॥

ਸੁਨਿ ਬਿਨੈ ਸਭਿਨਿ ਤੇ ਉਚਿਤ ਜੋਇ। ਮੁਖ ਭਨਜੋ, ਭਲੋ ਇਹ ਰੀਤਿ ਹੋਇ।
ਸਿੱਖਜਨ ਮਝਾਰ ਹਮਰੋ ਨਿਵਾਸ। ਚਿਤ ਚਹਹਿ ਸਦਾ ਪੂਰਹਿੰ ਸੁ ਆਸ॥੩੦॥

ਸਾਰਿਆਂ ਪਾਸੋਂ ਅਸਲ ਬੇਨਤੀ ਸੁਣਕੇ, ਜੋ ਵੀ ਕਿਸੇ ਨੇ ਉਚਾਰਨ ਕੀਤਾ ਸੀ, ਗੁਰੂ ਜੀ ਨੇ ਇਸ ਪ੍ਰਕਾਰ ਕਿਹਾ, "ਇਹੋ ਚੰਗੀ ਗੱਲ ਹੈ, ਸਾਡਾ ਸਦਾ ਹੀ ਸਿੱਖਾਂ ਵਿਚ ਨਿਵਾਸ ਰਹੇ, ਜੋ ਵੀ ਚਿੱਤ ਤੋਂ ਚਾਹੁਣ, ਉਨ੍ਹਾਂ ਦੀ ਆਸ ਪੂਰੀ ਹੋਵੇ॥ ੩੦॥

ਗੁਰ ਸਿੱਖਜ ਧੰਨੁ ਬਡਭਾਗ ਹੋਇ। ਤਿਨ ਕੋ ਮਿਲਾਪ ਸਭਿ ਬਿਘਨ ਖੋਇ।
ਕਰਿ ਬਚ ਬਿਲਾਸ ਬਹੁ ਇਸ ਪ੍ਰਕਾਰ। ਪੁਨ ਉਠਤਿ ਭਏ ਸ੍ਰੀ ਗੁਰ ਉਦਾਰ॥੩੧॥

ਗੁਰੂ ਦੇ ਸਿੱਖਾਂ ਦੇ ਵੱਡੇ ਭਾਗ ਹੋਏ, ਉਨ੍ਹਾਂ ਨੂੰ ਗੁਰੂ ਜੀ ਦਾ ਕਿਸੇ ਰੁਕਾਵਟ ਤੋਂ ਬਗੈਰ ਮਿਲਾਪ ਹੋ ਗਿਆ, ਇਸ ਤਰ੍ਹਾਂ ਬਹੁਤ ਪ੍ਰਕਾਰ ਬਚਨ ਬਿਲਾਸ ਕਰਕੇ, ਸ੍ਰੀ ਗੁਰੂ ਜੀ ਆਪਣੇ ਆਸਣ ਤੋਂ ਉਠ ਬੈਠੇ ॥ ੩੧॥

ਇਮਿ ਨਿਤਾ ਪ੍ਰਤੀ ਦਰਸ਼ਨ ਦੇਤਿ। ਪੁਨ ਆਇੰ ਸੰਗਤਾਂ ਬਹੁ ਨਿਕੇਤ।
ਹਤਿ ਮੋਹ ਮਿਰਗ ਗੁਰ ਸ਼ੁਭਤਿ ਸਿੰਘ। ਪਿਖ ਲਹਿ ਸੰਤੋਖ, ਸੰਤੋਖ ਸਿੰਘ॥੩੨॥

ਇਸ ਤਰ੍ਹਾਂ ਨਿਤਾਪ੍ਰਤੀ ਦਰਸ਼ਨ ਦਿੰਦੇ ਸਨ ਅਤੇ ਫਿਰ ਆ ਕੇ ਸੰਗਤ ਵਿਚ ਬੈਠ ਜਾਂਦੇ ਸਨ। ਹਿਰਨ ਰੂਪੀ ਮੋਹ ਨੂੰ ਮਾਰ ਕੇ ਸ਼ੇਰ ਰੂਪੀ ਗੁਰੂ ਜੀ ਮੋਹ ਦਾ ਨਾਸ਼ ਕਰਦੇ ਹਨ, ਜਿਨ੍ਹਾਂ ਨੂੰ ਵੇਖ ਕੇ ਕਵੀ ਸੰਤੋਖ ਸਿੰਘ ਨੂੰ ਸੰਤੋਖ ਪ੍ਰਾਪਤ ਹੁੰਦਾ ਹੈ॥ ੩੨॥

*ਪਹਿਲੀ ਰਾਸ ਦਾ ਉਣੱਤੀਵਾਂ ਅਧਿਆਇ ਸਮਾਪਤ॥ ੨੯॥*



# ਅਧਿਆਇ ਤੀਹਵਾਂ

*ਸ੍ਰੀ ਗੁਰੂ ਅਮਰਦਾਸ ਜੀ ਦਾ ਨਿੱਤ ਵਿਵਹਾਰ*

ਦੋਹਰਾ- ਸਪਤ ਦਿਵਸ ਪੀਛੇ ਪ੍ਰਭੂ ਠਹਿਰਾਇਵ ਬਿਵਹਾਰ।
ਚਲਹਿਂ ਨਿਤਾਪ੍ਰਤਿ ਤਿਸੀ ਬਿਧਿ ਸੁਨਹੁ ਸੁ ਕਰਵ ਉਚਾਰ॥੧॥

ਸਤਾਂ ਦਿਨਾਂ ਪਿਛੋਂ ਪ੍ਰਭੂ ਭਾਵ ਗੁਰੂ ਜੀ ਨੇ ਕਾਰ ਵਿਹਾਰ ਆਰੰਭ ਕੀਤਾ, ਕਿਸ ਤਰ੍ਹਾਂ ਉਹ ਨਿਤਾਪ੍ਰਤੀ ਕਰਦੇ ਸਨ ਉਸ ਦਾ ਵਿਵਰਣ ਸੁਣੋ॥ ੧॥

*ਨਿਸ਼ਾਨੀ ਛੰਦ*-ਜਾਮ ਨਿਸਾ ਬਾਕੀ ਰਹੈ, ਹੁਇ ਅੰਮ੍ਰਿਤ ਵੇਲਾ।
ਤਬਿ ਜਾਗਹਿਂ ਸ਼੍ਰੀ ਸਤਿਗੁਰੂ ਲਖਿ ਭਜਨ ਸੁਹੇਲਾ।
ਬੱਲੂ ਆਗਜ਼ਾ ਲੇਹਿ ਤਬ ਜਲ ਕੋ ਉਠਿ ਜਾਵੈ।
ਸਲਿਤਾ ਤੇ ਭਰਿ ਕਲਸ ਕੋ ਮੱਜਨ ਕਰਿਵਾਵੈ॥੨॥

ਜਦ ਇਕ ਪਹਿਰ ਰਾਤ ਬਾਕੀ ਰਹਿ ਜਾਂਦੀ ਸੀ ਅਤੇ ਅੰਮ੍ਰਿਤ ਵੇਲਾ ਹੋ ਜਾਂਦਾ ਸੀ, ਤਦ ਗੁਰੂ ਜੀ ਜਾਗ ਪੈਂਦੇ ਸਨ ਅਤੇ ਸਿਮਰਨ ਦਾ ਸੁੰਦਰ ਸਮਾਂ ਜਾਣ ਕੇ ਭਾਈ ਬੱਲੂ ਨੂੰ ਆਗਿਆ ਕਰਦੇ ਸਨ ਜਿਹੜਾ ਉੱਠ ਕੇ ਬਿਆਸਾ ਨਦੀ ਤੇ ਜਾਂਦਾ ਸੀ ਤੇ ਪਾਣੀ ਦੀ ਗਾਗਰ ਭਰ ਕੇ ਲਿਆਉਂਦਾ ਸੀ, ਜਿਸ ਨਾਲ ਗੁਰੂ ਜੀ ਇਸ਼ਨਾਨ ਕਰਦੇ ਸਨ॥ ੨॥

ਕੇਸਨਿ ਮਹਿਂ ਨਿਤਿ ਦਧੀ ਸੋਂ ਗੁਰ ਕਰਹਿਂ ਸਕਾਰੇ।
ਪਰਮ ਬ੍ਰਿੱਧ ਬਹੁ ਸੇਤ ਕਚ ਕਰਸ਼ਮਸ਼ ਪਖਾਰੇ।
ਬੱਲੂ ਸਰਬ ਸਰੀਰ ਕੋ ਉਬਟਨਿ ਮਲਿ ਆਛੇ।
ਸੁੱਧ ਹੋਇ ਸਭਿ ਰੀਤਿ ਸੋਂ ਪਟ ਪਹਿਰਹਿਂ ਪਾਛੇ॥੩॥

ਗੁਰੂ ਜੀ ਸਦਾ ਸਵੇਰੇ ਕੇਸੀ ਇਸ਼ਨਾਨ ਦਹੀਂ ਨਾਲ ਕਰਦੇ ਸਨ, ਬਹੁਤ ਬ੍ਰਿੱਧ ਹੋਣ ਕਰਕੇ, ਵਾਲ ਚਿੱਟੇ ਹੋ ਗਏ ਸਨ, ਇਸ ਕਰਕੇ ਆਪਣੇ ਹੱਥਾਂ ਨਾਲ ਦਾੜ੍ਹੇ ਨੂੰ ਧੋਂਦੇ ਸਨ। ਭਾਈ ਬੱਲੂ ਸਾਰੇ ਸਰੀਰ ਨੂੰ ਆਪਣੇ ਹੱਥਾਂ ਨਾਲ ਚੰਗੀ ਤਰ੍ਹਾਂ ਵਟਣਾ ਮਲ ਕੇ ਮਾਲਸ਼ ਕਰਦੇ ਸਨ। ਜਦ ਹਰ ਤਰ੍ਹਾਂ ਨਾਲ ਸ਼ੁੱਧ ਹੋ ਜਾਂਦੇ ਸਨ ਤਾਂ ਬਾਅਦ ਵਿਚ ਕੱਪੜੇ ਪਾਉਂਦੇ ਸਨ॥ ੩॥

ਤਿਲਕ ਲਗਾਵਹਿਂ ਭਾਲ ਮਹਿਂ ਸ਼ੁਭ ਚੰਦਨ ਕੇਰਾ।
ਬਹੁਰ ਸਿੰਘਾਸਨ ਪਰ ਥਿਰਹਿਂ ਇਕ ਮਨ ਤਿਸ ਬੇਰਾ।
ਨਿਜ ਅਨੰਦ ਮਹਿਂ ਲੀਨ ਹੁਇ ਲਗ ਸਹਜਿ ਸਮਾਧਾ।
ਜੋਗੀ ਸ਼ਿਵ ਬ੍ਰਹਮਾਦਿ ਸਭਿ ਜਿਸ ਕਰਹਿਂ ਅਰਾਧਾ॥੪॥

ਮੱਥੇ ਉਤੇ ਚੰਦਨ ਦਾ ਤਿਲਕ ਲਾਉਂਦੇ ਸਨ (ਇਹ ਗੱਲ ਮੰਨਣਯੋਗ ਨਹੀਂ ਹੈ, ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਸਭ ਰੀਤੀਆਂ ਦਾ ਖੰਡਣ ਕੀਤਾ ਸੀ, ਭਾਈ ਸੰਤੋਖ ਸਿੰਘ ਉਸ ਸਮੇਂ ਦੇ ਪ੍ਰਭਾਵ ਹੇਠ ਇਹ ਕੁਝ ਲਿਖ ਰਹੇ ਹਨ) ਫਿਰ ਸਿੰਘਾਸਣ ਉਤੇ ਇਕ ਮਨ ਹੋ ਕੇ ਇਕ ਵਾਰ ਬੈਠ ਜਾਂਦੇ ਸਨ। ਆਪਣੇ ਆਪ ਆਨੰਦ ਵਿਚ ਲੀਨ ਹੋ ਕੇ, ਸਹਿਜ ਸਮਾਧੀ ਵਿਚ ਚਲੇ ਜਾਂਦੇ ਸਨ, ਜਿਨ੍ਹਾਂ ਦੀ ਜੋਗੀ, ਸ਼ਿਵਜੀ, ਬ੍ਰਹਮ ਆਦਿ ਆਰਾਧਨਾ ਕਰਦੇ ਹਨ॥ ੪॥

ਪ੍ਰਾਤਿ ਹੋਤਿ ਲਗ ਇਸੀ ਬਿਧਿ ਇਸਥਿਰਤਾ ਪਾਵੈਂ।
ਬਹੁਰ ਰਬਾਬੀ ਆਇ ਕਰਿ ਗੁਰਸ਼ਬਦ ਸੁ ਗਾਵੈਂ।
ਅਨਿਕ ਰੀਤਿ ਕੇ ਰਾਗ ਕੋ ਸੁਨਿ ਅਨਦ ਬਿਲੰਦੇ।
ਮਨੋ ਮਧੁਰ ਘਨ ਗਰਜਤੇ ਜਜੋਂ ਮੋਰ ਸੁਹੰਦੇ॥੫॥

ਜਦ ਸਵੇਰ ਹੁੰਦੀ ਸੀ ਤਾਂ ਏਸੇ ਢੰਗ ਨਾਲ ਸ਼ਸੋਭਿਤ ਹੋ ਜਾਂਦੇ ਸਨ, ਫਿਰ ਰਬਾਬੀ ਆ ਕੇ ਗੁਰੂ ਜੀ ਦੇ ਸ਼ਬਦਾਂ ਦਾ ਗਾਇਣ ਕਰਦੇ ਸਨ, ਅਨੇਕ ਪ੍ਰਕਾਰ ਦੇ ਰਾਗਾਂ ਨੂੰ ਸੁਣ ਕੇ ਲੋਕ ਬਹੁਤ ਅਨੰਦ ਪ੍ਰਾਪਤ ਕਰਦੇ ਸਨ, ਮਾਨੋਂ ਬੱਦਲਾਂ ਦੇ ਗੱਜਣ ਨਾਲ ਜਿਵੇਂ ਮੋਰ ਪ੍ਰਸੰਨ ਹੁੰਦੇ ਹਨ॥ ੫॥

ਸ੍ਰੀ ਨਾਨਕ ਅੰਗਦ ਗੁਰੂ ਇਨਕੀ ਬਡਿਆਈ।
ਬਖ਼ਸ਼ਸ਼ ਦਈ ਨਿਹਾਲ ਕਰਿ ਨਰ ਸੁਖ ਸਮੁਦਾਈ।
ਪ੍ਰੇਮ ਸੰਗ ਸਿਮਰਨ ਕਰਹਿਂ ਮੁਖ 'ਧੰਨਾ' ਉਚਾਰਹਿਂ।
ਪੁਲਕਾਵਲ ਗਦਿ ਗਦਿ ਗਿਰਾ ਉਪਕਾਰ ਬਿਚਾਰਹਿਂ॥੬॥

ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਵਾਂਗ ਹੀ ਇਨ੍ਹਾਂ ਦੀ ਵਡਿਆਈ ਹੈ। ਗੁਰੂ ਅਮਰ ਦਾਸ ਜੀ ਨੇ ਉਨ੍ਹਾਂ ਵਾਂਗ ਹੀ ਸਾਰੇ ਨਰਾਂ ਨੂੰ ਬਖਸ਼ਸ਼ਾਂ ਨਾਲ ਨਿਹਾਲ ਕਰਕੇ ਸੁੱਖ ਦਿੱਤੇ ਹਨ। ਬੜੇ ਪ੍ਰੇਮ ਨਾਲ ਸਿਮਰਨ ਕਰਦੇ ਹਨ ਅਤੇ ਮੁੱਖ ਤੋਂ ਧੰਨ ਸ਼ਬਦ ਦਾ ਉਚਾਰਨ ਕਰਦੇ ਹਨ। ਇਹ ਸੁਣ ਕੇ ਸੰਗਤ ਪ੍ਰੇਮ ਨਾਲ ਗੁਰਾਂ ਦੇ ਉਪਕਾਰਾਂ ਨੂੰ ਯਾਦ ਕਰਦੀ ਹੈ ਅਤੇ ਮੂੰਹ ਵਿਚ 'ਧੰਨ ਧੰਨ ਕਹਿੰਦੀ ਹੈ। ਉਨ੍ਹਾਂ ਦਾ ਗੁਰੂ ਜੀ ਨਾਲ ਏਨਾ ਪਿਆਰ ਹੈ ਕਿ ਪ੍ਰੇਮ ਵਿਚ ਉਨ੍ਹਾਂ ਦੇ ਰੋਮ ਖੜੇ ਹੋ ਜਾਂਦੇ ਹਨ॥ ੬॥

ਲੀਨ ਹੋਇ ਮਨ ਗੁਰ ਚਰਨਿ ਅਸ ਅੰਮ੍ਰਿਤ ਵੇਲਾ।
ਅੰਮ੍ਰਿਤ ਬਰਖਤਿ ਗੁਰੁ ਨਿਕਟ ਸੁਨਿ ਹੋਤਿ ਸੁਹੇਲਾ।
ਜਿਨਕੇ ਸ਼ੁਭ ਬਡਿਭਾਗ ਹੈਂ ਪਹੁੰਚਹਿਂ ਤਿਸ ਕਾਲਾ।
ਜਿਮ ਸਮੁੰਦ ਕੀ ਝਾਲ ਤੇ ਲਹਿ ਰਤਨ ਸੁਖਾਲਾ॥੭॥

ਗੁਰੂ ਦੇ ਚਰਨਾਂ ਨਾਲ ਮਨ ਲੀਨ ਰਹਿੰਦਾ ਹੈ, ਇਸ ਤਰ੍ਹਾਂ ਦਾ ਅੰਮ੍ਰਿਤ ਵੇਲਾ ਹੈ, ਗੁਰੂ ਜੀ ਦੇ ਪਾਸ ਅੰਮ੍ਰਿਤ ਦੀ ਵਰਸ਼ਾ ਹੁੰਦੀ ਹੈ ਅਤੇ ਉਨ੍ਹਾਂ ਦੇ ਬਚਨ ਸੁਣ ਕੇ, ਸੁੱਖ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਦੇ ਵੱਡੇ ਭਾਗ ਹਨ ਉਹ ਅੰਮ੍ਰਿਤ ਵੇਲੇ ਗੁਰੂ ਜੀ ਦੇ ਪਾਸ ਪਹੁੰਚਦੇ ਹਨ, ਜਿਵੇਂ ਸਮੁੰਦਰ ਦੀ ਛੱਲ ਤੋਂ ਉਭਰਕੇ ਰਤਨ ਸੁੱਖ ਪ੍ਰਾਪਤ ਕਰਦਾ ਹੈ॥ ੭॥

ਇਸ ਪ੍ਰਕਾਰ ਗੁਰ ਨਿਕਟ ਤੇ ਸਦ ਗੁਨ ਕੋ ਪਾਵੈਂ।
ਜਨਮ ਮਰਨ ਚਿਰਕਾਲ ਕੇ ਇਨ ਮੂਲ ਮਿਟਾਵੈਂ।
ਪਰਮ ਪ੍ਰੇਮ ਉਮਗਹਿ ਰਿਦੈ, ਸਿਮਰਹਿਂ ਸਤਿਨਾਮੂ।
ਮਿੱਥਜਾ ਲਖਿ ਪਰਪੰਚ ਕੋ, ਇਕ ਥਲ ਬਿਸਰਾਮੂ॥੮॥

ਇਸ ਤਰ੍ਹਾਂ ਗੁਰੂ ਜੀ ਦੇ ਪਾਸ ਰਹਿ ਕੇ ਮਨੁੱਖ ਚੰਗੇ ਗੁਣ ਪਾਉਂਦੇ ਹਨ। ਉਨ੍ਹਾਂ ਦੇ ਜਨਮ ਮਰਨ ਦੇ ਚਕਰ ਨੂੰ ਮੂਲੋਂ ਹੀ ਖਤਮ ਕਰ ਦਿੰਦੇ ਸਨ। ਹਿਰਦੇ ਵਿਚ ਪਰਮ ਪ੍ਰੇਮ ਪਰਗਟ ਹੁੰਦਾ ਹੈ ਅਤੇ ਸਤਿਨਾਮ ਦਾ ਸਿਮਰਨ ਕਰਦੇ ਹਨ। ਇਸ ਸੰਸਾਰ ਦੇ ਪਰਪੰਚ ਨੂੰ ਮਿਥਿਆ ਸਮਝ ਕੇ, ਇਕ ਸਰੂਪ ਵਿਚ ਟਿਕਦੇ ਹਨ॥ ੮॥

ਦਿਵਸ ਚੜ੍ਹੇ ਇਸ ਰੀਤਿ ਸੋਂ ਹੁਇ ਅਨੰਦ ਬਿਲਾਸਾ।
ਤਬ ਸੰਗਤਿ ਸਗਰੀ ਮਿਲਹਿ ਹੁਇ ਪਰਮ ਪ੍ਰਕਾਸ਼ਾ।
ਦਰਸ਼ਨ ਲਹੈ ਪੁਨੀਤ ਬਹੁ ਜਨ ਸ਼ਾਂਤਿ ਸਰੂਪਾ।
ਪਰਮ ਬ੍ਰਿੱਧ, ਕਦ ਲਘੁ ਜਿਨਹੁੰ, ਗੁਰ ਤ੍ਰਿਤੀ ਅਨੂਪਾ॥ ੯॥

ਦਿਨ ਚੜ੍ਹਦਿਆਂ ਹੀ ਇਸ ਰੀਤੀ ਅਨੁਸਾਰ ਅਨੰਦ-ਬਿਲਾਸ ਕਰਦੇ ਹਨ। ਤਦ ਸਾਰੀ ਸੰਗਤ ਜਦ ਮਿਲਦੀ ਹੈ ਤਾਂ ਪਰਮ ਪ੍ਰਕਾਸ਼ ਹੁੰਦਾ ਹੈ। ਪਵਿੱਤਰ ਅਤੇ ਸ਼ਾਂਤ ਸਰੂਪ ਵਾਲੇ ਗੁਰੂ ਜੀ ਦੇ ਬੜੇ ਪ੍ਰੇਮ ਨਾਲ ਦਰਸ਼ਨ ਕਰਦੇ ਹਨ। ਗੁਰੂ ਜੀ ਬਹੁਤ ਬ੍ਰਿੱਧ ਹਨ, ਉਨ੍ਹਾਂ ਦਾ ਕਦ ਛੋਟਾ ਹੈ ਅਤੇ ਉਹ ਤੀਸਰੇ ਅਨੂਪਮ ਗੁਰੂ ਜੀ ਹਨ॥ ੯॥

ਹਲਤ ਪਲਤ ਕਰਤੇ ਸਫਲ ਦਰਸ਼ਨ ਕੋ ਪਾਏ।
ਬੰਦਨ ਕਰਿ ਬੈਠਹਿਂ ਨਿਕਟ ਮਨ ਮੋਦ ਉਪਾਏ।
ਪਰਮੇਸ਼ੁਰ ਕੀ ਦਿਸ਼ ਰਿਦਾ ਅਭਿਲਾਖਤਿ ਜੋਈ।
ਸੁ ਪ੍ਰਸੰਨ ਤਸ ਪਰ ਅਧਿਕ ਪ੍ਰਭੁ ਪ੍ਰਾਪਤਿ ਹੋਈ॥ ੧੦॥

ਸਿੱਖ-ਸੰਗਤ ਉਨ੍ਹਾਂ ਦੇ ਦਰਸ਼ਨ ਪ੍ਰਾਪਤ ਕਰਕੇ ਆਪਣੇ ਹਲਤ ਪਲਤ ਨੂੰ ਸਫਲ ਕਰਦੀ ਹੈ, ਬੰਦਨਾ ਕਰਕੇ ਨੇੜੇ ਬੈਠ ਜਾਂਦੇ ਹਨ ਅਤੇ ਮਨ ਵਿਚ ਬਹੁਤ ਪ੍ਰਸੰਨ ਹੁੰਦੇ ਹਨ। ਜਿਨ੍ਹਾਂ ਦੇ ਹਿਰਦੇ ਪਰਮੇਸ਼ਵਰ ਵਾਲੇ ਪਾਸੇ ਵੇਖਣ ਦੀ ਅਭਿਲਾਸ਼ਾ ਰਖਦੇ ਹਨ, ਉਨ੍ਹਾਂ ਤੇ ਪਰਮੇਸ਼ਵਰ ਜ਼ਿਆਦਾ ਪ੍ਰਸੰਨ ਹੁੰਦੇ ਹਨ ਅਤੇ ਉਨ੍ਹਾਂ ਨੂੰ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ॥ ੧੦॥

ਸੁਮਗ ਬਤਾਇ ਨਿਹਾਲ ਕਰਿ ਤਤਕਾਲ ਅਨੰਦੇ।
ਸਿਮਰਨ ਕੀ ਲਿਵ ਉਰ ਲਗਹਿ ਤਿਨ ਅਹੰ ਨਿਕੰਦੇ।
ਜੋ ਅਰਥੀਯ ਪਦਾਰਥਨ ਦਰਸ਼ਨ ਕੋ ਆਵੈਂ।
ਜਾਨਿ ਬਿਰਦ ਨਿਜ ਦੇਤਿ ਹੈਂ ਖਰਚਤਿ ਹੀ ਭਾਵੈ॥ ੧੧॥

ਗੁਰੂ ਜੀ ਉੱਤਮ ਰਾਹ ਦੱਸ ਕੇ ਨਿਹਾਲ ਕਰਕੇ ਤੁਰੰਤ ਅਨੰਦਿਤ ਕਰਦੇ ਹਨ, ਇਸ ਮਾਰਗ ਨੂੰ ਪ੍ਰਾਪਤ ਕਰਨ ਨਾਲ ਹਿਰਦੇ ਵਿਚ ਸਿਮਰਨ ਦੀ ਲਿਵ ਲਗਦੀ ਹੈ ਅਤੇ ਅਹੰਕਾਰ ਦਾ ਨਾਸ਼ ਹੁੰਦਾ ਹੈ। ਜਿਹੜੇ ਪਦਾਰਥਾਂ ਦੇ ਲੋੜਵੰਦ ਦਰਸ਼ਨਾਂ ਨੂੰ ਆਉਂਦੇ ਹਨ, ਧਰਮ ਜਾਣ ਕੇ ਉਨ੍ਹਾਂ ਨੂੰ ਵੀ ਧਨ ਦਿੰਦੇ ਹਨ ਤੇ ਧਨ ਖਰਚਣਾ ਹੀ ਉਨ੍ਹਾਂ ਨੂੰ ਚੰਗਾ ਲੱਗਦਾ ਹੈ॥ ੧੧॥

ਪਰਮੇਸ਼ੁਰ ਕੀ ਪ੍ਰੀਤ ਜੁਤਿ ਅਤਿ ਲਾਗਹਿ ਪਜਾਰੇ।
ਬੋਲਹਿਂ ਕਰੈਂ ਸਨੇਹ ਤਿਹ ਪਾਇਸਿ ਹਰਿ ਦ੍ਵਾਰੇ।
ਸੁਤ ਬਿਤ ਕੀ ਚਿਤ ਕਾਮਨਾ ਕਰਿ ਦਰਸ਼ਨ ਪਾਵੈ।
ਪੂਰਨ ਹੋਇ ਸੁ ਤਿਨਹੁ ਕੀ, ਨਹਿਂ ਪ੍ਰੇਮ ਬਢਾਵੈਂ॥੧੨॥

ਜਿਹੜੇ ਪਰਮੇਸ਼ਰ ਦੀ ਪ੍ਰੀਤ ਵਾਲੇ ਹਨ ਅਤੇ ਅਤਿ ਪਿਆਰ ਵਿਚ ਲੱਗੇ ਹਨ, ਉਨ੍ਹਾਂ ਨਾਲ ਬਹੁਤ ਪਿਆਰ ਨਾਲ ਬੋਲਦੇ ਹਨ ਅਤੇ ਉਨ੍ਹਾਂ ਨੂੰ ਹਰੀ ਦਾ ਦਵਾਰਾ ਪ੍ਰਾਪਤ ਕਰਵਾ ਦਿੰਦੇ ਹਨ। ਜਿਹੜੇ ਪੁੱਤਰ ਅਤੇ ਦੌਲਤ ਦੀ ਕਾਮਨਾ ਕਰਕੇ ਗੁਰੂ ਜੀ ਦੇ ਦਰਸ਼ਨ ਕਰਦੇ ਹਨ, ਉਨ੍ਹਾਂ ਦੀਆਂ ਕਾਮਨਾਵਾਂ ਤਾਂ ਪੂਰੀਆਂ ਹੁੰਦੀਆਂ ਹਨ, ਪਰ ਗੁਰੂ ਜੀ ਉਨ੍ਹਾਂ ਨਾਲ ਅਧਿਕ ਪ੍ਰੇਮ ਨਹੀਂ ਕਰਦੇ ॥ ੧੨॥

ਇਸ ਪ੍ਰਕਾਰ ਮੱਧਜਾਨ ਲੌ ਗੁਰ ਕਰਿ ਦਰਬਾਰਾ।
ਲੰਗਰ ਹੋਵਹਿ ਤਜਾਰ ਤਬਿ ਸਭਿਹੂੰਨ ਅਹਾਰਾ।

ਨਿਕਟ ਆਇ ਜਬਿ ਲਾਂਗਰੀ ਭਾਖਹਿ ਅਰਦਾਸਾ।
ਸੁਨਿ ਸ੍ਰੀ ਸਤਿਗੁਰ ਤਬ ਉਠਹਿਂ ਸੰਗ ਸੰਗਤਿ ਦਾਸਾ॥੧੩॥

ਇਸ ਤਰ੍ਹਾਂ ਦੁਪਹਿਰ ਤਕ ਗੁਰੂ ਜੀ ਦਰਬਾਰ ਲਾਉਂਦੇ ਹਨ, ਫਿਰ ਲੰਗਰ ਤਿਆਰ ਹੁੰਦਾ ਹੈ ਤੇ ਸਾਰੀ ਸੰਗਤ ਭੋਜਨ ਛੱਕਦੀ ਹੈ। ਜਦ ਲਾਂਗਰੀ ਗੁਰੂ ਜੀ ਪਾਸ ਆ ਕੇ ਬੇਨਤੀ ਕਰਦਾ ਹੈ, ਫਿਰ ਬੇਨਤੀ ਸੁਣ ਕੇ ਗੁਰੂ ਜੀ ਸਾਰੀ ਸੰਗਤ ਸਮੇਤ ਉੱਠ ਖਲੋਂਦੇ ਹਨ॥ ੧੩॥

ਚਰਨ ਪਖਾਰਹਿਂ ਬਾਰਿ ਸੋਂ ਸੇਵਕ ਹਰਖਾਵੈਂ।
ਸਿਖ ਸੰਗਤਿ ਸਭਿ ਸੰਗ ਲੇ ਚੌਂਕੇ ਮਹਿਂ ਆਵੈਂ।
ਆਸ਼੍ਰਮ ਬਰਨ ਬਿਚਾਰ ਨਹਿਂ ਇਕ ਪੰਕਤਿ ਬੈਸੇਂ।
ਸੁੰਦਰ ਬਿਸਦ ਮਰਾਲ ਸਭਿ ਇਕਸਮ ਹੈ ਜੈਸੇ॥੧੪॥

ਸਿੱਖ ਸੰਗਤ ਪ੍ਰਸੰਨ ਹੋ ਕੇ ਗੁਰੂ ਜੀ ਦੇ ਚਰਨ ਧੋਂਦੀ ਹੈ ਫਿਰ ਸਾਰੀ ਸੰਗਤ ਨੂੰ ਨਾਲ ਲੈ ਕੇ ਲੰਗਰ ਘਰ ਵਿਚ ਆ ਜਾਂਦੇ ਹਨ। ਜਾਤ ਪਾਤ ਦਾ ਕੋਈ ਵਿਚਾਰ ਨਹੀਂ ਕਰਦੇ ਤੇ ਇਕ ਪੰਗਤ ਵਿਚ ਬੈਠ ਜਾਂਦੇ ਹਨ। ਜਿਵੇਂ ਸੁੰਦਰ ਉੱਜਲ ਹੰਸ ਇਕ ਸਮਾਨ ਹੁੰਦੇ ਹਨ॥ ੧੪॥

ਸਿੱਖਜਨ ਮਹਿਂ ਸਤਿਗੁਰ ਸ਼ੁਭਤਿ ਬੈਠੇ ਤਿਸ ਕਾਲਾ।
ਮਨਹੁ ਮੁਨਿਨਿ ਮਹਿਂ ਬਨ ਬਿਖੈ ਰਘੁਬੀਰ ਕ੍ਰਿਪਾਲਾ।
ਲਵਨ ਬਿਨਾ ਹੁਇ ਓਗਰਾ ਸਤਿਗੁਰ ਸੋਂ ਖਾਵੈਂ।
ਅਲਪ ਅਚਹਿਂ, ਰਹਿਂ ਛੁਧਾ ਜੁਤ, ਨਹਿਂ ਉਦਰ ਭਰਾਵੈਂ॥ ੧੫॥

ਉਸ ਸਮੇਂ ਸਤਿਗੁਰੂ ਜੀ ਸਿੱਖਾਂ ਵਿਚ ਬੈਠੇ ਇੰਝ ਸ਼ੋਭਦੇ ਹਨ, ਮਾਨੋ ਜੰਗਲ ਵਿਚ ਰਿਸ਼ੀਆਂ ਮੁਨੀਆਂ ਵਿਚ ਰਾਮਚੰਦਰ ਬੈਠੇ ਸ਼ੋਭਾ ਪਾ ਰਹੇ ਹੋਣ। ਸਤਿਗੁਰੂ ਜੀ ਲੂਣ ਤੋਂ ਬਗੈਰ ਬਣਿਆ ਦਲੀਆ ਖਾਂਦੇ ਸਨ, ਬਹੁਤ ਥੋੜ੍ਹਾ ਅੰਨ ਖਾਂਦੇ ਹਨ, ਕੁਝ ਭੁੱਖ ਰੱਖਦੇ ਸਨ, ਪੇਟ ਭਰ ਕੇ ਨਹੀਂ ਛੱਕਦੇ ਹਨ॥ ੧੫॥

ਅਪਰ ਸਰਬ ਹੀ ਸੰਗਤਾਂ ਬਹੁ ਸ੍ਵਾਦ ਅਹਾਰਾ।
ਭਾਂਤਿ ਭਾਂਤਿ ਕੇ ਅਚਤਿ ਹੈਂ ਸੁਖ ਲਹਤਿ ਉਦਾਰਾ।
ਇਕ ਪੰਕਤਿ ਅਚਕਰਿ ਉਠਹਿਂ ਭੇਦਨ ਜਹਿਂ ਦੂਵਾ।
ਆਪ ਆਪਨੇ ਥਾਨ ਮਹਿਂ ਪੁਨ ਪਹੁਚਨ ਹੂਵਾ॥੧੬॥

ਹੋਰ ਸਾਰੀ ਸੰਗਤ ਬਹੁਤ ਸਵਾਦੀ ਭੋਜਨ ਛੱਕਦੀ ਹੈ, ਭਾਂਤ-ਭਾਂਤ ਦੇ ਭੋਜਨ ਖਾਂਦੇ ਹਨ ਤੇ ਬਹੁਤ ਸੁਖ ਪ੍ਰਾਪਤ ਕਰਦੇ ਹਨ। ਇਕ ਪੰਗਤ ਲੰਗਰ ਛੱਕ ਕੇ ਜਦ ਉੱਠ ਜਾਂਦੀ ਹੈ ਤਾਂ ਦੂਸਰੀ ਪੰਗਤ ਬੈਠ ਜਾਂਦੀ ਹੈ, ਪਹਿਲੇ ਆਪਣੇ ਆਪਣੇ ਥਾਂ ਤੇ ਪਹੁੰਚ ਜਾਂਦੇ ਹਨ॥ ੧੬॥

ਦਿਨ ਕੇ ਚੌਥੇ ਭਾਗ ਮਹਿਂ ਪੁਨ ਬੈਠਹਿਂ ਸ੍ਵਾਮੀ।
ਇਕ ਪੰਡਿਤ ਕੀ ਪ੍ਰੀਤਿ ਲਖਿ ਗੁਰ ਅੰਤਰਜਾਮੀ।
ਜਿਸ ਕੇ ਮਨ ਮੈਂ ਕਾਮਨਾ 'ਮੈਂ ਕਥਾ ਸੁਨਾਵੌਂ।
ਕਰੌਂ ਭਲਾ ਮੈਂ ਆਪਨੋ ਸਤਿਗੁਰੂ ਰਿਝਾਵੌਂ॥੧੭॥

ਦਿਨ ਦੇ ਚੌਥੇ ਭਾਗ ਸਮੇਂ ਸਵਾਮੀ ਗੁਰੂ ਜੀ ਫਿਰ ਦਰਬਾਰ ਵਿਚ ਆ ਬੈਠਦੇ ਹਨ। ਅੰਤਰਜਾਮੀ ਗੁਰੂ ਜੀ ਨੂੰ ਵੇਖ ਕੇ ਇਕ ਪੰਡਿਤ ਦੀ ਉਨ੍ਹਾਂ ਨਾਲ ਬਹੁਤ ਪ੍ਰੀਤ ਹੋ ਗਈ। ਉਸ ਦੇ ਮਨ ਵਿਚ ਇਹ ਕਾਮਨਾ ਸੀ ਕਿ ਮੈਂ ਗੁਰੂ ਜੀ ਨੂੰ ਕਥਾ ਸੁਣਾਵਾਂ, ਇਸ ਤਰ੍ਹਾਂ ਸਤਿਗੁਰੂ ਨੂੰ ਪ੍ਰਸੰਨ ਕਰਕੇ ਮੈਂ ਆਪਣਾ ਭਲਾ ਕਰ ਲਵਾਂਗਾ॥ ੧੭॥

ਤਿਸ ਕੇ ਉਰ ਕੀ ਜਾਨਿ ਕੈ ਗੁਰ ਕਥਾ ਕਰਾਈ।
ਦ੍ਵਿਜ ਕੇਸ਼ੋ ਗੋਪਾਲ ਕਹਿ ਬਿੱਦਜਾ ਨਿਪੁਨਾਈ।
ਆਵੈ ਚੌਥੇ ਜਾਮ ਦਿਨ ਇਤਿਹਾਸੁ ਪ੍ਰਕਾਸ਼ੈ।
ਸੁਨੈਂ ਸਤਿਗੁਰੂ ਬੈਠਿ ਕਰਿ ਸੰਗਤਿ ਇਕ ਪਾਸੈ॥੧੮॥

ਉਸ ਦੇ ਹਿਰਦੇ ਦੀ ਗੱਲ ਜਾਣ ਕੇ ਗੁਰੂ ਜੀ ਨੇ ਉਸ ਪਾਸੋਂ ਕਥਾ ਕਰਵਾਈ। ਪੰਡਿਤ ਕੇਸ਼ੋ ਗੋਪਾਲ ਵਿਦਿਆ ਵਿਚ ਬੜਾ ਨਿਪੁੰਨ ਸੀ, ਉਹ ਚੌਥੇ ਪਹਿਰ ਆ ਕੇ ਇਤਿਹਾਸ 'ਤੇ ਚਾਨਣਾ ਪਾਉਂਦਾ ਸੀ। ਸਤਿਗੁਰੂ ਜੀ ਬੈਠ ਕੇ ਸੁਣਦੇ ਸਨ ਤੇ ਸੰਗਤ ਇਕ ਪਾਸੇ ਬੈਠ ਕੇ ਸੁਣਦੀ ਸੀ॥ ੧੮॥

ਬਹੁਰ ਰਬਾਬੀ ਆਇ ਕਰਿ ਗੁਰ ਸ਼ਬਦ ਸੁਨਾਵੈਂ।
ਰਾਗ ਰਾਗਨੀ ਧੁਨਿ ਸਹਤ ਸੁੰਦਰ ਬਿਧਿ ਗਾਵੈਂ।
ਕਥਾ ਕੀਰਤਨਿ ਕਰਤਿ ਹੀ ਨਿਸੁ ਜਾਮ ਬਿਤਾਵੈਂ।
ਸਿਮਰਨ ਹੁਇ ਸਤਿਨਾਮ ਕੋ ਇਕ ਚਿਤ ਲਿਵਲ਼ਾਵੈਂ॥੧੯॥

ਬਾਅਦ ਵਿਚ ਰਬਾਬੀ ਆ ਕੇ ਗੁਰ ਸ਼ਬਦ ਸੁਣਾਉਂਦੇ ਸਨ ਰਾਗ, ਰਾਗਣੀਆਂ ਤੇ ਸੁਰਾਂ ਸਹਿਤ ਸੁੰਦਰ ਢੰਗ ਨਾਲ ਗਾਇਣ ਕਰਦੇ ਸਨ। ਕਥਾ-ਕੀਰਤਨ ਕਰਦਿਆਂ ਹੀ ਪਹਿਰ ਰਾਤ ਬਿਤੀਤ ਕਰ ਦਿੰਦੇ ਸਨ ਅਤੇ ਇਕ ਚਿੱਤ ਲਿਵ ਲਾ ਕੇ ਸਤਿਨਾਮ ਦਾ ਸਿਮਰਨ ਹੁੰਦਾ ਸੀ॥ ੧੯॥

ਪੁਨਿ ਸੁਪਤਨ ਹਿਤ ਸੇਜ ਪਰ ਸਤਿਗੁਰੂ ਬਿਰਾਜੈਂ।
ਇਸ ਬਿਧਿ ਕੋ ਵ੍ਯਿਹਾਰ ਨਿਤਿ ਜਿਨ ਪਿਖਿ ਅਘ ਭਾਜੈਂ।
ਅਪਰ ਨੇਮ ਐਸੋ ਕਰਜੋ ਸ਼੍ਰੀ ਅਮਰ ਸੁਜਾਨਾ।
ਸੇਤ ਬਸਤ੍ਰ ਤਨ ਪਰ ਧਰੈਂ ਨਿਤਿ ਬਿਮਲ ਮਹਾਂਨਾ॥੨੦॥

ਫਿਰ ਸੌਣ ਦੇ ਵਾਸਤੇ ਗੁਰੂ ਜੀ ਬਿਸਤਰੇ ਦੇ ਬਿਰਾਜ ਜਾਂਦੇ ਸਨ, ਇਸ ਤਰ੍ਹਾਂ ਨਿਤ ਵਿਵਹਾਰ ਹੁੰਦਾ ਸੀ, ਜਿਸ ਨੂੰ ਵੇਖ ਕੇ ਪਾਪ ਭੱਜ ਜਾਂਦੇ ਸਨ। ਹੋਰ ਨਿਤ-ਨੇਮ ਸ੍ਰੀ ਗੁਰੂ ਅਮਰਦਾਸ ਜੀ ਇਸ ਤਰ੍ਹਾਂ ਕਰਦੇ ਸਨ। ਆਪਣੇ ਸਰੀਰ ਤੇ ਸਦਾ ਬਹੁਤ ਕੂਲੇ, ਨਰਮ ਅਤੇ ਉੱਤਮ ਕਪੜੇ ਧਾਰਨ ਕਰਦੇ ਸਨ॥ ੨੦॥

ਅਪਰ ਬਸਤ੍ਰ ਨਹਿਂ ਢਿਗ ਰਖਹਿਂ ਜਬ ਦੂਸਰ ਲੇਈਂ।
ਪੂਰਬ ਊਪਰ ਹੋਇ ਜੋ ਕਿਸਿ ਰੰਕਹਿ ਦੇਈਂ।
'ਦੁਤਿਯ ਰਹਹਿ ਨਹਿਂ ਸਦਨ ਮੈਂ' ਐਸੇ ਕਹਿ ਦੀਨਾ।
ਧੋਬੇ ਹੇਤ ਜੁ ਅੰਨ ਹੁਇ ਨਿਤਿ ਆਇ ਨਵੀਨਾ॥੨੧॥

ਜਦ ਪਹਿਲੇ ਕਪੜੇ ਮੈਲੇ ਹੋ ਜਾਣ ਤੇ ਦੂਸਰੇ ਕਪੜੇ ਬਦਲਦੇ ਸਨ ਤਾਂ ਪਹਿਲੇ ਵਸਤਰ ਆਪਣੇ ਪਾਸ ਨਹੀਂ ਰੱਖਦੇ ਸਨ, ਜਿਹੜੇ ਪਹਿਲਾਂ ਪਾਏ ਹੁੰਦੇ ਸਨ, ਉਨ੍ਹਾਂ ਨੂੰ ਗਰੀਬਾਂ ਨੂੰ ਦੇ ਦਿੰਦੇ ਸਨ। ਉਨ੍ਹਾਂ ਨੇ ਇਹ ਆਗਿਆ ਕੀਤੀ ਹੋਈ ਸੀ ਕਿ

ਪਹਿਲੇ ਕਪੜੇ ਘਰ ਵਿਚ ਨਹੀਂ ਰਹਿਣੇ ਚਾਹੀਦੇ। ਖਾਣ ਵਾਸਤੇ ਵੀ ਜੋ ਜੋ ਅੰਨਪਾਣੀ ਹੁੰਦਾ ਸੀ, ਉਹ ਨਿਤ ਨਵਾਂ ਬਣਦਾ ਸੀ॥ ੨੧॥

ਜਿਤਿਕ ਦੇਗ ਮਹਿਂ ਲਗਹਿ ਤਬਿ ਸੋ ਸਰਬ ਪਕਾਵੈਂ।
ਸਿਖ ਸੰਗਤਿ ਗਨ ਰੰਕ ਜੇ ਮਨ ਭਾਵਤਿ ਖਾਵੈਂ।
ਬਚਹਿ ਸ਼ੇਖ਼ ਸੋ ਨਹਿਂ ਰਖਹਿਂ ਦੇਵਹਿਂ ਕਿਸੂ ਤਾਈਂ।
ਕਿਧੌਂ ਪੁਰੀ ਮਹਿਂ ਪਸ਼ੂ ਗਨ ਤਿਨ ਸਕਲ ਖ਼ੁਲਾਈਂ॥੨੨॥

ਜਿੰਨਾ ਅਨਾਜ ਲੰਗਰ ਵਿਚ ਲੱਗਦਾ ਸੀ, ਉਸ ਸਾਰੇ ਅੰਨ ਨੂੰ ਪਕਾ ਲੈਂਦੇ ਸਨ, ਸਿੱਖ-ਸੰਗਤ ਗਰੀਬ-ਅਮੀਰ ਸਭ ਮਿਲ ਕੇ ਮਨ ਭਾਉਂਦਾ ਭੋਜਨ ਖਾਂਦੇ ਸਨ। ਜਿਹੜਾ ਭੋਜਨ ਬਾਕੀ ਬਚ ਜਾਂਦਾ ਸੀ, ਉਸ ਨੂੰ ਨਹੀਂ ਰੱਖਦੇ ਸਨ, ਕਿਸੇ ਲੋੜਵੰਦ ਨੂੰ ਦੇ ਦਿੰਦੇ ਸਨ ਜਾਂ ਨਗਰ ਵਿਚ ਜਿਹੜੇ ਪਸ਼ੂ ਹੁੰਦੇ ਸਨ, ਉਨ੍ਹਾਂ ਨੂੰ ਸਾਰਾ ਭੋਜਨ ਖਵਾ ਦਿੰਦੇ ਸਨ॥ ੨੨॥

ਅਗਲੇ ਦਿਨ ਹਿਤ ਨਹਿਂ ਰਹਹਿ, ਇਕ ਮਨੁਜ ਅਹਾਰਾ।
ਆਇ ਵਹਿਰ ਤੇ ਦੇਗ਼ ਹੁਇ, ਇਮ ਨੇਮ ਸੁਧਾਰਾ।
ਅਪਰ ਵਸਤੁ ਗਿਨਤੀ ਕਹਾਂ ਜਲ ਕਲਸਨਿ ਮਾਂਹੀ।
ਸਭਿ ਗਿਰਾਇ ਛੂਛੇ ਧਰਹਿਂ ਰਾਖਹਿਂ ਕੁਛ ਨਾਂਹੀ॥੨੩॥

ਅਗਲੇ ਦਿਨ ਵਾਸਤੇ ਇਕ ਮਨੁੱਖ ਦੇ ਵੀ ਖਾਣ ਜੋਗਾ ਭੋਜਨ ਨਹੀਂ ਸੀ ਬਚਦਾ। ਜੋ ਬਾਹਰ ਤੋਂ ਅਨਾਜ ਆਉਂਦਾ ਸੀ, ਉਸ ਦਾ ਭੋਜਨ ਤਿਆਰ ਹੁੰਦਾ ਸੀ, ਇਹ ਨੇਮ ਬਣਾਇਆ ਹੋਇਆ ਸੀ। ਹੋਰ ਵਸਤੂਆਂ ਦੀ ਤਾਂ ਗਿਣਤੀ ਕੀ ਕਹਾਂ, ਘੜਿਆਂ ਵਿਚ ਪਾਣੀ ਵੀ ਬਚਾਅ ਕੇ ਨਹੀਂ ਸੀ ਰੱਖਦੇ। ਸਾਰੇ ਘੜਿਆਂ ਦਾ ਪਾਣੀ ਡੋਲ ਦਿੰਦੇ ਸਨ ਤੇ ਖਾਲੀ ਘੜੇ ਧਰ ਦਿੰਦੇ ਸਨ, ਕੁਝ ਵੀ ਨਹੀਂ ਸੀ ਰੱਖਦੇ॥ ੨੩॥

ਜਿਮਿ ਬਿਹੰਗ ਦਰਵੇਸ਼ ਹੈ ਸੰਚੈ ਨ ਕਰੈ ਹੈਂ।
ਨਿਤਿ ਨਵੀਨ ਲੇ ਕਰਿ ਅਚਹਿਂ, ਈਸ਼ੁਰ ਤਿਨਿ ਦੈਹੈ।
ਘਰ ਮਹਿਂ ਰਹੈ ਨ ਅੰਨ ਧਨ, ਨਹਿਂ ਬਸਤ੍ਰ ਬਧੀਕਾ।
ਕਰਜੋ ਨੇਮ ਸ਼੍ਰੀ ਸਤਿਗੁਰੂ ਐਸੀ ਬਿਧਿ ਨੀਕਾ॥੨੪॥

ਜਿਵੇਂ ਪੰਛੀ ਤੇ ਦਰਵੇਸ਼ ਭੋਜਨ ਇਕੱਠਾ ਨਹੀਂ ਕਰਦੇ ਹਨ, ਨਿਤ ਨਵਾਂ ਲਭ ਕੇ ਖਾਂਦੇ ਹਨ ਅਤੇ ਈਸ਼ਵਰ ਉਨ੍ਹਾਂ ਨੂੰ ਦਿੰਦਾ ਵੀ ਹੈ। ਘਰ ਵਿਚ ਅੰਨ-ਧਨ ਕੁਝ ਵੀ ਨਹੀਂ ਸੀ ਰੱਖਦੇ, ਇਥੋਂ ਤਕ ਕਿ ਫਾਲਤੂ ਕਪੜੇ ਵੀ ਨਹੀਂ ਸੀ ਸੰਭਾਲਦੇ। ਇਸ ਤਰ੍ਹਾਂ ਚੰਗੀ ਵਿਧੀ ਅਨੁਸਾਰ ਸਤਿਗੁਰੂ ਜੀ ਨੇ ਨੇਮ ਬਣਾਇਆ ਹੋਇਆ ਸੀ॥ ੨੪॥

ਵਾਹਿਗੁਰੂ ਸਿਖ ਮੁਖ ਜਪਹਿਂ, ਜਬਿ ਮਿਲਹਿਂ ਸੁ ਦੋਈ।
'ਪੈਰੀ ਪਵਣਾ ਸਤਿਗੁਰੂ' ਆਪਸ ਮਹਿਂ ਹੋਈ।
ਜੁਤਿ ਸਨੇਹ ਸਿਮਰਨ ਕਰਹਿਂ, ਗੁਰ ਦਰਸ਼ਨ ਪਾਵੈਂ।
ਨਈ ਰੀਤਿ ਗੁਰ ਸਦਨ ਕੀ ਪਿਖਿ ਜਗਤ ਰਿਸਾਵੈ॥੨੫॥

ਸਿੱਖ ਮੁੱਖ ਤੋਂ ਵਾਹਿਗੁਰੂ ਦਾ ਨਾਮ ਜਪਦੇ ਸਨ, ਜਦ ਆਪਸ ਵਿਚ ਦੋ ਸਿੱਖ ਮਿਲਦੇ ਸਨ ਤਾਂ ਇਕ ਦੂਸਰੇ ਨੂੰ ਕਹਿੰਦੇ ਸਨ "ਸਤਿਗੁਰੂ ਜੀ ਦੇ ਪੈਰੀ ਪੈਂਦਾ ਹਾਂ।" ਮਿਲ ਕੇ ਪਿਆਰ ਨਾਲ ਸਿਮਰਨ ਕਰਦੇ ਸਨ ਅਤੇ ਗੁਰੂ ਜੀ ਦੇ ਦਰਸ਼ਨ ਪਾਉਂਦੇ ਸਨ। ਗੁਰੂ ਘਰ ਦੀ ਨਵੀਂ ਰੀਤੀ ਨੂੰ ਵੇਖ ਕੇ ਜਗਤ ਦੇ ਲੋਕ ਗੁੱਸਾ ਕਰਦੇ ਸਨ॥ ੨੫॥

ਨਿੰਦਹਿਂ ਖਲ ਬਿੰਦਹਿ ਨਹੀਂ ਇਹ ਮਗ ਨਿਰਬਾਨਾ।
ਕਲਿ ਮਹਿਂ ਭਗਤਿ ਸੁ ਮੁਕਤਿਦਾ ਧਰਮ ਨ ਕੋ ਆਨਾ।
ਪੁਨ ਸਤਿਗੁਰ ਇਮਿ ਨੇਮ ਕਿਯ ਚਹੁ ਬਰਨ ਮਝਾਰਾ।
'ਆਸ਼੍ਰਮ ਧਾਰੀ ਹੋਇ ਕੋ ਆਵਹਿ ਦਰਬਾਰਾ॥੨੬॥

ਕਈ ਲੋਕ ਗੁਰੂ ਘਰ ਦੀ ਰੀਤੀ ਦੀ ਨਿੰਦਿਆ ਕਰਦੇ ਸਨ, ਮੂਰਖ ਲੋਕ ਅਸਲ ਗੱਲ ਨਹੀਂ ਸੀ ਜਾਣਦੇ ਕਿ ਇਹ ਮਾਰਗ ਕਲਿਆਣ ਵਾਲਾ ਹੈ। ਕਲਿਜੁਗ ਵਿਚ ਭਗਤੀ ਬਿਨਾਂ ਹੋਰ ਕੋਈ ਧਰਮ ਮੁਕਤੀ ਦਾਤਾ ਨਹੀਂ। ਫਿਰ ਸਤਿਗੁਰੂ ਜੀ ਨੇ ਇਹ ਨੇਮ ਚਾਰਾਂ ਵਰਨਾਂ ਵਿਚ ਲਾਗੂ ਕੀਤਾ ਸੀ। ਗੁਰੂ ਜੀ ਦੀ ਆਗਿਆ ਸੀ, "ਜਿਹੜਾ ਬ੍ਰਹਮਚਰਜ ਆਦਿ ਕਿਸੇ ਆਸ਼ਰਮ ਦੀ ਮਰਯਾਦਾ ਨੂੰ ਧਾਰਨ ਕਰਕੇ ਦਰਬਾਰ ਵਿਚ ਆਵੇ ॥ ੨੬॥

ਪ੍ਰਥਮ ਦੇਗ ਮਹਿਂ ਜਾਇਕੇ ਭੋਜਨ ਕੋ ਖਾਵੈ।
ਪੁਨ ਦਰਸ਼ਨ ਗੁਰ ਕੋ ਕਰਹਿ ਚਲਿ ਕਰਿ ਢਿਗ ਜਾਵੈ'।
ਜੋ ਨਹਿਂ ਅਚਹਿ ਅਹਾਰ ਕੋ ਸੁਚ ਸੰਜਮਵੰਤਾ।
ਤਿਸ ਕੋ ਦਰਸ਼ਨ ਹੋਤਿ ਨਹਿਂ ਹਟਿ ਘਰ ਗਮਨੰਤਾ॥੨੭॥

ਪਹਿਲਾਂ ਉਸ ਨੂੰ ਲੰਗਰ ਵਿਚ ਬੈਠ ਕੇ ਭੋਜਨ ਛੱਕਣਾ ਜਰੂਰੀ ਹੈ, ਬਾਅਦ ਵਿਚ ਹੀ ਉਹ ਚਲ ਕੇ ਮੇਰੇ ਦਰਸ਼ਨ ਕਰਨ ਆਵੇ" ਜੇ ਕੋਈ ਸੁਚਮ ਸੰਜਮ ਵਾਲਾ ਲੰਗਰ ਵਿਚ ਭੋਜਨ ਨਹੀਂ ਛੱਕਦਾ ਸੀ, ਉਸ ਨੂੰ ਗੁਰੂ ਜੀ ਦੇ ਦਰਸ਼ਨ ਨਹੀਂ ਹੁੰਦੇ ਸਨ, ਵਾਪਸ ਮੁੜ ਕੇ ਆਪਣੇ ਘਰ ਨੂੰ ਚਲੇ ਜਾਂਦਾ ਸੀ॥ ੨੭॥

ਆਸ਼੍ਰਮ ਬਰਨ ਜਿ ਭੇਦ ਮਹਿਂ ਨਹਿਂ ਮਿਲਹਿਂ ਹਦੂਰਾ।
ਖਾਵਹਿਂ ਕੂਨਕਾ ਦੇਗ ਕੋ ਦਰਸਹਿਂ ਗੁਰ ਪੂਰਾ।
ਨਿਤਿ ਪ੍ਰਤਿ ਆਨਹਿਂ ਅੰਨ ਕੋ ਸਿਖ ਸੇਵਕ ਜੋਈ।
ਹੋਤਿ ਦੇਗ ਬਿਨ ਤੋਟ ਕੇ ਖਾਵੈ ਸਭਿ ਕੋਈ॥੨੮॥

ਜਿਹੜੇ ਆਸ਼੍ਰਮ ਅਤੇ ਜ਼ਾਤ ਦੇ ਭੇਦ ਨੂੰ ਨਹੀਂ ਜਾਣਦੇ ਸਨ, ਉਹ ਗੁਰੂ ਜੀ ਨੂੰ ਮਿਲਦੇ ਸਨ, ਲੰਗਰ ਵਿਚ ਪਰਸ਼ਾਦਾ ਛੱਕਦੇ ਸਨ ਤੇ ਪੂਰਨ ਗੁਰੂ ਜੀ ਦੇ ਦਰਸ਼ਨ ਕਰਦੇ ਸਨ। ਜਿਹੜੇ ਵੀ ਗੁਰੂ ਜੀ ਦੇ ਸਿੱਖ ਸਨ ਉਹ ਸਦਾ ਹੀ ਪ੍ਰੀਤ ਨਾਲ ਅਨਾਜ ਲਿਆਉਂਦੇ ਸਨ। ਕਿਸੇ ਤੋਟ ਤੋਂ ਬਗੈਰ ਲੰਗਰ ਤਿਆਰ ਹੁੰਦਾ ਸੀ ਤੇ ਸਭ ਕੋਈ ਛਕਦਾ ਸੀ॥ ੨੮॥

ਬਿਦਤਿ ਭਏ ਸਭਿ ਦੇਸ਼ ਮਹਿਂ ਸੁਨਿ ਸੁਨਿ ਸਿਖ ਆਵਹਿਂ।
ਸ਼੍ਰੀ ਨਾਨਕ ਕੇ ਸਮੇਂ ਕੇ ਪਹੁਂਚਹਿਂ ਦਰਸਾਵੈਂ।
ਸ਼੍ਰੀ ਅੰਗਦ ਮਹਿਮਾ ਲਖਹਿਂ ਜੇ ਦਰਸ ਕਰੰਤੇ।
ਸਭਿ ਆਵਹਿਂ ਸ਼੍ਰੀ ਅਮਰ ਢਿਗ ਤਿਨ ਥਾਨ ਲਖੰਤੇ॥੨੯॥

ਸਾਰੇ ਦੇਸ਼ ਇਹ ਗੱਲ ਪਰਗਟ ਹੋ ਗਈ ਤੇ ਸਿੱਖ ਸੁਣ-ਸੁਣ ਕੇ ਆਉਂਦੇ ਸਨ। ਗੁਰੂ ਨਾਨਕ ਦੇਵ ਜੀ ਦੇ ਸਮੇਂ ਦੇ ਵੀ ਉਥੇ ਪਹੁੰਚਦੇ ਸਨ ਤੇ ਗੁਰੂ ਜੀ ਦੇ ਦਰਸ਼ਨ ਕਰਦੇ ਸਨ। ਜਿਹੜੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਮਹਿਮਾ ਨੂੰ ਜਾਣਦੇ ਸਨ, ਉਹ ਵੀ ਦਰਸ਼ਨ ਕਰਦੇ ਸਨ। ਸਾਰੇ ਹੀ ਗੁਰੂ ਅਮਰਦਾਸ ਜੀ ਦੇ ਪਾਸ ਆਉਂਦੇ ਸਨ, ਜਿਹੜੇ ਇਹ ਜਾਣਦੇ ਸਨ ਕਿ ਉਹ ਗੁਰੂ ਨਾਨਕ ਅਤੇ ਗੁਰੂ ਅੰਗਦ ਦੇਵ ਜੀ ਦੇ ਥਾਂ ਗੁਰ-ਗੱਦੀ ਤੇ ਬੈਠੇ ਹਨ॥ ੨੯॥

ਧਰਹਿਂ ਕਾਮਨਾ ਉਰ ਬਿਖੈ, ਬਿਨ ਕਹੇ ਸੁ ਪਾਵੈਂ।
ਜੋ ਅਰਪਤਿ ਹੈਂ ਆਨਿ ਕਰਿ ਬਹੁ ਬਿਨੈ ਅਲਾਵੈਂ।
ਏਕ ਦਿਵਸ ਕੇ ਖਰਚਿ ਕੋ ਲੇਵਹਿਂ ਤਿਨ ਪਾਸੇ।
ਔਰ ਹਟਾਇ ਸੁ ਦੇਤਿ ਤਿਨ ਨਹਿਂ ਰਖਹਿਂ ਅਵਾਸੇ॥੩੦॥

ਜਿਹੜੀ ਕਾਮਨਾ ਵੀ ਦਿਲ ਵਿਚ ਧਾਰਨ ਕਰਦੇ ਸਨ, ਉਹ ਕਹਿਣ ਤੋਂ ਬਗੈਰ ਹੀ ਪਾ ਲੈਂਦੇ ਸਨ, ਜਿਹੜੇ ਆ ਕੇ ਕੋਈ ਭੇਟਾ ਅਰਪਣ ਕਰਦੇ ਸਨ ਅਤੇ ਰੱਖਣ ਵਾਸਤੇ ਬਹੁਤ ਬੇਨਤੀਆਂ ਕਰਦੇ ਸਨ, ਉਨ੍ਹਾਂ ਪਾਸੋਂ ਕੇਵਲ ਇਕ ਦਿਨ ਦਾ ਹੀ ਖਰਚ ਲੈਂਦੇ ਸਨ, ਬਾਕੀ ਸਭ ਉਸ ਨੂੰ ਵਾਪਸ ਦੇ ਦਿੰਦੇ ਸਨ ਅਤੇ ਕੁਝ ਵੀ ਘਰ ਵਿਚ ਨਹੀ ਰਖਦੇ ਸਨ॥ ੩੦॥

ਬਿਦਤਹਿ ਦਿਨ ਪ੍ਰਤਿ ਅਧਿਕ ਹੀ ਨਿਤਿ ਭਗਤਿ ਪ੍ਰਕਾਸ਼ੇ।
ਅਜ਼ਮਤਿ ਜੁਤਿ ਕੇਤਿਕ ਭਏ ਲਹਿਂ ਸਿੱਧਿ ਸੁ ਪਾਸੇ।
ਸੇਵਹਿਂ ਗੁਰ ਪਗ ਕਮਲ ਕੋ ਕਰਿ ਪ੍ਰੀਤਿ ਬਿਸਾਲਾ।
ਸਿਮਰਨ ਹੁਇ ਸਤਿਨਾਮ ਕੋ ਦਿਨ ਰੈਨ ਸੁਖਾਲਾ॥੩੧॥

ਦਿਨ-ਬਦਿਨ ਉਨ੍ਹਾਂ ਦੀ ਬਹੁਤ ਮਸ਼ਹੂਰੀ ਹੋ ਰਹੀ ਸੀ ਅਤੇ ਬਹੁਤ ਜ਼ਿਆਦਾ ਭਗਤੀ ਦਾ ਪ੍ਰਕਾਸ਼ ਹੋਇਆ। ਕਈ ਸਿੱਖ ਉਨ੍ਹਾਂ ਦੇ ਪਾਸ ਰਹਿ ਕੇ ਵਡੀਆਂ ਕਰਾਮਾਤਾਂ ਵਾਲੇ ਹੋ ਗਏ। ਉਹ ਗੁਰੂ ਜੀ ਦੇ ਚਰਨ-ਕੰਵਲਾਂ ਦੀ ਬੜੇ ਪ੍ਰੇਮ ਨਾਲ ਸੇਵਾ ਕਰਦੇ ਸਨ ਅਤੇ ਦਿਨ ਰਾਤ ਸਤਿਨਾਮ ਦਾ ਸਿਮਰਨ ਹੁੰਦਾ ਸੀ॥ ੩੧॥

ਬਸੇ ਪੁਰੀ ਮਹਿਂ ਆਨਿਕੇ ਬਹੁ ਕੀਨਿ ਨਿਕੇਤਾ।
ਕੇਤਿਕ ਭਈ ਦੁਕਾਨ ਤਹਿਂ ਬਹੁ ਬਨਜ ਸਮੇਤਾ।
ਸਭਿਹਿਨਿ ਕੀ ਗੁਜ਼ਰਾਨ ਹੁਇ ਥੁਰਿ ਹੈ ਨਹਿਂ ਕੋਈ।
ਬਿਨਾ ਰੋਗ ਸੁਖ ਭੋਗ ਜੁਤਿ ਬਸਿਬੋ ਤਿਨ ਹੋਈ॥੩੨॥

ਬਹੁਤ ਸਿੱਖ ਗੋਇੰਦਵਾਲ ਨਗਰ ਵਿਚ ਆ ਕੇ ਵਸ ਗਏ ਅਤੇ ਬਹੁਤ ਨਵੇਂ ਘਰ ਬਣਾਏ। ਓਥੇ ਵਪਾਰ ਵਾਸਤੇ ਵੀ ਬਹੁਤ ਦੁਕਾਨਾਂ ਤਿਆਰ ਕਰਵਾਈਆਂ। ਸਾਰਿਆਂ ਦਾ ਚੰਗਾ ਗੁਜ਼ਾਰਾ ਚਲ ਰਿਹਾ ਸੀ ਅਤੇ ਕਿਸੇ ਗੱਲ ਦੀ ਥੁੜ ਨਹੀਂ ਸੀ, ਬਿਨਾਂ ਰੋਗ ਦੇ ਸੁਖ ਭੋਗ ਕੇ, ਸਾਰੇ ਓਥੇ ਵਸ ਰਹੇ ਸਨ॥ ੩੨॥

*ਪਹਿਲੀ ਰਾਸ ਦਾ ਤੀਹਵਾਂ ਅਧਿਆਇ ਸਮਾਪਤ ਹੋਇਆ॥ ੩੦॥*



# ਅਧਿਆਇ ਇਕੱਤੀਵਾਂ

### *ਸਾਵਨ ਮੱਲ ਨੂੰ ਹਰੀ ਪੁਰ ਭੇਜਣਾ, ਰਾਜੇ ਦਾ ਪੁੱਤ੍ਰ ਜਿਵਾਉਣਾ*

*ਨਿਸਾਨੀ ਛੰਦ*-ਸਿੱਖੀ ਮਗ ਪ੍ਰਗਟਾਇਬੇ ਸ੍ਰੀ ਸਤਿਗੁਰ ਪੂਰੇ।
ਦੇਹਿਂ ਦਰਸ ਬਹੁ ਸੰਗਤਾਂ ਸਿੱਖਜਨ ਇਛ ਪੂਰੇ।
ਇਕ ਦਿਨ ਬੱਲੂ ਖਰੇ ਹੁਇ ਨਿਜ ਅਰਜ਼ ਗੁਜ਼ਾਰੀ।
'ਸੁਨਹੁ ਪ੍ਰਭੂ! ਪਤਿਸ਼ਾਹੁ ਤੁਮ ਸਿਖ ਪੀਰ ਬਿਦਾਰੀ॥੧॥

ਪੂਰੇ ਸਤਿਗੁਰੂ ਸ੍ਰੀ ਗੁਰੂ ਅਮਰਦਾਸ ਜੀ ਸਿੱਖੀ ਮਾਰਗ ਪ੍ਰਗਟ ਕਰ ਰਹੇ ਸਨ, ਬਹੁਤ ਸੰਗਤਾਂ ਨੂੰ ਦਰਸ਼ਨ ਦੇ ਕੇ ਉਨ੍ਹਾਂ ਦੀਆਂ ਇਛਾਵਾਂ ਪੂਰੀਆਂ ਕਰ ਰਹੇ ਸਨ। ਇਕ ਦਿਨ ਭਾਈ ਬਲੂ ਨੇ ਖੜੇ ਹੋ ਕੇ ਬੇਨਤੀ ਕੀਤੀ, "ਹੇ ਪ੍ਰਭੂ ਜੀ! ਹੇ ਸੱਚੇ ਪਾਤਸ਼ਾਹ! ਸੁਣੋ, ਤੁਸੀਂ ਸਿੱਖਾਂ ਦੀ ਪੀੜਾਂ ਨੂੰ ਦੂਰ ਕਰਨ ਵਾਲੇ ਹੋ॥ ੧॥

ਚਾਰ ਬਰਨ ਕੇ ਲੋਕ ਗਨ ਬਸਿਬੇ ਹਿਤ ਆਏ।
ਨੀਕੇ ਬਨੇ ਨਿਕੇਤ ਨਹਿਂ ਯਾਂਤੇ ਅਕੁਲਾਏ।
ਚਰਨ ਭਰੋਸੇ ਆਪਕੇ ਇਹ ਆਨਿ ਬਸੇ ਹੈਂ।
ਗ੍ਰਿਹਿ ਮੰਦਰ ਸੁੰਦਰ ਬਿਨਾ ਸੁਖ ਨਹੀਂ ਰਸੇ ਹੈਂ॥੨॥

ਚਾਰ ਜਾਤਾਂ ਦੇ ਸਾਰੇ ਲੋਕ, ਇਸ ਨਗਰ ਵਿਚ ਵਸਣ ਵਾਸਤੇ ਆਏ ਹਨ। ਪੂਰੇ ਘਰ ਬਣੇ ਨਹੀਂ ਹਨ, ਇਸ ਕਰਕੇ ਇਹ ਲੋਕ ਬਹੁਤ ਵਿਆਕੁਲ ਹੋ ਗਏ ਹਨ। ਆਪ ਜੀ ਦੇ ਚਰਨਾਂ ਦੇ ਭਰੋਸੇ ਇਹ ਆ ਕੇ ਵਸੇ ਹਨ, ਸੁੰਦਰ ਘਰ ਦੇ ਬਗੈਰ ਸੁੱਖ ਪ੍ਰਾਪਤ ਨਹੀਂ ਹੁੰਦਾ ਹੈ॥ ੨॥

ਕ੍ਰਿਪਾ ਹੋਇ ਜਬਿ ਆਪਕੀ ਘਰ ਉਸਰਹਿਂ ਸਾਰੇ।
ਨਰ ਨਾਰੀ ਸੁਖ ਪਾਇ ਰਹਿਂ ਅਪਨੇ ਪਰਵਾਰੇ।
ਪ੍ਰਾਪਤਿ ਵਸਤੂ ਅਪਰ ਸਭਿ ਕਾਸ਼ਟ ਨਹਿਂ ਪਾਵੈਂ।
ਦੀਰਘ ਦਾਰ ਬਿਹੀਨ ਘਰ ਕੈਸੇ ਉਸਰਾਵੈਂ॥੩॥

ਜੇ ਆਪ ਜੀ ਦੀ ਹੁਣ ਕਿਰਪਾ ਹੋਵੇ ਤਾਂ ਸਾਰੇ ਘਰ ਉਸਾਰੇ ਜਾਣ ਤਾਂਕਿ ਇਸਤਰੀ ਮਨੁੱਖ ਸੁਖ ਪਾ ਕੇ ਆਪਣੇ ਪਰਿਵਾਰਾਂ ਵਿਚ ਰਹਿ ਸਕਣ। ਹੋਰ ਸਾਰੀਆਂ ਵਸਤਾਂ ਪ੍ਰਾਪਤ ਹਨ, ਪਰ ਇਮਾਰਤੀ ਲਕੜੀ ਨਹੀਂ ਮਿਲਦੀ ਹੈ। ਲੰਮੀ ਦਿਆਰ ਦੀ ਲਕੜੀ ਬਗੈਰ ਹੋਰ ਘਰਾਂ ਦੀ ਕਿਵੇਂ ਉਸਾਰੀ ਹੋਵੇ॥ ੩॥

ਸ਼ਰਨ ਪਰੇ ਸਭਿ ਆਪ ਕੀ ਆਨ ਨ ਬਿਸ਼ਵਾਸ਼ਾ।
ਜ਼ਿਕਰ ਕਰਤਿ ਨਿਤਿ ਕਾਠ ਕੋ, ਨਹਿਂ ਆਵਤਿ ਪਾਸਾ'।
ਸੁਨਿ ਪ੍ਰਸੰਨ ਸਤਿਗੁਰ ਭਏ ਕਹਿ ਦੀਨਿ ਦਿਲਾਸਾ।
'ਕਾਸ਼ਟ ਆਵਹਿ ਬਹੁਤ ਅਬਿ ਕਰਿ ਲੇਹਿਂ ਅਵਾਸਾ'॥੪॥

ਉਹ ਸਾਰੇ ਆਪ ਦੀ ਸ਼ਰਨ ਆਏ ਹਨ, ਉਨ੍ਹਾਂ ਨੂੰ ਹੋਰ ਕਿਸੇ ਤੇ ਵਿਸ਼ਵਾਸ ਨਹੀਂ। ਸਦਾ ਕਾਠ ਬਾਰੇ ਗੱਲਾਂ ਕਰਦੇ ਰਹਿੰਦੇ

ਹਨ, ਪਰ ਆਪ ਜੀ ਦੇ ਪਾਸ ਨਹੀਂ ਆਉਂਦੇ।" ਇਹ ਸੁਣ ਕੇ ਸਤਿਗੁਰੂ ਬਹੁਤ ਪ੍ਰਸੰਨ ਹੋਏ ਅਤੇ ਦਿਲਾਸਾ ਦੇ ਕੇ ਕਿਹਾ, "ਹੁਣ ਬਹੁਤ ਲਕੜੀ ਆਵੇਗੀ, ਉਹ ਹੁਣ ਆਪਣੇ ਘਰ ਉਸਾਰ ਲੈਣ" ॥ ੪ ॥

ਭ੍ਰਾਤਾ ਕੋ ਇਕ ਸੁਤ ਹੁਤੋ ਸਾਵਣ ਮਲ ਨਾਮੂ।
ਨਿਕਟ ਹਕਾਰਜੋ ਤਾਂਹਿ ਕੋ ਬੋਲੇ ਸੁਖਧਾਮੂ।
'ਰਾਜ ਹਰੀਪੁਰ ਕੋ ਜਹਾਂ ਤਹਿਂ ਕੋ ਗਮਨੀਜੈ।
ਦੀਰਘ ਦਾਰ ਸਮੂਹ ਜੋ ਨਿਜ ਪੁਰੀ ਅਨੀਜੈ॥੫॥

ਗੁਰੂ ਜੀ ਦੇ ਭਰਾ ਦਾ ਇਕ ਪੁੱਤਰ ਸੀ, ਜਿਸ ਦਾ ਨਾ ਸਾਵਣ ਮਲ ਸੀ, ਉਸ ਨੂੰ ਆਪਣੇ ਪਾਸ ਬੁਲਾ ਕੇ 'ਸੁਖਾਂ ਦੇ ਘਰ' ਭਾਵ ਗੁਰੂ ਜੀ ਬੋਲੇ, ਜਿਥੇ ਹਰੀਪੁਰ ਰਾਜੇ ਦਾ ਰਾਜ ਹੈ, ਓਥੇ ਜਾਵੋ, ਲੰਮੀ ਦਿਆਰ ਦੇ ਜੋ ਗੱਠੇ ਹਨ ਉਹ ਆਪਣੇ ਨਗਰ ਗੋਇੰਦਵਾਲ ਲਿਆਵੋ॥ ੫॥

ਬੇੜੇ ਬਾਂਧੋ ਤਹਾਂ ਤੇ ਸਲਿਤਾ ਮਹਿਂ ਡਾਰੋ।
ਜਾਇ ਬਿਲੰਬ ਨ ਲਾਈਏ ਤੂਰਨਤਾ ਧਾਰੋ।
ਆਵਹਿ ਕਾਸ਼ਟ ਬਹੁ ਇਹਾਂ ਨਰ ਲੇਹਿਂ ਨਿਕਾਸੇ।
ਕਰਹਿਂ ਸਦਨ ਨਿਜ ਬਸਨ ਕੋ ਪੁਨ ਲਹਿਂ ਸੁਖਰਾਸੇ'॥੬॥

ਉਸ ਲਕੜ ਦੇ ਬੇੜੇ ਬਣਾ ਕੇ, ਦਰਿਆ ਬਿਆਸ ਵਿਚ ਸੁੱਟ ਦੇਵੋ, ਜਾਵੋ ਹੁਣ ਦੇਰ ਨਾ ਕਰੋ, ਛੇਤੀ ਓਥੇ ਜਾਵੋ। ਜਦ ਲਕੜ ਦੇ ਬੇੜੇ ਏਥੇ ਆਉਣਗੇ, ਤਾਂ ਸਾਡੇ ਮਰਦ ਉਨ੍ਹਾਂ ਨੂੰ ਦਰਿਆ ਵਿਚੋਂ ਕੱਢ ਲੈਣਗੇ, ਫਿਰ ਉਸ ਇਮਾਰਤੀ ਲਕੜ ਨੂੰ ਲੈ ਕੇ ਆਪਣੇ ਵਸਣ ਵਾਸਤੇ ਘਰ ਬਣਾ ਲੈਣਗੇ" ॥ ੬ ॥

ਸਾਵਣ ਮਲ ਬੋਲਜੋ ਸੁਨਤਿ ਜੋਰੇ ਜੁਗ ਹਾਥਾ।
'ਦਰਬ ਬਿਨਾ ਕਿਮ ਆਇ ਹੈ ਨਹਿਂ ਨਰ ਗਨ ਸਾਥਾ।
ਏਕਾਕੀ ਹੌ ਜਾਇ ਕੈ ਕਜਾ ਕਰਵਿ ਉਪਾਏ।
ਪਰਬਤ ਬਾਸੀ ਲੋਕ ਜੇ ਕਿਮ ਕਹਜੋ ਕਮਾਏ॥੭॥

ਇਹ ਸੁਣ ਕੇ ਸਾਵਣ ਮਲ ਦੋਵੇਂ ਹੱਥ ਜੋੜ ਕੇ ਬੋਲਿਆ, "ਧਨ ਤੋਂ ਬਗੈਰ ਲਕੜ ਕਿਵੇਂ ਆਵੇਗੀ, ਕੋਈ ਮਨੁੱਖ ਵੀ ਮੇਰੇ ਨਾਲ ਨਹੀਂ ਭੇਜ ਰਹੇ ਹੋ, ਇਕੱਲਾ ਓਥੇ ਜਾ ਕੇ ਮੈਂ ਕੀ ਉਪਾਅ ਕਰਾਂਗਾ। ਉਹ ਪਹਾੜੀ ਲੋਕ ਮੇਰਾ ਕਿਹਾ ਕਿਵੇਂ ਮੰਨਣਗੇ॥ ੭॥

ਗੁਰ ਮਹਿਮਾ ਜਾਨਹਿਂ ਨਹੀਂ ਜੇ ਪਰਬਤ ਬਾਸੀ।
ਲਜਾਵਨ ਕਾਠ ਸਮੂਹ ਕੋ ਕਿਮ ਕਰਵਿ ਪ੍ਰਯਾਸੀ।
ਜੋ ਬਿਧਿ ਆਪ ਬਖਾਨਹੋ ਤੈਸੇ ਮੈਂ ਲਜਾਵੌਂ।
ਕੈ ਅਜ਼ਮਤ ਮੁਝ ਨਿਕਟ ਹੁਇ ਨ੍ਰਿਪ ਕੋ ਦਰਸਾਵੌਂ॥ ੮॥

ਪਹਾੜੀ ਲੋਕ ਗੁਰ-ਮਹਿਮਾ ਜਾਣਦੇ ਨਹੀਂ, ਮੈਂ ਲਕੜ ਦੇ ਬੇੜੇ ਕਿਵੇਂ ਲਿਆਉਣ ਦਾ ਯਤਨ ਕਰਾਂਗਾ, ਜਿਸ ਤਰ੍ਹਾਂ ਤੁਸੀਂ ਮੈਨੂੰ ਸਮਝਾਵੋ, ਉਸ ਤਰ੍ਹਾਂ ਮੈਂ ਲੈ ਕੇ ਆਵਾਂ, ਜੇ ਮੇਰੇ ਵਿਚ ਕੋਈ ਕਰਾਮਾਤ ਹੋਵੇ ਤਾਂ ਮੈਂ ਰਾਜੇ ਨੂੰ ਜਾ ਕੇ ਵਿਖਾਵਾਂ॥ ੮॥

ਕਰੌਂ ਸਿੱਖ ਤਿਸ ਦੇਸ਼ ਕੋ ਆਗਜਾ ਪੁਨ ਮਾਨੈ।
ਆਵਹਿ ਦੀਰਘ ਦਾਰ ਤਬ ਹਮ ਜਿਤਿਕ ਬਖਾਨੈ'।
ਤਬਿ ਸੁਨਿਕੈ ਸ੍ਰੀ ਅਮਰ ਜੀ ਲਖਿਕੈ ਤਿਸ ਆਸੈ।

ਕਹਜੋ ਕਿ 'ਜੈਸੇ ਚਿਤ ਚਹਹੁ ਤਸ ਹੁਇ ਤੁਵ ਪਾਸੈ' ॥੯॥

ਫਿਰ ਉਸ ਦੇਸ਼ ਨੂੰ ਸਿੱਖ ਬਣਾਵਾਂ ਤੇ ਸਾਰੇ ਮੇਰੀ ਆਗਿਆ ਦੀ ਪਾਲਣਾ ਕਰਨ, ਫਿਰ ਬਹੁਤ ਦਿਆਰ ਜਿੰਨੀ ਆਪ ਨੇ ਕਹੀ ਹੈ ਲੈ ਕੇ ਆਵਾਂ" ਇਹ ਸੁਣ ਕੇ ਗੁਰੂ ਅਮਰਦਾਸ ਜੀ, ਉਸ ਦੇ ਆਸ਼ੇ ਨੂੰ ਸਮਝ ਕੇ ਬੋਲੇ, "ਜਿਸ ਤਰ੍ਹਾਂ ਤੂੰ ਚਿੱਤ ਵਿਚ ਚਾਹੁੰਦਾ ਹੈਂ, ਉਸ ਤਰ੍ਹਾਂ ਹੀ ਤੇਰੇ ਪਾਸੋਂ ਹੋ ਜਾਵੇਗਾ॥ ੯॥

ਸਾਵਣ ਮਲ ਕੀ ਮਾਤ ਨੇ ਸੁਨਿ ਸ਼੍ਰੋਨ ਮਝਾਰਾ।
ਕਰਜੋ ਪੁੱਤ੍ਰ ਕੋ ਮੋਹੁ ਬਹੁ ਉਰ ਮਹਿਂ ਡਰ ਧਾਰਾ।
ਕੰਪਤਿ ਹਾਥਨਿ ਪਗਨਿ ਤੇ, ਧਰਕਤਿ ਬਹੁ ਹੀਆ।
ਚਲਿ ਆਈ ਸਤਿਗੁਰ ਨਿਕਟ ਅਸ ਬੋਲਨ ਕੀਆ॥੧੦॥

ਜਦ ਸਾਵਣ ਮਲ ਦੀ ਮਾਂ ਨੇ ਆਪਣੇ ਕੰਨਾਂ ਨਾਲ ਇਹ ਗੱਲ ਸੁਣੀ ਤਾਂ ਉਹ ਦਿਲ ਵਿਚ ਬਹੁਤ ਡਰ ਗਈ, ਕਿਉਂਕਿ ਉਹ ਆਪਣੇ ਪੁੱਤ ਨੂੰ ਬਹੁਤ ਪਿਆਰ ਕਰਦੀ ਸੀ। ਉਸ ਦੇ ਹੱਥ ਪੈਰ ਕੰਬਣ ਲੱਗੇ ਅਤੇ ਦਿਲ ਧੜਕਣ ਲੱਗਾ ਅਤੇ ਚਲ ਕੇ ਸਤਿਗੁਰੂ ਦੇ ਪਾਸ ਆ ਗਈ ਅਤੇ ਇਸ ਤਰ੍ਹਾਂ ਬੋਲੀ॥ ੧੦॥

ਹਾਥ ਜੋਰਿ ਕੰਪਤਿ ਖਰੀ 'ਇਕ ਸੁਤ ਹੈ ਮੇਰੇ।
ਡਾਕਨਿ ਪਰਬਤ ਮਾਂਹਿ ਰਹਤਿ ਮੈਂ ਸੁਨੀ ਘਨੇਰੇ।
ਕਾਢਿ ਕਰੇਜਾ ਖਾਇੰਗੀ ਪਰਦੇਸ਼ੀ ਜਾਨੈਂ।
ਨਹਿਂ ਕੁਛ ਚਲਹਿ ਸਹਾਇਤਾ ਜਬਿ ਪ੍ਰਾਨਨ ਹਾਨੈਂ॥ ੧੧॥

ਖੜੀ ਹੋ ਕੇ ਹੱਥ ਜੋੜ ਕੇ ਕੰਬਦੀ ਹੋਈ ਕਹਿਣ ਲੱਗੀ, "ਮੇਰਾ ਕੇਵਲ ਇਕ ਪੁੱਤ ਹੈ, "ਪਹਾੜਾਂ ਤੇ ਬਹੁਤ ਡੈਣਾਂ ਰਹਿੰਦੀਆਂ ਹਨ, ਮੈਂ ਬਹੁਤ ਵਾਰ ਸੁਣਿਆ ਹੈ, ਮੇਰੇ ਪੁੱਤ ਦਾ ਕਲੇਜਾ ਕੱਢ ਕੇ ਖਾ ਜਾਣਗੀਆਂ ਉਸ ਸਥਾਨ ਨੂੰ ਇਕ ਪਰਦੇਸ਼ ਹੀ ਸਮਝੋ। ਜਦ ਉਸ ਦੇ ਪ੍ਰਾਣਾਂ ਨੂੰ ਨੁਕਸਾਨ ਪੁਜੇਗਾ ਤਾਂ ਕਿਸੇ ਪ੍ਰਕਾਰ ਦੀ ਸਹਾਇਤਾ ਵੀ ਕੰਮ ਨਹੀਂ ਆਵੇਗੀ॥ ੧੧॥

ਇਕ ਪੁੱਤ੍ਰਾ ਮੁਝ ਜਾਨਿਕੈ ਕੀਜਹਿ ਨਿਜ ਦਾਯਾ।
ਜਿਸ ਤੇ ਇਹ ਜੀਵਤਿ ਰਹੈ ਸੁਖ ਹੁਇ ਅਧਿਕਾਯਾ।
ਇਸ ਕੋ ਨਹੀਂ ਪਛਾਨ ਕੁਛ ਬਿਰਮਾਇਂ ਕੁਚਾਲੀ।
ਕਿਮਿ ਆਵਤਿ ਹਟਿ ਸਦਨ ਕੋ, ਜਹਿਂ ਬਿਘਨ ਬਿਸਾਲੀ' ॥੧੨॥

ਮੈਨੂੰ ਇਕ ਪੁੱਤ ਵਾਲੀ ਜਾਣ ਕੇ, ਮੇਰੇ ਉਤੇ ਆਪਣੀ ਦਇਆ ਕਰੋ, ਜਿਸ ਕਾਰਨ ਇਹ ਜੀਉਂਦਾ ਰਹੇ, ਅਤੇ ਮੈਨੂੰ ਅਧਿਕ ਸੁਖ ਪ੍ਰਾਪਤ ਹੋਵੇ। ਇਸ ਨੂੰ ਪਛਾਣ ਨਹੀਂ ਹੈ, ਖੋਟੀ ਚਾਲ ਵਾਲੀਆਂ ਡੈਣਾਂ ਇਸ ਨੂੰ ਭਰਮਾ ਲੈਣਗੀਆਂ, ਫਿਰ ਕਿਵੇਂ ਵਾਪਸ ਘਰ ਨੂੰ ਆਵੇਗਾ, ਜਿਥੇ ਬਹੁਤ ਵਿਘਨ ਹਨ" ॥ ੧੨॥

ਸੁਤ ਸਨੇਹ ਬਿਰਧਾ ਮਹਾਂ ਸੁਨਿ ਬਾਕ ਸਤ੍ਰਾਸਾ।
ਕਰੁਨਾਨਿਧਿ ਬਿਗਸੇ ਬਹੁਤ ਕਹਿਂ ਦੇ ਭਰਵਾਸਾ।
'ਤੋਹਿ ਪੁੱਤ੍ਰ ਕੋ ਭੈ ਨਹੀਂ ਗਨ ਭੂਤ ਜੁ ਪ੍ਰੇਤਾ॥
ਡਾਕਨਿ ਬਪੁਰੀ ਕਜਾ ਕਰੈਂ ਬਡ ਭਾ ਬਲ ਏਤਾ॥੧੩॥

ਪੁੱਤਰ ਦੇ ਪਿਆਰ ਵਿਚ ਭਿੱਜੇ ਹੋਏ ਡਰ ਵਾਲੇ ਸ਼ਬਦ ਸੁਣ ਕੇ ਕਿਰਪਾ ਦੇ ਭੰਡਾਰ ਭਾਵ ਗੁਰੂ ਜੀ ਮੁਸਕਰਾਏ ਅਤੇ ਬਹੁਤ

ਕੁਝ ਕਹਿ ਕੇ ਉਸ ਨੂੰ ਭਰਵਾਸਾ ਦਿੱਤਾ, "ਤੇਰੇ ਪੁੱਤਰ ਨੂੰ ਭੂਤਾਂ ਪ੍ਰੇਤਾਂ ਤੋਂ ਕੋਈ ਭੈਅ ਨਹੀਂ ਹੈ, ਡੈਣਾਂ ਵਿਚਾਰੀਆਂ ਕੀ ਕਰਨਗੀਆਂ, ਇਸ ਵਿਚ ਇਤਨਾ ਵੱਡਾ ਬਲ ਉਤਪੰਨ ਹੋਇਆ ਹੈ॥ ੧੩॥

ਬੀਰ ਬਵੰਜਾ ਜੋਗਨੀ ਇਸ ਆਇਸੁ ਮਾਨੈਂ।
ਸਰਬ ਸੁਰਾਸੁਰ ਜਿਤ ਕਿਤੀ ਡਰ ਧਰੈਂ ਮਹਾਨੈ।
ਮਹਾਂ ਸ਼ਕਤਿ ਇਸ ਮੈਂ ਭਈ ਨਹਿਂ ਕੀਜਹਿ ਤ੍ਰਾਸਾ।
ਗਈ ਸਦਨ ਕੋ ਦੀਨ ਬਨਿ ਕੁਛ ਕਰਿ ਭਰਵਾਸ਼ਾ॥੧੪॥

ਬਵੰਜਾ ਬੀਰ ਅਤੇ ਜੋਗਨੀਆਂ ਇਸ ਦੀ ਆਗਿਆ ਮੰਨਦੀਆਂ ਹਨ ਸਾਰੇ ਦੇਵਤੇ ਅਤੇ ਦੈਂਤ ਇਸ ਨੇ ਜਿੱਤ ਲਏ ਹਨ, ਜਿਹੜੇ ਇਸ ਦਾ ਭਾਰੀ ਡਰ ਮੰਨਦੇ ਹਨ। ਇਸ ਵਿਚ ਮਹਾਨ ਸ਼ਕਤੀ ਆ ਗਈ ਹੈ, ਤੈਨੂੰ ਬਿਲਕੁਲ ਡਰਨਾ ਨਹੀਂ ਚਾਹੀਦਾ।" ਇਸ ਸੁਣ ਕੇ ਸਾਵਣ ਮਲ ਦੇ ਮਾਤਾ ਜੀ, ਕੁਝ ਭਰਵਾਸਾ ਕਰਕੇ ਅਤੇ ਦੀਨ ਬਣਕੇ ਘਰ ਨੂੰ ਚਲੇ ਗਏ॥ ੧੪॥

ਸਾਵਣ ਮੱਲ ਹਕਾਰਿ ਪੁਨ ਨਿਜ ਨਿਕਟ ਬਿਠਾਵਾ।
ਇਕ ਰੁਮਾਲ ਕਰ ਪੋਂਛਨੋ ਗੁਰ ਹਾਥ ਉਠਾਵਾ।
ਦਯੋ ਤਿਸਹਿ ਸਮਝਾਇ ਕਰਿ 'ਇਸ ਅਜ਼ਮਤਿ ਭਾਰੀ।
ਚਹਹਿਂ ਜਿ ਕਿਸਹਿ ਸੰਘਾਰ ਦਿਹੁ ਚਹਿਂ ਮ੍ਰਿਤਕ ਜਿਵਾਰੀ॥੧੫॥

ਫਿਰ ਗੁਰੂ ਜੀ ਨੇ ਸਾਵਣ ਮੱਲ ਨੂੰ ਬੁਲਾ ਕੇ ਆਪਣੇ ਪਾਸ ਬਿਠਾਇਆ ਅਤੇ ਹੱਥ ਸਾਫ ਕਰਨ ਵਾਲਾ ਇਕ ਰੁਮਾਲ ਗੁਰੂ ਜੀ ਨੇ ਉਪਰ ਚੁਕਿਆ। ਫਿਰ ਸਾਵਣ ਮਲ ਨੂੰ ਸਮਝਾ ਕੇ ਉਸ ਨੂੰ ਦੇ ਦਿੱਤਾ ਅਤੇ ਕਿਹਾ, "ਇਸ ਰੁਮਾਲ ਵਿਚ ਬਹੁਤ ਵੱਡੀ ਕਰਾਮਾਤ ਹੈ, ਜੇ ਚਾਹੋ ਕਿ ਕਿਸੇ ਨੂੰ ਮਾਰਨਾ ਹੈ ਤਾਂ ਉਹ ਮਰ ਜਾਵੇਗਾ ਜੇ ਚਾਹੋ ਮਰੇ ਹੋਏ ਨੂੰ ਜੀਉਂਦਾ ਕਰਾਂ ਤਾਂ ਉਹ ਜੀਅ ਪਵੇਗਾ॥ ੧੫॥

ਜਿਸ ਕੀ ਚਿਤ ਮਹਿਂ ਚਾਹਿ ਹੁਇ ਇਸ ਮਹਿਂ ਤੇ ਲੀਜੈ।
ਸਰਬ ਸੁਰਾਸੁਰ ਆਦਰੈਂ ਚਾਹਿ ਸੁ ਕਹਿ ਦੀਜੈ।
ਥਾਤੀ ਅਜ਼ਮਤਿ ਕੀ ਇਹੀ, ਨਿਹਸੰਸੈ ਮਾਨੋ।
ਕਰਹੁ ਦੇਸ਼ ਸਿੱਖ ਆਪਨੋ ਪੁਨ ਕਾਜ ਬਖਾਨੋ॥੧੬॥

ਜਿਸ ਗੱਲ ਦੀ ਵੀ ਚਿੱਤ ਵਿਚ ਚਾਹ ਹੋਵੇ ਇਸ ਰੁਮਾਲ ਪਾਸੋਂ ਲੈ ਲਵੋ, ਸਾਰੇ ਦੇਵਤੇ ਅਤੇ ਦੈਂਤ ਆਦਰ ਕਰਨਗੇ, ਜੋ ਵੀ ਚਾਹ ਹੋਵੇ ਕਹਿ ਦੇਵੋ। ਇਹ ਕਰਾਮਾਤ ਦੀ ਥੈਲੀ ਹੈ, ਸ਼ੰਕਾ ਰਹਿਤ ਹੋ ਕੇ ਇਸ ਗੱਲ ਨੂੰ ਮੰਨੋ। ਪਹਿਲਾਂ ਉਸ ਦੇਸ਼ ਵਿਚ ਆਪਣੇ ਸਿੱਖ ਬਣਾਓ, ਫਿਰ ਆਪਣਾ ਕੰਮ ਉਨ੍ਹਾਂ ਨੂੰ ਦੱਸੋ॥ ੧੬॥

ਬਪੁਰੇ ਕਹਾਂ ਪਹਾਰੀਏ ਆਇਸੁ ਨਹਿਂ ਮਾਨੈਂ।
ਤੀਨ ਲੋਕ ਪਰ ਹੁਕਮ ਤੁਵ ਨਹਿਂ ਫੇਰਨ ਠਾਨੈਂ।
ਲੇ ਰੁਮਾਲ ਹਰਖਯੋ ਰਿਦੈ ਕਰ ਜੋਰ ਬਖਾਨੀ।
'ਪ੍ਰਭੁ ਜੀ ਸਭਿ ਕਾਰਜ ਬਨੈ ਅਜ਼ਮਤ ਲੇ ਮਾਨੀ'॥੧੭॥

ਪਹਾੜੀਏ ਵਿਚਾਰੇ ਕੌਣ ਹਨ ਜਿਹੜੇ ਤੇਰੀ ਆਗਿਆ ਨਹੀਂ ਮੰਨਣਗੇ। ਤਿੰਨਾਂ ਲੋਕਾਂ ਤੇ ਤੇਰਾ ਹੁਕਮ ਚਲੇਗਾ, ਕੋਈ ਵੀ ਤੇਰੀ ਆਗਿਆ ਨੂੰ ਮੋੜੇਗਾ ਨਹੀਂ।" ਸਾਵਣ ਮਲ ਰੁਮਾਲ ਨੂੰ ਲੈ ਕੇ ਦਿਲ ਵਿਚ ਬਹੁਤ ਖੁਸ਼ ਹੋਇਆ, ਹੱਥ ਜੋੜ ਕੇ ਬੋਲਿਆ, "ਹੇ ਪ੍ਰਭੂ ਜੀ! ਹੁਣ ਸਾਰਾ ਕੰਮ ਬਣ ਜਾਵੇਗਾ, ਪਹਾੜੀਏ ਕਰਾਮਾਤ ਵੇਖ ਕੇ ਮੰਨ ਜਾਣਗੇ"॥ ੧੭॥

ਲੇ ਰੁਮਾਲ ਸਿਰ ਪਰ ਧਰਜੋ ਖੁਲਿ ਗਏ ਕਪਾਟਾ।
ਸਭਿ ਸਿੱਧਾਂ ਆਗੇ ਖਰੀ ਹੇਰਜੋ ਬਡ ਠਾਟਾ।
ਬੰਦਨ ਕਰਿ ਗਮਨਜੋ ਸਦਨ ਮਾਤਾਦਿ ਕੁਟੰਬਾ।
ਸਭਿ ਕੋ ਧੀਰਜ ਕਹਿ ਦਈ 'ਮੁਝਿ ਬਡੋ ਅਲੰਬਾ॥੧੮॥

ਜਦ ਰੁਮਾਲ ਨੂੰ ਲੈ ਕੇ ਆਪਣੇ ਸਿਰ ਉਤੇ ਰਖਿਆ ਤਾਂ ਸਾਰੇ ਕਪਾਟ ਖਲ੍ਹ ਗਏ। ਸਾਰੀਆਂ ਸਿੱਧੀਆਂ ਨੂੰ ਅੱਗੇ ਖੜੀ ਵੇਖਿਆ ਅਤੇ ਵਡਾ ਠਾਠ ਬਣ ਗਿਆ। ਨਮਸਕਾਰ ਕਰਕੇ ਆਪਣੇ ਘਰ ਮਾਤਾ ਜੀ ਅਤੇ ਹੋਰ ਪਰਿਵਾਰ ਨੂੰ ਮਿਲਣ ਚਲੇ ਗਿਆ। ਸਾਰਿਆਂ ਨੂੰ ਜਾ ਕੇ ਇਹ ਕਹਿ ਕੇ ਧੀਰਜ ਦਿੱਤਾ, "ਮੈਨੂੰ ਵਡਾ ਆਸਰਾ ਮਿਲਿਆ ਹੈ॥ ੧੮॥

ਨਹਿਂ ਚਿੰਤਾ ਚਿਤ ਮੈਂ ਕਰਹੁ ਪਦ ਊਚ ਮਿਲਜੋ ਹੈ'।
ਮੁਦਿਤ ਕਰਜੋ ਪਰਵਾਰ ਕੋ ਪੁਨ ਪੰਥ ਚਲਜੋ ਹੈ।
ਸਨੈ ਸਨੈ ਗਮਨਜੋ ਤਬਹਿ ਮਗ ਉਲੰਘਜੋ ਸਾਰੇ।
ਗਯੋ ਹਰੀ ਪੁਰ ਕੇ ਨਿਕਟ ਗਿਰ ਰੁਚਿਰ ਨਿਹਾਰੇ॥੧੯॥

ਹੁਣ ਮਨ ਵਿਚ ਕੋਈ ਚਿੰਤਾ ਨਾ ਕਰੋ, ਮੈਨੂੰ ਬਹੁਤ ਉੱਚੀ ਪਦਵੀ ਮਿਲੀ ਹੈ।" ਪਰਿਵਾਰ ਨੂੰ ਛੱਡ ਕੇ ਫਿਰ ਆਪਣੇ ਰਸਤੇ ਪੈ ਗਿਆ। ਹੌਲੀ ਹੌਲੀ ਚਲਦਾ ਸਾਰੇ ਰਸਤੇ ਪਾਰ ਕਰ ਗਿਆ ਅਤੇ ਹਰੀ ਪੁਰ ਸ਼ਹਿਰ ਦੇ ਨੇੜੇ ਪਹੁੰਚ ਗਿਆ, ਉਥੇ ਜਾ ਕੇ ਸੁੰਦਰ ਪਹਾੜਾਂ ਨੂੰ ਵੇਖਿਆ॥ ੧੯॥

ਸੁੰਦਰ ਬਨ ਉਪਬਨ ਜਹਾਂ ਹਰਿਆਵਲ ਹੋਏ।
ਹੇਰਿਤ ਪੱਤ੍ਰ ਫਲ ਫੂਲ ਗਨ ਸਾਵਨ ਮਲ ਜੋਏ।
ਬਿਮਲ ਨੀਰ ਗਨ ਬਾਪਕਾ ਗਨ ਰਹੈਂ ਬਿਹੰਗਾ।
ਨਰ ਅਵਕੀਰਨ ਜਹਿਂ ਕਹਾਂ ਧਰ ਬੇਖ ਸੁਰੰਗਾ॥੨੦॥

ਉਥੇ ਸੁੰਦਰ ਵਣ, ਬਾਗ ਅਤੇ ਚਾਰ ਚੁਫੇਰੇ ਹਰਿਆਵਲ ਸੀ, ਪੱਤੇ, ਫੱਲ, ਫੁਲਾਂ ਦੇ ਸਮੂਹ ਸਾਵਣ ਮਲ ਨੇ ਵੇਖੇ। ਨਿਰਮਲ ਜਲ ਅਤੇ ਪਹਾੜੀ ਫੁਹਾਰੇ ਚਲ ਰਹੇ ਸਨ ਅਤੇ ਅਨੇਕਾਂ ਪੰਛੀ ਉਥੇ ਰਹਿ ਰਹੇ ਸਨ। ਸ੍ਰੇਸ਼ਟ ਰੰਗਦਾਰ ਭੇਸ ਧਾਰਨ ਕਰਕੇ ਮਨੁੱਖ ਜਿਥੇ-ਕਿਥੇ ਫੈਲੇ ਹੋਏ ਸਨ॥ ੨੦॥

ਸੁੰਦਰ ਸਰਬੰਗਨ ਬਿਖੈ ਤਰੁਨੀ ਗਨ ਹੇਰੀ।
ਆਂਖ ਕਮਲ ਕੀ ਪਾਂਖਰੀ ਚਲ ਚਾਲ ਘਨੇਰੀ।
ਬਿਧੁ ਬਦਨੀ, ਸ਼ੁਕ੍ਰਿ ਸ਼ੋਦਰਾ, ਸੁਠ ਸ਼ਜਾਮ ਸੁਕੇਸੀ।
ਗਜ ਗਮਨੀ, ਸੁਰ ਕੋਕਲਾ, ਕਟ ਕੇਹਰਿ ਜੈਸੀ॥੨੧॥

ਸਰਬ ਸੁੰਦਰ ਅੰਗਾਂ ਵਾਲੀਆਂ ਇਸਤਰੀਆਂ ਦੇ ਸਮੂਹ ਵੇਖੇ, ਉਨ੍ਹਾਂ ਦੀਆਂ ਅੱਖਾਂ ਕੰਵਲ ਫੁੱਲ ਦੀਆਂ ਪਤੀਆਂ ਵਰਗੀਆਂ ਸਨ ਅਤੇ ਉਹ ਬਹੁਤ ਚੰਚਲ ਸਨ। ਉਹ ਚੰਦਰਮਾਂ ਵਰਗੇ ਮੁਖੜੇ ਵਾਲੀਆਂ, ਪੱਤਲੇ ਲੱਕ ਵਾਲੀਆਂ, ਸੁਹਣੇ ਕਾਲੇ ਵਾਲਾਂ ਵਾਲੀਆਂ, ਹਾਥੀ ਵਰਗੀ ਚਾਲ ਵਾਲੀਆਂ, ਕੋਇਲਾਂ ਵਰਗੀ ਆਵਾਜ਼ ਵਾਲੀਆਂ, ਸ਼ੇਰ ਵਰਗੇ ਪਤਲੇ ਲੱਕ ਵਾਲੀਆਂ ਸਨ॥ ੨੧॥

ਕੰਠ ਕਪੋਤੀ ਸੁੰਦਰੀ, ਸਮ ਓਠ ਪ੍ਰਵਾਲਾ।
ਜੋਗਿਨ ਕੇ ਧੀਰਜ ਹਰੈਂ ਐਸੀ ਗਨ ਬਾਲਾ।

ਆਨ ਦੇਸ਼ ਅਵਨੀ ਬਿਖੈ ਤਿਸ ਦੇਸ਼ ਸਮਾਨਾ।
ਅਬਲਾ ਕਿਤਹੂੰ ਹੋਤਿ ਨਹਿੰ ਅਸ ਰੁਚਿਰ ਮਹਾਨਾ॥੨੨॥

ਕਬੂਤਰੀ ਵਰਗੀ ਗਰਦਨ ਵਾਲੀਆਂ, ਲਾਲ ਗੁਲੀਆਂ ਵਰਗੇ ਬੁਲ੍ਹਾਂ ਵਾਲੀਆਂ, ਜੋਗੀਆਂ ਦੇ ਧੀਰਜ ਨੂੰ ਚੁਰਾ ਲੈਣ ਵਾਲੀਆਂ, ਐਸੀਆਂ ਸੁੰਦਰ ਉਹ ਇਸਤਰੀਆਂ ਸਨ। ਧਰਤੀ ਉਤੇ ਉਸ ਦੇਸ਼ ਵਰਗਾ ਹੋਰ ਕੋਈ ਦੇਸ਼ ਨਹੀਂ ਹੈ। ਅਜੇਹੀਆਂ ਮਹਾਨ ਸੁੰਦਰ ਇਸਤਰੀਆਂ ਹੋਰ ਕਿਤੇ ਵੀ ਨਹੀਂ ਹੁੰਦੀਆਂ॥ ੨੨॥

ਰਜਧਾਨੀ ਤਿਹ ਨ੍ਰਿਪਤ ਕੀ ਨਰ ਗਨ ਧਨਵਾਨਾ।
ਪਿਖਿ ਸੁੰਦਰਤਾ ਅਧਿਕ ਹੀ ਪੁਨ ਨਿਕਟ ਪਯਾਨਾ।
ਰੋਦਨ ਕੋ ਬਡ ਸ਼ਬਦ ਹ੍ਵੈ ਸੁਨਿ ਸ਼੍ਰੋਨ ਮਝਾਰਾ।
ਲੋਕ ਸੈਂਕਰੇ ਮਿਲਿ ਰਹੇ ਕਰਿਂ ਹਾਹਾ ਕਾਰਾ॥੨੩॥

ਰਾਜੇ ਦੀ ਰਾਜਧਾਨੀ ਵਿਚ ਰਹਿ ਰਹੇ ਸਾਰੇ ਮਨੁੱਖ ਧਨਵਾਨ ਸਨ। ਉਸ ਅਸਥਾਨ ਦੀ ਵੱਡੀ ਸੁੰਦਰਤਾ ਵੇਖ ਕੇ ਸਾਵਣ ਮਲ ਮਹਿਲਾਂ ਦੇ ਨੇੜੇ ਪਹੁੰਚ ਗਿਆ। ਉਸ ਆਪਣੇ ਕੰਨਾਂ ਨਾਲ ਸੁਣਿਆ ਕਿ ਰੋਣ ਦੀ ਬੜੀ ਉੱਚੀ ਆਵਾਜ਼ ਆ ਰਹੀ ਹੈ। ਸੈਂਕੜੇ ਲੋਕਾਂ ਮਿਲ ਕੇ ਹਾ ਹਾ ਕਾਰ ਮਚਾਈ ਹੋਈ ਹੈ॥ ੨੩॥

ਬੂਝਯੋ ਇਕ ਨਰ 'ਕਜਾ ਭਯੋ ਕਿਉਂ ਰੋਦਨ ਠਾਨੈਂ।
ਨਗਰ ਦੁਖੀ ਸਗਰੋ ਅਹੈ ਉਰ ਸ਼ੋਕ ਮਹਾਨੈ।
ਕੋ ਐਸੋ ਬਡ ਬਿਘਨ ਭਾ? ਬ੍ਯਾਕੁਲ ਨਰ ਨਾਰੀ।
ਦਿਖੀਯਤਿ ਹਰਖਤਿ ਕੋ ਨਹੀਂ ਸਭਿ ਹੈਂ ਇਕ ਸਾਰੀ'॥੨੪॥

ਇਕ ਮਰਦ ਨੂੰ ਪੁੱਛਿਆ, "ਕੀ ਹੋਇਆ, ਲੋਕ ਕਿਉਂ ਰੋ ਰਹੇ ਹਨ, ਸਾਰਾ ਨਗਰ ਦੁਖੀ ਹੈ ਅਤੇ ਸਾਰਿਆਂ ਦੇ ਹਿਰਦੇ ਬੜੇ ਦੁਖ ਨਾਲ ਭਰੇ ਹੋਏ ਹਨ, ਕਿਹੜਾ ਐਡਾ ਵੱਡਾ ਵਿਘਨ ਪਿਆ ਹੈ? ਸਾਰੇ ਨਰ ਨਾਰੀ ਵਿਆਕੁਲ ਹਨ, ਕੋਈ ਵੀ ਖੁਸ਼ ਨਜ਼ਰ ਨਹੀਂ ਆ ਰਿਹਾ ਹੈ, ਸਾਰੇ ਇਕੋ ਜੇਹੇ ਦੁਖੀ ਦਿਖਾਈ ਦੇ ਰਹੇ ਹਨ"॥ ੨੪॥

ਨਰ ਨੈ ਭਨਯੋ ਬ੍ਰਿਤਾਂਤ ਤਬਿ 'ਜੋ ਨਗਰ ਨਰੇਸ਼ਾ।
ਏਕ ਪੁੱਤ੍ਰ ਤਿਸ ਕੋ ਹੁਤੋ ਤਨ ਚਾਰੁ ਵਿਸ਼ੇਸ਼ਾ।
ਤਰੁਨ ਹੋਨਿ ਲਾਗਯੋ ਹੁਤੋ ਪਿਖਿ ਜੀਵਤਿ ਰਾਜਾ।
ਪਟਰਾਨੀ ਕੋ ਪਰਮ ਪ੍ਰਿਯ ਮ੍ਰਿਤੁ ਭਯੋ ਸੁ ਆਜਾ॥੨੫॥

ਤਦ ਉਸ ਮਰਦ ਨੇ ਸਾਰਾ ਹਾਲ ਸੁਣਾਇਆ, "ਜਿਹੜਾ ਨਗਰ ਦਾ ਰਾਜਾ ਹੈ, ਉਸ ਦਾ ਇਕੋ ਇਕ ਪੁੱਤਰ ਸੀ, ਜਿਹੜਾ ਬਹੁਤ ਹੀ ਸੁੰਦਰ ਸੀ, ਹਾਲੇ ਜਵਾਨ ਹੋਣ ਹੀ ਲੱਗਾ ਸੀ, ਜਿਸ ਨੂੰ ਵੇਖ ਕੇ ਰਾਜਾ ਜੀਉਂਦਾ ਸੀ, ਉਹ ਵਡੀ ਮਹਾਰਾਣੀ ਦਾ ਵੀ ਪਿਆਰਾ ਸੀ, ਅਜ ਉਸ ਦੀ ਮੌਤ ਹੋ ਗਈ ਹੈ॥ ੨੫॥

ਯਾਂਤੇ ਸਭਿ ਬ੍ਯਾਕੁਲ ਭਏ ਨ੍ਰਿਪ ਪਾਗ ਉਤਾਰੀ।
ਪੀਟਤਿ ਸਿਰ ਸੁਧ ਨਹਿੰ ਰਹੀ ਮੂਰਛਨਾ ਧਾਰੀ।
ਤਿਮਿ ਰਾਨੀ ਆਤੁਰ ਬਡੀ ਭਾ ਰਿਦੇ ਕਲੇਸ਼ੂ।
ਪ੍ਰਜਾ ਕੁਤੋ ਹਰਖਹਿ ਰਿਦੈ ਦੁਖ ਲਹਯੋ ਅਸ਼ੇਸ਼ੂ॥੨੬॥

ਇਸ ਕਰਕੇ ਸਾਰੇ ਲੋਕ ਵਿਆਕੁਲ ਹੋ ਗਏ ਹਨ, ਰਾਜੇ ਨੇ ਪੱਗ ਲਾਹ ਦਿਤੀ ਹੈ, ਸਿਰ ਪਿੱਟਦਾ ਹੈ, ਕੋਈ ਸੋਝੀ ਨਹੀਂ ਰਹੀ ਹੈ ਤੇ ਬੇਹੋਸ਼ ਹੋ ਗਿਆ ਹੈ। ਉਸ ਤਰ੍ਹਾਂ ਰਾਣੀ ਵੀ ਵੱਡੀ ਆਤੁਰ ਹੋਈ ਹੈ ਅਤੇ ਹਿਰਦਾ ਭਾਰੀ ਦੁਖ ਨਾਲ ਭਰਿਆ ਪਿਆ ਹੈ। ਜੇ ਰਾਜਾ ਏਨਾ ਦੁਖੀ ਹੋਵੇ। ਫਿਰ ਪਰਜਾ ਕਿਵੇਂ ਪ੍ਰਸੰਨ ਹੋਵੇ, ਸਾਰਿਆਂ ਦੇ ਹਿਰਦੇ ਅਫਸੋਸ ਵਿਚ ਡੁਬੇ ਹੋਏ ਹਨ॥ ੨੬॥

ਨ੍ਰਿਪ ਸੁਖਿ ਤੇ ਪਰਜਾ ਸੁਖੀ ਦੁਖਿ ਤੇ ਦੁਖ ਪਾਵੈ।
ਇਮ ਬਜਾਕੁਲ ਨਰ ਹੁਇ ਰਹੇ ਰਵ ਰੁਦਨ ਉਠਾਵੈਂ।
ਸੁਨਿਕੇ ਚਿਤ ਮਹਿਂ ਚਿਤਵਤੋ ਇਹੁ ਅਜ਼ਮਤ ਥਾਈਂ।
ਨ੍ਰਿਪ ਸੁਤ ਏਕ ਜਿਵਾਇਬੇ ਸਭਿ ਲਾਗਹਿਂ ਪਾਈ॥੨੭॥

ਰਾਜਾ ਸੁਖੀ ਹੋਵੇ ਤਾਂ ਪਰਜਾ ਸੁਖੀ ਹੁੰਦੀ ਹੈ, ਰਾਜਾ ਦੁਖੀ ਹੋਵੇ ਤਾਂ ਪਰਜਾ ਦੁਖੀ ਹੁੰਦੀ ਹੈ, ਇਸ ਤਰ੍ਹਾਂ ਸਾਰੇ ਮਨੁੱਖ ਵਿਆਕੁਲ ਹੋ ਰਹੇ ਹਨ, ਰੋਣ ਦਾ ਸ਼ਬਦ ਉਠਾ ਰਹੇ ਹਨ, ਭਾਵ ਵਰਲਾਪ ਕਰ ਰਹੇ ਹਨ।" ਇਹ ਸੁਣ ਕੇ ਸਾਵਣ ਮਲ ਨੇ ਚਿੱਤ ਵਿਚ ਸੋਚਿਆ ਕਿ ਇਹ ਕਰਾਮਾਤ ਵਖਾਉਣ ਦਾ ਅਸਲ ਥਾਂ ਹੈ, ਰਾਜੇ ਦਾ ਇਕ ਲੜਕਾ ਜ਼ਿੰਦਾ ਕਰਨ ਨਾਲ ਸਾਰੇ ਲੋਕ ਮੇਰੀ ਚਰਨੀਂ ਲੱਗਣਗੇ॥ ੨੭॥

ਸੇਵਕ ਹੋਵਹਿਂ ਭਾਵ ਧਰਿ ਸਭਿ ਸੇਵ ਕਮਾਵੈਂ।
ਇਸ ਤੇ ਨੀਕੀ ਅਪਰ ਬਿਧਿ ਕੋ ਹਾਥ ਨ ਆਵੈ।
ਉਰ ਪ੍ਰਸੰਨ ਹੁਇ ਕਰਿ ਗਯੋ ਨ੍ਰਿਪ ਦ੍ਵਾਰ ਅਗਾਰੇ।
ਕੂੰਜਨ ਸਮ ਰਾਨੀ ਜਹਾਂ ਕੁਰਲਾਤਿ ਪੁਕਾਰੇ॥੨੮॥

ਸਾਰੇ ਪ੍ਰੇਮ ਧਾਰਨ ਕਰਕੇ ਮੇਰੇ ਸੇਵਕ ਹੋਣਗੇ ਅਤੇ ਸਾਰੇ ਸੇਵਾ ਕਰਨਗੇ ਇਸ ਤੋਂ ਚੰਗੀ ਕੋਈ ਹੋਰ ਵਿਧੀ ਹੱਥ ਨਹੀਂ ਆਉਣੀ। ਦਿਲ ਵਿਚ ਪ੍ਰਸੰਨ ਹੋ ਕੇ ਰਾਜੇ ਦੇ ਮਹਿਲਾਂ ਦੇ ਸਾਹਮਣੇ ਦਰਵਾਜ਼ੇ 'ਤੇ ਚਲਾ ਗਿਆ ਜਿਥੇ ਰਾਣੀ ਕੂੰਜਾਂ ਵਾਂਗ ਕੁਰਲਾ ਰਹੀ ਸੀ॥ ੨੮॥

ਕੇਸ ਉਖਾਰਤਿ ਸੀਸ ਕੇ ਨਹਿਂ ਬਸਨ ਸੰਭਾਰੈ।
ਕਰ ਤਲ ਸੋਂ ਪੀਟਤਿ ਬਦਨ ਸਿਰ ਜੰਘਨ ਮਾਰੈ।
ਅਤਿ ਬ੍ਰਿਲਾਪ ਸੰਕਟ ਲਹਜੋ ਲੋਚਨ ਜਲ ਗੇਰੈਂ।
ਜਹਿਂ ਕਹਿਂ ਹਾਹਾਕਾਰ ਭਾ ਊਚੀ ਧੁਨਿ ਟੇਰੈਂ॥੨੯॥

ਆਪਣੇ ਸਿਰ ਦੇ ਵਾਲ ਪੁੱਟ ਰਹੀ ਸੀ ਤੇ ਕਪੜਿਆਂ ਨੂੰ ਵੀ ਸੰਭਾਲ ਨਹੀਂ ਸੀ ਰਹੀ। ਹੱਥਾਂ ਦੀਆਂ ਤਲੀਆਂ ਨੂੰ ਮੂੰਹ, ਸਿਰ ਤੇ ਪੱਟਾਂ ਨੂੰ ਮਾਰਦੀ ਹੋਈ ਪਿੱਟ ਰਹੀ ਸੀ। ਅਤਿ ਦੁਖੀ ਹੋ ਕੇ ਵਿਰਲਾਪ ਕਰ ਰਹੀ ਸੀ ਤੇ ਅੱਖਾਂ ਵਿੱਚੋਂ ਹੰਝੂ ਵਹਿ ਰਹੇ ਜਿਥੇ-ਕਿਥੇ ਹਾਹਾਕਾਰ ਮਚੀ ਹੋਈ ਸੀ ਤੇ ਉਚੀ-ਉਚੀ ਰੋਣ ਦੀ ਆਵਾਜ਼ ਆ ਰਹੀ ਸੀ॥ ੨੯॥

ਨ੍ਰਿਪਤਿ ਮਹਾਂ ਬਜਾਕੁਲ ਪਰਜੋ ਮੰਤ੍ਰੀ ਬਿਲਖਾਵੈ।
ਆਪਸ ਮਹਿਂ ਕੋ ਧੀਰ ਦੇਇ, ਇਕ ਸਮ ਦੁਖ ਪਾਵੈਂ।
ਅਵਨੀ ਤਲ ਮਹਿਂ ਲਿਟਤਿ ਕੋ, ਸਿਮਰਹਿਂ ਗੁਨ ਕੇਤੇ।
'ਸੂਰਤ ਸੁੰਦਰ ਰਾਜਸੁਤ ਸਭਿ ਕੋ ਸੁਖ ਦੇਤੇ॥੩੦॥

ਰਾਜਾ ਮਹਾਂ ਵਿਆਕੁਲ ਹੋ ਕੇ ਬੇਹੋਸ਼ ਪਿਆ ਸੀ ਤੇ ਮੰਤਰੀ ਵਿਰਲਾਪ ਕਰ ਰਹੇ ਸਨ। ਆਪਸ ਵਿਚ ਕੋਈ ਵੀ ਕਿਸੇ ਨੂੰ ਧੀਰਜ ਨਹੀਂ ਸੀ ਦੇ ਰਿਹਾ, ਸਾਰੇ ਇਕੋ ਜੇਹਾ ਦੁੱਖ ਪਾ ਰਹੇ ਸਨ। ਕਈ ਧਰਤੀ ਤੇ ਲੇਟ ਕੇ ਮਰੇ ਹੋਏ ਦੇ ਗੁਣ ਯਾਦ ਕਰ ਰਹੇ ਸਨ। ਰਾਜ ਕੁਮਾਰ ਦੀ ਸ਼ਕਲ ਬਹੁਤ ਸੁੰਦਰ ਸੀ ਤੇ ਸਾਰਿਆਂ ਨੂੰ ਉਹ ਸੁਖ ਦਿੰਦੇ ਸਨ॥ ੩੦॥

ਰਾਜਾ ਰਾਨੀ ਪ੍ਰਜਾ ਕੋ ਸਚਿਵਨ ਸਮੁਦਾਯਾ।
ਸਭਿਹਿਨਿ ਕੋ ਇਕ ਆਸਰਾ ਸੋ ਪ੍ਰਭੁ ਨਹਿਂ ਭਾਯਾ'।
ਅਤਿ ਕਲੇਸ਼ ਜੁਤ ਹੇਰ ਕਰਿ ਉਰ ਦਯਾ ਉਪਾਈ।
ਅਰ ਸ੍ਵਾਰਥ ਹਿਤ ਆਪਨੇ ਸਾਵਣ ਮਨਿ ਆਈ॥੩੧॥

ਰਾਜੇ-ਰਾਣੀ, ਪਰਜਾ ਅਤੇ ਵਜ਼ੀਰਾਂ ਸਾਰਿਆਂ ਦਾ ਉਹ ਇਕ ਆਸਰਾ ਸੀ ਜਿਹੜਾ ਕਿ ਪ੍ਰਭੂ ਨੂੰ ਚੰਗਾ ਨਹੀਂ ਲੱਗਾ ਹੈ।" ਸਾਰਿਆਂ ਨੂੰ ਅਤਿ ਦੁਖੀ ਵੇਖ ਕੇ ਭਾਈ ਸਾਵਣ ਮਲ ਦੇ ਮਨ ਵਿਚ ਦਇਆ ਆਈ ਅਤੇ ਆਪਣੇ ਸਵਾਰਥ ਹਿਤ ਉਸ ਆਪਣੇ ਮਨ ਵਿਚ ਸੋਚਿਆ ਅਤੇ ਫੈਸਲਾ ਕਰ ਲਿਆ॥ ੩੧॥

ਨ੍ਰਿਪ ਢਿਗ ਤੇ ਇਕ ਸਚਿਵ ਕੋ ਨਿਜ ਨਿਕਟਿ ਹਕਾਰਾ।
ਹੁਇ ਇਕੰਤ ਤਿਸ ਕੋ ਕਹਜੋ 'ਬਡ ਕਹਿਰ ਗੁਜ਼ਾਰਾ।
ਤਊ ਗੁਰਨਿ ਕੀ ਕ੍ਰਿਪਾ ਤੇ ਮੈਂ ਇਸੇ ਜਿਵਾਵੋਂ।
ਸਿੱਖ ਹੋਇਂ ਮੇਰੇ ਸਕਲ, ਸਿੱਖੀ ਬਿਦਤਾਵੋਂ॥੩੨॥

ਰਾਜੇ ਦੇ ਪਾਸ ਬੈਠੇ ਇਕ ਵਜ਼ੀਰ ਨੂੰ ਉਸ ਆਪਣੇ ਪਾਸ ਬੁਲਾਇਆ ਉਸ ਨੂੰ ਇਕਾਂਤ ਵਿਚ ਲੈ ਜਾ ਕੇ ਕਿਹਾ, "ਵੱਡਾ ਕਹਿਰ ਹੋਇਆ ਹੈ, ਮੈਂ ਗੁਰੂ ਜੀ ਦੀ ਕਿਰਪਾ ਨਾਲ ਇਸ ਨੂੰ ਜ਼ਿੰਦਾ ਕਰ ਦਿੰਦਾ ਹਾਂ, ਸਾਰੇ ਮੇਰੇ ਸਿੱਖ ਹੋਣ, ਸਿੱਖੀ ਪ੍ਰਗਟ ਕਰਾਂਗਾ॥ ੩੨॥

ਪ੍ਰਥਮੇ ਰਾਜਾ ਸਿਖ ਬਨਹਿ ਪੁਨ ਸਚਿਵ ਰੁ ਸੈਨਾ।
ਬਹੁਰ ਪ੍ਰਜਾ ਪਾਹੁਲ ਪਿਵੈ, ਕਹੁ ਨ੍ਰਿਪ ਸੋਂ ਬੈਨਾ'।
ਸੁਨਤਿ ਸਚਿਵ ਹਰਖਤਿ ਅਧਿਕ ਢਿਗ ਗਾ ਮਹਿਪਾਲਾ।
ਕਹੀ ਬਾਤ ਸਮਝਾਇ ਸਭਿ 'ਇਕ ਸੰਤ ਬਿਸਾਲਾ॥੩੩॥

ਪਹਿਲਾ ਰਾਜਾ ਸਿੱਖ ਬਣੇ, ਫਿਰ ਵਜ਼ੀਰ ਅਤੇ ਸੈਨਾ, ਫਿਰ ਸਾਰੀ ਪਰਜਾ ਪਾਹੁਲ ਪੀਵੇ, ਮੇਰੀ ਇਹ ਗੱਲ ਰਾਜੇ ਨੂੰ ਦੱਸੋ।" ਇਹ ਸੁਣ ਕੇ ਵਜ਼ੀਰ ਬਹੁਤ ਪ੍ਰਸੰਨ ਹੋਇਆ ਤੇ ਰਾਜੇ ਦੇ ਪਾਸ ਗਿਆ ਅਤੇ ਉਸ ਨੂੰ ਜਾ ਕੇ ਦੱਸਿਆ "ਇਕ ਵੱਡਾ ਸੰਤ ਆਇਆ ਹੈ॥ ੩੩॥

ਸ੍ਰੀ ਨਾਨਕ ਕੇ ਪੰਥ ਕੋ ਬੋਲਤਿ ਇਮਿ ਬਾਨੀ।
'ਮਤਿ ਮੇਰੇ ਮਹਿਂ ਨ੍ਰਿਪਤ ਹੁਇ ਜੇ ਲੇਵਹਿ ਮਾਨੀ।
ਤੋ ਮੈਂ ਨ੍ਰਿਪ ਸੁਤ ਪ੍ਰਾਣ ਜੁਤਿ ਤਤਕਾਲ ਜਿਵਾਵੋਂ।
ਪੀਛੇ ਮਮ ਸਿੱਖ ਹੋਹਿਂ ਸਭਿ ਸਿੱਖੀ ਪ੍ਰਗਟਾਵੋਂ'॥੩੪॥

ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿੱਖ ਹੈ ਤੇ ਇਸ ਤਰ੍ਹਾਂ ਕਹਿੰਦਾ ਹੈ, "ਜੇ ਰਾਜਾ ਮੇਰਾ ਸਿੱਖ ਹੋਣਾ ਮੰਨ ਲਵੇ ਤਾਂ ਮੈਂ ਰਾਜੇ ਦੇ ਪੁੱਤਰ ਨੂੰ ਫੌਰਨ ਜੀਉਂਦਾ ਕਰ ਦੇਵਾਂਗਾ, ਬਾਅਦ ਵਿਚ ਸਾਰੇ ਮੇਰੇ ਸਿੱਖ ਹੋ ਕੇ ਸਿੱਖੀ ਪ੍ਰਗਟ ਕਰੋ"॥ ੩੪॥

ਸੁਨਿ ਮਹਿਪਾਲਕ ਕਾਨ ਮਹਿਂ ਜਨੁ ਅੰਮ੍ਰਿਤ ਡਾਰਾ।
ਕਹਜੋ 'ਸਰਬ ਹੀ ਸਿੱਖ ਹੈਂ, ਗੁਰਦੇਵ ਹਮਾਰਾ।
ਕੁਵਰ ਜਿਵਾਵਹੁ ਆਨਿ ਕਰਿ ਆਇਸੁ ਜਿਮ ਭਾਖੇ।

ਹਮ ਤਿਸ ਕੇ ਅਨੁਸਾਰਿ ਨਿਤਿ ਸੇਵਾ ਅਭਿਲਾਖੇ॥੩੫॥

ਇਹ ਸੁਣ ਕੇ ਰਾਜੇ ਨੇ ਇੰਝ ਅਨਭਵ ਕੀਤਾ ਜਿਵੇਂ ਉਸ ਦੇ ਕੰਨਾਂ ਵਿਚ ਕਿਸੇ ਅੰਮ੍ਰਿਤ ਪਾ ਦਿੱਤਾ ਹੋਵੇ, ਉਸ ਨੇ ਕਿਹਾ, "ਅਸੀਂ ਸਾਰੇ ਉਸ ਦੇ ਸਿੱਖ ਹੋ ਜਾਵਾਂਗੇ, ਉਹ ਸਾਡਾ ਗੁਰੂ ਦੇਵ ਹੈ। ਰਾਜਕੁਮਾਰ ਨੂੰ ਆ ਕੇ ਜੀਵਤ ਕਰ ਦੇਣ, ਫਿਰ ਜਿਵੇਂ ਉਹ ਆਗਿਆ ਕਰਨਗੇ, ਅਸੀਂ ਸਦਾ ਉਨ੍ਹਾਂ ਦੀ ਆਗਿਆ ਅਨੁਸਾਰ ਸੇਵਾ ਕਰਨ ਦੀ ਅਭਿਲਾਸ਼ਾ ਰਖਾਂਗੇ॥ ੩੫॥

ਆਨਹੁ ਬਿਲਮ ਬਹੀਨ ਤਿਹ ਪ੍ਰਾਨਨਿ ਕੋ ਦਾਤਾ।
'ਨਾਂਹਿ ਤ ਸਭਿਹੀ ਹਮ ਮਰਹਿਂ ਸੰਗਿ ਅਪਨੇ ਤਾਤਾ'।
ਦੌਰਿ ਸਚਿਵ ਸੰਗ ਲੇ ਗਯੋ ਨ੍ਰਿਪ ਸਾਥ ਮਿਲਾਯੋ।
ਕਰੀ ਚਰਨ ਪਰ ਬੰਦਨਾ ਸਨਮਾਨ ਬਿਠਾਯੋ॥੩੬॥

ਉਸ ਪ੍ਰਾਣਾਂ ਦੇ ਦਾਤੇ ਨੂੰ ਕਿਸੇ ਦੇਰ ਬਗੈਰ ਛੇਤੀ ਲਿਆਵੋ, ਨਹੀਂ ਤਾਂ ਅਸੀਂ ਸਾਰੇ ਆਪਣੇ ਪੁੱਤਰ ਦੇ ਨਾਲ ਹੀ ਮਰ ਜਾਵਾਂਗੇ" ਵਜ਼ੀਰ ਦੌੜ ਕੇ ਭਾਈ ਸਾਵਨ ਮਲ ਨੂੰ ਮਿਲਿਆ ਤੇ ਉਨ੍ਹਾਂ ਨੂੰ ਰਾਜੇ ਨਾਲ ਮਿਲਾ ਦਿੱਤਾ। ਚਰਨਾਂ ਤੇ ਬੰਦਨਾ ਕਰਕੇ ਰਾਜੇ ਨੇ ਉਨ੍ਹਾਂ ਨੂੰ ਬੜੇ ਸਨਮਾਨ ਨਾਲ ਬਿਠਾਇਆ॥ ੩੬॥

'ਪ੍ਰਾਨ ਸਹਤ ਸੁਤ ਕੋ ਕਰਹੁ ਹਮ ਸਭਿ ਅਨੁਸਾਰੇ।
ਨਿਸ ਬਾਸੁਰ ਸੇਵਾ ਲਗਹਿਂ ਹਮ ਦਾਸ ਤੁਮਾਰੇ'।
ਸਾਵਣ ਮਲ ਨੇ ਕਹਜੋ ਤਬਿ 'ਲੇ ਮ੍ਰਿਤਕ ਸੁ ਆਵੋ।
ਭੀਰ ਹਟਾਵੋ ਸਕਲ ਹੀ ਕਰਿ ਸ਼ਾਂਤਿ ਬਿਠਾਵੋ॥੩੭॥

ਫਿਰ ਰਾਜੇ ਨੇ ਕਿਹਾ, "ਸਾਡੇ ਪੁੱਤਰ ਨੂੰ ਪ੍ਰਾਣਾਂ ਵਾਲਾ ਭਾਵ ਜੀਉਂਦਾ ਕਰ ਦੇਵੋ, ਅਸੀਂ ਸਾਰੇ ਤੁਹਾਡੀ ਆਗਿਆ ਅਨੁਸਾਰ ਹਾਂ, ਦਿਨ-ਰਾਤ ਤੁਹਾਡੀ ਸੇਵਾ ਕਰਾਂਗੇ, ਅਸੀਂ ਤੁਹਾਡੇ ਸੇਵਕ ਹਾਂ" ਤਦ ਸਾਵਣ ਮਲ ਨੇ ਕਿਹਾ, "ਮੁਰਦੇ ਨੂੰ ਲੈ ਆਵੋ, ਭੀੜ ਸਾਰੀ ਹਟਾ ਦੇਵੋ ਤੇ ਸਾਰਿਆਂ ਨੂੰ ਸ਼ਾਂਤੀ ਨਾਲ ਬਿਠਾਵੋ॥ ੩੭॥

ਵਾਹਿਗੁਰੂ ਸਿਮਰਨ ਕਰਹੁ ਨਹਿਂ ਰੋਦਨ ਕੀਜੈ।
ਸਤਿਗੁਰ ਪਰ ਬਿਸ਼ਵਾਸ਼ ਧਰਿ ਉਰ ਸਭਿ ਹਰਖੀਜੈ'।
ਨ੍ਰਿਪ ਸੁਤ ਮ੍ਰਿਤਕ ਉਠਾਇ ਕਰਿ ਆਨਜੋ ਤਤਕਾਲਾ।
ਸਾਵਣ ਕੇ ਆਗੇ ਧਰਜੋ ਬਿਸਮਾਇ ਬਿਸਾਲਾ॥੩੮॥

ਵਾਹਿਗੁਰੂ ਦਾ ਸਿਮਰਨ ਕਰੋ ਤੇ ਰੋਣਾ ਬੰਦ ਕਰੋ, ਸਤਿਗੁਰੂ ਤੇ ਵਿਸ਼ਵਾਸ ਕਰਕੇ, ਹਿਰਦੇ ਵਿਚ ਧੀਰਜ ਧਾਰਨ ਕਰਕੇ ਸਭ ਪ੍ਰਸੰਨ ਹੋਵੋ। ਮਰੇ ਹੋਏ ਰਾਜੇ ਦੇ ਪੁੱਤਰ ਨੂੰ ਝਟ ਚੁੱਕ ਕੇ ਲੈ ਆਏ ਤੇ ਸਾਵਣ ਮਲ ਦੇ ਅੱਗੇ ਰੱਖ ਕੇ ਬਹੁਤ ਹੈਰਾਨ ਹੋਏ॥ ੩੮॥

ਬਸਤ੍ਰ ਉਘਾਰਜੋ ਬਦਨ ਤੇ ਜਲ ਬਹੁਰ ਮੰਗਾਯੋ।
ਤਿਸ ਰੁਮਾਲ ਕੀ ਖੂੰਟ ਇਕ ਧੋਈ ਕਰ ਲਾਯੋ।
ਸੋ ਜਲ ਜਬਿ ਮੁਖ ਮਹਿਂ ਪਰਜੋ 'ਸਤਿਨਾਮ' ਬਖਾਨਾ।
ਸੀਸ ਛੁਹਾਇ ਰੁਮਾਲ ਕੋ ਆਏ ਤਿਸ ਪ੍ਰਾਨਾ॥੩੯॥

ਰਾਜ ਕੁਮਾਰ ਦੇ ਮੁਖ ਤੋਂ ਕਪੜਾ ਹਟਾਇਆ ਤੇ ਫਿਰ ਪਾਣੀ ਮੰਗਵਾਇਆ। ਫਿਰ ਉਸ ਰੁਮਾਲ ਦੀ ਇਕ ਕੰਨੀ ਹੱਥ

ਨਾਲ ਧੋਤੀ। ਰੁਮਾਲ ਦੀ ਕੰਨੀ ਧੋਣ ਨਾਲ ਜਿਹੜਾ ਜਲ ਨਿਕਲਿਆ ਉਸ ਨੂੰ ਰਾਜਕੁਮਾਰ ਦੇ ਮੂੰਹ ਵਿਚ ਪਾਇਆ। ਜਦ ਉਹ ਜਲ ਮੁਖ ਵਿਚ ਪਿਆ ਤਾਂ ਸਤਿਨਾਮ ਦਾ ਸ਼ਬਦ ਉਚਾਰਿਆ। ਜਦ ਫਿਰ ਰੁਮਾਲ ਨੂੰ ਮੁਰਦੇ ਦੇ ਸਿਰ ਨੂੰ ਛੁਹਾਇਆ ਤਾਂ ਪ੍ਰਾਣ ਵਾਪਸ ਆ ਗਏ॥ ੩੯॥

ਜਥਾ ਸੰਜੀਵਨਿ ਜਲ ਘਸੀ ਲਛਮਨ ਮੁਖ ਡਾਰੀ।
ਤਥਾ ਕੁਵਰ ਜੀਵਤਿ ਉਠਜੋ ਚਖ ਪਲਕ ਉਘਾਰੀ।
ਰਾਜਾ ਮਿਲਜੋ ਪਸਾਰਿ ਭੁਜ ਰਾਨੀ ਮੁਖ ਚੂੰਮਾ।
ਠਾਂਢੋ ਤਤਛਿਨ ਸੋ ਭਯੋ ਤਜਿ ਕਰਿ ਤਲ ਭੂਮਾ॥੪੦॥

ਜਿਵੇਂ ਸੰਜੀਵਣੀ ਬੂਟੀ ਜਲ ਨਾਲ ਘਸਾ ਕੇ ਲਛਮਣ ਦੇ ਮੂੰਹ ਵਿਚ ਪਾਈ ਹੋਵੇ ਉਸ ਤਰ੍ਹਾਂ ਹੀ ਕੰਵਰ ਜੀਵਤ ਹੋ ਗਿਆ ਤੇ ਅੱਖਾਂ ਦੀਆਂ ਪਲਕਾਂ ਨੂੰ ਉਸ ਖੋਲ੍ਹਿਆ। ਰਾਜਾ ਉਸੇ ਵੇਲੇ ਬਾਹਾਂ ਪਸਾਰ ਕੇ ਮਿਲਿਆ ਤੇ ਰਾਣੀ ਨੇ ਮੁਖੜਾ ਚੁੰਮਿਆ। ਕੰਵਰ ਉਸੇ ਵੇਲੇ ਪ੍ਰਿਥਵੀ ਦਾ ਤਲ ਛੱਡ ਕੇ ਉੱਠ ਖਲੋਤਾ॥ ੪੦॥

*ਪਹਿਲੀ ਰਾਸ ਦਾ ਇਕੱਤੀਵਾਂ ਅਧਿਆਇ ਸਮਾਪਤ ਹੋਇਆ॥ ੩੧॥*

## ਅਧਿਆਇ ਬੱਤੀਵਾਂ

*ਰਾਜੇ ਨੇ ਸਿੱਖ ਹੋਣਾ, ਲੱਕੜਾਂ ਭੇਜਣੀਆਂ*

ਸ੍ਵੈਯਾ ਛੰਦ-ਭਯੋ ਅਨੰਦ ਬਿਲੰਦ ਸਭਿਨਿ ਕੈ ਮੰਗਲ ਗਾਵਹਿਂ ਅਨਿਕ ਪ੍ਰਕਾਰ।
ਬਡ ਉਤਸਾਹ ਕਰਜੋ ਮਹਿਪਾਲਕ ਦੀਨਨਿ ਦੀਨਸਿ ਦਰਬ ਉਦਾਰ।
ਲਘੁ ਦੁੰਦਭਿ ਗਨ ਸੰਗ ਨਫੀਰਨ ਬਾਜਨਿ ਲਾਗੇ ਦੁਰਗ ਸੁ ਦ੍ਵਾਰ।
ਭਾਟ ਕਲਾਵਤਿ ਕਰਤਿ ਰਾਗ ਧੁਨਿ, ਬਜਹਿਂ ਮ੍ਰਿਦੰਗ, ਰਬਾਬ, ਸਤਾਰ॥੧॥

ਸਾਰਿਆਂ ਦੇ ਘਰਾਂ ਵਿਚ ਵੱਡਾ ਅਨੰਦ ਛਾ ਗਿਆ ਤੇ ਅਨੇਕ ਪ੍ਰਕਾਰ ਦੇ ਮੰਗਲ ਗਾਉਣ ਲੱਗੇ। ਰਾਜੇ ਨੇ ਬਹੁਤ ਵੱਡਾ ਉਤਸ਼ਾਹ ਕੀਤਾ ਤੇ ਗਰੀਬਾਂ ਨੂੰ ਬਹੁਤ ਧਨ ਦਿੱਤਾ। ਕਿਲ੍ਹੇ ਦੇ ਦਰਵਾਜ਼ੇ ਅੱਗੇ ਛੋਟੇ ਧੌਂਸੇ ਅਤੇ ਬੰਸਰੀਆਂ ਵੱਜਣ ਲਗੀਆਂ। ਭਟ ਤੇ ਕਲੌਂਤ ਮਿਠੀਆਂ ਸੁਰਾਂ ਕੱਢ ਕੇ ਗਾ ਰਹੇ ਸਨ ਅਤੇ ਢੋਲ, ਰਬਾਬ ਤੇ ਸਤਾਰ ਵਜਾ ਰਹੇ ਸਨ॥ ੧॥

ਮਹਾਂ ਅਮੰਗਲ ਪ੍ਰਿਥਮ ਹੁਤੋ ਜਹਿਂ ਤਹਿਂ ਤਬ ਮੰਗਲ ਰਚਹਿਂ ਬਿਸਾਲ।
ਰਾਜਾ ਰਾਨੀ ਸਚਿਵ ਸਹਤ ਸਭਿ ਸਾਵਣ ਮਲ ਆਗੇ ਤਤਕਾਲ।
ਹਾਥਨਿ ਜੋਰਿ ਅਕੋਰਨ ਅਰਪਹਿਂ ਗਰ ਪਹਿਰਾਈ ਫੂਲਨਿ ਮਾਲ।
ਚਮਰੁ ਢੁਰਾਵਹਿਂ ਸੁਜਸ ਬਧਾਵਹਿਂ ਸੀਸ ਨਿਵਾਵਹਿਂ ਧਰਿ ਪਦ ਭਾਲ॥੨॥

ਪਹਿਲਾਂ ਜਿਥੇ-ਕਿਥੇ ਰੋਣਾ ਧੋਣਾ ਹੋ ਰਿਹਾ ਸੀ, ਹੁਣ ਓਥੇ ਮਹਾਂ ਮੰਗਲ ਹੋ ਰਿਹਾ ਸੀ। ਰਾਜਾ, ਰਾਣੀ ਆਪਣੇ ਵਜ਼ੀਰਾਂ ਸਮੇਤ ਫੌਰਨ ਭਾਈ ਸਾਵਣ ਮਲ ਦੇ ਅੱਗੇ ਆਏ। ਹੱਥ ਜੋੜ ਕੇ ਨਜ਼ਰਾਨੇ ਭੇਟ ਕੀਤੇ ਅਤੇ ਗਲ ਵਿਚ ਫੁਲਾਂ ਦੇ ਹਾਰ ਪਾਏ। ਚੌਰ ਝੁਲਾਉਂਦੇ ਸਨ, ਸ੍ਰੇਸ਼ਟ ਜਸ ਵਧਾ ਰਹੇ ਸਨ ਅਤੇ ਮੱਥਾ ਪੈਰਾਂ ਤੇ ਧਰਕੇ ਸੀਸ ਨਿਵਾ ਰਹੇ ਸਨ॥ ੨॥

ਸਿਵਕਾ ਪਰ ਚਢਾਇ ਤਹਿਂ ਲਜਾਏ ਸੁੰਦਰ ਮੰਦਰ ਅੰਦਰ ਥਾਨ।
ਸਾਦਰ ਡੇਰੇ ਕੋ ਕਰਵਾਯੋ ਖਾਨ ਪਾਨ ਸਭਿ ਦੀਨਸਿ ਆਨ।
ਬਹੁਤ ਮੋਲ ਕੋ ਪਲੰਘ ਡਸਾਇਹੁ ਆਇ ਸਭਿਨਿ ਨੇ ਬੰਦਨ ਠਾਨਿ।
ਜ਼ਰੀਦਾਰ ਗੁੰਫੇ ਜਿਸ ਲਟਕਤਿ ਊਪਰ ਰੁਚਿਰ ਚੰਦੋਆ ਤਾਨਿ॥ ੩ ॥

ਪਾਲਕੀ ਵਿਚ ਬਿਠਾ ਕੇ ਆਪਣੇ ਮਹਿਲਾਂ ਅੰਦਰ ਇਕ ਸੁੰਦਰ ਅਸਥਾਨ ਤੇ ਲਿਆਏ। ਬੜੇ ਅਦਬ ਨਾਲ ਉਨ੍ਹਾਂ ਨੂੰ ਠਹਿਰਾਇਆ ਤੇ ਸਭ ਕੁਝ ਖਾਣ ਪੀਣ ਨੂੰ ਦਿੱਤਾ। ਬੜਾ ਕੀਮਤੀ ਇਕ ਪਲੰਘ ਡੁਹਾਇਆ ਅਤੇ ਸਾਰਿਆਂ ਨੇ ਆ ਕੇ ਬੰਦਨਾ ਕੀਤੀ। ਉਨ੍ਹਾਂ ਉਤੇ ਇਕ ਸੁੰਦਰ ਚੰਦੋਆ ਤਾਣ ਦਿੱਤਾ ਜਿਸ ਨਾਲ ਜਰੀਦਾਰ ਫੁੰਮਣ ਲਟਕ ਰਹੇ ਸਨ॥ ੩ ॥

ਇੱਤਜਾਦਿਕ ਸੁ ਸੂਖਾ ਕੀਨਸਿ ਮਹਿਮਾ ਪਿਖ ਸਗਰੇ ਬਿਸਮਾਇ।
'ਗੁਰ ਸਮਰੱਥ ਮਹਾਂ ਸਭਿ ਰੀਤਿਨ ਨ੍ਰਿਪ ਸੁਤ ਮ੍ਰਿਤੁ ਕੋ ਦੀਨਿ ਜਿਵਾਇ'।
ਕਿਤਿਕ ਦਿਵਸ ਮਹਿਂ ਨ੍ਰਿਪ ਸਿਖ ਹੋਯਹੁ ਪੁਨ ਸਭਿ ਸਿੱਖੀ ਕੇ ਮਗ ਆਇ।
ਵਾਹਿਗੁਰੂ ਸਿਮਰਹਿਂ ਸੁਖ ਪਾਵਹਿਂ ਚਿਤ ਇੱਛਾ ਕਹਿ ਦੇਤਿ ਪੁਜਾਇ॥ ੪ ॥

ਇਸ ਤਰ੍ਹਾਂ ਕਈ ਪ੍ਰਕਾਰ ਦੀ ਸੇਵਾ ਅਤੇ ਮਹਿਮਾ ਕੀਤੀ, ਉਨ੍ਹਾਂ ਦੇ ਇਸ ਕੌਤਕ ਨੂੰ ਵੇਖ ਕੇ ਸਾਰੇ ਹੈਰਾਨ ਸਨ ਅਤੇ ਕਹਿ ਰਹੇ ਸਨ, "ਇਨ੍ਹਾਂ ਦੇ ਗੁਰੂ ਜੀ ਹਰ ਤਰ੍ਹਾਂ ਨਾਲ ਮਹਾਂ ਸਮਰੱਥ ਹਨ, ਜਿਨ੍ਹਾਂ ਰਾਜੇ ਦਾ ਮੁਰਦਾ ਪੁੱਤਰ ਜੀਵਤ ਕਰ ਦਿੱਤਾ ਹੈ।" ਕੁਝ ਦਿਨਾਂ ਬਾਅਦ ਰਾਜਾ ਸਿੱਖ ਹੋ ਗਿਆ ਅਤੇ ਬਾਅਦ ਵਿਚ ਸਾਰੇ ਸਿੱਖੀ ਦੇ ਪੰਥ ਵਿਚ ਆ ਗਏ। ਵਾਹਿਗੁਰੂ ਦਾ ਸਿਮਰਨ ਕਰਕੇ ਸੁੱਖ ਪਾਉਂਦੇ ਸਨ, ਚਿੱਤ ਦੀਆਂ ਸਾਰੀਆਂ ਇਛਾਵਾਂ ਪੂਰੀਆਂ ਹੁੰਦੀਆਂ ਸਨ॥ ੪ ॥

ਪੁਨ ਸਾਵਣ ਮਲ ਨ੍ਰਿਪ ਸੰਗ ਭਾਖਯੋ 'ਹਮਰੇ ਸਦਨ ਬਿਪਾਸਾ ਤੀਰ।
ਚਾਹ ਦਾਰ ਦੀਰਘ ਕੀ ਤਿਹਠਾਂ ਇਕਠਾਂ ਕਰਹੁ ਬਿਸਾਲ ਸ਼ਤੀਰ।
ਬੇੜੇ ਬੰਧਹੁ ਕਾਸ਼ਟ ਗਨ ਕੇ ਦ੍ਰਿੜ ਕਰਿ ਬੀਚ ਡਾਰੀਦੇ ਨੀਰ।
ਤਰਨਹਾਰ ਨਰ ਸੰਗ ਸਿਧਾਵਹਿਂ ਸਨੇ ਸਨੇ ਤਰਿ ਪਾਇਂ ਬਿਹੀਰ॥ ੫ ॥

ਫਿਰ ਸਾਵਣ ਮਲ ਨੇ ਰਾਜੇ ਨੂੰ ਕਿਹਾ, "ਸਾਡਾ ਘਰ ਬਿਆਸ ਦਰਿਆ ਦੇ ਕਿਨਾਰੇ ਤੇ ਹੈ। ਓਥੇ ਲੰਮੀਆਂ ਸ਼ਤੀਰੀਆਂ ਦੀ ਬਹੁਤ ਲੋੜ ਹੈ, ਇਸ ਲਈ ਵੱਡੀ ਗਿਣਤੀ ਵਿਚ ਸ਼ਤੀਰੀਆਂ ਇਕੱਠੀਆਂ ਕਰੋ। ਇਨ੍ਹਾਂ ਸ਼ਤੀਰੀਆਂ ਦੇ ਫਿਰ ਚੰਗੀ ਤਰ੍ਹਾਂ ਬੇੜੇ ਬੰਨ ਕੇ ਦਰਿਆ ਬਿਆਸ ਦੇ ਪਾਣੀ ਵਿਚ ਸੁਟ ਦੇਵੋ, ਕੁਝ ਤਾਰੂ ਮਨੁੱਖਾਂ ਨੂੰ ਨਾਲ ਭੇਜੋ ਤਾਂਕਿ ਹੌਲੀ ਹੌਲੀ ਤਰ ਕੇ ਵਹੀਰ ਪਾਉਣ ਭਾਵ ਚਲਦੇ ਜਾਣ॥ ੫ ॥

ਗੋਇੰਦਵਾਲ ਨਗਰ ਤਟ ਊਪਰ ਤਹਾਂ ਜਾਇ ਸਗਰੋ ਨਿਕਸਾਇਂ'।
ਇਮਿ ਸੁਨਿ ਭੂਪ ਹਰੀਪੁਰ ਕੇ ਤਬਿ ਬਹੁ ਨਰ ਦੀਨੇ ਕਾਰ ਲਗਾਇ।
ਕਾਸ਼ਟ ਕੋ ਬਟੋਰ ਬਹੁਤੇਰਾ ਖਾਤੀ ਤੇ ਤਛਾਇ ਚਿਰਵਾਇ।
ਦੀਰਘ ਲੈ ਲਕਰੀ ਕਰਿ ਸੰਚੈ ਅਨਿਕ ਭਾਂਤਿ ਸੁੰਦਰ ਘਰਿਵਾਇ॥ ੬ ॥

ਗੋਇੰਦਵਾਲ ਨਗਰ ਦੇ ਕਿਨਾਰੇ ਤੇ ਜਾ ਕੇ ਸਾਰੀਆਂ ਲਕੜਾਂ ਨੂੰ ਬਾਹਰ ਕੱਢ ਲੈਣਗੇ।" ਹਰੀਪੁਰ ਦੇ ਰਾਜੇ ਨੇ ਇਸ ਤਰ੍ਹਾਂ ਸੁਣ ਕੇ, ਬਹੁਤ ਆਦਮੀ ਲਕੜਾਂ ਕੱਟਣ ਵਾਸਤੇ ਲਾ ਦਿੱਤੇ। ਬਹੁਤ ਲਕੜੀ ਇਕੱਠੀ ਕਰਵਾਕੇ ਤਰਖਾਣਾਂ ਪਾਸੋਂ ਤਛਵਾ ਕੇ, ਚਰਵਾ ਕੇ ਅਤੇ ਘੜਵਾ ਕੇ ਭਾਵ ਛਤੀਰੀਆਂ ਬਣਾ ਕੇ ਤਿਆਰ ਕਰਵਾ ਲਈ॥ ੬ ॥

ਬੇੜੇ ਬੰਧਿ ਬਿਪਾਸਾ ਕੇ ਬਿਚ ਨਰ ਕਰਿ ਸੰਗ ਸੁ ਦਿਏ ਚਲਾਇ।
ਗੋਇੰਦਵਾਲ ਬਿਸਾਲ ਕਾਠ ਗਨ ਤਹਿਂ ਤੇ ਤੂਰਨ ਪਹੁੰਚੀ ਆਇ।
ਵਹਿਰ ਨਿਕਾਸੀ ਸਤਿਗੁਰ ਹੇਰੀ, ਖਰੇ ਆਪ ਹੁਇ ਦਈ ਬੰਡਾਇ।
ਜਿਤਿਕ ਚਹਤਿ ਨਰ ਦਈ ਤਿਤਿ ਕਤਿਨ ਲੇ ਸਭਿ ਗਏ ਆਪਨੀ ਥਾਇਂ॥੭॥

ਉਨ੍ਹਾਂ ਛਤੀਰੀਆਂ ਦੇ ਫਿਰ ਬੇੜੇ ਬੰਨ੍ਹ ਕੇ ਕੁਝ ਮਨੁੱਖ ਨਾਲ ਦੇ ਕੇ ਦਰਿਆ ਬਿਆਸਾ ਵਿਚ ਠੇਲ ਦਿੱਤੇ। ਵੱਡੀ ਗਿਣਤੀ ਵਿਚ ਲਕੜਾਂ ਦੇ ਬੇੜੇ ਗੋਇੰਦਵਾਲ ਆ ਪਹੁੰਚੇ। ਜਦ ਗੁਰੂ ਜੀ ਨੇ ਲਕੜਾਂ ਦੇ ਬੇੜਿਆਂ ਨੂੰ ਵੇਖਿਆ ਤਾਂ ਉਨ੍ਹਾਂ ਬਾਹਰ ਕੱਢਵਾ ਲਏ ਅਤੇ ਆਪ ਖੜੇ ਹੋ ਕੇ ਲਕੜੀ ਵੰਡ ਦਿੱਤੀ। ਜਿੰਨੀ-ਜਿੰਨੀ ਕੋਈ ਲਕੜ ਚਾਹੁੰਦਾ ਸੀ, ਓਨੀ-ਓਨੀ ਉਸ ਨੂੰ ਦੇ ਦਿੱਤੀ ਤੇ ਉਹ ਲੈ ਕੇ ਆਪਣੇ-ਆਪਣੇ ਥਾਂ ਚਲੇ ਗਏ॥ ੭॥

ਨਿਜ ਕੁਟੰਬ ਕੇ ਮਾਨਵ ਜੇਈ, ਬਿੱਪ੍ਰ ਬ੍ਰਿੰਦ, ਕੋ ਬਾਂਟ ਸੁ ਦੀਨਿ।
ਬਾਈ ਜਾਤ ਜੁ ਖੱਤ੍ਰੀ ਕੁਲ ਕੀ ਗੋਇੰਦਵਾਲ ਬਾਸ ਤਿਨ ਲੀਨ।
ਸਰਬ ਜਾਤਿ ਸਿਖ ਸਦਨ ਕਰੇ ਤਹਿਂ ਤਿਨ ਕਾਸ਼ਟ ਲੇ ਨਿਜ ਘਰ ਕੀਨਿ।
ਬਸਨ ਹਾਰ ਪੁਨ ਅਪਰ ਜਿ ਮਾਨਵ ਬਾਂਛਤਿ ਦੀਨਸਿ ਗੁਰੂ ਪ੍ਰਬੀਨ॥੮॥

ਜਿਹੜੇ ਉਨ੍ਹਾਂ ਦੇ ਆਪਣੇ ਪਰਿਵਾਰ ਦੇ ਮਨੁੱਖ ਸਨ ਅਤੇ ਬ੍ਰਾਹਮਣਾਂ ਦੇ ਜਿਹੜੇ ਪਰਿਵਾਰ ਸਨ, ਉਨ੍ਹਾਂ ਸਭ ਨੂੰ ਵੰਡ ਦਿੱਤੀ। ਖੱਤਰੀ ਕੁਲ ਦੀਆਂ ਜਿਹੜੀਆਂ ਬਾਈ ਜਾਤਾਂ ਹਨ, ਉਨ੍ਹਾਂ ਗੋਇੰਦਵਾਲ ਵਿਚ ਆਪਣਾ ਵਾਸਾ ਕੀਤਾ ਸੀ। ਸਾਰੀਆਂ ਜਾਤਾਂ ਦੇ ਸਿੱਖਾਂ ਨੇ ਲਕੜੀ ਲੈ ਕੇ ਆਪਣੇ ਘਰ ਬਣਾ ਲਏ। ਜਿਹੜੇ ਹੋਰ ਵੀ ਕੋਈ ਉਸ ਨਗਰ ਵਿਚ ਵਸਣਾ ਚਾਹੁੰਦਾ ਸੀ, ਗੁਰੂ ਜੀ ਨੇ ਉਸ ਨੂੰ ਵੀ ਲਕੜੀ ਦੇ ਦਿੱਤੀ ॥ ੮॥

ਸ਼੍ਰੀ ਗੁਰ ਅਮਰਦਾਸ ਹੁਇ ਠਾਂਢੇ, ਧਾਮਨਿ ਕੀ ਅਵਨੀ ਅਵਲੋਕ।
ਜਥਾ ਜੋਗ ਬਾਂਟੀ ਸਭਿਹਿਨਿ ਕੋ, ਲੇਕਰਿ ਮੁਦਿਤਿ ਭਏ ਸਭਿ ਲੋਕ।
ਆਪ ਆਪਨੇ ਰਚੇ ਸਦਨ ਸ਼ੁਭ ਜੋ ਗੁਰੁ ਦਈਸੁ ਲੀਨੀ ਰੋਕ।
ਬਡੇ ਭਾਗ ਜਿਨਿ ਭਾਲ ਹੁਤੇ ਤਬਿ ਬਸੇ ਨਗਰ ਮਹਿਂ ਸਦਾ ਅਸ਼ੋਕ॥੯॥

ਘਰਾਂ ਦੀ ਜ਼ਮੀਨ ਵੇਖ ਕੇ ਗੁਰੂ ਜੀ ਖੜੇ ਹੋ ਗਏ, ਲੋੜ ਅਨੁਸਾਰ ਸਾਰਿਆਂ ਨੂੰ ਵੰਡ ਦਿੱਤੀ ਅਤੇ ਸਾਰੇ ਲੋਕ ਵੇਖ ਕੇ ਬਹੁਤ ਪ੍ਰਸੰਨ ਹੋਏ। ਜਿਹੜੀ-ਜਿਹੜੀ ਜ਼ਮੀਨ ਗੁਰੂ ਜੀ ਨੇ ਉਨ੍ਹਾਂ ਨੂੰ ਦਿੱਤੀ ਸੀ, ਉਨ੍ਹਾਂ ਲੋਕਾਂ ਮਲ ਲਈ ਤੇ ਆਪ ਆਪਣੇ-ਆਪਣੇ ਘਰ ਬਣਾ ਲਏ। ਉਹ ਲੋਕ ਜਿਨ੍ਹਾਂ ਦੇ ਵਡੇ ਭਾਗ ਸਨ, ਉਹ ਉਸ ਨਗਰ ਵਿਚ ਚਿੰਤਾ ਰਹਿਤ ਹੋ ਕੇ ਵਸੇ॥ ੯॥

ਸੁੰਦਰ ਸਲਿਤਾ ਤੀਰ ਬਿਪਾਸਾ ਨੀਰ ਬਿਮਲ ਗੰਗਾ ਸਮ ਜਾਂਹਿ।
ਪਾਪ ਬਿਨਾਸ਼ਨ ਪਾਵਨ ਸੋ ਬਹੁ ਜਲ ਕੋ ਅੰਗ ਸਪਰਸ਼ੇ ਵਾਹਿ।
ਤਾਤਕਾਲ ਫਲ ਸਤਿਗੁਰ ਦਰਸ਼ਨ ਜਿਹਿਂ ਜੋਗੀ ਧਜਾਵਹਿਂ ਉਰ ਮਾਂਹਿ।
ਬੇਦ ਸਮਾਨ ਗਿਰਾ ਗੁਰ ਸੁਨਿਬੇ ਸਮਝਨਿ ਸੁਗਮ ਅਗਮ ਤਿਮ ਨਾਂਹਿ॥੧੦॥

ਸੁੰਦਰ ਨਦੀ ਬਿਆਸ ਦੇ ਕੰਢੇ, ਜਿਸ ਦਾ ਜਲ ਗੰਗਾ ਨਦੀ ਵਾਂਗ ਨਿਰਮਲ ਹੈ, ਉਸ ਜਲ ਨਾਲ ਅੰਗ ਛੂਹਣ ਨਾਲ ਸਾਰੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ ਅਤੇ ਮਨੁੱਖ ਪਵਿਤਰ ਹੋ ਜਾਂਦਾ ਹੈ। ਆਮ ਲੋਕ ਗੰਗਾ ਦੇ ਇਸ਼ਨਾਨ ਦਾ ਫਲ ਮੁਕਤੀ ਸਮਝਦੇ ਹਨ, ਪਰ ਫਿਰ ਏਥੇ ਇਸ਼ਨਾਨ ਕਰਨ ਵਾਲੇ ਨੂੰ ਤੁਰੰਤ ਫਲ ਮਿਲਦਾ ਹੈ ਅਤੇ ਜਿਸ ਸਰੂਪ ਨੂੰ ਧਿਆਨ ਲਾ ਲਾ

ਧਿਆਉਂਦੇ ਹਨ, ਉਹ ਗੁਰੂ ਅਮਰਦਾਸ ਜੀ ਦੇ ਰੂਪ ਵਿਚ ਪਰਤੱਖ ਦਿੱਸ ਪੈਂਦਾ ਹੈ। ਗੁਰੂ ਜੀ ਦੀ ਬਾਣੀ ਬੜੀ ਸਰਲ ਅਤੇ ਸਪੱਸ਼ਟ ਹੈ, ਵੇਦਾਂ ਵਾਂਗ ਕਠਨ ਨਹੀਂ ਹੈ॥ ੧੦॥

ਦੇਗ ਹੋਇ ਸਗਰੇ ਦਿਨ ਗੁਰ ਕੀ ਸਰਬ ਜਾਤਿ ਭੋਜਨ ਕੋ ਖਾਇਂ।
ਜੋ ਨਹਿਂ ਖਾਂਹਿਂ ਨ ਦਰਸ਼ਨ ਪਾਵਹਿਂ ਇਹੀ ਨੇਮ ਸਤਿਗੁਰ ਠਹਿਰਾਇ।
ਬਚਹਿ ਅਹਾਰ ਜੁ ਲੰਗਰ ਮਾਂਹੀ ਸੋ ਸਭਿ ਗਊਅਨਿ ਦੇਹਿਂ ਖੁਲਾਇਂ।
ਪਸ਼ੂ ਅਘਾਇ ਸ਼ੇਖ਼ ਪੁਨ ਰਹਿ ਜੋ ਸਰਬ ਬਿਪਾਸਾ ਮਹਿਂ ਦੇਂ ਪਾਇ॥੧੧॥

ਸਾਰਾ ਦਿਨ ਲੰਗਰ ਚਲਦਾ ਹੈ ਅਤੇ ਸਾਰੀਆਂ ਜਾਤੀਆਂ ਦੇ ਲੋਕ ਭੋਜਨ ਛੱਕਦੇ ਹਨ। ਜਿਹੜਾ ਵਿਅਕਤੀ ਲੰਗਰ ਨਹੀਂ ਛਕਦਾ ਹੈ ਉਹ ਗੁਰੂ ਜੀ ਦੇ ਦਰਸ਼ਨ ਨਹੀਂ ਕਰ ਸਕਦਾ, ਇਹ ਗੁਰੂ ਜੀ ਨੇ ਨੇਮ ਠਹਿਰਾਇਆ ਹੈ। ਜਿਹੜਾ ਭੋਜਨ ਪਸ਼ੂਆਂ ਪਾਸੋਂ ਵੀ ਬਚ ਜਾਏ ਤਾਂ ਉਸਨੂੰ ਸਾਰਾ ਬਿਆਸਾ ਨਦੀ ਵਿਚ ਪਾ ਦਿੰਦੇ ਹਨ ਤਾਂਕਿ ਜਲ ਦੇ ਜੀਵ ਵੀ ਭੋਜਨ ਪ੍ਰਾਪਤ ਕਰ ਸਕਣ॥ ੧੧॥

ਨਿਸ ਮਹਿਂ ਸ਼ੇਖ਼ ਰਹਿਨ ਨਹਿਂ ਪਾਵੈ ਅੰਨ ਦਰਬ ਜੇਤਿਕ ਚਲਿ ਆਇ।
ਸਭਿ ਕੋ ਦੇਹਿਂ ਅਨੰਦਤਿ ਲੇਵੈਂ, ਦੇਗ ਬਿਖੈ ਤ੍ਰਿਪਤਹਿਂ ਤਹਿਂ ਖਾਇ।
ਤਾਤਕਾਲ ਪੁਰਿ ਬਸਯੋ ਰੁਚਿਰ ਸੋ ਸ੍ਰੀ ਸਤਿਗੁਰ ਜਹਿਂ ਆਪ ਬਸਾਇ।
ਜੋ ਧਰਿ ਆਇ ਕਾਮਨਾ ਮਨ ਮਹਿਂ ਦਰਸ਼ਨ ਪਰਸਤਿ ਸੋ ਨਰ ਪਾਇ॥੧੨॥

ਜਿੰਨਾ ਵੀ ਧਨ ਅਤੇ ਅਨਾਜ ਗੁਰੂ ਘਰ ਆਉਂਦਾ ਹੈ, ਰਾਤ ਨੂੰ ਸਾਰਾ ਹੀ ਖਤਮ ਕਰ ਦਿੰਦੇ ਹਨ ਅਤੇ ਅਗਲੇ ਦਿਨ ਵਾਸਤੇ ਕੁਝ ਨਹੀਂ ਬਚਾਉਂਦੇ। ਸਾਰਿਆਂ ਨੂੰ ਦਿੰਦੇ ਹਨ ਅਤੇ ਲੈਣ ਵਾਲੇ ਪ੍ਰਸੰਨ ਹੋ ਕੇ ਲੈਂਦੇ ਹਨ, ਭੋਜਨ ਪੂਰੀ ਤਰ੍ਹਾਂ ਤ੍ਰਿਪਤ ਹੋ ਕੇ ਖਾਂਦੇ ਹਨ। ਛੇਤੀ ਹੀ ਸੁੰਦਰ ਨਗਰ ਵਸ ਗਿਆ ਹੈ, ਜਿਸਨੂੰ ਸਤਿਗੁਰੂ ਨੇ ਆਪ ਵਸਾਇਆ ਹੈ, ਮਨੁੱਖ ਜਿਹੜੀ ਵੀ ਕਾਮਨਾ ਧਾਰ ਕੇ ਆਉਂਦੇ ਹਨ, ਗੁਰੂ ਜੀ ਦੇ ਦਰਸ਼ਨ ਕਰਨ ਨਾਲ ਪੂਰੀ ਹੋ ਜਾਂਦੀ ਹੈ॥ ੧੨॥

ਉਤ ਸਾਵਨ ਕੀ ਕਥਾ ਕੁਛਕ ਹੈ ਸ਼੍ਰੋਤਾ ਸੁਨਹੁ ਸੁਜਸੁ ਗੁਰ ਕੇਰਿ।
ਸਾਦਰ ਬਾਸ ਹਰੀ ਪੁਰ ਕੀਨਸਿ ਮਨਤਾ ਜਿਸ ਕੀ ਹੋਤਿ ਬਡੇਰ।
ਜਬ ਰਾਜਾ ਤਿਹ ਚਰਨ ਪਖਾਰੇ ਅਪਰਨ ਕੀ ਗਿਨਤੀ ਕਜਾ ਹੇਰਿ।
ਬੰਦਨ ਕਰਹਿਂ ਬ੍ਰਿੰਦ ਨਰ ਮਿਲਿ ਮਿਲਿ ਕਰ ਜੋਰਹਿਂ ਕਰਿ ਭਾਉ ਘਨੇਰ॥੧੩॥

ਓਧਰ ਸਾਵਣ ਮਲ ਦੀ ਵੀ ਕੁਝ ਕਥਾ ਬਾਕੀ ਹੈ, ਹੇ ਸ੍ਰੋਤਾ ਗਨ ! ਗੁਰੂ ਜੀ ਦਾ ਸ੍ਰੇਸ਼ਟ ਜਸ ਸੁਣੋ। ਭਾਈ ਸਾਵਣ ਮਲ ਨੇ ਹਰੀ ਪੁਰ ਵਿਚ ਬੜੇ ਅਦਬ ਨਾਲ ਆਪਣਾ ਵਾਸਾ ਕਰ ਲਿਆ, ਜਿਥੇ ਉਸਦੀ ਬਹੁਤ ਵੱਡੀ ਮਨਤਾ ਹੁੰਦੀ ਸੀ। ਜਦ ਰਾਜਾ ਹੀ ਉਸ ਦੇ ਚਰਨ ਧੋਂਦਾ ਸੀ ਤਾਂ ਹੋਰਨਾਂ ਦੀ ਗਿਣਤੀ ਕੀ ਕੀਤੀ ਜਾਵੇ ? ਲੋਕਾਂ ਦੇ ਸਮੂਹ ਮਿਲ-ਮਿਲ ਕੇ ਬੰਦਨਾ ਕਰਦੇ ਸਨ, ਹੱਥ ਜੋੜ ਕੇ ਬਹੁਤ ਪ੍ਰੇਮ ਕਰਦੇ ਸਨ॥ ੧੩॥

ਧਰਹਿਂ ਕਾਮਨਾ ਜਾਚਹਿਂ ਆਨਿ ਜੁ ਤਿਸ ਰੁਮਾਲ ਤੇ ਪੂਰ ਕਰੰਤਿ।
ਸੁਤ ਬਿਤ ਕੀ ਕੈ ਤਨ ਅਰੋਗ ਕੀ ਇੱਤਜਾਦਿਕ ਪ੍ਰਾਪਤਿ ਹਰਖੰਤਿ।
ਪਾਇਨ ਪਾਸ ਉਪਾਇਨ ਅਰਪਤਿ ਸਰਬ ਦੇਸ਼ ਨਰ ਜਸੁ ਉਚਰੰਤਿ।
ਸਿੱਖੀ ਬਿਥਰੀ ਸਾਵਨ ਮਲ ਕੀ ਅਜ਼ਮਤ ਹੇਰਤਿ ਉਰ ਬਿਸਮੰਤਿ॥੧੪॥

ਜੋ ਵੀ ਕਾਮਨਾ ਧਾਰਨ ਕਰਕੇ ਆ ਕੇ ਮੰਗਦੇ ਸਨ, ਉਸ ਕਾਮਨਾਂ ਨੂੰ ਰੁਮਾਲ ਨਾਲ ਪੂਰੀ ਕਰ ਦਿੰਦੇ ਸਨ, ਕਈ ਪੁੱਤਰ ਅਤੇ ਧਨ ਦੀ ਕਾਮਨਾ ਕਰਦੇ ਸਨ ਅਤੇ ਕਈ ਸਰੀਰ ਦੀ ਅਰੋਗਤਾ ਦੀ ਕਾਮਨਾ ਕਰਦੇ ਸਨ, ਇਹੋ ਜੇਹੀਆਂ ਕਈ ਹੋਰ ਕਾਮਨਾਵਾਂ ਵੀ ਕਰਦੇ ਸਨ, ਜਦ ਪੂਰੀਆਂ ਹੋ ਜਾਂਦੀਆਂ ਸਨ ਤਾਂ ਬਹੁਤ ਪ੍ਰਸੰਨ ਹੋ ਜਾਂਦੇ ਸਨ। ਕਈ ਪ੍ਰਕਾਰ ਦੇ ਨਜ਼ਰਾਨੇ ਉਨ੍ਹਾਂ ਦੇ ਚਰਨਾਂ ਤੇ ਅਰਪਨ ਕਰਦੇ ਸਨ ਅਤੇ ਸਾਰੇ ਦੇਸ਼ ਦੇ ਲੋਕ ਜਸ ਉਚਾਰਨ ਕਰਦੇ ਸਨ। ਸਾਵਣ ਮਲ ਦੀ ਆਪਣੀ ਸਿੱਖੀ ਫੈਲੀ ਹੋਈ ਸੀ, ਲੋਕ ਕਰਾਮਾਤਾਂ ਵੇਖ ਵੇਖ ਹੈਰਾਨ ਰਹਿ ਰਹੇ ਸਨ॥ ੧੪॥

ਰਾਜਾ ਰਾਨੀ ਤ੍ਰਾਸ ਕਰਤਿ ਬਹੁ ਸੇਵਹਿਂ ਨਿਤ ਹੁਇ ਕਰਿ ਅਨੁਸਾਰ।
ਬਹੁਤ ਮੋਲ ਕੇ ਬਸਤ੍ਰ ਮੰਗਾਵੈਂ ਕਰਿਵਾਵੈਂ ਪੋਸ਼ਸ਼ ਸਭਿ ਚਾਰੁ।
ਭੋਜਨ ਮਹਿਂ ਅਮੇਜ਼ ਕਰਿ ਮੇਵੇ ਸੁਭ ਸ੍ਵਾਦਨਿ ਕੋ ਦੇਤਿ ਅਹਾਰ।
ਠਾਂਢੇ ਰਹੈਂ ਦਾਸ ਹਿਤ ਸੇਵਾ ਹੁਕਮ ਦੇਹਿਂ ਸੋ ਕਰਹਿਂ ਸੁਧਾਰਿ॥੧੫॥

ਰਾਜਾ ਰਾਣੀ ਡਰਦੇ ਹੋਏ ਨਿਤ ਆਗਿਆ ਅਨੁਸਾਰ ਸੇਵਾ ਕਰਦੇ ਸਨ, ਬਹੁਤ ਮਹਿੰਗੇ ਕਪੜੇ ਮੰਗਵਾ ਕੇ ਸੁੰਦਰ ਪੋਸ਼ਾਕੇ ਤਿਆਰ ਕਰਵਾਉਂਦੇ ਸਨ। ਭੋਜਨ ਵਿਚ ਕਈ ਪ੍ਰਕਾਰ ਦੇ ਮੇਵੇ ਮੰਗਵਾ ਕੇ ਬੜਾ ਸ਼ੁਭ ਅਤੇ ਸਵਾਦੀ ਭੋਜਨ ਦਿੰਦੇ ਸਨ। ਸੇਵਕ ਸੇਵਾ ਵਾਸਤੇ ਹਰ ਵੇਲੇ ਪਾਸ ਖੜੇ ਰਹਿੰਦੇ ਸਨ ਤਾਂਕਿ ਜਦ ਵੀ ਹੁਕਮ ਕਰਨ ਤਾਂ ਤੁਰੰਤ ਉਸ ਦੀ ਪਾਲਣਾ ਕਰ ਸਕਣ॥ ੧੫॥

ਅਸ ਪਦ ਊਚੇ ਜਬਹਿ ਪਹੂਚੋ ਚਿਤ ਮਹਿਂ ਚਿਤਵਤਿ ਭਾ ਇਸਿ ਭਾਇ।
'ਕਾਰਜ ਸੁਧਰ ਗਯੋ ਸਭਿ ਗੁਰ ਕੋ ਪਹੁਂਚਾਏ ਕਾਸ਼ਟ ਸਮੁਦਾਇ।
ਪੁਰਿ ਕੇ ਘਰ ਸਭਿ ਉਸਰ ਪਰਹਿਂਗੇ ਬਹੁਰੋ ਕੁਛ ਬਾਕੀ ਬਚ ਜਾਇ।
ਗੋਇੰਦਵਾਲ ਉਚਿਤ ਹੈ ਚਲਿਬੋ ਦਰਸਹਿਂ ਸਤਿਗੁਰ ਪੰਕਜ ਪਾਇ॥੧੬॥

ਇਸ ਤਰ੍ਹਾਂ ਜਦ ਬਹੁਤ ਉੱਚੀ ਪਦਵੀ ਤੇ ਪਹੁੰਚ ਗਏ ਤਾਂ ਚਿੱਤ ਵਿਚ ਇਸ ਤਰ੍ਹਾਂ ਸੋਚਣ ਲੱਗਾ, "ਗੁਰੂ ਜੀ ਦਾ ਸਾਰਾ ਕੰਮ ਸੰਵਰ ਗਿਆ ਹੈ, ਬਹੁਤ ਲਕੜੀ ਮੈਂ ਭੇਜ ਦਿੱਤੀ ਹੈ, ਨਗਰ ਦੇ ਸਾਰੇ ਘਰ ਤਿਆਰ ਹੋ ਜਾਣਗੇ, ਬਾਅਦ ਵਿਚ ਕੁਝ ਬਾਕੀ ਰਹਿ ਜਾਣਗੇ, ਹੁਣ ਮੇਰੇ ਵਾਸਤੇ ਇਹ ਉਚਿਤ ਹੈ ਕਿ ਗੋਇੰਦਵਾਲ ਨੂੰ ਚੱਲਾਂ ਅਤੇ ਸਤਿਗੁਰੂ ਦੇ ਚਰਨ-ਕੰਵਲਾਂ ਦੇ ਦਰਸ਼ਨ ਕਰਾਂ॥ ੧੬॥

ਤਊ ਏਕ ਚਿੰਤਾ ਤਹਿਂ ਜੈਬੇ ਇਸ ਰੁਮਾਲ ਤੇ ਅਜ਼ਮਤ ਵਾਨ।
ਢਿਗ ਪਹੁੰਚੇ ਗੁਰ ਲੇਵਹਿਂਗੇ ਇਹੁ, ਕਾਰਜ ਭਯੋ ਪੂਰ, ਉਰ ਜਾਨਿ।
ਸ਼ਕਤਿਹੀਨ ਹੁਇ ਹੌਂ ਤਿਸ ਛਿਨ ਮਹਿਂ ਬਹੁਰ ਨ ਕਰਿਹੈ ਕੋ ਮਮ ਮਾਨ।
ਬਡਿਆਈ ਗੁਰ ਕੀ ਤਬਿ ਬਿਦਤਹਿ ਮੈਂ ਬਨ ਜਾਵੋਂ ਅਪਰ ਸਮਾਨ॥੧੭॥

ਤਾਂ ਵੀ ਉਥੇ ਜਾਣ ਵਿਚ ਇਕ ਚਿੰਤਾ ਹੈ ਕਿ ਇਸ ਰੁਮਾਲ ਕਰਕੇ ਹੀ ਮੈਂ ਕਰਾਮਾਤੀ ਹਾਂ, ਜੇ ਮੈਂ ਗੁਰੂ ਜੀ ਪਾਸ ਜਾਵਾਂਗਾ ਤਾਂ ਉਹ ਰੁਮਾਲ ਲੈ ਲੈਣਗੇ, ਕਿਉਂਕਿ ਉਹ ਸਮਝਣਗੇ ਕਿ ਜਿਸ ਕੰਮ ਵਾਸਤੇ ਇਹ ਦਿੱਤਾ ਸੀ, ਉਹ ਕੰਮ ਪੂਰਾ ਹੋ ਗਿਆ ਹੈ। ਮੈਂ ਫਿਰ ਸ਼ਕਤੀਹੀਣ ਹੋ ਜਾਵਾਂਗਾ, ਫਿਰ ਬਾਅਦ ਵਿਚ ਕੋਈ ਵੀ ਮੇਰਾ ਇੱਜ਼ਤ-ਮਾਣ ਨਹੀਂ ਕਰੇਗਾ। ਗੁਰੂ ਜੀ ਦੀ ਵਡਿਆਈ ਪਰਗਟ ਹੋਵੇਗੀ ਤੇ ਮੈਂ ਆਮ ਲੋਕਾਂ ਵਰਗਾ ਹੋ ਜਾਵਾਂਗਾ॥ ੧੭॥

ਇਹਾਂ ਰਹੇ ਹੀ ਬਨੇ ਬਾਰਤਾ ਪੂਜਹਿਂ ਲੋਕ ਬਿਲੋਕਿ ਮਹਾਨ।
ਸੇਵਹਿਂ ਸਰਬ ਨ੍ਰਿਪਤ ਤੇ ਆਦਿਕ ਅਰਪਹਿਂ ਅਨਿਕ ਉਪਾਇਨ ਆਨਿ।
ਗੋਇੰਦਵਾਲ ਗਏ ਕਯਾ ਪ੍ਰਾਪਤਿ ਬਨਜੋ ਰਹੋਂ ਗੁਰ ਇਸ ਹੀ ਥਾਨ।

ਚਹੌਂ ਸੁ ਅਜ਼ਮਤ ਤੇ ਸਭਿ ਪਾਵੌਂ ਕੀਰਤਿ ਬਿਦਤਹਿ ਬਹੁਤ ਜਹਾਨ॥੧੮॥

ਏਥੇ ਰਹਿਣ ਨਾਲ ਹੀ ਗੱਲ ਬਣਦੀ ਹੈ, ਮੈਨੂੰ ਵੇਖ ਕੇ ਲੋਕ ਬਹੁਤ ਪੂਜਾ ਕਰਦੇ ਹਨ, ਰਾਜੇ ਤੋਂ ਲੈ ਕੇ ਆਮ ਲੋਕਾਂ ਤਕ ਸਾਰੇ ਮੇਰੀ ਬਹੁਤ ਸੇਵਾ ਕਰਦੇ ਹਨ ਅਤੇ ਮੈਨੂੰ ਅਨੇਕ ਪ੍ਰਕਾਰ ਦੇ ਨਜ਼ਰਾਨੇ ਭੇਟ ਕਰਦੇ ਹਨ। ਗੋਇੰਦਵਾਲ ਜਾ ਕੇ ਮੈਨੂੰ ਕੀ ਮਿਲਣਾ ਹੈ, ਇਸ ਥਾਂ ਹੀ ਗੁਰੂ ਬਣ ਕੇ ਰਹਿੰਦਾ ਹਾਂ। ਜੋ ਕੁਝ ਵੀ ਚਾਹੁੰਦਾ ਹਾਂ ਕਰਾਮਾਤ ਕਾਰਨ ਪ੍ਰਾਪਤ ਕਰ ਲੈਂਦਾ ਹਾਂ ਅਤੇ ਮੇਰੀ ਕੀਰਤੀ ਸਾਰੇ ਜਹਾਨ ਵਿਚ ਮਸ਼ਹੂਰ ਹੋਈ ਹੈ॥ ੧੮॥

ਇਮ ਦ੍ਰਿੜ੍ਹ ਚਿਤ ਮਹਿਂ ਕਰਿ ਤਹਿਂ ਠਹਿਰਜੋ 'ਨਹਿਂ ਜਾਵੌਂ ਅਬ ਗੋਇੰਦਵਾਲ'।
ਕਿਤਿਕ ਮਾਸ ਬਸਤੇ ਤਹਿਂ ਬੀਤੇ ਅੰਤਰਯਾਮੀ ਗੁਰੂ ਬਿਸਾਲ।
ਜਾਨਜੋ ਚਿਤ ਬਿਕਾਰ ਜੁਤਿ ਤਿਸ ਕੋ ਪਠਜੋ ਹੁਕਮ ਨਾਮਾ ਤਿਸਿ ਕਾਲ।
ਪਠਿ ਕਰਿ ਕੁਛ ਵਿਲਾਉ ਲਿਖਿ ਭੇਜਜੋ 'ਆਵਨ ਦੇਤਿ ਨਹੀਂ ਮਹਿਪਾਲ॥੧੯॥

ਇਸ ਤਰ੍ਹਾਂ ਚਿੱਤ ਵਿਚ ਦ੍ਰਿੜ੍ਹ ਕਰਕੇ ਉਥੇ ਹੀ ਠਹਿਰ ਗਿਆ, "ਮੈਂ ਹੁਣ ਗੋਇੰਦਵਾਲ ਨਹੀਂ ਜਾਵਾਂਗਾ"। ਉਥੇ ਰਹਿੰਦਿਆਂ ਜਦ ਕਈ ਮਹੀਨੇ ਬੀਤ ਗਏ ਤਾਂ ਵੱਡੇ ਅੰਤਰਜਾਮੀ ਗੁਰੂ ਜੀ ਜਾਣ ਗਏ ਕਿ ਉਹ ਵਿਕਾਰਾਂ ਵਾਲਾ ਹੋ ਗਿਆ ਹੈ, ਉਨ੍ਹਾਂ ਉਸੇ ਵੇਲੇ ਉਸ ਨੂੰ ਇਕ ਹੁਕਮ-ਨਾਮਾ ਭੇਜਿਆ। ਹੁਕਮ-ਨਾਮਾ ਪੜ੍ਹਕੇ ਝੂਠਾ ਬਹਾਨਾ ਲਿਖ ਦਿੱਤਾ, "ਮੈਨੂੰ ਰਾਜਾ ਨਹੀਂ ਆਉਣ ਦਿੰਦਾ ਹੈ॥ ੧੯॥

ਕੇਤਿਕ ਦਿਨ ਮਹਿਂ ਦਰਸ਼ਨ ਕਰਿਹੌਂ ਸ੍ਰੀ ਸਤਿਗੁਰ ਸੁਨਿ ਜਾਨ ਵਲਾਉ।
'ਅਜ਼ਮਤ ਜੁਕਤਿ ਰੁਮਾਲ ਸੁ ਤਤਛਿਨ ਗੋਇੰਦਵਾਲ 'ਚਹਜੋ ਚਲਿ ਆਉ'।
ਚਿਤਵਨ ਤੇ ਤੂਰਨ ਹੀ ਆਯਹੁ ਛੂਛੋ ਸਾਵਨ ਤਹਾਂ ਰਹਾਉ।
ਜਾਨਿ ਗੁਰੂ ਗਤਿ ਬਹੁਤ ਬਿਸੂਰਤਿ 'ਮੈਂ ਕੁਕਰਮ ਹੀ ਲਿਯੋ ਕਮਾਉ' ॥੨੦॥

ਕੁਝ ਦਿਨਾਂ ਬਾਅਦ ਮੈਂ ਆਪ ਜੀ ਦੇ ਦਰਸ਼ਨ ਕਰਾਂਗਾ"। ਸਤਿਗੁਰੂ ਜੀ ਨੇ ਜਦ ਜਾਣਿਆ ਕਿ ਬਹਾਨਾ ਕੀਤਾ ਹੈ ਤਾਂ ਉਨ੍ਹਾਂ ਆਦੇਸ਼ ਕੀਤਾ, "ਹੇ ਕਰਾਮਾਤੀ ਰੁਮਾਲ ! ਸਾਨੂੰ ਤੂੰ ਗੋਇੰਦਵਾਲ ਚਾਹੀਦਾ ਹੈਂ, ਇਸ ਲਈ ਫੌਰਨ ਚਲ ਕੇ ਆ ਜਾਵੇ।" ਗੁਰੂ ਜੀ ਦੇ ਚਿਤਾਰਦਿਆਂ ਹੀ ਰੁਮਾਲ ਗੁਰੂ ਜੀ ਪਾਸ ਪਹੁੰਚ ਗਿਆ ਤੇ ਸਾਵਣ ਮੱਲ ਖਾਲੀ ਰਹਿ ਗਿਆ। ਗੁਰੂ ਜੀ ਦੀ ਗਤੀ ਵੇਖ ਕੇ ਬਹੁਤ ਦੁਖੀ ਹੋਇਆ, ਸੋਚਿਆ, "ਆਗਿਆ ਭੰਗ ਕਰਕੇ ਮੈਂ ਵੱਡਾ ਕੁਕਰਮ ਕਮਾਇਆ ਹੈ"॥ ੨੦॥

ਦਿਨ ਦੁਇ ਚਤੁਰ ਬਿਸੂਰਤ ਬੀਤੇ ਪੁਨ ਮਨ ਮਹਿਂ ਸਮਝਜੋ ਇਸ ਭਾਇ।
'ਰਾਜਾ ਰਾਨੀ ਸਚਿਵ ਪ੍ਰਜਾ ਜੁਤ ਮੈਂ ਅਬ ਚਲਹੁਂ ਪਰਹੁਂ ਗੁਰ ਪਾਇ।
ਭੂਲ ਕਰੌਂ ਬਖਸ਼ਾਵਨ ਸਗਰੀ ਅਹੈਂ ਬਿਸਾਲ ਨ ਕੁਛ ਮਨ ਲਜਾਇਂ।
ਸਭਿ ਸੰਗਤ ਜੁਤਿ ਸ਼ਰਨੀ ਪਰਿਹੌਂ ਬਿਨਤੀ ਕਰਿਹੌਂ ਥਿਰ ਅਗਵਾਇ॥੨੧॥

ਦੋ ਚਾਰ ਦਿਨ ਅਜੇਹੀ ਭੈੜੀ ਦਸ਼ਾ ਵਿਚ ਬੀਤੇ ਫਿਰ ਮਨ ਵਿਚ ਇਸ ਤਰ੍ਹਾਂ ਸਮਝਿਆ, "ਰਾਜਾ, ਰਾਣੀ, ਵਜ਼ੀਰ, ਪਰਜਾ ਆਦਿ ਸਭ ਛੱਡ ਕੇ ਹੁਣ ਮੈਂ ਚਲ ਕੇ ਗੁਰੂ ਜੀ ਚਰਨਾਂ ਤੇ ਜਾ ਕੇ ਡਿਗਦਾ ਹਾਂ, ਸਾਰੀ ਭੁਲ ਬਖਸ਼ਾਉਂਦਾ ਹਾਂ ਅਤੇ ਮਨ ਵਿਚ ਕੁਝ ਨਹੀਂ ਲਿਆਉਂਦਾ ਹਾਂ। ਸਾਰੀ ਸੰਗਤ ਦੇ ਜੁੜਿਆਂ ਚਰਨਾਂ ਤੇ ਮੱਥਾ ਟੇਕਾਂਗਾ ਅਤੇ ਸਥਿਰ ਹੋ ਕੇ ਬੇਨਤੀ ਕਰਾਂਗਾ॥ ੨੧॥

ਬਡਿਅਨਿ ਕੀ ਰਿਸ ਅਗਨੀ ਸਮਸਰ ਬਿਨੈ ਨੀਰ ਤੇ ਹੋਵਤਿ।
ਸ਼ਾਂਤਿ ਅਵਰ ਉਪਾਵ ਨਹੀਂ ਕੁਛ ਬਨਿ ਹੈ,ਕਰਹਿਂ ਜਿ ਬਲ ਛਲ ਘ੍ਰਿਤ ਪਰ ਜਾਤਿ'।

ਇਹ ਮਤਿ ਦ੍ਰਿੜ੍ਹ ਕਰਿ ਕਹਜੋ ਨ੍ਰਿਪਤਿ ਕੋ 'ਹਮਰੇ ਬਡੇ ਤਹਾਂ ਅਵਦਾਤਿ।
ਕ੍ਰਿਪਾ ਪਾਇ ਤਿਨ ਕੀ ਮੈਂ ਆਯਹੁ ਬਸਜੋ ਬਹੁਤ ਸਭਿ ਕੋ ਸੁਖਦਾਤਿ ॥੨੨॥

ਵਡਿਆਂ ਦੇ ਅਗਨੀ ਰੂਪੀ ਗੁੱਸੇ ਨੂੰ ਬੇਨਤੀ ਰੂਪ ਪਾਣੀ ਨਾਲ ਠੰਡਾ ਕਰਾਂਗਾ। ਸ਼ਾਂਤੀ ਕਿਸੇ ਹੋਰ ਉਪਾਅ ਨਾਲ ਪ੍ਰਾਪਤ ਨਹੀਂ ਹੋਣੀ ਜੇ ਕੋਈ ਵਲ-ਛਲ ਕਰਾਂਗਾ ਤਾਂ ਮਾਨੋਂ ਅੱਗ ਉਤੇ ਘਿਉ ਪਾਉਣ ਬਰਾਬਰ ਹੋਵੇਗਾ।" ਇਹ ਮੱਤ ਦ੍ਰਿੜ੍ਹ ਕਰਕੇ ਰਾਜੇ ਨੂੰ ਕਿਹਾ, "ਸਾਡੇ ਵਡੇ ਗੋਇੰਦਵਾਲ ਪਰਗਟ ਹਨ, ਉਨ੍ਹਾਂ ਦੀ ਕਿਰਪਾ ਪਾ ਕੇ ਮੈਂ ਏਥੇ ਆ ਕੇ ਵਸਿਆ ਸੀ ਤੇ ਸਭ ਨੂੰ ਸੁਖਾਂ ਦੀ ਦਾਤ ਦਿੱਤੀ ਹੈ॥ ੨੨॥

ਅਬਿ ਦਰਸ਼ਨ ਹਿਤ ਮੈਂ ਚਲਿ ਜੈ ਹੌਂ ਤੁਮ ਭੀ ਚਲਿ ਕਰਿ ਪਰਸਹੁ ਪਾਇ।
ਅਤਿ ਪੁਨੀਤ ਹੈ ਮੇਲ ਤਿਨਹੁਂ ਕੋ ਲੋਕ ਪ੍ਰਲੋਕ ਭਲੋ ਹੁਇ ਜਾਇ।
ਉੱਤਮ ਅਧਿਕ ਅਕੋਰਨ ਕੋ ਲਿਹੁ ਗੁਰ ਪ੍ਰਸੰਨਤਾ ਤੇ ਸੁਖ ਪਾਇ।
ਸਭਿ ਰਣਵਾਸ ਸਚਿਵ ਅਰੁ ਸੈਨਾ ਪ੍ਰਜਾ ਲੋਕ ਸੰਗੈ ਸਮੁਦਾਇ' ॥੨੩॥

ਹੁਣ ਮੈਂ ਉਨ੍ਹਾਂ ਦੇ ਦਰਸ਼ਨ ਕਰਨ ਚਲਿਆ ਹਾਂ, ਤੁਸੀਂ ਵੀ ਚਲੋ ਅਤੇ ਉਨ੍ਹਾਂ ਦੇ ਚਰਨ-ਕੰਵਲ ਪਰਸੋ। ਉਨ੍ਹਾਂ ਦਾ ਮੇਲ ਅਤਿ ਪਵਿਤਰ ਹੈ ਜਿਸ ਕਾਰਨ ਲੋਕ-ਪਰਲੋਕ ਭਲਾ ਹੋ ਜਾਂਦਾ ਹੈ। ਉੱਤਮ ਨਜ਼ਰਾਨੇ ਲੈ ਲਵੋ ਤੇ ਗੁਰੂ ਜੀ ਨੂੰ ਪ੍ਰਸੰਨ ਕਰਕੇ ਸੁਖ ਪ੍ਰਾਪਤ ਕਰੋ। ਸਾਰੀਆਂ ਰਾਣੀਆਂ, ਅਮੀਰ ਵਜ਼ੀਰ ਅਤੇ ਸੈਨਾ ਪਰਜਾ ਆਦਿ ਸਭ ਨੂੰ ਨਾਲ ਲੈ ਲਵੋ"॥ ੨੩॥

ਨ੍ਰਿਪ ਕਰ ਜੋਰੇ ਮਾਨ ਬਾਰਤਾ ਭਜੋ ਤਯਾਰ ਸਭਿਹੀ ਸੰਗ ਲੀਨਿ।
ਸਾਵਣ ਮਲ ਹਿਤ ਸਿਵਕਾ ਦੀਨਸਿ ਗਜਬਾਜੀ ਰਚਿ ਸਾਜ ਨਵੀਨ।
ਬਹੁ ਡੋਰੇ ਮਹਿਖੀ ਤੇ ਆਦਿਕ ਚਢਿ ਚਾਲੀ ਉਰ ਆਨੰਦ ਕੀਨਿ।
ਭਯੋ ਉਮਾਹ ਸਭਿਨਿ ਕੇ ਮਨ ਮਹਿਂ 'ਦਰਸ਼ਨ ਦੇਖਹਿਂ ਗੁਰੂ ਪ੍ਰਬੀਨ' ॥੨੪॥

ਰਾਜੇ ਨੇ ਹੱਥ ਜੋੜ ਕੇ ਸਾਵਣ ਮਲ ਦੀ ਗੱਲ ਮੰਨ ਲਈ ਅਤੇ ਸਾਰਿਆਂ ਨੂੰ ਨਾਲ ਲੈ ਕੇ ਜਾਣ ਨੂੰ ਤਿਆਰ ਹੋ ਗਿਆ। ਸਾਵਣ ਮਲ ਵਾਸਤੇ ਪਾਲਕੀ ਲਿਆਂਦੀ ਅਤੇ ਹਾਥੀਆਂ ਘੋੜਿਆਂ ਤੇ ਨਵੇਂ ਸਾਜ਼ ਕੱਸ ਲਏ। ਮਹਾਰਾਣੀ ਤੇ ਹੋਰ ਰਾਣੀਆਂ ਡੋਲਿਆਂ ਵਿਚ ਬੈਠ ਗਈਆਂ ਅਤੇ ਚਲ ਕੇ ਬਹੁਤ ਪ੍ਰਸੰਨ ਹੋਈਆਂ। ਸਾਰਿਆਂ ਦੇ ਮਨ ਵਿਚ ਬੜਾ ਉਮਾਹ ਸੀ, "ਨਿਪੁੰਨ ਗੁਰੂ ਦੇ ਦਰਸ਼ਨ ਕਰਾਂਗੇ"॥ ੨੪॥

ਸਨੇ ਸਨੇ ਸਭਿ ਮਾਰਗ ਉਲੰਘੇ ਗੋਇੰਦਵਾਲ ਪੁਰੀ ਕੋ ਆਇ।
ਨਦੀ ਬਿਪਾਸਾ ਕੇ ਤਟ ਉਤਰੇ ਨ੍ਰਿਪ ਮਹਿਖੀ ਸੈਨਾ ਸਮੁਦਾਇ।
ਧੀਰ ਦਿਲਾਸਾ ਦੇ ਕਰਿ ਤਬਿਹੀ ਸਾਵਣ ਮੱਲ ਪੁਰੀ ਪ੍ਰਵਿਸ਼ਾਇ।
ਮਿਲਜੋ ਮੇਲੀਅਨਿ ਸਿਖ ਸਭਿ ਸੰਗਤਿ ਕੁਸ਼ਲ ਪ੍ਰਸ਼ਨ ਕਰਿ ਉਰ ਹਰਖਾਇ ॥੨੫॥

ਹੌਲੀ ਹੌਲੀ ਚਲਦੇ ਸਾਰਾ ਪੈਂਡਾ ਮੁਕਾ ਲਿਆ ਤੇ ਗੋਇੰਦਵਾਲ ਨਗਰੀ ਵੱਲ ਆ ਗਏ। ਬਿਆਸਾ ਨਦੀ ਦੇ ਕਿਨਾਰੇ ਉਤਾਰਾ ਕੀਤਾ, ਉਨ੍ਹਾਂ ਵਿਚ ਰਾਜਾ, ਮਹਾਰਾਣੀ ਅਤੇ ਸੈਨਾ ਆਦਿ ਵੀ ਨਾਲ ਸੀ। ਧੀਰਜ ਦਿਲਾਸਾ ਦੇ ਕੇ ਫਿਰ ਸਾਵਣ ਮਲ ਨੇ ਨਗਰੀ ਵਿਚ ਪਰਵੇਸ਼ ਕੀਤਾ। ਆਪਣੇ ਸਿੱਖ ਸਾਥੀਆਂ ਨੂੰ ਮਿਲਿਆ ਅਤੇ ਸਾਰੀ ਸੰਗਤ ਦੀ ਕੁਸ਼ਲਤਾ ਪੁੱਛਕੇ ਬਹੁਤ ਖੁਸ਼ ਹੋਇਆ॥ ੨੫॥

ਪੁਨ ਸਤਿਗੁਰ ਕੇ ਦਰਸ਼ਨ ਕਾਰਨ ਕੁਛਕ ਲਾਜ ਜੁਤਿ ਗਮਨਜੋ ਪਾਸ।
ਪਗ ਪੰਕਜ ਪਰ ਸਿਰ ਕੋ ਧਰਿ ਕਰਿ ਕੀਨ ਬੰਦਨਾ ਭਾਉ ਪ੍ਰਕਾਸ਼।

'ਮੈ ਰਾਵਰਿ ਕੋ ਸਿਖ ਅਰ ਸੁਤ ਸਮ ਸੇਵਕ ਸਦਾ ਏਕ ਉਰਆਸ।
ਲਘੁ ਬਿਗਾਰ ਦੇ,ਬਡੇ ਸੁਧਾਰਹਿਂ,ਛਿਮਾ ਕਰਹਿਂ ਅਪਨੋ ਲਖਿ ਤਾਸੁ॥੨੬॥

ਫਿਰ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਕੁਝ ਸ਼ਰਮਿੰਦਾ ਹੋਇਆ ਉਨ੍ਹਾਂ ਦੇ ਪਾਸ ਚਲਾ ਗਿਆ। ਗੁਰੂ ਜੀ ਦੇ ਚਰਨਾਂ-ਕੰਵਲਾਂ ਤੇ ਸਿਰ ਧਰ ਕੇ ਬੰਦਨਾ ਕਰਨ ਨਾਲ ਦਿਲ ਵਿਚ ਪ੍ਰੇਮ ਦਾ ਪ੍ਰਕਾਸ਼ ਹੋਇਆ, "ਮੈਂ ਆਪ ਜੀ ਦਾ ਸਿੱਖ ਅਤੇ ਪੁੱਤਰ ਬਰਾਬਰ ਸੇਵਕ ਹਾਂ, ਸਦਾ ਹੀ ਹਿਰਦੇ ਵਿਚ ਇਕ ਆਸ ਰਹਿੰਦੀ ਹੈ। ਛੋਟੇ ਵਿਗਾੜਦੇ ਹਨ, ਵੱਡੇ ਸੁਧਾਰ ਦਿੰਦੇ ਹਨ, ਮੈਨੂੰ ਆਪਣਾ ਜਾਣ ਕੇ ਮੁਆਫ ਕਰੋ"॥ ੨੬॥

ਸਿੱਖਜਾ ਦੇਤਿ ਦੁਲਾਰਤਿ ਸੁਤ ਕੋ ਅਵਗੁਨ ਮਨ ਮਹਿਂ ਧਰਹਿਂ ਨ ਕੋਇ।
ਉਪਜਹਿ ਲਾਜ ਬਡਨ ਕੇ ਹੀਅਰੇ ਸਿਖ ਸੇਵਕ ਸੁਤਿ ਖੋਟ ਜਿ ਹੋਇ।
ਬਖਸ਼ਹਿਂ ਖਤਾ ਬਿਰਦ ਨਿਜ ਜਾਨਹਿਂ, ਤੁਮ ਅੰਤਰਯਾਮੀ ਸਭਿ ਜੋਇ।
ਕਹੌਂ ਕਹਾਂ ਤੁਮ ਜਾਨਹੁ ਸਗਰੀ' ਇਮਿ ਕਹਿ ਜੋਰ ਰਹਜੋ ਕਰ ਦੋਇ॥੨੭॥

ਸਿਖਿਆ ਦੇ ਕੇ ਪੁੱਤਰ ਨੂੰ ਦਿਲਾਸਾ ਦੇਵੋ, ਮੇਰਾ ਕੋਈ ਵੀ ਔਗੁਣ ਆਪਣੇ ਮਨ ਵਿਚ ਨਾ ਧਾਰਨ ਕਰੋ। ਸਿੱਖ, ਸੇਵਕ, ਅਤੇ ਪੁੱਤਰ ਕੁਝ ਵਿਚ ਖੋਟ ਵੇਖ ਕੇ ਵਡਿਆਂ ਵਿਚ ਲਾਜ ਪੈਦਾ ਹੁੰਦੀ ਹੈ, ਪਰ ਆਪਣਾ ਧਰਮ ਜਾਣ ਕੇ ਬਖਸ਼ ਦਿੰਦੇ ਹਨ, ਤੁਸੀਂ ਜਿਹੜੇ ਹਰ ਪ੍ਰਕਾਰ ਅੰਤਰਜਾਮੀ ਹੋ, ਮੈਂ ਹੋਰ ਕੀ ਕਹਾਂ ਤੁਸੀਂ ਸਭ ਜਾਣਦੇ ਹੋ" ਇਹ ਕਹਿ ਕੇ ਦੋਵੇਂ ਹੱਥ ਜੋੜ ਕੇ ਖੜਾ ਰਿਹਾ॥ ੨੭॥

ਸ੍ਰੀ ਸਤਿਗੁਰ ਮੁਸਕਾਨੇ ਪਿਖਿਕੈ ਕ੍ਰਿਪਾ ਸਿੰਧੁ ਕਰਿ ਕ੍ਰਿਪਾ ਬਖਾਨ।
'ਸਿਖ, ਸੇਵਕ, ਸੁਤ ਅਹੈਂ ਜਿ ਮੇਰੇ ਤਿਨ ਕੋ ਚਹੌਂ ਕਰਨ ਕੱਲਜਾਨ।
ਤੁਵ ਮਨ ਮਹਿਂ ਹੰਕਾਰ ਬਜਾਧਿ ਭੀ ਤਿਸ ਹਰਿਬੇ ਹਿਤ ਇਮਿ ਕ੍ਰਿਤ ਠਾਨਿ।
ਲਿਯੋ ਰੁਮਾਲਨ ਕਰਿ ਚਿਤ ਚਿੰਤਾ,ਅਬਿ ਭੀ ਤੁਝ ਦੇਹੌਂ ਬਹੁ ਦਾਨ॥੨੮॥

ਕਿਰਪਾ ਦੇ ਸਾਗਰ, ਸਤਿਗੁਰੂ ਜੀ ਵੇਖ ਕੇ ਮੁਸਕਰਾਏ ਅਤੇ ਕਿਰਪਾ ਕਰਕੇ ਬੋਲੇ, "ਮੇਰੇ ਜਿਹੜੇ ਸਿੱਖ, ਸੇਵਕ ਅਤੇ ਪੁੱਤਰ ਹਨ ਮੈਂ ਉਨ੍ਹਾਂ ਦਾ ਕਲਿਆਣ ਕਰਨਾ ਚਾਹੁੰਦਾ ਹਾਂ। ਤੇਰੇ ਮਨ ਵਿਚ ਹੰਕਾਰ ਦਾ ਰੋਗ ਵਧ ਗਿਆ ਸੀ, ਉਸ ਰੋਗ ਨੂੰ ਦੂਰ ਕਰਨ ਹਿਤ ਮੈਨੂੰ ਇਸ ਤਰ੍ਹਾਂ ਕਰਨਾ ਪਿਆ ਹੈ। ਚਿੱਤ ਵਿਚ ਚਿੰਤਾ ਕਰਕੇ ਰੁਮਾਲ ਵਾਪਸ ਲੈ ਲਿਆ ਹੈ, ਪਰ ਹੁਣ ਵੀ ਤੈਨੂੰ ਬਹੁਤ ਕੁਝ ਦਾਨ ਦੇਵਾਂਗਾ॥ ੨੮॥

ਦੇਸ਼ ਹਰੀ ਪੁਰ ਸਹਤ ਨ੍ਰਿਪਤਿ ਜੁਤ ਇਹੁ ਸੰਗਤਿ ਸਗਰੀ ਤੁਝ ਦੀਨ।
ਚਿਰੰਕਾਲ ਸੁਖ ਭੋਗਹੁ ਬਨਿ ਗੁਰ ਮੇਰੀ ਦਾਤ ਨ ਹੋਵਹਿ ਹੀਨ।
ਰਹੋ ਕੁਸ਼ਲ ਸੋਂ ਸਭਿ ਕੁਛ ਪਾਵਹੁ ਪੁਨ ਪ੍ਰਲੋਕ ਮੈਂ ਨਿਜ ਢਿਗ ਕੀਨ।
ਨ੍ਰਿਭੈ ਫਿਰਹੁ ਸਭਿ ਭੂਤ ਪ੍ਰੇਤ ਜੇ ਡਾਕਨ ਆਦਿ ਸੁ ਤੋਹਿ ਅਧੀਨ॥੨੯॥

ਦੇਸ਼ ਹਰੀ ਪੁਰ ਰਾਜੇ ਸਮੇਤ ਸਾਰੀ ਸੰਗਤ ਤੈਨੂੰ ਦੇ ਦਿੱਤੀ ਹੈ ਗੁਰੂ ਬਣ ਕੇ ਸੁੱਖ ਭੋਗੋ, ਮੇਰੀ ਦਾਤ ਕਦੇ ਵੀ ਘਟੇਗੀ ਨਹੀਂ ਕੁਸ਼ਲ ਪ੍ਰਸੰਨ ਰਹੋ ਅਤੇ ਸਭ ਕੁਝ ਪਾਵੋ ਫਿਰ ਪਰਲੋਕ ਵਿਚ ਵੀ ਮੈਂ ਤੈਨੂੰ ਆਪਣੇ ਨੇੜੇ ਕਰ ਲਿਆ ਹੈ। ਨਿਰਭੈਅ ਹੋ ਕੇ ਫਿਰੋ, ਸਭ ਭੂਤ ਪ੍ਰੇਤ ਅਤੇ ਡੈਣਾਂ ਆਦਿ ਸਭ ਤੇਰੇ ਅਧੀਨ ਰਹਿਣਗੇ॥ ੨੯॥

ਗੁਪਤ ਰਹਤਿ ਜੇ ਸ਼ਕਤਿ ਜੁਕਤਿ ਬਡ ਮਮ ਬਖਸ਼ਿਸ਼ ਤੇ ਤੁਝ ਢਿਗ ਆਇਂ।
ਚਿਤ ਮਹਿਂ ਚਹਹੁ ਕਰਾਵਹੁ ਤਿਨ ਤੇ ਨਹਿਂ ਆਗਜਾ ਕੋ ਸਕਹਿਂ ਮਿਟਾਇ।

ਨਿਸਦਿਨ ਸੇਵਹਿਂ ਸਗਰੇ ਤੌ ਕਹੁ ਮਮ ਸੇਵਾ ਤੇ ਇਹੁ ਫਲ ਪਾਇ।
ਬਨਿ ਗੁਰ ਚਰਨ ਪੁਜਾਵਹੁ ਸਭਿ ਤੇ ਅਪਰ ਨ ਸ਼ੰਕਾ ਕੁਛ ਮਨ ਲਜਾਇ ॥੩੦॥

ਜੇ ਸ਼ਕਤੀ-ਯੁਕਤ ਵੀ ਆਪਣੀ ਸ਼ਕਤੀ ਨੂੰ ਗੁਪਤ ਰਖੇਂਗਾ ਤਾਂ ਮੇਰੀਆਂ ਸਭ ਬਖਸ਼ਿਸ਼ਾਂ ਤੇਰੇ ਪਾਸ ਆ ਜਾਣਗੀਆਂ। ਜਿਵੇਂ ਚਿੱਤ ਵਿਚ ਚਾਹੋ, ਉਨ੍ਹਾਂ ਪਾਸੋਂ ਸੇਵਾ ਕਰਾਵੇ, ਤੇਰੀ ਆਗਿਆ ਨੂੰ ਕੋਈ ਮਿਟਾ ਨਹੀਂ ਸਕੇਗਾ। ਸਾਰੇ ਦਿਨ-ਰਾਤ ਤੇਰੀ ਸੇਵਾ ਕਰਨਗੇ, ਮੇਰੀ ਸੇਵਾ ਕਰਨ ਕਰਕੇ ਤੂੰ ਇਹ ਫਲ ਪ੍ਰਾਪਤ ਕੀਤਾ ਹੈ। ਗੁਰੂ ਬਣ ਕੇ ਸਭ ਪਾਸੋਂ ਚਰਨਾਂ ਦੀ ਪੂਜਾ ਕਰਾਵੇਂ ਅਤੇ ਹੋਰ ਕੋਈ ਸ਼ੰਕਾ ਮਨ ਵਿਚ ਨਾ ਲਿਆਵੇਂ॥ ੩੦॥

ਮਮ ਰੁਮਾਲ ਤੇ ਸਿੱਧਾਂ ਸਗਰੀ ਭਯੋ ਤੌਹਿ ਮਨ ਤਿਨ ਮਹਿਂ ਲੀਨ।
ਪਾਇ ਭਯੋ ਹੰਕਾਰ ਤਿਨਹੁ ਤੇ ਭਗਤਿ ਪੰਥ ਤੇ ਹੋਯਹੁ ਹੀਨ।
ਗਤਿ ਪ੍ਰਲੋਕ ਬਿਗਰੇ ਹੈ ਤਿਨ ਤੇ ਯਾਂਤੇ ਮੈਂ ਸਭਿ ਲੀਨਸਿ ਛੀਨ।
ਰੱਛਯਾ ਕਰੀ ਸਕਲ ਬਿਧਿ ਤੇ ਤੁਵ ਅਬਿ ਸਿਮਰਹੁ ਸਤਿਨਾਮ,ਪ੍ਰਬੀਨ' ॥੩੧॥

ਮੇਰੇ ਰੁਮਾਲ ਵਿਚ ਸਭ ਸਿੱਧੀਆਂ ਭਰੀਆਂ ਹਨ, ਤੇਰਾ ਮਨ ਉਨ੍ਹਾਂ ਸਿੱਧੀਆਂ ਵਿਚ ਹੀ ਮਗਨ ਹੋ ਗਿਆ, ਉਨ੍ਹਾਂ ਕਰਕੇ ਤੇਰੇ ਮਨ ਵਿਚ ਹੰਕਾਰ ਆ ਗਿਆ ਤੇ ਭਗਤੀ ਮਾਰਗ ਨੂੰ ਭੁਲ ਗਿਆ। ਇਸ ਕਾਰਨ ਪਰਲੋਕ ਦੀ ਗਤੀ ਵਿਗੜ ਜਾਣੀ ਸੀ, ਇਸ ਕਰਕੇ ਮੈਂ ਸਾਰੀਆਂ ਸ਼ਕਤੀਆਂ ਵਾਪਸ ਲੈ ਲਈਆਂ। ਮੈਂ ਹਰ ਤਰ੍ਹਾਂ ਨਾਲ ਤੇਰੀ ਰੱਖਿਆ ਕੀਤੀ ਹੈ, ਹੁਣ ਸਦਾ ਹੀ ਸਤਿਨਾਮ ਦਾ ਸਿਮਰਨ ਕਰੋ'॥ ੩੧॥

ਦੋਹਰਾ-ਇਸ ਬਿਧਿ ਅਪਨੋ ਜਾਨਿ ਕੈ ਸੁਖ ਦੀਨਸਿ ਦੁਇ ਲੋਕ।
ਧੰਨ ਧੰਨ ਸ੍ਰੀ ਗੁਰ ਅਮਰ ਸਿਮਰਹੁ ਕਰੈਂ ਅਸ਼ੋਕ॥੩੨॥

ਇਸ ਤਰ੍ਹਾਂ ਆਪਣਾ ਜਾਣ ਕੇ ਭਾਈ ਸਾਵਣ ਮੱਲ ਨੂੰ ਦੋਹਾਂ ਲੋਕਾਂ ਦਾ ਸੁਖ ਬਖਸ਼ਿਆ। ਧੰਨ ਧੰਨ ਸ੍ਰੀ ਗੁਰੂ ਅਮਰਦਾਸ ਜੀ ਹਨ, ਜਿਨ੍ਹਾਂ ਦਾ ਸਿਮਰਨ ਕਰਨ ਨਾਲ ਸਾਰੇ ਦੁਖ ਦੂਰ ਹੋ ਜਾਂਦੇ ਹਨ॥ ੩੨॥

*ਪਹਿਲੀ ਰਾਸ ਦਾ ਬੱਤੀਵਾਂ ਅਧਿਆਇ ਸਮਾਪਤ ਹੋਇਆ॥ ੩੨॥*

## *ਅਧਿਆਇ ਤੇਤੀਵਾਂ*

### *ਰਾਜਾ ਹਰੀ ਚੰਦ ਤੇ ਸੱਚਣ ਸੱਚ ਪ੍ਰਸੰਗ*

ਦੋਹਰਾ- ਜੁਗ ਲੋਕਨਿ ਸੁਖ ਦਾਤਿ ਲਹਿ ਸਾਵਣ ਮਲ ਹਰਖਾਇ।
ਮਹਿਮਾ ਜਾਨੀ ਗੁਰੂ ਕੀ 'ਅਪਰ ਨ ਕੋ ਅਧਿਕਾਇ॥੧॥

ਦੋਵਾਂ ਲੋਕਾਂ ਵਿਚ ਸੁੱਖਾਂ ਦੀ ਦਾਤ ਲੈ ਕੇ ਸਾਵਣ ਮਲ ਬਹੁਤ ਪ੍ਰਸੰਨ ਹੋਇਆ। ਗੁਰੂ ਜੀ ਦੀ ਮਹਿਮਾ ਜਾਣ ਗਿਆ, "ਇਨ੍ਹਾਂ ਤੋਂ ਹੋਰ ਕੋਈ ਵੱਡਾ ਨਹੀਂ॥ ੧॥

*ਸ੍ਵੈਯਾ ਛੰਦ*-ਜਥਾ ਜੋਗ ਸ਼੍ਰੀ ਸਤਿਗਰ ਕੀਨਸਿ ਮਮ ਮਨ ਕੋ ਨਾਸਜੋ ਹੰਕਾਰ।
ਸੰਗਤਿ ਦਈ ਗੁਪਤਿ ਬਸਿ ਹੋਏ ਕਾਰਜ ਸਗਰੇ ਦਏ ਸੁਧਾਰ ।

ਮੁਦਿਤ ਹੋਇ ਕਰਿ ਬਿਨੈ ਬਖਾਨੀ 'ਆਯੋ ਭੂਪ ਸਹਤ ਪਰਵਾਰ।
ਸੈਨਾ ਪ੍ਰਜਾ ਸਚਿਵ ਸੰਗ ਸਗਰੇ ਮਹਿਖੀ ਆਦਿਕ ਔਰ ਜਿ ਦਾਰ॥੨॥

ਸਤਿਗੁਰੂ ਜੀ ਨੇ ਬਿਲਕੁਲ ਠੀਕ ਕੀਤਾ ਹੈ, ਮੇਰੇ ਮਨ ਦਾ ਹੰਕਾਰ ਦੂਰ ਹੋ ਗਿਆ ਹੈ। ਹਰੀਪੁਰ ਦੀ ਸੰਗਤ ਦਿੱਤੀ ਹੈ ਅਤੇ ਗੁਪਤ ਰੂਹਾਂ ਤੇ ਗੁਪਤ ਸ਼ਕਤੀਆਂ ਮੇਰੇ ਵਸ ਵਿਚ ਕਰ ਦਿੱਤੀਆਂ ਹਨ, ਮੇਰੇ ਸਾਰੇ ਕੰਮ ਸੁਧਾਰ ਦਿੱਤੇ ਹਨ।" ਬਹੁਤ ਪ੍ਰਸੰਨ ਹੋ ਕੇ ਬੇਨਤੀ ਕੀਤੀ, "ਹਰੀਪੁਰ ਦਾ ਰਾਜਾ ਪਰਿਵਾਰ ਸਹਿਤ ਆਇਆ ਹੈ। ਸੈਨਾ, ਪਰਜਾ, ਵਜ਼ੀਰ, ਮਾਹਾਰਾਣੀ ਆਦਿ ਤੇ ਹੋਰ ਇਸਤਰੀਆਂ ਸਭ ਨਾਲ ਹਨ॥ ੨॥

ਆਗਜਾ ਰਾਵਰ ਕੀ ਅਬਿ ਹੋਵਹਿ ਦਰਸ਼ਨ ਕਰਹਿਂ ਸਮੀਪੀ ਆਨਿ।
ਅਭਿਲਾਖਾ ਤਿਨ ਪੂਰਨ ਪ੍ਰਾਪਤਿ ਕਰਹਿਂ ਬਿਲੋਚਨ ਸਫਲ ਮਹਾਨ।
ਹੋਹਿਂ ਪੁਨੀਤ, ਪਾਪ ਸਭਿ ਨਾਸਹਿਂ, ਪਾਵਹਿਂ ਪੁੰਨ ਬੰਦਨਾ ਠਾਨਿ।
ਸ਼ਰਧਾ ਧਰਿ ਧੁਰਿ ਤੇ ਇਹ ਗਮਨਜੋ ਤੁਮ ਅੰਤਰਜਾਮੀ ਸਭਿ ਜਾਨਿ'॥੩॥

ਜੇ ਹੁਣ ਆਪ ਜੀ ਦੀ ਆਗਿਆ ਹੋਵੇ ਤਾਂ ਆਪ ਜੀ ਦੇ ਪਾਸ ਆ ਕੇ ਆਪ ਜੀ ਦੇ ਦਰਸ਼ਨ ਕਰਕੇ ਆਪਣੀਆਂ ਕਾਮਨਾਵਾਂ ਸੰਪੂਰਣ ਪ੍ਰਾਪਤ ਕਰਨ। ਪਾਪ ਸਭ ਦੂਰ ਹੋ ਜਾਣ ਅਤੇ ਪਵਿਤਰ ਹੋ ਜਾਣ ਜਦ ਆਪ ਜੀ ਨੂੰ ਆ ਕੇ ਬੰਦਨਾ ਕਰਨ। ਆਪ ਜੀ ਨੂੰ ਪੂਰਨ ਅੰਤਰਜਾਮੀ ਜਾਣ ਕੇ ਧੁਰ ਤੋਂ ਹੀ ਇਹ ਸ਼ਰਧਾ ਧਾਰ ਕੇ ਚਲੇ ਹਨ"॥ ੩॥

ਸ੍ਰੀ ਗੁਰ ਅਮਰਦਾਸ ਕਰਿ ਕਰੁਨਾ ਕਹਜੋ' 'ਦੇਗ ਤੇ ਭੋਜਨ ਖਾਇ।
ਨਰ ਸੰਗੀ ਸਭਿ ਹੀ ਸੰਗ ਆਨੈ ਇਸਤ੍ਰੀ ਰੂਪ ਨ ਆਵਨਿ ਪਾਇ'।
ਪੁਨ ਸਾਵਣ ਅਰਦਾਸ ਬਖਾਨੀ 'ਮਹਾਂਰਾਜ ਸੁਨੀਅਹਿ ਸੁਖਦਾਇ।
ਚਿਤ ਆਸਾ ਧਰਿ ਅਧਿਕ ਪ੍ਰੇਮ ਕਰਿ ਕਹਿ ਨ੍ਰਿਪ ਸੋਂ ਆਈ ਸਮੁਦਾਇ॥੪॥

ਗੁਰੂ ਅਮਰਦਾਸ ਜੀ ਨੇ ਕਿਰਪਾ ਕਰਕੇ ਕਿਹਾ, "ਪਹਿਲਾਂ ਲੰਗਰ ਵਿਚ ਸਾਰੇ ਭੋਜਨ ਛਕਣ, ਜਿੰਨੇ ਵੀ ਰਾਜੇ ਦੇ ਸੰਗੀ ਮਨੁੱਖ ਹਨ, ਉਹ ਸਾਰੇ ਨਾਲ ਲੈ ਆਉਣ, ਪਰ ਇਸਤਰੀ ਕੋਈ ਨਾ ਆਵੇ। ਇਹ ਸੁਣ ਕੇ ਸਾਵਣ ਮਲ ਨੇ ਫਿਰ ਬੇਨਤੀ ਕੀਤੀ, "ਹੇ ਸੁਖਾਂ ਦੇ ਦਾਤੇ ਗੁਰੂ ਜੀ ਮਹਾਰਾਜ! ਇਹ ਸਾਰੀਆਂ ਇਸਤਰੀਆਂ ਚਿੱਤ ਵਿਚ ਬਹੁਤ ਆਸ ਅਤੇ ਪ੍ਰੇਮ ਧਾਰਨ ਕਰਕੇ ਇਕੱਠੀਆਂ ਹੋ ਕੇ ਰਾਜੇ ਨਾਲ ਆਈਆਂ ਹਨ॥ ੪॥

ਕਰਹੁ ਆਪ ਅਭਿਲਾਖਾ ਪੂਰਨ ਚਹਤਿ ਦੂਰ ਤੇ ਪਹੁੰਚੀ ਆਇ।
ਹੁਇ ਨਿਰਾਸ ਬਿਨ ਦਰਸ਼ਨ ਗਮਨਹਿਂ ਬਹੁਤ ਬਿਸੂਰਹਿਂਗੀ ਦੁਖ ਪਾਇ।
ਦਯਾ ਕਰਨ ਕੋ ਬਿਰਦ ਸੰਭਾਰਹੁ ਆਇਸੁ ਦੇਹੁ ਸਕਲ ਦਰਸਾਇਂ।
ਧਰੈਂ ਭਾਵਨੀ ਸਕਲ ਭਾਮਨੀ ਗੁਰ ਜੀ ਪਠਵਹੁ ਤਿਨੈ ਬੁਲਾਇ'॥੫॥

ਉਨ੍ਹਾਂ ਦੀ ਵੀ ਅਭਿਲਾਸ਼ਾ ਪੂਰੀ ਕਰੋ, ਉਹ ਬਹੁਤ ਦੂਰ ਤੋਂ ਚਲ ਕੇ ਆਈਆਂ ਹਨ। ਦਰਸ਼ਨ ਬਗੈਰ ਬਹੁਤ ਨਿਰਾਸ਼ ਹੋ ਕੇ ਜਾਣਗੀਆਂ ਅਤੇ ਦੁੱਖ ਨਾਲ ਝੂਰਨਗੀਆਂ। ਦਇਆ ਕਰਨ ਵਾਸਤੇ ਆਪਣਾ ਧਰਮ ਸੰਭਾਲੋ ਤੇ ਸਾਰਿਆਂ ਨੂੰ ਦਰਸ਼ਨ ਦੇਵੋ। ਸਾਰੀਆਂ ਇਸਤਰੀਆਂ ਨੇ ਬਹੁਤ ਸ਼ਰਧਾ ਧਾਰਨ ਕੀਤੀ ਹੋਈ ਹੈ। ਹੇ ਗੁਰੂ ਜੀ! ਉਨ੍ਹਾਂ ਨੂੰ ਵੀ ਬੁਲਾ ਲਵੋ"॥ ੫॥

ਤਬਿ ਸਤਿਗੁਰ ਆਇਸੁ ਇਮਿ ਕੀਨਸਿ 'ਜਿਤਿਕ ਭਾਰਜਾ ਨ੍ਰਿਪ ਕੀ ਹੋਇਂ।
ਦਾਸੀ ਆਦਿ ਅਪਰ ਜੇ ਦਾਰਾ ਰੰਗਦਾਰ ਅੰਬਰ ਲੇ ਜੋਇ।

ਸਭਿ ਸੋਂ ਕਹਹੁ ਸ੍ਵੇਤ ਕਰਿ ਪੋਸ਼ਿਸ਼ ਮੁਖ ਕੋ ਨਹੀਂ ਛੁਪਾਵਹਿ ਕੋਇ।
ਦਰਸ਼ਨਿ ਕਰਿ ਕਰਿ ਸਗਰੀ ਗਮਨਹਿਂ ਇਸ ਪ੍ਰਕਾਰ ਕੀ ਬਨਿਕੈ ਸੋਇ ॥੬॥

ਤਦ ਸਤਿਗੁਰੂ ਜੀ ਨੇ ਇਸ ਤਰ੍ਹਾਂ ਆਗਿਆ ਕੀਤੀ, "ਜਿੰਨੀਆਂ ਵੀ ਰਾਜੇ ਦੀਆਂ ਰਾਣੀਆਂ ਅਤੇ ਦਾਸੀਆਂ ਆਦਿ ਹਨ ਜਾਂ ਹੋਰ ਜਿਹੜੀਆਂ ਇਸਤਰੀਆਂ ਹਨ, ਜਿਨ੍ਹਾਂ ਨੇ ਰੰਗਦਾਰ ਦੁਪੱਟੇ ਲਏ ਹਨ। ਸਭ ਨੂੰ ਕਹੋ ਕਿ ਚਿਟੀ ਪੁਸ਼ਾਕ ਪਹਿਨਕੇ ਆਉਣ ਅਤੇ ਕੋਈ ਵੀ ਇਸਤਰੀ ਘੁੰਡ ਨਾ ਕਢੇ ਭਾਵ ਆਪਣਾ ਮੂੰਹ ਨਾ ਢਕੇ। ਇਸ ਤਰ੍ਹਾਂ ਦੀਆਂ ਬਣ ਕੇ ਸਾਰੀਆਂ ਦਰਸ਼ਨ ਕਰ ਕਰ ਚਲੀਆਂ ਜਾਣ॥ ੬॥

ਦੇਗ ਅਹਾਰ ਅਚਹਿਂ ਨਹਿਂ ਸ਼ੰਕਹਿਂ, ਦਰਸ਼ਹਿਂ, ਨਹਿਂ ਲਾਜਹਿਂ ਮਨ ਮਾਂਹਿ।
ਇਮਿ ਦਰਸ਼ਨਿ ਕੋ ਕਰਹਿਂ ਆਨ ਕਰਿ ਜੇ ਤਿਨ ਕੇ ਚਿਤ ਮਹਿਂ ਅਤਿ ਚਾਹਿ'।
ਸਾਵਨ ਸੁਨਿ ਕਰਿ ਤਹਿਂ ਤੇ ਗਮਨਜੋ ਗੁਰ ਆਇਸੁ ਕੋ ਕਹਿ ਤਿਹ ਪਾਹਿ।
'ਮੈਂ ਕਹਿ ਬਹੁ ਬਿਧਿ ਅਸ ਠਹਿਰਾਈ ਦੇਨਿ ਦਰਸ ਤਿਯ ਮਾਨਹਿਂ ਨਾਂਹਿ ॥੭॥

ਲੰਗਰ ਵਿਚ ਭੋਜਨ ਕਿਸੇ ਸ਼ੰਕੇ ਤੋਂ ਬਗੈਰ ਛਕਣ, ਦਰਸ਼ਨ ਕਰਨ, ਪਰ ਕਿਸੇ ਪ੍ਰਕਾਰ ਦੀ ਸ਼ਰਮ ਅਨੁਭਵ ਨਾ ਕਰਨ। ਇਸ ਤਰ੍ਹਾਂ ਆ ਕੇ ਦਰਸ਼ਨ ਕਰਨ ਜੇ ਉਨ੍ਹਾਂ ਦੇ ਮਨ ਵਿਚ ਦਰਸ਼ਨਾਂ ਦੀ ਬਹੁਤ ਚਾਹਤ ਹੈ।" ਇਹ ਸੁਣ ਕੇ ਸਾਵਣ ਮਲ ਉਥੋਂ ਚਲਾ ਗਿਆ ਤੇ ਗੁਰੂ ਜੀ ਦੇ ਹੁਕਮ ਨੂੰ ਉਨ੍ਹਾਂ ਨੂੰ ਜਾ ਕੇ ਸੁਣਾਇਆ, "ਮੈਂ ਬਹੁਤ ਤਰ੍ਹਾਂ ਕਿਹਾ ਹੈ, ਗੁਰੂ ਜੀ ਇਸਤਰੀਆਂ ਨੂੰ ਦਰਸ਼ਨ ਦੇਣਾ ਮੰਨਦੇ ਨਹੀਂ ਸੀ, ਹੁਣ ਗੁਰੂ ਜੀ ਨੂੰ ਕਹਿ ਕੇ ਇਹ ਗੱਲ ਮੁਕਰਰ ਕੀਤੀ ਹੈ॥ ੭॥

ਇਸਤ੍ਰੀ ਨਹਿਂ ਹਜ਼ੂਰ ਮਹਿਂ ਪਹੁੰਚਹਿਂ ਬਰਜੀ ਰਹਹਿਂ ਵਹਿਰ ਕੇ ਥਾਨ।
ਨਮੋ ਕਰਤਿ ਬਿਨ ਦੇਖਨਿ ਤੇ ਸਭਿ, ਤੁਮਕੋ ਇਸ ਬਿਧਿ ਕੀਨਿ ਬਖਾਨ।
'ਸੇਤ ਬਸਤ੍ਰ ਪਹਿਰਾਵਹੁ ਸਭਿ ਕੋ ਪੁਨ ਪਾਵਹਿਂ ਦਰਸ਼ਨ ਇਤ ਆਨਿ'।
ਸੁਨਿ ਮਹਿਪਾਲਕ ਮਾਨੀ ਤਿਸ ਬਿਧਿ ਮੁਦਤਿ ਭਯੋ ਮਨ ਬਿਖੈ ਮਹਾਂਨ ॥੮॥

ਇਸਤਰੀਆਂ ਹਜ਼ੂਰ ਦੇ ਪਾਸ ਨਹੀਂ ਪਹੁੰਚਦੀਆਂ ਬਾਹਰ ਹੀ ਰੁਕੀਆਂ ਰਹਿੰਦੀਆਂ ਹਨ। ਸਾਰੀਆਂ ਹੀ ਵੇਖਣ ਤੋਂ ਬਗੈਰ ਨਮਸਕਾਰ ਕਰਦੀਆਂ ਹਨ, ਤੁਹਾਨੂੰ ਰਾਣੀਆਂ ਨੂੰ ਇਸ ਤਰ੍ਹਾਂ ਕਿਹਾ ਹੈ, "ਪਹਿਲਾਂ ਸਾਰੀਆਂ ਨੂੰ ਸਫੇਦ ਕਪੜੇ ਪਹਿਨਾਓ, ਫਿਰ ਆ ਕੇ ਏਥੇ ਦਰਸ਼ਨ ਕਰਨ।" ਇਹ ਸੁਣ ਕੇ ਰਾਜੇ ਨੇ ਗੱਲ ਮੰਨ ਲਈ ਅਤੇ ਮਨ ਵਿਚ ਬਹੁਤ ਪ੍ਰਸੰਨ ਹੋਇਆ॥ ੮॥

ਸਭਿਨਿ ਦੇਗ ਤੇ ਭੋਜਨ ਖਾਯੋ ਬਹੁਰ ਗਯੋ ਸੰਗ ਲੇ ਰਣਵਾਸੁ।
ਬਸਤ੍ਰ ਸੁਪੇਦ ਸਭਿਨਿ ਤਨ ਧਾਰੇ ਬਦਨ ਅਛਾਦਯੋ ਨਹਿਂ ਕਿਸ ਬਾਸੁ।
ਸਤਿਗੁਰ ਖਰੇ ਰਹਤਿ ਗਹਿ ਕੀਲਕ ਬੀਚ ਚੁਬਾਰੇ ਊਚ ਅਵਾਸੁ।
ਹੁਤੀ ਦਰੀਚੀ ਨਿਕਟ ਤਿਸੀ ਕਹੁ ਦਰਸ਼ਨ ਕਰਹਿਂ ਜਿਨਹੁਂ ਕਹੁ ਪਜਾਸ ॥੯॥

ਸਾਰਿਆਂ ਨੇ ਲੰਗਰ ਵਿਚ ਭੋਜਨ ਛਕਿਆ, ਫਿਰ ਰਾਜਾ ਰਾਣੀਆਂ ਨੂੰ ਲੈ ਕੇ ਰਣਵਾਸ ਵਿਚ ਚਲੇ ਗਿਆ। ਸਾਰੀਆਂ ਨੇ ਸਰੀਰ ਤੇ ਸਫੇਦ ਕਪੜੇ ਪਾ ਲਏ ਅਤੇ ਕਿਸੇ ਨੇ ਵੀ ਕਪੜੇ ਨਾਲ ਮੂੰਹ ਨਾ ਢਕਿਆ। ਸਤਿਗੁਰੂ ਜੀ ਉਚੇ ਚੁਬਾਰੇ ਵਿਚ ਕਿੱਲੀ ਨੂੰ ਫੜ ਕੇ ਖੜੇ ਸਨ। ਚੁਬਾਰੇ ਵਿਚ ਇਕ ਬਾਰੀ ਸੀ ਜਿਹੜੀ ਕਿ ਉਸ ਕਿੱਲੀ ਦੇ ਨਾਲ ਹੀ ਸੀ, ਉਸ ਬਾਰੀ ਵਿਚ ਖੜੇ ਹੋ ਕੇ ਗੁਰੂ ਜੀ ਦਰਸ਼ਨ ਦਿਆ ਕਰਦੇ ਸਨ ਅਤੇ ਜਿਨ੍ਹਾਂ ਨੂੰ ਦਰਸ਼ਨਾਂ ਦੀ ਪਿਆਸ ਹੁੰਦੀ ਸੀ, ਉਹ ਦਰਸ਼ਨ ਕਰਿਆ ਕਰਦੇ ਸਨ॥ ੯॥

ਤਿਸ ਕੇ ਤਰੇ ਖਰੇ ਹੁਇ ਕਰਿ ਕੈ ਅਵਲੋਕਤਿ ਗੁਰ ਰੂਪ ਸੁਜਾਨ।
ਦਰਸ਼ਨ ਕਰਿ ਕਰਿ ਗਮਨਤਿ ਆਗੇ ਅਪਰ ਆਇ ਹੇਰਹਿਂ ਤਿਸ ਥਾਨ।
ਦੇਸ਼ ਬਦੇਸ਼ ਨਿਕੀ ਬਡਿ ਸੰਗਤਿ ਇਸੀ ਰੀਤਿ ਦਰਸਤਿ ਹੈ ਆਨਿ।
ਅੰਗੀਕਾਰ ਅਕੋਰ ਕਰਹਿਂ ਨਹਿਂ ਏਕ ਦਿਵਸ ਕੋ ਲੇਂ ਹਿਤੁ ਖਾਨਿ ॥੧੦॥

ਉਸ ਬਾਰੀ ਦੇ ਥੱਲੇ ਖਲੋ ਕੇ ਸੁਜਾਨ ਪੁਰਸ਼ ਗੁਰੂ ਜੀ ਦੇ ਸਰੂਪ ਨੂੰ ਵੇਖਦੇ ਸਨ। ਦਰਸ਼ਨ ਕਰ ਕਰ ਤੁਰੇ ਜਾਂਦੇ ਸਨ, ਫਿਰ ਦੂਸਰੇ ਉਸ ਥਾਂ ਆ ਕੇ ਵੇਖਦੇ ਸਨ। ਦੇਸੀ-ਬਿਦੇਸ਼ੀ ਨਿਕੇ-ਵੱਡੇ ਸਾਰੀ ਸੰਗਤ ਇਸ ਰੀਤੀ ਅਨੁਸਾਰ ਹੀ ਆ ਕੇ ਦਰਸ਼ਨ ਕਰਦੀ ਸੀ। ਨਜ਼ਰਾਨੇ ਉਹ ਕਬੂਲ ਨਹੀਂ ਸੀ ਕਰਦੇ, ਕੇਵਲ ਇਕ ਦਿਨ ਦੇ ਖਾਣ ਜੋਗਾ ਲੈਂਦੇ ਸਨ॥ ੧੦॥

ਇਹ ਮਿਰਜਾਦ ਕਰੀ ਸ੍ਰੀ ਗੁਰੁ ਜੀ, ਨਿਕਟ ਸਿੱਖ ਇਸ ਬਿਧਿਕੋ ਜਾਨਿ।
ਸੋਈ ਕਰਹਿਂ ਅਪਰ ਨਹਿਂ ਬਰਤਹਿਂ ਮਹਿਪਾਲਕ ਆਯਹੁ ਤਿਸ ਥਾਨ।
ਸਨਮੁਖ ਖਰੇ ਹੋਇ ਗੁਰੁ ਦਰਸੇ ਹਾਥ ਜੋਰਿ ਬੰਦਨ ਕੋ ਠਾਨਿ।
ਉੱਤਮ ਅਧਿਕ ਅਕੋਰਨਿ ਕੋ ਤਬਿ ਅਰਪਨ ਲਾਗਯੋ ਬਿਨੈ ਬਖਾਨਿ ॥੧੧॥

ਗੁਰੂ ਜੀ ਨੇ ਇਹ ਮਰਯਾਦਾ ਕਾਇਮ ਕੀਤੀ ਸੀ, ਜਿਹੜੇ ਸਿੱਖ ਗੁਰੂ ਜੀ ਦੇ ਪਾਸ ਰਹਿੰਦੇ ਸਨ, ਉਹ ਇਸ ਵਿਧੀ ਨੂੰ ਜਾਣਦੇ ਸਨ। ਉਸ ਤਰ੍ਹਾਂ ਹੀ ਕਰਦੇ ਸਨ, ਹੋਰ ਕਿਸੇ ਤਰ੍ਹਾਂ ਦਾ ਵਰਤਾਰਾ ਨਹੀਂ ਕਰਦੇ ਸਨ ਫਿਰ ਰਾਜਾ ਵੀ ਉਸ ਥਾਂ ਆ ਗਿਆ। ਸਾਹਮਣੇ ਖੜੇ ਹੋ ਕੇ ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਹੱਥ ਜੋੜ ਕੇ ਬੰਧਨਾ ਕੀਤੀ। ਫਿਰ ਬੇਨਤੀ ਕਰਕੇ ਉੱਤਮ ਅਤੇ ਕਾਫੀ ਮਾਤਰਾ ਵਿਚ ਨਜ਼ਰਾਨੇ ਗੁਰੂ ਜੀ ਨੂੰ ਅਰਪਨ ਕਰਨ ਲੱਗਾ॥ ੧੧॥

ਸਭਿ ਬਿਧਿ ਤਬਿ ਸਿੱਖਨ ਸਮਝਾਈ ਫੇਰ ਨਮੋ ਕਰਿ ਕੀਨ ਪਯਾਨ।
ਪੁਨ ਸਚਿਵਨ ਦਰਸੇ ਸ੍ਰੀ ਸਤਿਗੁਰੁ ਅਰੁ ਸੈਨਾ ਕੇ ਲੋਕ ਮਹਾਂਨ।
ਮਹਿਖੀ ਸਹਤ ਅਪਰ ਜੇ ਦਾਰਾ ਬਿਸਦ ਬਸਤ੍ਰ ਜੁਤਿ ਬੰਦਨ ਠਾਨਿ।
ਆਵਤਿ ਜਾਤਿ ਪ੍ਰਨਾਮ ਸੁ ਕਰਿ ਕਰਿ ਸੀਸ ਨਿਵਾਇਂ ਜੋਰ ਕਰਿ ਪਾਨ ॥੧੨॥

ਸਿੱਖਾਂ ਨੇ ਉਸਨੂੰ ਚੰਗੀ ਤਰ੍ਹਾਂ ਸਮਝਾਇਆ, ਫਿਰ ਉਹ ਨਮਸਕਾਰ ਕਰਕੇ ਅੱਗੇ ਚਲ ਪਿਆ। ਫਿਰ ਵਜ਼ੀਰਾਂ ਅਤੇ ਸੈਨਾ ਦੇ ਮਹਾਨ ਲੋਕਾਂ ਨੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਫਿਰ ਪਟਰਾਣੀ ਨੇ ਹੋਰ ਇਸਤਰੀਆਂ ਸਮੇਤ ਸਫੇਦ ਕਪੜਿਆਂ ਵਿਚ ਬੰਦਨਾ ਕੀਤੀ। ਦੋਵੇਂ ਹੱਥ ਜੋੜ ਕੇ ਪ੍ਰਨਾਮ ਕਰ ਕਰ ਕੇ ਆਉਂਦੀਆਂ ਜਾਂਦੀਆਂ ਸਨ॥ ੧੨॥

ਇਕ ਰਾਣੀ ਸਨਮੁਖ ਜਬਿ ਹੋਈ ਝਟਿਤ ਬਸਤ੍ਰ ਤੇ ਬਦਨ ਛਿਪਾਇ।
ਹੁਤੀ ਨਵੀਨ ਲਾਜ ਉਰ ਛਾਈ ਮਤਿ ਬਿਨ ਗੁਰ ਬਚਨ ਨ ਸਿਮਰਾਇ।
ਤਿਸ ਕੀ ਦਿਸ਼ਿ ਅਵਲੋਕਨ ਕਰਿਕੈ ਸਤਿਗੁਰ ਬੋਲੇ ਸਹਿਜ ਸੁਭਾਇ।
'ਇਹ ਕਮਲੀ ਕਿਸ ਕਾਰਨ ਆਈ ਜੇ ਹਮਰੋ ਦਰਸ਼ਨ ਨਹਿਂ ਭਾਇ' ॥੧੩॥

ਇਕ ਰਾਣੀ ਜਦ ਸਾਹਮਣੇ ਆਈ ਤਾਂ ਕਪੜੇ ਨਾਲ ਝਟ ਉਸ ਆਪਣਾ ਮੂੰਹ ਛੁਪਾ ਲਿਆ। ਉਹ ਨਵੀਂ ਨਵੀਂ ਸੀ ਇਸ ਲਈ ਉਹ ਸ਼ਰਮਾ ਗਈ ਅਤੇ ਮੂਰਖ ਗੁਰੂ ਜੀ ਦੇ ਬਚਨਾਂ ਨੂੰ ਭੁੱਲ ਗਈ। ਉਸ ਵਲ ਵੇਖ ਕੇ ਸਤਿਗੁਰੂ ਜੀ ਸਹਿਜ ਸੁਭਾਅ ਬੋਲੇ, "ਇਹ ਕਮਲੀ ਕਿਸ ਕਾਰਨ ਆਈ ਹੈ ਜੇ ਸਾਡੇ ਦਰਸ਼ਨ ਇਸ ਨੂੰ ਚੰਗੇ ਨਹੀਂ ਲੱਗੇ ਹਨ ?" ॥ ੧੩॥

ਤਤਛਿਨ ਸੁਧਿ ਬੁਧਿ ਨਾਸ਼ ਭਈ ਤਿਸ, ਬਸਤ੍ਰ ਉਤਾਰਤਿ ਦੀਏ ਬਗਾਇ।
ਧਾਇ ਅਚਾਨਕ ਗਈ ਵਹਿਰ ਕੋ ਮਾਨਵ ਘੇਰ ਰਹੇ ਸਮੁਦਾਇ।

ਨ੍ਰਿਪਤ ਬ੍ਰਿਤਾਂਤ ਸੁਨਜੋ ਗੁਰ ਬਚ ਕੋ ਅਧਿਕ ਤ੍ਰਾਸ ਕਰਿ ਉਰ ਬਿਸਮਾਇ।
ਸ਼ਰਧਾ ਵਧੀ ਅਮੋਘ ਵਾਕ ਅਸ ਜਿਮ ਰਘਬਰ ਕੇ ਸਰ ਸਫਲਾਇ ॥੧੪॥

ਫੌਰਨ ਸੁੱਧ ਬੁੱਧ ਗਵਾ ਬੈਠੀ, ਕਪੜੇ ਲਾਹ ਕੇ ਵਗਾਹ ਕੇ ਮਾਰੇ ਅਤੇ ਅਚਾਨਕ ਭੱਜ ਕੇ ਬਾਹਰ ਨੂੰ ਚਲੇ ਗਈ, ਲੋਕ ਇਕੱਠੇ ਹੋ ਕੇ ਘੇਰਨ ਲੱਗੇ। ਜਦ ਰਾਜੇ ਨੇ ਗੁਰੂ ਜੀ ਦੇ ਬਚਨਾਂ ਦਾ ਬ੍ਰਿਤਾਂਤ ਸੁਣਿਆ ਤਾਂ ਉਹ ਡਰ ਕੇ ਦਿਲ ਵਿਚ ਬਹੁਤ ਹੈਰਾਨ ਹੋਇਆ। ਅਜਿਹੇ ਸਫਲੇ ਬਚਨਾਂ ਨੂੰ ਸੁਣ ਕੇ ਬੜੀ ਸ਼ਰਧਾ ਵਧੀ। ਗੁਰੂ ਜੀ ਦੇ ਬਚਨ ਅਜਿਹੇ ਨਿਸ਼ਾਨੇ ਤੇ ਪਏ ਜਿਵੇਂ ਰਾਮ ਚੰਦਰ ਦੇ ਬਾਣ ਤੋਂ ਨਿਕਲੇ ਤੀਰ ਖਾਲੀ ਨਹੀਂ ਸੀ ਜਾਂਦੇ॥ ੧੪॥

ਰਹਜੋ ਕਿਤਿਕ ਦਿਨ,ਨਿਤਿਪ੍ਰਤਿ ਦਰਸਹਿ ਬੰਦਨ ਕਰਹਿ ਭਾਉ ਬਹੁ ਠਾਨਿ।
ਨਹੀਂ ਭਾਰਜਾ ਪ੍ਰਾਪਤਿ ਹੋਈ ਕਰੇ ਬੇਗ ਗਮਨੀ ਉਦਿਆਨ।
ਦੇਗ ਕਰਾਵਤਿ ਰਹਜੋ ਗੁਰੂ ਕੀ ਸਚਿਵਨਿ ਸਹਤ ਕਰਤਿ ਤਹਿਂ ਖਾਂਨਿ।
ਡਰਹਿ ਅਵੱਗਜਾ ਤੇ ਕਛੁ ਹੋਹਿ ਨ,ਮਨ ਤੇ ਨੰਮ੍ਰੀ ਰਹੈ ਮਹਾਨਿ ॥੧੫॥

ਰਾਜਾ, ਕਈ ਦਿਨ ਓਥੇ ਠਹਿਰਿਆ, ਰੋਜ਼ ਦਰਸ਼ਨ ਕਰਕੇ ਬੜੇ ਪ੍ਰੇਮ ਨਾਲ ਬੰਦਨਾ ਕਰਦਾ ਸੀ। ਕਮਲੀ ਰਾਣੀ ਲੱਭੀ ਨਹੀਂ ਸੀ, ਉਹ ਛੇਤੀ ਨਾਲ ਜੰਗਲ ਨੂੰ ਚਲੀ ਗਈ ਸੀ। ਸਾਰੇ ਅਮੀਰਾਂ ਵਜ਼ੀਰਾਂ ਸਹਿਤ ਗੁਰੂ ਜੀ ਦੇ ਲੰਗਰ ਵਿਚ ਭੋਜਨ ਛੱਕਦਾ ਰਿਹਾ। ਅਵੱਗਿਆ ਤੋਂ ਹਮੇਸ਼ਾ ਹੀ ਡਰਦਾ ਸੀ ਕਿ ਕੋਈ ਗਲਤੀ ਨਾ ਹੋ ਜਾਵੇ, ਮਨ ਵਿਚ ਹਮੇਸ਼ਾ ਬੜਾ ਨਿੰਮਰ ਰਹਿੰਦਾ ਸੀ॥ ੧੫॥

ਕਿਤਿਕ ਦਿਵਸ ਬਸਿ ਬਿਦਾ ਭਯੋ ਪੁਨ ਸਤਿਗੁਰ ਆਇਸੁ ਤਿਸੁ ਕੋ ਦੀਨਿ।
'ਸਾਵਣ ਮੱਲ ਗੁਰੂ ਹੈ ਤੁਮਰੋ ਇਸ ਕੋ ਨਿਤਿ ਮਾਨਹੁ ਹਿਤ ਕੀਨਿ।
ਸੁਤ ਜਿਵਾਇਬੇ ਆਦਿ ਕਾਮਨਾ ਪੂਰਬ ਪੂਰਨ ਕਰੀ ਪ੍ਰਬੀਨ।
ਅਬਿ ਭੀ ਬਾਂਛਿਤ ਦੇਇ ਸਭਿਨਿ ਤਿਨ ਸ਼ਰਧਾ ਧਰਹੁ ਕਸ਼ਟ ਗਨ ਛੀਨ ॥੧੬॥

ਕਈ ਦਿਨ ਠਹਿਰ ਕੇ ਵਿਦਾ ਹੋਣ ਲੱਗਾ ਫਿਰ ਸਤਿਗੁਰੂ ਨੇ ਉਸ ਨੂੰ ਆਗਿਆ ਕੀਤੀ, "ਸਾਵਣ ਮਲ ਤੁਹਾਡਾ ਗੁਰੂ ਹੈ, ਇਸ ਨੂੰ ਸਦਾ ਹੀ ਹਿਤ ਕਰਕੇ ਮੰਨੋ। ਤੁਹਾਡਾ ਪੁੱਤਰ ਜੀਉਂਦਾ ਕੀਤਾ, ਅਤੇ ਤੁਹਾਡੀਆਂ ਕਈ ਹੋਰ ਕਾਮਨਾਵਾਂ ਇਹ ਪਹਿਲਾਂ ਹੀ ਪੂਰੀਆਂ ਕਰ ਚੁਕਾ ਹੈ। ਹੁਣ ਵੀ ਸਾਰਿਆਂ ਨੂੰ ਮੂੰਹ ਮੰਗੀ ਮੁਰਾਦ ਦੇਵੇਗਾ, ਇਸ ਤੇ ਸ਼ਰਧਾ ਧਾਰਨ ਨਾਲ ਸਾਰੇ ਕਸ਼ਟ ਦੂਰ ਹੋ ਜਾਣਗੇ॥ ੧੬॥

ਸਰਬ ਦੇਸ਼ ਤੁਮਰੇ ਕੋ ਗੁਰ ਹੈ ਹਿਤ ਕਰਿ ਸੈਵਹੁ ਪ੍ਰਿਥਮ ਸਮਾਨ'।
ਹਾਥਿ ਜੋਰ ਨ੍ਰਿਪ ਨੇ ਸਿਰ ਧਾਰੀ 'ਤਿਨ ਕੇ ਨਿਤਿ ਅਨੁਸਾਰਿ ਮਹਾਨ।
ਮਨਹੁ ਪ੍ਰਾਨ ਸਭਿ ਕੇ ਸੁਤ ਐਸੋ ਮ੍ਰਿਤਕ ਜਿਵਾਇ ਦਿਯੋ ਬਡ ਦਾਨ।
ਇਸ ਤੇ ਨੀਕੋ ਆਨ ਕੌਨ ਹੈ ਜਿਸ ਕਰਿ ਤੁਮਰੋ ਦਰਸ਼ਨ ਠਾਨਿ' ॥੧੭॥

ਤੁਹਾਡੇ ਸਾਰੇ ਦੇਸ਼ ਦਾ ਇਹ ਗੁਰੂ ਹੈ, ਪਹਿਲਾਂ ਵਾਂਗ ਹੀ ਪ੍ਰੇਮ ਕਰਕੇ ਇਸ ਦੀ ਸੇਵਾ ਕਰੋ"। ਰਾਜੇ ਨੇ ਹੱਥ ਜੋੜ ਕੇ ਇਹ ਗੱਲ ਮੰਨ ਲਈ ਅਤੇ ਕਿਹਾ, "ਅਸੀਂ ਸਦਾ ਹੀ ਉਸ ਦੀ ਆਗਿਆ ਅਨੁਸਾਰ ਹਾਂ। ਸਭ ਵਾਸਤੇ ਪੁੱਤਰ ਐਸੀ ਚੀਜ਼ ਹੈ ਜੋ ਮਾਨੋਂ ਪ੍ਰਾਣਾਂ ਦੇ ਤੁੱਲ ਹੈ। ਮੇਰੇ ਪੁੱਤਰ ਨੂੰ ਜੀਉਂਦਾ ਕਰਕੇ ਵੱਡਾ ਦਾਨ ਦਿੱਤਾ ਹੈ। ਇਨ੍ਹਾਂ ਨਾਲੋਂ ਚੰਗਾ ਹੋਰ ਕੌਣ ਹੈ ਜਿਸ ਨੇ ਤੁਹਾਡੇ ਦਰਸ਼ਨ ਧਾਰਨ ਕੀਤੇ ਹੋਏ ਹਨ"॥ ੧੭॥

ਇਮਿ ਕਹਿ ਨ੍ਰਿਪ ਕੋ ਬਿਦਾ ਕਰਜੋ ਪ੍ਰਭੁ, ਗਯੋ ਹਰੀਪੁਰ ਅਪਨੇ ਦੇਸ਼।
ਸਿਮਰਨ ਕਰਤਿ ਰਹਜੋ ਸ਼੍ਰੀ ਸਤਿਗੁਰ ਸਾਵਣ ਮਲ ਕੋ ਪੂਜ ਵਿਸ਼ੇਸ਼।

ਸਚਿਵਨ ਸਹਤ ਪ੍ਰਜਾ ਸਭਿ ਮਾਨਹਿਂ ਉੱਤਮ ਦੇਤਿ ਅਕੋਰ ਹਮੇਸ਼।
ਗੋਇੰਦਵਾਲ ਵਸਹਿ ਕਬਿ ਆਇ ਸੁ, ਕਬਹੂੰ ਜਾਇ ਸਮੀਪ ਨਰੇਸ਼॥੧੮॥

ਇਹ ਕਹਿ ਕੇ ਰਾਜੇ ਨੂੰ ਵਿਦਾ ਕੀਤਾ, ਤੇ ਰਾਜਾ ਆਪਣੇ ਦੇਸ਼ ਹਰੀਪੁਰ ਨੂੰ ਚਲਾ ਗਿਆ। ਸ੍ਰੀ ਸਤਿਗੁਰ ਦਾ ਸਿਮਰਨ ਕਰਦਾ ਰਿਹਾ ਅਤੇ ਸਾਵਣ ਮਲ ਦੀ ਵਿਸ਼ੇਸ਼ ਪੂਜਾ ਕਰਦਾ ਸੀ। ਵਜ਼ੀਰ ਸਹਿਤ ਸਾਰੀ ਪਰਜਾ ਮੰਨਦੀ ਸੀ ਅਤੇ ਹਮੇਸ਼ਾ ਉੱਤਮ ਨਜ਼ਰਾਨੇ ਭੇਟ ਕਰਦੇ ਸਨ। ਸਾਵਣ ਮਲ ਕਦੀ ਕਦੀ ਗੋਇੰਦਵਾਲ ਆ ਕੇ ਰਹਿ ਪੈਂਦਾ ਸੀ ਅਤੇ ਕਦੇ ਰਾਜੇ ਪਾਸ ਚਲਾ ਜਾਂਦਾ ਸੀ॥ ੧੮॥

ਇਕ ਸੇਵਕ ਨਿਤ ਲੰਗਰ ਕੇ ਹਿਤ ਸਮਧਾ ਬਨ ਤੇ ਭਾਰ ਸੁ ਲਜਾਇ।
ਪ੍ਰੀਤਿ ਰਿਦੈ ਸਤਿਗੁਰ ਪਦ ਪੰਕਜ ਅਪਰ ਨ ਪ੍ਰੇਮ ਕਰੇ ਕਿਸਿ ਥਾਇਂ।
ਕ੍ਰਿਆ ਕਰਮ, ਬਿਵਹਾਰ ਅਚਾਰਨਿ, ਜੁਕਤਿ ਨ ਕੋਊ ਜਾਨਿ ਸਕਾਇ।
ਪਠਨਿ ਸੁਨਨਿ, ਬੋਲਨਿ ਗਤਿ ਮਿਲਿਬੋ, ਦੇਨ, ਲੇਨ, ਕੁਛ ਨਹੀਂ ਲਖਾਇ॥੧੯॥

ਇਕ ਸੇਵਕ ਸਦਾ ਲੰਗਰ ਵਾਸਤੇ ਜੰਗਲ ਵਿਚ ਜਾ ਕੇ ਲਕੜਾਂ ਦੀ ਪੰਡ ਲਿਆਉਂਦਾ ਸੀ। ਉਸ ਦੀ ਕੇਵਲ ਸਤਿਗੁਰੂ ਦੇ ਚਰਨ-ਕੰਵਲਾਂ ਨਾਲ ਹੀ ਪ੍ਰੀਤ ਸੀ, ਹੋਰ ਉਹ ਕਿਸੇ ਨੂੰ ਵੀ ਪ੍ਰੇਮ ਨਹੀਂ ਸੀ ਕਰਦਾ। ਕ੍ਰਿਆਕਰਮ, ਵਿਵਹਾਰ ਆਚਰਣ ਅਤੇ ਯੁਕਤੀ ਆਦਿ ਕੁਝ ਨਹੀਂ ਜਾਣਦਾ ਸੀ। ਪੜ੍ਹਨ, ਸੁਣਨ, ਬੋਲਣ, ਮਿਲਣ, ਦੇਣ, ਲੈਣ ਕੁਝ ਨਹੀਂ ਜਾਣਦਾ ਸੀ, ਭਾਵ ਬਿਲਕੁਲ ਸਿਧਾ-ਸਾਧਾ ਸੀ॥ ੧੯॥

ਜਾਪ ਮੰਤ੍ਰ ਕੁਛ ਜਪ ਨਹਿਂ ਜਾਨਹਿਂ ਸੇਵਾ ਕਰਨਿ ਬਿਖੈ ਹਿਤ ਠਾਨਿ।
'ਸੱਚਨਿ ਸੱਚ' ਬਕੇ ਇਕ ਮੁਖ ਤੇ, ਦੂਜੀ ਬਾਤ ਧਰਹਿ ਨਹਿਂ ਕਾਨ।
ਉਠਤਿ ਬੈਠਤਿ ਆਵਤਿ ਜਾਤੇ ਬਨ ਮਹਿਂ ਪੁਰ ਮਹਿਂ ਸਭਿ ਹੀ ਥਾਨ।
'ਸੱਚਨਿ ਸਚ' ਬਚਨ ਇਮਿ ਉਚਰਹਿ, ਮਨ ਰਾਖਹਿ ਸਤਿਗੁਰ ਕੋ ਧ੍ਯਾਨ॥੨੦॥

ਜਾਪ ਮੰਤਰ ਕੁਝ ਵੀ ਜਪਣਾ ਨਹੀਂ ਸੀ ਜਾਣਦਾ, ਸੇਵਾ ਕਰਨ ਵਿਚ ਹੀ ਉਸ ਪ੍ਰੇਮ ਧਾਰਨ ਕੀਤਾ ਹੋਇਆ ਸੀ। ਹਰ ਵੇਲੇ ਮੁਖ ਤੋਂ ਸੱਚਨਿ-ਸੱਚ ਬੋਲਦਾ ਰਹਿੰਦਾ ਸੀ, ਦੂਸਰੀ ਕੋਈ ਗੱਲ ਕੰਨ ਵਿਚ ਧਰਦਾ ਹੀ ਨਹੀਂ ਸੀ। ਉਠਦਾ, ਬੈਠਦਾ, ਆਉਂਦਾ, ਜਾਂਦਾ ਜੰਗਲ ਵਿਚ, ਨਗਰ ਵਿਚ, ਸਭ ਥਾਈਂ 'ਸੱਚਨਿ-ਸੱਚ' ਬਚਨ ਦਾ ਹੀ ਉਚਾਰਨ ਕਰਦਾ ਸੀ ਅਤੇ ਮਨ ਵਿਚ ਹਰ ਵੇਲੇ ਸਤਿਗੁਰੂ ਦਾ ਧਿਆਨ ਰੱਖਦਾ ਸੀ॥ ੨੦॥

ਸਿਖ ਸੰਗਤਿ ਸਗਰੇ ਹੀ ਸੁਨਿ ਕਰਿ 'ਸੱਚਨਿ ਸੱਚ' ਨਾਮ ਕਹਿਂ ਤਾਂਹਿ।
ਦਯਾ ਕਰਹਿਂ ਤਿਸ ਪਰ ਹਿਤ ਧਾਰਹਿਂ, ਹਸਹਿਂ ਬਹੁਤ ਸਭਿ ਉਰ ਹਰਖਾਹਿਂ।
'ਆਵਹੁ ਸੱਚਨਿ ਸੱਚ' ਪੁਕਾਰਹਿਂ ਬਹੁਰ ਸਰਾਹਹਿਂ ਸੇਵ ਦਿਖਾਹਿਂ।
ਈਂਧਨ ਆਨਹਿਂ ਆਇਸੁ ਮਾਨਹਿ, ਜੋ ਸਿਖ ਕਹਹਿਂ ਸੁ ਫੇਰਹਿ ਨਾਂਹਿ॥੨੧॥

ਸਾਰੀ ਸਿੱਖ-ਸੰਗਤ ਨੇ ਉਸ ਦੇ ਇਹ ਬਾਰ-ਬਾਰ ਕਹੇ 'ਸੱਚਨਿ-ਸੱਚ' ਸ਼ਬਦ ਸੁਣ ਕੇ ਉਸ ਦਾ ਨਾਂ ਹੀ 'ਸੱਚਨਿ-ਸੱਚ' ਰੱਖ ਦਿੱਤਾ। ਉਸ ਉਤੇ ਬੜੇ ਪਿਆਰ ਨਾਲ ਬਹੁਤ ਦਇਆ ਕਰਦੇ ਸਨ ਅਤੇ ਹਿਰਦੇ ਵਿਚ ਪ੍ਰਸੰਨ ਹੋ ਕੇ ਬਹੁਤ ਹੱਸਦੇ ਸਨ ਅਤੇ ਕਹਿੰਦੇ ਸਨ, "ਆਵੋ 'ਸੱਚਨਿ-ਸੱਚ'" ਬਾਅਦ ਵਿਚ ਉਸ ਦੀ ਸੇਵਾ ਵੇਖ ਕੇ ਬਹੁਤ ਸ਼ਲਾਘਾ ਕਰਦੇ ਸਨ। ਆਗਿਆ ਮੰਨ ਕੇ ਲਕੜਾਂ ਲਿਆਉਂਦਾ ਸੀ, ਜੋ ਵੀ ਸਿੱਖ ਕਹਿੰਦੇ ਸਨ, ਆਖਿਆ ਨਹੀਂ ਮੋੜਦਾ ਸੀ॥ ੨੧॥

ਇਮਿ ਸੰਗਤਿ ਕੀ ਖੁਸ਼ੀ ਹੋਤਿ ਨਿਤਿ ਸਤਿਗੁਰ ਭੀ ਉਰ ਹੋਹਿਂ ਕ੍ਰਿਪਾਲ।
ਜਿਸ ਪਰ ਸਿੱਖਜ ਪ੍ਰਸੰਨ ਰਹਹਿਂ ਬਹੁ ਤਿਸ ਪਰ ਗੁਰੂ ਪ੍ਰਸੰਨ, ਬਿਸਾਲ।

ਗੁਰ ਪ੍ਰਸੀਦ ਹੁਇ ਜਿਸ ਪਰ ਜਾਨਹੁ ਤਿਸ ਪਰ ਤੀਨ ਲੋਕਪਤਿ ਦਯਾਲ।
ਪ੍ਰਭੁ ਪ੍ਰਸੰਨ ਹੋਇਂ ਜਬਿ ਜਿਸ ਪਰ ਕਰੁਨਾ ਕਰਹਿਂ ਚਰਾਚਰ ਜਾਲ ॥੨੨॥

ਇਸ ਤਰ੍ਹਾਂ ਸੰਗਤ ਦੀ ਨਿਤ ਉਸ ਉਤੇ ਖੁਸ਼ੀ ਹੁੰਦੀ ਸੀ ਅਤੇ ਸਤਿਗੁਰੂ ਜੀ ਵੀ ਦਿਲ ਵਿਚ ਬੜੀ ਕਿਰਪਾ ਧਾਰੀ ਸੀ। ਜਿਸ ਉਤੇ ਬਹੁਤੇ ਸਿੱਖ ਪ੍ਰਸੰਨ ਰਹਿਣ, ਉਸ ਉਤੇ ਗੁਰੂ ਜੀ ਵੀ ਪ੍ਰਸੰਨ ਰਹਿੰਦੇ ਹਨ। ਜਿਸ ਉਤੇ ਗੁਰੂ ਜੀ ਦੀ ਕਿਰਪਾ ਹੁੰਦੀ ਹੈ, ਉਸ ਤੇ ਸਮਝੋ ਤਿੰਨਾਂ ਲੋਕਾਂ ਦੇ ਮਾਲਕ ਪ੍ਰਭੂ ਜੀ ਦਿਆਲ ਹੁੰਦੇ ਹਨ। ਪ੍ਰਭੂ ਜਿਸ ਤੇ ਦਿਆਲ ਹੁੰਦੇ ਹਨ ਉਸ ਉਤੇ ਸਾਰੀ ਕਾਇਨਾਤ ਦੇ ਚੇਤਨ ਅਤੇ ਜੜ੍ਹ ਸਮੂਹ ਵੀ ਕਿਰਪਾ ਕਰਦੇ ਹਨ॥ ੨੨॥

ਕੰਬਰ ਏਕ ਧਰਹਿ ਤਨ ਛਾਦਨ 'ਭੂਰੇ ਵਾਰੋ' ਕਰਹਿਂ ਉਚਾਰ।
ਸੇਵਹਿ ਸਦਾ ਦੇਗ ਕੀ ਸੇਵਾ, ਲਜਾਵਨਿ ਸਮਧਾ ਆਦਿ ਜਿ ਕਾਰ।
ਸੋ ਬਨ ਬਿਖੈ ਨਿਤਾਪ੍ਰਤਿ ਗਮਨਤਿ ਇਕ ਦਿਨ ਗਯੋ ਬੰਧਿਬੇ ਭਾਰ।
ਸੋ ਨ੍ਰਿਪ ਕੀ ਦਾਰਾ ਇਸ ਪਿਖਿ ਕਰਿ ਆਈ ਦੌਰ ਮਹਾਂ ਬਿਕਰਾਰ ॥੨੩॥

ਸੱਚਨਿ-ਸੱਚ ਆਪਣੇ ਉਤੇ ਇਕ ਕੰਬਲ ਲੈਂਦਾ ਸੀ, ਜਿਸ ਕਰਕੇ ਉਸ ਨੂੰ ਭੂਰੀ ਵਾਲਾ ਕਹਿੰਦੇ ਸਨ। ਉਹ ਸਦਾ ਹੀ ਲੰਗਰ ਦੀ ਸੇਵਾ ਕਰਦਾ ਸੀ ਅਤੇ ਲੰਗਰ ਵਾਸਤੇ ਬਾਲਣ ਲਿਆਉਣ ਦਾ ਕੰਮ ਕਰਦਾ ਸੀ। ਇਸ ਲਈ ਉਹ ਸਦਾ ਜੰਗਲ ਵਿਚ ਜਾਂਦਾ ਸੀ। ਇਕ ਦਿਨ ਉਹ ਬਾਲਣ ਦੀ ਪੰਡ ਬੰਨਣ ਵਾਸਤੇ ਜੰਗਲ ਵਿਚ ਗਿਆ। ਉਸ ਨੂੰ ਵੇਖ ਕੇ ਹਰੀਪੁਰ ਦੇ ਰਾਜੇ ਦੀ ਪਾਗਲ ਇਸਤਰੀ ਬੜਾ ਭਿਆਨਕ ਰੂਪ ਬਣਾ ਕੇ ਉਸ ਵਲ ਦੌੜੀ ਆਈ॥ ੨੩॥

ਸਿਰ ਪਰ ਬਾਰ ਖਿੰਡੇ ਚਹੁੰ ਦਿਸ਼ ਮਹਿਂ ਨਗਨ ਅੰਗ ਸਗਰੇ ਜਿਸ ਕੇਰਿ।
ਭੈਦਾਯਕ ਬਨ ਮਹਿਂ ਨਿਤਿ ਬਿਚਰਹਿ ਸੱਚਨਿਸੱਚ ਗਹਯੋ ਤਿਨ ਹੇਰਿ।
ਗਰ ਲਪਟੀ ਮੁਖ ਦੰਤਨਿ ਕਾਟਤਿ ਕਰੇ ਨਖਨ ਕੇ ਘਾਵ ਘਨੇਰਿ।
ਛੂਟ ਚਹਯੋ, ਬਲ ਕਰਯੋ ਆਪਨੋ, ਤਊ ਨ ਛੋਡਯੋ ਤ੍ਰਾਸ ਬਡੇਰਿ ॥੨੪॥

ਉਸ ਰਾਣੀ ਦੇ ਸਿਰ ਦੇ ਵਾਲ ਚਾਰੇ ਪਾਸੇ ਖਿਲਰੇ ਹੋਏ ਸਨ ਅਤੇ ਸਰੀਰ ਦੇ ਸਾਰੇ ਅੰਗ ਨੰਗੇ ਸਨ। ਅਜਿਹੀ ਡਰਾਉਣੀ ਸ਼ਕਲ ਬਣਾ ਕੇ ਨਿਤ ਜੰਗਲ ਵਿਚ ਫਿਰਦੀ ਸੀ, ਸੱਚਨਿ ਸੱਚ ਨੂੰ ਵੇਖ ਕੇ ਉਸ ਨੂੰ ਆ ਫੜਿਆ। ਗਲ ਨਾਲ ਲਿਪਟ ਗਈ, ਉਸ ਦੇ ਮੁਖ ਨੂੰ ਦੰਦਾਂ ਨਾਲ ਕਟਦੀ ਸੀ ਅਤੇ ਨੌਹਾਂ ਨਾਲ ਉਸ ਦੇ ਸਾਰੇ ਸਰੀਰ ਨੂੰ ਜ਼ਖਮੀ ਕਰ ਰਹੀ ਸੀ। ਉਹ ਛੁਟਕਾਰਾ ਚਾਹੁੰਦਾ ਸੀ, ਆਪਣਾ ਬਹੁਤ ਜ਼ੋਰ ਲਾਇਆ, ਪਰ ਜਦ ਫਿਰ ਉਸ ਨਾ ਛਡਿਆ ਤਾਂ ਸੱਚਨਿ-ਸੱਚ ਬਹੁਤ ਡਰ ਗਿਆ॥ ੨੪॥

ਘਾਇਲ ਭਯੋ, ਰੁਧਿਰ ਬਹੁ ਸ੍ਰਵਯੋ ਕਰਹਿ ਜਤਨ ਛੂਟਨ ਤਿਸਿ ਪਾਸ।
ਨੀਠਿ ਨੀਠਿ ਤਿਸ ਦੂਰ ਕਰਯੋ ਜਬਿ ਅਪਨੋ ਜੋਰ ਬਿਸਾਲ ਪ੍ਰਕਾਸ਼।
ਬਡਿ ਲਕਰੀ ਕਰ ਮਹਿਂ ਤਬਿ ਧਾਰੀ ਇਕ ਦੁਇ ਹਤੀ ਪਾਇ ਬਡ ਤ੍ਰਾਸ।
ਤਬਿ ਤਜਿ ਕਰਿ ਕਾਨਨ ਦਿਸ਼ ਗਮਨੀ ਮਹਿਦ ਬਾਵਰੀ ਸੁਧਿ ਬੁਧਿ ਨਾਸ਼ ॥੨੫॥

ਸੱਚਨਿ-ਸੱਚ ਜ਼ਖਮੀ ਹੋ ਗਿਆ, ਖੂਨ ਬਹੁਤ ਸਿੰਮਿਆ, ਉਸ ਪਾਸੋਂ ਛੁਟਣ ਲਈ ਬਹੁਤ ਜਤਨ ਕਰ ਰਿਹਾ ਸੀ। ਮਸਾਂ ਮਸਾਂ ਉਸ ਨੂੰ ਪਰ੍ਹਾਂ ਕੀਤਾ ਜਦ ਆਪਣਾ ਬਹੁਤ ਜ਼ੋਰ ਲਾਇਆ। ਫਿਰ ਇਕ ਵੱਡੀ ਲਕੜੀ ਹੱਥ ਵਿਚ ਫੜੀ ਤੇ ਇਕ ਦੋ ਮਾਰ ਕੇ ਉਸ ਨੂੰ ਡਰਾਇਆ। ਫਿਰ ਛੱਡ ਕੇ ਉਹ ਜੰਗਲ ਵਲ ਚਲੀ ਗਈ, ਬਹੁਤ ਜ਼ਿਆਦਾ ਪਾਗਲ ਸੀ ਤੇ ਕਿਸੇ ਪ੍ਰਕਾਰ ਦੀ ਵੀ ਸੋਝੀ ਨਹੀਂ ਸੀ॥ ੨੫॥

ਈਂਧਨ ਕੁਛਕ ਸਕੇਲਯੋ ਤ੍ਰਾਸਤਿ, ਤੂਰਨਿ ਬੰਧਿ ਹਟਯੋ ਪੁਰਿ ਓਰਿ।
ਆਗੇ ਚਲਤਿ ਪਿਖਤਿ ਬਹੁ ਪਾਛੇ ਤ੍ਰਾਸ ਭਰਯੋ ਉਰ ਦੇਖੇ ਘੋਰਿ।

ਗੋਇੰਦਵਾਲ ਪਹੂੰਚਯੋ ਆਇ ਸੁ ਰੁਧਰਿ ਸ੍ਰਵਤਿ ਅਰੁ ਲਕਰੀ ਥੋਰਿ।
ਅਵਲੋਕਤਿ ਸਭਿ ਲੋਕਨਿ ਬੂਝਯੋ 'ਕਹਾਂ ਭਯੋ ਤੁਝ ਕੋ ਕਿਸ ਠੌਰ ?' ॥੨੬॥

ਸੱਚਨਿ-ਸੱਚ ਨੇ ਡਰਦੇ ਡਰਦੇ ਕੁਝ ਬਾਲਣ ਇਕੱਠਾ ਕੀਤਾ ਤੇ ਤੁਰੰਤ ਪੰਡ ਬੰਨ੍ਹ ਕੇ ਸਿਰ ਤੇ ਰੱਖ ਕੇ ਨਗਰ ਵਲ ਚਲਾ ਗਿਆ। ਅੱਗੇ ਵੱਲ ਤੁਰਿਆ ਜਾਂਦਾ ਸੀ, ਪਰ ਏਨਾ ਡਰਿਆ ਹੋਇਆ ਸੀ ਕਿ ਬਾਰ ਬਾਰ ਪਿਛੇ ਵੇਖਦਾ ਸੀ ਕਿ ਫਿਰ ਨਾ ਆ ਜਾਵੇ। ਗੋਇੰਦਵਾਲ ਆ ਕੇ ਪਹੁੰਚ ਗਿਆ, ਖ਼ੂਨ ਸਿੰਮ ਰਿਹਾ ਸੀ ਤੇ ਬਾਲਣ ਬਹੁਤ ਥੋੜਾ ਸੀ। ਸਾਰੇ ਲੋਕਾਂ ਨੇ ਵੇਖ ਕੇ ਪੁਛਿਆ, "ਤੇਰੀ ਇਹ ਹਾਲਤ ਕਿਸ ਨੇ ਬਣਾ ਦਿੱਤੀ ਹੈ, ਕਿਥੇ ਗਿਆ ਸੀ ?" ॥ ੨੬॥

ਸ੍ਰੀ ਸਤਿਗੁਰ ਨਿਜ ਨਿਕਟ ਹਕਾਰਯੋ ਪੂਛਤਿ ਭਏ 'ਕਹਾਂ ਇਹ ਕੀਨ ?।
ਕਿਨ ਤਨ ਘਾਵ ਕਰੇ ਤੁਝ ਮਾਰਯੋ ਰੁਧਰਿ ਸ੍ਰਾਵਤੇ, ਉਰ ਭੈ ਭੀਨਿ।
ਕੌਣ ਲਰਯੋ ਕਿਨ ਬਿਘਨ ਪਸਾਰਯੋ, ਅਰੁ ਲਕਰੀ ਥੋਰੀ ਬਨ ਲੀਨ ?।
ਬਾਹਰ ਬਿਲਮ ਲਗੀ ਤੁਝ ਦੀਰਘ ਨਿਜ ਬ੍ਰਿਤਾਂਤ ਕਹੁ ਲੇ ਸਭਿ ਚੀਨ' ॥੨੭॥

ਸ੍ਰੀ ਸਤਿਗੁਰੂ ਜੀ ਨੇ ਉਸ ਨੂੰ ਆਪਣੇ ਪਾਸ ਬੁਲਾਇਆ ਤੇ ਪੁਛਿਆ "ਕਿਥੇ ਇਹ ਕੁਝ ਹੋਇਆ ਹੈ"? ਕਿਸ ਨੇ ਤੇਰੇ ਸਰੀਰ ਤੇ ਜ਼ਖਮ ਕੀਤੇ ਹਨ, ਕਿਸ ਤੈਨੂੰ ਮਾਰਿਆ ਹੈ, ਲਹੂ ਸਿੰਮ ਰਿਹਾ ਹੈ ਅਤੇ ਦਿਲ ਵਿਚ ਤੂੰ ਭੈ-ਭੀਤ ਹੈਂ ? ਤੇਰੇ ਨਾਲ ਕੌਣ ਲੜਿਆ ਹੈ ? ਕਿਸ ਨੇ ਇਹ ਰੁਕਾਵਟ ਪਾਈ ਹੈ ਅਤੇ ਜੰਗਲ ਵਿਚੋਂ ਥੋੜ੍ਹੀਆਂ ਲੱਕੜਾਂ ਲੈ ਕੇ ਆਇਆ ਹੈਂ ? ਬਾਹਰ ਗਏ ਨੂੰ ਤੈਨੂੰ ਏਨੀ ਦੇਰੀ ਲਗੀ ਹੈ, ਆਪਣਾ ਸਾਰਾ ਬ੍ਰਿਤਾਂਤ ਸਾਨੂੰ ਸੁਣਾਓ॥ ੨੭॥

ਆਗੈ ਸਤਿਗੁਰ ਹਾਥ ਜੋਰਿ ਕਰਿ ਉਚਰਯੋ 'ਬਨ ਮਹਿਂ ਏਕ ਬਲਾਇ।
ਬਾਰ ਖਿੰਡੇ ਸਿਰ, ਨਗਨ ਅੰਗ ਤੇ ਮੋਹਿ ਬਿਲੋਕਤਿ ਤੂਰਨਿ ਆਇ।
ਗਰ ਲਪਟੀ ਨਖ ਦੰਤ ਹਤੇ ਬਹੁ, ਨੀਠਿ ਨੀਠਿ ਮੈਂ ਆਪ ਛੁਟਾਇ।
ਤਿਸ ਦਿਸ਼ ਮੋਰੋ ਬਨਹਿ ਨ ਜਾਨੋ, ਪਕਰਹਿ ਧਾਇ, ਪ੍ਰਾਨ ਬਿਨਸਾਇ ॥੨੮॥

ਸਤਿਗੁਰੂ ਜੀ ਦੇ ਅੱਗੇ ਹੱਥ ਜੋੜ ਕੇ ਕਿਹਾ, "ਜੰਗਲ ਵਿਚ ਇਕ ਬਲਾ ਰਹਿੰਦੀ ਹੈ, ਉਸ ਦੇ ਵਾਲ ਖਿਲਰੇ ਹਨ, ਸਾਰੇ ਅੰਗ ਨੰਗੇ ਹਨ, ਮੈਨੂੰ ਵੇਖ ਕੇ ਝਟ ਆ ਗਈ। ਆ ਕੇ ਮੇਰੇ ਗਲ ਨਾਲ ਚੰਬੜ ਗਈ ਅਤੇ ਦੰਦਾਂ ਅਤੇ ਨੌਹਾਂ ਨਾਲ ਮੈਨੂੰ ਕਟਿਆ ਮਸਾਂ ਮਸਾਂ ਮੈਂ ਆਪਣੇ ਆਪ ਨੂੰ ਬਚਾਇਆ ਹੈ। ਮੇਰਾ ਹੁਣ ਉਸ ਪਾਸੇ ਜਾਣਾ ਬਣਦਾ ਨਹੀਂ ਹੈ। ਉਹ ਭੱਜ ਕੇ ਮੈਨੂੰ ਫੜ ਲਵੇਗੀ ਅਤੇ ਮੇਰੇ ਪ੍ਰਾਨ ਕੱਢ ਲਵੇਗੀ॥ ੨੮॥

ਸਮਧਾ ਲੇਨਿ ਦਈ ਨਹਿਂ ਤਿਸਨੇ ਦੇਖਤਿ ਤ੍ਰਾਸ ਰਿਦੈ ਉਪਜਾਇ।
ਪਰਾਰਬਧ ਤੇ ਛੂਟਨ ਹੋਯਹੁ ਨਾਂਹਿ ਤ ਮਾਰਿ ਦੇਤਿ ਤਿਸੁ ਥਾਇ।
ਰਹਯੋ ਪੁਕਾਰ ਨ ਮਾਨਵ ਨੇਰੇ ਆਨਿ ਛੁਟਾਵਹਿ ਜੋ ਬਲਿ ਲਾਇ।
ਅਪਰ ਦਿਸ਼ਾ ਈਂਧਨ ਹਿਤ ਲੈਬੇ ਮੈਂ ਗਮਨਹੁੰਗੋ, ਭਾਇ ਸਿ ਭਾਇ' ॥੨੯॥

ਉਸ ਨੇ ਮੈਨੂੰ ਬਾਲਣ ਨਹੀਂ ਲੈਣ ਦਿੱਤਾ, ਕਿਉਂਕਿ ਉਸ ਨੂੰ ਵੇਖ ਕੇ ਹਿਰਦੇ ਵਿਚ ਬੜਾ ਡਰ ਪੈਦਾ ਹੁੰਦਾ ਸੀ। ਚੰਗੇ ਭਾਗ ਕਰਕੇ ਛੁਟਕਾਰਾ ਹੋ ਗਿਆ ਹੈ, ਨਹੀਂ ਤਾਂ ਉਸ ਥਾਂ ਹੀ ਮਾਰ ਦਿੰਦੀ। ਮੈਂ ਬਹੁਤ ਪੁਕਾਰ ਕੀਤੀ, ਪਰ ਕੋਈ ਵੀ ਮਨੁੱਖ ਨੇੜੇ ਨਹੀਂ ਸੀ ਜਿਹੜਾ ਆਕੇ ਜ਼ੋਰ ਲਾ ਕੇ ਮੈਨੂੰ ਛੁਡਾ ਲੈਂਦਾ। ਮੈਂ ਕਿਸੇ ਹੋਰ ਪਾਸੇ ਬਾਲਣ ਲੈਣ ਵਾਸਤੇ ਜਾਵਾਂਗਾ, ਏਧਰ ਅਜ ਜੋ ਮੇਰੇ ਨਾਲ ਹੋਈ, ਸੋ ਹੋਈ" ॥ ੨੯॥

ਸੁਨਿ ਕਰਿ ਸ੍ਰੀ ਗੁਰ ਅਮਰ ਦਾਸ ਕਹਿ 'ਮਤ ਭੈ ਕਰਹੁ ਸੁ ਨਹੀਂ ਬਲਾਇ।
ਭੂਪ ਹਰੀਪੁਰ ਤਿਸ ਕੀ ਦਾਰਾ ਭਈ ਬਾਵਰੀ ਸੁਧਿ ਨਹਿਂ ਕਾਇ।

ਜਾਹੁ ਭੋਰ ਲਿਹੁ ਕੌਂਸ ਹਮਾਰੀ ਜਬਿ ਆਵਹਿ ਤੇਰੀ ਦਿਸ਼ ਧਾਇ।
ਹਤਹੁ ਸੀਸ ਮਹਿਂ ਹੋਇ ਸੁ ਰਾਜੀ ਅਪਨੇ ਸੰਗ ਤਾਂਹਿ ਲੈ ਆਇ ॥੩੦॥

ਇਹ ਸੁਣ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ, "ਡਰਨ ਦੀ ਕੋਈ ਲੋੜ ਨਹੀ, ਉਹ ਕੋਈ ਬਲਾ ਨਹੀਂ ਹੈ, ਉਹ ਹਰੀਪੁਰ ਦੇ ਰਾਜੇ ਦੀ ਰਾਣੀ ਹੈ, ਉਹ ਪਾਗਲ ਹੋ ਗਈ ਹੈ ਤੇ ਉਸ ਨੂੰ ਕੋਈ ਸੋਝੀ ਨਹੀਂ ਹੈ। ਜਾ ਕਲ ਨੂੰ ਮੇਰੀ ਇਕ ਖੜਾਂਵ ਲੈ ਜਾ, ਜਦ ਤੇਰੇ ਵਲ ਦੌੜ ਕੇ ਆਵੇ, ਖੜਾਂਵ ਨੂੰ ਉਹਦੇ ਸਿਰ ਵਿਚ ਮਾਰੋ, ਉਸੇ ਵੇਲੇ ਰਾਜ਼ੀ ਹੋ ਜਾਵੇਗੀ, ਫਿਰ ਉਸ ਨੂੰ ਆਪਣੇ ਨਾਲ ਲੈ ਆਉਣਾ"॥ ੩੦॥

ਸੁਨਿ ਸਭਿ ਸੰਗਤਿ ਬਿਸਮਯ ਹ੍ਵੈ ਕਰਿ ਸੱਚਨਿ ਸੱਚ ਸਾਥ ਬਚ ਗਾਇ।
'ਨਹਿਂ ਅਬ ਡਰਹੁ ਜਾਹੁ ਤਿਸ ਹੀ ਦਿਸ਼' ਨਿਸਿ ਬਿਤਾਇ ਕਰਿ ਗਾ ਤਿਸੁ ਥਾਇਂ।
ਦੇਖਿ ਦੂਰ ਤੇ ਕੂਕ ਪੁਕਾਰਤਿ, ਭੈ ਦਾਯਕ ਜੋ ਦਿਖੀ ਨ ਜਾਇ।
ਊਚੀ ਭੁਜੈਂ ਉਲਾਰਤਿ ਦੌਰੀ ਤਤਛਿਨ ਨਿਕਟਿ ਗਈ ਤਿਸ ਆਇ ॥੩੧॥

ਇਹ ਸੁਣ ਕੇ ਸਾਰੀ ਸੰਗਤ ਬਹੁਤ ਹੈਰਾਨ ਹੋਈ ਤੇ ਸੱਚਨਿ-ਸੱਚ ਨੂੰ ਕਹਿਣ ਲੱਗੀ, "ਹੁਣ ਨਾ ਡਰੋ, ਉਸ ਪਾਸੇ ਜਾਓ"। ਰਾਤ ਬਿਤੀਤ ਕਰਕੇ ਉਸ ਥਾਂ ਗਿਆ। ਦੂਰੋਂ ਹੀ ਵੇਖ ਕੇ ਚੀਕਾਂ ਮਾਰਨ ਲੱਗ ਗਈ, ਅਜਿਹੀ ਡਰਾਉਣੀ ਸ਼ਕਲ ਸੀ ਕਿ ਵੇਖੀ ਨਹੀਂ ਸੀ ਜਾ ਸਕਦੀ। ਉਚੀਆਂ ਛਾਲਾਂ ਮਾਰਦੀ ਓਸੇ ਵੇਲੇ ਦੌੜ ਕੇ ਸੱਚਨਿ-ਸਚ ਦੇ ਨੇੜੇ ਆ ਗਈ॥ ੩੧॥

ਕਰ ਮਾਰਨ ਕੋ ਜਬਹੂੰ ਉਛਰੀ ਕੌਂਸ ਹਤੀ ਤਿਸੁ ਸੀਸ ਮਝਾਰੁ।
ਗੁਰ ਪਨਹੀ ਛੂਵਤ ਸੁਧਿ ਹੋਈ ਬੈਠਿ ਗਹੀ ਤਨ ਭਈ ਸੰਭਾਰੁ।
ਨਗਨ ਅੰਗ ਜਾਨੇ ਨਿਜ ਸਕੁਚੀ ਅਤਿ ਲੱਜਾ ਕੋ ਚਿਤ ਮਹਿਂ ਧਾਰਿ।
ਸਿਮਰਨ ਕਰੀ ਬਾਰਤਾ ਸੋਊ, 'ਕਮਲੀ, ਸ੍ਰੀ ਗੁਰ ਕੀਨਿ ਉਚਾਰਿ' ॥੩੨॥

ਜਦ ਹੱਥਾਂ ਨਾਲ ਝਪਟਾ ਮਾਰਨ ਵਾਸਤੇ ਉੱਚੀ ਦਿੱਤੀ ਉਛਲੀ ਤਾਂ ਸੱਚਨਿ-ਸੱਚ ਨੇ ਉਸ ਦੇ ਸਿਰ ਵਿਚ ਖੜਾਂਵ ਮਾਰੀ। ਗੁਰੂ ਜੀ ਦੀ ਜੁਤੀ ਛੂੰਹਦਿਆਂ ਹੀ ਸੋਝੀ ਆ ਗਈ, ਆਪਣੇ ਸਰੀਰ ਨੂੰ ਸੰਭਾਲ ਕੇ ਬੈਠ ਗਈ। ਆਪਣੇ ਸਾਰੇ ਅੰਗਾਂ ਨੂੰ ਨੰਗਾ ਸਮਝ ਕੇ, ਚਿਤ ਵਿਚ ਅਤਿ ਸ਼ਰਮਸਾਰ ਹੋ ਕੇ ਸੁੰਗੜ ਗਈ। ਉਹ ਵਾਰਤਾ ਯਾਦ ਕਰਨ ਲੱਗੀ ਜਦ ਗੁਰੂ ਜੀ ਨੇ 'ਕਮਲੀ' ਸ਼ਬਦ ਦਾ ਉਚਾਰਨ ਕੀਤਾ ਸੀ॥ ੩੨॥

'ਹੇ ਗੁਰਸਿਖ ! ਮੁਹਿ ਬਸਤ੍ਰ ਦੇਹਿ ਕੁਛ ਤਨ ਛਾਦਨ ਮੈਂ ਕਰੌਂ ਸੁਧਾਰਿ।
ਸ੍ਰੀ ਗੁਰ ਨਿਕਟ ਜਾਇ ਬਖਸ਼ਾਵੌਂ ਨਿਜ ਅਪਰਾਧ ਨ ਆਗਯਾ ਧਾਰਿ।
ਮਹਾਂ ਕਸ਼ਟ ਮੁਹਿ ਪ੍ਰਾਪਤਿ ਹੋਯਹੁ ਅਬਿ ਹੋਈ ਤਨ ਕੀ ਸੰਭਾਰਿ।
ਦਰਸ਼ਨ ਕਰਹਿਂ ਦੋਸ਼ ਗਨ ਨਾਸਹਿਂ, ਲੇ ਚਲਿ ਤੂੰ ਅਬ ਪੁਰੀ ਮਝਾਰਿ' ॥੩੩॥

ਕਹਿਣ ਲੱਗੀ, "ਹੇ ਗੁਰਸਿੱਖ ! ਮੈਨੂੰ ਕੋਈ ਕਪੜਾ ਦੇਵੋ ਤਾਂਕਿ ਮੈਂ ਆਪਣੇ ਸਰੀਰ ਦੇ ਨੰਗੇਜ ਨੂੰ ਢੱਕ ਲਵਾਂ, ਮੈਂ ਗੁਰੂ ਜੀ ਪਾਸ ਜਾ ਕੇ ਆਪਣਾ ਅਪਰਾਧ, ਜੋ ਮੈਂ ਗੁਰੂ ਜੀ ਦਾ ਹੁਕਮ ਨਾ ਮੰਨ ਕੇ ਕੀਤਾ ਸੀ, ਬਖਸ਼ਾ ਲਵਾਂਗੀ। ਮੈਂ ਬਹੁਤ ਦੁਖ ਪਾਇਆ ਹੈ ਹੁਣ ਮੈਨੂੰ ਸਰੀਰ ਦੀ ਸੋਝੀ ਹੋਈ ਹੈ। ਗੁਰੂ ਜੀ ਦੇ ਦਰਸ਼ਨ ਕਰਨ ਨਾਲ ਸਾਰੇ ਦੋਸ਼ ਦੂਰ ਹੋ ਜਾਣਗੇ, ਹੁਣ ਤੂੰ ਮੈਨੂੰ ਨਗਰ ਵਿਚ ਲੈ ਚਲ"॥ ੩੩॥

ਸੁਨਿ ਕੰਬਲਿ ਅਪੁਨੀ ਤਿਨਿ ਦੀਨਸਿ, ਢਾਂਪਜੋ ਤਨ, ਅਪਨੇ ਸੰਗ ਲਜਾਇ।
ਜੁਗ ਬਡਿਭਾਗ ਖਰੇ ਤਬਿ ਆਗੇ, ਸਤਿਗੁਰ ਪਿਖਿ ਤਿਨ ਬਹੁ ਬਿਗਸਾਇ।

ਕ੍ਰਿਪਾ ਕਰੀ ਪੁਨ ਕਹਜੋ 'ਸੁਨਹੁ ਤੁਮ ਪਤਿ ਇਸਤ੍ਰੀ ਬਨਿ ਰਹੁ ਇਕ ਥਾਇ।
ਤੇਰੀ ਘਾਲਿ ਪਰੀ ਅਬਿ ਥਾਇਂ ਸੁ ਮੇਰੋ ਧਜਾਨ ਕਰਹੁ ਘਰ ਜਾਇ॥ ੩੪॥

ਇਹ ਸੁਣ ਕੇ ਸੱਚਨਿ-ਸੱਚ ਆਪਣੀ ਕੰਬਲੀ ਉਸ ਨੂੰ ਦੇ ਦਿੱਤੀ, ਜਿਸ ਨੂੰ ਉਪਰ ਲੈ ਕੇ ਉਸ ਨੇ ਆਪਣੇ ਸਰੀਰ ਨੂੰ ਢੱਕ ਲਿਆ। ਦੋਵੇਂ ਵਡੇ ਭਾਗਾਂ ਵਾਲੇ ਭਾਵ ਸੱਚਨਿ-ਸੱਚ ਤੇ ਰਾਣੀ ਨਗਰ ਵਿਚ ਪਹੁੰਚ ਕੇ ਸਤਿਗੁਰੂ ਜੀ ਦੇ ਅੱਗੇ ਜਾ ਖਲੋਤੇ। ਉਨ੍ਹਾਂ ਨੂੰ ਵੇਖ ਕੇ ਸਤਿਗੁਰੂ ਜੀ ਮੁਸਕਰਾਏ ਅਤੇ ਕਿਰਪਾ ਕਰਕੇ ਫਿਰ ਕਿਹਾ, "ਸੁਣੋ, ਤੁਸੀਂ ਪਤੀ-ਪਤਨੀ ਬਣ ਕੇ ਇਕ ਥਾਂ ਰਹੋ, ਤੇਰੀ ਘਾਲ ਕਮਾਈ ਹੁਣ ਸਫਲ ਹੋਈ ਹੈ, ਘਰ ਜਾ ਕੇ ਮੇਰਾ ਧਿਆਨ ਧਾਰਨ ਕਰੋ॥ ੩੪॥

ਦੁਤਿਯ ਕੌਂਸ ਭੀ ਲਿਹੁ ਹਮ ਪਗ ਕੀ ਬਜਾਧਿ ਉਪਾਧਿ ਜਿ ਕਿਸ ਕੇ ਹੋਇ।
ਇਸ ਕੇ ਛੁਵਤਿ ਬਿਨਸ ਸਭਿ ਜਾਵਹਿਂ ਤਿਸ ਤਨ ਕੇ ਦੁਖ ਰਹੈ ਨ ਕੋਇ।
ਬਚਨ ਫੁਰਹਿ ਤੁਵ ਬਰ ਜੁ ਸ੍ਰਾਪ ਸਭਿ, ਨਿਜ ਗ੍ਰਿਹ ਬਸਹੁ ਚਿੰਤ ਚਿਤ ਖੋਇ।
ਗੁਰਮੁਖ ਪੰਥ ਪ੍ਰਕਾਸ਼ਹੁ ਜਿਤ ਕਿਤ' ਅਜ਼ਮਤ ਸਹਤ ਭਯੋ ਤਬਿ ਸੋਇ॥ ੩੫॥

ਮੇਰੀ ਪੈਰ ਦੀ ਦੂਸਰੀ ਖੜਾਂਵ ਵੀ ਲੈ ਲਵੋ, ਜੇ ਕਿਸੇ ਨੂੰ ਦੁਖ ਤਕਲੀਫ ਹੋਵੇ, ਇਸ ਨੂੰ ਛੂਹਣ ਦੇ ਨਾਲ ਹੀ ਸਭ ਰੋਗ ਦੂਰ ਹੋ ਜਾਣਗੇ ਅਤੇ ਉਸ ਦੇ ਸਰੀਰ ਵਿਚ ਫਿਰ ਕੋਈ ਦੁਖ ਰਹੇਗਾ ਹੀ ਨਹੀਂ। ਤੁਹਾਡੇ ਮੁੱਖ ਤੋਂ ਜਿਹੜਾ ਵੀ ਸ੍ਰੇਸ਼ਟ ਬਚਨ ਨਿਕਲੇਗਾ ਉਸ ਨਾਲ ਸਭ ਸਰਾਪ ਦੂਰ ਹੋ ਜਾਣਗੇ। ਆਪਣੇ ਘਰ ਵਿਚ ਬੇ-ਫਿਕਰ ਹੋ ਕੇ ਵਸੋ ਅਤੇ ਜਿਥੇ-ਕਿਥੇ ਗੁਰਮੁਖ ਪੰਥ ਪ੍ਰਕਾਸ਼ ਕਰੋ।" ਗੁਰੂ ਜੀ ਦੇ ਇਸ ਤਰ੍ਹਾਂ ਵਰ ਦੇਣ ਨਾਲ, ਉਨ੍ਹਾਂ ਵਿਚ ਵੱਡੀ ਕਰਾਮਾਤ ਆ ਗਈ॥ ੩੫॥

*ਪਹਿਲੀ ਰਾਸ ਦਾ ਤੇਤੀਵਾਂ ਅਧਿਆਇ ਸਮਾਪਤ ਹੋਇਆ॥ ੩੩॥*

# ਅਧਿਆਇ ਚੌਂਤੀਵਾਂ

## ਦਾਤੂ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਲੱਤ ਮਾਰਨੀ

ਦੋਹਰਾ-ਇਸ ਪ੍ਰਕਾਰ ਸ੍ਰੀ ਸਤਿਗੁਰੂ ਬਖਸ਼ਿਸ਼ ਕੀਨਿ ਬਿਸਾਲ।
ਮੇਰੁ ਕਰਜੋ ਰੰਚਕ ਹੁਤੋ ਸਫਲ ਭਈ ਤਿਸ ਘਾਲ॥੧॥

ਇਸ ਤਰ੍ਹਾਂ ਸਤਿਗੁਰੂ ਅਮਰਦਾਸ ਜੀ ਨੇ ਵੱਡੀ ਬਖਸ਼ਿਸ਼ ਕੀਤੀ। ਸੱਚਨਿ ਸੱਚ ਵਰਗਾ ਸਾਧਾਰਣ ਵਿਅਕਤੀ ਜੋ ਕੁਝ ਵੀ ਨਹੀਂ ਸੀ, ਉਸ ਨੂੰ ਸੁਮੇਰ ਪਰਬਤ ਵਰਗਾ ਉੱਚਾ ਕਰ ਦਿੱਤਾ ਅਤੇ ਉਸ ਦੀ ਘਾਲ ਕਮਾਈ ਸਫਲ ਹੋਈ॥ ੧॥

ਚੌਪਈ-ਕ੍ਰਿਪਾ ਦ੍ਰਿਸ਼ਟਿ ਸ੍ਰੀ ਸਤਿਗੁਰ ਦੇਖਿ। ਕਰਜੋ ਬੂੰਦ ਤੇ ਜਲਧਿ ਬਿਸ਼ੇਖਿ।
ਜਿਨ ਕੇ ਸਮ ਨ ਗਰੀਬ ਨਿਵਾਜੂ। ਆਪਿ ਡੁਬਤਿ ਸੋ ਕਰੇ ਜਹਾਜੂ॥੨॥

ਸਤਿਗੁਰੂ ਜੀ ਨੇ ਆਪਣੀ ਕਿਰਪਾ ਦ੍ਰਿਸ਼ਟੀ ਨਾਲ ਵੇਖ ਕੇ ਇਕ ਬੂੰਦ ਨੂੰ ਵਡਾ ਸਾਗਰ ਬਣਾ ਦਿੱਤਾ। ਉਨ੍ਹਾਂ ਵਰਗਾ ਕੋਈ ਵੀ ਗਰੀਬ-ਨਿਵਾਜ਼ ਨਹੀਂ ਹੈ, ਜਿਹੜੇ ਆਪ ਡੁੱਬ ਰਹੇ ਸਨ ਉਨ੍ਹਾਂ ਨੂੰ ਹੋਰਨਾਂ ਨੂੰ ਬਚਾਉਣ ਵਾਲਾ ਵੱਡਾ ਜਹਾਜ਼ ਬਣਾ ਦਿੱਤਾ॥ ੨॥

ਬਿਦਾ ਕਰਜੋ ਇਸਤ੍ਰੀ ਸੋ ਦੀਨਿ। ਭਯੋ ਪ੍ਰਮੁਦਿਤ ਕਸ਼ਟ ਮਨ ਛੀਨ।
ਬਾਰਬਾਰ ਗੁਰ ਪਦ ਅਰਬਿੰਦ। ਕਰੀ ਬੰਦਨਾ ਲਹਿ ਸੁਖ ਬ੍ਰਿੰਦੁ॥ ੩॥

ਸੱਚਨਿ-ਸੱਚ ਨੂੰ ਇਸਤਰੀ ਦੇ ਕੇ ਵਿਦਾ ਕੀਤਾ, ਮਨ ਦੇ ਸਾਰੇ ਦੁਖ ਦੂਰ ਕਰਕੇ ਉਹ ਬਹੁਤ ਪ੍ਰਸੰਨ ਹੋਇਆ। ਬਾਰ-ਬਾਰ ਗੁਰੂ ਜੀ ਦੇ ਚਰਨ-ਕੰਵਲਾਂ ਤੇ ਮੱਥਾ ਟੇਕ ਕੇ ਬਹੁਤ ਸੁਖ ਪ੍ਰਾਪਤ ਕੀਤਾ॥ ੩॥

ਊਚੇ ਪਦ ਕੋ ਪ੍ਰਾਪਤ ਭਯੋ। ਅਪਨੇ ਗ੍ਰਿਹ ਕੋ ਮਗ ਪੁਨ ਲਿਯੋ।
ਨਿਜ ਸਥਾਨ ਮਹਿਂ ਕੀਨਿ ਪ੍ਰਕਾਸ਼। ਬਹੁਤ ਨਰਨਿ ਕੀ ਪੂਰਤਿ ਆਸ॥ ੪॥

ਉੱਚੀ ਪਦਵੀ ਪ੍ਰਾਪਤ ਕਰਕੇ ਆਪਣੇ ਘਰ ਵਲ ਚਲ ਪਿਆ, ਆਪਣੇ ਘਰ ਬੈਠ ਕੇ ਸਿੱਖੀ ਦਾ ਪ੍ਰਕਾਸ਼ ਕੀਤਾ ਅਤੇ ਬਹੁਤ ਮਨੁੱਖਾਂ ਦੀਆਂ ਆਸਾਂ-ਉਮੀਦਾਂ ਪੂਰੀਆਂ ਕੀਤੀਆਂ॥ ੪॥

ਸੰਕਟ ਸਹਤ ਜਾਇ ਢਿਗ ਜੋਊ। ਕੌਸ ਛੁਵਤਿ ਬਿਨ ਰੁਜ ਕੇ ਸੋਊ।
ਲੋਕ ਹਜ਼ਾਰਨਿ ਹੀ ਚਲਿ ਆਵੈਂ। ਕਹੈਂ ਸ੍ਰਾਪ ਬਰ ਸੇ ਸਫਲਾਵੈਂ॥ ੫॥

ਜਦ ਕਿਸੇ ਰੋਗੀ ਦੇ ਪਾਸ ਜਾਂਦਾ ਸੀ ਤਾਂ ਖੜਾਂਵ ਦੇ ਛੂਹਣ ਨਾਲ ਸਾਰੇ ਰੋਗ ਦੂਰ ਹੋ ਜਾਂਦੇ ਸਨ। ਹਜ਼ਾਰਾਂ ਲੋਕ ਚਲ ਕੇ ਆਉਂਦੇ ਸਨ ਅਤੇ ਸਰਾਪੇ ਹੋਏ ਵੀ ਸਫਲ ਵਰ ਪ੍ਰਾਪਤ ਕਰ ਕੇ ਜਾਂਦੇ ਸਨ॥ ੫॥

ਮਹਿਮਾ ਮਹਾਂ ਦੇਸ਼ ਤਿਸ ਭਈ। ਪੂਜਹਿਂ ਪਰਮ ਭਾਵਨਾ ਲਈ।
ਅਨਿਕ ਲੋਕ ਤਿਨ ਕਿਏ ਨਿਹਾਲ। ਕਸ਼ਟ ਮਿਟਾਇ ਅਨੰਦ ਬਿਸਾਲ॥ ੬॥

ਸਾਰੇ ਦੇਸ਼ ਵਿਚ ਉਸ ਦੀ ਬਹੁਤ ਮਹਿਮਾ ਹੋਈ, ਸਾਰੇ ਲੋਕ ਪਰਮ ਭਾਵਨਾ ਨਾਲ ਪੂਜਦੇ ਸਨ। ਅਨੇਕਾਂ ਲੋਕਾਂ ਨੂੰ ਉਸ ਨਿਹਾਲ ਕੀਤਾ, ਉਨ੍ਹਾਂ ਦੇ ਕਸ਼ਟ ਦੂਰ ਕਰਕੇ ਵੱਡੀਆਂ ਖੁਸ਼ੀਆਂ ਬਖਸ਼ ਦਿਤੀਆਂ॥ ੬॥

ਸੇਖੋ ਪੁਰਿ ਪ੍ਰਸਿੱਧ ਹੈ ਅਬਿ ਲੌ। ਕੌਂਸ ਸਮੀਪ ਅਹੈ ਤਿਨ ਤਬਿ ਲੌ।
ਛੂਵਤਿ ਰੋਗ ਅਨੇਕ ਬਿਨਾਸੈਂ। ਮਹਾਂ ਮਹਾਤਮ ਜਗਤ ਪ੍ਰਕਾਸ਼ੈ॥ ੭॥

ਫਿਰੋਜ਼ਪੁਰ ਜ਼ਿਲ੍ਹੇ ਵਿਚ ਸੇਖੋਪੁਰ ਪਿੰਡ ਹਾਲੇ ਤਕ ਪ੍ਰਸਿੱਧ ਹੈ, ਜਿਹੜੇ ਵੀ ਖੜਾਂਵ ਦੇ ਨਜ਼ਦੀਕ ਆਉਂਦੇ ਹਨ, ਖੜਾਂਵ ਦੇ ਲਗਦਿਆਂ ਹੀ ਉਨ੍ਹਾਂ ਦੇ ਅਨੇਕ ਰੋਗ ਦੂਰ ਹੋ ਜਾਂਦੇ ਹਨ। ਇਸ ਮਹਾਂ ਮਹਾਤਮ ਦਾ ਜਗਤ ਵਿਚ ਪ੍ਰਕਾਸ਼ ਹੋਇਆ ਹੈ॥ ੭॥

ਜਿਸ ਜਿਸ ਪਰ ਗੁਰ ਕਿਰਪਾ ਕਰੀ। ਭਏ ਨਿਹਾਲ ਅਬਿੱਦਜਾ ਹਰੀ।
ਦੁਹਿਂ ਲੋਕਨ ਕੀ ਲਹਿ ਬਡਿਆਈ। ਤਰੇ,ਸੁ ਲੀਨਿ ਸੰਗ ਸਮੁਦਾਈ॥ ੮॥

ਜਿਸ ਜਿਸ ਉਤੇ ਵੀ ਗੁਰੂ ਜੀ ਨੇ ਕਿਰਪਾ ਕੀਤੀ, ਉਹੀ ਨਿਹਾਲ ਹੋ ਗਿਆ ਤੇ ਉਸ ਦੀ ਅਗਿਆਨਤਾ ਦੂਰ ਹੋ ਗਈ। ਦੋ ਲੋਕਾਂ ਦੀ ਵਡਿਆਈ ਲਈ ਅਤੇ ਜਿਨ੍ਹਾਂ ਲੋਕਾਂ ਵੀ ਉਨ੍ਹਾਂ ਦਾ ਸੰਗ ਕੀਤਾ ਉਹ ਵੀ ਤਰ ਗਏ॥ ੮॥

ਤਪ, ਜਪ, ਜੋਗ, ਜੱਗਜ ਬ੍ਰਤਿ ਦਾਨੂ। ਗੁਰ ਸੇਵਾ ਕੇ ਹੈ ਨ ਸਮਾਨੂ।
ਜਿਨ ਕੇ ਬਡੇ ਭਾਗ ਜਗਜਾਗੇ। ਸੋ ਸਤਿਗੁਰ ਕੀ ਸੇਵਾ ਲਾਗੇ॥ ੯॥

ਤਪ, ਜਪ, ਜੋਗ, ਯੱਗ, ਵਰਤ, ਦਾਨ ਆਦਿ ਵਿਚੋਂ ਕੋਈ ਵੀ ਗੁਰੂ ਜੀ ਦੇ ਸੇਵਾ ਦੇ ਬਰਾਬਰ ਨਹੀਂ ਹੈ। ਜਿਨ੍ਹਾਂ ਦੇ ਵੱਡੇ ਭਾਗ ਜਾਗਦੇ ਹਨ, ਉਹ ਸਤਿਗੁਰੂ ਦੀ ਸੇਵਾ ਵਿਚ ਲੱਗਦੇ ਹਨ॥ ੯॥

ਇਸ ਪ੍ਰਕਾਰ ਗੁਰ ਕੋ ਜਸੁ ਫੈਲਾ। ਸੁਨਿ ਸੁਨਿ ਆਇਂ ਦਰਸ ਹਿਤ ਗੈਲਾ।
ਲੋਕ ਅਨੇਕ ਕਾਮਨਾ ਧਾਰੈਂ। ਸਭਿ ਪਾਵਤਿ ਜਬਿ ਰੂਪ ਨਿਹਾਰੈਂ॥ ੧੦॥

ਇਸ ਪ੍ਰਕਾਰ ਗੁਰੂ ਜੀ ਦਾ ਜਸ ਸਾਰੇ ਫੈਲ ਗਿਆ। ਲੋਕ ਸੁਣ-ਸੁਣ ਕੇ ਦਰਸ਼ਨ ਕਰਨ ਹਿਤ ਪਾਸ ਆਉਂਦੇ ਸਨ। ਲੋਕ ਅਨੇਕਾਂ ਪ੍ਰਕਾਰ ਦੀਆਂ ਕਾਮਨਾਵਾਂ ਧਾਰਦੇ ਸਨ, ਜਦ ਉਹ ਗੁਰੂ ਜੀ ਦਾ ਸਰੂਪ ਵੇਖਦੇ ਸਨ ਤੇ ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਸਨ॥ ੧੦॥

ਗ੍ਰਾਮ ਪੁਰਨਿ ਕੇ ਲੋਕ ਘਨੇਰੇ। ਆਵਤਿ ਦਰਸਹਿਂ ਭਾਗ ਬਡੇਰੇ।
ਲਗਹਿ ਦਿਵਾਨ ਮਹਾਂਨ ਹਮੇਸ਼। ਸੰਗਤਿ ਨਿਤਿਪ੍ਰਤਿ ਆਇ ਵਿਸ਼ੇਸ਼॥੧੧॥

ਪਿੰਡਾਂ ਅਤੇ ਨਗਰਾਂ ਦੇ ਬਹੁਤ ਲੋਕ ਆਉਂਦੇ ਸਨ ਅਤੇ ਦਰਸ਼ਨ ਕਰਕੇ ਵੱਡੇ ਭਾਗਾਂ ਵਾਲੇ ਹੋ ਜਾਂਦੇ ਹਨ। ਸਦਾ ਹੀ ਦੀਵਾਨ ਲਗਦਾ ਸੀ ਅਤੇ ਹਰ ਰੋਜ਼ ਬਹੁਤ ਸੰਗਤ ਆਉਂਦੀ ਸੀ॥ ੧੧॥

ਉੱਤਮ ਬ੍ਰਿੰਦ ਉਪਾਇਨ ਲਜਾਵੈਂ। ਅੰਗੀਕਾਰ ਨ ਹੋਇ, ਹਟਾਵੈਂ।
ਜੇਤਿਕ ਦੇਗ ਬਿਖੈ ਲਗਿ ਜਾਇ। ਗ੍ਰਹਿਨ ਕਰਹਿਂ,ਸੋ ਨਰ ਗਨ ਖਾਇਂ॥੧੨॥

ਸਿੱਖ ਸੰਗਤ ਉੱਤਮ ਨਜ਼ਰਾਨੇ ਲੈ ਕੇ ਆਉਂਦੀ ਸੀ, ਪਰ ਗੁਰੂ ਜੀ ਸਵੀਕਾਰ ਨਹੀਂ ਸੀ ਕਰਦੇ, ਮੋੜ ਦਿੰਦੇ ਸਨ। ਜਿੰਨੀ ਸਮੱਗਰੀ ਦੀ ਇਕ ਦਿਨ ਦੇ ਲੰਗਰ ਵਾਸਤੇ ਲੋੜ ਹੁੰਦੀ ਸੀ, ਓਨੀ ਲੈ ਲੈਂਦੇ ਸਨ ਤੇ ਸਾਰੇ ਮਨੁੱਖ ਲੰਗਰ ਛਕਦੇ ਸਨ॥ ੧੨॥

ਲੰਗਰ ਚਲਹਿ ਅਤੋਟ ਬਿਸਾਲਾ। ਹੋਵਨ ਲਗਹਿ ਪ੍ਰਾਤਿ ਹੀ ਕਾਲਾ।
ਜਬਹਿ ਦਰੋਸ ਆਵਹਿ ਮੱਧਜਾਨ। ਤਬਿ ਸਤਿਗੁਰ ਪਹੁਂਚਹਿਂ ਹਿਤ ਖਾਨ॥੧੩॥

ਵਿਸ਼ਾਲ ਅਤੁੱਟ ਲੰਗਰ ਚਲਦਾ ਸੀ, ਸਵੇਰੇ ਸੱਵੱਖਤੇ ਹੀ ਲੰਗਰ ਤਿਆਰ ਹੋਣ ਲੱਗ ਜਾਂਦਾ ਸੀ। ਜਦ ਦੁਪਹਿਰ ਦਾ ਸਮਾਂ ਹੁੰਦਾ ਸੀ, ਤਦ ਸਤਿਗੁਰੂ ਜੀ ਵੀ ਲੰਗਰ ਛੱਕਣ ਵਾਸਤੇ ਲੰਗਰ ਵਿਚ ਪਹੁੰਚ ਜਾਂਦੇ ਸਨ॥ ੧੩॥

ਅਚਹਿਂ ਓਗਰਾ ਹੋਇ ਅਲੂਨਾ। ਸੋ ਭੀ ਤਨਕ, ਉਦਰ ਰਹਿ ਊਨਾ।
ਸੰਗਤਿ ਖਟ ਰਸ ਖਾਇ ਅਹਾਰਾ। ਮਧੁਰ ਤੁਰਸ਼ ਜੇ ਅਨਿਕ ਪ੍ਰਕਾਰਾ॥੧੪॥

ਆਪ ਲੂਣ ਤੋਂ ਬਿਨਾਂ ਦਲੀਆ ਆਦਿ ਖਾਂਦੇ ਸਨ, ਉਹ ਵੀ ਪੇਟ ਊਣਾ ਰੱਖਕੇ ਬਹੁਤ ਥੋੜ੍ਹਾ ਛੱਕਦੇ ਸਨ। ਸੰਗਤ ਕਈ ਪ੍ਰਕਾਰ ਦਾ ਸਵਾਦੀ ਭੋਜਨ ਛਕਦੀ ਸੀ, ਜਿਹੜਾ ਕਿ ਕਈ ਪ੍ਰਕਾਰ ਦਾ ਖੱਟਾ ਅਤੇ ਮਿਠਾ ਹੁੰਦਾ ਸੀ॥ ੧੪॥

ਤਬਿ ਤੇ ਲੰਗਰ ਬਰਤਤਿ ਰਹੈ। ਆਨਿ ਅਚਹਿ ਭੋਜਨ ਜੋ ਚਹੈ।
ਨਹਿਂ ਕਿਸਹੂੰ ਹਟਕਾਰਨ ਹੋਇ। ਦੇਸ਼ ਬਿਦੇਸ਼ੀ ਲਹਿਂ ਸਭਿ ਕੋਇ॥੧੫॥

ਹਰ ਵੇਲੇ ਭੋਜਨ ਵਰਤਦਾ ਰਹਿੰਦਾ ਸੀ, ਜਦ ਵੀ ਕੋਈ ਚਾਹੁੰਦਾ ਸੀ ਆ ਕੇ ਭੋਜਨ ਛੱਕ ਲੈਂਦਾ ਸੀ। ਕਿਸੇ ਨੂੰ ਵੀ ਕੋਈ ਰੋਕਦਾ ਨਹੀਂ ਸੀ, ਦੇਸ਼ੀ-ਬਿਦੇਸ਼ੀ ਸਭ ਆ ਕੇ ਭੋਜਨ ਖਾਂਦੇ ਸਨ॥ ੧੫॥

ਜਹਿਂ ਕਹਿਂ ਸੁਜਸੁ ਬਿਸਾਲ ਪ੍ਰਕਾਸ਼ਾ। ਸਿੱਖਜਨ ਮਨ ਮਹਿਂ ਹੋਤਿ ਹੁਲਾਸਾ।
ਸ੍ਰੀ ਅੰਗਦ ਕੋ ਸੁਤ ਸੁਨਿ ਕਰਿਕੈ। ਜਰਹਿਂ ਨਹੀਂ,ਜਾਵਤਿ ਜਰ ਬਰਿਕੈ॥੧੬॥

ਜਿਥੇ-ਕਿਥੇ ਗੁਰੂ ਜੀ ਦਾ ਮਹਾਨ ਜਸ ਫੈਲਿਆ ਹੋਇਆ ਸੀ ਅਤੇ ਸਿੱਖਾਂ ਦੇ ਮਨ ਅਨੰਦ ਨਾਲ ਭਰੇ ਹੋਏ ਸਨ। ਗੁਰੂ ਅੰਗਦ ਦੇਵ ਜੀ ਦੇ ਪੁੱਤਰ ਨੇ ਜਦ ਇਸ ਜਸ ਬਾਰੇ ਸੁਣਿਆ, ਉਸ ਪਾਸੋਂ ਜਰਿਆ ਨਾ ਗਿਆ ਤੇ ਉਹ ਸੜ-ਬਲ ਗਿਆ॥ ੧੬॥

'ਹਮਰੇ ਘਰ ਕੀ ਇਹੁ ਬਡਿਆਈ। ਹਮ ਕਉ ਕਿਉਂ ਨ ਹੋਹਿ ਸੁਖਦਾਈ'।
ਸ੍ਰੀ ਅੰਗਦ ਬੈਕੁੰਠ ਪਧਾਰੇ। ਕਰੀ ਤੇਰ੍ਹਵੀਂ ਜਬਹਿ ਪਿਛਾਰੇ॥੧੭॥

ਉਹ ਕਹਿਣ ਲੱਗਾ, "ਇਹ ਸਾਡੇ ਘਰ ਦੀ ਵਡਿਆਈ ਹੈ, ਇਹ ਸਾਨੂੰ ਸੁਖਦਾਈ ਕਿਉਂ ਨਾ ਹੋਵੇ" ਜਦ ਸ੍ਰੀ ਗੁਰੂ

ਅੰਗਦ ਦੇਵ ਜੀ ਜੋਤੀ ਜੋਤ ਸਮਾ ਗਏ ਤਾਂ ਪਿਛੋਂ ਜਦ ਤੇਰਵੀਂ ਦੀ ਰਸਮ ਕੀਤੀ ਸੀ (ਪਹਿਲਾਂ ਇਹ ਲਿਖ ਗਏ ਹਨ ਕਿ ਲੌਕਿਕ ਰੀਤੀ ਕੋਈ ਵੀ ਨਹੀਂ ਸੀ ਕੀਤੀ ਗਈ)॥ ੧੭॥

ਬੁੱਢੇ ਉਰ ਬਿਚਾਰ ਕਰਿ ਨੀਕਾ। ਦੀਨਸਿ ਅਮਰ ਗੁਰੂ ਕਹੁ ਟੀਕਾ।
ਦਾਤੂ ਨੇ ਨਿਜ ਬਲ ਕੋ ਧਾਰੇ। ਲੇ ਸਭਿ ਤੇ ਬਾਂਧੀ ਦਸਤਾਰੇ॥੧੮॥

ਬਾਬਾ ਬੁੱਢਾ ਜੀ ਨੇ ਹਿਰਦੇ ਵਿਚ ਚੰਗੀ ਤਰ੍ਹਾਂ ਵਿਚਾਰ ਕੇ, ਗੁਰੂ ਅਮਰਦਾਸ ਜੀ ਨੂੰ ਗੁਰਿਆਈ ਦਾ ਟੀਕਾ ਲਾ ਦਿੱਤਾ। ਉਸ ਸਮੇਂ ਬਾਬਾ ਦਾਤੂ ਨੇ ਆਪਣਾ ਜ਼ੋਰ ਪਾ ਕੇ, ਗੁਰਿਆਈ ਦੀ ਦਸਤਾਰ ਖੋਹ ਕੇ ਆਪਣੇ ਸਿਰ ਤੇ ਬੰਨ੍ਹ ਲਈ॥ ੧੮॥

ਬੈਠਹਿ ਨਿਤ ਗਾਦੀ ਪਰ ਸੋਇ। ਪੂਜਾ ਕਰਨਿ ਆਇ ਨਹਿਂ ਕੋਇ।
ਉਪਦੇਸ਼ਤਿ ਸੰਗਤਿ ਕੋ ਰਹਜੋ। ਤਊ ਨ ਗੁਰ ਇਸਕੋ ਕਿਨ ਕਹਜੋ॥੧੯॥

ਨਿਤ ਗੱਦੀ ਤੇ ਬੈਠਦਾ ਸੀ, ਪਰ ਪੂਜਾ ਕਰਨ ਕੋਈ ਵੀ ਨਹੀਂ ਸੀ ਆਉਂਦਾ। ਸੰਗਤ ਨੂੰ ਬੜਾ ਉਪਦੇਸ਼ ਦਿੰਦਾ ਰਿਹਾ, ਫਿਰ ਵੀ ਕਿਸੇ ਨੇ ਵੀ ਉਸ ਨੂੰ ਆਪਣਾ ਗੁਰੂ ਨਾ ਕਿਹਾ॥ ੧੯॥

ਆਇ ਨਹੀਂ ਕੋ ਮਾਥ ਨਿਵਾਵੈ। ਮਿਲਹਿ ਨ, ਕੁਛ ਅਕੋਰ ਅਰਪਾਵੈ।
ਯਾਂਤੇ ਰਿਸ ਕਰਿ ਦੁਖਹਿ ਘਨੇਰਾ। ਹੋਹਿ ਈਰਖਾ ਸਹਤ ਬਡੇਰਾ॥੨੦॥

ਕੋਈ ਆ ਕੇ ਮੱਥਾ ਨਹੀਂ ਸੀ ਟੇਕਦਾ ਅਤੇ ਨਾ ਹੀ ਕੋਈ ਨਜ਼ਰਾਨਾ ਅਰਪਣ ਕਰਦਾ ਸੀ ਅਤੇ ਨਾ ਹੀ ਕੋਈ ਮਿਲਦਾ ਸੀ। ਇਸ ਕਰਕੇ ਗੁੱਸੇ ਵਿਚ ਭਰ ਕੇ ਬਹੁਤ ਦੁੱਖੀ ਹੋਇਆ, ਦਿਲ ਵਿਚ ਬਹੁਤ ਈਰਖਾ ਵਸ ਗਈ॥ ੨੦॥

ਬਨਹਿ ਗੁਰੂ ਪਰ ਬਨਜੋ ਨ ਜਾਈ। ਨਹਿਂ ਸੰਗਤਿ ਕਿਸ ਦਿਸ਼ ਤੇ ਆਈ।
ਹੁਤੇ ਮਿੱਤ੍ਰ ਖੱਤ੍ਰੀ ਇਸ ਕੇਰੇ। ਨਿਕਟ ਬੈਠਿ ਕਰਿ ਤਰਕ ਘਨੇਰੇ॥੨੧॥

ਗੁਰੂ ਬਣਦਾ ਸੀ, ਪਰ ਗੁਰੂ ਬਣਿਆ ਨਹੀਂ ਸੀ ਜਾਂਦਾ ਅਤੇ ਨਾ ਹੀ ਸੰਗਤ ਕਿਸੇ ਪਾਸੇ ਤੋਂ ਆਈ। ਉਸ ਦੇ ਪਿੰਡ ਦੇ ਕਈ ਖੱਤਰੀ ਮਿੱਤਰ ਸਨ, ਉਹ ਪਾਸ ਬੈਠ ਕੇ ਕਈ ਪ੍ਰਕਾਰ ਦੀਆਂ ਬੋਲੀਆਂ ਮਾਰਦੇ ਸਨ॥ ੨੧॥

'ਤੁਮ ਸਪੂਤ ਬੈਠੇ ਰਹਿ ਛੂਛੇ। ਆਇ ਨਹੀਂ, ਕੋ ਬਾਤਿ ਨ ਪੂਛੇ।
ਕੋ ਸਿਖ ਆਇ ਨ ਦਰਸ ਨਿਹਾਰਹਿ। ਭੇਟ ਨ ਅਰਪਹਿ,ਨਮੋ ਨ ਧਾਰਹਿ॥੨੨॥

ਕਹਿੰਦੇ ਸਨ, "ਗੁਰੂ ਜੀ ਦੇ ਪੁੱਤਰ ਹੋ ਕੇ ਤੁਸੀਂ ਖਾਲੀ ਬੈਠੇ ਹੋ, ਕੋਈ ਵੀ ਆਉਂਦਾ ਨਹੀਂ ਅਤੇ ਨਾ ਹੀ ਤੁਹਾਨੂੰ ਕੋਈ ਪੁੱਛਦਾ ਹੈ। ਕੋਈ ਵੀ ਸਿੱਖ ਆ ਕੇ ਤੁਹਾਡੇ ਦਰਸ਼ਨ ਨਹੀਂ ਕਰਦਾ, ਨਾ ਹੀ ਭੇਟਾ ਅਰਪਣ ਕਰਦੇ ਹਨ ਅਤੇ ਨਾ ਨਮਸਕਾਰ ਕਰਦੇ ਹਨ॥ ੨੨॥

ਜੀਵਤਿ ਹੀ ਭੇ ਮ੍ਰਿਤਕ ਸਮਾਨਾ। ਪਿਤ ਗਾਦੀ ਨਹਿਂ ਲਈ ਮਹਾਂਨਾ।
ਕਿਸੀ ਥਾਨ ਕੋ ਖੱਤ੍ਰੀ ਆਯੋ। ਮਹਾਂ ਅਰੂਜ ਤਾਂਹਿ ਨੇ ਪਾਯੋ॥੨੩॥

ਜੀਉਂਦੇ ਹੀ ਤੁਸੀਂ ਮੁਰਦਿਆਂ ਸਮਾਨ ਹੋ, ਆਪਣੇ ਪਿਤਾ ਜੀ ਦੀ ਮਹਾਨ ਗੱਦੀ ਪ੍ਰਾਪਤ ਨਹੀਂ ਕੀਤੀ ਹੈ। ਕਿਸੇ ਥਾਂ ਦਾ ਖੱਤਰੀ ਏਥੇ ਆਇਆ ਤੇ ਉਸ ਨੇ ਆ ਕੇ ਮਹਾਂ ਪ੍ਰਤਾਪ ਪਾ ਲਿਆ ਹੈ॥ ੨੩॥

ਦੇਸ਼ਨਿ ਕੇ ਨਰੇਸ਼ ਚਲਿ ਆਵਹਿਂ। ਅਰਪਿ ਉਪਾਇਨ ਸੀਸ ਝੁਕਾਵਹਿਂ।
ਨਿਤਿ ਪ੍ਰਤਿ ਭੀਰ ਸੁ ਗੋਇੰਦਵਾਲ। ਆਇ ਸੰਗਤਾਂ ਮਿਲਹਿਂ ਬਿਸਾਲ॥੨੪॥

ਦੇਸ਼ਾਂ ਦੇ ਵੱਡੇ-ਵੱਡੇ ਰਾਜੇ ਚਲ ਕੇ ਉਸ ਪਾਸ ਆਉਂਦੇ ਹਨ, ਨਜ਼ਰਾਨੇ ਭੇਟ ਕਰਕੇ ਸਿਰ ਝੁਕਾਉਂਦੇ ਹਨ। ਹਰ ਰੋਜ਼ ਗੋਇੰਦਵਾਲ ਵਿਚ ਭੀੜ ਲੱਗੀ ਰਹਿੰਦੀ ਹੈ, ਬਹੁਤ ਸੰਗਤਾਂ ਆ ਕੇ ਮਿਲਦੀਆਂ ਹਨ॥ ੨੪॥

ਪੂਜਹਿਂ ਪਾਇਨ ਸੁਜਸੁ ਬਖਾਨਹਿਂ। ਅਤਿ ਉੱਤਮ ਵਸਤੂ ਕਹੁ ਆਨਹਿਂ।
ਮਾਰੈਂ ਬਚਨ ਬਾਨ ਉਰ ਗਾਡੇ। ਸੁਨਿ ਦਾਤੂ ਧੀਰਜ ਨਿਜ ਛਾਡੇ॥੨੫॥

ਉਨ੍ਹਾਂ ਦੇ ਚਰਨਾਂ ਨੂੰ ਪੂਜਦੇ ਹਨ ਅਤੇ ਸ੍ਰੇਸ਼ਟ ਜਸ ਉਚਾਰਦੇ ਹਨ ਅਤੇ ਅਤਿ ਉੱਤਮ ਵਸਤਾਂ ਲਿਆ ਕੇ ਭੇਟ ਕਰਦੇ ਹਨ।" ਬਾਬੇ ਦਾਤੂ ਦੇ ਮਿੱਤਰ ਇਸ ਤਰ੍ਹਾਂ ਬਚਨਾਂ ਦੇ ਤੀਰ ਮਾਰਦੇ ਸਨ ਜੋ ਦਿਲ ਵਿਚ ਖੁਭ ਜਾਂਦੇ ਸਨ, ਇਹ ਸੁਣ ਕੇ ਦਾਤੂ ਆਪਣਾ ਧੀਰਜ ਖੋਹ ਬੈਠਦਾ ਸੀ॥ ੨੫॥

ਮਹਿਮਾ ਜੱਦਯਪਿ ਜਾਨਹਿ ਤਿਨ ਕੀ। ਤਦਪਿ ਕੁਸੰਗ ਹਤੀ ਬ੍ਰਿਤਿ ਮਨ ਕੀ।
ਦੀਪਤਿ ਮਤਸਰ ਅਗਨਿ ਅਗਾਰੀ। ਦੁਸ਼ਟ ਗਿਰਾ ਮੇਲੀ ਘ੍ਰਿਤ ਧਾਰੀ॥੨੬॥

ਉਹ ਗੁਰੂ ਅਮਰਦਾਸ ਜੀ ਦੀ ਮਹਿਮਾ ਬਾਰੇ ਜਾਣਦਾ ਸੀ ਫਿਰ ਵੀ ਕੁਸੰਗਤ ਨੇ ਮਨ ਦੀ ਬ੍ਰਿਤੀ ਨਸ਼ਟ ਕਰ ਦਿੱਤੀ। ਈਰਖਾ ਰੂਪੀ ਅੱਗ ਪਹਿਲਾਂ ਹੀ ਮਘ ਰਹੀ ਸੀ, ਦੁਸ਼ਟਾਂ ਦੀ ਬਾਣੀ ਨੇ ਉਸ ਮਘਦੀ ਅੱਗ ਉਤੇ ਮਾਨੋਂ ਘਿਉ ਦੀ ਧਾਰ ਪਾ ਦਿੱਤੀ॥ ੨੬॥

ਬਯਾਕੁਲ ਭਯੋ ਸਹਜੇ ਨਹਿਂ ਜਾਈ। ਅਤਿ ਰਿਸ ਤੇ ਚਿਤ ਅਸ ਉਪਜਾਈ।
'ਅਮਰ ਗੁਰੂ ਕੋ ਜਾਇ ਸੰਘਾਰੌਂ। ਗੁਰਤਾ ਗਾਦੀ ਬਹੁਰ ਸੰਭਾਰੌਂ॥੨੭॥

ਬਹੁਤ ਵਿਆਕੁਲ ਹੋ ਗਿਆ, ਬਰਦਾਸ਼ਤ ਨਹੀਂ ਸੀ ਹੁੰਦਾ, ਬਹੁਤ ਗੁੱਸੇ ਵਿਚ ਚਿੱਤ ਵਿਚ ਇਹ ਗੱਲ ਆਈ, "ਗੁਰੂ ਅਮਰਦਾਸ ਨੂੰ ਜਾ ਕੇ ਮਾਰਦਾ ਹਾਂ ਅਤੇ ਬਾਅਦ ਵਿਚ ਗੁਰਤਾ ਦੀ ਗੱਦੀ ਸੰਭਾਲਦਾ ਹਾਂ॥ ੨੭॥

ਪਿਤ ਕੀ ਵਸਤੁ ਪੂਤ ਹਮ ਮਾਲਿਕ। ਅਪਰ ਕਿਸੂ ਕੇ ਕਿਮ ਹੁਇ ਤਾਲਿਕ'।
ਇਮਿ ਬਿਚਾਰ ਕਰਿ ਕੈ ਪ੍ਰਸਥਾਨਾ। ਪਹੁੰਚਯੋ ਸ੍ਰੀ ਗੁਰ ਅਮਰ ਸਥਾਨਾ॥੨੮॥

ਪਿਤਾ ਦੀ ਵਸਤੂ ਦੇ ਅਸੀਂ ਪੁੱਤਰ ਮਾਲਕ ਹਾਂ, ਹੋਰ ਕਿਸੇ ਦਾ ਕੀ ਤਅੱਲਕ ਹੋ ਸਕਦਾ ਹੈ। ਇਸ ਤਰ੍ਹਾਂ ਵਿਚਾਰ ਕਰਕੇ ਚਲ ਪਿਆ ਅਤੇ ਉਥੇ ਪਹੁੰਚ ਗਿਆ ਜਿਥੇ ਗੁਰੂ ਅਮਰਦਾਸ ਜੀ ਬੈਠੇ ਸਨ॥ ੨੮॥

ਲਗਯੋ ਦਿਵਾਨ ਬਿਰਾਜਹਿਂ ਬੀਚ। ਦਰਸਹਿਂ ਮਿਲੇ ਊਚ ਅਰੁ ਨੀਚ।
ਕੋ ਟੇਕਤਿ ਹੈ ਮਾਥ ਅਗਾਰੀ। ਕੋ ਬਿਨਤੀ ਕਰ ਜੋਰਿ ਉਚਾਰੀ॥੨੯॥

ਦੀਵਾਨ ਲੱਗਾ ਹੋਇਆ ਸੀ ਅਤੇ ਗੁਰੂ ਜੀ ਵਿਚ ਬਿਰਾਜਮਾਨ ਸਨ, ਅਮੀਰ-ਗਰੀਬ ਸਭ ਮਿਲ ਕੇ ਦਰਸ਼ਨ ਕਰ ਰਹੇ ਸਨ। ਕਈ ਸਾਹਮਣੇ ਹੋ ਕੇ ਮੱਥਾ ਟੇਕ ਰਹੇ ਸਨ, ਕੋਈ ਹੱਥ ਜੋੜ ਕੇ ਬੇਨਤੀ ਕਰ ਰਿਹਾ ਸੀ॥ ੨੯॥

ਕੋ ਬੈਠੇ ਸਿਮਰਹਿ ਸਤਿਨਾਮੂ। ਗਾਇਂ ਰਬਾਬੀ ਧੁਨਿ ਅਭਿਰਾਮੂ।
ਕੋ ਇਕ ਚਿਤ ਹ੍ਵੈ ਸ਼ਬਦ ਸੁਨਤਿ ਹੈ। ਕੋ ਮਨ ਬਿਖੈ ਬਿਚਾਰ ਗੁਨ ਤਿਹੈ॥੩੦॥

ਕਈ ਬੈਠੇ ਸਤਿਨਾਮ ਦਾ ਸਿਮਰਨ ਕਰ ਰਹੇ ਸਨ ਅਤੇ ਰਬਾਬੀ ਸੁੰਦਰ ਧੁਨਾਂ ਵਜਾ ਕੇ ਸ਼ਬਦ ਗਾਇਣ ਕਰ ਰਹੇ ਸਨ। ਕਈ ਇਕ ਚਿਤ ਹੋ ਕੇ ਕੀਰਤਨ ਸੁਣ ਰਹੇ ਸਨ, ਕਈ ਮਨ ਵਿਚ ਸਤਿਗੁਰੂ ਜੀ ਦੇ ਗੁਣਾਂ ਬਾਰੇ ਵਿਚਾਰ ਕਰ ਰਹੇ ਸਨ॥ ੩੦॥

ਜਥਾ ਸ਼ੰਭੁ ਮੁਨਿ ਗਨ ਕੇ ਮਾਂਹੀ। ਪਾਵਨ ਸਭਾ ਸੁਭਤਿ ਹੈ ਤਾਂਹੀ।
ਪਿਖਿ ਪ੍ਰਤਾਪ ਨਹਿਂ ਰਿਦੈ ਸਹਾਰਾ। ਭਯੋ ਕ੍ਰੋਧ ਤੇ ਛੋਭਤਿ ਭਾਰਾ॥੩੧॥

ਜਿਵੇਂ ਸ਼ਿਵ ਜੀ ਮੁਨੀਆਂ ਦੇ ਸਮੂਹ ਵਿਚ ਬੈਠੇ ਹੁੰਦੇ ਹਨ, ਉਸ ਤਰ੍ਹਾਂ ਗੁਰੂ ਜੀ ਦੀ ਪਵਿਤਰ ਸਭਾ ਸ਼ੋਭ ਰਹੀ ਸੀ। ਗੁਰੂ ਜੀ ਦਾ ਏਡਾ ਪ੍ਰਤਾਪ ਵੇਖ ਕੇ ਬਾਬੇ ਦਾਤੂ ਪਾਸੋਂ ਸਹਾਰਿਆ ਨਾ ਗਿਆ। ਕ੍ਰੋਧ ਕਰਕੇ ਭਾਰੀ ਦੁਖੀ ਹੋਇਆ ॥ ੩੧॥

ਅਪਰ ਕਛੂ ਤਹਿਂ ਹੋਇ ਨ ਸਕਈ। ਪਹੁਚ ਨਿਕਟ ਗੁਰ ਤਨ ਕੋ ਤਕਈ।

**ਰਿਸ ਕਰਿ ਉਰ ਮਹਿਂ ਲਾਤ ਪ੍ਰਹਾਰੀ। ਜਿਮਿ ਲਛਮੀਪਤਿ ਕੇ ਭ੍ਰਿਗੁ ਮਾਰੀ॥ ੩੨ ॥**

ਹੋਰ ਤਾਂ ਉਸ ਪਾਸੋਂ ਕੁਝ ਹੋ ਨਹੀਂ ਸੀ ਸਕਦਾ, ਗੁਰੂ ਜੀ ਨੇ ਨੇੜੇ ਪਹੁੰਚ ਕੇ ਉਨ੍ਹਾਂ ਦੇ ਸਰੀਰ ਵਲ ਵੇਖਿਆ। ਬਹੁਤ ਗੁੱਸੇ ਵਿਚ ਆ ਕੇ ਗੁਰੂ ਜੀ ਦੇ ਲੱਤ ਦਾ ਵਾਰ ਕੀਤਾ, ਜਿਵੇਂ ਭ੍ਰਿਗੂ ਨੇ ਵਿਸ਼ਨੂੰ ਦੇ ਲਤ ਮਾਰੀ ਸੀ॥

ਨੋਟ:-ਸ਼ਿਵ ਜੀ ਦੇ ਪੁੱਤਰ ਭ੍ਰਿਗੂ ਜੋ ਮੁੰਨੀ ਮੰਨੇ ਜਾਂਦੇ ਹਨ, ਨੇ ਵਿਸ਼ਨੂੰ ਦੀ ਛਾਤੀ ਵਿਚ ਲਤ ਮਾਰੀ ਸੀ। ਪਰਸਰਾਮ ਏਸੇ ਦੀ ਵੰਸ਼ ਤੋਂ ਹੋਇਆ ਹੈ। ਮਹਾਂਭਾਰਤ ਵਿਚ ਇਸ ਦੀ ਪੈਦਾਇਸ਼ ਸ਼ਿਵਜੀ ਦੇ ਯੱਗ ਸਮੇਂ ਅਗਨੀ ਤੋਂ ਇਕ ਅਨੋਖੀ ਤਰ੍ਹਾਂ ਹੋਈ ਦੱਸੀ ਹੈ।

**ਸਿੰਘਾਸਨ ਤੇ ਗਿਰ ਕਰਿ ਪਰੇ। ਬ੍ਰਿੱਧ ਸਰੀਰ ਕੰਪ ਕਹੁ ਕਰੇ।**
**ਬਹੁਰ ਸੰਭਾਰਿ ਉਠੇ ਤਤਕਾਲਾ। ਗਹਿ ਦਾਤੂ ਕੇ ਚਰਨ ਕ੍ਰਿਪਾਲਾ॥ ੩੩ ॥**

ਗੁਰੂ ਜੀ ਸਿੰਘਾਸਨ ਤੋਂ ਡਿੱਗ ਪਏ, ਬ੍ਰਿਧ ਸਰੀਰ ਹੋਰ ਕੀ ਕਰ ਸਕਦਾ ਸੀ, ਫਿਰ ਛੇਤੀ ਹੀ ਸੰਭਲ ਕੇ ਉੱਠੇ ਤੇ ਕਿਰਪਾਲੂ ਗੁਰੂ ਜੀ ਨੇ ਦਾਤੂ ਦੇ ਪੈਰ ਫੜ ਲਏ॥ ੩੩॥

**ਕਰ ਕਮਲਨ ਸੋਂ ਮਰਦਨ ਕਰੇ। ਬਿਨਤੀ ਸਹਤ ਸੁ ਬਾਕ ਉਚਰੇ।**
**'ਇਕ ਤੋ ਸੇਵਾ ਕਰਤਿ ਰਹਜੋ ਹੌਂ। ਦੁਤੀਏ ਬਯ ਤੇ ਬ੍ਰਿੱਧ ਭਯੋ ਹੌਂ॥ ੩੪ ॥**

ਤੇ ਆਪਣੇ ਕੰਵਲ ਰੂਪ ਹੱਥਾਂ ਨਾਲ ਪੈਰਾਂ ਨੂੰ ਮਲਣ ਲੱਗੇ ਅਤੇ ਬੇਨਤੀ ਭਰੇ ਸ੍ਰੇਸ਼ਟ ਬਚਨ ਕੀਤੇ। "ਇਕ ਤਾਂ ਮੈਂ ਸੇਵਾ ਕਰਦਾ ਰਿਹਾ ਹਾਂ, ਦੂਸਰਾ ਉਮਰ ਕਰਕੇ ਬਹੁਤ ਬੁੱਢਾ ਹੋ ਗਿਆ ਹਾਂ॥ ੩੪॥

**ਯਾਂ ਤੇ ਅਧਿਕ ਸਰੀਰ ਕਠੋਰਾ। ਤੁਮਰੇ ਚਰਨ ਮ੍ਰਿਦੁਲ ਨਹਿਂ ਥੋਰਾ।**
**ਹੁਯੋ ਹੋਇਗੋ ਕਸ਼ਟ ਮਹਾਂਨਾ। ਛਿਮਹੁ ਭਯੋ ਅਪਰਾਧ ਅਜਾਨਾ॥ ੩੫ ॥**

ਇਸ ਕਰਕੇ ਮੇਰਾ ਸਰੀਰ ਬਹੁਤ ਸਖਤ ਹੋ ਗਿਆ ਹੈ, ਤੁਹਾਡੇ ਚਰਨ ਬਹੁਤ ਕੋਮਲ ਹਨ। ਸਖਤ ਹੱਡਾਂ ਨੂੰ ਵੱਜ ਕੇ ਤੁਹਾਡੇ ਚਰਨਾਂ ਨੂੰ ਬਹੁਤ ਕਸ਼ਟ ਹੋਇਆ ਹੋਵੇਗਾ, ਮੇਰੇ ਇਸ ਅਣਜਾਣ ਅਪਰਾਧ ਨੂੰ ਮੁਆਫ ਕਰ ਦੇਵੋ॥ ੩੫॥ '

**ਸ੍ਰੀ ਗੁਰ ਕੇ ਸੁਤ ਹੋ ਬਡਭਾਗੇ। ਮਮ ਹਿਤ ਕਰਿ ਇਤਨੋ ਦੁਖ ਲਾਗੇ।**
**ਤੁਮ ਕੋ ਦੇਖਿ ਨ ਅੱਗੂ ਖਰੋਵਾ। ਹੁਤੋ ਮਾਨ ਮਮ ਸੋ ਤੁਮ ਖੋਵਾ॥ ੩੬ ॥**

ਗੁਰੂ ਅੰਗਦ ਦੇਵ ਜੀ ਦੇ ਪੁੱਤਰ ਵੱਡੇ ਭਾਗਾਂ ਵਾਲੇ ਹੋ, ਮੇਰੇ ਨਾਲ ਪਿਆਰ ਕਰਕੇ ਏਨਾਂ ਦੁੱਖ ਝਲਿਆ ਹੈ। ਤੁਹਾਨੂੰ ਵੇਖ ਕੇ ਮੈਂ ਪਹਿਲਾਂ ਉਠ ਕੇ ਨਹੀਂ ਖਲੋਤਾ ਹਾਂ, ਮੇਰੇ ਮਨ ਵਿਚ ਜਿਹੜਾ ਮਾਣ ਸੀ, ਉਸ ਨੂੰ ਤੁਸੀਂ ਦੂਰ ਕਰ ਦਿੱਤਾ ਹੈ॥ ੩੬॥

**ਤਾੜਨ ਉਚਿਤ ਜਾਨਿ ਕਰਿ ਮਾਰਜੋ। ਭਲੋ ਕਰਜੋ ਨਿਜ ਦਾਸ ਨਿਹਾਰਜੋ।**
**ਸੇਵਾ ਅਪਨੀ ਮੋਹਿ ਬਤਾਵਹੁ। ਕਰੌਂ ਸੁ ਤਤਛਿਨ,ਰੋਸ ਹਟਾਵਹੁ' ॥ ੩੭ ॥**

ਤਾੜਨਾ ਦੇ ਯੋਗ ਜਾਣ ਕੇ ਤੁਸੀਂ ਮਾਰਿਆ ਹੈ, ਭਲਾ ਕੀਤਾ ਹੈ ਆਪਣੇ ਦਾਸ ਨੂੰ ਵੇਖਿਆ ਹੈ। ਮੈਂ ਤੁਹਾਡੀ ਕੀ ਸੇਵਾ ਕਰ ਸਕਦਾ ਹਾਂ, ਇਹ ਮੈਨੂੰ ਦੱਸੋ, ਤੁਸੀਂ ਜੋ ਵੀ ਕਹੋਗੇ ਕਰਾਂਗਾ ਤੁਸੀਂ ਆਪਣੇ ਗੁੱਸੇ ਨੂੰ ਦੂਰ ਕਰੋ"॥ ੩੭॥

**ਸੁਨਿ ਦਾਤੂ ਕਰਿ ਕ੍ਰੋਧ ਉਚਾਰਜੋ। 'ਇਹੁ ਕੈਸੇ ਤੈਂ ਡਿੰਭ ਪਸਾਰਜੋ।**
**ਗੁਰਤਾ ਗਾਦੀ ਹੈ ਹਮ ਪਾਹੀ। ਤੈਂ ਬਾਂਧੀ ਸਿਰ ਪਾਗ ਸੁ ਨਾਂਹੀ॥ ੩੮ ॥**

ਇਹ ਸੁਣ ਕੇ ਬਾਬਾ ਦਾਤੂ ਕ੍ਰੋਧ ਕਰਕੇ ਬੋਲਿਆ, "ਇਹ ਕੀ ਤੂੰ ਪਖੰਡ ਪਸਾਰਿਆ ਹੋਇਆ ਹੈ। ਗੁਰਤਾ-ਗੱਦੀ ਤਾਂ ਮੈਂ ਪਾਈ ਹੈ, ਤੂੰ ਤਾਂ ਗੁਰਤਾ ਦੀ ਸਿਰ ਤੇ ਪੱਗ ਵੀ ਨਹੀਂ ਬੱਧੀ ਹੈ॥ ੩੮॥

**ਸਭਿ ਨੇ ਮੁਝ ਕੋ ਪਾਗ ਬੰਧਾਈ। ਤੈਂ ਕੈਸੇ ਕਰਿ ਆਪ ਪੁਜਾਈ।**
**ਗੁਰੂ ਭਯੋ ਤੂੰ ਆਪੇ ਆਪ। ਹਮੈ ਦੇਖਿ ਲਾਗਤਿ ਸੰਤਾਪ॥ ੩੯ ॥**

ਸਾਰਿਆਂ ਨੇ ਮੈਨੂੰ ਪੱਗ ਬੰਨ੍ਹਾਈ ਸੀ, ਤੂੰ ਆਪਣੀ ਪੂਜਾ ਕਿਸ ਤਰ੍ਹਾਂ ਕਰਵਾਈ ਹੈ ? ਤੂੰ ਆਪਣੇ ਆਪ ਗੁਰੂ ਬਣਿਆ ਹੈਂ, ਸਾਨੂੰ ਇਹ ਵੇਖ ਕੇ ਦੁਖ ਹੋਇਆ ਹੈ॥ ੩੯॥

**ਇਹੁ ਪਖੰਡ ਨਹਿੰ ਮੋਹਿ ਸੁਹਾਵੈ। ਇਕ ਸੰਗਤਿ ਆਵਹਿ ਇਕ ਜਾਵੈ।**
**ਅਤਿ ਸੂਧੇ ਥੇ ਪਿਤਾ ਹਮਾਰੇ। ਕਰੀ ਸੇਵ ਤਿਨਕੀ ਛਲ ਧਾਰੇ॥੪੦॥**

ਮੈਨੂੰ ਇਹ ਪਖੰਡ ਚੰਗਾ ਨਹੀਂ ਲਗਦਾ, ਇਕ ਸੰਗਤ ਆਉਂਦੀ ਹੈ, ਇਕ ਜਾਂਦੀ ਹੈ। ਸਾਡੇ ਪਿਤਾ ਜੀ ਬੜੇ ਸਿੱਧੇ-ਸਾਧੇ ਸਨ, ਤੁਸੀਂ ਦਿਲ ਵਿਚ ਕਪਟ ਧਾਰਨ ਕਰਕੇ ਉਨ੍ਹਾਂ ਦੀ ਸੇਵਾ ਕੀਤੀ ਸੀ॥ ੪੦॥

**ਝੂਠਿ ਸਾਚਿ ਤਿਨ ਤੇ ਕਹਿਵਾਏ। ਬਨ ਬੈਠਜੋ ਗੁਰ, ਗਰਬ ਬਢਾਏ।**
**ਇਸ ਥਲ ਤੇ ਉਠ ਕਰਿ ਚਲਿ ਜੱਯੈ। ਬਹੁਰ ਨ ਬੈਠਹੁ ਦੰਭ ਕਮੱਯੈ॥੪੧॥**

ਝੂਠ-ਸੱਚ ਉਨ੍ਹਾਂ ਪਾਸੋਂ ਕਹਾ ਕੇ, ਬੜਾ ਘੁਮੰਡ ਵਧਾ ਕੇ ਗੁਰੂ ਬਣ ਬੈਠੇ ਹੋ। ਇਸ ਥਾਂ ਤੋਂ ਉੱਠ ਕੇ ਚਲੇ ਜਾਵੋ, ਫਿਰ ਦੁਬਾਰਾ ਬੈਠ ਕੇ ਪਖੰਡ ਨਾ ਕਮਾਓ॥ ੪੧॥

**ਪਿਤਾ ਹਮਾਰੇ ਕਹਿ ਤੁਝ ਤਾਂਈ। ਨਗਰੀ ਗੋਇੰਦਵਾਲ ਬਸਾਈ।**
**ਬੈਠਜੋ ਮਾਲਿਕ ਤਿਸਕੋ ਹੋਇ। ਹਮ ਕੋ ਨਹਿੰ ਜਾਨਜੋ ਕਿਤ ਕੋਇ॥੪੨॥**

ਸਾਡੇ ਪਿਤਾ ਜੀ ਨੇ ਤੁਹਾਨੂੰ ਗੋਇੰਦਵਾਲ ਦੀ ਨਗਰੀ ਵਸਾਉਣ ਵਾਸਤੇ ਕਿਹਾ ਸੀ, ਤੁਸੀਂ ਉਸ ਦੇ ਮਾਲਕ ਹੀ ਬਣ ਬੈਠੇ ਹੋ, ਸਾਨੂੰ ਨਹੀਂ ਸਮਝਿਆ ਕਿ ਅਸੀਂ ਹੀ ਇਸ ਦੇ ਮਾਲਕ ਹਾਂ॥ ੪੨॥

**ਅਬਿ ਸੇਵਾ ਕਛੁ ਨਹੀਂ ਹਮਾਰੀ। ਉਠਿ ਗਮਨਹੁ ਤੂਰਨਤਾ ਧਾਰੀ'।**
**ਸੁਨਿ ਕਰਿ ਸਭਾ ਨ ਬੋਲ ਸਕੈ ਹੈਂ। ਕਰਤਿ ਢੀਠਤਾ ਬਦਨ ਤਕੈ ਹੈਂ॥੪੩॥**

ਹੁਣ ਸਾਡੀ ਸੇਵਾ ਕਰਨ ਦੀ ਕੋਈ ਲੋੜ ਨਹੀਂ, ਹੁਣ ਤੁਰੰਤ ਏਥੋਂ ਉਠ ਕੇ ਚਲੇ ਜਾਵੋ"। ਇਹ ਕੁਝ ਸੁਣਕੇ ਵੀ ਸੰਗਤ ਵਿਚ ਬੈਠਾ ਕੋਈ ਵੀ ਨਾ ਬੋਲ ਸਕਿਆ, ਢੀਠਤਾ ਨਾਲ ਸਾਰੇ ਮੂੰਹ ਵਲ ਤਕਦੇ ਸਨ॥ ੪੩॥

**ਗੁਰ ਕੋ ਡਰ ਧਰਿ ਬੈਠਿ ਰਹੇ ਹੈਂ। ਭਲੇ ਬੁਰੇ ਕਿਸ ਹੂੰ ਨ ਕਹੇ ਹੈਂ।**
**ਬਿਸਮਤ ਪਿਖਿ ਗੁਰ ਗੌਰਵਤਾਈ। ਹੋਰੇ ਪੁਰਖਨ ਕੀ ਹਰਿਵਾਈ॥੪੪॥**

ਗੁਰੂ ਜੀ ਦਾ ਡਰ ਧਾਰਨ ਕਰਕੇ ਬੈਠੇ ਰਹੇ, ਤੇ ਭੁਲਾ-ਬੁਰਾ ਕਿਸੇ ਨੂੰ ਨਹੀਂ ਕਿਹਾ ਹੈ। ਗੁਰੂ ਜੀ ਦੀ ਗੰਭੀਰਤਾ ਨੂੰ ਵੇਖ ਕੇ ਬਹੁਤ ਹੈਰਾਨ ਹੋਏ, ਉਨ੍ਹਾਂ ਵਿਚ ਹੌਲੇ ਲੋਕਾਂ ਵਾਂਗ ਹਲਕਾਪਨ ਨਹੀਂ ਸੀ॥ ੪੪॥

**ਤਬਿ ਲੌ ਪਸ਼ਚਮ ਰਵਿ ਅਸਤਾਯੋ। ਸੰਧ੍ਯਾ ਭਈ ਤਿਮਰ ਗਨ ਛਾਯੋ।**
**ਸਭਿ ਉਠਿ ਉਠਿ ਅਪਨੇ ਅਸਥਾਨਾ। ਮਤਿ ਬਿਸਮਤਿ ਹੁਇ ਕੀਨ ਪਯਾਨਾ॥੪੫॥**

ਫਿਰ ਪੱਛਮ ਵਿਚ ਸੂਰਜ ਡੁੱਬ ਗਿਆ, ਸ਼ਾਮ ਹੋ ਗਈ ਅਤੇ ਸਾਰੇ ਹਨੇਰਾ ਛਾ ਗਿਆ। ਸਾਰੇ ਉੱਠ-ਉੱਠ ਕੇ ਆਪਣੇ ਘਰਾਂ ਨੂੰ ਚਲੇ ਗਏ, ਬਹੁਤ ਹੈਰਾਨ ਹੋ ਕੇ ਤੁਰੇ ਜਾ ਰਹੇ ਸਨ॥ ੪੫॥

**ਸ਼੍ਰੀ ਗੁਰ ਅਪਨੇ ਸੋਵਨ ਥਾਨ। ਜਾਇ ਬਿਰਾਜੇ ਕ੍ਰਿਪਾ ਨਿਧਾਨ।**
**ਦਾਤੂ ਰਹਜੋ ਤਿਸੀ ਥਲ ਮਾਂਹਿ। ਕੁਛ ਸੇਵਕ ਜਿਹ ਸੰਗੀ ਆਹਿ॥੪੬॥**

ਸਤਿਗੁਰੂ ਅਮਰਦਾਸ ਜੀ ਆਪਣੇ ਸੌਣ ਵਾਲੇ ਅਸਥਾਨ 'ਤੇ ਚਲੇ ਗਏ ਅਤੇ ਕਿਰਪਾ ਦੇ ਭੰਡਾਰ ਆਪਣੇ ਕਮਰੇ ਵਿਚ ਬਿਰਾਜ ਗਏ। ਦਾਤੂ ਓਥੇ ਹੀ ਬੈਠਾ ਰਿਹਾ, ਕੁਝ ਸੇਵਕ ਜਿਹੜੇ ਉਸ ਦੇ ਨਾਲ ਸਨ, ਉਹ ਹੀ ਉਸ ਪਾਸ ਰਹੇ ॥ ੪੬॥

*ਪਹਿਲੀ ਰਾਸ ਦਾ ਚੌਤੀਵਾਂ ਅਧਿਆਇ ਸਮਾਪਤ ਹੋਇਆ॥ ੩੪॥*

# ਅਧਿਆਇ ਪੈਂਤੀਵਾਂ

*ਸੰਗਤ ਦੀ ਢੂੰਡ, ਬਾਬਾ ਬੁੱਢਾ ਜੀ ਗੋਇੰਦਵਾਲ*

*ਦੋਹਰਾ*- ਸ੍ਰੀ ਗੁਰ ਅਮਰ ਬਿਚਾਰਿਕੈ 'ਕਲਹਿ ਬੁਰੀ ਬਹੁ' ਮਾਨਿ।
ਨਿਸ ਆਧੀ ਮਹਿਂ ਨਿਕਸਿ ਕਰਿ ਵਹਿਰ ਕੀਨਿ ਪ੍ਰਸਥਾਨ॥੧॥

ਸ੍ਰੀ ਗੁਰੂ ਅਮਰਦਾਸ ਜੀ ਕਲੇਸ਼ ਨੂੰ ਬੁਰਾ ਮੰਨ ਕੇ, ਅੱਧੀ ਰਾਤ ਨੂੰ ਬਾਹਰ ਨਿਕਲ ਕੇ ਕਿਸੇ ਦੂਸਰੇ ਸਥਾਨ ਚਲੇ ਗਏ॥੧॥

*ਚੌਪਈ*- ਚਲੇ ਇਕਾਕੀ ਕਛੂ ਨ ਲੀਨਾ। ਬਿਨ ਪਦਤ੍ਰਾਨ ਪਯਾਨੋ ਕੀਨਾ।
ਬਾਸਰ ਕੀ ਨਗਰੀ ਤੇ ਉਰੇ। ਸੁੰਦਰ ਅਵਨੀ ਤਹਾਂ ਨਿਹਰੇ॥੨॥

ਇਕੱਲੇ ਗਏ ਅਤੇ ਕੁਝ ਵੀ ਨਾਲ ਨਾ ਲਿਆ, ਜੁਤੀ ਵੀ ਪਾਉਣ ਤੋਂ ਬਗੈਰ ਹੀ ਚਲੇ ਗਏ। ਆਪਣੇ ਜੱਦੀ ਪਿੰਡ ਬਾਸਰਕੇ ਤੋਂ ਉਰਾਂ ਹੀ ਇਕ ਸੁੰਦਰ ਥਾਂ ਵੇਖੀ॥ ੨॥

ਧੇਨੁਪਾਲ ਕੋ ਕੋਸ਼ਠ ਹੇਰਾ। ਤਿਸ ਦਰ ਪਰ ਲਿਖਿ ਕੀਨਿ ਬਸੇਰਾ।
'ਇਸ ਦਰ ਜੋ ਨਰ ਕਰਹਿ ਉਪਾਰੇ। ਤਿਸ ਕੇ ਗੁਰ ਨਹਿਂ ਸਿੱਖ ਹਮਾਰੇ॥੩॥

ਉਥੇ ਇਕ ਗਵਾਲੇ ਦਾ ਕੋਠਾ ਵੇਖਿਆ, ਉਸ ਦੇ ਦਰਵਾਜ਼ੇ 'ਤੇ ਇਸ ਤਰ੍ਹਾਂ ਲਿਖ ਕੇ ਅੰਦਰ ਬੈਠ ਗਏ, "ਇਸ ਦਰਵਾਜ਼ੇ ਨੂੰ ਜਿਹੜਾ ਵੀ ਖੋਲ੍ਹੇਗਾ, ਨਾ ਉਹ ਸਾਡਾ ਸਿੱਖ ਹੈ ਅਤੇ ਨਾ ਅਸੀਂ ਉਸ ਦੇ ਗੁਰੂ ਹਾਂ॥ ੩॥

ਲੋਕ ਪ੍ਰਲੋਕ ਦੌਨ ਹੀ ਖੋਵੈ। ਨਹੀਂ ਸਹਾਇਕ ਹਮ ਤਬਿ ਹੋਵੈਂ।
ਚਿਣ ਦਰ ਕੋ ਲਿਖਿ ਕੈ ਸੁ ਪ੍ਰਵੇਸ਼ੇ। ਪਦਮਾਸਨ ਕਰਿ ਸ੍ਰੀ ਗੁਰ ਬੈਸੇ॥੪॥

ਉਹ ਲੋਕ-ਪ੍ਰਲੋਕ ਦੋਵੇਂ ਹੀ ਗਵਾ ਲਵੇਗਾ, ਅਸੀਂ ਫਿਰ ਉਸ ਦੀ ਸਹਾਇਤਾ ਨਹੀਂ ਕਰਾਂਗੇ।" ਇਸ ਤਰ੍ਹਾਂ ਲਿਖ ਕੇ ਕੋਠੇ ਦੇ ਅੰਦਰ ਚਲੇ ਗਏ ਅਤੇ ਪਦਮਾਸਨ ਲਾ ਕੇ ਬੈਠ ਗਏ॥ ੪॥

ਛਪੇ ਤਹਾਂ ਨਹਿਂ ਜਾਨਹਿਂ ਕੋਊ। ਨਿਜ ਸਰੂਪ ਮਹਿਂ ਥਿਤਿ ਬ੍ਰਿਤਿ ਹੋਊ।
ਅਚਲ ਸਮਾਧਿ ਅਗਾਧਿ ਲਗੀ ਹੈ। ਬ੍ਰਹਮ ਸਰੂਪ ਆਨੰਦ ਪਗੀ ਹੈ॥੫॥

ਉਥੇ ਛੁਪੇ ਹਨ, ਇਸ ਬਾਰੇ ਕੋਈ ਵੀ ਨਹੀਂ ਜਾਣਦਾ ਸੀ। ਆਪਣੀ ਬ੍ਰਿਤੀ ਨਿਜ ਸਰੂਪ ਵਿਚ ਸਥਿਤ ਕਰ ਲਈ। ਅਚਲ ਤੇ ਅਗਾਧ ਸਮਾਧੀ ਲੱਗ ਗਈ ਅਤੇ ਆਤਮਾ ਬ੍ਰਹਮ ਸਰੂਪ ਅਨੰਦ ਵਿਚ ਰੰਗੀ ਗਈ॥ ੫॥

ਪ੍ਰਾਤਿ ਭਈ ਗੁਰ ਨਹਿਂ ਤਹਿਂ ਪਾਏ। ਖੋਜਤਿ ਹੈਂ ਸਭਿ 'ਕਹਾਂ ਸਿਧਾਏ?'।
ਇਤ ਉਤ ਦੇਖਿ ਰਹੇ ਨਹਿਂ ਪਾਯੋ। ਸੁਨਿ ਕਰਿ ਦਾਤੂ ਉਰ ਹਰਖਾਯੋ॥੬॥

ਜਦ ਸਵੇਰ ਹੋਈ ਤਾਂ ਸੰਗਤ ਨੇ ਗੁਰੂ ਜੀ ਨੂੰ ਗੋਇੰਦਵਾਲ ਵਿਚ ਨਾ ਪਾਇਆ। ਸਾਰੇ ਖੋਜਦੇ ਹਨ ਅਤੇ ਕਹਿੰਦੇ ਹਨ, "ਗੁਰੂ ਜੀ ਕਿਥੇ ਚਲੇ ਗਏ"? ਏਧਰ ਓਧਰ ਵੇਖਦੇ ਰਹੇ ਪਰ ਕਿਤੇ ਨਾ ਲਭੇ। ਇਹ ਸੁਣ ਕੇ ਦਾਤੂ ਹਿਰਦੇ ਵਿਚ ਬਹੁਤ ਪ੍ਰਸੰਨ ਹੋਇਆ॥ ੬॥

ਗੁਰ ਕੀ ਵਸਤੁ ਸਕਲ ਅਪਨਾਈ। ਬਸਤ੍ਰ ਬਿਭੂਖਨ ਤਨ ਪਹਿਰਾਈ।
ਗਾਦੀ ਬੈਨਿ ਸਜਾਈ। ਕਰਤਿ ਪਤੀਖਨ ਕੋ ਚਲਿ ਆਈ॥੭॥

ਬਾਬੇ ਦਾਤੂ ਨੇ ਗੁਰੂ ਜੀ ਦੀਆਂ ਸਾਰੀਆਂ ਵਾਸਤਾਂ ਲੈ ਲਈਆਂ, ਕਪੜੇ ਗਹਿਣੇ ਗਲ ਵਿਚ ਪਾ ਲਏ। ਗੁਰਤਾ-ਗੱਦੀ ਉਤੇ ਸਜ-ਧਜ ਕੇ ਬੈਠ ਗਿਆ। ਇੰਤਜ਼ਾਰ ਕਰਨ ਲੱਗਾ ਕਿ ਕੋਈ ਸੇਵਕ ਚਲ ਕੇ ਆਵੇ॥ ੭॥

ਨਹਿਂ ਸੰਗਤਿ ਤਿਸੁ ਨਿਕਟ ਗਈ ਹੈ। ਕਰੀ ਅਵੱਗਜਾ ਕੁਪਤਿ ਭਈ ਹੈ।
ਦੇਖਿ ਦੂਰ ਤੇ ਇਤ ਉਤ ਹੋਇ। ਸਾਦਰ ਨੰਮ੍ਰਿ ਭਯੋ ਨਹਿਂ ਕੋਇ॥ ੮॥

ਸੰਗਤ ਦਾ ਕੋਈ ਵੀ ਮਨੁੱਖ ਉਸ ਦੇ ਪਾਸ ਨਾ ਗਿਆ, ਉਸ ਦੇ ਅਵੱਗਿਆ ਕਰਨ ਕਰਕੇ ਸਾਰੇ ਬੜੇ ਗੁੱਸੇ ਵਿਚ ਸਨ। ਦੂਰੋਂ ਹੀ ਵੇਖ ਕੇ ਏਧਰ ਓਧਰ ਹੋ ਜਾਂਦੇ ਸਨ, ਕਿਸੇ ਨੇ ਵੀ ਆ ਕੇ ਅਦਬ ਨਾਲ ਨਮਸਕਾਰ ਨਾ ਕੀਤੀ॥ ੮॥

ਦੁਖਹਿਂ ਦੇਖਿ ਕਰਿ ਸਿੱਖ ਮਹਾਂਨੇ। 'ਕਜਾ ਇਨ ਕਰਜੋ ਲੋਭ ਉਰ ਠਾਨੇ'।
ਨਿਜ ਨਿਜ ਥਾਨ ਰਹੇ ਸਭਿ ਬੈਸੇ। ਤਿਸ ਢਿਗ ਗਮਨਜੋ ਕੋਇ ਨ ਕੈਸੇ॥ ੯॥

ਸਿੱਖ ਵੇਖ ਕੇ ਬਹੁਤ ਦੁਖੀ ਹੋ ਰਹੇ ਸਨ, ਕਹਿੰਦੇ ਸਨ, "ਇਸ ਨੇ ਦਿਲ ਵਿਚ ਲੋਭ ਧਾਰਨ ਕਰਕੇ ਕੀ ਕੀਤਾ ਹੈ।" ਆਪਣੇ-ਆਪਣੇ ਥਾਂ ਸਭ ਬੈਠੇ ਰਹੇ, ਉਸ ਦੇ ਪਾਸ ਕੋਈ ਕਿਸੇ ਤਰ੍ਹਾਂ ਵੀ ਨਾ ਗਿਆ॥ ੯॥

ਏਕਲ ਬੈਠਿ ਬਹੁਤ ਅਕੁਲਾਯੋ। ਅਰ ਸੰਗਤਿ ਕੇ ਉਰ ਨਹਿਂ ਭਾਯੋ।
ਭਯੋ ਉਦਾਸ ਵਸਤੁ ਸਭਿ ਲੀਨੀ। ਬੇਸਰ ਲਾਦਿ ਸੁ ਤਜਾਰੀ ਕੀਨੀ॥੧੦॥

ਇਕੱਲਾ ਬੈਠ ਕੇ ਬਹੁਤ ਵਿਆਕੁਲ ਹੋ ਗਿਆ ਅਤੇ ਸੰਗਤ ਨੂੰ ਉਹ ਚੰਗਾ ਨਾ ਲੱਗਾ। ਬੜਾ ਉਦਾਸ ਹੋ ਕੇ ਸਭ ਵਸਤਾਂ ਲੈ ਲਈਆਂ। ਕੀਮਤੀ ਸਾਮਾਨ ਦੀ ਇਕ ਖਚਰ ਲੱਦ ਕੇ ਚਲਣ ਦੀ ਤਿਆਰੀ ਕਰ ਲਈ॥ ੧੦॥

ਸੰਧਜਾ ਸਮੇ ਚਲਜੋ ਦਿਸ਼ ਗ੍ਰਾਮੂ। ਕੁਛ ਸੇਵਕ ਸੰਗ ਜਾਇ ਸੁ ਧਾਮੂ।
ਮਗ ਮਹਿਂ ਨਿਸਾ ਭਈ ਤਮ ਛਾਯੋ। ਆਨਿ ਮਿਲੇ ਤਸਕਰ ਸਮੁਦਾਯੋ॥੧੧॥

ਸ਼ਾਮ ਵੇਲੇ ਆਪਣੇ ਪਿੰਡ ਵਲ ਚਲ ਪਿਆ, ਕੁਝ ਸੇਵਕਾਂ ਨੂੰ ਆਪਣੇ ਨਾਲ ਲੈ ਕੇ ਘਰ ਨੂੰ ਜਾਣ ਲੱਗਾ। ਰਾਹ ਦੇ ਵਿਚ ਰਾਤ ਪੈ ਗਈ ਅਤੇ ਹਨੇਰਾ ਛਾ ਗਿਆ, ਇਕ ਡਾਕੂਆਂ ਦਾ ਗੋਹ ਉਨ੍ਹਾਂ ਨੂੰ ਆ ਮਿਲਿਆ॥ ੧੧॥

ਭਾਜੇ ਦਾਸ ਲੂਟਿ ਸਭਿ ਲਯੋ। ਹੋਇ ਛੂਛ ਘਰ ਪਹੁਂਚਤਿ ਭਯੋ।
ਘਰ ਕੇ ਬਸਤ੍ਰ ਬਿਭੂਖਨ ਖੋਏ। ਹਤੀ ਲਾਤ ਤਿਸ ਮਹਿਂ ਦੁਖ ਹੋਏ॥੧੨॥

ਡਾਕੂਆਂ ਨੂੰ ਵੇਖ ਕੇ ਨੌਕਰ ਸਭ ਭੱਜ ਗਏ ਤੇ ਡਾਕੂਆਂ ਨੇ ਸਾਰਾ ਮਾਲ ਲੁਟ ਲਿਆ, ਖਾਲੀ ਹੱਥੀਂ ਘਰ ਪਹੁੰਚ ਗਿਆ, ਆਪਣੇ ਘਰ ਦੇ ਕਪੜੇ ਅਤੇ ਗਹਿਣੇ ਵੀ ਗਵਾ ਲਏ ਅਤੇ ਜਿਹੜੀ ਲੱਤ ਮਾਰੀ ਸੀ ਉਹ ਵੀ ਬਹੁਤ ਦੁਖਦੀ ਸੀ॥ ੧੨॥

ਘਰ ਮਹਿਂ ਬੈਠਿ ਬਿਸੂਰਜੋ ਫੇਰਿ। 'ਮੈਂ ਕੁਕਰਮਿ ਕਜਾ ਕੀਨਿ ਬਡੇਰ।
ਗਯੋ ਦਰਬ ਕੋ, ਘਰ ਤੇ ਖੋਯੋ। ਹਤੇ ਲਾਤ ਤੇ ਰੁਜ ਬਹੁ ਹੋਯੋ'॥੧੩॥

ਘਰ ਵਿਚ ਬੈਠ ਕੇ ਝੁਰਦਾ ਸੀ "ਮੈਂ ਬਹੁਤ ਵੱਡਾ ਕੁਕਰਮ ਕੀਤਾ ਹੈ। ਗੋਇੰਦਵਾਲ ਉਨ੍ਹਾਂ ਦਾ ਧਨ ਲੈਣ ਗਿਆ ਸੀ ਪਰ ਆਪਣੇ ਘਰ ਦਾ ਧਨ ਵੀ ਗਵਾ ਲਿਆ ਹੈ। ਜਿਹੜੀ ਲੱਤ ਮਾਰੀ ਸੀ, ਉਹ ਬਹੁਤ ਦਰਦ ਕਰ ਰਹੀ ਹੈ।"

ਲੱਜਿਤਿ ਹੁਇ ਪ੍ਰਵਿਸ਼ਜੋ ਘਰ ਮਾਂਹੀ। ਬਹੁਰ ਗਰਬ ਕਰਿ ਨਿਕਸਜੋ ਨਾਂਹੀ।
ਸ਼ੋਕ ਵਿਖੈ ਬਜਾਕੁਲ ਬਹੁ ਰਹਜੋ। ਅਪਨੋ ਖੋਟ ਨ ਕਿਹ ਸੋਂ ਕਹਜੋ॥੧੪॥

ਬੜਾ ਸ਼ਰਮਿੰਦਾ ਹੋ ਕੇ ਆਪਣੇ ਘਰ ਅੰਦਰ ਚਲਾ ਗਿਆ, ਫਿਰ ਘੁਮੰਡ ਕਰਕੇ ਬਾਹਰ ਨਾ ਨਿਕਲਿਆ। ਦੁਖ ਨਾਲ ਬਹੁਤ ਵਿਆਕੁਲ ਹੋਇਆ, ਪਰ ਆਪਣੇ ਮਾੜੇ ਕੰਮ ਬਾਰੇ ਕਿਸੇ ਨੂੰ ਨਾ ਦੱਸਿਆ॥ ੧੪॥

ਗੋਇੰਦਵਾਲ ਮਿਲੇ ਸਿਖ ਸਾਰੇ। ਲਾਇ ਦਿਵਾਨ ਬਿਚਾਰ ਬਿਚਾਰੇ।

ਗੁਰ ਬਿਨ ਬ੍ਯਾਕੁਲ ਬਹੁ ਮੁਰਝਾਏ। ਬਿਨ ਸੂਰਜ ਪੰਕਜ ਸਮੁਦਾਏ॥੧੫॥

ਗੋਇੰਦਵਾਲ ਵਿਚ ਸਾਰੇ ਸਿੱਖ ਇਕੱਠੇ ਹੋਏ ਤੇ ਦੀਵਾਨ ਲਾ ਕੇ ਵਿਚਾਰ ਕਰਨ ਲੱਗੇ। ਗੁਰੂ ਬਗੈਰ ਬਹੁਤ ਵਿਆਕੁਲ ਹੋ ਕੇ ਮੁਰਝਾ ਗਏ, ਜਿਵੇਂ ਸੂਰਜ ਤੋਂ ਬਗੈਰ ਸਾਰੇ ਕੰਵਲ ਦੇ ਫੁਲ ਕੁਮਲਾ ਜਾਂਦੇ ਹਨ॥ ੧੫॥

ਜਿਮਿ ਨਰੇਸ਼ ਬਿਨ ਸੈਨ ਦੁਖਾਰੀ। ਜਿਮਿ ਸੁਰਪਤਿ ਬਿਨ ਸੁਰ ਦੁਖਿ ਭਾਰੀ।
ਜਥਾ ਪੰਖ ਬਿਨ ਹੋਹਿਂ ਬਿਹੰਗਾ। ਜਿਮ ਪਤਿ ਬਿਨ ਇਸਤ੍ਰੀ ਸਰਬੰਗਾ॥੧੬॥

ਜਿਵੇਂ ਰਾਜੇ ਤੋਂ ਬਗੈਰ ਸੈਨਾ ਦੁਖੀ ਹੋ ਜਾਂਦੀ ਹੈ, ਜਿਵੇਂ ਇੰਦਰ ਬਗੈਰ ਦੇਵਤੇ ਭਾਰੀ ਦੁਖੀ ਹੁੰਦੇ ਹਨ, ਜਿਵੇਂ ਪੰਛੀ ਪੰਖਾਂ ਬਗੈਰ ਹੋ ਜਾਵੇ, ਜਿਵੇਂ ਪਤੀ ਬਗੈਰ ਪਤਨੀ ਸਭ ਤਰ੍ਹਾਂ ਵਿਆਕੁਲ ਹੋ ਜਾਂਦੀ ਹੈ॥ ੧੬॥

ਬਿਨਾ ਨੀਰ ਜਿਮਿ ਤਰੁ ਸ਼ੁਸ਼ਕੰਤੇ। ਤਥਾ ਸਿੱਖਜ ਦੁਖ ਬਿਖੈ ਤਪੰਤੇ।
ਆਪ ਆਪਨੀ ਬੁਧਿ ਅਨੁਸਾਰੇ। ਰਿਦੇ ਬਿਚਾਰਤਿ ਬਾਕ ਉਚਾਰੇ॥੧੭॥

ਜਿਵੇਂ ਪਾਣੀ ਬਗੈਰ ਰੁੱਖ ਸੁੱਕ ਜਾਂਦੇ ਹਨ, ਇਸ ਤਰ੍ਹਾਂ ਗੁਰੂ ਜੀ ਬਗੈਰ ਸਿੱਖ ਦੁਖ ਨਾਲ ਤਪ ਰਹੇ ਸਨ। ਆਪਣੀ-ਆਪਣੀ ਬੁਧੀ ਅਨੁਸਾਰ ਹਿਰਦੇ ਵਿਚ ਵਿਚਾਰ ਕਰਕੇ ਬਚਨ ਕਰਦੇ ਸਨ॥ ੧੭॥

'ਸਤਿਗੁਰ ਹੋਏ ਅੰਤਰ ਧ੍ਯਾਨ। ਪਹੁੰਚੇ ਅਪਨ ਬਿਕੁੰਠ ਸਥਾਨ।
ਗੁਰ ਅੰਗਦ ਸੁਤ ਕੀ ਰਿਸ ਦੇਖਿ। ਤ੍ਯਾਗਜੋ ਤੁਰਤ ਸਮਾਜ ਅਸ਼ੇਖ॥੧੮॥

ਕਈ ਕਹਿ ਰਹੇ ਸਨ, "ਸਤਿਗੁਰੂ ਜੀ ਅੰਤਰ ਧਿਆਨ ਹੋ ਗਏ ਹਨ ਤੇ ਬਿਕੁੰਠ ਵਿਚ ਆਪਣੇ ਘਰ ਚਲੇ ਗਏ ਹਨ। ਗੁਰੂ ਅੰਗਦ ਦੇਵ ਜੀ ਦੇ ਪੁੱਤਰ ਦਾ ਗੁੱਸਾ ਵੇਖਕੇ, ਉਨ੍ਹਾਂ ਤੁਰਤ ਸਾਰੇ ਸਮਾਜ ਨੂੰ ਛੱਡ ਦਿੱਤਾ ਹੈ॥ ੧੮॥

ਰਹਨਿ ਚਲਨਿ ਤਿਨ ਏਕ ਸਮਾਨ। ਸਿੱਖਜਨ ਹੇਤ ਹੁਤੇ ਇਸ ਥਾਨ'।
ਕੇਚਿਤ ਕਹੈਂ ਗਏ 'ਬਨ ਮਾਂਹੀ। ਕਲਹਿ ਸਹਹਿਂ ਦਾਤੂ ਕੀ ਨਾਂਹੀ'॥੧੯॥

ਰਹਿਣਾ-ਜਾਣਾ ਉਨ੍ਹਾਂ ਵਾਸਤੇ ਇਕ ਸਮਾਨ ਹੈ, ਸਿੱਖਾਂ ਵਾਸਤੇ ਇਸ ਥਾਂ ਰਹਿੰਦੇ ਸਨ। ਕਈ ਕਹਿੰਦੇ ਸਨ, "ਉਹ ਜੰਗਲ ਵਿਚ ਚਲੇ ਗਏ ਹਨ, ਬਾਬੇ ਦਾਤੂ ਦੇ ਕਲੇਸ਼ ਨੂੰ ਉਨ੍ਹਾਂ ਬਰਦਾਸ਼ਤ ਨਹੀਂ ਕੀਤਾ"॥ ੧੯॥

ਕੇਚਿਤ ਕਹੈਂ 'ਬਦੇਸ਼ ਮਝਾਰਾ। ਪਹੁੰਚੇ ਸਤਿਗੁਰ ਦਰਸ ਉਦਾਰਾ।
ਤਹਾਂ ਸਿੱਖਜ ਸੇਵਕ ਹੁਇਂ ਬ੍ਰਿੰਦ। ਹੈ ਜਿਨ ਮਸਤਕ ਭਾਗ ਬਿਲੰਦ'॥੨੦॥

ਕਈ ਕਹਿੰਦੇ ਸਨ, "ਸਤਿਗੁਰੂ ਜੀ ਦਰਸ਼ਨ ਦੇਣ ਹਿਤ ਵਿਦੇਸ਼ ਵਿਚ ਚਲੇ ਗਏ ਹਨ, ਓਥੇ ਬਹੁਤ ਲੋਕ ਸਿੱਖ ਸੇਵਕ ਹੋ ਜਾਣਗੇ ਜਿਨ੍ਹਾਂ ਦੇ ਮੱਥੇ ਦੇ ਭਾਗ ਬਹੁਤ ਚੰਗੇ ਹਨ"॥ ੨੦॥

ਇੱਤ੍ਯਾਦਿਕ ਬਹੁ ਥਾਨ ਬਤਾਵੈਂ। ਨਿਸ਼ਚੈ ਮਤਿ ਕੋਇ ਨ ਠਹਿਰਾਵੈ।
ਤਬਿ ਸਭਿ ਮਿਲਿਕੈ ਕੀਨਿ ਬਿਚਾਰਨਿ। 'ਬੁੱਢਾ ਜਾਨਹਿਗੋ ਇਸ ਕਾਰਨ॥੨੧॥

ਇਸ ਤਰ੍ਹਾਂ ਇਤਿਆਦਿ ਬਹੁਤ ਥਾਂ ਗਿਣ-ਗਿਣ ਦੱਸਦੇ ਸਨ, ਪਰ ਕੋਈ ਵੀ ਰਾਇ ਨਿਸ਼ਚਿਤ ਨਹੀਂ ਸੀ ਹੋਈ। ਫਿਰ ਸਾਰਿਆਂ ਨੇ ਮਿਲ ਕੇ ਵਿਚਾਰ ਕੀਤੀ, "ਬਾਬਾ ਬੁੱਢਾ ਜੀ ਇਸ ਬਾਰੇ ਜਾਣਦੇ ਹੋਣਗੇ॥ ੨੧॥

ਗੁਰ ਘਰ ਮਹਿਂ ਸੋ ਸਚਿਵ ਸਮਾਨ। ਤਿਸ ਢਿਗ ਚਲਹੁ ਰਹਹਿ ਜਿਸੁ ਥਾਨ।
ਸਤਿਗੁਰ ਜਹਿਂ ਸੋ ਖੋਜ ਬਤਾਵਹਿ। ਅਪਰਨ ਤੇ ਕਜੋਂ ਕਰਿ ਨਹਿਂ ਪਾਵਹਿ'॥੨੨॥

ਗੁਰੂ ਘਰ ਵਿਚ ਉਹ ਵਜ਼ੀਰ ਸਮਾਨ ਹਨ, ਉਨ੍ਹਾਂ ਦੇ ਪਾਸ ਚਲੋ ਜਿਥੇ ਵੀ ਉਹ ਰਹਿੰਦੇ ਹਨ, ਜਿਥੇ ਵੀ ਸਤਿਗੁਰੂ ਜੀ

ਹੋਣ, ਉਹ ਲੱਭ ਦੇਣਗੇ, ਹੋਰ ਕਿਸੇ ਵੀ ਢੰਗ ਨਾਲ ਅਸੀਂ ਉਨ੍ਹਾਂ ਨੂੰ ਢੂੰਡ ਨਹੀਂ ਸਕਦੇ ਭਾਵ ਹੋਰਨਾਂ ਪਾਸੋਂ ਕਿਸੇ ਤਰ੍ਹਾਂ ਵੀ ਲਭਿਆ ਨਹੀਂ ਜਾਵੇਗਾ"॥ ੨੨॥

ਇਮਿ ਕਹਿ ਸਿਖ ਸਭਿ ਆਂਸੂ ਢਾਰਤਿ। ਉਰ ਬਿਖਾਦ ਤੇ ਹੈਂ ਬਹੁ ਆਰਤਿ।
ਜਥਾ ਕ੍ਰਿਸ਼ਨ ਭੇ ਅੰਤਰਧਜਾਨਾ। ਗਨ ਗੋਪੀ ਰੁਦਿਯੰਤ ਮਹਾਂਨਾ॥੨੩॥

ਇਹ ਕਹਿ ਕੇ ਸਾਰੇ ਸਿੱਖ ਹੰਝੂ ਵਹਾ ਰਹੇ ਸਨ, ਦਿਲ ਟੁੱਟਣ ਕਰਕੇ ਸਾਰੇ ਬਹੁਤ ਆਤੁਰ ਸਨ। ਜਿਵੇਂ ਕ੍ਰਿਸ਼ਨ ਅੰਤਰ ਧਿਆਨ ਹੋ ਗਏ ਸਨ ਤੇ ਸਾਰੀਆਂ ਗੋਪੀਆਂ ਬਹੁਤ ਰੋਈਆਂ ਸਨ॥ ੨੩॥

ਸਭਿ ਇਕਠੇ ਹੁਇ ਕਰਿ ਤਬਿ ਚਲੇ। ਜਹਿਂ ਥਲ ਭਾਈ ਬੁੱਢਾ ਭਲੇ।
ਧਰਜੋ ਪ੍ਰਸਾਦਿ ਅਗਾਰੀ ਜਾਇ। ਕਰੀ ਬੰਦਨਾ ਸੀਸ ਨਿਵਾਇ॥੨੪॥

ਤਦ ਸਾਰੇ ਇਕੱਠੇ ਹੋ ਕੇ ਉਸ ਪਾਸੇ ਚੱਲ ਪਏ, ਜਿਸ ਥਾਂ ਬਾਬਾ ਬੁੱਢਾ ਜੀ ਰਹਿੰਦੇ ਸਨ। ਬਾਬਾ ਬੁੱਢਾ ਜੀ ਅੱਗੇ ਜਾ ਕੇ ਪ੍ਰਸਾਦਿ ਧਰਿਆ ਅਤੇ ਸਿਰ ਝੁਕਾ ਕੇ ਬੰਦਨਾ ਕੀਤੀ॥ ੨੪॥

ਹਾਥ ਜੋਰਿ ਹੁਇ ਕਰਿ ਤਬ ਖਰੇ। ਜਸੁ ਕੇ ਸਹਤ ਬੇਨਤੀ ਕਰੇ।
'ਤੁਮ ਅਰੁ ਗੁਰ ਮਹਿਂ ਭੇਦ ਨ ਕੋਊ। ਜੋਤਿ ਏਕ ਧਾਰੇ ਤਨ ਦੋਊ॥੨੫॥

ਹੱਥ ਜੋੜ ਕੇ ਫਿਰ ਖੜੇ ਹੋ ਗਏ ਅਤੇ ਬਾਬਾ ਬੁੱਢਾ ਜੀ ਦਾ ਜੱਸ ਕਰਕੇ ਬੇਨਤੀ ਕੀਤੀ, "ਤੁਹਾਡੇ ਅਤੇ ਗੁਰੂ ਜੀ ਵਿਚ ਕੋਈ ਭੇਦ ਨਹੀਂ ਹੈ, ਜੋਤ ਇਕ ਹੈ, ਸਰੀਰ ਦੋ ਧਾਰਨ ਕੀਤੇ ਹਨ॥ ੨੫॥

ਸਿੱਖ ਸਹਾਇਕ ਪਰਉਪਕਾਰੀ। ਸਭਿ ਸੰਗਤਿ ਇਹੁ ਖਰੀ ਅਗਾਰੀ।
ਸਿੰਧੁ ਸੰਦੇਹਨਿ ਮਗਨ ਬਿਸਾਲਾ। ਬਨਹੁ ਜਹਾਜ ਆਪ ਇਸ ਕਾਲਾ॥੨੬॥

ਤੁਸੀਂ ਸਿੱਖਾਂ ਦੇ ਸਹਾਇਕ ਅਤੇ ਪਰਉਪਕਾਰੀ ਹੋ, ਸਾਰੀ ਸੰਗਤ ਤੁਹਾਡੇ ਅੱਗੇ ਖੜੀ ਹੈ। ਇਹ ਸ਼ੰਕਾ ਦੇ ਸਮੁੰਦਰ ਵਿਚ ਬਹੁਤ ਗਹਿਰੇ ਡੁੱਬ ਗਏ ਹਨ, ਤੁਸੀਂ ਇਸ ਸਮੇਂ ਸਿੱਖਾਂ ਲਈ ਜਹਾਜ਼ ਬਣੋ॥ ੨੬॥

ਸਿੱਖਜਨ ਬਿਖੈ ਅਗਾਊ ਆਪ। ਦੇ ਟੀਕਾ ਗੁਰਗਾਦੀ ਥਾਪ।
ਬ੍ਰਹਮਗਜਾਨ ਮਹਿਂ ਨਿਸ਼ਚਲ ਨੀਤਿ। ਅੰਤਰਜਾਮੀ ਜਹਿਂ ਕਹਿਂ ਚੀਤ॥੨੭॥

ਸਿੱਖਾਂ ਵਿਚ ਆਪ ਸਭ ਦੇ ਮੋਹਰੀ ਹੋ, ਟਿਕਾ ਲਗਾ ਕੇ ਤੁਸੀਂ ਹੀ ਗੁਰੂ ਜੀ ਨੂੰ ਸਥਾਪਤ ਕਰਦੇ ਹੋ, ਬ੍ਰਹਮ ਗਿਆਨ ਵਿਚ ਤੁਹਾਡੀ ਨੀਤੀ ਨਿਸ਼ਚਲ ਹੈ; ਜਿਥੇ-ਕਿਥੇ ਤੁਸੀਂ ਚਿੱਤ ਵਿਚ ਅੰਤਰਜਾਮੀ ਹੋ॥ ੨੭॥

ਸਰਬ ਸ਼ਕਤਿ ਜੁਤਿ ਸਮਰਥ ਅਹੋ। ਅਜ਼ਮਤਿ ਸਦਾ ਛਿਪਾਏ ਰਹੋ।
ਸਭਿ ਸੰਗਤਿ ਪਰ ਕਰੁਨਾ ਕੀਜਹਿ। ਸ਼ਰਨ ਆਪ ਕੀ ਪਰੀ ਲਖੀਜਹਿ'॥੨੮॥

ਤੁਸੀਂ ਸਰਬ ਸ਼ਕਤੀਮਾਨ ਅਤੇ ਹਰ ਤਰ੍ਹਾਂ ਸਮਰੱਥ ਹੋ, ਆਪਣੀ ਕਰਾਮਾਤ ਨੂੰ ਸਦਾ ਹੀ ਲੁਕਾ ਕੇ ਰੱਖਦੇ ਹੋ। ਸਾਰੀ ਸੰਗਤ ਤੇ ਕਿਰਪਾ ਕਰੋ, ਇਹ ਆਪ ਜੀ ਦੀ ਸ਼ਰਨ ਵਿਚ ਆਈ ਸਮਝੋ"॥ ੨੮॥

ਸੁਨਤਿ ਬਿਨੈ ਕਹੁ ਬੁੱਢਾ ਬੋਲਜੋ ?।'ਕਿਸ ਕਾਰਨ ਤੁਮਰੋ ਮਨ ਡੋਲਜੋ।
ਮੇਰੇ ਉਚਿਤ ਕੌਨ ਸੋ ਕਾਮ ?। ਕਰੌਂ ਸੁ ਕਹੋ ਸਕਲ ਅਭਿਰਾਮ॥੨੯॥

ਸੰਗਤ ਦੀ ਬੇਨਤੀ ਸੁਣ ਕੇ ਬਾਬਾ ਜੀ ਬੋਲੇ, "ਦੱਸੋ ਕੀ ਗੱਲ ਹੈ ? ਕਿਸ ਕਾਰਨ ਤੁਹਾਡਾ ਮਨ ਡੋਲਿਆ ਹੈ, ਮੇਰੇ ਯੋਗ ਜਿਹੜਾ ਕੰਮ ਹੈ, ਮੈਂ ਕਰਾਂਗਾ, ਸਾਰਾ ਕਾਰਜ ਚੰਗੀ ਤਰ੍ਹਾਂ ਸਮਝਾਓ॥ ੨੯॥

ਇਕ ਸਿੱਖ ਕੀ ਸੇਵਾ ਫਲ ਮਹਾਂ। ਸੰਗਤਿ ਸੇਵ ਪਾਈਅਹਿ ਕਹਾਂ।

ਜਿਸ ਪਰ ਸਤਿਗੁਰ ਹੋਹਿਂ ਕ੍ਰਿਪਾਲ। ਨਿਜ ਦਾਸਨ ਕੀ ਦੇਂ ਤਬਿ ਘਾਲ॥੩੦॥

ਇਕ ਸਿੱਖ ਦੀ ਸੇਵਾ ਕਰਨ ਨਾਲ ਹੀ ਮਹਾਨ ਫਲ ਪ੍ਰਾਪਤ ਹੁੰਦਾ ਹੈ, ਸੰਗਤ ਦੀ ਸੇਵਾ ਕਿੱਥੇ ਲਭਦੀ ਹੈ। ਜਿਸ ਉਤੇ ਸਤਿਗੁਰੂ ਜੀ ਕਿਰਪਾ ਕਰਦੇ ਹਨ, ਉਹ ਆਪਣੇ ਸੇਵਕਾਂ ਦੀ ਸੇਵਾ ਉਸ ਨੂੰ ਦਿੰਦੇ ਹਨ॥ ੩੦॥

ਸੰਗਤਿ ਕਹਜੋ ਤਬਹਿ ਕਰ ਬੰਦਿ। 'ਗੁਰ ਬਿਨ ਬਜਾਕੁਲ ਉਰ ਸਿਖ ਬ੍ਰਿੰਦ।
ਕਹਾਂ ਗਏ, ਨਹਿਂ ਜਾਨੀ ਜਾਇ। ਜਥਾ ਅਚਾਨਕ ਰਵਿ ਅਸਤਾਇ॥੩੧॥

ਸੰਗਤ ਨੇ ਫਿਰ ਹੱਥ ਜੋੜ ਕੇ ਕਿਹਾ, "ਸਮੂਹ **ਸਿੱਖ ਸੰਗਤ** ਗੁਰੂ ਬਗੈਰ ਬਹੁਤ ਵਿਆਕੁਲ ਹੈ, ਗੁਰੂ ਜੀ ਕਿਥੇ ਗਏ ਹਨ, ਇਹ ਜਾਣਿਆ ਨਹੀਂ ਜਾ ਸਕਦਾ, ਜਿਵੇਂ ਅਚਾਨਕ **ਸੂਰਜ ਡੁੱਬ** ਗਿਆ ਹੋਵੇ॥ ੩੧॥

ਮਸਤਕ ਟੇਕਹਿਂ ਤਾਂਹਿ ਅਗਾਰੀ। ਰਹਹਿਂ ਬੈਠਿ ਅਬਿ ਕੌਨ ਅਧਾਰੀ।
ਜਿਮਿ ਤਾਰਨਿ ਮਹਿਂ ਚੰਦ ਬਿਰਾਜਹਿ। ਤਿਮਿ ਸੰਗਤ ਮਹਿਂ ਸਤਿਗੁਰ ਛਾਜਹਿਂ॥੩੨॥

ਅਸੀਂ ਹੁਣ ਕਿਸ ਦੇ ਆਸਰੇ ਬੈਠੇ ਰਹੀਏ ? ਕਿਸ ਦੇ ਅੱਗੇ ਜਾ ਕੇ ਮੱਥਾ ਟੇਕੀਏ ? ਜਿਵੇਂ ਤਾਰਿਆਂ ਵਿਚ ਚੰਦ ਬਿਰਾਜਦਾ ਹੈ, ਉਸ ਤਰ੍ਹਾਂ ਹੀ ਸੰਗਤ ਵਿਚ ਸਤਿਗੁਰੂ ਜੀ ਸ਼ੋਭਦੇ ਹਨ॥ ੩੨॥

ਜਿਸ ਕੋ ਆਪ ਸਥਾਪਹੁ ਗੁਰ ਕਰਿ। ਤਿਸਕੋ ਸੰਗਤਿ ਮਾਨਹਿਂ ਸਿਰ ਧਰਿ'।
ਇਮਿ ਸੁਨਿਕੈ ਸਭਿ ਤੇ ਨਿਜ ਕਾਨ। ਬੁੱਢੇ ਤਬਹਿ ਲਗਾਯੋ ਧਜਾਨ॥੩੩॥

ਜਿਸ ਨੂੰ ਆਪ ਗੁਰੂ ਕਰ ਕੇ ਸਥਾਪਤ ਕਰਦੇ ਹੋ, ਉਨ੍ਹਾਂ ਨੂੰ ਹੀ ਸੰਗਤ ਮੱਥਾ ਟੇਕ ਕੇ ਮੰਨਦੀ ਹੈ। (ਭਾਵ ਇਹ ਹੈ ਕਿ ਸੰਗਤ ਖਿਆਲ ਕਰਦੀ ਹੈ ਕਿ ਗੁਰੂ ਸਾਹਿਬ ਸ਼ਾਇਦ ਅੰਤਰ ਧਿਆਨ ਹੋ ਗਏ ਹਨ ਤੇ ਗੱਦੀ ਤੇ ਕੋਈ ਨਵਾਂ ਗੁਰੂ ਸਥਾਪਨ ਕਰ ਗਏ ਹਨ, ਜੇ ਇਹ ਗੱਲ ਹੋਵੇਗੀ ਤਾਂ ਵੀ ਬਾਬਾ ਬੁੱਢਾ ਜੀ ਨੂੰ ਪੱਤਾ ਹੋਵੇਗਾ ਕਿਉਂਕਿ ਬਾਬਾ ਬੁੱਢਾ ਜੀ ਨੂੰ 'ਗੁਰੂ ਗਿਆਤਾ ਸਦਾ ਪ੍ਰਾਪਤ' ਹੋਣ ਦਾ ਵਰ ਮਿਲਿਆ ਹੋਇਆ ਹੈ) ਬਾਬਾ ਬੁੱਢਾ ਜੀ ਨੇ ਸੰਗਤ ਦੀ ਇਹ ਗੱਲ ਸੁਣ ਕੇ ਸਮਾਧੀ ਲਾ ਲਈ॥ ੩੩॥

ਇਕ ਘਟਿਕਾ ਲਗ ਦ੍ਰਿਗ ਨਹਿਂ ਖੋਲੇ। ਬੈਠੇ ਸੰਗਤਿ ਜੁਕਤਿ ਅਡੋਲੇ।
ਤੀਨ ਲੋਕ ਮਹਿਂ ਖੋਜਨ ਕੀਨੇ। ਸਤਿਗੁਰ ਬਿਦਤ ਨਹੀਂ ਕਿਤ ਚੀਨੇ॥੩੪॥

ਇਕ ਘੜੀ ਤੱਕ ਉਨ੍ਹਾਂ **ਅੱਖਾਂ ਨਾ ਖੋਲ੍ਹੀਆਂ**, ਸੰਗਤ ਵਿਚ ਅਡੋਲ ਅੱਖਾਂ ਬੰਦ ਕਰਕੇ ਸਮਾਧੀ ਲਾ ਕੇ ਬੈਠੇ ਰਹੇ। ਤਿੰਨਾਂ ਲੋਕਾਂ ਵਿਚ ਗੁਰੂ ਜੀ ਦੀ **ਖੋਜ ਕੀਤੀ, ਸਤਿਗੁਰੂ** ਜੀ ਨੂੰ ਪਰਗਟ ਰੂਪ ਵਿਚ ਕਿਤੇ ਵੀ ਨਾ ਵੇਖਿਆ॥ ੩੪॥

ਛਪੇ ਕਹੂੰ ਪੁਨ ਦੇਖਤਿ ਭਯੋ। ਥਾਨ ਅਨੇਕ ਖੋਜਿਬੋ ਕਿਯੋ।
ਜਾਨਜੋ ਮਨ ਮਹਿਂ ਤਬਿ ਗੁਰ ਫੁਰੇ। ਪ੍ਰਵਿਸ਼ੇ ਕੋਸ਼ਠ ਅੰਤਰ ਦੁਰੇ॥੩੫॥

ਫਿਰ ਉਨ੍ਹਾਂ ਵੇਖਿਆ ਕਿ ਕਿਤੇ ਲੁਕੇ ਹੋਏ ਹਨ, ਫਿਰ ਉਨ੍ਹਾਂ ਅਨੇਕਾਂ ਥਾਵਾਂ ਦੀ ਭਾਲ ਕੀਤੀ। ਫਿਰ ਉਨ੍ਹਾਂ ਗੁਰੂ ਜੀ ਨੂੰ ਮਨ ਵਿਚ ਜਾਣ ਲਿਆ ਕਿ ਉਹ ਇਕ ਕੋਠੇ ਦੇ ਅੰਦਰ ਛੁਪੇ ਹੋਏ ਹਨ॥ ੩੫॥

ਦਰ ਚਿਣ ਰਾਖਜੋ, ਵਹਿਰ ਨ ਕਾਹੂੰ। ਕਰਿ ਸਮਾਧਿ ਬੈਠੇ ਤਿਸ ਮਾਂਹੂੰ।
ਸਗਰੋ ਖੋਜਿ ਧਜਾਨ ਮਹਿਂ ਦੇਖਿ। ਖੋਲੇ ਲੋਚਨ ਬੀਚ ਅਸ਼ੇਖ॥੩੬॥

ਦਰਵਾਜ਼ਾ ਬੰਦ ਕੀਤਾ ਹੋਇਆ ਹੈ ਅਤੇ ਹੋਰ ਬਾਹਰ ਕਿਤੇ ਨਹੀਂ ਹਨ। ਕੋਠੇ ਦੇ ਅੰਦਰ ਗੁਰੂ ਜੀ ਨੇ ਸਮਾਧੀ ਲਾਈ ਹੋਈ ਹੈ। ਸਾਰੀ ਖੋਜ ਨੂੰ ਆਪਣੇ ਧਿਆਨ ਵਿਚ ਰੱਖ ਕੇ, ਸਾਰੇ ਸਿੱਖਾਂ ਸਾਹਮਣੇ ਆਪਣੀਆਂ ਅੱਖਾਂ ਖੋਲ੍ਹ ਲਈਆਂ॥ ੩੬॥

ਉਰ ਬਿਚਾਰ ਇਮਿ ਕੀਨਿ ਬਿਸਾਲਾ। 'ਕਰੋਂ ਬਤਾਵਨ ਜੇ ਇਸ ਕਾਲਾ।

ਸਤਿਗੁਰ ਅਮੁਕ ਸਥਾਨ ਸੁਹਾਏ। ਅੰਤਰ ਛਪੇ ਸਮਾਧਿ ਲਗਾਏ ॥ ੩੭ ॥

ਹਿਰਦੇ ਵਿਚ ਫਿਰ ਇਸ ਤਰ੍ਹਾਂ ਉੱਤਮ ਵਿਚਾਰ ਕੀਤੀ, "ਜੇ ਇਸ ਸਮੇਂ ਸੰਗਤ ਨੂੰ ਸਭ ਕੁਝ ਦੱਸ ਦਿੰਦਾ ਹਾਂ ਕਿ ਸਤਿਗੁਰੂ ਜੀ ਫਲਾਨੇ ਥਾਂ ਸ਼ੋਭਾਇਮਾਨ ਹਨ ਅਤੇ ਅੰਦਰ ਛੁਪ ਕੇ ਸਮਾਧੀ ਲਾਈ ਹੈ॥ ੩੭॥

ਤਬਿ ਅਜ਼ਮਤਿ ਜ਼ਾਹਿਰ ਹੁਇ ਜਾਇ। ਨੀਕੀ ਰੀਤਿ ਨਹੀਂ ਇਸੁ ਭਾਇ।
ਅਪਰ ਫਰੇਬ ਕਰੀਜੈ ਕੋਈ। ਜਿਸ ਤੇ ਸਤਿਗੁਰ ਦਰਸ਼ਨ ਹੋਈ' ॥ ੩੮ ॥

ਤਦ ਮੇਰੀ ਕਰਾਮਾਤ ਪਰਗਟ ਹੋ ਜਾਵੇਗੀ, ਇਸ ਤਰ੍ਹਾਂ ਕਰਾਮਾਤ ਪਰਗਟ ਕਰਨਾ ਚੰਗੀ ਗੱਲ ਨਹੀਂ ਹੈ। ਇਸ ਲਈ ਕੋਈ ਹੋਰ ਜੁਗਤੀ ਵਰਤਣੀ ਚਾਹੀਦੀ ਹੈ, ਜਿਸ ਨਾਲ ਸਤਿਗੁਰੂ ਜੀ ਦੇ ਦਰਸ਼ਨ ਵੀ ਹੋ ਜਾਣ" ॥ ੩੮ ॥

ਸਭਿ ਸੰਗਤਿ ਸੰਗਿ ਬਾਕ ਸੁਨਾਵਾ। 'ਸ੍ਰੀ ਗੁਰ ਸਭਿਨਿ ਬਿਖਾਦ ਮਿਟਾਵਾ।
ਨਹੀਂ ਚਿੰਤ ਕੀਜੰਹਿ ਮਮ ਪਜਾਰੇ! ਸਭਿਨਿ ਸਹਾਇਕ ਕਾਰਜ ਸਾਰੇ ॥ ੩੯ ॥

ਫਿਰ ਸਾਰੀ ਸੰਗਤ ਨੂੰ ਉਨ੍ਹਾਂ ਬਚਨ ਸੁਣਾਏ, ਸ੍ਰੀ ਗੁਰੂ ਜੀ ਨੇ ਸਾਰਿਆਂ ਦਾ ਦੁੱਖ ਹੀ ਮਿਟਾ ਦਿੱਤਾ ਹੈ, ਹੇ ਮੇਰੇ ਪਿਆਰੇ ਸਿੱਖੋ! ਕੋਈ ਚਿੰਤਾ ਨਾ ਕਰੋ। ਸਾਰਿਆਂ ਦੇ ਸਹਾਇਕ ਗੁਰੂ ਜੀ, ਸਭ ਦੇ ਕਾਰਜ ਸਵਾਰਨਗੇ॥ ੩੯ ॥

ਸਤਿਗੁਰ ਸਿਮਰਹੁ ਪ੍ਰੇਮ ਬਿਸਾਲੇ। ਮਿਲਹਿਂ ਗੁਰੂ ਸਭਿ ਲੇਹਿਂ ਸੰਭਾਲੇ।
ਚਲਹੁ ਸਕਲ ਹੀ ਗੋਇੰਦਵਾਲੈਂ। ਮੈਂ ਬੀ ਅਬਿ ਤੁਮਰੇ ਸੰਗਿ ਚਾਲੌਂ' ॥ ੪੦ ॥

ਵੱਡੇ ਪ੍ਰੇਮ ਨਾਲ ਸਤਿਗੁਰੂ ਜੀ ਦਾ ਸਿਮਰਨ ਕਰੋ, ਗੁਰੂ ਜੀ ਮਿਲਣਗੇ ਅਤੇ ਸਭ ਦੀ ਸੰਭਾਲ ਕਰਨਗੇ। ਹੁਣ ਸਾਰੇ ਗੋਇੰਦਵਾਲ ਚਲੋ, ਮੈਂ ਵੀ ਹੁਣ ਤੁਹਾਡੇ ਨਾਲ ਚਲਦਾ ਹਾਂ॥ ੪੦॥

ਗਮਨ ਕਰਜੋ ਸਭਿ ਕੇਰਿ ਅਗਾਰੀ। ਹਰਖਤਿ ਸੰਗਤਿ ਚਲੀ ਪਿਛਾਰੀ।
ਤੂਰਨ ਹੀ ਸਭਿ ਪੁਰਿ ਮਹਿਂ ਆਏ। ਗੁਰ ਬਿਨ ਨਗਰ ਨ ਸਦਨ ਸੁਹਾਏ ॥ ੪੧ ॥

ਬਾਬਾ ਬੁੱਢਾ ਜੀ ਸਾਰਿਆਂ ਦੇ ਅੱਗੇ ਲੱਗ ਕੇ ਚਲ ਪਏ, ਪ੍ਰਸੰਨ ਹੋਈ ਸੰਗਤ ਪਿੱਛੇ ਪਿੱਛੇ ਚਲ ਪਈ। ਛੇਤੀ ਹੀ ਉਹ ਨਗਰ ਵਿਚ ਆ ਗਏ। ਗੁਰੂ ਜੀ ਤੋਂ ਬਗੈਰ ਨਾ ਨਗਰ ਅਤੇ ਨਾ ਹੀ ਘਰ ਸ਼ੋਭ ਰਿਹਾ ਸੀ॥ ੪੧॥

ਜਥਾ ਸੁਰਗ ਮਘਵਾ ਬਿਨ ਹੋਇ। ਨਰ ਨਾਰੀ ਚਿੰਤਾ ਚਿਤ ਸੋਇ।
ਪੂਰਬ ਬੁੱਢਾ ਗਯੋ ਚੁਬਾਰੇ। ਬਿਨੈ ਬਚਨ ਹੁਇ ਖਰੇ ਉਚਾਰੇ ॥ ੪੨ ॥

ਜਿਵੇਂ ਸਵਰਗ ਇੰਦਰ ਤੋਂ ਬਗੈਰ ਹੋ ਗਿਆ ਹੋਵੇ, ਨਰ-ਨਾਰੀਆਂ ਨੇ ਚਿਤ ਵਿਚ ਇਸ ਤਰ੍ਹਾਂ ਚਿੰਤਾ ਧਾਰਨ ਕੀਤੀ ਹੋਈ ਸੀ, ਪਹਿਲਾਂ ਬਾਬਾ ਬੁੱਢਾ ਜੀ ਚੁਬਾਰੇ ਵਿਚ ਗਏ, ਅਤੇ ਖੜੇ ਹੋ ਕੇ ਬੇਨਤੀ ਦੇ ਬਚਨ ਉਚਾਰਨ ਕੀਤੇ॥ ੪੨ ॥

ਸ੍ਰੀ ਸਤਿਗੁਰੂ ਸੰਗਤਿ ਦਿਸ਼ ਹੇਰਹੁ। ਅਪਰ ਬਾਰਤਾ ਰਿਦੈ ਨਿਬੇਰਹੁ।
ਚਿੰਤਾਤੁਰ ਉਦਬੇਗ ਸਮੇਤ। ਪ੍ਰਭੁ ਜੀ! ਸੂਨੇ ਪਰੇ ਨਿਕੇਤ ॥ ੪੩ ॥

"ਹੇ ਸਤਿਗੁਰੂ ਜੀ! ਸੰਗਤ ਵਲ ਵੇਖੋ, ਹਿਰਦੇ ਦੀ ਹੋਰ ਵਾਰਤਾ ਦਾ ਨਿਬੇੜਾ ਕਰੋ। ਹੇ ਪ੍ਰਭੂ ਜੀ! ਚਿੱਤ ਦੀ ਵਿਆਕੁਲਤਾ ਸਮੇਤ ਸਾਰੇ ਘਰ ਸੁੰਞੇ ਪਏ ਹਨ॥ ੪੩ ॥

ਤੁਮ ਬਿਨ ਕਿਸਹਿ ਨ ਲਾਗਤਿ ਆਛੇ। ਖਾਨ ਪਾਨ ਕੀ ਰੁਚਿ ਨਹਿਂ ਬਾਛੇ।
ਸੰਕਟ ਸਭਿ ਕੋ ਹਰਹੁ ਕ੍ਰਿਪਾਲਾ! ਦੇਹੁ ਦਰਸ ਅਪਨੋ ਇਸ ਕਾਲਾ' ॥ ੪੪ ॥

ਤੁਹਾਡੇ ਬਗੈਰ ਕਿਸੇ ਨੂੰ ਕੁਝ ਵੀ ਚੰਗਾ ਨਹੀਂ ਲਗਦਾ ਹੈ, ਖਾਣ ਪੀਣ ਦੀ ਰੁਚੀ ਮਿੱਟ ਗਈ ਹੈ। ਹੇ ਕ੍ਰਿਪਾਲੂ ਪ੍ਰਭੂ ਜੀ! ਸਾਰਿਆਂ ਦੇ ਸੰਕਟ ਦੂਰ ਕਰੋ, ਇਸ ਸਮੇਂ ਆਪਣੇ ਦਰਸ਼ਨ ਦੇਵੋ॥ ੪੪ ॥

ਇਮਿ ਕਹਿ ਵਹਿਰ ਸਰਬ ਮੈਂ ਬੈਸੇ। ਬੂਝਤਿ 'ਇਹ ਪ੍ਰਸੰਗ ਭਾ ਕੈਸੇ ?।
ਨਿਕਸੇ ਸਤਿਗੁਰ ਕੌਨ ਸਮੇਂ ਹੈਂ ?। ਖੋਜੈਂ ਖੋਜ ਬਤਾਉ ਹਮੇ ਹੈਂ ॥੪੫॥

ਇਹ ਕਹਿ ਕੇ ਬਾਹਰ ਆ ਕੇ ਸਾਰਿਆਂ ਵਿਚ ਬੈਠ ਗਏ, ਪੁੱਛਣ ਲੱਗੇ, "ਇਹ ਘਟਨਾ ਕਿਸ ਤਰ੍ਹਾਂ ਵਾਪਰੀ ਹੈ ? ਗੁਰੂ ਜੀ ਕਿਸ ਸਮੇਂ ਨਿਕਲੇ ਹਨ ? ਫਿਰ ਉਨ੍ਹਾਂ ਦੀ ਖੋਜ ਕਰਦੇ ਹਾਂ, ਪਹਿਲਾਂ ਇਸ ਘਟਨਾ ਬਾਰੇ ਮੈਨੂੰ ਸਭ ਕੁਝ ਦੱਸੋ" ॥ ੪੫॥

ਕਹਤੋ ਸਭਿਨਿ 'ਗੁਰ ਅੰਗਦ ਤਾਤਾ। ਆਇ ਪ੍ਰਹਾਰੀ ਗੁਰ ਕੇ ਲਾਤਾ।
ਅਰਧ ਨਿਸਾ ਮਹਿਂ ਨਿਕਸੇ ਪੁਰਿ ਤੇ। ਕੋ ਜਾਨਹਿਂ ਗਮਨੇ ਕਿਸ ਧਿਰ ਤੇ ॥੪੬॥

ਸਾਰਿਆਂ ਨੇ ਕਿਹਾ, "ਗੁਰੂ ਅੰਗਦ ਦੇਵ ਜੀ ਦੇ ਪੁੱਤਰ ਆਏ ਸਨ, ਤੇ ਉਨ੍ਹਾਂ ਗੁਰੂ ਜੀ ਦੇ ਲੱਤ ਮਾਰੀ। ਅੱਧੀ ਰਾਤ ਨੂੰ ਗੁਰੂ ਜੀ ਨਗਰੀ ਵਿਚੋਂ ਨਿਕਲ ਗਏ, ਕੋਈ ਨਹੀਂ ਜਾਣਦਾ ਕਿ ਕਿਸ ਪਾਸੇ ਗਏ ਹਨ॥ ੪੬॥

ਪੀਛੈ ਦਾਤੂ ਸਭਿ ਕਿਛੁ ਲੀਨਿ। ਅਪਨੇ ਸਦਨ ਪਯਾਨੋ ਕੀਨ।
ਇਕ ਬੜਵਾ ਤਿਨ ਤਯਾਗਨਿ ਕਰੀ। ਗੁਰੁ ਕੀ ਪ੍ਰਿਯ ਅਤਿ ਸੋ ਘਰ ਖਰੀ ॥੪੭॥

ਗੁਰੂ ਜੀ ਦੇ ਜਾਣ ਪਿਛੋਂ ਗੁਰੂ ਅੰਗਦ ਦੇਵ ਜੀ ਦੇ ਪੁੱਤਰ ਦਾਤੂ ਨੇ ਉਨ੍ਹਾਂ ਦਾ ਸਭ ਮਾਲ ਧਨ ਲੈ ਲਿਆ ਤੇ ਆਪਣੇ ਘਰ ਨੂੰ ਚਲੇ ਗਏ। ਇਕ ਘੋੜੀ ਉਸ ਰਹਿਣ ਦਿੱਤੀ, ਜੋ ਗੁਰੂ ਜੀ ਨੂੰ ਬਹੁਤ ਪਿਆਰੀ ਹੈ, ਉਹ ਇਸ ਵੇਲੇ ਗੁਰੂ ਜੀ ਦੇ ਘਰ ਖੜੀ ਹੈ॥ ੪੭॥

ਇਸ ਕੋ ਦਾਤੂ ਲੇਵਨ ਲਗਯੋ। ਚੜ੍ਹਨ ਨ ਦਿਯੋ ਪ੍ਰਿਥੀ ਪਰ ਡਿਗਯੋ।
'ਲੇਇ ਸੁ ਚਲੌਂ' ਜਤਨ ਕਰਿ ਰਹਯੋ। ਨਹਿਂ ਅਰੂਢ ਕਰਿ ਆਸਨ ਲਹਯੋ ॥੪੮॥

ਜਦ ਦਾਤੂ ਇਸ ਘੋੜੀ ਨੂੰ ਲੈਣ ਲੱਗਾ ਤਾਂ ਘੋੜੀ ਨੇ ਉਸ ਨੂੰ ਉੱਪਰ ਚੜ੍ਹਨ ਨਾ ਦਿੱਤਾ ਤੇ ਜ਼ਮੀਨ ਤੇ ਡੇਗ ਦਿੱਤਾ, "ਮੈਂ ਇਸ ਨੂੰ ਲੈ ਕੇ ਜਾਵਾਂਗਾ, ਉਹ ਬਹੁਤ ਯਤਨ ਕਰਦਾ ਰਿਹਾ, ਪਰ ਘੋੜੀ ਉਤੇ ਚੜ੍ਹਕੇ ਉਹ ਬੈਠ ਨਾ ਸਕਿਆ॥ ੪੮॥

ਚਪਲ ਤੁਰੰਗਨਿ ਸਤਿਗੁਰ ਪਯਾਰੀ। ਰਹੀ ਆਪ, ਦਿਯ ਨਹਿਂ ਅਸਵਾਰੀ।
ਯਾਂਤੇ ਗਯੋ ਤਯਾਗ ਕਰਿ ਸੋਊ। ਅਪਰ ਸੰਭਾਰ ਲਯੋ ਘਰ ਸੋਊ' ॥੪੯॥

ਇਹ ਚਾਲਾਕ ਘੋੜੀ ਸਤਿਗੁਰੂ ਜੀ ਨੂੰ ਬਹੁਤ ਪਿਆਰੀ ਹੈ, ਆਪ ਏਥੇ ਰਹੀ ਹੈ ਤੇ ਉਸ ਨੂੰ ਸਵਾਰ ਨਹੀਂ ਹੋਣ ਦਿੱਤਾ ਹੈ, ਇਸ ਕਰਕੇ ਉਹ ਇਸ ਨੂੰ ਏਥੇ ਛੱਡ ਗਿਆ ਹੈ, ਬਾਕੀ ਸਾਰਾ ਘਰ ਲੁਟ ਕੇ ਲੈ ਗਿਆ ਹੈ" ॥ ੪੯॥

*ਪਹਿਲੀ ਰਾਸ ਦਾ ਪੈਂਤੀਵਾਂ ਅਧਿਆਇ ਸਮਾਪਤ ਹੋਇਆ॥ ੩੫॥*

# ਅਧਿਆਇ ਛੱਤੀਵਾਂ

## ਗੁਰੂ ਜੀ ਦਾ ਪ੍ਰਗਟ ਹੋਣਾ

ਦੋਹਰਾ- ਸੁਨੀ ਤੁਰੰਗਨਿ ਬਾਰਤਾ ਬੁੱਢੇ ਬਹੁ ਸੁਖ ਪਾਇ।
'ਇਹ ਅਸਵਾਰੀ ਗੁਰੂ ਕੀ ਅਜ਼ਮਤ ਜੁਤਿ ਦਰਸਾਇ॥੧॥

ਜਦ ਬਾਬਾ ਬੁੱਢਾ ਜੀ ਨੇ ਘੋੜੀ ਦੀ ਕਹਾਣੀ ਸੁਣੀ ਤਾਂ ਬੜਾ ਸੁਖ ਅਨੁਭਵ ਕੀਤਾ ਅਤੇ ਕਿਹਾ, "ਗੁਰੂ ਜੀ ਦੀ ਇਹ ਘੋੜੀ ਬੜੀ ਕਰਾਮਾਤੀ ਨਜ਼ਰ ਆਉਂਦੀ ਹੈ॥ ੧॥

ਚੌਪਈ- ਗੁਰ ਬਿਨ ਨਹੀਂ ਅਰੂਢਨਿ ਦੇਤਿ। ਯਾਂਤੇ ਸੋ ਤਜਿ ਗਯੋ ਨਿਕੇਤਿ।
ਅਬਿ ਇਸ ਕੋ ਕੀਜਹਿ ਸ਼ਿੰਗਾਰ। ਪ੍ਰਥਮ ਸ਼ਨਾਨਹੁ ਸੁੰਦਰ ਬਾਰਿ॥੨॥

ਗੁਰੂ ਜੀ ਤੋਂ ਬਗੈਰ ਇਹ ਕਿਸੇ ਨੂੰ ਸਵਾਰ ਨਹੀਂ ਹੋਣ ਦਿੰਦੀ, ਇਸ ਕਰਕੇ ਉਸ ਨੂੰ ਘਰ ਹੀ ਛੱਡ ਗਿਆ। ਹੁਣ ਇਸ ਘੋੜੀ ਨੂੰ ਚੰਗੀ ਤਰ੍ਹਾਂ ਸ਼ਿੰਗਾਰੋ। ਪਹਿਲਾਂ ਸੁੰਦਰ ਜਲ ਨਾਲ ਇਸ਼ਨਾਨ ਕਰਾਵੋ॥ ੨॥

ਧੂਪ ਦੀਪ ਚੰਦਨ ਚਰਚਾਵਹੁ। ਫੂਲ ਬਿਸਾਲ ਮਾਲ ਪਹਿਰਾਵਹੁ।
ਪਾਇ ਬਸਤਨੀ ਸੁੰਦਰ ਜ਼ੀਨ। ਕਵਿਕਾ ਦੇਹੁ ਮੁਹਾਰ ਨਵੀਨ॥੩॥

ਫਿਰ ਧੂਪ ਦੀਪ ਜਗਾ ਕੇ ਚੰਦਨ ਦਾ ਛਿੜਕਾ ਕਰੋ, ਫੁੱਲਾਂ ਦਾ ਵੱਡਾ ਹਾਰ ਇਸ ਦੇ ਗਲ ਵਿਚ ਪਾਵੋ। ਕਾਠੀ ਦੇ ਉਪਰ ਸੁੰਦਰ ਕਪੜਾ ਪਾਵੋ ਅਤੇ ਲਗਾਮ ਨੂੰ ਨਵੀਆਂ ਵਾਗਾਂ ਲਾਓ॥ ੩॥

ਸੰਗਤਿ ਕਰਹਿ ਬੇਨਤੀ ਸਾਰੀ। ਛੋਰਿ ਦੇਹੁ ਇਹੁ ਚਲਹਿ ਅਗਾਰੀ।
ਸੰਗ ਸੰਗਤਾਂ ਗਮਨਹਿਂ ਪਾਛੇ। ਗੁਰੁ ਕੋ ਖੁਜ ਲੇਹਿ ਇਹੁ ਆਛੇ'॥੪॥

ਸਾਰੀ ਸੰਗਤ ਫਿਰ ਬੇਨਤੀ ਕਰ ਕੇ ਇਸ ਘੋੜੀ ਨੂੰ ਛੱਡ ਦੇਵੇ, ਇਹ ਘੋੜੀ ਅੱਗੇ ਅੱਗੇ ਚਲੇ ਅਤੇ ਸਿੱਖ-ਸੰਗਤ ਸਾਰੀ ਪਿੱਛੇ ਪਿੱਛੇ ਚੱਲੇ, ਇਹ ਘੋੜੀ ਗੁਰੂ ਜੀ ਨੂੰ ਚੰਗੀ ਤਰ੍ਹਾਂ ਲੱਭ ਲਵੇਗੀ"॥ ੪॥

ਬ੍ਰਿਧ ਕੋ ਬਾਕ ਮਾਨਿ ਸਭਿ ਲੀਨਾ। ਸਭਿ ਸ਼ਿੰਗਾਰ ਸ਼ਿੰਗਾਰਨਿ ਕੀਨਾ।
ਦਈ ਛੋਰਿ ਪੁਰਿ ਵਹਿਰ ਤੁਰੰਗਨਿ। ਬਹੁ ਸੁੰਦਰ ਜੋ ਸਗਰੇ ਅੰਗਨਿ॥੫॥

ਸਾਰਿਆਂ ਨੇ ਬਾਬਾ ਬੁੱਢਾ ਜੀ ਦੇ ਬਚਨਾਂ ਨੂੰ ਮੰਨ ਲਿਆ। ਘੋੜੀ ਨੂੰ ਸਭ ਤਰ੍ਹਾਂ ਨਾਲ ਚੰਗੀ ਤਰ੍ਹਾਂ ਸ਼ਿੰਗਾਰਿਆ। ਫਿਰ ਘੋੜੀ ਨੂੰ ਜਿਸ ਦੇ ਸਾਰੇ ਅੰਗ ਬਹੁਤ ਸੁੰਦਰ ਸਨ, ਨਗਰ ਦੇ ਬਾਹਰ ਛੱਡ ਦਿੱਤਾ॥ ੫॥

ਸਨੇ ਸਨੇ ਚਲਿ ਸਹਜ ਸੁਭਾਇ। ਪੀਛੇ ਸਗਰੀ ਸੰਗਤਿ ਜਾਇ।
ਬੁੱਢੇ ਆਦਿਕ ਸਿਖ ਸਮੁਦਾਏ। ਅਵਲੋਕਤਿ ਬੜਵਾ ਬਿਸਮਾਏ॥੬॥

ਘੋੜੀ ਸਹਿਜ-ਸੁਭਾਅ ਹੌਲੀ ਹੌਲੀ ਚਲ ਰਹੀ ਸੀ, ਉਸ ਦੇ ਪਿੱਛੇ-ਪਿੱਛੇ ਸਾਰੀ ਸੰਗਤ ਚਲ ਰਹੀ ਸੀ। ਬਾਬਾ ਬੁੱਢਾ ਜੀ ਅਤੇ ਸਾਰੀ ਸਿੱਖ ਸੰਗਤ ਘੋੜੀ ਨੂੰ ਵੇਖ ਕੇ ਬਹੁਤ ਹੈਰਾਨ ਹੋਏ॥ ੬॥

ਕਿਤੇ ਹਰੇਖਾ ਊਚੋ ਕਰੈ। ਕਿਤ ਚੰਚਲਤਾ ਜੁਤਿ ਪਗ ਧਰੈ।
ਕਿਤਿਕ ਦੂਰ ਤੇ ਕੋਸ਼ਠ ਦੇਖਾ। ਥਿਤਿ ਹ੍ਵੈ ਊਚੋ ਕੀਨ ਹਿਰੇਖਾ॥੭॥

ਕਦੀ ਉੱਚੀ ਉੱਚੀ ਹਿਣਕਦੀ ਸੀ, ਕਦੀ ਬੜੀ ਚੰਚਲਤਾ ਨਾਲ ਪੈਰ ਧਰਦੀ ਸੀ। ਕੁਝ ਦੂਰ ਇਕ ਕੋਠਾ ਵੇਖਿਆ, ਉਥੇ ਘੋੜੀ ਖੜੀ ਹੋ ਕੇ ਬੜੀ ਉੱਚੀ ਆਵਾਜ਼ ਵਿਚ ਹਿਣਕੀ॥ ੭॥

ਬਹੁਰ ਅਗਾਰੀ ਕੀਨ ਪਯਾਨਾ। ਗਈ ਤਹਾਂ ਕੋਸ਼ਠ ਜਿਸ ਥਾਨਾ।
ਦੂਰ ਦੂਰ ਫਿਰ ਚਹੁੰਦਿਸ਼ਿ ਤਾਂਹੀ। ਪੁਨ ਦਰ ਦਿਸ਼ ਗਮਨੀ ਹੁਇ ਪਾਹੀ॥ ੮॥

ਫਿਰ ਅੱਗੇ ਚਲ ਪਈ ਤੇ ਉਸ ਥਾਂ ਪਹੁੰਚ ਗਈ ਜਿੱਥੇ ਉਹ ਕੋਠਾ ਸੀ। ਦੂਰ ਦੂਰ ਕੋਠੇ ਦੇ ਚਾਰੇ ਪਾਸੇ ਘੁੰਮੀ, ਫਿਰ ਕੋਠੇ ਦੇ ਦਰਵਾਜ਼ੇ ਵਲ ਚਲ ਕੇ ਪਾਸ ਪਹੁੰਚ ਗਈ॥ ੮॥

ਤਹਾਂ ਪਹੁੰਚ ਕਰਿ ਸੀਸ ਝੁਕਾਵਾ। ਪੁਨ ਊਚੇ ਹਿਹਨਾਟ ਸੁਨਾਵਾ।
ਸੰਗਤਿ ਦੇਖਿ ਦੇਖਿ ਬਿਸਮਾਵੈ।'ਇਹਾਂ ਨ ਸਤਿਗੁਰ ਕਹੂੰ ਦਿਸਾਵੈਂ॥ ੯॥

ਓਥੇ ਪਹੁੰਚ ਕੇ ਸਿਰ ਝੁਕਾਇਆ, ਫਿਰ ਉੱਚੀ ਦਿੱਤੀ ਹਿਣਕ ਕੇ ਸੁਣਾਇਆ। ਸੰਗਤ ਵੇਖ-ਵੇਖ ਹੈਰਾਨ ਹੋ ਰਹੀ ਸੀ ਅਤੇ ਕਹਿ ਰਹੀ ਸੀ, "ਏਥੇ ਤਾਂ ਸਤਿਗੁਰੂ ਜੀ ਕਿਤੇ ਨਹੀਂ ਦਿੱਸਦੇ॥ ੯॥

ਬੜਵਾ ਨਹਿਂ ਅਬਿ ਆਗੇ ਜਾਵਤਿ। ਜਨੁ ਲਛਮੀ,ਇਤ ਬਿਸ਼ਨੁ ਬਤਾਵਤਿ।
ਰਾਜਸ਼ਿਰੀ ਪੁਰਹੂਤ ਖੁਜੰਤੀ। ਅਬਿ ਇਸ ਥਲ ਕੋ ਨਹੀਂ ਤਜੰਤੀ'॥੧੦॥

ਪਰ ਘੋੜੀ ਹੁਣ ਅੱਗੇ ਨਹੀਂ ਜਾ ਰਹੀ ਮਾਨੋਂ ਲਛਮੀ ਵਿਸ਼ਨੂੰ ਨੂੰ ਦੱਸ ਰਹੀ ਹੋਵੇ ਕਿ ਸੱਚੀ ਇੰਦਰ ਦੇਵਤਾ ਨੂੰ ਲਭ ਰਹੀ ਹੈ। ਹੁਣ ਇਹ ਇਸ ਥਾਂ ਨੂੰ ਨਹੀਂ ਛੱਡ ਰਹੀ'॥ ੧੦॥

ਪਿਖ ਬੁੱਢੇ ਸਭਿ ਕੋ ਸਮਝਾਯੋ। 'ਇਹ ਕੋਠਾ ਕਿਸ ਕੋ ਬਨਵਾਯੋ।
ਦਰ ਦੇਖਹੁ ਨਹਿਂ ਪੱਯਹਿ ਯਾਹੀ। ਬੜਵਾ ਰਹੀ ਸਥਿਰ ਹੁਇ ਪਾਹੀ॥੧੧॥

ਇਹ ਵੇਖ ਕੇ ਬਾਬਾ ਬੁੱਢਾ ਜੀ ਨੇ ਸਭ ਨੂੰ ਸਮਝਾਇਆ, "ਇਹ ਕੋਠਾ ਕਿਸ ਲਈ ਬਣਵਾਇਆ ਹੈ, ਵੇਖੋ, ਦਰਵਾਜ਼ਾ ਇਸ ਦਾ ਦਿੱਸਦਾ ਹੀ ਨਹੀਂ ਹੈ, ਪਰ ਘੋੜੀ ਇਸ ਦੇ ਪਾਸ ਸਥਿਰ ਖੜੀ ਹੈ॥ ੧੧॥

ਪ੍ਰਥਮ ਪ੍ਰਕਰਮਾ ਇਸ ਕੀ ਕਰੀ। ਦੂਰ ਦੂਰ ਚਹੁੰ ਦਿਸ਼ ਮਹਿਂ ਫਿਰੀ।
ਸੀਸ ਝੁਕਾਇ ਬੰਦਨਾ ਠਾਨੀ। ਥਿਰ ਅਬਿ ਰਹੀ, ਗੁਰੂ ਇਸਥਾਨੀ'॥੧੨॥

ਪਹਿਲਾਂ ਇਸ ਨੇ ਇਸ ਕੋਠੇ ਦੀਆਂ ਪਰਿਕਰਮਾ ਕੀਤੀਆਂ ਹਨ ਫਿਰ ਦੂਰ ਦੂਰ ਚਾਰੇ ਪਾਸੇ ਫਿਰੀ ਹੈ, ਇਸ ਝੁਕ ਕੇ ਬੰਦਨਾ ਕੀਤੀ ਹੈ। ਹੁਣ ਏਥੇ ਅਡੋਲ ਖੜੀ ਹੈ, ਜਿਸ ਤੋਂ ਇਹ ਪਤਾ ਲਗਦਾ ਹੈ ਕਿ ਗੁਰੂ ਜੀ ਏਥੇ ਹੀ ਹੋਣਗੇ'॥ ੧੨॥

ਤਬਿ ਕੋਸ਼ਠ ਕੇ ਚਹੁੰਦਿਸ਼ ਫਿਰਿਓ। ਦਰ ਕੋ ਥਿਰਜੋ ਨਿਹਾਰਨਿ ਕਰਿਓ।
ਅੱਖਰ ਲਿਖੈ ਦੇਖਿ ਕਰਿ ਕਹਜੋ। 'ਸਭਿ ਆਵਹੁ ਇਕ ਪਤਾ ਸੁ ਲਹਜੋ॥੧੩॥

ਫਿਰ ਬਾਬਾ ਬੁੱਢਾ ਜੀ ਕੋਠੇ ਦੇ ਚਾਰ ਚੁਫੇਰੇ ਫਿਰੇ, ਖੜੇ ਹੋ ਕੇ ਦਰਵਾਜ਼ੇ ਨੂੰ ਚੰਗੀ ਤਰ੍ਹਾਂ ਵੇਖਿਆ। ਦਰਵਾਜ਼ੇ ਉੱਤੇ ਲਿਖੇ ਅੱਖਰ ਵੇਖ ਕੇ ਕਿਹਾ, "ਸਭ ਆਵੋ, ਇਕ ਪਤਾ ਮਿਲ ਗਿਆ ਹੈ॥ ੧੩॥

ਗੁਰੂ ਹਾਥ ਕੀ ਲਿਖਤਿ ਦਿਖੀਜਹਿ। ਮੈਂ ਅਬ ਪਠਿਹੋਂ ਸਰਬ ਸੁਨੀਜਹਿ'।
ਗਏ ਧਾਇ ਤਿਸ ਦੇਖਜੋ ਜਾਇ। ਪਠਿ ਅੱਖਰ ਸੋ ਬ੍ਰਿੱਧ ਸੁਨਾਇ॥੧੪॥

ਗੁਰੂ ਜੀ ਦੇ ਹੱਥਾਂ ਦੀ ਇਹ ਲਿਖਤ ਵੇਖੋ, ਮੈਂ ਹੁਣ ਲਿਖਿਆ ਹੋਇਆ ਪੜ੍ਹਦਾ ਹਾਂ, ਸਾਰੇ ਸੁਣੋ। ਸਾਰਿਆਂ ਨੇ ਕਾਹਲੀ ਕਾਹਲੀ ਅੱਗੇ ਵੱਧ ਕੇ ਉਸ ਲਿਖਤ ਨੂੰ ਵੇਖਿਆ। ਬਾਬਾ ਬੁੱਢਾ ਜੀ ਨੇ ਅੱਖਰ ਪੜ੍ਹ ਕੇ ਸੁਣਾਏ॥ ੧੪॥

'ਆਇ ਇਹਾਂ ਦਰ ਪਾਰਹਿ ਜੋਊ। ਹਮ ਨਹਿਂ ਗੁਰੂ, ਸਿੱਖ ਨਹਿਂ ਸੋਊ।
ਹਲਤ ਪਲਤ ਮਹਿਂ ਨਹੀਂ ਸਹਾਈ। ਜੋ ਆਇਸੁ ਕੋ ਦੇਹਿ ਮਿਟਾਈ'॥੧੫॥

ਜਿਹੜਾ ਏਥੇ ਆ ਕੇ ਦਰਵਾਜ਼ਾ ਖੋਲ੍ਹੇਗਾ ਅਸੀਂ ਉਸ ਦੇ ਗੁਰੂ ਨਹੀਂ ਤੇ ਉਹ ਸਾਡਾ ਸਿੱਖ ਨਹੀਂ ਹੋਵੇਗਾ ਦੋ ਜਹਾਨਾਂ ਤੇ ਮੈਂ ਉਸ ਦੀ ਸਹਾਇਤਾ ਨਹੀਂ ਕਰਾਂਗਾ, ਜਿਹੜਾ ਮੇਰੀ ਆਗਿਆ ਦੀ ਉਲੰਘਣਾ ਕਰੇਗਾ"॥ ੧੫॥

ਸੁਨਿ ਸੰਗਤਿ ਸਗਰੀ ਬਿਸਮਾਨੀ। ਕਿਮਿਹੂੰ ਕਹੀ ਜਾਇ ਨਹਿਂ ਬਾਨੀ।
ਆਨ ਗੁਰੂ ਕੀ ਉਲੰਘ ਨ ਸੱਕਈਂ। ਖਰੇ ਪਰਸਪਰ ਮੁਖ ਕੋ ਤੱਕਈਂ ॥੧੬॥

ਸਾਰੀ ਸੰਗਤ ਸੁਣ ਕੇ ਹੈਰਾਨ ਰਹਿ ਗਈ, ਕੋਈ ਗੱਲ ਕਹੀ ਨਹੀਂ ਸੀ ਜਾਂਦੀ, ਗੁਰੂ ਜੀ ਦੀ ਮਰਯਾਦਾ (ਪ੍ਰਤਿੱਗਿਆ) ਦੀ ਉਲੰਘਣਾ ਵੀ ਨਹੀਂ ਸੀ ਹੋ ਸਕਦੀ। ਸਾਰੇ ਖੜੇ ਇਕ ਦੂਸਰੇ ਦੇ ਮੂੰਹ ਵਲ ਵੇਖ ਰਹੇ ਸਨ॥ ੧੬॥

'ਜਾਨੀ ਜਾਇ ਜੁਗਤਿ ਨਹਿਂ ਕੋਈ। ਜਿਸ ਤੇ ਦਰਸ ਗੁਰੂ ਕਹੁ ਹੋਈ'।
ਚਿੰਤਮਾਨ ਹੈ ਕਰਿ ਤਬਿ ਸਾਰੇ। ਸ਼ਰਨ ਬ੍ਰਿੱਧ ਕੀ ਬਾਕ ਉਚਾਰੇ॥੧੭॥

ਕਹਿ ਰਹੇ ਸਨ, "ਕੋਈ ਜੁਗਤੀ ਜਾਣੀ ਨਹੀਂ ਜਾ ਸਕਦੀ, ਜਿਸ ਨਾਲ ਗੁਰੂ ਜੀ ਦੇ ਦਰਸ਼ਨ ਹੋ ਸਕਣ। ਸਾਰੇ ਫਿਕਰਮੰਦ ਹੋ ਕੇ ਫਿਰ ਬਾਬਾ ਬੁੱਢਾ ਜੀ ਦੀ ਸ਼ਰਨ ਵਿਚ ਜਾ ਕੇ ਕਹਿਣ ਲੱਗੇ॥ ੧੭॥

'ਇਹ ਕੌਤਕ ਸਭਿ ਆਪ ਦਿਖਾਏ। ਤੁਮ ਬਿਨ ਕਿਸ ਤੇ ਹੈ ਨ ਉਪਾਏ।
ਸਭਿ ਸੰਗਤਿ ਪਰ ਕਰੁਨਾ ਕਰੀਏ। ਆਪ ਜਤਨ ਕਰਿ ਗੁਰੂ ਦਿਖਰੀਏ' ॥੧੮॥

"ਇਹ ਸਾਰੇ ਕੌਤਕ ਆਪ ਜੀ ਨੇ ਵਿਖਾਏ ਹਨ, ਤੁਹਾਡੇ ਬਗੈਰ ਹੋਰ ਕੋਈ ਉਪਾਅ ਨਹੀਂ ਕਰ ਸਕਦਾ ਹੈ। ਸਾਰੀ ਸੰਗਤ ਉਤੇ ਕਿਰਪਾ ਕਰੋ, ਆਪ ਜੀ ਯਤਨ ਕਰਕੇ ਗੁਰੂ ਜੀ ਦੇ ਦਰਸ਼ਨ ਕਰਵਾਓ"॥ ੧੮॥

ਸੁਨਿ ਬਿਚਾਰ ਬੁੱਢੇ ਤਬਿ ਕੀਨਸਿ। ਸਿੱਖਜਨ ਪਰ ਕਰੁਨਾਰਸ ਭੀਨਸਿ।
ਚਿਤਵਜੋ 'ਗੁਰੂ ਨੇ ਬਚਨ ਉਚਾਰਾ। ਹੋਹਿ ਦੋਸ਼ ਜੇ ਖੋਲਹਿਂ ਦ੍ਵਾਰਾ॥੧੯॥

ਇਹ ਸੁਣ ਕੇ ਬਾਬਾ ਬੁੱਢਾ ਜੀ ਨੇ ਫਿਰ ਵਿਚਾਰ ਕੀਤੀ ਅਤੇ ਸਿੱਖਾਂ ਉਤੇ ਕਿਰਪਾ ਕਰਦੇ ਹੋਏ ਸੋਚਿਆ, "ਗੁਰੂ ਜੀ ਨੇ ਇਹ ਆਦੇਸ਼ ਕੀਤਾ ਹੈ ਕਿ ਜਿਹੜਾ ਦਰਵਾਜ਼ੇ ਨੂੰ ਖੋਲ੍ਹੇਗਾ ਉਹ ਦੋਸ਼ੀ ਹੈ॥ ੧੯॥

ਅਪਰ ਥਾਨ ਕੋ ਪਾਰਨ ਕਰੌਂ। ਤਹਾਂ ਨਹੀਂ ਇਹ ਦੋਸ਼ ਨਿਹਰੌਂ।
ਦਰਸ਼ਨ ਕਰਿ ਕੈ ਬਿਨਤੀ ਠਾਨਹਿਂ। ਸਭਿ ਅਪਰਾਧ ਛਿਮਹਿ,ਹਿਤ ਜਾਨਹਿਂ ॥੨੦॥

ਪਰ ਜੇ ਕਿਸੇ ਹੋਰ ਥਾਂ ਤੋਂ ਦੀਵਾਰ ਨੂੰ ਪਾੜਿਆ ਜਾਵੇ, ਤਾਂ ਓਥੇ ਇਹ ਦੋਸ਼ ਨਹੀ ਲੱਗਦਾ ਹੈ। ਦਰਸ਼ਨ ਕਰਕੇ ਬੇਨਤੀ ਕਰਾਂਗੇ ਤਾਂ ਗੁਰੂ ਜੀ ਹਿਤ ਜਾਣ ਕੇ ਸਾਰੇ ਅਪਰਾਧ ਮੁਆਫ ਕਰ ਦੇਣਗੇ, ਕਿਉਂਕਿ ਗੁਰੂ ਜੀ ਪ੍ਰੇਮ ਨੂੰ ਹੀ ਜਾਣਦੇ ਹਨ, ਭਾਵ ਉਹ ਗੁੱਸੇ ਕਦੇ ਨਹੀਂ ਹੁੰਦੇ॥ ੨੦॥

ਰਿਦੈ ਧਯਾਨ ਧਰਿ ਬੰਦਨ ਕੀਨਸਿ। ਕੋਸ਼ਟ ਕੋ ਪਿਛਲੀ ਦਿਸ਼ ਚੀਨਸਿ।
ਤਹਾਂ ਜਾਇ ਕਰਿ ਈਂਟ ਉਖੇਰੀ। ਤੀਛਨ ਲੋਹ ਸੰਗ ਤਿਸ ਬੇਰੀ॥੨੧॥

ਗੁਰੂ ਜੀ ਦਾ ਹਿਰਦੇ ਵਿਚ ਧਿਆਨ ਧਰ ਕੇ ਨਮਸਕਾਰ ਕੀਤੀ, ਫਿਰ ਕੋਠੇ ਦੇ ਪਿਛਲੇ ਪਾਸੇ ਜਾ ਕੇ ਵੇਖਿਆ। ਓਥੇ ਜਾ ਕੇ ਤਿਖੇ ਲੋਹੇ ਨਾਲ ਇੱਟਾਂ ਨੂੰ ਉਖੇੜਿਆ॥ ੨੧॥

ਗਰੀ ਕਰੀ ਤਹਿਂ ਪ੍ਰਵਿਸ਼ਨਿ ਜੇਤੀ। ਸੰਗਤਿ ਦੇਖਤਿ ਅਚਰਜ ਸੇਤੀ॥
ਪਸ਼ਚਮ ਦਿਸ਼ ਮਹਿਂ ਕੋਸ਼ਠ ਦ੍ਵਾਰਾ। ਪੂਰਬ ਦਿਸ਼ਾ ਪਾਰ ਕੋ ਪਾਰਾ॥੨੨॥

ਕੋਠੇ ਦੇ ਅੰਦਰ ਦਾਖਲ ਹੋਣ ਜਿੰਨੀ ਗਲੀ ਕੀਤੀ, ਜਿਸ ਨੂੰ ਵੇਖ ਕੇ ਸੰਗਤ ਬਹੁਤ ਹੈਰਾਨ ਹੋਈ। ਕੋਠੇ ਦੇ ਪੱਛਮ ਵਾਲੇ ਪਾਸੇ ਕੋਠੇ ਦਾ ਦਰਵਾਜ਼ਾ ਸੀ, ਪੂਰਬ ਵਾਲੇ ਪਾਸੇ ਪਾੜ ਪਾੜਿਆ॥ ੨੨॥

ਅੰਤਰ ਧੀਰਜ ਧਾਰਿ ਪ੍ਰਵੇਸ਼ਾ। ਪਿਖੇ ਗੁਰੂ ਤਬਿ ਮਨਹੁ ਮਹੇਸ਼ਾ।
ਆਸਨ ਲਾਇ ਸਮਾਧਿ ਅਗਾਧਾ। ਬ੍ਰਹਮ ਰੂਪ ਇਕ ਅਚਲ ਅਬਾਧਾ ॥੨੩॥

ਬਾਬਾ ਬੁੱਢਾ ਜੀ ਨੇ ਧੀਰਜ ਧਾਰ ਕੇ ਕੋਠੇ ਦੇ ਅੰਦਰ ਪ੍ਰਵੇਸ਼ ਕੀਤਾ, ਤਦ ਗੁਰੂ ਜੀ ਨੂੰ ਵੇਖਿਆ ਜਿਨ੍ਹਾਂ ਮਾਨੋਂ ਸ਼ਿਵਜੀ ਵਾਂਗ ਆਸਣ ਲਾ ਕੇ ਅਗਾਧ ਸਮਾਧੀ ਲਾਈ ਸੀ, ਨਿਰਵਿਘਨ ਅਚਲ ਇਕ ਬ੍ਰਹਮ ਰੂਪ ਹੋਏ ਸਨ॥ ੨੩॥

ਅੰਗ ਅਡੋਲ ਟਿਕੇ ਜਗ ਸ੍ਵਾਮੀ। ਕੋਟਿ ਬਰਖ ਜਿਮਿ ਸ਼ਿਵ ਨਿਸ਼ਕਾਮੀ।
ਪਦ ਅਰਬਿੰਦ ਬੰਦਨਾ ਧਾਰੀ। ਕਰ ਸਪਰਸ਼ ਕਰਿ ਥਿਰਜੋ ਅਗਾਰੀ ॥੨੪॥

ਜਗਤ ਦੇ ਸਵਾਮੀ ਦੇ ਅੰਗ ਅਡੋਲ ਕਰਕੇ ਟਿਕੇ ਸਨ, ਜਿਵੇਂ ਕਾਮਨਾ ਤੋਂ ਰਹਿਤ ਸ਼ਿਵ ਜੀ ਨੇ ਕਰੋੜਾਂ ਸਾਲਾਂ ਤੋਂ ਸਮਾਧੀ ਲਾ ਰੱਖੀ ਹੋਵੇ। ਬਾਬਾ ਬੁੱਢਾ ਜੀ ਨੇ ਗੁਰੂ ਜੀ ਦੇ ਚਰਨ-ਕੰਵਲਾਂ ਤੇ ਬੰਦਨਾ ਕੀਤੀ। ਚਰਨਾਂ ਨੂੰ ਛੂਹ ਕੇ ਅੱਗੇ ਖੜੇ ਹੋ ਗਏ॥ ੨੪॥

ਛੁਵਤਨ ਹਾਥ ਸਮਾਧਿ ਵਿਰਾਮ। ਖੁਲੇ ਬਿਲੋਚਨ ਕ੍ਰਿਪਾ ਸੁ ਧਾਮ।
ਦੇਖਿ ਬ੍ਰਿੱਧ ਕੋ ਬਾਕ ਉਚਾਰਾ।'ਕਿਮਿ ਤੈਂ ਟਾਰਜੋ ਹੁਕਮ ਹਮਾਰਾ ?' ॥੨੫॥

ਹੱਥ ਨਾਲ ਚਰਨਾਂ ਨੂੰ ਛੂੰਹਦਿਆਂ ਹੀ ਸਮਾਧੀ ਖੁਲ੍ਹ ਗਈ, ਕਿਰਪਾ ਦੇ ਘਰ ਭਾਵ ਗੁਰੂ ਜੀ ਨੇ ਨੇਤਰ ਖੋਲ੍ਹੇ। ਬਾਬਾ ਬੁੱਢਾ ਜੀ ਨੂੰ ਵੇਖ ਕੇ ਬਚਨ ਕੀਤੇ, "ਤੂੰ ਸਾਡਾ ਹੁਕਮ ਕਿਉਂ ਟਾਲਿਆ ਹੈ ?"॥ ੨੫॥

'ਸ੍ਰੀ ਗੁਰੁ ! ਹਮ ਨਹਿਂ ਆਇਸੁ ਟਾਰੀ। ਤਜਿ ਦਰ, ਫੋਰਜੋ ਦ੍ਵਾਰ ਪਿਛਾਰੀ।
ਸਭਿ ਸਿੱਖਜਨ ਮਨ ਬ੍ਯਾਕੁਲ ਹੇਰਾ। ਦੁਰੇ ਆਪ ਕਰਿ ਜਗਤ ਅੰਧੇਰਾ ॥੨੬॥

ਬਾਬਾ ਬੁੱਢਾ ਜੀ ਨੇ ਕਿਹਾ, "ਹੇ ਗੁਰੂ ਜੀ ! ਮੈਂ ਤੁਹਾਡੀ ਆਗਿਆ ਨੂੰ ਨਹੀਂ ਟਾਲਿਆ ਹੈ, ਦਰਵਾਜ਼ੇ ਨੂੰ ਛੱਡ ਕੇ, ਪਿਛਲੇ ਪਾਸੇ ਸੰਨ੍ਹ ਲਾ ਕੇ ਰਾਹ ਬਣਾਇਆ ਹੈ ਮੈਂ, ਸਾਰੇ ਸਿੱਖਾਂ ਦੇ ਮਨ ਵਿਆਕੁਲ ਵੇਖੇ ਹਨ, ਤੁਸੀਂ ਜਗਤ ਵਿਚ ਹਨੇਰਾ ਕਰਕੇ ਆਪ ਛੁਪੇ ਬੈਠੇ ਹੋ॥ ੨੬॥

ਇਹ ਬਿਧਿ ਕਜੋਂ ਕਰਿ ਬਨਹਿ ਗੁਸਾਈਂ। ਛਪਹੁ ਆਪ ਸੰਗਤਿ ਦੁਖ ਪਾਈ।
ਸਰਬ ਸ਼ਕਤਿ ਜੁਤਿ ਸਮਰਥ ਪੂਰਨ। ਚਹਹੁ ਜਿ ਚਿੱਤ ਮਹਿਂ ਕਰਿ ਹੋ ਤੂਰਨ ॥੨੭॥

ਹੇ ਗੁਸਾਈਂ ! ਇਸ ਤਰ੍ਹਾਂ ਕਿਉਂ ਕੀਤਾ ਹੈ, ਆਪ ਲੁਕੇ ਰਹੋ ਤੇ ਸੰਗਤ ਦੁਖ ਪਾਵੇ। ਆਪ ਸਰਬ ਸ਼ਕਤੀਮਾਨ ਪੂਰਨ ਸਮਰੱਥ ਹੋ, ਜੋ ਵੀ ਚਿੱਤ ਵਿਚ ਚਾਹੋ ਫੌਰਨ ਕਰ ਸਕਦੇ ਹੋ॥ ੨੭॥

ਤੀਨ ਲੋਕ ਪਰ ਹੁਕਮ ਤੁਮਾਰਾ। ਬੈਠਹੁ ਤੁਮ, ਕਿਸਤੇ ਡਰ ਧਾਰਾ।
ਨਿਕਸਹੁ ਵਹਿਰ ਦਿਖਾਵਹੁ ਦਰਸ਼ਨ। ਕਰਿਹੈ ਸੰਗਤਿ ਪਾਇਨ ਪਰਸਨ ॥੨੮॥

ਤਿੰਨਾਂ ਲੋਕਾਂ ਉਤੇ ਤੁਹਾਡਾ ਹੁਕਮ ਚਲਦਾ ਹੈ, ਤੁਸੀਂ ਕਿਸ ਤੋਂ ਡਰ ਧਾਰਨ ਕਰਕੇ ਬੈਠੇ ਹੋ, ਬਾਹਰ ਨਿਕਲੋ ਅਤੇ ਦਰਸ਼ਨ ਦੇਵੋ ਤਾਂਕਿ ਸੰਗਤ ਆਪ ਜੀ ਦੇ ਚਰਨ-ਕੰਵਲਾਂ ਨੂੰ ਪਰਸ ਸਕੇ॥ ੨੮॥

ਸ੍ਰੀ ਅੰਗਦ ਕੀ ਸਿਮਰਹੁ ਸਿੱਖਜਾ। ਨਾਮ ਜਪਾਇ ਕਰਹੁ ਸਿਖ ਰੱਖਜਾ'।
ਸੁਨਤਿ ਭਏ ਸ੍ਰੀ ਅਮਰ ਪ੍ਰਸੰਨ। ਕਹਜੋ ਬ੍ਰਿੱਧ ਕੋ 'ਤੁਮ ਬਹੁ ਧੰਨ ॥੨੯॥

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਿਖਿਆ ਯਾਦ ਕਰੋ, ਨਾਮ ਜਪਾ ਕੇ ਸਿੱਖਾਂ ਦੀ ਰਖਿਆ ਕਰੋ। ਇਹ ਸੁਣ ਕੇ ਗੁਰੂ ਅਮਰ ਦਾਸ ਜੀ ਪ੍ਰਸੰਨ ਹੋ ਗਏ। ਬਾਬਾ ਬੁੱਢਾ ਜੀ ਨੂੰ ਕਿਹਾ, "ਤੁਸੀਂ ਧੰਨ ਹੋ"॥ ੨੯॥

ਪਰਉਪਕਾਰ ਹੇਤੁ ਸਭਿ ਕਰਜੋ। ਸਿੱਖੀ ਕੋ ਸਥੰਭ ਹ੍ਵੈ ਥਿਰਜੋ।
ਮਤਸਰ ਪਾਵਕ ਜ੍ਵਲਤ ਮਹਾਨਾ। ਈਂਧਨ ਧੀਰਜ ਗ੍ਯਾਨ ਰੁ ਧ੍ਯਾਨਾ ॥੩੦॥

ਤੁਸੀਂ ਪਰਉਪਕਾਰ ਖਾਤਰ ਸਭ ਕੁਝ ਕੀਤਾ ਹੈ, ਤੁਸੀਂ ਸਿੱਖੀ ਦਾ ਆਸਰਾ ਬਣ ਕੇ ਖੜੇ ਹੋ। ਜਗਤ ਵਿਚ ਈਰਖਾ ਰੂਪੀ ਅੱਗ ਬਲ ਰਹੀ ਹੈ। ਧੀਰਜ, ਗਿਆਨ, ਧਿਆਨ ਉਸ ਵਿਚ ਬਾਲਣ ਬਲ ਰਹੇ ਹਨ॥ ੩੦॥

**ਪਿਸ਼ਤਾਸ਼ਨੀ ਆਸ ਦੁਖਦਾਈ। ਪੁਰਹਿ ਨ ਰਾਜ ਤ੍ਰਿਲੋਕੀ ਪਾਈ।**
**ਬ੍ਰਹਮਾਦਿਕ ਜਿਨ ਜੀਤੇ ਸਾਰੇ। ਕਲਿਜੁਗ ਕੇ ਨਰ ਕੌਨ ਬਿਚਾਰੇ॥ ੩੧ ॥**

ਆਦਮਖੋਰ ਆਸ ਬੜੀ ਦੁਖਦਾਈ ਹੈ, ਤ੍ਰਿਲੋਕੀ ਦਾ ਰਾਜ ਪਾਇਆਂ ਵੀ ਪੂਰਨ ਨਹੀਂ ਹੁੰਦੀ। ਜਿਸ ਬ੍ਰਹਮਾ ਆਦਿ ਸਾਰਿਆਂ ਨੂੰ ਜਿੱਤ ਲਿਆ ਹੈ, ਕਲਿਜੁਗ ਦੇ ਨਰ ਵਿਚਾਰੇ ਕੌਣ ਹਨ ?॥ ੩੧॥

**ਮੋਹ ਸੈਨ ਕੋ ਜੋਰ ਮਹਾਨਾ। ਜਹਿਂ ਕਹਿਂ ਸਦਗੁਨ ਕੀ ਕਰਿ ਹਾਨਾ।**
**ਬਹੁ ਕੁਚਾਲ ਕਲਿਕਾਲ ਬਿਥਾਰੀ। ਪੰਡਿਤ ਮੂਢਨ ਸਭਿ ਉਰ ਧਾਰੀ॥ ੩੨ ॥**

ਮੋਹ ਦੀ ਸੈਨਾ ਦਾ ਮਹਾਨ ਜ਼ੋਰ ਹੈ, ਜਿਥੇ ਕਿਥੇ ਸ੍ਰੇਸ਼ਟ ਗੁਣਾਂ ਨੂੰ ਨਸ਼ਟ ਕਰ ਰਹੀ ਹੈ। ਕਲਜੁਗ ਵਿਚ ਬੜਾ ਉਪੱਦਰ ਫੈਲਿਆ ਹੋਇਆ ਹੈ, ਬੁਧੀਵਾਨਾਂ ਅਤੇ ਮੂਰਖਾਂ ਸਭ ਨੇ ਦਿਲ ਵਿਚ ਪੁੱਠੇ-ਚਾਲੇ ਧਾਰਨ ਕੀਤੇ ਹੋਏ ਹਨ॥ ੩੨॥

**ਤਿਸਕੋ ਤ੍ਰਾਸ ਬਿਲੋਕਿ ਬਿਸਾਲਾ। ਆਨਿ ਛਪੇ ਕੋਸ਼ਠ ਇਸ ਕਾਲਾ।**
**ਸੁਨਿ ਬ੍ਰਿਧ ਨੇ ਪੁਨ ਬਾਕ ਬਖਾਨੇ। 'ਸਭਿ ਕੌਤਕ ਤੁਮ ਨੈ ਇਹ ਠਾਨੇ॥ ੩੩ ॥**

ਉਸ ਦਾ ਵਡਾ ਡਰ ਵੇਖ ਕੇ ਇਸ ਕੋਠੜੀ ਵਿਚ ਇਸ ਸਮੇਂ ਆ ਛੁਪੇ ਸੀ।" ਇਹ ਸੁਣ ਕੇ ਬਾਬਾ ਬੁੱਢਾ ਜੀ ਨੇ ਕਿਹਾ, "ਸਭ ਕੌਤਕ ਇਹ ਤੁਸੀਂ ਹੀ ਬਣਾਏ ਅਤੇ ਉਪਜਾਏ ਹਨ॥ ੩੩॥

**ਅਪਨੀ ਲੀਲ੍ਹਾ ਆਪ ਨਿਹਾਰਹੁ। ਕਿਸੇ ਉਪਾਵਹੁ ਕਿਸੇ ਸੰਘਾਰਹੁ।**
**ਸਭਿ ਜੀਵਨ ਕੇ ਜੀਵ ਬਿਸਾਲਾ। ਦੇਹੁ ਜੀਵਕਾ ਤੁਮ ਸਭਿ ਕਾਲਾ॥ ੩੪ ॥**

ਆਪਣੀ ਲੀਲ੍ਹਾ ਨੂੰ ਆਪ ਵੇਖੋ, ਕਿਸੇ ਨੂੰ ਬਣਾਵੋ, ਕਿਸੇ ਨੂੰ ਮਾਰੋ। ਸਭ ਜੀਵਨ ਦੇ ਵਿਸ਼ਾਲ ਜੀਵਾਂ ਨੂੰ ਹਰ ਕਾਲ ਵਿਚ ਰੋਜ਼ੀ ਦਿੰਦੇ ਹੋ॥ ੩੪॥

**ਸੰਗਤਿ ਬਜਾਕੁਲ ਅਪਨੀ ਜਾਨੋ। ਦਰਸ਼ਨ ਦੇਹੁ ਕਸ਼ਟ ਕੋ ਹਾਨੋ।**
**ਧਰਹਿਂ ਕਾਮਨਾ ਪੂਰਨ ਕਰੀਐ। ਬਿਰਦ ਕ੍ਰਿਪਾਲ ਸਦੀਵ ਬਿਚਰੀਐ' ॥ ੩੫ ॥**

ਆਪਣੀ ਸੰਗਤ ਨੂੰ ਬਹੁਤ ਵਿਆਕੁਲ ਸਮਝੋ, ਦਰਸ਼ਨ ਦੇ ਕੇ ਉਨ੍ਹਾਂ ਦੇ ਦੁਖ ਨੂੰ ਦੂਰ ਕਰੋ। ਉਨ੍ਹਾਂ ਨੇ ਜਿਹੜੀਆਂ ਕਾਮਨਾਵਾਂ ਧਾਰਨ ਕੀਤੀਆਂ ਹਨ, ਹੇ ਕਿਰਪਾਲੂ ਗੁਰੂ ਜੀ! ਆਪਣਾ ਧਰਮ ਵਿਚਾਰ ਕੇ ਪੂਰੀਆਂ ਕਰੋ"॥ ੩੫॥

**ਬਿਨਤੀ ਸੁਨਿ ਕੈ ਬਾਕ ਉਚਾਰਾ। 'ਉਠਹੁ ਆਪ ਅਬਿ ਖੋਲਹੁ ਦ੍ਵਾਰਾ।**
**ਸੰਗਤਿ ਕੋ ਦਰਸਾਉ ਭਲੇਰੇ। ਇਹ ਉਪਕਾਰ ਹੁਏ ਸਭਿ ਤੇਰੇ' ॥ ੩੬ ॥**

ਬਾਬਾ ਬੁੱਢਾ ਜੀ ਦੀ ਬੇਨਤੀ ਸੁਣ ਕੇ ਗੁਰੂ ਜੀ ਬੋਲੇ, "ਹੁਣ ਆਪ ਉਠੋ ਤੇ ਦਰਵਾਜ਼ਾ ਖੋਲੋ ਅਤੇ ਸੰਗਤ ਨੂੰ ਦਰਸ਼ਨ ਕਰਵਾਉ, ਇਹ ਸਭ ਤੇਰਾ ਹੀ ਉਪਕਾਰ ਹੈ"॥ ੩੬॥

**ਸੁਨਿਕੈ ਬ੍ਰਿੱਧ ਬਿਲੰਦ ਅਨੰਦਜੋ। ਤੂਰਨ ਉਠਜੋ ਗੁਰੂ ਪਦ ਬੰਦਜੋ।**
**ਢਾਹਿ ਈਂਟਕਾ ਖੋਲਜੋ ਦ੍ਵਾਰਾ। ਸਭਿ ਸੰਗਤਿ ਕੋ ਤਬਹਿ ਹਕਾਰਾ॥ ੩੭ ॥**

ਇਹ ਸੁਣ ਕੇ ਬਾਬਾ ਬੁੱਢਾ ਜੀ ਬਹੁਤ ਪ੍ਰਸੰਨ ਹੋਏ, ਫੌਰਨ ਉਠ ਕੇ ਗੁਰੂ ਜੀ ਦੇ ਚਰਨਾਂ ਤੇ ਬੰਦਨਾ ਕੀਤੀ। ਇੱਟਾਂ ਨੂੰ ਢਾਹ ਕੇ ਦਰਵਾਜ਼ਾ ਖੋਲ੍ਹਿਆ ਤੇ ਫਿਰ ਸਾਰੀ ਸੰਗਤ ਨੂੰ ਬੁਲਾਇਆ॥ ੩੭॥

**ਦਿਖਤਿ ਹੁਤੀ, ਸੁਨਿ ਬ੍ਰਿਧ ਕੀ ਆਗਜਾ। ਹਰਖਤਿ ਭਈ ਪ੍ਰੇਮ ਰਸ ਪਾਗਜਾ।**

ਹੁਮ ਹੁਮਾਇ ਸੰਗਤਿ ਸਭਿ ਆਈ। ਭਈ ਭੀਰ ਤਹਿਂ ਥਾਉਂ ਨ ਪਾਈ॥ ੩੮ ॥

ਸੰਗਤ ਤਕ ਰਹੀ ਸੀ, ਭਾਵ ਉਡੀਕ ਕਰ ਰਹੀ ਸੀ, ਬਾਬਾ ਬੁੱਢਾ ਜੀ ਦੀ ਆਗਿਆ ਸੁਣ ਕੇ ਬਹੁਤ ਪ੍ਰਸੰਨ ਹੋਏ ਅਤੇ ਪ੍ਰੇਮ ਰਸ ਵਿਚ ਭਿਜ ਗਏ। ਹੁਮ-ਹੁਮਾ ਕੇ ਸਾਰੀ ਸੰਗਤ ਆਈ, ਉਥੇ ਏਨੀ ਭੀੜ ਹੋ ਗਈ ਕਿ ਖੜੇ ਹੋਣ ਵਾਸਤੇ ਥਾਂ ਨਾ ਰਿਹਾ॥ ੩੮॥

ਪਦ ਪੰਕਜ ਪਰਸਹਿਂ, ਕਰ ਬੰਦਹਿਂ। ਦਰਸਹਿਂ ਸਤਿਗੁਰ ਰਿਦੈ ਅਨੰਦਹਿਂ।
ਧਰਹਿਂ ਉਪਾਇਨ ਪ੍ਰੇਮ ਬਧਾਵਹਿਂ। ਜੈ ਜੈ ਕਾਰ ਉਚਾਰਿ ਸੁਨਾਵਹਿਂ॥ ੩੯ ॥

ਬੰਦਨਾ ਕਰਕੇ ਸਾਰੇ ਚਰਨ-ਕੰਵਲਾਂ ਨੂੰ ਪਰਸਦੇ ਸਨ, ਗੁਰੂ ਜੀ ਦੇ ਦਰਸ਼ਨ ਕਰਕੇ ਹਿਰਦੇ ਵਿਚ ਪ੍ਰਸੰਨ ਹੋ ਰਹੇ ਸਨ। ਨਜ਼ਰਾਨੇ ਭੇਟ ਕਰਕੇ ਪ੍ਰੇਮ ਵਧਾ ਰਹੇ ਸਨ ਅਤੇ ਜੈ ਜੈ ਕਾਰ ਬੋਲ ਕੇ ਸੁਣਾਉਂਦੇ ਸਨ॥ ੩੯॥

ਸਭਿ ਸੰਗਤਿ ਬੈਠੀ ਹਰਖਾਏ। ਭੇਟਨਿ ਕੇ ਅੰਬਾਰ ਲਗਾਏ।
ਸਭਿਨਿ ਸੁਨਾਇ ਗੁਰੂ ਤਬ ਕਹਜੋ।'ਇਹੁ ਉਪਕਾਰ ਸੁ ਬੁੱਢੇ ਲਹਜੋ॥ ੪੦ ॥

ਸਾਰੀ ਸੰਗਤ ਬੈਠ ਕੇ ਬਹੁਤ ਖੁਸ਼ ਹੋਈ, ਨਜ਼ਰਾਨਿਆਂ ਦੇ ਅੰਬਾਰ ਲਾ ਦਿੱਤੇ। ਸਾਰਿਆਂ ਨੂੰ ਸੁਣਾ ਕੇ ਫਿਰ ਗੁਰੂ ਜੀ ਨੇ ਕਿਹਾ, "ਇਹ ਉਪਕਾਰ ਬੁੱਢਾ ਜੀ ਨੇ ਕੀਤਾ ਹੈ॥ ੪੦॥

ਖੇਦ ਬਡੋ ਨਿਜ ਤਨ ਪਰ ਲੀਨਾ। ਨੀਕੋ ਹਿਤ ਸੰਗਤਿ ਕੋ ਕੀਨਾ।
ਇਸ ਕੋ ਪਾਰ ਦਯੋ ਦਰਸਾਵੈ। ਸੋ ਨਰ ਜਮ ਕੋ ਪਿਖਨ ਨ ਪਾਵੈ॥ ੪੧ ॥

ਇਨ੍ਹਾਂ ਆਪਣੇ ਸਰੀਰ ਤੇ ਬੜਾ ਦੁਖ ਝਲਿਆ ਹੈ, ਸੰਗਤ ਵਾਸਤੇ ਇਨ੍ਹਾਂ ਚੰਗਾ ਕੰਮ ਕੀਤਾ ਹੈ। ਇਸਦੇ ਦਿੱਤੇ ਦੀਵਾਰ ਦੇ ਪਾੜ ਜਾਂ ਸੰਨ੍ਹ ਨੂੰ ਜਿਹੜਾ ਵੀ ਵੇਖੇਗਾ, ਉਹ ਮਨੁੱਖ ਜਮਾਂ ਨੂੰ ਨਹੀਂ ਵੇਖੇਗਾ॥ ੪੧॥

ਇਹੁ ਸੰਗਤਿ ਕੋ ਬੋਹਿਥ ਭਾਰਾ। ਭਉਜਲ ਤੇ ਕਰਿਹੈ ਨਿਸਤਾਰਾ।
ਸਿੱਖੀ ਅਵਧਿ,ਨ ਇਸ ਤੇ ਪਰੈ। ਨਾਮ ਲਿਏ ਗਨ ਬਿਘਨ ਸੁ ਹਰੈ॥ ੪੨ ॥

ਬਾਬਾ ਬੁੱਢਾ ਜੀ ਸੰਗਤ ਵਾਸਤੇ ਵੱਡਾ ਜਹਾਜ਼ ਹਨ ਅਤੇ ਮਨੁੱਖਾਂ ਨੂੰ ਭਵਜਲ ਤੋਂ ਮੁਕਤ ਕਰਨਗੇ। ਬਾਬਾ ਬੁੱਢਾ ਜੀ ਸਿੱਖੀ ਦੀ ਹਦ ਹਨ, ਇਸ ਤੋਂ ਪਰ੍ਹੇ ਹੋਰ ਕੋਈ ਸਿੱਖੀ ਨਹੀਂ। ਨਾਮ ਲੈਣ ਨਾਲ ਲੋਕਾਂ ਦੇ ਵਿਘਨ ਦੂਰ ਹੋਣਗੇ॥ ੪੨॥

ਬ੍ਰਿਧ ਨੇ ਕਹਜੋ 'ਤੁਰੰਗਨਿ ਖਰੀ। ਜਿਸਨੇ ਗਾਵਰਿ ਕੀ ਸੁਧਿ ਕਰੀ।
ਉਠਹੁ,ਅਰੂਢਹੁ,ਚਲਹੁ ਕ੍ਰਿਪਾਲਾ !। ਸਦਨ ਆਪਨੇ ਗੋਇੰਦਵਾਲਾ ॥੪੩ ॥

ਫਿਰ ਬਾਬਾ ਬੁੱਢਾ ਜੀ ਨੇ ਕਿਹਾ, "ਘੋੜੀ ਖੜੀ ਹੈ, ਜਿਸ ਨੇ ਆਪ ਜੀ ਬਾਰੇ ਖਬਰ ਦਿੱਤੀ ਹੈ। ਹੇ ਪ੍ਰਭੂ ਜੀ ! ਉਠੋ ਅਤੇ ਘੋੜੀ ਦੇ ਉਤੇ ਸਵਾਰ ਹੋਵੋ ਤੇ ਆਪਣੇ ਘਰ ਗੋਇੰਦਵਾਲ ਚਲੋ॥ ੪੩॥

ਤਬਿ ਸ਼੍ਰੀ ਗੁਰੁ ਨਿਕਸੇ ਤਿਸ ਬਾਹਰ। ਖਰੇ ਭਏ ਦਿਯ ਦਰਸ਼ਨ ਜ਼ਾਹਰ।
ਆਇ ਤੁਰੰਗਨਿ ਸੀਸ ਨਿਵਾਵਾ। ਫੁਰਕਾਵਤਿ ਹਿਰਦਾ ਹਰਖਾਵਾ॥ ੪੪ ॥

ਤਦ ਸ੍ਰੀ ਗੁਰੂ ਜੀ ਕੋਠੇ ਤੋਂ ਬਾਹਰ ਨਿਕਲੇ ਅਤੇ ਖੜੇ ਹੋ ਕੇ ਜ਼ਾਹਰਾ ਦਰਸ਼ਨ ਦਿੱਤੇ। ਘੋੜੀ ਨੇ ਆ ਕੇ ਸਿਰ ਨਿਵਾਇਆ ਅਤੇ ਨਾਸਾਂ ਦੇ ਫੁਰਕਾਰੇ ਮਾਰ ਕੇ ਹਿਰਦੇ ਵਿਚ ਖੁਸ਼ ਹੋ ਰਹੀ ਸੀ॥ ੪੪॥

ਤਬਿ ਸ਼੍ਰੀ ਅਮਰ ਫੇਰ ਕਰਿ ਹਾਥ। ਚਢੇ ਸਿਮਰ ਸ਼੍ਰੀ ਨਾਨਕ ਨਾਥ।
ਸੁੰਦਰ ਗਤਿ ਬੜਵਾ ਤਬਿ ਚਲੈ। ਸੰਗਤਿ ਚਲਤਿ ਸੰਗ ਸਭਿ ਮਿਲੈ॥ ੪੫ ॥

ਫਿਰ ਗੁਰੂ ਅਮਰਦਾਸ ਜੀ ਘੋੜੀ ਦੀ ਧੌਣ ਤੇ ਹੱਥ ਫੇਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿਮਰਨ ਕਰਕੇ ਘੋੜੀ ਤੇ ਸਵਾਰ ਹੋ ਗਏ। ਸੁੰਦਰ ਚਾਲ ਫਿਰ ਘੋੜੀ ਚਲ ਪਈ ਅਤੇ ਸਾਰੀ ਸੰਗਤ ਚਲ ਕੇ ਨਾਲ ਮਿਲਦੀ ਸੀ॥ ੪੫॥

**ਭਾਈ ਬ੍ਰਿੱਧ ਰਕਾਬ ਤਬਿ ਗਹੀ। ਸਭਿਹਿਨਿ ਅਸ ਸ਼ੋਭਾ ਤਬਿ ਲਹੀ।**
**ਅਨੰਦ ਉਦਧਿ ਕੀ ਉਠਹਿਂ ਤਰੰਗੈਂ। ਇਮਿ ਸਭਿ ਜਾਤਿ ਚਲੇ ਗੁਰ ਸੰਗੈ॥੪੬॥**

ਬਾਬਾ ਬੁੱਢਾ ਜੀ ਨੇ ਫਿਰ ਰਕਾਬ ਫੜ ਲਈ, ਸਾਰਿਆਂ ਨੇ ਫਿਰ ਇਸ ਤਰ੍ਹਾਂ ਸ਼ੋਭਾ ਪ੍ਰਾਪਤ ਕੀਤੀ। ਅਨੰਦ ਦੇ ਸਾਗਰ ਦੀਆਂ ਲਹਿਰਾਂ ਉਠੀਆਂ। ਇਸ ਤਰ੍ਹਾਂ ਸਾਰੇ ਗੁਰੂ ਜੀ ਦੇ ਨਾਲ ਜਾ ਰਹੇ ਸਨ॥ ੪੬॥

**ਚਲਿ ਆਏ ਇਮਿ ਗੋਇੰਦਵਾਲ। ਸਭਿ ਨੇ ਉਤਸਵ ਕੀਨਿ ਬਿਸਾਲ।**
**ਦੀਪਮਾਲ ਸਗਰੇ ਪੁਰਿ ਹੋਈ। ਦਰਸ਼ਨ ਕਹੁ ਆਏ ਸਭਿ ਕੋਈ॥੪੭॥**

ਇਸ ਤਰ੍ਹਾਂ ਚਲ ਕੇ ਗੋਇੰਦਵਾਲ ਆ ਗਏ, ਸਾਰਿਆਂ ਨੇ ਬਹੁਤ ਵੱਡਾ ਉਤਸਵ ਕੀਤਾ। ਸਾਰੇ ਨਗਰ ਵਿਚ ਦੀਪਮਾਲਾ ਹੋਈ ਤੇ ਹਰ ਕੋਈ ਦਰਸ਼ਨਾਂ ਵਾਸਤੇ ਆਇਆ॥ ੪੭॥

**ਮਧੁਰ ਪ੍ਰਸਾਦਿ ਭਯੋ ਸਮੁਦਾਈ। ਬਰਤਤਿ ਸੰਗਤਿ ਸਗਲ ਅਘਾਈ।**
**ਫੂਲਨ ਮਾਲਾ ਆਨਤਿ ਕੇਈ। ਦਰਸੈਂ ਕਿਤਿਕ ਆਨਿ ਫਲ ਤੇਈ॥੪੮॥**

ਸਾਰੀ ਸੰਗਤ ਨੂੰ ਫਿਰ ਮਿੱਠਾ ਪਰਸਾਦਿ ਵਰਤਾਇਆ ਗਿਆ ਅਤੇ ਸਾਰਿਆਂ ਨੇ ਤ੍ਰਿਪਤ ਹੋ ਕੇ ਭਾਵ ਰਜ ਕੇ ਛਕਿਆ। ਕਈ ਫੁੱਲਾਂ ਦੇ ਹਾਰ ਲਿਆ ਕੇ ਦਰਸ਼ਨ ਕਰਦੇ ਸਨ ਅਤੇ ਕਈ ਫਲ ਭੇਟ ਕਰਕੇ ਦਰਸ਼ਨ ਪਾਉਂਦੇ ਸਨ॥ ੪੮॥

**ਸਭਿ ਸੰਗਤਿ ਕੀ ਸੁਨਿ ਕਰਿ ਬਿਨਤੀ। ਗਾਦੀ ਪਰ ਬੈਠੇ ਤਜਿ ਗਿਨਤੀ।**
**ਦੇਨਿ ਲਗੇ ਦਰਸ਼ਨ ਪੁਨ ਤੈਸੇ। ਸਿੱਖ ਸਰਬ ਪਰਵਾਰਤਿ ਬੈਸੇ॥੪੯॥**

ਸਾਰੀ ਸੰਗਤ ਦੀ ਬੇਨਤੀ ਸੁਣ ਕੇ, ਗੁਰੂ ਜੀ ਗਿਣਤੀਆਂ ਛੱਡ ਕੇ ਗੱਦੀ ਤੇ ਬੈਠ ਗਏ, ਫਿਰ ਪਹਿਲਾਂ ਵਾਂਗ ਹੀ ਦਰਸ਼ਨ ਦੇਣ ਲੱਗੇ, ਸਿੱਖ ਪਰਿਵਾਰਾਂ ਸਹਿਤ ਆ ਕੇ ਬੈਠਦੇ ਸਨ॥ ੪੯॥

**ਜੇਤਿਕ ਸੰਗਤਿ ਹੁਤੀ ਬਿਦੇਸ਼ੁ। ਦਰਸ਼ਨ ਕਰਿ ਵਰ ਪਾਇ ਵਿਸ਼ੇਸ਼ੁ।**
**ਰਹਿ ਕੇਤਿਕ ਦਿਨ ਗਈ ਅਵਾਸੂ। ਦਸ ਦਿਸ਼ ਕੀਰਤਿ ਕਰਤਿ ਪ੍ਰਕਾਸ਼ੂ॥੫੦॥**

ਜਿੰਨੀ ਵੀ ਸੰਗਤ ਬਾਹਰ ਰਹਿੰਦੀ ਸੀ, ਦਰਸ਼ਨ ਕਰਕੇ ਵਿਸ਼ੇਸ ਵਰ ਪ੍ਰਾਪਤ ਕਰਦੀ ਸੀ। ਕਈ ਦਿਨ ਰਹਿ ਕੇ ਆਪਣੇ ਘਰਾਂ ਨੂੰ ਚਲੇ ਜਾਂਦੇ ਸਨ, ਦਸੀਂ ਪਾਸੀਂ ਗੁਰੂ ਜੀ ਦੀ ਕੀਰਤੀ ਨੂੰ ਪ੍ਰਕਾਸ਼ਿਤ ਕਰਦੇ ਸਨ॥ ੫੦॥

*ਪਹਿਲੀ ਰਾਸ ਦਾ ਛੱਤੀਵਾਂ ਅਧਿਆਇ ਸਮਾਪਤ ਹੋਇਆ॥ ੩੬॥*

# ਅਧਿਆਇ ਸੈਂਤੀਵਾਂ

*ਪਾਰੋ ਜੁਲਕਾ, ਲਾਲੂ ਨੂੰ ਬਖਸ਼ੀਸ਼ਾਂ*

*ਦੋਹਰਾ-* ਇਸ ਪ੍ਰਕਾਰ ਸ੍ਰੀ ਸਤਿਗੁਰੂ ਪੁਰੀ ਬਿਰਾਜੇ ਆਇ।
ਭਾਈ ਬ੍ਰਿਧ ਕੇਤਿਕ ਦਿਵਸ ਰਹ੍ਯੋ ਨਿਕਟ ਸੁਖ ਪਾਇ॥੧॥

ਇਸ ਪ੍ਰਕਾਰ ਸ੍ਰੀ ਸਤਿਗੁਰੂ ਜੀ ਨਗਰ ਵਿਚ ਆ ਕੇ ਬਿਰਾਜਮਾਨ ਹੋ ਗਏ। ਬਾਬਾ ਬੁੱਢਾ ਜੀ ਕਈ ਦਿਨ ਪਾਸ ਰਹਿ ਕੇ ਸੁਖ ਪ੍ਰਾਪਤ ਕਰਦੇ ਰਹੇ॥ ੧॥

*ਚੌਪਈ-* ਦਾਤੂ ਲਾਤ ਬਿਖੈ ਦੁਖ ਭਯੋ। ਅਸਥਿ ਬੀਚ ਤੇ ਪੀਰਤਿ ਥਿਯੋ।
ਗੁਰੂ ਅਵੱਗਯਾ ਤੇ ਦੁਖ ਪਾਵੈ। ਆਇ ਸਮੀਪ ਨਹੀਂ ਬਖਸ਼ਾਵੈ॥੨॥

ਬਾਬਾ ਦਾਤੂ ਦੀ ਲੱਤ ਬਹੁਤ ਦੁਖਦੀ ਸੀ, ਹੱਡੀ ਵਿਚ ਬਹੁਤ ਪੀੜ ਹੋਣ ਕਰਕੇ ਬਹੁਤ ਦੁਖੀ ਹੋਇਆ। ਗੁਰੂ ਜੀ ਦੀ ਅਵੱਗਿਆ ਕਰਨ ਕਾਰਨ ਦੁਖ ਪਾ ਰਿਹਾ ਸੀ, ਗੁਰੂ ਜੀ ਦੇ ਪਾਸ ਆ ਕੇ ਆਪਣੇ ਵਲੋਂ ਕੀਤੀ ਅਵੱਗਿਆ ਨੂੰ ਬਖਸ਼ਾ ਨਹੀਂ ਸੀ ਰਿਹਾ॥ ੨॥

'ਲੱਜਾ ਜੁਤ ਕ੍ਯਾ ਮੁਖ ਲੈ ਜੈਹੋਂ। ਬੈਠਿ ਸਭਾ ਸ਼ੋਭਾ ਕਿਮਿ ਲੈ ਹੌਂ'।
ਸਦਨ ਬਿਖੈ ਬੈਠ੍ਯੋ ਨਿਤ ਰਹੈ। ਕਸ਼ਟ ਲਾਤ ਕੋ ਦੀਰਘ ਸਹੈ॥੩॥

ਸੋਚਦਾ ਸੀ, "ਸ਼ਰਮਿੰਦਾ ਹੋਇਆ ਕਿਹੜਾ ਮੂੰਹ ਲੈ ਕੇ ਜਾਵਾਂਗਾ, ਸਭਾ ਵਿਚ ਬੈਠ ਕੇ ਸ਼ੋਭਾ ਕਿਵੇਂ ਪ੍ਰਾਪਤ ਕਰਾਂਗਾ।" ਸਾਰਾ ਦਿਨ ਘਰ ਹੀ ਬੈਠਾ ਰਹਿੰਦਾ ਸੀ, ਲੱਤ ਦਾ ਵੱਡਾ ਕਸ਼ਟ ਬਰਦਾਸ਼ਤ ਕਰ ਰਿਹਾ ਸੀ॥ ੩॥

ਹਰਖ ਨ, ਸ਼ੋਕ ਨ, ਰਹੈਂ ਸਮਾਨ। ਸ੍ਰੀ ਸਤਿਗੁਰ ਉਰ ਛਿਮਾ ਨਿਧਾਨ।
ਭਲਾ ਬੁਰਾ ਕਿਸਹੂੰ ਨ ਬਖਾਨਹਿਂ। ਸਭਿ ਪਰ ਦਯਾਦ੍ਰਿਸ਼ਟਿ ਕੋ ਠਾਨਹਿਂ॥੪॥

ਗੁਰੂ ਜੀ ਨੂੰ ਨਾ ਹਰਖ ਹੈ, ਨਾ ਸੋਗ ਹੈ ਸਦਾ ਇਕੋ ਜੇਹੇ ਰਹਿੰਦੇ ਹਨ। ਸ੍ਰੀ ਸਤਿਗੁਰੂ ਜੀ ਖਿਮਾ ਦੇ ਭੰਡਾਰ ਹਨ, ਉਹ ਕਿਸੇ ਨੂੰ ਵੀ ਭਲਾ ਬੁਰਾ ਨਹੀਂ ਕਹਿੰਦੇ ਸਨ, ਸਭ ਉਤੇ ਦਇਆ ਦ੍ਰਿਸ਼ਟੀ ਰੱਖਦੇ ਹਨ॥ ੪॥

ਤਬਿ ਭਾਈ ਬੁੱਢੇ ਕਰ ਜੋਰੇ। ਬਿਦਾ ਹੋਇ ਗਮਨ੍ਯੋ ਗ੍ਰਿਹ ਓਰੇ।
ਗ੍ਯਾਨਵਾਨ ਗੁਰ ਧ੍ਯਾਨ ਸਦੀਵਾ। ਸਭਿ ਤੇ ਊਚ ਅਧਿਕ ਮਨ ਨੀਵਾ॥੫॥

ਤਦ ਬਾਬਾ ਬੁੱਢਾ ਜੀ ਹੱਥ ਜੋੜ ਕੇ ਵਿਦਾ ਹੋਇਆ ਅਤੇ ਆਪਣੇ ਘਰ ਨੂੰ ਚਲਾ ਗਿਆ। ਗਿਆਨਵਾਨ ਸਦਾ ਹੀ ਗੁਰੂ ਜੀ ਵਲ ਧਿਆਨ ਲਾਈ ਰੱਖਦੇ ਸਨ। ਸਭ ਤੋਂ ਉਚੇ ਸਨ, ਪਰ ਮਨ ਸਭ ਤੋਂ ਨੀਵਾਂ ਸੀ॥ ੫॥

ਪਾਰੋ ਜੁਲਕਾ ਡੱਲੇ ਮਾਂਹਿ। ਪਰਮੇਸ਼ੁਰ ਸੋਂ ਪ੍ਰੇਮ ਉਮਾਹਿ।
ਸਤਿਗੁਰ ਕੀ ਮਹਿਮਾ ਕੋ ਜਾਨਹਿ। ਗੁਰਬਾਨੀ ਸੁ ਬਿਚਾਰਨ ਠਾਨਹਿ॥੬॥

ਭਾਈ ਪਾਰੋ ਜੁਲਕਾ ਡੱਲੇ ਪਿੰਡ ਵਿਚ ਰਹਿੰਦਾ ਸੀ। ਉਸ ਦਾ ਪਰਮੇਸ਼ਵਰ ਨਾਲ ਬਹੁਤ ਪਿਆਰ ਸੀ। ਉਹ ਸਤਿਗੁਰੂ ਜੀ ਦੀ ਮਹਿਮਾ ਨੂੰ ਜਾਣਦਾ ਸੀ ਅਤੇ ਗੁਰਬਾਣੀ ਤੇ ਵਿਚਾਰ ਕਰਦਾ ਰਹਿੰਦਾ ਸੀ॥ ੬॥

ਦਰਸ਼ਨ ਕੀ ਮਨ ਪ੍ਯਾਸੁ ਘਨੇਰੀ। ਸਤਿਗੁਰ ਪਹਿ ਆਯਹੁ ਇਕ ਬੇਰੀ।
ਨਮਸਕਾਰ ਕਰਿ ਬੈਠ੍ਯੋ ਪਾਸ। ਮਨ ਮਹਿਂ ਦੀਰਘ ਪ੍ਰੇਮ ਪਕਾਸ਼॥੭॥

ਮਨ ਵਿਚ ਗੁਰੂ ਜੀ ਦੇ ਦਰਸ਼ਨ ਕਰਨ ਦੀ ਬਹੁਤ ਚਾਹਤ ਸੀ। ਇਕ ਵਾਰ ਸਤਿਗੁਰੂ ਜੀ ਪਾਸ ਆਇਆ। ਨਮਸਕਾਰ ਕਰਕੇ ਪਾਸ ਬੈਠ ਗਿਆ, ਮਨ ਵਿਚ ਬਹੁਤ ਜਿਆਦਾ ਪ੍ਰੇਮ ਦਾ ਪ੍ਰਕਾਸ਼ ਹੋਇਆ॥ ੭॥

**ਅੰਤਰਯਾਮੀ ਗੁਰ ਨੇ ਜਾਨਾ। 'ਪਰਮ ਹੰਸ' ਤਿਸ ਨਾਮ ਬਖਾਨਾ।**
**ਪੂਰਨ ਗਯਾਨ ਰਿਦੇ ਹੁਇ ਆਵਾ। ਏਕ ਰੂਪ ਸਭਿ ਜਗ ਦ੍ਰਿਸ਼ਟਾਵਾ॥੮॥**

ਅੰਤਰਜਾਮੀ ਗੁਰੂ ਜੀ ਨੇ ਜਾਣ ਲਿਆ ਅਤੇ ਉਸ ਨੂੰ 'ਪਰਮਹੰਸ' ਕਹਿ ਕੇ ਬੁਲਾਇਆ। ਏਨਾ ਕਹਿਣ ਨਾਲ ਹੀ ਹਿਰਦੇ ਵਿਚ ਪੂਰਨ ਗਿਆਨ ਆ ਗਿਆ, ਸਾਰਾ ਜੱਗ ਇਕ ਰੂਪ ਨਜ਼ਰੀ ਆਇਆ॥ ੮॥

**ਪਰਮਹੰਸ ਸਤਿਗੁਰ ਕੇ ਕਹੇ। ਬ੍ਰਹਮ ਸਰੂਪ ਅਪਨ ਸੁਖ ਲਹੇ।**
**ਜੋਗ, ਵਿਰਾਗ, ਭਗਤਿ ਬਿੱਗਜਾਨ। ਪੂਰਨ ਹੋਏ ਜਿਸਕੇ ਆਨਿ॥੯॥**

ਸਤਿਗੁਰੂ ਜੀ ਦੇ ਪਰਮਹੰਸ ਕਹਿਣ ਤੇ ਬ੍ਰਹਮ ਸਰੂਪ ਹੋ ਕੇ ਸੁੱਖ ਪ੍ਰਾਪਤ ਕੀਤਾ। ਜੋਗ, ਵਿਰਾਗ, ਭਗਤੀ, ਵਿਗਿਆਨ ਆਦਿ ਜਿਸਦੇ ਪਾਸ ਆ ਕੇ ਸਾਰੇ ਪੂਰਨ ਹੋਏ॥ ੯॥

**ਨਿੱਧਿ ਸਿੱਧਿ ਰਿਧਿ ਗੁਰ ਤੇ ਪਾਈ। ਆਵਤਿ ਹੀ ਸਤਿਗੁਰ ਸ਼ਰਨਾਈ।**
**ਕੁਲ ਆਚਾਰ ਕਰਤਿ ਬਿਵਹਾਰ। ਉਰ ਮਹਿਂ ਗੁਰ ਚਰਨਨ ਕੋ ਧਾਰਿ॥੧੦॥**

ਸਤਿਗੁਰੂ ਦੀ ਸ਼ਰਨ ਆਉਂਦਿਆਂ ਹੀ ਨਿੱਧੀਆਂ, ਸਿੱਧੀਆਂ, ਰਿੱਧੀਆਂ ਸਾਰੀਆਂ ਗੁਰੂ ਜੀ ਪਾਸੋਂ ਪ੍ਰਾਪਤ ਕਰ ਲਈਆਂ। ਹਿਰਦੇ ਵਿਚ ਗੁਰੂ ਜੀ ਦੇ ਚਰਨਾਂ ਨੂੰ ਧਾਰ ਕੇ ਕੁਲ ਆਚਾਰ ਅਨੁਸਾਰ ਕਾਰ-ਵਿਹਾਰ ਕਰਦਾ ਸੀ॥ ੧੦॥

**ਜੋਗ ਭੋਗ ਦੋਨਹੁੰ ਕੋ ਪਾਇ। ਰਹੈ ਅਲੇਪ ਕਮਲ ਜਲ ਭਾਇ।**
**ਦੁਇ ਦਿਨ ਘਰ, ਪੁਨ ਸਤਿਗੁਰ ਪਾਸ। ਆਵਹਿ, ਰਹੈ, ਦਰਸ ਕੀ ਪਯਾਸ॥੧੧॥**

ਜੋਗ ਭੋਗ ਦੋਵਾਂ ਨੂੰ ਪਾ ਕੇ, ਜਲ ਵਿਚ ਕੰਵਲ ਵਾਂਗ ਦੁਨੀਆਂ ਤੋਂ ਨਿਰਲੇਪ ਰਹਿੰਦਾ ਸੀ। ਦੋ ਦਿਨ ਘਰ ਵਿਚ ਰਹਿ ਕੇ ਫਿਰ ਸਤਿਗੁਰੂ ਪਾਸ ਆ ਜਾਂਦਾ ਸੀ, ਦਰਸ਼ਨਾਂ ਦੀ ਪਿਆਸ ਕਰਕੇ ਆਉਂਦਾ ਸੀ ਅਤੇ ਗੁਰੂ ਜੀ ਪਾਸ ਰਹਿੰਦਾ ਸੀ॥ ੧੧॥

**ਇਕ ਦਿਨ ਚਢਜੋ ਤੁਰੰਗਨਿ ਆਵੈ। ਨਹਿਂ ਅਵਨੀ ਪਰ ਪਾਇਂ ਟਿਕਾਵੈ।**
**ਗਤਿ ਬਿਹੰਗ ਕੀ ਬੜਵਾ ਚਾਲਹਿ। ਕਰਾਮਾਤ ਕੇ ਸਹਤਿ ਬਿਸਾਲਹਿ॥੧੨॥**

ਇਕ ਦਿਨ ਘੋੜੀ ਤੇ ਚੜ੍ਹ ਕੇ ਆ ਰਿਹਾ ਸੀ, ਰਕਾਬਾਂ ਵਿਚ ਪੈਰ ਟਿਕਾਏ ਹੋਏ ਸਨ। ਵਡੀ ਕਰਾਮਾਤ ਸਹਿਤ, ਘੋੜੀ ਪੰਛੀ ਦੀ ਚਾਲ ਚਲਦੀ ਆ ਰਹੀ ਸੀ ਭਾਵ ਪੰਛੀ ਵਾਂਗ ਹਵਾ ਵਿਚ ਉੱਡਦੀ ਆ ਰਹੀ ਸੀ॥ ੧੨॥

**ਦਿੱਲੀ ਤੇ ਨਬਾਬ ਮਗ ਜਾਇ। ਗਜ ਪਰ ਹੁਤੋ ਚਮੂੰ ਸਮੁਦਾਇ।**
**ਅਵਲੋਕਜੋ ਤਿਨ ਭਾਈ ਪਾਰੋ। ਮਹਾਂ ਅਚਰਜ ਰਿਦੈ ਮਹਿਂ ਧਾਰੋ॥੧੩॥**

ਉਸ ਦਿਨ ਦਿਲੀ ਦਾ ਨਵਾਬ ਵੀ ਉਸ ਰਸਤੇ ਜਾ ਰਿਹਾ ਸੀ। ਸਾਰੀ ਫੌਜ ਹਾਥੀਆਂ ਉਤੇ ਸਵਾਰ ਸੀ। ਉਨ੍ਹਾਂ ਜਦ ਭਾਈ ਪਾਰੋ ਨੂੰ ਵੇਖਿਆ ਤਾਂ ਦਿਲ ਵਿਚ ਬਹੁਤ ਹੈਰਾਨ ਹੋਏ॥ ੧੩॥

**ਸ਼ੀਘ੍ਰ ਜਾਇ ਭਾ ਖਰੋ ਅਗਾਊ। ਦਰਸ਼ਨ ਕੋ ਧਰਿ ਕੈ ਚਿਤ ਚਾਊ।**
**ਤਜਿ ਗਜ ਕੋ ਪਾਇਨ ਪਰ ਪਰਜੋ। ਪਾਰੋ ਕਿਰਪਾ ਦ੍ਰਿਸ਼ਟਿ ਨਿਹਰਜੋ॥੧੪॥**

ਨਵਾਬ, ਦਰਸ਼ਨ ਕਰਨ ਦੇ ਇਰਾਦੇ ਨਾਲ ਚਿੱਤ ਵਿਚ ਚਾਅ ਧਾਰਨ ਕਰਕੇ ਛੇਤੀ ਨਾਲ ਭਾਈ ਪਾਰੋ ਦੇ ਅੱਗੇ ਖੜਾ ਹੋ ਗਿਆ। ਹਾਥੀ ਤੋਂ ਉਤਰ ਕੇ ਭਾਈ ਪਾਰੋ ਦੇ ਚਰਨਾਂ ਤੇ ਢਹਿ ਪਿਆ। ਭਾਈ ਪਾਰੋ ਨੇ ਕ੍ਰਿਪਾ ਦ੍ਰਿਸ਼ਟੀ ਨਾਲ ਵੇਖਿਆ॥ ੧੪॥

**ਅਧਿਕ ਰਿਦੈ ਤਿਹ ਪ੍ਰੇਮ ਪ੍ਰਕਾਸ਼ਾ। ਮਨ ਤੇ ਭਯੋ ਬਿਕਾਰ ਬਿਨਾਸ਼ਾ।**

ਹਾਥ ਜੋੜਿ ਕੈ ਤਾਂਹਿ ਉਚਾਰਾ।'ਅਹੋ ਵਲੀ ! ਕਵਾ ਨਾਮ ਤੁਮਾਰਾ ? ॥੧੫॥

ਦਰਸ਼ਨ ਕਰਕੇ ਹਿਰਦੇ ਵਿਚ ਬੜੇ ਪ੍ਰੇਮ ਦਾ ਪ੍ਰਕਾਸ਼ ਹੋਇਆ, ਮਨ ਤੋਂ ਸਾਰੇ ਵਿਕਾਰ ਦੂਰ ਹੋ ਗਏ। ਹੱਥ ਜੋੜ ਕੇ ਭਾਈ ਪਾਰੋ ਨੂੰ ਕਹਿਣ ਲੱਗਾ। "ਹੇ ਵਲੀ ਜੀ ! ਤੁਹਾਡਾ ਕੀ ਨਾਂ ਹੈ ?॥ ੧੫॥

ਕਿਤਿ ਕੋ ਜਾਤਿ ਕਹਾਂ ਤੇ ਆਏ ?। ਖਾਦਮ ਕੀਜਹਿ ਬਰਾ ਖੁਦਾਏ'।
'ਪਾਰੋ ਨਾਮ ਹਮਾਰੋ ਅਹੈ। ਗੁਰ ਦਰਸ਼ਨ ਜਾਵਤਿ ਚਿਤ ਚਹੈ' ॥੧੬॥

ਕਿੱਥੇ ਜਾ ਰਹੇ ਹੋ ਅਤੇ ਕਿਥੋਂ ਆਏ ਹੋ ? ਖੁਦਾ ਦੇ ਵਾਸਤੇ ਮੈਨੂੰ ਆਪਣਾ ਦਾਸ ਬਣਾ ਲਵੋ।" ਭਾਈ ਪਾਰੋ ਨੇ ਕਿਹਾ, "ਮੇਰਾ ਨਾਂ ਪਾਰੋ ਹੈ, ਮੈਂ ਬੜੇ ਪ੍ਰੇਮ ਨਾਲ ਆਪਣੇ ਗੁਰੂ ਜੀ ਦੇ ਦਰਸ਼ਨ ਕਰਨ ਜਾ ਰਿਹਾ ਹਾਂ"॥ ੧੬॥

ਸੁਨਿ ਨਵਾਬ ਮਨ ਸਿਦਕ ਉਦਾਰਾ। ਬੂਝਯੋ' ਕਿਹ ਠਾਂ ਪੀਰ ਤੁਮਾਰਾ?।
ਹਮ ਕੋ ਸੰਗ ਲੇਹੁ ਦਰਸਾਵਹੁ। ਧੰਨ ਗੁਰੂ ਜਿਸ ਪਹਿ ਤੁਮ ਜਾਵਹੁ' ॥੧੭॥

ਇਹ ਸੁਣ ਕੇ ਨਾਵਬ ਦੇ ਮਨ ਵਿਚ ਬੜਾ ਸਿਦਕ ਆਇਆ। ਪੁਛਣ ਲੱਗਾ, "ਤੁਹਾਡਾ ਪੀਰ ਕਿਹੜੇ ਥਾਂ ਰਹਿੰਦਾ ਹੈ, ਮੈਨੂੰ ਵੀ ਨਾਲ ਲੈ ਜਾ ਕੇ ਉਨ੍ਹਾਂ ਦੇ ਦਰਸ਼ਨ ਕਰਾਵੋ। ਧੰਨ ਤੁਹਾਡਾ ਗੁਰੂ ਹੈ ਜਿਸ ਪਾਸ ਤੁਸੀਂ ਜਾਂਦੇ ਹੋ॥ ੧੭॥

ਪਾਰੋ ਕਹਯੋ 'ਸੰਗ ਜੋ ਲਸ਼ਕਰ। ਅਪਰ ਬਿਭੂਤਿ ਸਰਬ ਕੋ ਪਰਹਰਿ।
ਤਬਿ ਤੁਮ ਗਮਨਹੁ ਦਰਸ਼ਨ ਕਰੀਅਹਿ। ਸਤਿਗੁਰ ਪਰਸਨ ਕੋ ਫਲ ਧਰੀਅਹਿ' ॥੧੮॥

ਭਾਈ ਪਾਰੋ ਨੇ ਕਿਹਾ, "ਜਿਹੜਾ ਤੁਹਾਡੇ ਨਾਲ ਲਸ਼ਕਰ (ਫੌਜ) ਅਤੇ ਹੋਰ ਧਨ-ਦੌਲਤ, ਐਸ਼-ਆਰਾਮ ਦਾ ਸਾਮਾਨ ਹੈ ਇਨ੍ਹਾਂ ਸਭ ਨੂੰ ਛੱਡ ਦੇਵੋ, ਤਦ ਤੁਸੀਂ ਗੁਰੂ ਜੀ ਦੇ ਦਰਸ਼ਨ ਕਰੋ ਅਤੇ ਸਤਿਗੁਰੂ ਦੇ ਸਾਹਮਣੇ ਕੋਈ ਫਲ ਰਖੋ"॥ ੧੮॥

ਪ੍ਰੇਮ ਨਬਾਬ ਕੀਨਿ ਤਿਸ ਕਾਲਾ। ਸੁਤ ਕੋ ਸੌਂਪਿ ਸਮਾਜ ਬਿਸਾਲਾ।
'ਖਿਜਮਤ ਪਾਤਿਸ਼ਾਹ ਕੀ ਕਰੋ। ਹਮਰੋ ਖਜਾਲ ਨਹੀਂ ਉਰ ਧਰੋ' ॥੧੯॥

ਉਸ ਵੇਲੇ ਨਵਾਬ ਨੇ ਬੜਾ ਪ੍ਰੇਮ ਕੀਤਾ, ਆਪਣੀ ਸਾਰੀ ਫੌਜ ਨੂੰ ਆਪਣੇ ਪੁੱਤਰ ਦੇ ਹਵਾਲੇ ਕਰ ਦਿੱਤਾ ਅਤੇ ਕਹਿਣ ਲੱਗਾ, "ਬਾਦਸ਼ਾਹ ਦੀ ਖਿਦਮਤ ਕਰੋ ਤੇ ਸਾਡਾ ਖਿਆਲ ਹੁਣ ਦਿਲ ਵਿਚ ਨਾ ਲਿਆਓ"॥ ੧੯॥

ਸੁਤ ਕੋ ਸਭਿ ਬਿਧਿ ਤਿਨ ਸਮਝਾਯੋ। ਪਾਰੋ ਸੰਗ ਆਪ ਚਲਿ ਆਯੋ।
ਸਤਿਗੁਰ ਕੋ ਬੰਦਨ ਕਰਿ ਬੈਸੇ। ਭਏ ਪ੍ਰਸੰਨ ਦੇਖਿ ਕਰਿ ਤੈਸੇ॥੨੦॥

ਆਪਣੇ ਪੁੱਤਰ ਨੂੰ ਉਸ ਚੰਗੀ ਤਰ੍ਹਾਂ ਸਮਝਾ ਦਿੱਤਾ ਅਤੇ ਆਪ ਭਾਈ ਪਾਰੋ ਦੇ ਨਾਲ ਚਲ ਕੇ ਆ ਗਿਆ। ਸਤਿਗੁਰੂ ਪਾਸ ਪਹੁੰਚ ਕੇ ਉਨ੍ਹਾਂ ਨੂੰ ਨਮਸਕਾਰ ਕਰਕੇ ਬੈਠ ਗਏ। ਸਤਿਗੁਰੂ ਜੀ ਉਨ੍ਹਾਂ ਨੂੰ ਵੇਖ ਕੇ ਬਹੁਤ ਖੁਸ਼ ਹੋਏ ਅਤੇ ਕਿਹਾ॥ ੨੦॥

'ਪਾਰੋ ਧੰਨ ਧੰਨ ਉਪਕਾਰੀ। ਤਰਹੁ ਆਪ ਅਪਰਨ ਦੇ ਤਾਰੀ।
ਬੋਲਨ ਮਿਲਨ ਸੰਤ ਸੋਂ ਨੀਕਾ। ਤਾਤਕਾਲ ਕਟਿ ਸੰਕਟ ਜੀ ਕਾ' ॥੨੧॥

"ਧੰਨ ਧੰਨ ਪਾਰੋ ਉਪਕਾਰੀ, ਜਿਹੜਾ ਆਪ ਤਰਿਆ ਹੈ ਅਤੇ ਹੋਰਨਾਂ ਨੂੰ ਵੀ ਤਾਰ ਦਿੰਦਾ ਹੈ। ਸੰਤਾਂ ਨੂੰ ਮਿਲਣਾ ਅਤੇ ਉਨ੍ਹਾਂ ਨਾਲ ਬੋਲਣਾ ਸਭ ਤੋਂ ਚੰਗਾ ਹੈ, ਤੁਰਤ ਮਨੁੱਖ ਦੇ ਹਿਰਦੇ ਦਾ ਸੰਕਟ ਕਟਿਆ ਜਾਂਦਾ ਹੈ॥ ੨੧॥

ਪਾਰੋ ਨੇ ਸਭਿ ਕਹਯੋ ਪ੍ਰਸੰਗ। ਜਿਸ ਪ੍ਰਕਾਰ ਆਨਯੋ ਸੋ ਸੰਗ।
ਸੁਨਿ ਸ੍ਰੀ ਅਮਰ ਕਰੀ ਤਬਿ ਕਰੁਨਾ। ਹਰਯੋ ਤਿਸੀ ਕੋ ਜਨਮ ਰੁ ਮਰਨਾ॥੨੨॥

ਫਿਰ ਪਾਰੋ ਨੇ ਸਾਰਾ ਪ੍ਰਸੰਗ ਗੁਰੂ ਜੀ ਨੂੰ ਸੁਣਾਇਆ, ਜਿਵੇਂ ਉਹ ਨਵਾਬ ਨੂੰ ਆਪਣੇ ਨਾਲ ਲਿਆਇਆ ਸੀ। ਗੁਰੂ ਅਮਰ ਦਾਸ ਜੀ ਨੇ ਸੁਣ ਕੇ ਕਿਰਪਾ ਕੀਤੀ, ਨਵਾਬ ਦਾ ਜਨਮ-ਮਰਨ ਕੱਟ ਦਿੱਤਾ॥ ੨੨॥

ਸਤਿਗੁਰ ਕੀ ਉਰ ਪ੍ਰੀਤਿ ਪਰੀ ਹੈ। ਮਨ ਬਿਕਾਰ ਕੀ ਪੀਰ ਹਰੀ ਹੈ।
ਭਯੋ ਨਿਹਾਲ ਨਿਬਾਬ ਘਨੇਰਾ। ਕੇਤਿਕ ਦਿਨ ਗੁਰ ਨਿਕਟ ਬਸੇਰਾ॥੨੩॥

ਹਿਰਦੇ ਵਿਚ ਸਤਿਗੁਰੂ ਜੀ ਨਾਲ ਪ੍ਰੀਤ ਹੋ ਗਈ, ਅਤੇ ਮਨ ਦੇ ਵਿਕਾਰਾਂ ਦੀ ਪੀੜ ਦੂਰ ਹੋ ਗਈ। ਨਵਾਬ ਬਹੁਤ ਨਿਹਾਲ ਹੋਇਆ ਅਤੇ ਕਈ ਦਿਨ ਗੁਰੂ ਜੀ ਦੇ ਪਾਸ ਹੀ ਰਿਹਾ॥ ੨੩॥

ਸੰਤ ਸੰਗ ਸਮ ਪਾਰਸ ਛੁਹਜੋ। ਹੁਤੋ ਮਨੂਰ ਸੁ ਕੰਚਨ ਭਯੋ।
ਪਰਮਾਨੰਦ ਪਾਇ ਕਰਿ ਭਲੋ। ਬਿਦਾ ਹੋਇ ਪਾਰੋ ਸੰਗ ਚਲੋ॥੨੪॥

ਸੰਤਾਂ ਦਾ ਸੰਗ, ਲੋਹੇ ਦਾ ਪਾਰਸ ਨੂੰ ਛੂਹਣ ਦੇ ਬਰਾਬਰ ਹੈ। ਜਿਹੜਾ ਲੋਹੇ ਦੀ ਮੈਲ ਸੀ, ਉਹ ਸੋਨਾ ਬਣ ਗਿਆ। ਪਰਮ ਆਨੰਦ ਨੂੰ ਭਲੀ ਪ੍ਰਕਾਰ ਪ੍ਰਾਪਤ ਕਰਕੇ, ਭਾਈ ਪਾਰੋ ਨੂੰ ਨਾਲ ਲੈ ਕੇ ਵਿਦਾ ਹੋਇਆ॥ ੨੪॥

ਡੱਲੇ ਗ੍ਰਾਮ ਨਾਮ ਇਕ ਲਾਲੂ। ਪ੍ਰੇਮੀ ਪਾਰੋ ਸੰਗ ਬਿਸਾਲੂ।
ਸਤਿਗੁਰ ਜਾਪ ਜਪੇ ਦਿਨ ਰੈਨ। ਹਰੇ ਬਿਕਾਰਨ ਤੇ ਮਨ ਚੈਨਿ॥੨੫॥

ਡੱਲੇ ਪਿੰਡ ਵਿਚ ਇਕ ਲਾਲੂ ਨਾਂ ਦਾ ਸਿੱਖ ਰਹਿੰਦਾ ਸੀ। ਉਹ ਪਾਰੋ ਦੀ ਸੰਗਤ ਦਾ ਬਹੁਤ ਪ੍ਰੇਮੀ ਸੀ। ਸਤਿਗੁਰੂ ਜੀ ਦਾ ਦਿਨ-ਰਾਤ ਜਾਪ ਜਪਦਾ ਸੀ ਜਿਸ ਕਾਰਨ ਮਨ ਦੇ ਵਿਕਾਰਾਂ ਨੂੰ ਦੂਰ ਕਰਕੇ ਸ਼ਾਂਤੀ ਪ੍ਰਾਪਤ ਕਰਦਾ ਸੀ॥ ੨੫॥

ਪਾਰੋ ਇਕ ਦਿਨ ਆਵਨਿ ਲਾਗਾ। ਗੁਰ ਦਰਸ਼ਨ ਕੋ ਮਨ ਅਨੁਰਾਗਾ।
ਕਹਿ ਲਾਲੋ 'ਗੁਰ ਕੇ ਢਿਗ ਜਾਵਹੁ। ਮੋ ਕੋ ਭੀ ਦਰਸ਼ਨ ਕਰਿਵਾਵਹੁ॥੨੬॥

ਇਕ ਦਿਨ ਭਾਈ ਪਾਰੋ ਦੇ ਮਨ ਵਿਚ ਗੁਰੂ ਦਰਸ਼ਨਾਂ ਵਾਸਤੇ ਪ੍ਰੇਮ ਜਾਗਿਆ ਤਾਂ ਉਹ ਗੁਰੂ ਜੀ ਪਾਸ ਜਦ ਆਉਣ ਲੱਗਾ ਤਾਂ ਭਾਈ ਲਾਲੂ ਨੇ ਕਿਹਾ, "ਜੇ ਤੁਸੀਂ ਗੁਰੂ ਜੀ ਦੇ ਪਾਸ ਚਲੇ ਹੋ ਤਾਂ ਮੈਨੂੰ ਵੀ ਉਨ੍ਹਾਂ ਦੇ ਦਰਸ਼ਨ ਕਰਾਵੋ॥ ੨੬॥

ਤੁਵ ਕਰੁਨਾ ਤੇ ਭਵ ਕੌ ਤਰੌਂ। ਜਨਮ ਮਰਨ ਤੇ ਮਨ ਮਹਿਂ ਡਰੌਂ।
ਸ਼ਰਨ ਪਰਜੋ ਗੁਰ ਕੀ ਅਬ ਚਾਹੌਂ। ਰਿਦੇ ਸੰਦੇਹਿਨ ਸਭਿ ਕੋ ਦਾਹੌਂ॥੨੭॥

ਤੁਹਾਡੀ ਕਿਰਪਾ ਨਾਲ ਭਵਸਾਗਰ ਤਰ ਜਾਵਾਂਗਾ, ਜਿਹੜਾ ਜਨਮ-ਮਰਨ ਦਾ ਮਨ ਵਿਚ ਡਰ ਹੈ। ਮੈਂ ਹੁਣ ਗੁਰੂ ਜੀ ਦੀ ਸ਼ਰਨ ਵਿਚ ਪੈਣਾ ਚਾਹੁੰਦਾ ਹਾਂ, ਹਿਰਦੇ ਦੇ ਸਾਰੇ ਸ਼ੰਕਿਆਂ ਨੂੰ ਸਾੜ ਦੇਵਾਂਗਾ॥ ੨੭॥

ਸਿਖ ਗੁਰਮੁਖ ਹੋਵਤਿ ਉਪਕਾਰੀ। ਤੁਵ ਪਰਿ ਸਤਿਗੁਰ ਕਰੁਨਾ ਧਾਰੀ'।
ਬਧਜੋ ਪ੍ਰੇਮ ਲਾਲੂ ਕਹੁ ਪਲ ਮੈਂ। ਪੁਲਕਜੋ ਤਨ, ਲੋਚਨ ਜਲ ਗਲ ਮੈਂ॥੨੮॥

ਸਿੱਖ ਗੁਰਮੁਖ ਸਦਾ ਉਪਕਾਰੀ ਹੁੰਦੇ ਹਨ, ਤੁਹਾਡੇ ਉਤੇ ਸਤਿਗੁਰੂ ਦੀ ਅਪਾਰ ਕਿਰਪਾ ਹੈ। ਪੱਲ ਵਿਚ ਹੀ ਭਾਈ ਲਾਲੂ ਦਾ ਪ੍ਰੇਮ ਬਹੁਤ ਵੱਧ ਗਿਆ। ਸਰੀਰ ਦੇ ਰੋਮ ਖੜੇ ਹੋ ਗਏ, ਅੱਖਾਂ ਵਿਚ ਪਾਣੀ ਆ ਗਿਆ ਤੇ ਗਲਾ ਭਰ ਗਿਆ॥ ੨੮॥

ਚਰਨ ਬੰਦਨਾ ਕਰਹਿ ਅਗਾਰੀ। ਭਯੋ ਅਧੀਰ ਦਰਸ ਕੋ ਭਾਰੀ।
ਪਾਰੋ ਨੇ ਲਾਲੂ ਸੰਗ ਲੀਨੋ। ਗੋਇੰਦਵਾਲ ਚਲਨਿ ਕੋ ਕੀਨੋ॥੨੯॥

ਭਾਈ ਪਾਰੋ ਦੇ ਅੱਗੇ ਜਾ ਕੇ ਚਰਨ ਬੰਦਨਾ ਕੀਤੀ, ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਬਹੁਤ ਬੇਚੈਨ ਹੋ ਗਿਆ। ਭਾਈ ਪਾਰੋ ਨੇ ਲਾਲੂ ਨੂੰ ਆਪਣੇ ਨਾਲ ਲੈ ਲਿਆ ਤੇ ਗੋਇੰਦਵਾਲ ਵਲ ਚਲ ਪਏ॥ ੨੯॥

ਗੁਰ ਦਰਬਾਰ ਜਾਇ ਰਜ ਲਾਈ। ਮਸਤਕ ਮੁਖ ਸਗਰੇ ਤਨ ਮਾਂਹੀ।
ਪੁਨ ਲੰਗਰ ਮਹਿਂ ਕਰਜੋ ਅਹਾਰਾ। ਭਯੋ ਪੁਨੀਤ ਪਰਮ ਸੁਖ ਧਾਰਾ॥੩੦॥

ਗੁਰੂ ਜੀ ਦੇ ਦਰਬਾਰ ਵਿਚ ਪਹੁੰਚ ਕੇ ਆਪਣੇ ਮੱਥੇ, ਮੁੱਖ ਅਤੇ ਸਾਰੇ ਸਰੀਰ ਨੂੰ ਗੁਰੂ ਘਰ ਦੀ ਧੂੜ ਲਾਈ। ਫਿਰ ਲੰਗਰ ਵਿਚ ਜਾ ਕੇ ਭੋਜਨ ਛਕਿਆ; ਪਰਮ ਸੁੱਖ ਧਾਰਨ ਕਰਕੇ ਪੁਨੀਤ-ਪਵਿੱਤਰ ਹੋ ਗਿਆ॥ ੩੦॥

**ਅੰਤਰ ਜਾਇ ਗੁਰੂ ਕੋ ਹੇਰਾ। ਪਦ ਅਰਬਿੰਦ ਬੰਦਿ ਤਿਸੁ ਬੇਰਾ।**
**ਪੁਟ ਲੋਚਨ ਤੇ ਅੰਮ੍ਰਿਤ ਰੂਪ। ਪਾਨ ਕਰਤਿ, ਤ੍ਰਿਪਤੈ ਨ ਅਨੂਪ॥ ੩੧॥**

ਅੰਦਰ ਜਾ ਕੇ ਗੁਰੂ ਜੀ ਨੂੰ ਵੇਖਿਆ, ਚਰਨ-ਕੰਵਲਾਂ ਤੇ ਬੰਦਨਾਂ ਕੀਤੀ। ਅੱਖਾਂ ਦੇ ਡੂਨੇ ਅੰਮ੍ਰਿਤ ਰੂਪੀ ਦਰਸ਼ਨਾਂ ਨੂੰ ਪੀ ਰਹੇ ਸਨ ਅਤੇ ਤ੍ਰਿਪਤ ਨਹੀਂ ਸੀ ਹੋ ਰਹੇ॥ ੩੧॥

**ਬੋਲੇ ਸਹਿਜ ਸੁਭਾਇ ਕ੍ਰਿਪਾਲੂ। 'ਅਤਿ ਹਰਿ ਰੰਗ ਚਲੂਲਜੋ ਲਾਲੂ'।**
**ਸੁਨਿ ਕਰਿ ਪਰਮਾਨੰਦ ਕਹੁ ਪਾਯੋ। ਨਿਸਿ ਦਿਨ ਧਯਾਨ ਗੁਰੂ ਕਹੁ ਲਾਯੋ॥ ੩੨॥**

ਕ੍ਰਿਪਾਲੂ ਗੁਰੂ ਜੀ ਸਹਿਜ ਸੁਭਾਅ ਬੋਲੇ, "ਲਾਲੂ ਤਾਂ ਹਰੀ ਦੇ ਰੰਗ ਵਿਚ ਪੂਰੀ ਤਰ੍ਹਾਂ ਰੰਗਿਆ ਗਿਆ ਹੈ।" ਇਹ ਸੁਣ ਕੇ ਪਰਮ ਅਨੰਦ ਪ੍ਰਾਪਤ ਕੀਤਾ। ਦਿਨ-ਰਾਤ ਗੁਰੂ ਜੀ ਵਲ ਧਿਆਨ ਲਾ ਲਿਆ॥ ੩੨॥

**ਕਰੁਨਾ ਕਰਿ ਲਾਲੂ ਕੇ ਭਾਲੂ। ਨਿਜ ਕਰ ਧਰਜੋ, ਨਿਹਾਲ ਬਿਸਾਲੂ।**
**ਦਿਨ ਪ੍ਰਤਿ ਸਤਿਗੁਰ ਕੀਨਿ ਬਡੇਰਾ। ਜਜੋਂ ਜਜੋਂ ਹੇਰਹਿ ਪ੍ਰੇਮ ਘਨੇਰਾ॥ ੩੩॥**

ਗੁਰੂ ਜੀ ਨੇ ਕਿਰਪਾ ਕਰਕੇ ਲਾਲੂ ਦੇ ਮੱਥੇ ਉਤੇ ਹੱਥ ਰੱਖ ਕੇ ਉਸਨੂੰ ਬਹੁਤ ਨਿਹਾਲ ਕਰ ਦਿੱਤਾ। ਦਿਨ-ਬਦਿਨ ਸਤਿਗੁਰੂ ਜੀ ਨਾਲ ਪਿਆਰ ਵਧਦਾ ਗਿਆ, ਜਿਵੇਂ-ਜਿਵੇਂ ਸਤਿਗੁਰੂ ਜੀ ਨੂੰ ਵੇਖਦਾ ਸੀ, ਪ੍ਰੇਮ ਡੂੰਘਾ ਹੁੰਦਾ ਜਾਂਦਾ ਸੀ॥ ੩੩॥

**ਏਕ ਦਿਵਸ ਗੁਰੁ ਹੋਇ ਕ੍ਰਿਪਾਲੂ। ਲਾਲੂ ਕੋ ਬਖਸ਼ੀਸ਼ ਬਿਸਾਲੂ॥**
**ਜੇਤਿਕ ਗੁਪਤ ਲੋਕ ਜਗ ਮਾਂਹੀ। ਦ੍ਰਿਸ਼ਟਿ ਨ ਪਰੈਂ ਫਿਰਹਿਂ ਸਭਿ ਜਾਹੀ॥ ੩੪॥**

ਇਕ ਦਿਨ ਗੁਰੂ ਜੀ ਬਹੁਤ ਕ੍ਰਿਪਾਲੂ ਹੋਏ, ਉਨ੍ਹਾਂ ਨੇ ਭਾਈ ਲਾਲੂ ਨੂੰ ਇਕ ਵੱਡੀ ਬਖਸ਼ੀਸ਼ ਦਿੱਤੀ। ਜਿੰਨੇ ਵੀ ਭੂਤ ਪ੍ਰੇਤ ਆਦਿ ਗੁਪਤ ਲੋਕ ਜਗ ਵਿਚ ਹਨ, ਉਹ ਦਿੱਸਦੇ ਨਹੀਂ ਪਰ ਹਰ ਥਾਂ ਫਿਰਦੇ ਹਨ॥ ੩੪॥

**ਤਿਨ ਸਭਿ ਕੋ ਗੁਰ ਤਿਸੇ ਬਨਾਯੋ। ਅਪਰ ਹੁਕਮ ਤੇ ਤਾਂਹਿ ਪੁਜਾਯੋ।**
**ਸੰਗਤਿ ਗੁਪਤਨਿ ਕੀ ਹੁਇ ਜੇਤੀ। ਲਾਲੋ ਕੇ ਪਗ ਪੂਜਹਿ ਤੇਤੀ॥ ੩੫॥**

ਉਨ੍ਹਾਂ ਸਭ ਗੁਪਤ ਲੋਕਾਂ ਦਾ ਭਾਈ ਲਾਲੂ ਨੂੰ ਗੁਰੂ ਬਣਾ ਦਿੱਤਾ, ਹੋਰ ਹੁਕਮ ਉਨ੍ਹਾਂ ਨੂੰ ਪਹੁੰਚਾ ਦਿੱਤਾ। ਗੁਪਤ ਲੋਕਾਂ ਦੀ ਜਿੰਨੀ ਵੀ ਸੰਗਤ ਹੈ, ਉਹ ਸਾਰੇ ਲਾਲੂ ਦੇ ਚਰਨਾਂ ਦੀ ਪੂਜਾ ਕਰਨਗੇ॥ ੩੫॥

**ਦੂਰ ਦੂਰ ਤੇ ਆਵਹਿਂ ਸੋਈ। ਮਾਨਹਿਂ ਹੁਕਮ ਦਰਸ ਕਰਿ ਤੇਈ।**
**ਖਰੇ ਅਗਾਰੀ ਰਹਹਿਂ ਹਮੇਸ਼। ਕਹਿਹਿ ਸੁ ਕਰਹਿਂ ਜਿ ਕਾਜ ਵਿਸ਼ੇਸ਼॥ ੩੬॥**

ਗੁਪਤ ਲੋਕ ਦੂਰ ਦੂਰ ਤੋਂ ਆਉਣ ਲੱਗੇ, ਭਾਈ ਲਾਲੂ ਦੇ ਦਰਸ਼ਨ ਕਰਕੇ ਉਸ ਦਾ ਹੁਕਮ ਮੰਨਦੇ ਸਨ। ਸਦਾ ਹੀ ਭਾਈ ਲਾਲੂ ਦੇ ਅੱਗੇ ਖੜੇ ਰਹਿੰਦੇ ਸਨ। ਭਾਈ ਲਾਲੂ ਜੋ ਵੀ ਕਹਿੰਦੇ ਸੀ, ਉਸ ਤਰ੍ਹਾਂ ਹੀ ਵਿਸ਼ੇਸ਼ ਕਾਰਜ ਕਰਦੇ ਸਨ॥ ੩੬॥

**ਕੋਸ ਹਜਾਰਨ ਕੋ ਚਲਿ ਆਵਹਿ। ਤੂਰਨ ਸੋ ਲਾਲੋ ਦਰਸਾਵਹਿ।**
**ਜਿਮ ਆਇਸੁ ਦੇ ਮਾਨਹਿਂ ਸੋਈ। ਆਨ ਉਪਾਇਨ ਅਰਪਤਿ ਜੋਈ॥ ੩੭॥**

ਹਜ਼ਾਰਾਂ ਕੋਹਾਂ ਤੋਂ ਗੁਪਤ ਲੋਕ ਚਲ ਕੇ ਆਉਂਦੇ ਸਨ ਅਤੇ ਫੌਰਨ ਆ ਕੇ ਭਾਈ ਲਾਲੋ ਦੇ ਦਰਸ਼ਨ ਕਰਦੇ ਸਨ। ਜਿਵੇਂ ਭਾਈ ਲਾਲੂ ਹੁਕਮ ਕਰਦੇ ਸਨ, ਉਸ ਤਰ੍ਹਾਂ ਹੀ ਮੰਨਦੇ ਸਨ ਅਤੇ ਪਾਸ ਆ ਕੇ ਨਜ਼ਰਾਨੇ ਭੇਟ ਕਰਦੇ ਸਨ॥ ੩੭॥

**ਇਕ ਪਠਾਨ ਸੌਦਾਗਰ ਭਾਰੋ। ਭਰਿ ਜਹਾਜ ਬਾਰਧ ਮਹਿਂ ਡਾਰੋ।**

ਤਾਂਕੋ ਮੇਲ ਸੁ ਲਾਲੂ ਸਾਥ। ਮਿਲਤਿ ਜਬਹਿ ਬੰਦਹਿ ਜੁਗ ਹਾਥ॥੩੮॥

ਇਕ ਪਠਾਣ ਵੱਡਾ ਸੌਦਾਗਰ ਸੀ, ਇਕ ਜਹਾਜ਼ ਸਾਮਾਨ ਨਾਲ ਭਰ ਕੇ ਉਸ ਸਮੁੰਦਰ ਵਿਚ ਠੇਲ੍ਹ ਦਿੱਤਾ। ਉਸ ਦਾ ਭਾਈ ਲਾਲੂ ਨਾਲ ਮੇਲ-ਮਿਲਾਪ ਸੀ, ਜਦ ਵੀ ਭਾਈ ਲਾਲੂ ਉਸ ਨੂੰ ਮਿਲਦੇ ਸਨ ਤਾਂ ਉਹ ਦੋਵੇਂ ਹੱਥ ਜੋੜ ਕੇ ਬੰਦਨਾ ਕਰਦਾ ਸੀ॥ ੩੮॥

ਸੋ ਸਮੁੰਦ੍ਰ ਮਹਿਂ ਬਨਜ ਕਰੰਤਾ। ਟਾਪੂ ਬਿਖੈ ਲਾਭ ਲਭਯੰਤਾ।
ਇਕ ਬਿਰ ਤਿਹ ਜਹਾਜ ਫਟਿ ਗਯੋ। ਸਕਲ ਸਮਾਜ ਬੂਡਤੋ ਭਯੋ॥੩੯॥

ਉਹ ਪਠਾਣ ਸਮੁੰਦਰ ਵਿਚ ਵਪਾਰ ਕਰਦਾ ਸੀ, ਟਾਪੂਆਂ ਵਿਚ ਮਾਲ ਪਹੁੰਚਾ ਕੇ ਲਾਭ ਪ੍ਰਾਪਤ ਕਰਦਾ ਸੀ। ਇਕ ਵਾਰ ਉਸ ਦਾ ਜਹਾਜ਼ ਫਟ ਗਿਆ, ਸਾਰਾ ਸਾਮਾਨ ਸਮੁੰਦਰ ਵਿਚ ਡੁੱਬ ਗਿਆ॥ ੩੯॥

ਮਹਾਂ ਅੰਧੇਰੀ ਤੇ ਬਡ ਫੂਟਾ। ਤਖਤਾ ਏਕ ਸੰਗ ਤੇ ਟੂਟਾ।
ਤਿਸ ਪਰ ਚਢ੍ਯੋ ਪਠਾਨ ਬਚ੍ਯੋ ਤਬਿ। ਬਾਯੁ ਬੇਗ ਤੇ ਬਹ੍ਯੋ ਗਯੋ ਜਬ॥੪੦॥

ਵੱਡੀ ਹਨੇਰੀ ਆਉਣ ਕਰਕੇ ਜਹਾਜ਼ ਬੁਰੀ ਤਰ੍ਹਾਂ ਫਟ ਗਿਆ, ਇਕ ਵੱਡਾ ਤਖਤਾ ਜਹਾਜ਼ ਨਾਲ ਟੁੱਟਾ ਸੀ। ਪਠਾਣ ਉਸ ਤਖਤੇ ਤੇ ਚੜ੍ਹ ਕੇ ਬਚ ਗਿਆ, ਹਵਾ ਦੇ ਵੇਗ ਅਨੁਸਾਰ ਉਹ ਬਹਿ ਗਿਆ॥ ੪੦॥

ਇਕ ਟਾਪੂ ਮਹਿਂ ਲਗ੍ਯੋ ਸੁ ਜਾਇ। ਦੇਖ੍ਯੋ ਤਿਹ ਠਾਂ ਨਗਰ ਬਸਾਇ।
ਤਖਤੇ ਪਰ ਤੇ ਉਤਰ ਸੁ ਗਯੋ। ਕਿਹ ਕੋ ਮਿਲਿ ਤਹਿਂ ਬੂਝਤਿ ਭਯੋ॥੪੧॥

ਉਸ ਦਾ ਫੱਟਾ ਤਰਦਾ-ਤਰਦਾ ਇਕ ਟਾਪੂ ਨਾਲ ਜਾ ਲੱਗਾ, ਉਥੇ ਉਸ ਪਠਾਣ ਨੇ ਇਕ ਨਗਰ ਵਸਦਾ ਵੇਖਿਆ, ਉਹ ਤਖਤੇ ਤੋਂ ਉਤਰ ਗਿਆ, ਕਿਸੇ ਨੂੰ ਮਿਲ ਕੇ ਪੁਛਣ ਲੱਗਾ॥ ੪੧॥

'ਕੌਨ ਦੇਸ਼, ਕੋ ਪੁਰਿ ਕੋ ਨਾਮ?। ਬਸਹਿ ਕੌਨ ਇਹ ਥਲ ਕਰਿ ਧਾਮ'।
ਗੁਪਤ ਸਕਲ ਟਾਪੂ ਤਿਸ ਬਸਹਿਂ। ਦੇਖਿ ਮਨੁਖ ਕੋ ਸੋ ਤਬਿ ਹਸਹਿਂ॥੪੨॥

"ਇਹ ਕਿਹੜਾ ਦੇਸ਼ ਹੈ ਅਤੇ ਇਸ ਨਗਰ ਦਾ ਕੀ ਨਾਮ ਹੈ ? ਇਸ ਸਥਾਨ ਨੂੰ ਆਪਣਾ ਘਰ ਬਣਾ ਕੇ ਕੌਣ ਵਸਦਾ ਹੈ।" ਉਸ ਟਾਪੂ ਵਿਚ ਸਾਰੇ ਗੁਪਤ ਲੋਕ ਵੱਸਦੇ ਸਨ, ਇਕ ਮਨੁੱਖ ਨੂੰ ਵੇਖ ਕੇ ਸਾਰੇ ਹੱਸਣ ਲੱਗੇ॥ ੪੨॥

ਕਹ੍ਯੋ ਤਿਨਹੁਂ 'ਗੁਪਤਨਿ ਕੋ ਥਾਂਯੋ। ਤੂੰ ਮਾਨੁਖ ਕਹੁ ਕਿਤ ਤੇ ਆਯੋ?'।
ਤ੍ਰਸਤਿ ਪਠਾਨ ਬਖਾਨਤਿ ਅਹੈ। 'ਦੇਸ਼ ਪੰਜਾਬ ਦੂਰ ਤਹਿਂ ਰਹੈ॥੪੩॥

ਉਨ੍ਹਾਂ ਕਿਹਾ, "ਇਹ ਗੁਪਤ ਲੋਕਾਂ ਦਾ ਥਾਂ ਹੈ, ਤੂੰ ਮਨੁੱਖ ਏਥੇ ਕਿਥੋਂ ਆ ਗਿਆ ਹੈਂ ? ਡਰਦੇ ਹੋਏ ਪਠਾਣ ਨੇ ਕਿਹਾ, "ਦੂਰ ਪੰਜਾਬ ਦੇਸ਼ ਵਿਚ ਮੈਂ ਰਹਿੰਦਾ ਹਾਂ॥ ੪੩॥

ਫੂਟ ਗਯੋ ਜਹਾਜ ਜਬ ਮੇਰਾ। ਦੈਵ ਜੋਗ ਕਰਿ ਇਹ ਥਲ ਹੇਰਾ'।
ਤਬਿ ਗੁਪਤਨਿ ਪੂਛ੍ਯੋ ਤਿਸੁ ਪਾਹੀ। 'ਲਾਲੂ ਕੋ ਤੂੰ ਲਖਹਿਂ ਕਿ ਨਾਂਹੀ'॥੪੪॥

ਜਦ ਮੇਰਾ ਜਹਾਜ਼ ਫਟ ਗਿਆ, ਈਸ਼ਵਰ ਦੀ ਮਰਜ਼ੀ ਅਨੁਸਾਰ ਮੈਂ ਇਹ ਥਾਂ ਵੇਖਿਆ ਹੈ।" ਫਿਰ ਗੁਪਤ ਲੋਕ ਪੁੱਛਣ ਲੱਗੇ। "ਭਾਈ ਲਾਲੂ ਨੂੰ ਜਾਣਦਾ ਹੈਂ ਕਿ ਨਹੀਂ"॥ ੪੪॥

ਸੁਨਿ ਪਠਾਨ ਹਰਖ੍ਯੋ ਬਚੁ ਕਹੈ। 'ਹਮ ਲਾਲੋ ਕੇ ਢਿਗ ਹੀ ਰਹੈਂ।
ਮਿਲਤਿ ਸਦੀਵ ਬੰਦਨਾ ਕਰੌਂ। ਬਡੋ ਸੰਤ ਭਾਉ ਸੁ ਉਰ ਧਰੌਂ॥੪੫॥

ਗੁਪਤ ਲੋਕਾਂ ਦੇ ਇਹ ਬਚਨ ਸੁਣ ਕੇ ਪਠਾਣ ਬੜਾ ਖ਼ੁਸ਼ ਹੋਇਆ ਅਤੇ ਕਹਿਣ ਲੱਗਾ, "ਮੈਂ ਭਾਈ ਲਾਲੂ ਦੇ ਪਾਸ ਹੀ ਰਹਿੰਦਾ ਹਾਂ, ਉਨ੍ਹਾਂ ਨੂੰ ਸਦਾ ਮਿਲ ਕੇ ਬੰਦਨਾ ਕਰਦਾ ਹਾਂ, ਵੱਡੇ ਸੰਤ ਹਨ, ਉਨ੍ਹਾਂ ਦਾ ਪ੍ਰੇਮ ਮੈਂ ਹਿਰਦੇ ਵਿਚ ਧਾਰਨ ਕਰਦਾ ਹਾਂ॥ ੪੫॥

ਸਾਦਰ ਤਿਹ ਬਿਠਾਇ ਹਿਤ ਕੀਨੋ। ਪਤਾ ਦੇਸ਼ ਨਗਰੀ ਕੋ ਲੀਨੋ।
ਜਬਿ ਪਠਾਨ ਸਿਮਰਯੋ ਤਹਿਂ ਲਾਲੂ। ਦ੍ਰਿਗ ਜਲ ਲੀਨਿ ਉਸਾਸ ਬਿਸਾਲੂ॥੪੬॥

ਪ੍ਰੇਮ ਕਰਕੇ ਉਸ ਨੂੰ ਬੜੀ ਇੱਜ਼ਤ ਨਾਲ ਬਿਠਾਇਆ ਅਤੇ ਦੇਸ਼ ਅਤੇ ਨਗਰੀ ਦਾ ਪਤਾ ਲਿਆ। ਜਦ ਪਠਾਣ ਨੇ ਭਾਈ ਲਾਲੂ ਦਾ ਸਿਮਰਨ ਕੀਤਾ, ਅੱਖਾਂ ਵਿਚ ਜਲ ਭਰ ਆਇਆ ਅਤੇ ਲੰਮੇ-ਲੰਮੇ ਸਾਹ ਲੈਣ ਲੱਗਾ॥ ੪੬॥

ਇਸ ਕੋ ਪਿਖਿ ਗੁਪਤਨਿ ਕਰਿ ਦਯਾ। 'ਕਯੋਂ ਰੋਵਤਿ?' ਪੂਛਨ ਕੋ ਕਿਯਾ।
'ਹਮ ਲਾਲੂ ਕੇ ਸਿਖ ਸਭਿ ਅਹੈਂ। ਤਿਮਿ ਕਰਿ ਦੇਹਿਂ ਜਥਾ ਚਿਤ ਚਹੈਂ'॥੪੭॥

ਉਸ ਨੂੰ ਰੋਂਦੇ ਵੇਖ ਕੇ, ਗੁਪਤਾਂ ਨੇ ਦਇਆ ਕਰਕੇ ਉਸ ਨੂੰ ਪੁਛਿਆ, "ਕਿਉਂ ਰੋਂਦਾ ਹੈਂ। ਅਸੀਂ ਸਾਰੇ ਲਾਲੂ ਦੇ ਸਿੱਖ ਹਾਂ, ਜਿਵੇਂ ਤੂੰ ਚਾਹੁੰਦਾ ਹੈਂ, ਉਸ ਤਰ੍ਹਾਂ ਹੀ ਕਰ ਦਿੰਦੇ ਹਾਂ"॥ ੪੭॥

ਕਹੈ ਪਠਾਨ 'ਦਿਖਾਵਹੁ ਲਾਲੂ। ਕਰਿਹੁ ਜਿ ਮੁਝ ਪਰ ਮਿਹਰ ਬਿਸਾਲੂ।
ਸਭਿ ਕਿਛੁ ਖੋਇ ਦੂਰ ਮੈਂ ਆਯੋ। ਦੇਸ਼ ਪੰਜਾਬ ਚਹੌਂ ਅਬਿ ਜਾਯੋ॥੪੮॥

ਪਠਾਣ ਨੇ ਕਿਹਾ, "ਮੈਨੂੰ ਲਾਲੂ ਨੂੰ ਵਿਖਾਵੋ, ਜਿਹੜਾ ਮੇਰੇ ਉਤੇ ਬੜੀ ਮਿਹਰਬਾਨੀ ਕਰਦਾ ਹੈ, ਮੈਂ ਸਭ ਕੁਝ ਬੜੀ ਦੂਰ ਗਵਾ ਆਇਆ ਹਾਂ, ਹੁਣ ਪੰਜਾਬ ਦੇਸ਼ ਜਾਣਾ ਚਾਹੁੰਦਾ ਹਾਂ"॥ ੪੮॥

ਗੁਪਤਨਿ ਦੋਇ ਲਾਲ ਤਿਹ ਦੀਨੇ। 'ਇਹ ਲਾਲੂ ਕੀ ਭੇਟ ਸੁ ਕੀਨੇ।
ਅਪਰ ਜਵਾਹਰ ਅਪਨੇ ਹਿਤ ਲਿਹੁ। ਇਹ ਦੁਇ ਲਾਲੋ ਹਮ ਦਿਸ਼ ਤੇ ਦਿਹੁ॥੪੯॥

ਗੁਪਤਾਂ ਨੇ ਉਸ ਨੂੰ ਦੋ ਲਾਲ ਦਿੱਤੇ ਅਤੇ ਕਿਹਾ, "ਇਹ ਦੋ ਲਾਲ ਲਾਲੂ ਨੂੰ ਭੇਟ ਕਰ ਦੇਣੇ, ਹੋਰ ਹੀਰੇ ਜਵਾਹਰਾਤ ਆਪਣੇ ਵਾਸਤੇ ਲੈ ਜਾਵੋ, ਇਹ ਦੋਵੇਂ ਲਾਲ ਸਾਡੇ ਵਲੋਂ ਲਾਲੂ ਨੂੰ ਭੇਟ ਕਰ ਦੇਵੋ"॥ ੪੯॥

ਤਬਿ ਪਠਾਨ ਲੀਨੇ ਹਰਖਾਇ। ਕਹਿ ਤਿਨ ਪੁਨ ਇਸ ਦ੍ਰਿਗ ਮੁੰਦਵਾਇ।
ਗੁਪਤਨਿ ਸੋ ਤਤਕਾਲ ਪੁਚਾਯੋ। ਖੋਲੇ ਦ੍ਰਿਗ ਗ੍ਰਿਹ ਮਹਿਂ ਪਿਖਿ ਆਯੋ॥੫੦॥

ਤਦ ਪਠਾਣ ਪ੍ਰਸੰਨ ਹੋ ਗਿਆ, ਉਨ੍ਹਾਂ ਨੇ ਫਿਰ ਪਠਾਣ ਨੂੰ ਕਹਿ ਕੇ ਉਸ ਦੇ ਨੇਤਰ ਮਿਟਵਾਏ। ਫਿਰ ਉਸ ਨੂੰ ਤੁਰਤ ਘਰ ਪਹੁੰਚਾ ਦਿੱਤਾ, ਜਦ ਪਠਾਣ ਨੇ ਅੱਖਾਂ ਖੋਲ੍ਹੀਆਂ ਤਾਂ ਵੇਖਿਆ ਕਿ ਉਹ ਆਪਣੇ ਘਰ ਵਿਚ ਆ ਗਿਆ ਸੀ॥ ੫੦॥

ਜਾਇ ਲਾਲ ਲਾਲੂ ਕੋ ਦਏ। ਕਹਤਿ ਸੁਜਸੁ ਬਹੁ ਬੰਦਨ ਕਿਏ।
ਅਪਨਿ ਬ੍ਰਿਤਾਂਤ ਕਹਯੋ 'ਪੁਰਿ ਮਾਂਹੀ। ਕ੍ਰਿਪਾ ਸੰਤ ਆਯੋ ਤੁਮ ਪਾਹੀ'॥੫੧॥

ਜਾ ਕੇ ਦੋ ਲਾਲ ਲਾਲੂ ਨੂੰ ਭੇਟ ਕੀਤੇ ਅਤੇ ਬਹੁਤ ਸ੍ਰੇਸ਼ਟ ਜਸ ਕਰਕੇ ਬੰਦਨਾ ਕੀਤੀ, ਫਿਰ ਸਾਰਾ ਆਪਣਾ ਬ੍ਰਿਤਾਂਤ ਸੁਣਾਇਆ, "ਹੇ ਸੰਤ ਜੀ! ਤੁਹਾਡੀ ਕਿਰਪਾ ਨਾਲ ਇਸ ਸ਼ਹਿਰ ਵਿਚ ਤੁਹਾਡੇ ਪਾਸ ਆਇਆ ਹਾਂ"॥ ੫੧॥

ਲਾਲੋ ਲਾਲ ਲਿਏ ਕਰ ਦੋਇ। ਗੁਰੂ ਢਿਗ ਆਨਿ ਰਖੇ ਤਿਨ ਸੋਇ।
ਪਿਖਿ ਸ੍ਰੀ ਅਮਰ ਬਚਨ ਮੁਖ ਭਾਖਾ। 'ਨਾਮ ਰਤਨ ਹਿਯਰੇ ਮਹਿਂ ਰਾਖਾ॥੫੨॥

ਭਾਈ ਲਾਲੋ ਨੇ ਦੋਵੇਂ ਲਾਲ ਆਪਣੇ ਹੱਥ ਵਿਚ ਲਏ ਤੇ ਲਿਆ ਕੇ ਗੁਰੂ ਜੀ ਦੇ ਸਾਹਮਣੇ ਰੱਖ ਦਿੱਤੇ। ਲਾਲਾਂ ਨੂੰ ਵੇਖਕੇ ਗੁਰੂ ਅਮਰਦਾਸ ਜੀ ਨੇ ਮੁੱਖ ਤੋਂ ਬਚਨ ਕੀਤਾ, "ਅਸੀਂ ਰਤਨ ਰੂਪ ਨਾਮ ਆਪਣੇ ਹਿਰਦੇ ਵਿਚ ਰੱਖਿਆ ਹੈ॥ ੫੨॥

ਇਨ ਕੋ ਜਾਹ ਨਦੀ ਮੋਂ ਡਾਰ। ਧਰਹੁ ਨ ਬਿਵਹਾਰਹੁ ਕਰਿ ਪਜਾਰ।
ਲਾਲੋ ਗੁਰ ਕੀ ਆਗਜਾ ਮਾਨੀ। ਫੈਂਕੇ ਜਾਇ ਗਹਿਰ ਜਹਿਂ ਪਾਨੀ॥੫੩॥

ਇਨ੍ਹਾਂ ਲਾਲਾਂ ਨੂੰ ਚੁਕ ਕੇ ਨਦੀ ਵਿਚ ਸੁਟ ਦੇਵੋ, ਇਨ੍ਹਾਂ ਲਾਲਾਂ ਨਾਲ ਪਿਆਰ ਕਰਕੇ ਕੋਈ ਕਾਰ-ਵਿਹਾਰ ਨਾ ਕਰੋ। ਭਾਈ ਲਾਲੂ ਨੇ ਗੁਰੂ ਜੀ ਦੀ ਆਗਿਆ ਮੰਨ ਲਈ, ਜਾ ਕੇ ਦਰਿਆ ਵਿਚ ਓਥੇ ਸੁਟੇ ਜਿਥੇ ਪਾਣੀ ਬੜਾ ਡੂੰਘਾ ਸੀ॥ ੫੩॥

*ਦੋਹਰਾ*- ਸਤਿਗੁਰ ਅਰ ਗੁਰ ਸਿਖਨ ਕੀ ਮਹਿਮਾ ਮਹਾਂ ਮਹਾਨ।
ਧੰਨ ਗੁਰੂ ਅਰੁ ਧੰਨ ਸਿਖ ਜਗਤ ਉਧਾਰਨਿਵਾਨ॥੫੪॥

ਸਤਿਗੁਰੂ ਅਤੇ ਸਤਿਗੁਰੂ ਦੇ ਸਿੱਖਾਂ ਦੀ ਮਹਿਮਾ ਮਹਾਂ ਮਹਾਨ ਹੈ। ਧੰਨ ਗੁਰੂ ਜੀ ਹਨ ਅਤੇ ਧੰਨ ਗੁਰੂ ਜੀ ਦੇ ਸਿੱਖ ਹਨ, ਜਿਹੜੇ ਜਗਤ ਦਾ ਉਧਾਰ ਕਰਨ ਵਾਲੇ ਹਨ॥ ੫੪॥

*ਪਹਿਲੀ ਰਾਸ ਦਾ ਸੈਂਤੀਵਾਂ ਅਧਿਆਇ ਸਮਾਪਤ ਹੋਇਆ॥ ੩੭॥*

## ਅਧਿਆਇ ਅਠੱਤੀਵਾਂ

*ਸਿੱਖਾਂ ਦਾ ਉਧਾਰ, ਸ਼ੇਖਾਂ ਦੇ ਘਰ ਉਜੜਨੇ*

*ਦੋਹਰਾ*- ਖਾਨ ਛੁਰਾ ਡੱਲੇ ਬਿਖੇ ਗੁਰਮੁਖ ਸਿੱਖ ਬਿਸਾਲ।
ਪੂਜਹਿ ਪਗਪੰਕਜ ਸਦਾ ਸ੍ਰੀ ਗੁਰ ਅਮਰ ਕ੍ਰਿਪਾਲ॥੧॥

ਡੱਲੇ ਨਾਮੀ ਪਿੰਡ ਵਿਚ ਖਾਨ ਛੁਰਾ ਮਹਾਨ ਗੁਰਮੁਖ ਸਿੱਖ ਸੀ, ਉਹ ਸਦਾ ਹੀ ਕਿਰਪਾਲੂ ਗੁਰੂ ਅਮਰਦਾਸ ਜੀ ਦੇ ਚਰਨ-ਕੰਵਲਾਂ ਨੂੰ ਪੂਜਦਾ ਸੀ॥ ੧॥

*ਚੌਪਈ*- ਦੀਪਾ ਮਾਲੂ ਸ਼ਾਹੀ ਔਰ। ਸਿੱਖੀ ਕਰਤਿ ਬਸਹਿਂ ਤਿਸ ਠੌਰ।
ਨਾਮ ਕਿਦਾਰੀ ਸਿੱਖ ਉਦਾਰ। ਇੱਤਜਾਦਿਕ ਸਿਖ ਬਹੁਤ ਬਿਚਾਰ॥੨॥

ਦੀਪਾ, ਮਾਲੂ ਸ਼ਾਹੀ ਅਤੇ ਹੋਰ ਸਿੱਖ, ਸਿੱਖੀ ਮਰਯਾਦਾ ਦਾ ਪਾਲਣ ਕਰਕੇ ਓਥੇ ਰਹਿੰਦੇ ਸਨ। ਇਕ ਕਿਦਾਰੀ ਨਾਮੀ ਬੜਾ ਗੁਣਵਾਨ ਸਿੱਖ ਸੀ। ਇਸ ਤਰ੍ਹਾਂ ਦੇ ਇਤਿਆਦਿ ਓਥੇ ਬਹੁਤ ਸਿੱਖ ਰਹਿੰਦੇ ਸਨ॥ ੨॥

ਗਿਨਤੀ ਬਿਖੇ ਬਹੱਤਰ ਭਏ। ਸ੍ਰੀ ਗੁਰ ਅਮਰ ਉਧਾਰਨ ਕਿਏ।
ਕਹੌਂ ਅਗਾਰੀ ਕਥਾ ਤਿਨਹੁਂ ਕੀ। ਹਰੀ ਅਬਿੱਦਜਾ ਗੁਰੂ ਜਿਨਹੁਂ ਕੀ॥੩॥

ਗਿਣਤੀ ਵਿਚ ਅਜਿਹੇ ਗੁਣਵਾਨ ਸਿੱਖ ਬਹੱਤਰ ਹੋਏ ਹਨ, ਉਨ੍ਹਾਂ ਸਾਰੇ ਸਿੱਖਾਂ ਦਾ ਸ੍ਰੀ ਗੁਰੂ ਅਮਰਦਾਸ ਜੀ ਨੇ ਉਧਾਰ ਕੀਤਾ। ਮੈਂ ਅੱਗੇ ਚਲ ਕੇ ਉਨ੍ਹਾਂ ਦੀ ਕਥਾ ਕਰਦਾ ਹੈ, ਗੁਰੂ ਜੀ ਨੇ ਜਿਨ੍ਹਾਂ ਦੀ ਆਗਿਆਨਤਾ ਨੂੰ ਦੂਰ ਕੀਤਾ॥ ੩॥

ਨਾਮ ਮਹੇਸ਼ਾ ਪੂਰਿ ਸੁਲਤਾਨ। ਬਹੁਬਾਹੀ ਅਰ ਧਨੀ ਮਹਾਂਨ।
ਸਤਿਗੁਰ ਕੀ ਮਹਿਮਾ ਸੁਨਿ ਤਾਂਹੀ। ਉਪਜਜੋ ਪ੍ਰੇਮ ਮਹਾਂ ਮਨ ਮਾਂਹੀ॥੪॥

ਸੁਲਤਾਨਪੁਰ ਵਿਚ ਇਕ ਮਹੇਸ਼ਾ ਨਾਮੀ ਵਿਅਕਤੀ ਰਹਿੰਦਾ ਸੀ, ਉਹ ਬਹੁਤੀਆਂ ਪੱਤੀਆਂ ਵਾਲਾ ਅਤੇ ਵਡਾ ਧਨੀ ਸੀ। ਸਤਿਗੁਰੂ ਜੀ ਦੀ ਮਹਿਮਾ ਸੁਣ ਕੇ, ਉਸ ਦੇ ਮਨ ਵਿਚ ਬਹੁਤ ਜ਼ਿਆਦਾ ਪ੍ਰੇਮ ਪੈਦਾ ਹੋਇਆ॥ ੪॥

ਗੋਇੰਦਵਾਲ ਗਯੋ ਤਬਿ ਆਇ। ਦਰਸ਼ਨ ਕਰਿ ਗੁਰ ਕੋ ਹਰਖਾਇ।
ਪੂਰਬ ਭੋਜਨ ਲੰਗਰ ਖਾਯੋ। ਬਹੁਰ ਜਾਇ ਸਤਿਗੁਰ ਦਰਸਾਯੋ॥੫॥

ਤਦ ਗੋਇੰਦਵਾਲ ਚਲ ਕੇ ਆ ਗਿਆ, ਗੁਰੂ ਜੀ ਦੇ ਦਰਸ਼ਨ ਕਰਨ ਦਾ ਮਨ ਵਿਚ ਬੜਾ ਚਾਅ ਸੀ। ਪਹਿਲਾਂ ਲੰਗਰ ਵਿਚ ਭੋਜਨ ਖਾਧਾ, ਫਿਰ ਜਾ ਕੇ ਸਤਿਗੁਰੂ ਜੀ ਦੇ ਦਰਸ਼ਨ ਕੀਤੇ॥ ੫॥

ਬਡੇ ਭਾਗ ਤੇ ਬੈਠਯੋ ਪਾਸ। ਨਿਸ ਦਿਨ ਜਿਸਕੇ ਪ੍ਰੇਮ ਸੁ ਪ੍ਯਾਸ।
ਬਾਰਬਾਰ ਬੰਦਨ ਕੋ ਕਰਿਹੀ। ਸਮੁਖ ਬੈਠਿ ਗੁਰ ਦਰਸੁ ਨਿਹਰਿਹੀ॥੬॥

ਵੱਡੇ ਭਾਗਾਂ ਵਾਲਾ ਗੁਰੂ ਜੀ ਦੇ ਪਾਸ ਬੈਠ ਗਿਆ, ਦਿਨ-ਰਾਤ ਜਿਸ ਦੇ ਮਨ ਵਿਚ ਗੁਰੂ ਜੀ ਦੇ ਪ੍ਰੇਮ ਦੀ ਪਿਆਸ ਸੀ। ਬਾਰ-ਬਾਰ ਬੰਦਨਾ ਕਰਦਾ ਸੀ, ਸਾਹਮਣੇ ਬੈਠ ਕੇ ਗੁਰੂ ਜੀ ਦੇ ਦਰਸ਼ਨ ਕਰ ਰਿਹਾ ਸੀ॥ ੬॥

ਬੂਝਨ ਹਿਤ ਗੁਰ ਤਿਸੇ ਅਲਾਯੋ। 'ਕਵਨ ਅਰਥ ਤੂੰ ਚਲਿ ਕਰਿ ਆਯੋ?।
ਕਹਾਂ ਬਸੈਂ ? ਕਿਸ ਕੋ ਮਤ ਧਾਰਹਿਂ ?। ਮੰਤ੍ਰ ਜਾਪ ਕਿਸ ਬਦਨ ਉਚਾਰਹਿਂ?' ॥੭॥

ਉਸ ਨੂੰ ਪੁੱਛਣ ਵਾਸਤੇ ਗੁਰੂ ਜੀ ਬੋਲੇ, "ਕਿਸ ਕੰਮ ਤੂੰ ਏਥੇ ਚਲ ਕੇ ਆਇਆ ਹੈਂ, ਤੂੰ ਕਿਥੇ ਰਹਿੰਦਾ ਹੈਂ, ਕਿਸ ਦਾ ਮਤ ਧਾਰਨ ਕੀਤਾ ਹੈ। ਆਪਣੇ ਮੁੱਖ ਤੋਂ ਤੂੰ ਕਿਸ ਦੇ ਮੰਤਰ ਦਾ ਜਾਪ ਕਰਦਾ ਹੈਂ?"॥ ੭॥

ਹਾਥ ਜੋਰਿ ਤਿਨ ਕਹ੍ਯੋ ਬੁਝਾਈ। 'ਪ੍ਰਭੁ ਜੀ ਮੈਂ ਆਯੋ ਸ਼ਰਨਾਈ।
ਰਾਵਰਿ ਨਾਮ ਆਸ ਕੋ ਧਰੌਂ। ਮਿਟੇ ਸ਼ੋਕ ਭਵ ਸਾਗਰ ਤਰੌਂ॥੮॥

ਹੱਥ ਜੋੜ ਕੇ ਉਸ ਉੱਤਰ ਦਿੱਤਾ, "ਪ੍ਰਭੂ ਜੀ! ਮੈਂ ਆਪ ਜੀ ਦੀ ਸ਼ਰਨ ਆਇਆ ਹਾਂ, ਆਪ ਦੇ ਨਾਮ ਦੀ ਆਸਾ ਧਾਰਕੇ ਏਥੇ ਆਇਆ ਹਾਂ, ਜਿਸ ਨਾਲ ਮੇਰੇ ਸਾਰੇ ਦੁੱਖ ਮਿਟ ਜਾਣ ਤੇ ਮੈਂ ਭਵ-ਸਾਗਰ ਤਰ ਕੇ ਪਾਰ ਕਰ ਸਕਾਂ॥ ੮॥

ਅਪਰ ਸਭਿਨਿ ਤੇ ਆਸ ਮਿਟਾਇ। ਰਹੌਂ ਆਪ ਕੀ ਪਰਿ ਸ਼ਰਨਾਇ'।
ਤਬਿ ਸ੍ਰੀ ਸਤਿਗੁਰ ਕਹ੍ਯੋ ਸੁਨਾਈ।'ਹਮਰੀ ਸ਼ਰਨ ਪਰ੍ਯੋ ਨਹਿਂ ਜਾਈ॥੯॥

ਹੋਰ ਸਾਰਿਆਂ ਦੀ ਆਸ ਮੈਂ ਛੱਡ ਦਿੱਤੀ ਹੈ, ਮੈਂ ਆਪ ਜੀ ਦੀ ਸ਼ਰਨ ਵਿਚ ਪਿਆ ਰਹਾਂਗਾ।" ਫਿਰ ਸਤਿਗੁਰੂ ਜੀ ਨੇ ਸੁਣਾ ਕੇ ਕਿਹਾ, "ਸਾਡੀ ਸ਼ਰਨੀ ਤੈਥੋਂ ਪਿਆ ਨਹੀਂ ਜਾਣਾ॥ ੯॥

ਜੇ ਹਮਰੋ ਸਿੱਖ ਹੋਯੋ ਚਹੈਂ। ਨਹੀਂ ਸੰਪਦਾ ਤੁਝ ਢਿਗ ਰਹੈ।
ਨਰ ਉਪਹਾਸ ਕਰਹਿਂ ਸਮਝਾਵਹਿਂ। ਦੁਖੀ ਹੋਇ ਪੁਨ ਬਹੁ ਪਛੁਤਾਵਹਿਂ॥੧੦॥

ਜੇ ਸਾਡਾ ਸਿੱਖ ਹੋਣਾ ਚਾਹੁੰਦਾ ਹੈਂ ਤਾਂ ਤੇਰੇ ਪਾਸ ਧਨ-ਦੌਲਤ ਅਤੇ ਐਸ਼-ਆਰਾਮ ਦਾ ਸਾਮਾਨ ਨਹੀਂ ਰਹਿਣਾ ਚਾਹੀਦਾ। ਜਦ ਨਿਰਧਨ ਹੋ ਜਾਵੇਂਗਾ ਤਾਂ ਫਿਰ ਲੋਕ ਤੇਰਾ ਮਜ਼ਾਕ ਉਡਾਉਣਗੇ ਤੇ ਤੈਨੂੰ ਸਮਝਾਉਣਗੇ ਕਿ ਸਿੱਖ ਹੋ ਕੇ ਕੀ ਪ੍ਰਾਪਤ ਕੀਤਾ, ਫਿਰ ਤੈਨੂੰ ਦੁੱਖ ਹੋਵੇਗਾ ਤੇ ਤੂੰ ਪਛਤਾਵੇਂਗਾ"॥ ੧੦॥

ਸੁਨਤਿ ਮਹੇਸ਼ੇ ਤਬਹਿ ਉਚਾਰ੍ਯੋ। 'ਤਨ ਮਨ ਧਨ ਤੁਮਰੇ ਪਰ ਵਾਰ੍ਯੋ।
ਨਾਸ਼ ਹੋਹਿ ਤੌ ਚਹੌਂ ਨ ਕੋਊ। ਤੁਮਰੋ ਪ੍ਰੇਮ ਕਰੌਂ ਦ੍ਰਿੜ ਸੋਊ॥੧੧॥

ਇਹ ਸੁਣ ਕੇ ਮਹੇਸ਼ੇ ਨੇ ਕਿਹਾ, "ਤਨ, ਮਨ ਅਤੇ ਧਨ ਤੁਹਾਡੇ ਉਤੋਂ ਵਾਰ ਦੇਵਾਂਗਾ, ਬੇਸ਼ਕ ਸਭ ਕੁਝ ਨਾਸ਼ ਹੋ ਜਾਵੇ, ਮੈਂ ਕੁਝ ਨਹੀਂ ਚਾਹੁੰਦਾ, ਤੁਹਾਡਾ ਪ੍ਰੇਮ ਦ੍ਰਿੜ ਕਰਾਂਗਾ॥ ੧੧॥

ਸਭਿ ਦਿਸ਼ ਤੇ ਮੈਂ ਤਜਾਗੀ ਆਸ। ਨਿਜ ਚਰਨਨ ਮਹਿਂ ਦੇਹ ਨਿਵਾਸ'।
ਦ੍ਰਿੜ ਨਿਸ਼ਚਾ ਦੇਖ੍ਯੋ ਜਿਸ ਕਾਲਾ। ਨਿਜ ਕਰ ਧਰ੍ਯੋ ਤਿਸੀ ਕੋ ਭਾਲਾ ॥੧੨॥

ਸਭ ਪਾਸਿਆਂ ਤੋਂ ਮੈਂ ਆਸ ਛੱਡ ਦਿੱਤੀ ਹੈ, ਹੁਣ ਮੈਨੂੰ ਆਪਣੇ ਚਰਨਾਂ ਵਿਚ ਰੱਖੋ।" ਜਿਸ ਵੇਲੇ ਗੁਰੂ ਜੀ ਨੇ ਉਸ ਦਾ ਦ੍ਰਿੜ ਨਿਸ਼ਚਾ ਵੇਖਿਆ ਤਾਂ ਆਪਣਾ ਹੱਥ ਉਸ ਦੇ ਮੱਥੇ ਤੇ ਰੱਖਿਆ॥ ੧੨॥

ਸੱਤਿਨਾਮ ਸੋ ਮੰਤ੍ਰ ਜਪਾਵਾ। ਸਿਖ ਨੇ ਦ੍ਰਿੜ੍ਹ ਕੀਨਸਿ ਸੁਖ ਪਾਵਾ।
ਬਹੁਰ ਕਸੌਟੀ ਮਹਿਂ ਸੋ ਕਸਜੋ। ਕੇਤਿਕ ਦਿਨ ਮਹਿਂ ਧਨ ਸਭਿ ਨਸਜੋ॥੧੩॥

ਸਤਿਨਾਮ ਦਾ ਮੰਤਰ ਜਪਾਇਆ, ਸਿੱਖ ਨੇ ਦ੍ਰਿੜ੍ਹ ਕਰਕੇ ਸੁਖ ਪਾਇਆ। ਪਰ ਗੁਰੂ ਜੀ ਨੇ ਉਸ ਨੂੰ ਕਸੌਟੀ ਲਾ ਕੇ ਪਰਖਣਾ ਚਾਹਿਆ। ਕੁਝ ਦਿਨਾਂ ਵਿਚ ਹੀ ਉਸ ਦਾ ਸਾਰਾ ਧਨ ਜਾਂਦਾ ਰਿਹਾ॥ ੧੩॥

ਜਿਸ ਜਿਸ ਕਾਰ ਬਿਖੈ ਜਿਹ ਦੀਨ। ਤਹਿਂ ਸਭਿ ਨਾਸ਼ਜੋ ਭਯੋ ਬਿਹੀਨ।
ਹਸਨ ਲਗੇ ਨਰ 'ਇਹੁ ਕਜਾ ਕੀਨੋ। ਸਿੱਖ ਹੋਇ ਤੈਂ ਕਜਾ ਕਿਤ ਲੀਨੋ॥੧੪॥

ਜਿਸ-ਜਿਸ ਕੰਮ ਵਾਸਤੇ ਧਨ ਦਿੱਤਾ ਸੀ, ਉਥੇ-ਉਥੇ ਹੀ ਧਨ ਦਾ ਨਾਸ਼ ਹੋ ਗਿਆ ਤੇ ਉਹ ਧਨ-ਰਹਿਤ ਹੋ ਗਿਆ। ਇਹ ਵੇਖ ਕੇ ਲੋਕ ਉਸ ਨੂੰ ਮਜ਼ਾਕ ਕਰਨ ਲੱਗੇ, "ਇਹ ਤੂੰ ਕੀ ਕੀਤਾ ਹੈ ? ਸਿੱਖ ਹੋ ਕੇ ਤੂੰ ਕੀ ਜੱਸ ਪ੍ਰਾਪਤ ਕੀਤਾ ਹੈ ?॥ ੧੪॥

ਘਰ ਤੇ ਸੰਪਦ ਭਈ ਬਿਨਾਸ਼। ਅੰਨ ਬਸਤ੍ਰ ਕੀ ਤੋਟ, ਨ ਪਾਸ'।
ਸੁਨਤਿ ਮਹੇਸ਼ੇ ਸਭਿ ਸੋਂ ਕਹਜੋ। 'ਮੈਂ ਗੁਰ ਊਚ ਪ੍ਰੇਮ ਪਦ ਲਹਜੋ॥੧੫॥

ਘਰ ਦੀ ਸਾਰੀ ਸੰਪਤੀ ਨਾਸ਼ ਹੋ ਗਈ ਹੈ, ਅੰਨ ਵਸਤਰਾਂ ਦੀ ਤੋਟ ਆ ਗਈ ਹੈ ਅਤੇ ਕੁਝ ਵੀ ਪਾਸ ਨਹੀਂ ਰਿਹਾ ਹੈ।" ਇਹ ਸੁਣ ਕੇ ਮਹੇਸ਼ੇ ਨੇ ਸਭ ਨੂੰ ਕਿਹਾ, "ਮੈਂ ਗੁਰੂ ਜੀ ਤੋਂ ਉੱਚਾ ਪ੍ਰੇਮ ਪਦ ਵੀ ਪ੍ਰਾਪਤ ਕੀਤਾ ਹੈ॥ ੧੫॥

ਜੋ ਕਬਹੂੰ ਨਹਿਂ ਬਿਨਸਨਹਾਰਾ। ਦੁਖ ਸਾਗਰ ਤੇ ਕਰਹਿ ਉਧਾਰਾ।
ਇਹੁ ਸੰਪਦ ਮਿੱਥਜਾ ਸਮ ਸੁਪਨੇ। ਕਿਮਿ ਪਰਲੋਕ ਲੇਤਿ ਸੰਗ ਅਪਨੇ॥੧੬॥

ਜਿਹੜੀ ਕਦੀ ਵੀ ਨਾਸ਼ ਹੋਣ ਵਾਲਾ ਨਹੀਂ ਹੈ, ਦੁਖ ਸਾਗਰ ਤੋਂ ਇਹ ਮੇਰਾ ਉਧਾਰ ਕਰੇਗੀ। ਇਹ ਮਾਇਆ ਰੂਪ ਸੰਪਤੀ ਸੁਪਨੇ ਵਾਂਗ ਝੂਠੀ ਹੈ। ਇਸ ਨੂੰ ਜੀਵ ਕਿਵੇਂ ਪਰਲੋਕ ਵਿਚ ਆਪਣੇ ਨਾਲ ਲੈ ਜਾ ਸਕਦਾ ਹੈ ?॥ ੧੬॥

ਏਕ ਬਾਰ ਇਹੁ ਬਜੋਗ ਉਦੋਤੇ। ਜੀਵਤਿ ਜਾਤਿ ਕਿ ਮਿਰਤਕ ਹੋਤੇ।
ਗੁਰ ਪਗ ਪੰਕਜ ਜੇ ਮਨ ਲਾਗੇ। ਹਲਤ ਪਲਤ ਕੇ ਸੰਕਟ ਭਾਗੇ॥੧੭॥

ਇਕ ਵਾਰ ਵਿਛੋੜਾ ਉਦੇ ਹੋਣਾ ਹੀ ਹੈ ਭਾਵ ਇਕ ਵਾਰ ਤਾਂ ਇਸ ਸੰਪਤੀ ਨੂੰ ਛੱਡਣਾ ਪੈਣਾ ਹੀ ਹੈ, ਜੀਉਂਦਿਆਂ ਚਲੀ ਗਈ ਹੈ, ਨਹੀਂ ਤਾਂ ਮਰ ਜਾਣ ਤੇ ਚਲੀ ਹੀ ਜਾਣੀ ਸੀ। ਗੁਰੂ ਜੀ ਦੇ ਚਰਨ-ਕੰਵਲਾਂ ਨਾਲ ਜੋ ਮਨ ਲੱਗਾ ਹੈ, ਇਸ ਕਰਕੇ ਲੋਕ ਤੇ ਪਰਲੋਕ ਦੇ ਸਾਰੇ ਸੰਕਟ ਦੂਰ ਹੋ ਗਏ ਹਨ॥ ੧੭॥

ਮਿੱਥਜਾ ਸੰਪਤ ਨਾਸ਼ ਭਈ ਹੈ। ਸਾਚੀ ਸਤਿਗੁਰ ਸ਼ਰਨ ਲਈ ਹੈ।
ਪਰਮਾਨੰਦ ਭਯੋ ਅਬਿ ਭੌ ਨਾ'। ਇਮਿ ਕਹਿ ਸਭਿ ਸੰਗ ਠਾਨੀ ਮੌਨ॥੧੮॥

ਝੂਠੀ ਸੰਪਤੀ ਨਾਸ਼ ਹੋ ਗਈ ਹੈ, ਸੱਚੇ ਸਤਿਗੁਰੂ ਜੀ ਦੀ ਸ਼ਰਨ ਲਈ ਹੈ। ਹੁਣ ਮੈਂ ਪਰਮ ਅਨੰਦ ਰੂਪ ਹੋ ਗਿਆ ਹਾਂ, ਹੁਣ ਕਿਸੇ ਗੱਲ ਦਾ ਡਰ ਨਹੀ ਰਿਹਾ ਹੈ।" ਇਹ ਕਹਿ ਕੇ ਫਿਰ ਸਾਰਿਆਂ ਦੇ ਨਾਲ ਮੌਨ ਧਾਰਨ ਕਰ ਲਈ, ਭਾਵ ਫਿਰ ਕਿਸੇ ਨਾਲ ਵੀ ਨਾ ਬੋਲੇ॥ ੧੮॥

ਬਹੁ ਉਪਹਾਸ ਕਰਤਿ ਰਹਿਂ ਲੋਗ। ਕਰਤਿ ਨਹੀਂ ਮਨ ਹਰਖ ਕਿ ਸੋਗ।
ਸਤਿਗੁਰ ਪ੍ਰੇਮ ਬਿਖੈ ਮਸਤਾਨਾ। ਸਿਮਰਨ ਸੱਤਿਨਾਮ ਕੋ ਠਾਨਾ॥੧੯॥

ਬਹੁਤ ਲੋਕ ਮਜ਼ਾਕ ਕਰਦੇ ਭਾਵ ਹਾਸਾ ਉਡਾਉਂਦੇ ਸਨ, ਪਰ ਭਾਈ ਮਹੇਸ਼ ਦੇ ਮਨ ਵਿਚ ਨਾ ਖ਼ੁਸ਼ੀ ਸੀ ਅਤੇ ਨਾ ਹੀ ਗ਼ਮੀ ਸੀ। ਉਹ ਸਤਿਗੁਰੂ ਜੀ ਦੇ ਪ੍ਰੇਮ ਵਿਚ ਮਸਤਾਨਾ ਹੋ ਗਿਆ ਸੀ। ਅਤੇ ਹਰ ਵੇਲੇ ਸਤਿਨਾਮ ਦਾ ਸਿਮਰਨ ਕਰਦਾ ਸੀ॥ ੧੯॥

ਪੁਨ ਗੁਰ ਦਰਸ਼ਨ ਕੋ ਚਲਿ ਆਯੋ। ਹਾਥ ਜੋਰਿ ਕਰਿ ਸੀਸ ਨਿਵਾਯੋ।
ਦੁਰਬਲ ਭਯੋ ਦੇਖਿ ਕਰਿ ਤਾਂਹੀ। ਕ੍ਰਿਪਾ ਕਰੀ ਸ੍ਰੀ ਗੁਰ ਮਨ ਮਾਂਹੀ ॥੨੦॥

ਫਿਰ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਚਲ ਕੇ ਆਇਆ, ਹੱਥ ਜੋੜ ਕੇ ਸਿਰ ਨਿਵਾਇਆ। ਉਸ ਨੂੰ ਦੁਰਬਲ ਭਾਵ ਕਮਜ਼ੋਰ ਹੋਇਆ ਵੇਖ ਕੇ ਗੁਰੂ ਜੀ ਨੇ ਮਨ ਵਿਚ ਕਿਰਪਾ ਕੀਤੀ॥ ੨੦॥

ਸਿਖ ਨੇ ਸਹਜੋ ਕਸੌਟੀ ਤਾਉ। ਬਾਰਹ ਬੇਨੀ ਭਯੋ ਸੁ ਭਾਉ।
'ਆਗੇ ਤੇ ਦਸ ਗੁਨ ਧਨ ਪੈਹੈਂ। ਲੋਕ ਪ੍ਰਲੋਕ ਸੁਫਲ ਤੁਵ ਹ੍ਵੈ ਹੈ' ॥੨੧॥

ਉਨ੍ਹਾਂ ਵੇਖ ਲਿਆ ਸੀ ਕਿ ਸਿੱਖ ਨੇ ਕਸੌਟੀ ਦੀ ਕਸ ਅਤੇ ਅੱਗ ਦਾ ਸੇਕ ਬਰਦਾਸ਼ਤ ਕਰ ਲਿਆ ਹੈ। ਸ੍ਰੇਸ਼ਟ ਪ੍ਰੇਮ ਕਰਕੇ ਅਤਿ ਸ਼ੁੱਧ ਹੋ ਗਿਆ ਹੈ। ਗੁਰੂ ਜੀ ਨੇ ਕਿਹਾ, "ਤੇਰੇ ਪਾਸ ਪਹਿਲਾਂ ਨਾਲੋਂ ਵੀ ਵਧ ਦਸ ਗੁਣਾਂ ਧਨ ਹੋ ਜਾਵੇਗਾ, ਤੇਰਾ ਲੋਕ ਪਰਲੋਕ ਸਫਲ ਹੋ ਗਿਆ ਹੈ"॥ ੨੧॥

ਇਮਿ ਵਰ ਦੇ ਕਰਿ ਕਰਜੋ ਨਿਹਾਲ। ਪੁਨ ਤਿਸ ਢਿਗ ਧਨ ਭਯੋ ਬਿਸਾਲ।
ਇਸੀ ਪ੍ਰਕਾਰ ਬਹੁਤ ਨਰ ਤਾਰੇ। ਸਿੱਖੀ ਮਾਰਗ ਚਲਜੋ ਉਦਾਰੇ ॥੨੨॥

ਇਸ ਤਰ੍ਹਾਂ ਵਰ ਦੇ ਕੇ ਨਿਹਾਲ ਕਰ ਦਿੱਤਾ, ਫਿਰ ਭਾਈ ਮਹੇਸ਼ ਪਾਸ ਬਹੁਤ ਧਨ ਆ ਗਿਆ। ਇਸ ਤਰ੍ਹਾਂ ਬਹੁਤ ਸਿੱਖਾਂ ਦਾ ਉਧਾਰ ਕੀਤਾ। ਉੱਤਮ ਸਿੱਖੀ ਪੰਥ ਚਲਿਆ॥ ੨੨॥

ਆਇ ਸ਼ਰਨ ਜੋ ਗੁਰ ਕੀ ਪਰੈ। ਬ੍ਰਹਮਗਜਾਨ ਜੁਤਿ ਸ਼ਕਤਿ ਸੁ ਧਰੈ।
ਦੋਨਹੁ ਹਾਥਨ ਸੋ ਬਰਤਾਵੈਂ। ਮਾਨੈਂ ਬਚਨ ਪਾਰ ਪਰਿ ਜਾਵੈਂ ॥੨੩॥

ਜਿਹੜਾ ਵੀ ਆ ਕੇ ਗੁਰੂ ਜੀ ਦੀ ਸ਼ਰਨ ਪੈਂਦਾ ਹੈ, ਬ੍ਰਹਮ ਗਿਆਨੀ ਹੋ ਕੇ ਸ਼ਕਤੀ ਧਾਰਨ ਕਰਦਾ ਹੈ। ਗੁਰ ਜੀ ਨਾਮ ਅਤੇ ਕਰਾਮਾਤ ਨੂੰ ਦੋ ਹੱਥਾਂ ਨਾਲ ਵਰਤਾ ਰਹੇ ਹਨ, ਜਿਹੜੇ ਵੀ ਉਨ੍ਹਾਂ ਦੇ ਬਚਨ ਮੰਨਦੇ ਹਨ, ਉਹ ਭਵਸਾਗਰ ਨੂੰ ਪਾਰ ਕਰ ਜਾਂਦੇ ਹਨ॥ ੨੩॥

*ਸ਼ੇਖਾਂ ਦੇ ਘਰ ਉੱਜੜਨੇ*

*ਦੋਹਰਾ*- ਗੋਂਦਵਾਲ ਸ਼ੋਭਾ ਨਿਰਖਿ ਸ਼ੇਖਨਿ ਰਚੇ ਨਿਕੇਤ।
ਅਕਬਰ ਸਾਥ ਰਹਤਿ ਵਹੀ ਸਭਿ ਭਾਯਤਿ ਸੰਮੇਤ ॥੨੪॥

ਗੋਇੰਦਵਾਲ ਦੀ ਸ਼ੋਭਾ ਵੇਖ ਕੇ ਸ਼ੇਖਾਂ (ਮੁਸਲਮਾਨਾਂ ਦੀ ਇਕ ਜਾਤ) ਨੇ ਵੀ ਆਪਣੇ ਘਰ ਓਥੇ ਬਣਾ ਲਏ। ਉਹ ਸ਼ੇਖ ਸਾਰੇ ਭਾਈਆਂ ਸਮੇਤ ਓਥੇ ਰਹਿਣ ਲੱਗੇ॥ ੨੪॥

*ਚੌਪਈ*-ਗੁਰ ਸਥਾਨ ਮੰਗਲ ਬਹੁ ਹੋਵੈ। ਗਾਵਤਿ ਸਭਿ ਸਿਖ ਸ਼ਬਦਨ ਜੋਵੈਂ।
ਸ਼ੇਖਨ ਕੇ ਸਿਸ ਦੇਖਿ ਸੁ ਚਾਲੀ। ਸਹਿ ਨ ਸਕਹਿਂ ਵਹਿ ਕਰੈਂ ਕੁਚਾਲੀ ॥੨੫॥

ਗੁਰੂ ਅਸਥਾਨ ਤੇ ਬਹੁਤ ਮੰਗਲ ਹੁੰਦਾ ਸੀ, ਸਾਰੇ ਸਿੱਖ ਸ਼ਬਦਾਂ ਦਾ ਗਾਇਨ ਕਰਦੇ ਸਨ, ਜਿਸ ਨੂੰ ਸ਼ੇਖ ਰੋਜ਼ ਵੇਖਦੇ ਸਨ। ਸ਼ੇਖਾਂ ਦੇ ਲੜਕੇ ਇਸ ਸ੍ਰੇਸ਼ਟ ਚਾਲ ਨੂੰ ਵੇਖ ਕੇ ਬਰਦਾਸ਼ਤ ਨਹੀਂ ਸੀ ਕਰਦੇ ਤੇ ਉਹ ਭੈੜੀਆਂ ਸ਼ਰਾਰਤਾਂ ਕਰਦੇ ਸਨ॥ ੨੫॥

ਨੀਰ ਭਰਨ ਘਟ ਲੈ ਸਿਖ ਜਾਵੈਂ। ਬਾਲ ਗੁਲੇਲਾ ਮਾਰਿ ਗਵਾਵੈਂ।
ਯਾ ਬਿਧਿ ਬਹੁਤ ਕਰੀ ਜਬਿ ਤਿਨੈ। ਗੁਰ ਪੈ ਸਿੱਖਜਨ ਕੀਨੀ ਬਿਨੈ ॥੨੬॥

ਨਗਰ ਦੇ ਖੂਹ ਉਤੇ ਜਦ ਸਿੱਖ ਘੜੇ ਭਰਨ ਜਾਂਦੇ ਸਨ ਤਾਂ ਸ਼ੇਖਾਂ ਦੇ ਲੜਕੇ ਗੁਲੇਲੇ ਮਾਰ ਕੇ ਘੜੇ ਭੰਨ ਦਿੰਦੇ ਸਨ। ਇਸ ਤਰ੍ਹਾਂ ਜਦ ਉਨ੍ਹਾਂ ਬਹੁਤ ਵਾਰ ਕੀਤਾ ਤਾਂ ਸਿੱਖਾਂ ਨੇ ਗੁਰੂ ਜੀ ਪਾਸ ਬੇਨਤੀ ਕੀਤੀ॥ ੨੬॥

'ਸ਼ੇਖਨ ਸੁਤ ਘਟ ਤੋਰੈਂ ਤੂਰਨਿ। ਜਲ ਕੌ ਜਬਿ ਕਰਿ ਲਜਾਵੈਂ ਪੂਰਨ'।
ਤਬਿ ਕਰੁਨਾ ਕਰ ਬੋਲੇ ਬਾਨੀ। 'ਮਸ਼ਕੈਂ ਬੀਚ ਲਿਆਵੋ ਪਾਨੀ' ॥੨੭॥

"ਸ਼ੇਖਾਂ ਦੇ ਬੱਚੇ ਤੁਰਤ ਘੜੇ ਤੋੜ ਦਿੰਦੇ ਹਨ, ਜਦ ਕਦੀ ਵੀ ਜਲ ਭਰ ਕੇ ਲਿਆਉਂਦੇ ਹਾਂ।" ਤਦ ਗੁਰੂ ਜੀ ਕਿਰਪਾ ਧਾਰ ਕੇ ਬੋਲੇ, "ਪਾਣੀ ਮਸ਼ਕਾਂ ਵਿਚ ਲਿਆਵੋ"॥ ੨੭॥

ਮਾਨਿ ਬਚਨ ਤਜੋਂ ਹੀ ਤਿਨ ਕੀਨੀ। ਜਲ ਭਰਿਬੇ ਕੋ ਮਸ਼ਕੈਂ ਲੀਨੀ।
ਤਬਿ ਬਾਰਕ ਕਰ ਧਾਰਿ ਕਮਾਨੈ। ਤੀਰ ਮਾਰ ਫ਼ਾਰੈਂ ਅਭਿਮਾਨੈ॥੨੮॥

ਗੁਰੂ ਜੀ ਦੇ ਬਚਨ ਮੰਨ ਕੇ ਸਿੱਖ ਮਸ਼ਕਾਂ ਵਿਚ ਪਾਣੀ ਭਰ ਕੇ ਲਿਆਉਣ ਲੱਗ ਗਏ। ਤਦ ਬਾਲਕ ਤੀਰ ਕਮਾਨ ਲੈ ਕੇ, ਬੜਾ ਘੁਮੰਡ ਕਰਕੇ ਤੀਰ ਮਾਰ ਕੇ ਮਸ਼ਕਾਂ ਹੀ ਪਾੜ ਦਿੰਦੇ ਸਨ॥ ੨੮॥

ਪੁਨ ਸਿੱਖਨ ਗੁਰ ਕੇਰਿ ਹਦੂਰਾ। ਸਕਲ ਬ੍ਰਿਤਾਂਤ ਬਖਾਨਜੋ ਤੂਰਾ।
'ਮਸ਼ਕੈਂ ਫਾਰਤਿ ਕਸ ਕੈ ਤੀਰਨਿ। ਬਸ ਨਹਿਂ ਚਲਤਿ ਕਰਤਿ ਅਵਗੀਰਨਿ' ॥੨੯॥

ਸਿੱਖ ਫਿਰ ਗੁਰੂ ਜੀ ਦੇ ਹਜ਼ੂਰ ਗਏ, ਸਾਰਾ ਬ੍ਰਿਤਾਂਤ ਉਨ੍ਹਾਂ ਨੂੰ ਸੁਣਾਇਆ, "ਤੀਰ ਮਾਰ ਕੇ ਮਸ਼ਕਾਂ ਵੀ ਪਾੜ ਦਿੰਦੇ ਹਨ, ਕੁਝ ਵੱਸ ਨਹੀਂ ਚਲਦਾ, ਬਹੁਤ ਵੱਡੀ ਅਵੱਗਿਆ ਕਰਦੇ ਹਨ"॥ ੨੯॥

ਤਬਿ ਮੁਖਚੰਦ ਬਚਨ ਪਰਕਾਸ਼ੇ। 'ਗਾਗਰ ਮੈਂ ਜਲ ਲਜਾਉ ਹੁਲਾਸੇ'।
ਸੱਤਿ ਭਾਖਿ ਕੀਨੀ ਤਿਨ ਤੈਸੇ। ਕਹੀ ਮੁਕੰਦ ਅਨੰਦਤਿ ਜੈਸੇ॥੩੦॥

ਤਦ ਚੰਦ੍ਰਮੁਖ ਤੋਂ ਗੁਰੂ ਜੀ ਨੇ ਬਚਨ ਕੀਤੇ, "ਪ੍ਰਸੰਨ-ਚਿਤ ਹੋ ਕੇ ਗਾਗਰਾਂ ਵਿਚ ਜਲ ਭਰ ਲਿਆਵੋ।" ਸਤ ਕਹਿ ਕੇ ਸਿੱਖਾਂ ਨੇ ਉਸ ਤ੍ਰਾਂ ਹੀ ਕੀਤਾ, ਜਿਵੇਂ ਮੁਕਤੀ ਦਾਤੇ, ਅਨੰਦ ਸਰੂਪ ਗੁਰੂ ਜੀ ਨੇ ਕਿਹਾ ਸੀ॥ ੩੦॥

ਵਹ ਬਾਲਕ ਘਟ ਈਂਟਨ ਭਾਨੈ। ਜ਼ੁਲਮੀ ਕਰੈਂ ਦੁਸ਼ਟ ਅਭਿਮਾਨੈ।
ਮਾਤ ਤਾਤ ਤਿਨ ਕੇ ਨਹਿਂ ਹੋਰੈਂ। ਹੋਤਿ ਪ੍ਰਸੰਨ ਨਿਹਾਰਿ ਬਹੋਰੈਂ॥੩੧॥

ਉਹ ਬਾਲਕ ਗਾਗਰਾਂ ਨੂੰ ਇੱਟਾਂ ਮਾਰ-ਮਾਰ ਭੰਨ ਦਿੰਦੇ ਸਨ, ਦੁਸ਼ਟ ਘੁਮੰਡੀ ਬੜਾ ਜ਼ੁਲਮ ਕਰਦੇ ਸਨ। ਉਨ੍ਹਾਂ ਬਾਲਕਾਂ ਦੇ ਮਾਤਾ-ਪਿਤਾ ਆਪਣੇ ਬੱਚਿਆਂ ਨੂੰ ਰੋਕਦੇ ਨਹੀਂ ਸਨ, ਉਲਟਾ ਉਨ੍ਹਾਂ ਨੂੰ ਵੇਖ ਕੇ ਖੁਸ਼ ਹੁੰਦੇ ਸਨ॥ ੩੧॥

ਪੁਨਿ ਅਰਦਾਸ ਕਰੀ ਸਭਿ ਸੰਗਤਿ। 'ਗਗਰਨ ਤੋਰੈ ਬਾਲਕ ਪੰਗਤਿ'।
ਸੁਨਿ ਤੂਸ਼ਨ ਕਰੁਨਾਕਰ ਹੋਏ। ਉੱਤਰ ਨਾਂਹਿ ਦਯੋ ਤਬਿ ਕੋਏ॥੩੨॥

ਫਿਰ ਸਾਰੀ ਸੰਗਤ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ, "ਬਾਲਕ ਇਕੱਠੇ ਹੋ ਕੇ ਗਾਗਰਾਂ ਭੰਨ ਦਿੰਦੇ ਹਨ।" ਕਿਰਪਾਲੂ ਗੁਰੂ ਜੀ ਇਹ ਸੁਣ ਕੇ ਚੁੱਪ ਰਹੇ, ਸੰਗਤ ਨੂੰ ਕੋਈ ਉੱਤਰ ਜਾਂ ਆਦੇਸ਼ ਨਾ ਦਿੱਤਾ॥ ੩੨॥

ਤਹਾਂ ਤਬਹਿ ਸੰਨਜਾਸੀ ਆਏ। ਬਾਲਨਿ ਤੈਸੇ ਕੀਨੀ ਜਾਏ।
ਨੀਰ ਪੂਰ ਜਬਿ ਲਜਾਵੈ ਕੋਊ। ਤੋਰ ਦੇਤਿ ਬਿਨ ਬੇਰ ਸੁ ਸੋਊ॥੩੩॥

ਤਦ ਉਥੇ ਸੰਨਿਆਸੀ ਆਏ, ਬਾਲਕਾਂ ਨੇ ਉਨ੍ਹਾਂ ਨਾਲ ਵੀ ਵੈਸਾ ਹੀ ਸਲੂਕ ਕੀਤਾ। ਜਦ ਵੀ ਕੋਈ ਸੰਨਿਆਸੀ ਪਾਣੀ ਭਰ ਕੇ ਲਿਆਉਂਦਾ ਸੀ ਤਾਂ ਕਿਸੇ ਦੇਰ ਤੋਂ ਬਗੈਰ ਉਹ ਘੜੇ ਭੰਨ ਦਿੰਦੇ ਸਨ॥ ੩੩॥

ਲਾਗਜੋ ਤਹਾਂ ਗੁਲੇਲਾ ਜਾਈ। ਨਿਕਸਜੋ ਨੈਨ ਮਹੰਤ ਤਦਾਈ।

ਸ਼ਸਤ੍ਰ ਪਕਰ ਕਰਿ ਕੇਤੇ ਮਾਰੇ। ਕੇਤੇ ਚੀਰੇ ਕੇਤੇ ਫਾਰੇ॥੩੪॥

ਇਕ ਗੁਲੇਲਾ ਮਹੰਤ ਦੇ ਜਾ ਕੇ ਲੱਗਾ, ਜਿਸ ਨਾਲ ਉਸ ਦੀ ਅੱਖ ਨਿਕਲ ਗਈ, ਫਿਰ ਸੰਨਿਆਸੀਆਂ ਨੇ ਸ਼ਸਤਰ ਫੜ ਕੇ ਕਈਆਂ ਨੂੰ ਮਾਰਿਆ ਅਤੇ ਕਈਆਂ ਦੇ ਕਪੜੇ ਪਾੜ ਦਿੱਤੇ॥ ੩੪॥

ਤਿਹੀ ਸਮੇਂ ਤੁਰਕਨ ਕੋ ਡੇਰਾ। ਪਰਜੋ ਆਇ ਪੁਰਿ ਕੇ ਚੌਫੇਰਾ।
ਖਚਰਨ ਧਨ ਕੀ ਲਦੀ ਅਨੇਕਾ। ਉਤਰੀ ਆਇ ਰੈਨ ਕਰਿ ਟੇਕਾ॥੩੫॥

ਉਸ ਸਮੇਂ ਹੀ ਤੁਰਕਾਂ ਦੀ ਫੌਜ ਨੇ ਓਥੇ ਡੇਰਾ ਲਾਇਆ। ਉਹ ਨਗਰ ਦੇ ਚਾਰ-ਚੁਫੇਰੇ ਬੈਠ ਗਏ। ਉਨ੍ਹਾਂ ਅਨੇਕਾਂ ਖੱਚਰਾਂ ਧਨ ਨਾਲ ਲੱਦੀਆਂ ਹੋਈਆਂ ਸਨ, ਰਾਤ ਕੱਟਣ ਲਈ ਉਹ ਓਥੇ ਰੁਕ ਗਏ॥ ੩੫॥

ਪ੍ਰਾਤਿਕਾਲ ਚਲਿਬੋ ਤਿਨ ਕੀਨੋ। ਆਂਧੀ ਅਈ ਪ੍ਰਲੈ ਸੀ ਚੀਨੋ।
ਅਪਨੋ ਪਰੋ ਨ ਦੇਖਜੋ ਜਾਈ। ਜਨੁ ਸਕਲੇ ਭੇ ਅੰਧ ਤਦਾਈਂ॥੩੬॥

ਸਵੇਰੇ ਸਵੱਖਤੇ ਹੀ ਉਨ੍ਹਾਂ ਚਲਨ ਦੀ ਤਿਆਰੀ ਕੀਤੀ, ਉਸ ਸਮੇਂ ਪਰਲੋ ਵਰਗੀ ਹਨੇਰੀ ਆਈ, ਆਪਣਾ ਪਰਾਇਆ ਕੁਝ ਵੀ ਨਹੀਂ ਸੀ ਦਿੱਸਦਾ, ਸਾਰੇ ਪਾਸੇ ਹਨੇਰਾ ਛਾ ਗਿਆ॥ ੩੬॥

ਬਾਇ ਲਾਗ ਗਿਰ ਹੈਂ ਨਰ ਘੋਰੇ। ਖੱਚਰ ਭਾਜੀ ਤਬਿ ਪੁਰਿ ਓਰੇ।
ਬਰੀ ਜਾਇ ਤਿਨ ਤੁਰਕਨਿ ਧਾਮਾ। ਗੁਰ ਸੋਂ ਕਰਤਿ ਬਿਰੋਧ ਜਿ ਗ੍ਰਾਮਾ॥੩੭॥

ਹਵਾ ਦੇ ਜ਼ੋਰ ਨਾਲ ਨਰ ਤੇ ਘੋੜੇ ਡਿੱਗ ਰਹੇ ਸਨ, ਤਦ ਖੱਚਰਾਂ ਭੱਜ ਕੇ ਨਗਰ ਦੇ ਅੰਦਰ ਚਲੀਆਂ ਗਈਆਂ, ਇਕ ਖੱਚਰ ਉਨ੍ਹਾਂ ਸ਼ੇਖਾਂ ਦੇ ਘਰ ਅੰਦਰ ਜਾ ਵੜੀ, ਜਿਹੜੇ ਸ਼ੇਖ ਪਿੰਡ ਵਿਚ ਗੁਰੂ ਜੀ ਦਾ ਵਿਰੋਧ ਕਰਦੇ ਸਨ॥ ੩੭॥

ਤਾਤਕਾਲ ਤਿਨ ਅੰਤਰ ਪਾਈ। ਖੁਰਾ ਖੋਜ ਜਾਨਜੋ ਨਹਿਂ ਜਾਈ।
ਆਂਧੀ ਹਟੀ ਭਯੋ ਉਜਿਆਰਾ। ਖੱਚਰ ਦੇਖਨ ਲਗੇ ਅਪਾਰਾ॥੩੮॥

ਤੁਰੰਤ ਸ਼ੇਖਾਂ ਨੇ ਉਸ ਖੱਚਰ ਨੂੰ ਇਕ ਅੰਦਰ ਵਾੜ ਲਿਆ, ਖੁਰਾ-ਖੋਜ ਕੋਈ ਲੱਭ ਨਹੀਂ ਸੀ ਸਕਦਾ। ਹਨੇਰੀ ਹਟੀ ਤਾਂ ਚਾਨਣ ਹੋ ਗਿਆ, ਆਪਣੀਆਂ ਖੱਚਰਾਂ ਨੂੰ ਉਹ ਵੇਖਣ ਲੱਗੇ॥ ੩੮॥

ਟੋਲਿ ਟੋਲਿ ਬਹੁ ਰਹੇ, ਨ ਪਾਈ। ਹੁਇ ਨਿਰਾਸ ਜਬਿ ਚਲੇ ਮੁਰਾਈ।
ਗ੍ਰਿਹ ਅੰਤਰ ਖੱਚਰ ਤਬਿ ਬੋਲੀ। ਬਰੇ ਸਿਪਾਹੀ ਲੀਨਸਿ ਖੋਲੀ॥੩੯॥

ਲੱਭ-ਲੱਭ ਥੱਕ ਗਏ, ਪਰ ਇਕ ਖੱਚਰ ਨਾ ਮਿਲੀ, ਨਿਰਾਸ਼ ਹੋ ਕੇ ਜਦ ਚਲਣ ਲੱਗੇ ਤਾਂ ਇਕ ਘਰ ਅੰਦਰ ਖੱਚਰ ਹਿਣਕੀ, ਫੌਜੀ ਦੌੜ ਕੇ ਉਸ ਪਾਸੇ ਗਏ ਤੇ ਸ਼ੇਖਾਂ ਦੇ ਇਕ ਘਰ ਵਿਚੋਂ ਖੱਚਰ ਖੋਲ੍ਹ ਲਈ॥ ੩੯॥

ਜਪਤ ਕਰਜੋ ਘਰ ਬਾਹਰ ਤਿਨ ਕੋ। ਗੁਰ ਸੋਂ ਬੈਰ ਹੁਤੋ ਥੋ ਜਿਨਕੋ।
ਕੇਤਿਕ ਫਾਂਸੀ ਦੀਨ ਉਠਾਈ। ਕੇਤਿਕ ਕੀ ਤਬਿ ਪਤਿ ਉਤਰਾਈ॥੪੦॥

ਤੁਰਕ ਫੌਜੀ ਇਹ ਵੇਖ ਕੇ ਬਹੁਤ ਗੁੱਸੇ ਵਿਚ ਆਏ ਤੇ ਸ਼ੇਖਾਂ ਦੇ ਉਨ੍ਹਾਂ ਘਰ-ਬਾਰ ਜ਼ਬਤ ਕਰ ਲਏ, ਜਿਨ੍ਹਾਂ ਸ਼ੇਖਾਂ ਦਾ ਗੁਰੂ ਜੀ ਨਾਲ ਵੈਰ ਸੀ। ਕਈ ਸ਼ੇਖਾਂ ਨੂੰ ਓਸੇ ਵੇਲੇ ਫੜ ਕੇ ਫਾਂਸੀ ਦੇ ਕੇ ਭਾਵ ਗਲ ਘੁਟ ਕੇ ਮਾਰ ਦਿੱਤਾ, ਕਈਆਂ ਨੂੰ ਉਨ੍ਹਾਂ ਬਹੁਤ ਕੁੱਟ-ਮਾਰ ਕੇ ਜ਼ਲੀਲ ਕੀਤਾ॥ ੪੦॥

ਗੁਰ ਪੈ ਸਿੱਖਨ ਕਹੀ ਸਪੂਰਨ। ਸੁਨਿ ਗੁਰ ਕਹਤਿ ਭਏ ਤਬਿ ਤੂਰਨ।
'ਏਕ ਸੰਤ ਪੈ ਸਿੱਖ ਸੁ ਬੋਲਜੋ। ਸੋ ਸੁਨਿਹੋ ਧਰਿ ਧਜਾਨ ਅਮੋਲਜੋ॥੪੧॥

ਜਦ ਸਿੱਖਾਂ ਨੇ ਇਸ ਬਾਰੇ ਗੁਰੂ ਜੀ ਨੂੰ ਦੱਸਿਆ, ਤਦ ਗੁਰੂ ਜੀ ਫੌਰਨ ਕਹਿਣ ਲੱਗੇ, "ਇਕ ਸਿੱਖ ਅਤੇ ਇਕ ਸੰਤ ਵਿਚ ਜੋ ਗੱਲ-ਬਾਤ ਹੋਈ, ਉਹ ਅਮੋਲਕ ਸਿਖਿਆ ਧਿਆਨ ਨਾਲ ਸੁਣੋ॥ ੪੧॥

'ਜੇ ਕਾਹੂ ਕੋ ਬੁਰਾ ਕਰਾਵੈ। ਤੌ ਕਜਾ ਕਰੈ? ਕਹੋ ਸੁਖਦਾਵੈ!।
ਭਲਾ ਕਰੈ ਜੋ ਬੁਰਾ ਕਰਾਵੈ। ਬਦਲਾ ਲੇਵਨ ਤੇ ਹਟਿ ਜਾਵੈ॥੪੨॥

ਪ੍ਰਸ਼ਨ ਸਿੱਖ-ਜੇ ਕੋਈ ਕਿਸੇ ਦਾ ਬੁਰਾ ਕਰੇ ਤਾਂ ਉਹ ਕੀ ਕਰੇ? ਹੇ ਸੁਖਦਾਈ ਸੰਤ ਜੀ! ਇਸ ਬਾਰੇ ਦੱਸੋ।
ਉੱਤਰ ਸੰਤ ਜੀ-ਭਲਾ ਕਰਦਿਆਂ ਜੋ ਬੁਰਾ ਕਰੇ ਤਾਂ ਬੁਰੇ ਤੋਂ ਬਦਲਾ ਲੈਣੋਂ ਹਟ ਜਾਵੇ॥ ੪੨॥

ਫੇਰ ਕਰੈਂ ਤੌ? ਕਰਿ ਹੈ ਕਰਿ ਹੈ। ਤੌ ਭਲਿਆਈ ਵਹੁ ਦੁਖ ਭਰਿ ਹੈ।
ਕਰਿਨੇ ਜੋਗਾ ਰਹੈ ਨ ਸੋਊ। ਆਪੇ ਹੀ ਮਰਿ ਜੈ ਹੈ ਸੋਊ'॥੪੩॥

ਪ੍ਰਸ਼ਨ ਸਿੱਖ-ਜੇ ਫਿਰ ਵੀ ਬੁਰਾ ਕਰੇ ਤਾਂ? ਉੱਤਰ ਸੰਤ ਜੀ-ਉਹ ਭਲਿਆਈ ਕਰੇ, ਭਲਿਆਈ ਕਰੇ, ਤਾਂ ਭਲੇ ਦੀ ਭਲਿਆਈ ਕਰਨ ਕਰਕੇ ਉਹ ਬੁਰਾ ਆਪੇ ਦੁੱਖ ਭੋਗੇਗਾ, ਏਥੋਂ ਤਕ ਕਿ ਉਹ ਕਰਨ ਜੋਗਾ ਹੀ ਨਹੀਂ ਰਹੇਗਾ, ਆਪੇ ਹੀ ਮਰ ਜਾਵੇਗਾ'॥ ੪੩॥

ਜੈਸੀ ਕਰੈ ਸੁ ਤੈਸੀ ਪਾਵੈ। ਗੁਰ ਸਥਾਨ ਨੀਵੋਂ ਬਿਰਧਾਵੈਂ'।
ਸ੍ਰੀ ਪਰਮੇਸੁਰ ਹੈ ਸਮਰੱਥ। ਸੰਤਨ ਕੋ ਰਾਖਤਿ ਦੈ ਹੱਥ॥੪੪॥

ਫਿਰ ਗੁਰੂ ਜੀ ਨੇ ਆਪਣੇ ਵਲੋਂ ਕਿਹਾ, "ਜਿਸ ਤਰ੍ਹਾਂ ਕੋਈ ਕਰਦਾ ਹੈ, ਉਸ ਤਰ੍ਹਾਂ ਪਾਉਂਦਾ ਹੈ, ਗੁਰ ਸਥਾਨ ਵਿਚ ਜੋ ਨੀਵਾਂ ਬਣੇਗਾ, ਸੋ ਵਧੇਗਾ। ਸ੍ਰੀ ਪਰਮੇਸ਼ਰ ਆਪ ਸਮਰੱਥ ਹੈ, ਸੰਤਾਂ ਨੂੰ ਉਹ ਹੱਥ ਦੇ ਕੇ ਰੱਖਦਾ ਹੈ"॥ ੪੪॥

ਜਿਨ ਕੇ ਐਸੇ ਭਯੋ ਗਿਆਨਾ। ਸੇਵੈਂ ਗੁਰੂ ਭਾਵ ਧਰਿ ਨਾਨਾ।
ਕਹੀ ਸੰਤੋਖ ਸਿੰਘ ਇਹ ਕਥਾ। ਜਿਨਹਿ ਸੁਨੀ ਤਿਨ ਕਾਲ ਨ ਮਥਾ॥੪੫॥

ਜਿਨ੍ਹਾਂ ਨੇ ਇਸ ਤਰ੍ਹਾਂ ਦਾ ਗਿਆਨ ਪ੍ਰਾਪਤ ਕੀਤਾ ਹੈ, ਉਹ ਕਈ ਪ੍ਰਕਾਰ ਦਾ ਪ੍ਰੇਮ ਧਾਰਨ ਕਰਕੇ ਗੁਰੂ ਜੀ ਦੀ ਸੇਵਾ ਕਰਦੇ ਹਨ। ਭਾਈ ਸੰਤੋਖ ਸਿੰਘ ਨੇ ਇਹ ਕਥਾ ਕਹੀ ਹੈ, ਜਿਸ ਨੇ ਇਹ ਸੁਣੀ ਹੈ ਉਨ੍ਹਾਂ ਦੇ ਮੱਥੇ ਕਾਲ ਨਹੀਂ ਆਉਂਦਾ॥ ੪੫॥

*ਪਹਿਲੀ ਰਾਸ ਦਾ ਅਠੱਤੀਵਾਂ ਅਧਿਆਇ ਸਮਾਪਤ ਹੋਇਆ॥ ੩੮॥*

## ਅਧਿਆਇ ਉਨਤਾਲੀਵਾਂ

### *ਸਿੱਖਾਂ ਦਾ ਉਧਾਰ*

*ਚੌਪਈ*-ਇਕ ਲਾਲੂ ਬੁਧਿਵਾਨ ਨਰ ਦੂਸਰ ਦੁਰਗਾ ਨਾਮ।
ਜੀਵੰਦਾ ਮਿਲ ਤੀਸਰੋ ਚਲਿ ਆਏ ਗੁਰ ਸਾਮ॥੧॥

ਇਕ ਲਾਲੂ ਬੁਧੀਵਾਨ ਮਨੁੱਖ ਸੀ ਤੇ ਦੂਸਰੇ ਦਾ ਨਾਂ ਦੁਰਗਾ ਸੀ, ਤੀਸਰਾ ਜੀਵੰਦਾ ਮਿਲ ਕੇ ਗੁਰੂ ਜੀ ਦੀ ਸ਼ਰਨ ਚਲ ਕੇ ਆਏ॥ ੧॥

ਕਰਿ ਬੰਦਨ ਕੋ ਲਾਗੇ ਸੇਵਾ। ਇਕ ਦਿਨ ਬੈਠਿ ਨਿਕਟ ਗਰ ਦੇਵਾ।
ਹਾਥ ਜੋਰਿ ਅਰਦਾਸ ਬਖਾਨੀ। 'ਦਿਹੁ ਉਪਦੇਸ਼ ਅਪਨਿ ਜਨ ਜਾਨੀ ॥੨॥

ਬੰਦਨਾ ਕਰਕੇ ਉਹ ਸੇਵਾ ਕਰਨ ਲੱਗੇ। ਇਕ ਦਿਨ ਗੁਰੂ ਜੀ ਪਾਸ ਬੈਠ ਕੇ, ਹੱਥ ਜੋੜ ਕੇ ਬੇਨਤੀ ਕੀਤੀ, "ਆਪਣੇ ਦਾਸ ਜਾਣ ਕੇ ਉਪਦੇਸ਼ ਦੇਵੋ॥ ੨॥

ਜਿਸ ਤੇ ਹੋਇ ਉਧਾਰ ਹਮਾਰਾ।' ਸ੍ਰੀ ਗੁਰ ਅਮਰ ਸੁ ਬਾਕ ਉਚਾਰਾ।
'ਪਰਉਪਕਾਰ ਸਮਾਨ ਨ ਔਰ। ਕਰਹਿ ਸਦਾ,ਤਿਸ ਗਤਿ ਸੁਖ ਠੌਰ॥ ੩॥

ਜਿਸ ਨਾਲ ਸਾਡਾ ਉਧਾਰ ਹੋ ਜਾਵੇ।" ਇਹ ਸੁਣ ਕੇ ਗੁਰੂ ਅਮਰਦਾਸ ਜੀ ਨੇ ਬਚਨ ਕੀਤੇ, "ਪਰਉਪਕਾਰ ਵਰਗਾ ਹੋਰ ਕੋਈ ਚੰਗਾ ਕੰਮ ਨਹੀਂ। ਜਿਹੜਾ ਸਦਾ ਪਰਉਪਕਾਰ ਕਰੇ, ਉਸ ਨੂੰ ਸੁੱਖ ਦਾ ਸਥਾਨ ਪ੍ਰਾਪਤ ਹੁੰਦਾ ਹੈ॥ ੩॥

ਸੋ ਉਪਕਾਰ ਸੁ ਤੀਨ ਪ੍ਰਕਾਰਾ। ਧਰੋ ਆਪ ਤੁਮ ਲਖਿ ਉਰ ਸਾਰਾ।
ਜੇਤਿਕ ਅਪਨੇ ਢਿਗ ਧਨ ਅਹੈ। ਦੇਹੁ ਰੰਕ ਜੋ ਦੁਖੀਆ ਲਹੈ॥੪॥

ਜਿਹੜਾ ਉਪਕਾਰ ਹੈ, ਉਹ ਵੀ ਤਿੰਨ ਪ੍ਰਕਾਰ ਦਾ ਹੈ, ਹਿਰਦੇ ਵਿਚ ਸਮਝ ਕੇ ਤੁਸੀਂ ਆਪ ਧਾਰਨ ਕਰੋ। ਪਹਿਲਾਂ ਜੋ ਆਪਣੇ ਪਾਸ ਧਨ ਹੈ, ਉਹ ਅਜਿਹੇ ਗਰੀਬਾਂ ਨੂੰ ਦੇ ਦੇਵੋ, ਜਿਨ੍ਹਾਂ ਨੂੰ ਤੁਸੀਂ ਦੁਖੀ ਸਮਝਦੇ ਹੋ॥ ੪॥

ਪਿਖਹੁ ਗ਼ਰੀਬ ਅਨਾਥਨਿ ਜਹਾਂ। ਵਸਤ੍ਰ ਅਹਾਰ ਦੀਜੀਅਹਿ ਤਹਾਂ।
ਦੇਖਹੁ ਦੁਖੀ ਦਯਾ ਕੋ ਧਾਰਹੁ। ਜਥਾ ਸ਼ਕਤਿ ਤਿਹ ਦੁਖ ਨਿਰਵਾਰਹੁ॥੫॥

ਜਿਥੇ ਵੀ ਗਰੀਬ ਅਨਾਥ ਵੇਖਦੇ ਹੋ, ਉਨ੍ਹਾਂ ਨੂੰ ਕਪੜੇ ਅਤੇ ਭੋਜਨ ਦੇਵੋ। ਦੁਖੀ ਨੂੰ ਵੇਖ ਦਇਆ ਧਾਰਨ ਕਰੋ, ਜਿੰਨੀ ਤੁਹਾਡੇ ਵਿਚ ਸਮਰੱਥਾ ਹੈ, ਉਸ ਦਾ ਦੁਖ ਦੂਰ ਕਰੋ॥ ੫॥

ਨਿਜ ਬਾਨੀ ਤੇ ਸੁਭ ਬਨਿ ਆਵੈ। ਬਿਗਰਜੋ ਕਾਰਜ ਪਰ ਸੁਧਰਾਵੈ।
ਕੈ ਬਿੱਦਯਾ ਹੁਇ ਅਪਨੇ ਪਾਸ। ਅਪਰ ਪਢਾਵਹਿ ਧਰਹਿ ਹੁਲਾਸ॥੬॥

ਦੂਸਰਾ ਆਪਣੀ ਬਾਣੀ ਨਾਲ ਸ਼ੁਭ ਬਚਨ ਕਰੋ, ਦੂਸਰੇ ਦੇ ਵਿਗੜੇ ਕਾਰਜ ਵੀ ਸੁਧਾਰ ਦੇਵੋ। ਜੇ ਆਪਣੇ ਪਾਸ ਵਿਦਿਆ ਹੋਵੇ ਤਾਂ ਪ੍ਰਸੰਨ ਹੋ ਕੇ ਦੂਸਰਿਆਂ ਨੂੰ ਪੜ੍ਹਾਵੋ॥ ੬॥

ਪੁਨ ਮਨ ਤੇ ਸਭਿ ਕੋ ਭਲ ਚਾਹੈ। ਬੁਰਾ ਕਰਨਿ ਹਿਤ ਕਬਿ ਨ ਉਮਾਹੈ।
ਪਾਸ ਪਦਾਰਥ, ਅਰੁ ਬਚ ਕਹੈ। ਤ੍ਰਿਤੀਏ ਕਿਸ ਕੋ ਬੁਰਾ ਨ ਚਹੈ॥੭॥

ਤੀਸਰੇ ਆਪਣੇ ਮਨ ਨਾਲ ਸਭ ਦਾ ਭਲਾ ਚਾਹੋ, ਬੁਰਾ ਕਰਨ ਲਈ ਕਦੀ ਵੀ ਤਿਆਰ ਨਾ ਹੋਵੋ। ਇਹ ਤਿੰਨ ਉਪਕਾਰ ਫਿਰ ਇਸ ਤਰ੍ਹਾਂ ਹੋਏ: ੧. ਪਾਸ ਪਦਾਰਥ ਹੋਣ ਵਾਲੇ ਦਾ ਭਾਵ ਦੇਣਾ, ੨. ਬਾਣੀ ਦਾ ਭਾਵ ਸ਼ੁਭ ਬਚਨ ਕਹਿਣਾ, ੩. ਮਨ ਦਾ ਭਾਵ ਕਿ ਬੁਰਾ ਕਿਸੇ ਦਾ ਨਾ ਚਾਹੇ॥ ੭॥

ਇਮ ਤੀਨੋ ਤੇ ਪਰਉਪਕਾਰ। ਕਰਹੁ ਸਦਾ, ਪਰ ਦੁਖ ਨਿਰਵਾਰਿ।
ਸਰਬ ਦਾਨ ਤੇ ਅਹੈ ਬਿਸਾਲਾ। ਅੰਨ ਦੇਨਿ ਕੀਜਹਿ ਸਭਿ ਕਾਲਾ॥੮॥

ਇਸ ਤਰ੍ਹਾਂ ਤਿੰਨ ਪ੍ਰਕਾਰ ਨਾਲ ਪਰਉਪਕਾਰ ਹੁੰਦਾ ਹੈ, ਸਦਾ ਦੂਸਰੇ ਦਾ ਦੁਖ ਦੂਰ ਕਰੋ। ਸਭ ਦਾਨਾਂ ਨਾਲੋਂ ਵੱਡਾ ਅੰਨ-ਦਾਨ ਹੈ। ਹਰ ਸਮੇਂ ਅੰਨ (ਅਨਾਜ) ਦਾ ਦਾਨ ਕਰਦੇ ਰਹੋ॥ ੮॥

ਜਿਸ ਤੇ ਪ੍ਰਾਨ ਧਰਤਿ ਹੈ ਪ੍ਰਾਨੀ। ਅਪਰ ਹੋਹਿ ਕਿਮਿ ਤਾਂਹਿ ਸਮਾਨੀ।
ਕਾਚੋ ਪਾਕੋ ਜਜੋਂ ਕਜੋਂ ਦੀਜੈ। ਛੁਧਿਤ ਦੇਖਿ ਕਰਿ 'ਨਾਂਹਿ' ਨ ਕੀਜੈ॥੯॥

ਜਿਸ ਅੰਨ ਦੇ ਖਾਣ ਨਾਲ ਪ੍ਰਾਣੀ ਜੀਉਂਦਾ ਹੈ, ਹੋਰ ਕੋਈ ਦਾਨ ਇਸ ਦੇ ਬਰਾਬਰ ਨਹੀਂ ਹੈ। ਕੱਚਾ-ਪਕਾ ਜੋ ਕੁਝ ਵੀ ਹੈ, ਜਿਵੇਂ-ਕਿਵੇਂ ਦੇਵੋ। ਭੁੱਖਾ ਵੇਖ ਕੇ 'ਨਾਂਹ' ਨਾ ਕਰੋ॥ ੯॥

ਜਿਸ ਕਿਸ ਸਮੇ ਸਾਂਝ ਕੈ ਪ੍ਰਾਤਿ। ਬਿਨਾ ਬਿਚਾਰੇ ਭੋਜਨ ਦਾਤਿ।
ਊਚ ਨੀਚ ਨਹਿਂ ਪਰਖਹੁ ਜਾਤੀ। ਦੇਕਰਿ ਅੰਨ ਕਰਹੁ ਤ੍ਰਿਪਤਾਤੀ' ॥੧੦॥

ਕੋਈ ਵੀ ਸਮਾਂ ਹੋਵੇ, ਬੇਸ਼ਕ ਸ਼ਾਮ ਹੋਵੇ ਜਾਂ ਸਵੇਰਾ, ਵਿਚਾਰ ਕੀਤੇ ਬਗੈਰ ਭੋਜਨ ਦਾਨ ਕਰੋ। ਉੱਚੀ-ਨੀਵੀਂ ਜਾਤ ਨਾ ਪਰਖੋ, ਅੰਨ ਦਾਨ ਕਰਕੇ ਭੁੱਖੇ ਨੂੰ ਤ੍ਰਿਪਤ ਕਰੋ" ॥ ੧੦॥

ਸ੍ਰੀ ਗੁਰ ਅਮਰਦਾਸ ਕੀ ਬਾਨੀ। ਸ਼ਰਧਾ ਧਰਿ ਉਰ ਤੀਨਹੁਂ ਮਾਨੀ।
ਤੀਨ ਬਿਧਿਨਿ ਕੀਨਸਿ ਉਪਕਾਰਾ। ਦੇਤਿ ਛੁਧਿਤ ਕੋ ਅਧਿਕ ਅਹਾਰਾ ॥੧੧॥

ਸ੍ਰੀ ਗੁਰੂ ਅਮਰਦਾਸ ਜੀ ਦੇ ਬਚਨਾਂ ਨੂੰ ਤਿੰਨਾਂ ਨੇ ਹੀ ਸ਼ਰਧਾ ਧਾਰ ਹਿਰਦੇ ਵਿਚ ਧਾਰਨ ਕਰ ਲਿਆ। ਤਿੰਨ ਤਰੀਕਿਆਂ ਅਨੁਸਾਰ ਉਪਕਾਰ ਕਰਦੇ ਸਨ ਅਤੇ ਭੁੱਖਿਆਂ ਨੂੰ ਬਹੁਤ ਭੋਜਨ ਦਿੰਦੇ ਸਨ॥ ੧੧॥

ਗੁਰ ਕੇ ਸਿੱਖ ਭਏ ਇਸ ਰੀਤਿ। ਆਵਹਿਂ ਦਰਸ਼ਨ ਕੋ ਧਰਿ ਪ੍ਰੀਤਿ।
ਸੇਵਤਿ ਰਹੇ ਭਗਤਿ ਕੋ ਪਾਇ। ਅੰਤ ਗੁਰੂ ਢਿਗ ਪਹੁਚੇ ਜਾਇ ॥੧੨॥

ਇਸ ਰੀਤੀ ਅਨੁਸਾਰ ਗੁਰੂ ਜੀ ਦੇ ਸਿੱਖ ਹੋ ਗਏ ਅਤੇ ਬੜੀ ਪ੍ਰੀਤ ਧਾਰਨ ਕਰਕੇ ਦਰਸ਼ਨਾਂ ਵਾਸਤੇ ਆਉਂਦੇ ਸਨ। ਭਗਤੀ ਨੂੰ ਪਾ ਕੇ ਸੇਵਾ ਕਰਦੇ ਰਹਿੰਦੇ ਸਨ, ਫਿਰ ਗੁਰੂ ਜੀ ਪਾਸ ਆ ਜਾਂਦੇ ਸਨ॥ ੧੨॥

ਜੱਗਾ ਸਤਿਗੁਰੁ ਕੇ ਢਿਗ ਆਯੋ। ਕਰਿ ਦਰਸ਼ਨ ਕੋ ਸੀਸ ਨਿਵਾਯੋ।
ਸਿਖ ਗੁਰ ਕੇ ਗਨ ਦੇਖਿ ਹੁਲਾਸਾ। ਹਾਥ ਜੋਰਿ ਕਰਿ ਬਾਕ ਪ੍ਰਕਾਸ਼ਾ ॥੧੩॥

ਇਕ ਜੱਗਾ ਨਾਮੀ ਸਿੱਖ ਗੁਰੂ ਜੀ ਪਾਸ ਆਇਆ। ਦਰਸ਼ਨ ਕਰਕੇ ਸਿਰ ਨਿਵਾਇਆ। ਗੁਰੂ ਜੀ ਪਾਸ ਬਹੁਤ ਸਿੱਖ ਬੈਠੇ ਵੇਖ ਕੇ ਬਹੁਤ ਪ੍ਰਸੰਨ ਹੋਇਆ ਅਤੇ ਹੱਥ ਜੋੜ ਕੇ ਬੋਲਿਆ॥ ੧੩॥

'ਮੈਂ ਚਾਹਤਿ ਅਪੁਨੀ ਕੱਲਜਾਨ। ਮਿਲਜੋ ਏਕ ਦਿਨ ਜੋਗੀ ਆਨਿ।
ਤਿਸ ਆਗੇ ਮੈਂ ਬਿਨੈ ਸੁਨਾਈ। ਤਬਿ ਐਸੇ ਭਾਖਜੋ ਮੁਝ ਤਾਂਈ ॥੧੪॥

"ਮੈਂ ਆਪਣੀ ਕਲਿਆਣ ਚਾਹੁੰਦਾ ਹਾਂ, ਮੈਨੂੰ ਇਕ ਦਿਨ ਜੋਗੀ ਆ ਕੇ ਮਿਲਿਆ, ਉਸ ਪਾਸ ਮੈਂ ਬੇਨਤੀ ਕੀਤੀ, ਤਦ ਉਸ ਨੇ ਮੈਨੂੰ ਇਸ ਤਰ੍ਹਾਂ ਕਿਹਾ॥ ੧੪

'ਘਰ ਕੁਟੰਬ ਸਨਬੰਧੀ ਸਾਰੇ। ਬੰਧਨ ਰੂਪ ਸੁ ਲੇਹੁ ਬਿਚਾਰੇ।
ਤਜਾਗ ਕਰਹੁ ਅਬਿ ਬਨਹੁ ਫਕੀਰ। ਪੁਨ ਆਵਹੁ ਚਲਿ ਹਮਰੇ ਤੀਰ ॥੧੫॥

ਘਰ ਪਰਿਵਾਰ ਅਤੇ ਸਾਰੇ ਸੰਬੰਧੀ ਬੰਧਨ ਰੂਪ ਹਨ, ਇਸ ਨੂੰ ਮਨ ਵਿਚ ਵਿਚਾਰ ਲਵੋ। ਇਨ੍ਹਾਂ ਸਭ ਨੂੰ ਛੱਡ ਕੇ ਫਕੀਰ ਹੋ ਜਾਵੋ, ਫਿਰ ਚਲ ਕੇ ਸਾਡੇ ਪਾਸ ਆ ਜਾਵੋ॥ ੧੫॥

ਸ਼੍ਰੇਯ ਹੇਤ ਲਿਹੁ ਮਮ ਉਪਦੇਸ਼ੁ। ਛੋਰਹੁ ਘਰ ਕੋ ਸਹਤ ਕਲੇਸ਼।
ਰਾਵਰਿ ਨਿਕਟ ਚਹੋਂ ਮੈ ਪੂਛਾ। ਕਿਮਿ ਹੁਇ ਸ਼੍ਰੇਯ, ਬਨੈ ਉਰ ਸੂਛਾ? ॥੧੬॥

ਆਪਣੇ ਕਲਿਆਣ ਹਿਤ ਮੇਰਾ ਉਪਦੇਸ਼ ਲਵੋ ਅਤੇ ਕਲੇਸ਼ਾਂ-ਭਰੇ ਘਰ ਨੂੰ ਛੱਡ ਦੇਵੋ। ਮੈਂ ਆਪ ਜੀ ਦੇ ਪਾਸ ਆ ਕੇ ਪੁੱਛਣਾ ਚਾਹੁੰਦਾ ਹਾਂ, ਕਲਿਆਣ ਕਿਵੇਂ ਹੋਵੇ ਅਤੇ ਮਨ ਪਵਿੱਤਰ ਬਣੇ ?॥ ੧੬॥

ਕਿਮਿ ਪ੍ਰਾਪਤਿ ਹੁਇ ਭਗਤਿ ਮਹਾਂਨੀ?। ਜਿਸਤੇ ਪ੍ਰਾਪਤਿ ਪ੍ਰਭੁ ਨਿਰਬਾਨੀ'।
ਸ਼ਰਧਾ ਜਾਨਿ ਗੁਰੂ ਬਚ ਭਾਖਾ। 'ਘਰ ਤਜਾਗਨਿ ਕੀ ਨਹਿਂ ਕਰਿ ਕਾਂਖਾ ॥੧੭॥

ਕਿਵੇਂ ਮਹਾਨ ਭਗਤੀ ਪ੍ਰਾਪਤ ਹੋਵੇ, ਜਿਸ ਨਾਲ ਨਿਰਵਾਣ ਪ੍ਰਭੂ ਦੀ ਪ੍ਰਾਪਤੀ ਹੋਵੇ।" ਸ਼ਰਧਾ ਜਾਣ ਕੇ ਗੁਰੂ ਜੀ ਨੇ ਬਚਨ ਕੀਤਾ, "ਘਰ ਤਿਆਗਣ ਦੀ ਇੱਛਾ ਨਾ ਧਾਰਨ ਕਰੋ॥ ੧੭॥

ਜੇ ਘਰ ਤਜੇ ਮਿਲਹਿ ਭਗਵਾਨ। ਕਜੋਂ ਫਕੀਰ ਪੁਰਿ ਪੁਰਿ ਮਹਿਂ ਆਨ।
ਹਾਟਨਿ ਪਰ ਬਨਕਨਿ ਸੋਂ ਝਗਰੇ। ਜਾਚਤਿ ਡੋਲਤਿ ਬਾਸੁਰ ਸਗਰੇ॥੧੮॥

ਜੇ ਘਰ ਛੱਡਣ ਨਾਲ ਭਗਵਾਨ ਮਿਲ ਜਾਵੇ ਤਾਂ ਫਕੀਰ ਫਿਰ ਨਗਰਾਂ ਵਿਚ ਕਿਉਂ ਆਉਂਦੇ ਹਨ ? ਦੁਕਾਨਾਂ ਤੇ ਜਾ ਕੇ ਬਾਣੀਆਂ ਨਾਲ ਝਗੜਦੇ ਹਨ, ਸਾਰਾ ਦਿਨ ਮੰਗਦੇ ਫਿਰਦੇ ਹਨ॥ ੧੮॥

ਗੁਰਮੁਖ ਗ੍ਰਿਹਸਤਿ ਬਿਖੇ ਕਰਿਂ ਭਗਤਿ। ਪਾਇਂ ਮੁਕਤਿ,ਨਹਿਂ ਜਨਮਤਿ ਜਗਤਿ।
ਜਿਮਿ ਜਲ ਮਹਿਂ ਅਲੇਪ ਅਰਬਿੰਦ। ਰਾਖਹਿ ਊਰਧ ਧਜਾਨ ਦਿਨਿੰਦ॥੧੯॥

ਗੁਰਮੁਖ ਗ੍ਰਹਿਸਤ ਵਿਚ ਰਹਿ ਕੇ ਭਗਤੀ ਕਰਦੇ ਹਨ, ਮੁਕਤੀ ਪ੍ਰਾਪਤ ਕਰਦੇ ਹਨ ਅਤੇ ਜਗਤ ਵਿਚ ਦੁਬਾਰਾ ਜਨਮ ਨਹੀ ਲੈਂਦੇ। ਜਿਵੇਂ ਜਲ ਵਿਚ ਕੰਵਲ ਜਲ ਤੋਂ ਨਿਰਲੇਪ ਰਹਿੰਦਾ ਹੈ ਅਤੇ ਸਾਰਾ ਦਿਨ ਸੂਰਜ ਵਲ ਉੱਚਾ ਧਿਆਨ ਧਾਰ ਕੇ ਰਖਦਾ ਹੈ॥ ੧੯॥

ਤਿਮਿ ਗੁਰ ਸਿੱਖ ਕਿਰਤ ਕੋ ਕਰਤੇ। ਦੇਕਰਿ ਸਤਿ ਸੰਗਤਿ ਪੁਨ ਬਰਤੇ।
ਹੁਇ ਫਕੀਰ ਜਾਚਤਿ ਜਬਿ ਖਾਇ। ਜਪ ਤਪ ਨਿਜ ਘਾਟੋ ਤਬਿ ਪਾਇ॥੨੦॥

ਉਸ ਤਰ੍ਹਾਂ ਗੁਰਸਿੱਖ ਕਿਰਤ ਕਰੇ, ਸਤਿਸੰਗਤ ਨੂੰ ਬਣਦਾ ਹਿੱਸਾ ਦੇ ਕੇ ਫਿਰ ਆਪ ਵਰਤੇ। ਜਦ ਫਕੀਰ ਹੋ ਕੇ ਮੰਗ ਕੇ ਖਾਂਦਾ ਹੈ ਤਾਂ ਜਪ ਤਪ ਘਟ ਜਾਂਦਾ ਹੈ॥ ੨੦॥

ਸੇਵਾ ਕਰਹਿਂ ਲੇਹਿਂ ਸੋ ਤਿਸਤੇ। ਖਾਨ ਪਾਨ ਨਿਤਿ ਕਰਿਤੇ ਜਿਸਤੇ।
ਗ੍ਰਿਸਤੀ ਅਪਨੋ ਪੁੰਨ ਨ ਦੇਤਿ। ਸੇਵਾ ਠਾਨਿ ਅਪਰ ਤੇ ਲੇਤਿ॥੨੧॥

ਸੇਵਾ ਕਰਨ ਵਾਲੇ ਉਸ ਤੋਂ ਫਲ ਲੈ ਲੈਂਦੇ ਹਨ, ਜਿਸ ਪਾਸੋਂ ਨਿਤ ਖਾਂਦੇ ਪੀਂਦੇ ਹਨ। ਗ੍ਰਹਿਸਤੀ ਆਪਣਾ ਪੁੰਨ ਨਹੀਂ ਦਿੰਦੇ ਹਨ, ਸਗੋਂ ਸੇਵਾ ਕਰਕੇ ਦੂਸਰੇ ਪਾਸੋਂ ਪੁੰਨ ਲੈ ਲੈਂਦੇ ਹਨ॥ ੨੧॥

ਜਥਾ ਧੇਨੁ ਕੋ ਘਾਸੁ ਖੁਲਾਵੈਂ। ਤਿਸ ਕੋ ਪਲਟੋ ਪੈ ਪੁਨ ਪਾਵੈਂ।
ਤਿਮਿ ਜੱਗਾ ! ਲਿਹੁ ਸਮਝ ਬਿਸਾਲ। ਗ੍ਰਿਸਤਿ ਧਰਮ ਮੁਖ ਹੈ ਕਲਿਕਾਲ॥੨੨॥

ਜਿਵੇਂ ਗਾਂ ਨੂੰ ਘਾ ਖੁਵਾ ਕੇ ਲੋਕ ਉਸ ਦਾ ਦੁੱਧ ਚੋ ਲੈਂਦੇ ਹਨ, ਉਸ ਤਰ੍ਹਾਂ ਨਾਮ-ਪ੍ਰੇਮੀ ਦੀ ਸੇਵਾ ਕਰਕੇ ਲੋਕ ਉਸ ਦੇ ਆਤਮ ਸੁਖ ਦਾ ਹਿੱਸਾ ਵੰਡ ਲੈਂਦੇ ਹਨ। ਹੇ ਜੱਗਾ! ਇਸ ਤਰ੍ਹਾਂ ! ਚੰਗੀ ਤਰ੍ਹਾਂ ਸਮਝ ਲਵੋ, ਕਲਿਜੁਗ ਵਿਚ ਗ੍ਰਹਿਸਤ ਧਰਮ ਹੀ ਸ੍ਰੇਸ਼ਟ ਹੈ॥ ੨੨॥

ਤਨ ਤੇ ਕ੍ਰਿਤਿ ਕਰਹੁ ਸੰਤ ਸੇਵਾ। ਮਨ ਤੇ ਭਗਤਿ ਕਰਿਹੁ ਹਰਿ ਦੇਵਾ।
ਇਸ ਤੇ ਸ਼ੀਘ੍ਰ ਲਹੈਂ ਕੱਲਜਾਨ। ਤਜਹੁ ਨ ਸਦਨ ਠਾਨਿ ਗੁਰ ਧਜਾਨ'॥੨੩॥

ਸਰੀਰ ਨਾਲ ਕ੍ਰਿਤ ਕਰੋ ਅਤੇ ਸੰਤਾਂ ਦੀ ਸੇਵਾ ਕਰੋ ਅਤੇ ਮਨ ਨਾਲ ਹਰੀ ਦੀ ਭਗਤੀ ਕਰੋ। ਇਸ ਨਾਲ ਛੇਤੀ ਹੀ ਕਲਿਆਣ ਪ੍ਰਾਪਤ ਹੋ ਜਾਵੇਗਾ। ਘਰ ਨੂੰ ਨਾ ਛੱਡੋ, ਆਪਣੇ ਗੁਰੂ ਵਲ ਧਿਆਨ ਲਾਵੋ"॥ ੨੩॥

ਸੁਨਿ ਕਰਿ ਸੀਖ ਰਿਦੇ ਤਿਨ ਧਾਰੀ। ਕਿਰਤਿ ਭਗਤਿ ਕਰਨੀ ਸੁਖ ਕਾਰੀ।
ਮਾਨ ਭਲੋ ਤਬਿ ਕਰਿਬੇ ਲਾਗਾ। ਗੁਰ ਕੀ ਸੇਵ ਲਗਜੋ ਬਡ ਭਾਗਾ॥੨੪॥

ਇਹ ਸੁਣ ਕੇ ਜੱਗੇ ਨੇ ਸਿਖਿਆ ਹਿਰਦੇ ਵਿਚ ਧਾਰਨ ਕਰ ਲਈ ਅਤੇ ਸੁਖਕਾਰੀ ਕਿਰਤ ਵਿਚ ਭਗਤੀ ਕਰਨੀ ਸਮਝ ਗਿਆ। ਗੁਰੂ ਜੀ ਦੀ ਸਿਖਿਆ ਭਲੀ ਪ੍ਰਕਾਰ ਮੰਨ ਕੇ ਉਸ ਤਰ੍ਹਾਂ ਹੀ ਕਰਨ ਲੱਗਾ ਅਤੇ ਭਾਗਾਂ ਵਾਲਾ ਗੁਰੂ ਜੀ ਦੀ ਸੇਵਾ ਵਿਚ ਲੱਗ ਗਿਆ॥ ੨੪॥

**ਖਾਨੂ ਅਰ ਮਾਈਆ ਪਿਤ ਪੂਤ। ਕੀਨੋ ਸਤਿਗੁਰ ਦਰਸ਼ਨ ਪੂਤ।**
**ਤੀਸਰ ਮਿਲਿ ਗੋਵਿੰਦ ਭੰਡਾਰੀ। ਬਿਨੈ ਕੀਨਿ 'ਹਮ ਸ਼ਰਨ ਤੁਮਾਰੀ॥੨੫॥**

ਖਾਨੂ ਅਤੇ ਮਾਈਆ ਦੋਵੇਂ ਪਿਉ-ਪੁੱਤਰ ਸਨ, ਉਨ੍ਹਾਂ ਸਤਿਗੁਰ ਜੀ ਦੇ ਪਵਿੱਤਰ ਦਰਸ਼ਨ ਕੀਤੇ। ਉਨ੍ਹਾਂ ਦੇ ਨਾਲ ਤੀਸਰੇ ਵਿਅਕਤੀ ਗੋਵਿੰਦ ਭੰਡਾਰੀ ਨੇ ਆ ਕੇ ਗੁਰੂ ਜੀ ਪਾਸ ਬੇਨਤੀ ਕੀਤੀ, "ਅਸੀਂ ਤੁਹਾਡੀ ਸ਼ਰਨ ਆਏ ਹਾਂ॥ ੨੫॥

**ਐਸੋ ਗੁਨ ਕੀਜਹਿ ਉਪਦੇਸ਼। ਜਿਸ ਮਹਿਂ ਗੁਣ ਹੁਇਂ ਭਲੇ ਅਸ਼ੇਸ਼'।**
**ਸੁਨਿ ਸਤਿਗੁਰ ਕਹਿ 'ਬਿਚ ਇਸ ਜਗਤਿ। ਸਕਲ ਗੁਨਨ ਕੋ ਗੁਨ ਹਰਿ ਭਗਤਿ॥੨੬॥**

ਐਸੇ ਗੁਣਾਂ ਵਾਲਾ ਉਪਦੇਸ਼ ਕਰੋ ਕਿ ਜਿਸ ਵਿਚ ਬਾਕੀ ਦੇ ਸਾਰੇ ਭਲੇ ਗੁਣ ਆ ਜਾਣ।" ਇਹ ਸੁਣ ਕੇ ਸਤਿਗੁਰੂ ਜੀ ਨੇ ਕਿਹਾ, "ਇਸ ਜਗਤ ਵਿਚ ਸਾਰੇ ਗੁਣਾਂ ਦਾ ਵੱਡਾ ਗੁਣ ਹਰੀ ਦੀ ਭਗਤੀ ਹੈ॥ ੨੬॥

**ਭਗਤਿ ਕਰਤਿ ਸਗਰੇ ਗੁਣ ਪਾਵੈਂ। ਗੁਣ ਨਿਧਾਨ ਭਗਵਾਨ ਰਿਝਾਵੈਂ।**
**ਗੁਣ ਕਰਤਾ ਜਬਿਹੀ ਬਸਿ ਹੋਇ। ਦੁਰਲਭ ਗੁਨ ਪੁਨ ਰਹੈ ਨ ਕੋਇ' ॥੨੭॥**

ਭਗਤੀ ਕਰਨ ਨਾਲ ਸਾਰੇ ਗੁਣ ਪ੍ਰਾਪਤ ਹੋ ਜਾਂਦੇ ਹਨ। ਭਗਵਾਨ ਨੂੰ ਪ੍ਰਸੰਨ ਕਰਨਾ ਗੁਣਾਂ ਦਾ ਖਜ਼ਾਨਾ ਹੈ। ਗੁਣਾਂ ਦਾ ਦਾਤਾ ਜਦ ਵੱਸ ਹੋ ਜਾਂਦਾ ਹੈ, ਫਿਰ ਉਸ ਤੋਂ ਵੱਡਾ ਕੋਈ ਦੁਰਲੱਭ ਗੁਣ ਰਹਿ ਹੀ ਨਹੀਂ ਜਾਂਦਾ" ॥ ੨੭॥

**ਬੂਝਨ ਲਗੇ 'ਭਗਤਿ ਕਿਸੁ ਰੀਤ ?। ਕਰਹੁ ਬਤਾਵਨਿ ਉਪਜਹਿ ਪ੍ਰੀਤਿ'।**
**ਤਬਿ ਸਤਿਗੁਰ ਨੇ ਕਹਜੋ ਬੁਝਾਈ। 'ਨਵਧਾ ਭਗਤਿ' ਏਕ ਸੁਖਦਾਈ॥੨੮॥**

ਤਿੰਨੇ ਸਿੱਖ ਪੁੱਛਣ ਲੱਗੇ, "ਭਗਤੀ ਕਿਸ ਰੀਤੀ ਨਾਲ ਕਰਨੀ ਚਾਹੀਦੀ ਹੈ ?" ਸਾਨੂੰ ਸਮਝਾਓ, ਤਾਂਕਿ ਸਾਡੇ ਵਿਚ ਭਗਤੀ ਵਾਸਤੇ ਪ੍ਰੀਤ ਪੈਦਾ ਹੋਵੇ"। ਤਦ ਸਤਿਗੁਰੂ ਜੀ ਨੇ ਸਮਝਾਉਣ ਵਾਸਤੇ ਕਿਹਾ, "ਨੌਂ ਪ੍ਰਕਾਰ ਦੀ ਭਗਤੀ ਹੈ", ਪਹਿਲੀ ਹੈ ਸਖਦਾਈ॥ ੨੮॥

**ਦੂਜੇ 'ਪ੍ਰੇਮਾ ਭਗਤਿ' ਬਿਚਾਰੀ। 'ਪਰਾ ਭਗਤਿ' ਤ੍ਰਿਤੀਏ ਨਿਰਧਾਰੀ।**
**ਪ੍ਰਥਮ ਸੁਨਹੁ ਨਵਧਾ ਕੇ ਭੇਦ। ਪ੍ਰਾਪਤਿ ਭਏ ਬਿਨਾਸਹਿਂ ਖੇਦ॥੨੯॥**

ਦੂਜੀ ਪ੍ਰੇਮਾ ਭਗਤੀ ਵਿਚਾਰ ਲਵੋ, ਤੀਸਰੀ ਪਰਾ ਭਗਤੀ ਨਿਰਧਾਰਤ ਕਰੋ। ਪਹਿਲਾਂ ਇਨ੍ਹਾਂ ਨੌਂ ਭਗਤੀਆਂ ਦੇ ਭੇਦ ਸੁਣੋ। ਜਿਨ੍ਹਾਂ ਨੂੰ ਇਹ ਪ੍ਰਾਪਤ ਹੋ ਜਾਣ ਉਨ੍ਹਾਂ ਦੇ ਸਭ ਦੁੱਖ ਦੂਰ ਹੋ ਜਾਂਦੇ ਹਨ॥ ੨੯॥

**ਸ਼ਰਧਾ ਸਹਤ ਗੁਰੂ ਕੇ ਬੈਨ। ਸ਼੍ਰਵਨ ਕਰਹਿ ਸਨਮੁਖ ਮਨ ਨੈਨ।**
**ਦੁਤੀਏ ਕਥਾ ਕੀਰਤਨੁ ਕਰਨੇ। ਨੀਕੇ ਪ੍ਰਭੁ ਕੇ ਗੁਨ ਗਨ ਬਰਨੇ॥੩੦॥**

ਮਨ ਅਤੇ ਨੈਣ ਗੁਰੂ ਜੀ ਸਨਮੁਖ ਰੱਖ ਕੇ ਸ਼ਰਧਾ ਸਹਿਤ ਉਨ੍ਹਾਂ ਦੇ ਬਚਨ ਸੁਣੇ, ਦੂਸਰਾ ਕਥਾ ਕੀਰਤਨ ਕਰੇ ਅਤੇ ਚੰਗੇ ਪ੍ਰਭੂ ਦੇ ਗੁਣ ਵਰਣਨ ਕਰੇ॥ ੩੦॥

**ਤ੍ਰਿਤੀਏ ਸੱਤਿਨਾਮ ਸਿਮਰੰਤੇ। ਬਿਨਾ ਭਜਨ ਨਹਿਂ ਸਮਾਂ ਬਿਤੰਤੇ।**
**ਸ੍ਵਾਸਨ ਸੰਗ ਸੁ ਨਾਮ ਮਿਲਾਵੈਂ। ਊਠਤਿ ਬੈਠਤਿ ਨਹਿਂ ਬਿਸਰਾਵੈਂ॥੩੧॥**

ਤੀਸਰਾ ਸਤਿਨਾਮ ਦਾ ਸਿਮਰਨ ਕਰੇ, ਬਿਨਾਂ ਭਜਨ ਤੋਂ ਕੋਈ ਵੀ ਸਮਾਂ ਬਤੀਤ ਨਾ ਕਰੇ। ਸ੍ਵਾਸ ਸ੍ਵਾਸ ਨਾਲ ਪ੍ਰਭੂ ਦੇ ਨਾਮ ਨੂੰ ਮਿਲਾਵੇ ਅਤੇ ਉਠਦਿਆਂ ਬੈਠਦਿਆਂ ਕਦੀ ਨਾ ਵਿਸਾਰੇ॥ ੩੧॥

ਚੌਥੇ ਸਤਿਗੁਰ ਕੈ ਭਗਵਾਨ। ਠਾਨਹਿ ਚਰਨ ਕਮਲ ਕੋ ਧਯਾਨ।
ਕੈ ਸੰਤਨ ਕੇ ਚਰਨ ਪਖਾਰੈ। ਸ਼ਰਧਾ ਤੇ ਚਰਨਾਂਮ੍ਰਿਤ ਧਾਰੈ॥ ੩੨॥

ਚੌਥਾ ਸਤਿਗੁਰੂ ਨੂੰ ਭਗਵਾਨ ਜਾਣੇ ਤੇ ਉਨ੍ਹਾਂ ਦੇ ਚਰਨ-ਕੰਵਲਾਂ ਵਿਚ ਧਿਆਨ ਧਾਰਨ ਕਰੇ। ਸੰਤਾਂ ਦੇ ਚਰਨ ਧੋਵੇ ਅਤੇ ਸ਼ਰਧਾ ਨਾਲ ਚਰਨਾਂਮ੍ਰਿਤ ਲਵੇ॥ ੩੨॥

ਪੰਚਮਿ ਕਰਹਿ ਅਹਾਰ ਭਲੇਰੇ। ਪ੍ਰਥਮ ਅਰਪਿ ਹਰਿ ਗੁਰੂ ਅਗੇਰੇ।
ਜਥਾ ਸ਼ਕਤਿ ਸੰਤਨ ਅਚਵਾਵੈ। ਵਸਤ੍ਰ ਸ਼ਰੀਰ ਸਾਧ ਪਹਿਰਾਵੈ॥ ੩੩॥

ਪੰਜਵਾਂ ਜਦ ਭੋਜਨ ਕਰਨ ਲੱਗੇ ਤਾਂ ਪਹਿਲਾਂ ਆਪਣੇ ਗੁਰੂ ਜੀ ਅੱਗੇ ਅਰਪਣ ਕਰੇ, ਬਾਅਦ ਵਿਚ ਆਪ ਛਕੇ। ਆਪਣੀ ਸਮਰੱਥਾ ਅਨੁਸਾਰ ਸੰਤਾਂ ਨੂੰ ਭੋਜਨ ਛਕਾਵੇ ਅਤੇ ਸਾਧਾਂ ਨੂੰ ਵਸਤਰ ਪਹਿਨਾਵੇ॥ ੩੩॥

ਖਸ਼ਟਮਿ ਪ੍ਰਭੁ ਗੁਰ ਕੈ ਗੁਰਦਵਾਰੇ। ਬੰਦਨ ਕਰਹਿ ਪ੍ਰਦਛਨਾ ਧਾਰੇ।
ਧੂਪ ਦੀਪ ਚੰਦਨ ਚਰਚਾਵੈ। ਫੂਲਨ ਆਨਿ ਸੁਗੰਧਿ ਚਢਾਵੈ॥ ੩੪॥

ਛੇਵਾਂ ਪ੍ਰਭੂ ਗੁਰੂ ਦੇ ਗੁਰਦਵਾਰੇ ਜਾ ਕੇ ਬੰਦਨਾ ਕਰਕੇ ਚਾਰੇ ਪਾਸੇ ਪਰਿਕਰਮਾਂ ਕਰੇ। ਧੂਪ ਦੀਪ ਜਗਾ ਕੇ ਚੰਦਨ ਦਾ ਛਿੜਕਾ ਕਰੇ, ਸੁਗੰਧੀ ਵਾਲੇ ਫੁੱਲ ਲਿਆ ਕੇ ਚੜ੍ਹਾਵੇ॥ ੩੪॥

ਸਪਤਮਿ ਦਾਸੁ ਆਪ ਕੋ ਜਾਨੈ। ਪਰਮੇਸ਼੍ਵਰ ਸ੍ਵਾਮੀ ਪਹਿਚਾਨੈ।
ਤਨ ਮਨ ਧਨ ਜਾਨੈ ਪ੍ਰਭੁ ਦਾਨ। ਸਤੀ ਨਾਰ ਸਮ ਪਤਿ ਭਗਵਾਨ॥ ੩੫॥

ਸੱਤਵਾਂ ਆਪਣੇ ਆਪ ਨੂੰ ਦਾਸ ਜਾਣੇ ਅਤੇ ਪਰਮੇਸ਼ਰ ਨੂੰ ਆਪਣਾ ਮਾਲਕ ਪਹਿਚਾਣੇ। ਤਨ, ਮਨ ਅਤੇ ਧਨ ਨੂੰ ਸਭ ਪ੍ਰਭੂ ਦਾ ਦਿੱਤਾ ਜਾਣੇ, ਪਤੀਬ੍ਰਤਾ ਇਸਤਰੀ ਵਾਂਗ ਪਰਮੇਸ਼ਰ ਨੂੰ ਪਤੀ ਜਾਣੇ॥ ੩੫॥

ਅਸ਼ਟਮਿ ਮਿੱਤ੍ਰ ਲਖੈ ਸ੍ਰੀ ਪਤਿ ਕੌ। ਨਹੀਂ ਡੁਲਾਵੈ ਅਪਨੇ ਚਿਤ ਕੋ।
ਜੋ ਕਛੁ ਕਰਹਿ ਭਲੀ ਮਮ ਜਾਨੈ। ਨਹੀਂ ਤਰਕਨਾ ਤਿਸ ਪਰ ਠਾਨੈ॥ ੩੬॥

ਅੱਠਵਾਂ ਪਰਮਾਤਮਾ ਨੂੰ ਆਪਣਾ ਮਿੱਤਰ ਜਾਣੇ ਅਤੇ ਕਦੇ ਵੀ ਆਪਣੇ ਚਿੱਤ ਨੂੰ ਨਾ ਡੋਲਣ ਦੇਵੇ, ਪਰਮਾਤਮਾ ਜੋ ਕੁਝ ਕਰੇ ਉਸ ਵਿਚ ਆਪਣਾ ਭਲਾ ਹੀ ਜਾਣੇ, ਉਸ ਵਿਚ ਕੋਈ ਹੁੱਜਤ ਨਾ ਕਰੇ॥ ੩੬॥

ਜਥਾ ਸਖਾ ਕੀ ਕ੍ਰਿਤਿ ਲਖੰਤਾ। ਕਰਹਿ ਜੁ ਕਛੁ ਮਮ ਭਲਾ ਕਰੰਤਾ।
ਤਿਮਿ ਪ੍ਰਭੁ ਮਿੱਤ੍ਰ ਕਿਰਤ ਕੋ ਹੇਰੈ। ਜੋ ਕਿਛੁ ਕਰੈ ਭਲੀ ਸੋ ਮੇਰੈ॥ ੩੭॥

ਜਿਵੇਂ ਮਿੱਤਰ ਦੀ ਕੀਤੀ ਨੂੰ ਸਮਝਦਾ ਹੈ ਭਾਵ ਜਿਵੇਂ ਮਿੱਤਰ ਦੂਸਰੇ ਮਿੱਤਰ ਦੀ ਕੀਤੀ ਨੂੰ ਵੇਖਦਾ ਹੈ ਕਿ ਇਹ ਜੋ ਕੁਝ ਕਰਦਾ ਹੈ, ਮੇਰਾ ਭਲਾ ਹੀ ਕਰਦਾ ਹੈ; ਇਸ ਤਰ੍ਹਾਂ ਹੀ ਪ੍ਰਭੂ ਦੀ ਕੀਤੀ ਨੂੰ ਜਾਣੇ॥ ੩੭॥

ਨੌਮੀ ਤਨ ਧਨ ਪ੍ਰਭੁ ਅਰਪਾਇ। ਅਪਨੋ ਕਛੂ ਨ ਲਖਹਿ ਕਦਾਇ।
ਮਮਤਾ ਤਜਹਿ ਪਦਾਰਥ ਕੇਰੀ। ਹਰਿਕੇ ਜਾਨਿ ਨ ਸੁਖ ਦੁਖ ਹੇਰੀ॥ ੩੮॥

ਨੌਵਾਂ ਤਨ ਧਨ ਸਭ ਪ੍ਰਭੂ ਨੂੰ ਅਰਪਣ ਕਰ ਦੇਵੇ, ਆਪਣਾ ਕੁਝ ਵੀ ਕਦੀ ਨਾ ਸਮਝੇ। ਪਦਾਰਥਾਂ ਦੇ ਮੋਹ ਨੂੰ ਛੱਡ ਦੇਵੇ। ਸਭ ਕੁਝ ਹਰੀ ਦਾ ਜਾਣ ਕੇ ਦੁਖ-ਸੁਖ ਨਾ ਵੇਖੇ॥ ੩੮॥

ਨਵਧਾ ਭਗਤਿ ਕਹੀ ਇਹ ਜੋਇ। ਜੇਕਰਿ ਇਕ ਭੀ ਪ੍ਰਾਪਤਿ ਹੋਇ।

ਤੌਂ ਉਧਾਰ ਜਨ ਕੋ ਕਰਿ ਦੇਤਿ। ਕਜਾ ਸੰਸੈ ਹੁਇ ਸਰਬ ਸਮੇਤ ॥੩੯॥

ਇਹ ਨੌਂ ਪ੍ਰਕਾਰ ਦੀ ਜਿਹੜੀ ਭਗਤੀ ਕਹੀ ਹੈ, ਜੇਕਰ ਇਨ੍ਹਾਂ ਵਿਚੋਂ ਇਕ ਵੀ ਪ੍ਰਾਪਤ ਹੋ ਜਾਵੇ ਤਾਂ ਮਨੁੱਖ ਦਾ ਉਧਾਰ ਹੋ ਜਾਂਦਾ ਹੈ। ਜੇ ਸਾਰੀ ਭਾਵ ਨੌਂ ਪ੍ਰਕਾਰ ਦੀ ਭਗਤੀ ਸਮੇਤ ਹੋਵੇ, ਫਿਰ ਕਿਹੜਾ ਸੰਸਾ ਰਹਿ ਜਾਂਦਾ ਹੈ, ਭਾਵ ਸਭ ਸੰਸੇ ਮਿਟ ਜਾਂਦੇ ਹਨ॥ ੩੯॥

ਅਪਰ ਸੁਨਹੁ ਜਸ 'ਪ੍ਰੇਮਾ ਭਗਤਿ'। ਜਿਹ ਸਮ ਅਪਰ ਨ ਸੁਖ ਦੇ ਜਗਤ।
ਤਰੁਵਰ ਫਲ ਪੂਰਬ ਹੁਇ ਸਾਵਾ। ਸ੍ਵਾਦ ਬਿਖੇ ਕੌਰਾ ਲਖਿ ਪਾਵਾ॥੪੦॥

ਹੋਰ ਸੁਣੋ ਜਿਵੇਂ ਪ੍ਰੇਮ ਭਗਤੀ ਹੈ, ਉਸ ਬਰਾਬਰ ਹੋਰ ਕੋਈ ਭਗਤੀ ਜੱਗ ਵਿਚ ਸੁਖਦਾਈ ਨਹੀਂ ਹੈ। ਜਿਵੇਂ ਰੁਖ ਦਾ ਫਲ ਪਹਿਲਾਂ ਹਰਾ ਹੁੰਦਾ ਹੈ ਅਤੇ ਸਵਾਦ ਵਿਚ ਵੀ ਕੌੜਾ ਹੁੰਦਾ ਹੈ॥ ੪੦॥

ਪੁਨ ਪੀਰੋ ਤਬ ਲਹਿ ਤੁਰਸ਼ਾਈ। ਬ੍ਰਿੱਛ ਬੀਚ ਤੇ ਲੇ ਰਸੁ ਪਾਈ।
ਪੁਨ ਪਾਕੋ ਹੋਵਹਿ ਰੰਗੁ ਲਾਲ। ਸ੍ਵਾਦ ਪਾਇ ਸੋ ਮਧੁਰ ਬਿਸਾਲ॥੪੧॥

ਪਰ ਜਦ ਪੀਲਾ ਹੋ ਜਾਂਦਾ ਹੈ ਤਾਂ ਉਸ ਵਿਚ ਖਟਿਆਈ ਆ ਜਾਂਦੀ ਹੈ, ਉਹ ਬ੍ਰਿੱਛ ਵਿਚੋਂ ਹੀ ਰਸ ਪ੍ਰਾਪਤ ਕਰ ਲੈਂਦਾ ਹੈ, ਫਿਰ ਜਦ ਪੱਕਦਾ ਹੈ ਤਾਂ ਉਸ ਦਾ ਰੰਗ ਲਾਲ ਹੋ ਜਾਂਦਾ ਹੈ ਅਤੇ ਉਸ ਦਾ ਸਵਾਦ ਬਹੁਤ ਮਿੱਠਾ ਹੋ ਜਾਂਦਾ ਹੈ॥ ੪੧॥

ਤਿਮਿ ਪਰਮੇਸੁਰ ਪ੍ਰੇਮੀ ਹੋਇ। ਤਿਨ ਕੇ ਲੱਛਨ ਇਸ ਬਿਧਿ ਜੋਇ।
ਪ੍ਰਥਮੈ ਰੁਦਨ ਕਰਤਿ ਚਿਤ ਚਾਹੈ। ਪ੍ਰੀਤਮ ਦਰਸ਼ਨ ਧਰਤਿ ਉਮਾਹੈ॥੪੨॥

ਉਸ ਤਰ੍ਹਾਂ ਹੀ ਪਰਮੇਸ਼ਰ ਦਾ ਪ੍ਰੇਮੀ ਹੁੰਦਾ ਹੈ, ਉਨ੍ਹਾਂ ਦੇ ਇਸ ਢੰਗ ਦੇ ਹੀ ਲੱਛਣ ਹਨ। ਪਹਿਲਾਂ ਚਿਤ ਰੋਣ ਨੂੰ ਕਰਦਾ ਹੈ, ਪ੍ਰੀਤਮ ਦੇ ਦਰਸ਼ਨ ਕਰਨ ਵਾਸਤੇ ਬੜਾ ਉਤਸ਼ਾਹ ਧਾਰਨ ਕਰਦਾ ਹੈ॥ ੪੨॥

ਬਿਛਰੇ ਹਮ ਯਾਂਤੇ ਦੁਖ ਪਾਵੈ। ਦੀਰਘ ਸ੍ਵਾਸਨਿ ਲੇ ਪਛੁਤਾਵੈ।
ਰੋਮੰਚਤਿ ਹੁਇ ਗਦ ਗਦ ਬਾਨੀ। ਕਬਿ ਗੁਨ ਗਾਇ, ਕਿ ਤੂਸ਼ਨ ਠਾਨੀ॥੪੩॥

ਮੈਂ ਵਿਛੜਿਆ ਹਾਂ, ਇਸ ਕਰਕੇ ਬੜਾ ਦੁੱਖ ਪਾਉਂਦਾ ਹੈ, ਲੰਮੇ-ਲੰਮੇ ਸਾਹ ਲੈ ਕੇ ਪਛਤਾਉਂਦਾ ਹੈ। ਰੋਮ ਖੜੇ ਹੋ ਜਾਂਦੇ ਹਨ ਅਤੇ ਮੁਖ ਤੋਂ ਬੋਲਿਆ ਨਹੀਂ ਜਾਂਦਾ। ਕਦੀ ਗੁਣ ਗਾਉਂਦਾ ਹੈ ਅਥਵਾ ਕਦੀ ਚੁਪ ਧਾਰ ਲੈਂਦਾ ਹੈ॥ ੪੩॥

ਤਬਿ ਮੁਖ ਕੋ ਸਾਵਾ ਹੁਇ ਰੰਗ। ਸੁਧਿ ਭੂਲਹਿ ਸਭਿ ਆਦਿਕ ਅੰਗ।
ਜਜੋਂ ਜਜੋਂ ਵਧ ਹੈ ਪ੍ਰੇਮ ਬਡੇਰਾ। ਤਜੋਂ ਤਜੋਂ ਹੋਤਿ ਅਹਾਰ ਛੁਟੇਰਾ॥੪੪॥

ਤਦ ਮੁੱਖ ਦਾ ਰੰਗ ਕਾਲਾ ਹੋ ਜਾਂਦਾ ਹੈ, ਸਭ ਅੰਗਾਂ ਆਦਿਕਾਂ ਦੀ ਸੋਝੀ ਭੁਲ ਜਾਂਦਾ ਹੈ। ਜਿਵੇਂ-ਜਿਵੇਂ ਪ੍ਰੇਮ ਵਧਦਾ ਹੈ ਤਿਵੇਂ-ਤਿਵੇਂ ਭੋਜਨ ਦੀ ਚਾਹਤ ਘਟਦੀ ਜਾਂਦੀ ਹੈ ਭਾਵ ਅੰਨ-ਪਾਣੀ ਥੋੜ੍ਹਾ ਖਾਂਦਾ ਹੈ॥ ੪੪॥

ਭੂਖ ਪਜਾਸ ਕੀ ਗਮ ਹੁਇ ਥੋਰੀ। ਨਿਸ ਦਿਨ ਰਹੈ ਪ੍ਰੇਮ ਮਤਿ ਬੋਰੀ।
ਬ੍ਰਿਹੁ ਤੇ ਵਧਹਿ ਬਿਖਾਦ ਅਧੀਰਾ। ਬਦਨ ਬਰਨ ਹੁਇ ਆਵਤਿ ਪੀਰਾ॥੪੫॥

ਭੁੱਖ ਪਿਆਸ ਦਾ ਫਿਕਰ ਬਹੁਤ ਥੋੜਾ ਰਹਿ ਜਾਂਦਾ ਹੈ। ਦਿਨ-ਰਾਤ ਬੁਧੀ ਪ੍ਰੇਮ ਵਿਚ ਡੁੱਬੀ ਰਹਿੰਦੀ ਹੈ। ਬ੍ਰਿਹਾ ਕਰਕੇ ਦੁੱਖ ਅਤੇ ਬੇਚੈਨੀ ਵੱਧ ਜਾਂਦੀ ਹੈ, ਫਿਰ ਮੁਖ ਦਾ ਰੰਗ ਪੀਲਾ ਪੈ ਜਾਂਦਾ ਹੈ॥ ੪੫॥

ਪਜਾਰੇ ਕੀ ਜੇ ਬਾਤ ਬਤਾਵਹਿਂ। ਅਸ ਸੰਤਨ ਕੇ ਨਿਕਟ ਸਿਧਾਵਹਿ।
ਸੁਨਿ ਪਿਖਿ ਕੈ ਪ੍ਰਿਯ ਮਿਲਨਿ ਨਿਸ਼ਾਨੀ। ਨਿਕਟ ਜਾਨਿ ਹੁਇ ਪ੍ਰੀਤ ਮਹਾਨੀ॥੪੬॥

ਪਿਆਰੇ ਦੀ ਜੇ ਕੋਈ ਗੱਲ ਸੁਣਾਉਂਦਾ ਹੈ, ਅਜਿਹੇ ਸੰਤਾਂ ਦੇ ਉਹ ਪਾਸ ਜਾਂਦਾ ਹੈ। ਸੁਣ ਕੇ ਵੇਖ ਕੇ ਪ੍ਰੀਤਮ ਦੇ ਮਿਲਣ ਦੀ ਨਿਸ਼ਾਨੀ ਲੱਭਦਾ ਹੈ, ਪਰ ਪ੍ਰੀਤਮ ਨੂੰ ਨੇੜੇ ਜਾਣ ਕੇ ਮਹਾਨ ਪ੍ਰੀਤ ਹੁੰਦੀ ਹੈ॥ ੪੬॥

ਸੰਤ ਸੰਗ ਜਬਿ ਵਧਜੋ ਵਧੇਰਾ। ਪੂਰਨ ਪ੍ਰਭੂ ਸਰਬ ਮੈਂ ਹੇਰਾ।
ਤਬਿ ਮੁਖ ਲਾਲ ਰੰਗ ਦ੍ਰਿਸ਼ਟਾਵੈ। ਤ੍ਰਿਪਤਿ ਹੋਇ ਮਨ ਕਿਤਹੁੰ ਨ ਧਾਵੈ॥੪੭॥

ਸੰਤਾਂ ਦਾ ਸੰਗ ਜਦ ਬਹੁਤ ਵਧ ਜਾਂਦਾ ਹੈ, ਫਿਰ ਪੂਰਨ ਪ੍ਰਭੂ ਨੂੰ ਸਭ ਵਿਚ ਵੇਖਦਾ ਹੈ। ਤਦ ਮੁੱਖ ਦਾ ਰੰਗ ਲਾਲ ਹੋ ਜਾਂਦਾ ਹੈ, ਮਨ ਤ੍ਰਿਪਤ ਹੋ ਜਾਂਦਾ ਹੈ, ਫਿਰ ਕਿਤੇ ਹੋਰ ਪਾਸੇ ਨਹੀਂ ਜਾਂਦਾ॥ ੪੭॥

ਸ਼ਾਂਤਿ ਮਧੁਰਤਾ ਤਬਿ ਹੁਇ ਆਈ। ਅੰਤਰ ਬ੍ਰਿਤੀ ਸਥਿਰਤਾ ਪਾਈ।
ਦ੍ਰਿੜ ਅੱਭਜਾਸ ਗਜਾਨ ਮਨਿ ਲਾਵਹਿ। ਪਰਾ ਭਗਤਿ ਉਤਪਤਿ ਹੁਇ ਆਵਹਿ॥੪੮॥

ਫਿਰ ਸ਼ਾਂਤੀ ਰੂਪ ਮਿਠਾਸ ਆ ਜਾਂਦੀ ਹੈ, ਅੰਦਰਲੀ ਬ੍ਰਿਤੀ ਸਥਿਰਤਾ ਪਾ ਲੈਂਦੀ ਹੈ। ਫਿਰ ਦ੍ਰਿੜ੍ਹ ਅਭਿਆਸ ਕਰਕੇ ਗਿਆਨ ਨਾਲ ਮਨ ਲਾਉਂਦਾ ਹੈ, ਇਸ ਤਰ੍ਹਾਂ ਪਰਾ-ਭਗਤੀ (ਉਹ ਭਗਤੀ ਜੋ ਦ੍ਰਿਸ਼ਟਮਾਨ ਤੋਂ ਚੁਕ ਕੇ ਦ੍ਰਿਸ਼ਟਾ ਵਿਚ ਲੈ ਜਾਵੇ, ਇਸ ਨੂੰ ਵਾਹਿਗੁਰੂ ਮਿਲਾਪ ਪ੍ਰਾਪਤ ਅਵਸਥਾ ਕਹਿੰਦੇ ਹਨ) ਉਤਪੰਨ ਹੋ ਜਾਂਦੀ ਹੈ॥ ੪੮॥

ਅਪਨਿ ਸਰੂਪ ਨਿਹਾਰਨ ਚਾਹਾ। ਈਸ਼ੁਰ ਜੀਵ ਅਭੇਦ ਉਪਾਹਾ।
ਸਤਿਚੇਤਨ ਆਨਦ ਬ੍ਰਹਮ ਰੂਪ। ਨਭ ਸਮ ਬਜਾਪਜੋ ਚਲਿਤ ਅਨੂਪ॥੪੯॥

ਆਪਣਾ ਸਰੂਪ ਵੇਖਣਾ ਚਾਹਿਆ ਤਾਂ ਈਸ਼ਵਰ ਜੀਵ ਅਭੇਦਤਾ ਪਾ ਲਈ। ਸਤਿਚੇਤਨ ਆਨੰਦ ਬ੍ਰਹਮ ਸਰੂਪ ਅਕਾਸ਼ ਵਾਂਗ ਪਰੀਪੂਰਨ ਹੈ ਤੇ ਜਿਸ ਦੇ ਅਨੂਪਮ ਕੌਤਕ ਹਨ॥ ੪੯॥

ਇਸ ਪ੍ਰਕਾਰ ਜੇ ਭਗਤਿ ਕਮਾਵੈ। ਇਕਤਾ ਬ੍ਰਹਮ ਰੂਪ ਹੁਇ ਜਾਵੈ।
ਤੀਨਹੁ ਸੁਨਕੈ ਭਏ ਅਨੰਦ। ਖਾਨੂ ਮਾਈਆ ਅਰੁ ਗੋਬਿੰਦ॥੫੦॥

ਇਸ ਪ੍ਰਕਾਰ ਜੇ ਭਗਤੀ ਕਮਾਵੇ ਤਾਂ ਬ੍ਰਹਮ ਨਾਲ ਇਕ ਰੂਪ ਹੋ ਜਾਂਦਾ ਹੈ। ਤਿੰਨੇ ਸਿੱਖ, ਖਾਨੂ, ਮਾਈਆ ਅਤੇ ਗੋਬਿੰਦ ਭੰਡਾਰੀ ਬੜੇ ਅਨੰਦਮਈ ਹੋ ਗਏ॥ ੫੦॥

*ਪਹਿਲੀ ਰਾਸ ਦਾ ਉਣਤਾਲੀਵਾਂ ਅਧਿਆਇ ਸਮਾਪਤ ਹੋਇਆ॥ ੩੯॥*

# ਅਧਿਆਇ ਚਾਲੀਵਾਂ

## *ਸਿੱਖਾਂ ਨੂੰ ਉਪਦੇਸ਼*

*ਦੋਹਰਾ*-ਜੋਧ ਰਸੋਈਆ ਦੇਗ ਮਹਿਂ ਗੁਰ ਹਿਤ ਕਰਤਿ ਅਹਾਰ।
ਬਿੱਪ੍ਰ ਜਾਤਿ ਸੇਵਾ ਕਰੇ ਉਰ ਹੰਕਾਰ ਨਿਵਾਰਿ॥੧॥

ਜੋਧ ਨਾਮੀ ਰਸੋਈਆ ਗੁਰੂ ਜੀ ਵਾਸਤੇ ਭੋਜਨ ਬਣਾਉਂਦਾ ਹੁੰਦਾ ਸੀ। ਬ੍ਰਾਹਮਣ ਜਾਤ ਨਾਲ ਸੰਬੰਧ ਰੱਖਦਾ ਸੀ ਅਤੇ ਹਿਰਦੇ ਵਿਚੋਂ ਹੰਕਾਰ ਦੂਰ ਕਰਕੇ ਸੇਵਾ ਕਰਦਾ ਸੀ॥ ੧॥

*ਚੌਪਈ*-ਧਨ ਆਦਿਕ ਜੇ ਸਿਖ ਗਨ ਲਜਾਵੈਂ। ਭੇਟ ਧਰਹਿਂ ਸਤਿਗੁਰੂ ਮਨਾਵੈਂ।
ਸੋ ਸਭਿ ਜੋਧ ਰਸੋਈਆ ਲੇਤਿ। ਲੰਗਰ ਪਰ ਲਗਾਇ ਕਰਿ ਚੇਤਿ॥੨॥

ਸਿੱਖ ਸੰਗਤ ਜੋ ਧਨ ਆਦਿ ਲਿਆਉਂਦੀ ਸੀ, ਉਹ ਸਤਿਗੁਰੂ ਜੀ ਦੇ ਅੱਗੇ ਭੇਟਾ ਧਰ ਦਿੰਦੇ ਸਨ। ਉਹ ਸਾਰੀਆਂ ਭੇਟਾਵਾਂ ਜੋਧ ਰਸੋਈਆ ਲੈ ਲੈਂਦਾ ਸੀ ਅਤੇ ਸਭ ਕੁਝ ਲੰਗਰ ਤਿਆਰ ਕਰਨ ਵਿਚ ਲਾ ਦਿੰਦਾ ਸੀ॥ ੨॥

ਇਕ ਦਿਨ ਮਹਿਂ ਜੇਤੋ ਲਗ ਜਾਇ। ਤਿਤਿਕ ਲੇਤਿ, ਲੰਗਰ ਮਹਿਂ ਲਾਇ।
ਦਿਨ ਅਗਲੇ ਹਿਤ ਰਹਨਿ ਨ ਪਾਵੈ। ਵਧਹਿ ਜਿ ਪਸੂਅਨ ਵਹਿਰ ਖੁਵਾਵੈ॥੩॥

ਇਕ ਦਿਨ ਵਿਚ ਜਿੰਨਾ ਲੱਗ ਜਾਂਦਾ ਸੀ, ਓਨਾ ਰਾਸ਼ਨ ਲੈ ਕੇ ਲੰਗਰ ਵਿਚ ਲਾ ਦਿੰਦਾ ਸੀ। ਅਗਲੇ ਦਿਨ ਵਾਸਤੇ ਕੁਝ ਵੀ ਰਹਿਣ ਨਹੀਂ ਸੀ ਦਿੰਦਾ। ਜੋ ਰਾਸ਼ਨ ਵੱਧ ਜਾਂਦਾ ਸੀ ਉਹ ਪਸ਼ੂਆਂ ਨੂੰ ਬਾਹਰ ਖੁਆ ਦਿੰਦਾ ਸੀ॥ ੩॥

ਨਾਂਹਿ ਤ ਸਰਿਤਾ ਮਾਂਹਿ ਗਿਰਾਵੈ। ਜਲ ਗਾਗਰ ਤੇ ਸਕਲ ਡੁਲ੍ਹਾਵੈ।
ਨੀਰ ਆਦਿ ਹਿਤ ਪ੍ਰਾਤਿ ਨ ਧਰੈ। ਕਹਾਂ ਅੰਨ ਕੀ ਗਿਨਤੀ ਕਰੈਂ॥੪॥

ਜੇ ਪਸ਼ੂ ਵੀ ਨਹੀਂ ਸੀ ਖਾਂਦੇ ਤਾਂ ਦਰਿਆ ਵਿਚ ਸੁੱਟ ਦਿੰਦਾ ਸੀ। ਜੇ ਗਾਗਰ ਵਿਚ ਪਾਣੀ ਵੀ ਬਚ ਜਾਂਦਾ ਸੀ, ਤਾਂ ਉਸ ਨੂੰ ਵੀ ਡੋਲ੍ਹ ਦਿੰਦਾ ਸੀ। ਪਾਣੀ ਆਦਿ ਸਵੇਰ ਲਈ ਨਹੀਂ ਰੱਖਦਾ ਸੀ। ਅੰਨ ਦੀ ਗਿਣਤੀ ਤਾਂ ਕੀ ਕਰੀਏ॥ ੪॥

ਇਮਿ ਗੁਰ ਹੁਕਮ ਸੁ ਬਰਤਹਿ ਜੋਧ। ਲੰਗਰ ਕਾਰ ਕਰਹਿ ਹਿਤ ਬੋਧ।
ਪਾਛੇ ਕੁਛ ਭੋਜਨ ਰਹਿ ਜਾਇ। ਬਿਨਾ ਸ੍ਵਾਦ ਤੇ ਖਾਇ, ਬਿਤਾਇ॥੫॥

ਇਸ ਤਰ੍ਹਾਂ ਭਾਈ ਜੋਧ ਗੁਰੂ ਜੀ ਦੇ ਹੁਕਮ ਦੀ ਪਾਲਣਾ ਕਰਦਾ ਸੀ। ਬੜੇ ਪ੍ਰੇਮ ਅਤੇ ਅਕਲ ਨਾਲ ਲੰਗਰ ਦੀ ਕਾਰ ਕਰਦਾ ਸੀ। ਜਿਹੜਾ ਪਿੱਛੋਂ ਕੁਝ ਭੋਜਨ ਰਹਿ ਜਾਂਦਾ ਸੀ, ਭਾਈ ਜੋਧ ਉਸ ਨੂੰ ਖਾ ਕੇ ਦਿਨ ਬਤੀਤ ਕਰਦਾ ਸੀ॥ ੫॥

ਗੁਰ ਕੇ ਸਿੱਖ ਜਾਨਿ ਸਮੁਦਾਈ। ਸਭਿ ਕੀ ਸੇਵਾ ਕਰਹਿ ਬਨਾਈ।
ਜੋ ਜਿਸ ਕਾਲ ਪੁਰੀ ਮਹਿਂ ਆਵੈ। ਤਬਿ ਕਰਿ ਤਯਾਰ ਅਹਾਰ ਅਚਾਵੈ॥੬॥

ਗੁਰੂ ਜੀ ਦੀ ਸਿੱਖ ਸੰਗਤ ਨੂੰ ਜਾਣ ਕੇ, ਸਭ ਦੀ ਚੰਗੀ ਤਰ੍ਹਾਂ ਸੇਵਾ ਕਰਦਾ ਸੀ। ਜਿਸ ਸਮੇਂ ਵੀ ਨਗਰ ਵਿਚ ਕੋਈ ਵਿਅਕਤੀ ਆਉਂਦਾ ਸੀ, ਉਸ ਸਮੇਂ ਹੀ ਭੋਜਨ ਤਿਆਰ ਕਰਕੇ ਛਕਾਉਂਦਾ ਸੀ॥ ੬॥

ਨਹਿਂ ਆਲਸ ਕੋ ਦਿਜਿਬਰ ਕਰੈ। ਆਇ ਛੁਧਿਤਿ ਕੀ ਛੁਧਾ ਸੁ ਹਰੈ।
ਦੇਖਿ ਸੇਵ ਰੀਝੇ ਗੁਰਦੇਵ। ਸੱਤਿਨਾਮ ਦੇ ਗ੍ਯਾਨ ਕਰੇਵ॥੭॥

ਬ੍ਰਾਹਮਣ ਕਿਸੇ ਸਮੇਂ ਵੀ ਆਲਸ ਨਹੀਂ ਸੀ ਕਰਦਾ, ਆ ਗਏ ਦੀ ਭੁੱਖ ਨੂੰ ਦੂਰ ਕਰਦਾ ਸੀ। ਉਸ ਦੀ ਸੇਵਾ ਵੇਖ ਗੁਰੂਦੇਵ ਜੀ ਰੀਝ ਪਏ ਅਤੇ ਸਤਿਨਾਮ ਦਾ ਗਿਆਨ ਕਰਾ ਦਿੱਤਾ॥ ੭॥

ਜਨਮ ਮਰਨ ਕੋ ਦੁੱਖ ਨਿਵਾਰਾ। ਪਾਯੋ ਪਦ ਜਹਿਂ ਅਨੰਦ ਉਦਾਰਾ।
ਏਕ ਬਾਰ ਗੇ ਸਹਿਜ ਸੁਭਾਇ। ਡੱਲੇ ਗ੍ਰਾਮ ਬਿਖੇ ਸੁਖਦਾਇ॥੮॥

ਜਨਮ ਮਰਨ ਦਾ ਦੁੱਖ ਦੂਰ ਹੋਇਆ ਅਤੇ ਉੱਤਮ ਆਨੰਦ-ਮਈ ਪਦਵੀ ਪ੍ਰਾਪਤ ਕੀਤੀ। ਇਕ ਵਾਰ ਗੁਰੂ ਜੀ ਸਹਿਜ ਸੁਭਾਅ ਡੱਲੇ ਪਿੰਡ ਵਿਚ ਗਏ॥ ੮॥

ਪ੍ਰਿਥੀਮੱਲ ਅਰ ਤੁਲਸਾ ਦੋਇ। ਹੁਤੇ ਜਾਤ ਕੇ ਭੱਲੇ ਸੋਇ।
ਸੁਨਿ ਦਰਸ਼ਨ ਕੋ ਤਬਿ ਚਲਿ ਆਏ। ਨਮੋ ਕਰੀ ਬੈਠੇ ਢਿਗ ਥਾਏ॥੯॥

ਪ੍ਰਿਥੀਮੱਲ ਅਤੇ ਤੁਲਸਾ ਦੋਵੇਂ ਭੱਲੇ ਗੋਤ ਨਾਲ ਸੰਬੰਧ ਰੱਖਦੇ ਸਨ। ਗੁਰੂ ਜੀ ਬਾਰੇ ਸੁਣ ਕੇ ਦਰਸ਼ਨ ਕਰਨ ਵਾਸਤੇ ਆਏ। ਨਮਸਕਾਰ ਕਰਕੇ ਗੁਰੂ ਜੀ ਪਾਸ ਬੈਠ ਗਏ॥ ੯॥

ਉਰ ਹੰਕਾਰੀ ਗਿਰਾ ਉਚਾਰੀ। 'ਏਕੋ ਜਾਤਿ ਹਮਾਰ ਤੁਮਾਰੀ'।

ਸ੍ਰੀ ਗੁਰ ਅਮਰ ਭਨਜੋ ਸੁਨਿ ਸੋਇ। 'ਜਾਤਿ ਪਾਤ ਗੁਰ ਕੀ ਨਹਿਂ ਕੋਇ॥੧੦॥

ਉਨ੍ਹਾਂ ਦੋਹਾਂ ਦਿਲ ਦੇ ਹੰਕਾਰੀਆਂ ਨੇ ਹੰਕਾਰ ਵਿਚ ਆ ਕੇ ਕਿਹਾ, "ਸਾਡੀ ਤੁਹਾਡੀ ਇਕੋ ਗੋਤ ਹੈ।" ਇਹ ਸੁਣ ਕੇ ਗੁਰੂ ਅਮਰਦਾਸ ਜੀ ਨੇ ਕਿਹਾ, "ਗੁਰੂ ਦੀ ਕੋਈ ਵੀ ਜਾਤ-ਪਾਤ ਨਹੀਂ ਹੈ॥ ੧੦॥

ਉਪਜਹਿਂ ਜੇ ਸਰੀਰ ਜਗ ਮਾਂਹੀ। ਇਨ ਕੀ ਜਾਤਿ ਸਾਚ ਸੋ ਨਾਂਹੀ।
ਬਿਨਸਿ ਜਾਤ ਇਹੁ ਜਰਜਰਿ ਹੋਇ। ਆਗੇ ਜਾਤਿ ਜਾਤ ਨਹਿਂ ਕੋਇ॥੧੧॥

ਇਸ ਜਗਤ ਵਿਚ ਜਿਹੜੇ ਸਰੀਰ ਪੈਦਾ ਹੁੰਦੇ ਹਨ, ਇਨ੍ਹਾਂ ਦੀ ਜਾਤ ਸੱਚੀ ਨਹੀਂ ਹੈ, ਇਹ ਸਰੀਰ ਬੁੱਢੇ ਹੋ ਕੇ ਬਿਨਸ ਜਾਂਦੇ ਹਨ। ਅਗਲੀ ਦੁਨੀਆਂ ਵਿਚ ਕੋਈ ਜਾਤ ਨਾਲ ਨਹੀਂ ਜਾਂਦੀ॥ ੧੧॥

*ਸ੍ਰੀ ਮੁਖ ਵਾਕ॥ ਮਹਲਾ ੧॥*

*ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥*
*ਜਿਨ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥ ੩॥* *(ਪੰਨਾ ੪੬੯)*

ਪਰਲੋਕ ਵਿਚ ਜਾਤ ਅਤੇ ਤਾਕਤ ਦਾ ਕੋਈ ਮੁੱਲ ਨਹੀਂ, ਇਸ ਤੋਂ ਪਿਛੋਂ, ਪ੍ਰਾਣੀ ਦਾ ਨਵਿਆਂ ਜੀਵਾਂ ਨਾਲ ਵਾਹ ਪੈਂਦਾ ਹੈ। ਵਿਰਲੇ ਹੀ ਮਨੁੱਖ ਹਨ, ਜਿਨ੍ਹਾਂ ਦੀ ਇੱਜ਼ਤ-ਆਬਰੂ ਕਿਸੇ ਗਿਣਤੀ ਵਿਚ ਪੈਂਦੀ ਹੈ, ਅਜਿਹੇ ਮਨੁੱਖ ਚੰਗੇ ਹੁੰਦੇ ਹਨ॥ ੩॥

*ਚੌਪਈ*-ਇਮ ਸ੍ਰੀ ਨਾਨਕ ਬਾਕ ਉਚਾਰਾ। ਆਗੇ ਜਾਤ ਨ ਜੋਰ ਸਿਧਾਰਾ।
ਉਪਜੈਂ ਤਨ ਇਤਹੀ ਬਿਨਸੰਤੇ। ਆਗੇ ਸੰਗ ਨ ਕਿਸੇ ਚਲੰਤੇ॥੧੨॥

ਇਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ਬਦ ਉਚਾਰਨ ਕੀਤਾ ਹੈ ਕਿ ਪਰਲੋਕ ਵਿਚ ਜਾਤ ਅਤੇ ਤਾਕਤ ਨਹੀਂ ਜਾਂਦੇ। ਜਿਹੜੇ ਸਰੀਰ ਪੈਦਾ ਹੁੰਦੇ ਹਨ, ਏਥੇ ਹੀ ਖਤਮ ਹੋ ਜਾਂਦੇ ਹਨ, ਪਰਲੋਕ ਵਿਚ ਕਿਸੇ ਦੇ ਨਾਲ ਨਹੀਂ ਜਾਂਦੇ॥ ੧੨॥

ਸਿਮਰਜੋ ਜਿਨ ਸਤਿਨਾਮ ਸਦੀਵਾ। ਸਿੱਖਨ ਸੇਵ ਕਰੀ ਮਨ ਨੀਵਾ।
ਤਿਨਕੀ ਪਤਿ ਲੇਖੇ ਪਰਿ ਜਾਇ। ਜਾਤਿ ਕੁਜਾਤਿ ਨ ਪਰਖਹਿਂ ਕਾਇ'॥੧੩॥

ਜਿਨ੍ਹਾਂ ਨੇ ਸਦਾ ਸਤਿਨਾਮ ਦਾ ਸਿਮਰਨ ਕੀਤਾ ਹੈ ਅਤੇ ਮਨ ਨੀਵਾਂ ਕਰਕੇ ਸਿੱਖਾਂ ਦੀ ਸੇਵਾ ਕੀਤੀ ਹੈ, ਉਨ੍ਹਾਂ ਦੀ ਇੱਜ਼ਤ ਆਬਰੂ ਕਿਸੇ ਲੇਖੇ ਵਿਚ ਪੈਂਦੀ ਹੈ, ਜਾਤ ਕੁਜਾਤ ਨੂੰ ਕੋਈ ਨਹੀਂ ਪਰਖਦਾ"॥ ੨੩॥

ਮੱਲਣ ਆਨਿ ਪਰਜੋ ਗੁਰ ਸ਼ਰਨੀ। ਕਰਿ ਬੰਦਨ ਪਦ, ਬਿਨਤੀ ਬਰਨੀ।
'ਮੋਕਹੁ ਕੁਛ ਦੀਜਹਿ ਉਪਦੇਸ਼। ਜਿਸ ਤੇ ਮਿਟੈਂ ਕਲੇਸ਼ ਅਸ਼ੇਸ਼'॥੧੪॥

ਇਹ ਸੁਣ ਕੇ ਮੱਲਣ ਸਿੱਖ, ਗੁਰੂ ਜੀ ਦੀ ਚਰਨੀਂ ਢਹਿ ਪਿਆ। ਚਰਨਾਂ ਤੇ ਬੰਦਨਾ ਕਰਕੇ ਬੇਨਤੀ ਕੀਤੀ, "ਮੈਨੂੰ ਕੁਝ ਉਪਦੇਸ਼ ਦੇਵੋ, ਜਿਸ ਕਾਰਨ ਬਾਕੀ ਦੇ ਕਲੇਸ਼ ਮਿੱਟ ਜਾਣ॥ ੧੪॥

ਸਤਿਗੁਰ ਕਹਜੋ 'ਤਜਾਗ ਹੰਕਾਰਾ। ਸੰਤਨ ਸੇਵੋ ਹੋਹਿਂ ਸੁਖਾਰਾ।
ਸ਼ਰਧਾ ਧਰਿ ਅਹਾਰ ਕਰਿਵਾਵਹੁ। ਚਰਨ ਪਖਾਰਹੁ ਰੁਚਿ ਤ੍ਰਿਪਤਾਵਹੁ॥੧੫॥

ਸਤਿਗੁਰੂ ਨੇ ਕਿਹਾ, "ਹਉਮੈਂ ਦਾ ਤਿਆਗ ਕਰੋ, ਸੰਤਾਂ ਦੀ ਸੇਵਾ ਕਰਕੇ ਸੁਖੀ ਹੋਵੋ। ਸ਼ਰਧਾ ਧਾਰਨ ਕਰਕੇ ਸੰਤਾਂ ਨੂੰ ਭੋਜਨ ਛਕਾਵੋ। ਚੰਗੀ ਤਰ੍ਹਾਂ ਚਰਨ ਧੋ ਕੇ, ਪ੍ਰੀਤ ਨਾਲ ਭੋਜਨ ਛਕਾ ਕੇ ਰਜਾਓ॥ ੧੫॥

ਬਸਤ੍ਰ ਬਨਾਇ ਗੁਰਨ ਹਿਤ ਦੇਹੋ। ਛੁਧਤਿ ਨਗਨ ਤੇ ਆਸ਼ਿਖ ਲੇਹੋ।

ਸੱਤਿਨਾਮ ਸਿਮਰਹੁ ਤਜਿ ਕਾਨ। ਹੋਹਿ ਅੰਤ ਕੋ ਤੁਵ ਕੱਲਜਾਨ ॥੧੬॥

ਗੁਰੂ ਜੀ ਦੇ ਪਿਆਰ ਹਿਤ, ਸੰਤਾਂ ਨੂੰ ਕੱਪੜੇ ਬਣਾ ਕੇ ਦੇਵੋ, ਭੁੱਖਿਆਂ ਅਤੇ ਨੰਗਿਆਂ ਤੋਂ ਅਸ਼ੀਰਵਾਦ ਲਵੋ। ਆਕੜ ਛੱਡ ਕੇ ਸਤਿਨਾਮ ਦਾ ਸਿਮਰਨ ਕਰੋ ਤਾਂ ਅੰਤ ਨੂੰ ਤੁਹਾਡਾ ਕਲਿਆਣ ਹੋ ਜਾਵੇਗਾ" ॥ ੧੬ ॥

ਸੁਨਿ ਗੁਰ ਬਚ ਤੇ ਕਰਨ ਸੁ ਲਾਗਜੇ। ਸੰਤਨ ਸੇਵ ਬਿਖੈ ਅਨੁਰਾਗਜੇ।
ਉੱਗ੍ਰਸੈਨ ਅਰੁ ਰਾਮੂ ਦੀਪਾ। ਆਇ ਨਗੌਰੀ ਗੁਰੂ ਸਮੀਪਾ ॥੧੭॥

ਗੁਰੂ ਜੀ ਦੇ ਬਚਨ ਸੁਣ ਕੇ, ਉਸ ਤਰ੍ਹਾਂ ਹੀ ਕਰਨ ਲੱਗ ਗਿਆ। ਬੜੇ ਪ੍ਰੇਮ ਨਾਲ ਸੰਤਾਂ ਦੀ ਸੇਵਾ ਕਰਦਾ ਸੀ। ਉੱਗਰਸੈਨ, ਰਾਮੂ ਅਤੇ ਦੀਪਾ ਗੁਰੂ ਜੀ ਪਾਸ ਆਏ ॥ ੧੭ ॥

ਕਰਿ ਬੰਦਨ ਬੂਝਜੋ ਉਪਦੇਸ਼। ਗੁਰ ਬੋਲੇ ਕਰਿ ਕ੍ਰਿਪਾ ਵਿਸ਼ੇਸ਼।
'ਸਿਖ ਜਿਸ ਸਮੇਂ ਆਇ ਕਰਿ ਮਿਲੇ। ਦੇਹੁ ਤਜਾਰ ਕਰਿ ਭੋਜਨ ਭਲੇ ॥੧੮॥

ਬੰਦਨਾ ਕਰਕੇ ਉਪਦੇਸ਼ ਪੁਛਿਆ। ਗੁਰੂ ਜੀ ਵਿਸ਼ੇਸ਼ ਕਿਰਪਾ ਕਰਕੇ ਬੋਲੇ, "ਜਿਸ ਸਮੇਂ ਕੋਈ ਸਿੱਖ ਆ ਕੇ ਮਿਲੇ, ਉਸ ਨੂੰ ਭਲੀ ਪ੍ਰਕਾਰ ਭੋਜਨ ਤਿਆਰ ਕਰਕੇ ਛਕਾਓ ॥ ੧੮ ॥

ਅੰਮ੍ਰਿਤ ਵੇਲਾ ਕਰਿਹੁ ਸ਼ਨਾਨ। ਗੁਰ ਕੋ ਸ਼ਬਦ ਪਠਹੁ ਕਰਿ ਧਜਾਨ।
ਅਰਥ ਬਿਚਾਰ ਉਚਾਰਨ ਕਰੀਅਹਿ। ਕਿਧੌਂ ਸੁਨੋ ਕਰਿ ਨਿਰਨੈ ਧਰੀਅਹਿ ॥੧੯॥

ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰੋ, ਗੁਰੂ ਦਾ ਸ਼ਬਦ ਧਿਆਨ ਨਾਲ ਪੜ੍ਹੋ, ਅਰਥ ਵਿਚਾਰ ਕੇ ਉਚਾਰਨ ਕਰੋ ਜਾਂ ਕਿਸੇ ਪਾਸੋਂ ਸੁਣ ਕੇ ਨਿਰਨਾ ਧਾਰਨ ਕਰੋ ॥ ੧੯ ॥

ਚਤੁਰ ਘਟੀ ਸਭਿ ਕਾਜ ਬਿਸਾਰਹੁ। ਅਰਥ ਸੁਨਹੁ ਕੈ ਆਪ ਉਚਾਰਹੁ।
ਸਲਿਤਾ ਮਹਿਂ ਨੌਕਾ ਬਹੁ ਭਰੀਯਤਿ। ਚਤੁਰੰਗਲ ਜਲ ਵਹਿਰ ਨਿਹਰੀਯਤਿ ॥੨੦॥

ਚਾਰ ਘੜੀ ਸਭ ਕਾਰਜਾਂ ਨੂੰ ਵਿਸਾਰ ਦੇਵੋ, ਅਰਥ ਸੁਣੋ ਜਾਂ ਆਪ ਉਚਾਰਨ ਕਰੋ। ਦਰਿਆ ਵਿਚ ਬੇੜੀ ਬਹੁਤ ਮਨੁੱਖਾਂ ਨਾਲ ਭਰੀ ਹੋਈ ਹੁੰਦੀ ਹੈ, ਪਰ ਚਾਰ ਉਂਗਲ ਜਲ ਤੋਂ ਬਾਹਰ ਦਿਖਾਈ ਦਿੰਦੀ ਹੈ ॥ ੨੦ ॥

ਭਰੀ ਭਾਰ ਸੋਂ ਉਤਰਹਿ ਪਾਰ। ਤਿਮਿ ਜਗ ਕਾਰਜ ਕੇ ਬਿਵਹਾਰ।
ਨਿਸ ਦਿਨ ਕਰਿਹੁ ਧਰਮ ਕੀ ਕਿਰਤਿ। ਚਤੁਰ ਘਟੀ ਦਿਹੁ ਗੁਰ ਮਹਿਂ ਬਿਰਤਿ ॥੨੧॥

ਚਾਰ ਉਂਗਲ ਜਲ ਤੋਂ ਬਾਹਰ ਰਹੀ ਬੇੜੀ ਭਾਰ ਨਾਲ ਭਰੀ ਹੋਈ ਵੀ ਪਾਰ ਹੋ ਜਾਂਦੀ ਹੈ। ਇਸ ਤਰ੍ਹਾਂ ਜੱਗ ਦਾ ਕਾਰ-ਵਿਹਾਰ ਹੈ। ਰਾਤ-ਦਿਨ ਧਰਮ ਦੀ ਕਿਰਤ ਕਰੋ, ਪਰ ਚਾਰ ਘੜੀ ਆਪਣੀ ਬਿਰਤੀ ਗੁਰੂ ਵਿਚ ਲਾਵੋ ॥ ੨੧ ॥

ਸਭਿ ਕਾਰਜ ਜੁਤਿ ਹੁਇ ਕੱਲਜਾਨ। ਪ੍ਰਭੂ ਪ੍ਰਸੀਦਹਿਂ ਪ੍ਰੇਮ ਮਹਾਨ।
ਸਗਰੇ ਕਾਰਜ ਗੁਰੂ ਸਵਾਰੈ। ਹਲਤ ਪਲਤ ਮਹਿਂ ਕਬਹੁਂ ਨ ਹਾਰੈ ॥੨੨॥

ਸਭ ਕਾਰਜ ਪੂਰੇ ਹੋਣਗੇ ਅਤੇ ਤੁਹਾਡਾ ਕਲਿਆਣ ਹੋਵੇਗਾ। ਪ੍ਰਭੂ ਤੁਹਾਡਾ ਅਜਿਹਾ ਪ੍ਰੇਮ ਵੇਖ ਕੇ ਬਹੁਤ ਪ੍ਰਸੰਨ ਹੋਵੇਗਾ। ਸਾਰੇ ਕਾਰਜ ਗੁਰੂ ਜੀ ਸਵਾਰਨਗੇ। ਲੋਕ-ਪਰਲੋਕ ਵਿਚ ਗੁਰੂ ਕਦੇ ਵੀ ਹਾਰ ਨਹੀਂ ਦੇਵੇਗਾ ॥ ੨੨ ॥

ਗੁਰੂ ਸ਼ਬਦ ਕੋ ਕਰਿਹੁ ਬਿਚਾਰੁ। ਇਕ ਚਿਤ ਹੁਇ ਕਰਿ ਨਾਮ ਉਚਾਰੁ'।
ਸੁਨਿ ਉਪਦੇਸ਼ ਰਿਦੈ ਸ਼ੁਭ ਧਾਰਾ। ਗੁਰ ਸਿੱਖ ਹੁਇ ਕਰਿ ਜਨਮ ਸੁਧਾਰਾ ॥੨੩॥

ਗੁਰੂ ਜੀ ਦੇ ਸ਼ਬਦ ਤੇ ਵਿਚਾਰ ਕਰੋ, ਇਕ ਚਿਤ ਹੋ ਕੇ ਨਾਮ ਦਾ ਉਚਾਰਨ ਕਰੋ।" ਸਾਰਿਆਂ ਨੇ ਉਪਦੇਸ਼ ਸੁਣ ਕੇ ਹਿਰਦੇ ਵਿਚ ਧਾਰਨ ਕੀਤਾ। ਗੁਰਸਿੱਖ ਹੋ ਕੇ ਆਪਣਾ ਜਨਮ ਸਵਾਰ ਲਿਆ ॥ ੨੩ ॥

ਗੋਪੀ ਦੂਸਰ ਰਾਮੂ ਮਹਿਤਾ। ਮੋਹਣ ਮਲ ਅਮਰੂ ਕੇ ਸਹਿਤਾ।
ਚਾਰਹੁੰ ਆਇ ਲਗੇ ਗੁਰ ਚਰਨੀ। ਕਰ ਜੋਰਤਿ, ਕਹਿਂ 'ਰਾਖਹੁ ਸ਼ਰਨੀ ॥੨੪॥

ਗੋਪੀ, ਰਾਮੂ ਮਹਿਤਾ, ਮੋਹਣ ਮਲ ਅਤੇ ਅਮਰੂ, ਚਾਰੇ ਆ ਕੇ ਗੁਰੂ ਜੀ ਦੀ ਚਰਨੀਂ ਲੱਗੇ। ਹੱਥ ਜੋੜ ਕੇ ਕਹਿਣ ਲੱਗੇ, "ਸਾਨੂੰ ਆਪਣੀ ਸ਼ਰਨ ਵਿਚ ਰਖੋ॥ ੨੪॥

ਬਿਰਦ ਗ਼ਰੀਬ ਨਿਵਾਜ ਤੁਮਾਰਾ। ਉਪਦੇਸ਼ਹੁ ਜਿਮਿ ਹੋਹਿ ਉਧਾਰਾ।
ਸ੍ਰੀ ਗੁਰ ਅਮਰਦਾਸ ਤਬਿ ਕਹਜੋ।'ਹਉਮੈਂ ਕਰਿ ਬੰਧਨ ਕੋ ਲਹਜੋ ॥੨੫॥

ਗਰੀਬ ਨਿਵਾਜ਼ ਤੁਹਾਡਾ ਧਰਮ ਹੈ, ਸਾਨੂੰ ਉਪਦੇਸ਼ ਦੇਵੋ ਜਿਸ ਨਾਲ ਸਾਡਾ ਉਧਾਰ ਹੋ ਜਾਵੇ।" ਸ੍ਰੀ ਗੁਰੂ ਅਮਰਦਾਸ ਜੀ ਨੇ ਫਿਰ ਕਿਹਾ, "ਹਉਮੈਂ ਕਾਰਨ ਤੁਸੀਂ ਬੰਧਨ ਪਵਾਏ ਹਨ॥ ੨੫॥

ਅਣਹੋਵਤਿ ਹੀ ਇਹੁ ਬਨਿ ਆਈ। ਬੁਰੀ ਬਲਾਇ ਸਭਿਨਿ ਲਪਟਾਈ।
ਪਰਮੇਸ਼ੁਰ ਕਹੁ ਦੇਤਿ ਭੁਲਾਇ। ਅਨਹੋਵਤਿ ਦੁਖ ਦੇ ਸਮੁਦਾਇ ॥੨੬॥

ਨਾ ਹੁੰਦਿਆਂ ਵੀ ਇਸ ਤਰ੍ਹਾਂ ਹੋ ਗਈ ਹੈ, ਇਹ ਬੁਰੀ ਬਲਾ ਸਾਰਿਆਂ ਨੇ ਆਪਣੇ ਨਾਲ ਜੋੜ ਰੱਖੀ ਹੈ। ਪਰਮੇਸ਼ਰ ਨੂੰ ਭੁਲਾ ਦਿੱਤਾ ਹੈ, ਜਿਸ ਕਾਰਨ ਸਾਰਿਆਂ ਨੇ ਦੁੱਖ ਪਾਇਆ ਹੈ॥ ੨੬॥

ਯਾਂਤੇ ਇਸ ਕੋ ਦੀਜਹਿ ਤਜਾਗੇ। ਪ੍ਰਭੁ ਕੇ ਸੰਗ ਗੰਢ ਤਬਿ ਲਾਗੇ।'
ਚਾਰਹੁੰ ਸੁਨਿ ਪੁਨਿ ਸਤਿਗੁਰ ਪੂਛੇ। 'ਕਿਮਿ ਇਸਤੇ ਹਮ ਹੋਵਹਿਂ ਛੂਛੇ ?' ॥੨੭॥

ਇਸ ਕਰਕੇ ਇਸ ਹਉਮੈਂ ਨੂੰ ਛੱਡ ਦੇਵੋ, ਪ੍ਰਭੂ ਦੇ ਨਾਲ ਤਦ ਹੀ ਪਿਆਰ ਪੈਂਦਾ ਹੈ।" ਚਾਰੇ ਇਹ ਸੁਣ ਕੇ ਸਤਿਗੁਰੂ ਨੂੰ ਪੁਛਣ ਲੱਗੇ, "ਅਸੀਂ ਹਉਮੈਂ ਨੂੰ ਕਿਵੇਂ ਛੱਡ ਸਕਦੇ ਹਾਂ, ਭਾਵ ਕਿਵੇਂ ਹਉਮੈਂ-ਰਹਿਤ ਹੋ ਸਕਦੇ ਹਾਂ ?"॥ ੨੭॥

ਕਹਜੋ ਕਿ 'ਜਾਨਹੁ ਤਨ ਕੋ ਕੂਰਾ। ਬਿਨਸੈ ਹੋਇ ਸਮਾਂ ਜਬਿ ਪੂਰਾ।
ਸਨੇ ਸਨੇ ਇਸਤੇ ਬ੍ਰਿਤਿ ਛੋਰਿ। ਕਰਹੁ ਲਗਾਵਨ ਆਤਮ ਓਰਿ ॥੨੮॥

ਗੁਰੂ ਜੀ ਨੇ ਕਿਹਾ, "ਆਪਣੇ ਸਰੀਰ ਨੂੰ ਝੂਠਾ ਜਾਣੋ, ਜਦ ਸਮਾਂ ਪੂਰਾ ਹੋ ਗਿਆ ਇਸ ਨੇ ਖਤਮ ਹੋ ਜਾਣਾ ਹੈ। ਹੌਲੀ ਹੌਲੀ ਇਸ ਤੋਂ ਬ੍ਰਿਤੀ ਨੂੰ ਹਟਾਓ ਅਤੇ ਆਤਮਾ ਵਲ ਇਸ ਨੂੰ ਲਗਾਓ॥ ੨੮॥

ਸਹਿਨ ਸ਼ੀਲਤਾ ਛਿਮਾ ਧਰੀਜੈ। ਕਿਸ ਕੇ ਸੰਗ ਨ ਦ੍ਵੈਸ਼ ਰਚੀਜੈ।
ਬਾਕ ਕਠੋਰ ਅਨਾਦਰ ਕਰੇ। ਸੁਨਿ ਕਰਿ ਤਪਹਿ ਨ ਰਿਸਿ ਕਬਿ ਧਰੇ' ॥੨੯॥

ਸਹਿਨਸ਼ੀਲਤਾ ਅਤੇ ਖਿਮਾਂ ਧਾਰਨ ਕਰੋ ਅਤੇ ਕਿਸੇ ਨਾਲ ਵੀ ਦ੍ਵੈਖ ਭਾਵਨਾ ਨਾ ਰਖੋ। ਜੇ ਕੋਈ ਕਠੋਰ ਬਚਨ ਬੋਲ ਕੇ ਅਨਾਦਰ ਕਰੇ ਤਾਂ ਸੁਣ ਕੇ ਗਰਮ ਨਾ ਹੋਵੇ ਅਤੇ ਨਾ ਹੀ ਗੁੱਸਾ ਧਾਰਨ ਕਰੇ"॥ ੨੯॥

ਸੁਨਿ ਉਪਦੇਸ਼ ਕਰਨ ਸੋ ਲਾਗੇ। ਅੰਤਰ ਬ੍ਰਿਤੀ ਧਰਹਿਂ ਬਡਭਾਗੇ।
ਗੰਗੂ ਅਪਰ ਸਹਾਰੂ ਭਾਰੂ। ਕਰਿ ਬੰਦਨ ਬੈਠੇ ਦੁਖਿਆਰੂ ॥੩੦॥

ਗੁਰੂ ਜੀ ਦਾ ਉਪਦੇਸ਼ ਸੁਣ ਕੇ ਉਸ ਤਰ੍ਹਾਂ ਹੀ ਕਰਨ ਲੱਗੇ, ਵੱਡੇ ਭਾਗਾਂ ਵਾਲੇ ਅੰਤਰ-ਮੁਖੀ ਬ੍ਰਿਤੀ ਧਾਰਨ ਕਰਨ ਲੱਗੇ। ਗੰਗੂ ਅਤੇ ਸਹਾਰੂ ਭਾਰੂ, ਗੁਰੂ ਜੀ ਨੂੰ ਬੰਦਨਾ ਕਰਕੇ ਬੈਠ ਗਏ॥ ੩੦॥

ਤਿਨ ਕੋ ਭੀ ਉਪਦੇਸ਼ਨ ਕੀਨਿ। 'ਵੰਡ ਖਾਹੁ ਧਰਿ ਭਾਉ ਪ੍ਰਬੀਨ ?।
ਮਧੁਰ ਗਿਰਾ ਸਭ ਸੰਗ ਉਚਾਰਹੁ। ਕਹਿਨ ਕਠੋਰ ਨਹੀਂ ਰਿਸ ਧਾਰਹੁ ॥੩੧॥

ਉਨ੍ਹਾਂ ਨੂੰ ਵੀ ਉਪਦੇਸ਼ ਦਿੱਤਾ, "ਉੱਤਮ ਪ੍ਰੇਮ ਧਾਰਨ ਕਰਕੇ ਵੰਡ ਕੇ ਛਕੋ। ਸਾਰਿਆਂ ਨਾਲ ਮਿੱਠੇ ਬਚਨ ਬੋਲੋ, ਜੇ ਕੋਈ ਕਠੋਰ ਬਚਨ ਵੀ ਬੋਲੇ ਤਾਂ ਗੁੱਸਾ ਨਾ ਕਰੋ॥ ੩੧॥

ਗੁਰ ਸਿੱਖਨ ਕੋ ਪ੍ਰਥਮ ਅਚਾਵਹੁ। ਸ਼ੇਸ਼ ਰਹੈ ਭੋਜਨ ਤੁਮ ਖਾਵਹੁ।
ਮਹਾਂ ਪਵਿੱਤ੍ਰ ਹੋਤਿ ਹੈ ਸੋਇ। ਸਿੱਖਜਨ ਪੀਛੇ ਅਚੀਯਤਿ ਜੋਇ॥ ੩੨॥

ਪਹਿਲਾਂ ਗੁਰਸਿੱਖਾਂ ਨੂੰ ਭੋਜਨ ਛਕਾਵੋ, ਜਿਹੜਾ ਬਾਕੀ ਬਚੇ, ਉਹ ਤੁਸੀਂ ਖਾਵੋ। ਉਹ ਮਨੁੱਖ ਮਹਾਂ ਪਵਿੱਤਰ ਹੁੰਦਾ ਹੈ, ਜਿਹੜਾ ਸਿੱਖਾਂ ਦੇ ਪਿਛੋਂ ਭੋਜਨ ਛਕਦਾ ਹੈ॥ ੩੨॥

ਸਿਮਰੋ ਵਾਹਿਗੁਰੂ ਨਿਤਨਾਮੂ। ਲਿਵ ਲਾਗੇ ਪਦ ਦੇ ਅਭਿਰਾਮੂ।
ਮੜ੍ਹੀ,ਟੋਭੜੀ,ਮਠ ਅਰੁ ਗੋਰ। ਇਨਹੁੰ ਨ ਸੇਵਹੁ ਸਭਿ ਦਿਹੁ ਛੋਰ॥ ੩੩॥

ਸਦਾ ਵਾਹਿਗੁਰੂ ਨਾਮ ਦਾ ਸਿਮਰਨ ਕਰੋ, ਲਿਵ ਲੱਗਣ ਨਾਲ ਸੁੰਦਰ ਪਦਵੀ ਪ੍ਰਾਪਤ ਹੋਵੇਗੀ, ਮੜ੍ਹੀ, ਪਿਤਰਾਂ ਦੇ ਪੂਜਣ ਲਈ ਬਣਾਇਆ ਗਿਆ ਤਾਲ, ਮਠ ਅਤੇ ਕਬਰ, ਇਨ੍ਹਾਂ ਸਾਰਿਆਂ ਦੀ ਪੂਜਾ ਕਰਨੀ ਛੱਡ ਦੇਵੋ"॥ ੩੩॥

ਖਾਨੁ ਛੁਰਾ ਅਰੁ ਬੇਗਾ ਪਾਸੀ। ਨੰਦ ਸੂਦਨਾ ਹੋਇ ਹੁਲਾਸੀ।
ਉਗਰੂ, ਤਾਰੂ, ਝੰਡਾ, ਪੂਰੋ। ਸੁਨਿ ਜਸੁ ਆਏ ਗੁਰੂ ਹਜੂਰੋ॥ ੩੪॥

ਖਾਨੁ ਛੁਰਾ, ਬੇਗਾ ਪਾਸੀ ਅਤੇ ਨੰਦ ਸੂਦਨਾ ਬੜੇ ਪ੍ਰਸੰਨ ਹੋਏ। ਉਗਰੂ, ਤਾਰੂ, ਝੰਡਾ ਅਤੇ ਪੂਰੋ, ਗੁਰੂ ਜੀ ਦਾ ਜੱਸ ਸੁਣ ਕੇ ਉਨ੍ਹਾਂ ਦੀ ਹਜ਼ੂਰੀ ਵਿਚ ਆਏ॥ ੩੪॥

ਮਸਤਕ ਟੇਕਿ ਅਦਬ ਤੇ ਬੈਸੇ। ਬੂਝਤਿ ਭਏ ਸ਼੍ਰੇਯ ਹੁਇ ਜੈਸੇ।
ਸ੍ਰੀ ਗੁਰ ਅਮਰ ਕਹਜੋ 'ਸੁਨਿ ਲੀਜੈ। ਅਬਿ ਕਲਿ ਕਾਲ ਬਿਸਾਲ ਜਨੀਜੈ॥ ੩੫॥

ਮੱਥਾ ਟੇਕ ਕੇ ਬੜੇ ਅਦਬ ਨਾਲ ਬੈਠ ਗਏ ਅਤੇ ਪੁੱਛਣ ਲੱਗੇ ਕਿ ਉੱਤਮ ਕਲਿਆਣ ਕਿਵੇਂ ਪ੍ਰਾਪਤ ਹੁੰਦਾ ਹੈ ? ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ, "ਇਸ ਸਮੇਂ ਕਲਿਜੁਗ ਦਾ ਵਿਸ਼ਾਲ ਪਹਿਰਾ ਜਾਣੋ॥ ੩੫॥

ਪ੍ਰਥਮ ਜੁਗਨ ਮਹਿਂ ਜੱਗ ਕਰੰਤੇ। ਹੋਮਤਿ ਦੇਵਤਾਨ ਤ੍ਰਿਪਤੰਤੇ।
ਤਿਹ ਸਮ ਫਲ ਸਿਖ ਦੇਹੁ ਅਹਾਰਾ। ਭਾਉ ਕਰਿਹੁ ਲਿਹੁ ਭਗਤਿ ਅਧਾਰਾ॥ ੩੬॥

ਪਹਿਲੇ ਜੁਗਾਂ ਵਿਚ ਯੱਗ ਕਰਿਆ ਕਰਦੇ ਸਨ, ਹੋਮ ਕਰਕੇ ਦੇਵਤਿਆਂ ਨੂੰ ਤ੍ਰਿਪਤ ਕਰਦੇ ਸਨ। ਉਨ੍ਹਾਂ ਯੱਗਾਂ ਅਤੇ ਹੋਮ ਦੇ ਬਰਾਬਰ ਸਿੱਖ ਨੂੰ ਭੋਜਨ ਦੇਣ ਦਾ ਫਲ ਹੈ, ਪ੍ਰੇਮ ਕਰਕੇ ਪ੍ਰਭੂ ਭਗਤੀ ਨੂੰ ਆਪਣਾ ਆਧਾਰ ਬਣਾਓ॥ ੩੬॥

ਜੀਵਤਿ ਰਹੋ ਸਰਬ ਸੁਖ ਪਾਵੋ। ਵਾਹਿਗੁਰੂ ਉਰ ਬਿਖੈ ਬਸਾਵੋ।
ਗ੍ਰਿਹਸਤ ਬਿਖੇ ਸੁਖ ਲਹੋ ਸੁਖਾਰੇ। ਜਥਾ ਕਰਨ ਤਪ ਬਿਪਨ ਮਝਾਰੇ'॥ ੩੭॥

ਆਪਣੀ ਜ਼ਿੰਦਗੀ ਵਿਚ ਸਾਰੇ ਸੁੱਖ ਪ੍ਰਾਪਤ ਕਰੋਗੇ, ਵਾਹਿਗੁਰੂ ਨੂੰ ਆਪਣੇ ਹਿਰਦੇ ਵਿਚ ਵਸਾਓ। ਵਾਹਿਗੁਰੂ ਨੂੰ ਹਿਰਦੇ ਵਿਚ ਵਸਾ ਕੇ ਗ੍ਰਹਿਸਤ ਦੇ ਸੁਖਾਂ ਵਿਚ ਬੈਠੇ ਰਹਿਣਾ ਐਸਾ ਹੀ ਹੈ, ਜੈਸੇ ਵਣ ਵਿਚ ਬੈਠ ਕੇ ਤਪ ਕਰਨਾ ਹੈ"॥ ੩੭॥

ਦੁਇ ਛੀਂਬੇ ਮੱਲਜਾਰ ਸਹਾਰੂ। ਪਰੇ ਚਰਨ ਲਖਿ ਗੁਰ ਸੁਖਕਾਰੂ।
ਤਿਨ ਪ੍ਰਤਿ ਕਰਤਿ ਭਏ ਉਪਦੇਸ਼। 'ਸਿੱਖਨ ਸੇਵਾ ਕਰਿਹੁ ਵਿਸ਼ੇਸ਼॥ ੩੮॥

ਦੋ ਛੀਂਬੇ ਮਲਿਆਰ ਤੇ ਸਹਾਰੂ, ਗੁਰੂ ਜੀ ਨੂੰ ਸੁੱਖਾਂ ਦੇ ਦਾਤਾ ਸਮਝ ਕੇ ਉਨ੍ਹਾਂ ਦੇ ਚਰਨਾਂ 'ਤੇ ਢਹਿ ਪਏ। ਉਨ੍ਹਾਂ ਨੂੰ ਪ੍ਰੀਤ ਕਰਕੇ ਉਪਦੇਸ਼ ਦਿੱਤਾ, "ਸਿੱਖਾਂ ਦੀ ਵਿਸ਼ੇਸ਼ ਸੇਵਾ ਕਰੋ॥ ੩੮॥

ਸੀਂਵਹੁ ਬਸਤ੍ਰ ਅੰਗ ਪਹਿਰਾਵੈ। ਹੁਇ ਮਲੀਨ ਜੇ, ਮੈਲ ਗਵਾਵੈ।
ਉੱਜਲ ਆਛੇ ਕਰਿ ਕਰਿ ਦੇਹੁ। ਉਰ ਉੱਜਲਤਾ ਪੁਨ ਤੁਮ ਲੇਹੁ ॥੩੯॥

ਕਪੜੇ ਸਿਊਂ ਕੇ ਉਨ੍ਹਾਂ ਦੇ ਗਲ ਪਾਵੋ, ਜੇ ਅਪਵਿੱਤਰ ਹੋਏ ਹੋ ਤਾਂ ਆਪਣੇ ਮਨ ਦੀ ਮੈਲ ਦੂਰ ਕਰ ਲਵੋ। ਇਸ ਤਰ੍ਹਾਂ ਸਰੀਰ ਨੂੰ ਉੱਜਲ ਕਰ ਕਰਕੇ, ਫਿਰ ਤੁਸੀ ਹਿਰਦੇ ਦੀ ਉੱਜਲਤਾ ਪ੍ਰਾਪਤ ਕਰ ਲਵੋ॥ ੩੯॥

ਗੁਰ ਕੇ ਸੰਗ ਗੰਢ ਤਬ ਪਰੈ। ਸਤਿ ਸੰਗਤਿ ਮਨ ਕੀ ਮਲੁ ਹਰੈ।
ਸ਼ਰਧਾ ਧਰਿਹੁ ਕਰਹੁ ਗੁਰ ਸੇਵਾ। ਸਿਮਰਹੁ ਨਾਮ ਜੁ ਦੇਵਨਦੇਵਾ ॥੪੦॥

ਤਦ ਗੁਰੂ ਜੀ ਨਾਲ ਪ੍ਰੀਤੀ ਪਵੇਗੀ, ਸਤਿਸੰਗਤ ਮਨ ਦੀ ਮੈਲ ਦੂਰ ਕਰਦੀ ਹੈ। ਗੁਰ ਸੇਵਾ ਕਰਕੇ ਸ਼ਰਧਾ ਧਾਰਨ ਕਰੋ, ਨਾਮ ਦਾ ਸਿਮਰਨ ਕਰੋ ਜੋ ਦੇਵਤਿਆਂ ਦਾ ਵੀ ਪ੍ਰਕਾਸ਼ਕ ਹੈ"॥ ੪੦॥

ਇਕ ਪਾਧਾ ਬੂਲਾ ਜਿਸ ਨਾਮੁ। ਨਮੋ ਠਾਨਿ ਆਯੋ ਗੁਰ ਸਾਮੁ।
ਕਹਤਿ ਭਯੋ 'ਸੇਵਾ ਨਹਿਂ ਹੋਇ। ਦਿਜ ਕੋ ਜਾਨਿ ਕਰਾਇ ਨ ਕੋਇ ॥੪੧॥

ਇਕ ਪਾਂਧਾ ਜਿਸ ਦਾ ਨਾਮ ਬੂਲਾ ਸੀ, ਨਮਸਕਾਰ ਕਰਕੇ ਗੁਰੂ ਜੀ ਦੀ ਸ਼ਰਨ ਆਇਆ ਅਤੇ ਕਹਿਣ ਲੱਗਾ, "ਮੈਥੋਂ ਸੇਵਾ ਨਹੀਂ ਹੁੰਦੀ, ਕਿਉਂਕਿ ਬ੍ਰਾਹਮਣ ਜਾਣ ਕੇ ਕੋਈ ਸੇਵਾ ਨਹੀਂ ਕਰਵਾਉਂਦਾ ਹੈ॥ ੪੧॥

ਜਿਸ ਪ੍ਰਕਾਰ ਹੁਇ ਮਮ ਕੱਲਜਾਨ। ਕਰੋ ਆਪ ਉਪਦੇਸ਼ ਬਖਾਨ'।
ਕਰਯੋ ਬਚਨ 'ਪਠਿ ਸਤਿਗੁਰ ਬਾਨੀ। ਕੀਜਹਿ ਕਥਾ ਪ੍ਰੇਮ ਕੋ ਠਾਨੀ ॥੪੨॥

ਜਿਸ ਪ੍ਰਕਾਰ ਮੇਰਾ ਕਲਿਆਣ ਹੋਵੇ, ਉਸ ਤਰ੍ਹਾਂ ਦਾ ਆਪ ਜੀ ਮੈਨੂੰ ਉਪਦੇਸ਼ ਦੇਵੋ।" ਗੁਰੂ ਜੀ ਨੇ ਬਚਨ ਕੀਤਾ, "ਸਤਿਗੁਰੂ ਦੀ ਬਾਣੀ ਪੜ੍ਹੋ, ਪ੍ਰੇਮ ਧਾਰਨ ਕਰਕੇ ਕਥਾ ਕਰੋ॥ ੪੨॥

ਸਤਿ ਸੰਗਤਿ ਮਹਿਂ ਕਰਿਹੁ ਸੁਨਾਵਨਿ। ਗੁਰਮਤਿ ਸਿੱਖਨ ਕੋ ਸਿਖਰਾਵਨਿ।
ਪੋਥੀ ਲਿਖਹੁ ਸੁਫਲ ਗੁਰਬਾਨੀ। ਗੁਰ ਨਮਿੱਤ ਦੀਜਹਿ ਸਿਖ ਜਾਨੀ ॥੪੩॥

ਸਤਿਸੰਗਤ ਵਿਚ ਜਾ ਕੇ ਬਾਣੀ ਸੁਣਾਓ ਅਤੇ ਸਿੱਖਾਂ ਨੂੰ ਗੁਰਮਤਿ ਸਿਖਾਓ। ਗੁਰਬਾਣੀ ਦੀ ਪੋਥੀ ਲਿਖੋ ਅਤੇ ਸਿੱਖ ਜਾਣ ਕੇ ਗੁਰੂ ਨਮਿੱਤ ਦੇ ਦੇਵੋ॥ ੪੩॥

ਜੇ ਕੋ ਆਪ ਦਰਬ ਦੇ ਜਾਇ। ਧਰਿ ਸੰਤੋਖ ਬਰਤਿਯਹਿ ਪਾਇ।
ਨਹੀਂ ਆਪ ਜਾਚਹੁ ਕਿਸ ਪਾਸੀ। ਇਹ ਸੇਵਾ ਬਡ ਫਲਹਿ ਪ੍ਰਕਾਸ਼ੀ ॥੪੪॥

ਜੇ ਕੋਈ ਧਨ ਦੇ ਜਾਵੇ ਤਾਂ ਸੰਤੋਖ ਧਾਰਨ ਕਰਕੇ ਲੈ ਕੇ ਵਰਤੋ। ਨਹੀਂ ਤਾਂ ਆਪ ਜਾ ਕੇ ਕਿਸੇ ਪਾਸੋਂ ਮੰਗੋ, ਇਹ ਸੇਵਾ ਪ੍ਰਕਾਸ਼ ਸਹਿਤ ਫਲੇਗੀ॥ ੪੪॥

ਡੱਲੇ ਬਾਸੀ ਸਿਖ ਸਮੁਦਾਏ। ਇਕ ਦਿਨ ਸਕਲ ਗੁਰੂ ਢਿਗ ਆਏ।
ਦੇਖਿ ਦਿਯੋ ਸਾਂਝਾ ਉਪਦੇਸ਼। ਸ੍ਰੀ ਸਤਿਗੁਰ ਕਰਿ ਕ੍ਰਿਪਾ ਵਿਸ਼ੇਸ਼ ॥੪੫॥

ਡੱਲੇ ਵਸਣ ਵਾਲੇ ਸਾਰੇ ਸਿੱਖ ਇਕ ਦਿਨ ਇਕੱਠੇ ਹੋ ਕੇ ਗੁਰੂ ਜੀ ਪਾਸ ਆਏ। ਵਿਸ਼ੇਸ਼ ਕਿਰਪਾ ਕਰਕੇ ਗੁਰੂ ਜੀ ਨੇ ਉਨ੍ਹਾਂ ਨੂੰ ਵੇਖ ਕੇ ਸਾਂਝਾ ਉਪਦੇਸ਼ ਦਿੱਤਾ॥ ੪੫॥

'ਦਿਨ ਗੁਰ ਪੁਰਬ ਦਰਸ ਸ਼ੰਕ੍ਰਾਤਿ। ਦੀਪਮਾਲ ਆਦਿਕ ਬੱਖਜਾਤਿ।
ਹੋਹਿ ਦੁਸਹਿਰਾ ਮਿਲਿ ਇਕ ਥਾਇ। ਕਰਿਹੁ ਕਰਾਹੁ ਉਛਾਹ ਬਧਾਇ ॥੪੬॥

ਮੱਸਿਆ ਸੰਗਰਾਂਦ ਗੁਰਪੁਰਬ ਵਾਲੇ ਦਿਨ ਦੀਪਮਾਲਾ ਆਦਿ ਪਰਗਟ ਰੂਪ ਵਿਚ ਹੁੰਦੀ ਹੈ। ਤੁਸੀਂ ਗੁਰਪੁਰਬ ਵਾਲੇ ਦਿਨਾਂ ਵਿਚ ਇਕ ਥਾਂ ਮਿਲ ਕੇ ਜੋੜ ਮੇਲਾ ਕਰੋ ਅਤੇ ਵੱਡਾ ਉਤਸ਼ਾਹ ਵਧਾ ਕੇ ਕੜਾਹ-ਪ੍ਰਸ਼ਾਦਿ ਤਿਆਰ ਕਰੋ॥ ੪੬॥

ਗੁਰ ਨਿਮਿੱਤ ਕਰਿ ਦਿਹੁ ਬਰਤਾਈ। ਸ਼ਬਦ ਕੀਰਤਨ ਕਰੋ ਬਨਾਈ।
ਸਿਖ ਗਰੀਬ ਹੁਇ ਬਸਤ੍ਰ ਬਿਹੀਨ। ਦੀਜਹਿ ਤਿਸਹਿ ਸਿਵਾਇ ਨਵੀਨ॥੪੭॥

ਗੁਰੂ ਦੇ ਨਾਂ ਤੇ ਫਿਰ ਸਭ ਨੂੰ ਵਰਤਾ ਦੇਵੋ ਅਤੇ ਪ੍ਰੇਮ ਨਾਲ ਸ਼ਬਦ ਕੀਰਤਨ ਕਰੋ। ਜਿਹੜਾ ਵੀ ਸਿੱਖ ਕਪੜਿਆਂ ਤੋਂ ਬਗੈਰ ਵੇਖਦੇ ਹੋ, ਉਸ ਨੂੰ ਨਵੇਂ ਕਪੜੇ ਸਿਲਾ ਕੇ ਦੇਵੋ॥ ੪੭॥

ਪਿਖਹੁ ਛੁਧਿਤਿ ਕੋ ਦੇਹੁ ਅਹਾਰੋ। ਮਿਲਿ ਕਰਿ ਸਕਲ ਦੇਵ ਪ੍ਰਤਿਪਾਰੋ।
ਕਿਹਂ ਸਿਖ ਕੋ ਕਾਰਜ ਅਰਿ ਜਾਇ। ਨਹਿਂ ਤਿਸ ਤੇ ਕਜੋਹੂੰ ਬਨਿ ਆਇ॥੪੮॥

ਜੇ ਕਿਸੇ ਨੂੰ ਭੁੱਖਾ ਵੇਖਦੇ ਹੋ ਤਾਂ ਉਸ ਨੂੰ ਭੋਜਨ ਦੇਵੋ, ਸਾਰੇ ਮਿਲ ਕੇ ਉਸ ਦੀ ਪਾਲਣਾ ਕਰੋ। ਜੇ ਕਿਸੇ ਦਾ ਕਾਰਜ ਅੜ ਜਾਵੇ ਭਾਵ ਰੁਕ ਜਾਵੇ ਅਤੇ ਉਸ ਪਾਸੋਂ ਕਿਸੇ ਤਰ੍ਹਾਂ ਵੀ ਨਾ ਹੋ ਸਕਦਾ ਹੋਵੇ॥ ੪੮॥

ਮਿਲਹੁ ਸਕਲ ਮਹਿਂ ਕਰਿ ਅਰਦਾਸ। ਜਥਾਸ਼ਕਤਿ ਲੀਜਹਿ ਸਭਿ ਪਾਸਿ।
ਇਕਠੋ ਕਰਿ ਧਨ ਦਿਹੁ ਤਿਸੁ ਤਾਈਂ। ਜਿਸਤੇ ਕਾਰਜ ਕੋ ਬਨ ਜਾਈ॥੪੯॥

ਸਾਰੇ ਇਕੱਠੇ ਹੋ ਕੇ ਅਜਿਹੀ ਅਰਦਾਸ ਕਰੋ ਜਿਸ ਵਿਚ ਲੋੜ ਪ੍ਰਗਟ ਕੀਤੀ ਜਾਵੇ। ਆਪਣੀ ਸਾਮਰਥਾ ਅਨੁਸਾਰ ਧਨ ਲੈ ਕੇ ਜਾਵੋ, ਫਿਰ ਸਾਰਾ ਧਨ ਇਕੱਠਾ ਕਰਕੇ ਉਸ ਲੋੜਵੰਦ ਵਿਅਕਤੀ ਨੂੰ ਦੇਵੋ, ਜਿਸ ਨਾਲ ਉਸ ਦਾ ਕਾਰਜ ਰਾਸ ਹੋ ਜਾਵੇ॥ ੪੯॥

ਇਹੀ ਰੀਤਿ ਨਿਜ ਬਿਖੇ ਚਲਾਵਹੁ। ਕਰੋ ਜੋਰ ਸ਼ੁਭ ਦਿਨ ਜਬਿ ਪਾਵਹੁ।
ਪੁੱਤ੍ਰ ਪੌਤ੍ਰ ਹੋਹਿਂ ਤੁਮਾਰੇ। ਕਰਹਿਂ ਕਾਰ ਇਸ ਰੀਤੀ ਸਾਰੇ॥੫੦॥

ਇਹ ਰੀਤੀ ਸਦਾ ਆਪਣੇ ਨਗਰ ਵਿਚ ਚਲਾਵੋ, ਜਦ ਵੀ ਕੋਈ ਸ਼ੁਭ ਦਿਨ ਵੇਖੋ, ਉਸ ਦਿਨ ਜੋੜ-ਮੇਲਾ ਕਰੋ, ਤੁਹਾਡੇ ਜਿਹੜੇ ਪੁੱਤਰ-ਪੋਤਰੇ ਵੀ ਹੋਣਗੇ, ਉਹ ਵੀ ਇਸ ਰੀਤੀ ਅਨੁਸਾਰ ਕਾਰ-ਵਿਹਾਰ ਕਰਨਗੇ॥ ੫੦॥

ਇਹ ਰਹਿਰਾਸੁ ਕਦੀਮੀ ਚਲਹਿ। ਸਿੱਖੀ ਧਰੇ ਮਹਾਂ ਸੁਖ ਮਿਲਹਿ।
ਧਰਿ ਸ਼ਰਧਾ ਗਾਵਹਿਂ ਗੁਰ ਬਾਨੀ। ਪਰਾਲਬਧ ਜਿਨ ਹੋਇ ਮਹਾਂਨੀ॥੫੧॥

ਇਹ ਮਰਯਾਦਾ ਪ੍ਰਾਚੀਨ ਕਾਲ ਤੋਂ ਚਲਦੀ ਆਉਂਦੀ ਹੈ, ਸਿੱਖੀ ਧਾਰਨ ਕਰਕੇ ਮਹਾਂ ਸੁਖ ਪ੍ਰਾਪਤ ਹੁੰਦਾ ਹੈ। ਸ਼ਰਧਾ ਧਾਰ ਕੇ ਗੁਰਬਾਣੀ ਦਾ ਗਾਇਨ ਕਰੋ, ਇਸ ਨਾਲ ਮਹਾਨ ਖੁਸ਼ਹਾਲੀ ਪ੍ਰਾਪਤ ਹੋਵੇਗੀ"॥ ੫੧॥

ਅਸ ਉਪਦੇਸ਼ ਸਭਿਨਿ ਕੋ ਕਰਿਕੇ। ਗੁਨ ਸਿਖਰਾਇ ਅਗੁਨ ਪਰਿਹਰਿ ਕੈ।
ਗੋਇੰਦਵਾਲ ਗੁਰੂ ਚਲਿ ਆਏ। ਸੇਵਕ ਸੰਗ ਅਹੈਂ ਸਮੁਦਾਏ॥੫੨॥

ਇਸ ਤਰ੍ਹਾਂ ਸਾਰਿਆਂ ਨੂੰ ਉਪਦੇਸ਼ ਕਰਕੇ, ਗੁਣ ਸਿਖਾ ਕੇ ਅਤੇ ਔਗੁਣ ਦੂਰ ਕਰਕੇ, ਗੁਰੂ ਜੀ ਗੋਇੰਦਵਾਲ ਵਾਪਸ ਆ ਗਏ। ਸਿੱਖ ਸਮੁਦਾਏ ਉਨ੍ਹਾਂ ਦੇ ਨਾਲ ਸੀ॥ ੫੨॥

ਭਜਨ ਕੀਰਤਨੁ ਲਾਗਤਿ ਰੰਗ। ਹੋਤਿ ਅਨੰਦ ਗੁਰੂ ਕੇ ਸੰਗ।
ਅੰਮ੍ਰਿਤ ਸਮ ਅਹਾਰ ਨਿਤਿ ਹੋਵੈ। ਦਰਸ਼ਨ ਕਰਹਿਂ ਕਲੂਖਨ ਖੋਵੈਂ॥੫੩॥

ਗੋਇੰਦਵਾਲ ਵਿਚ ਫਿਰ ਭਜਨ ਕੀਰਤਨ ਦਾ ਰੰਗ ਲੱਗ ਗਿਆ, ਸਾਰੇ ਗੁਰੂ ਜੀ ਨੂੰ ਮਿਲ ਕੇ ਆਨੰਦ ਲੈ ਰਹੇ ਸਨ। ਸਦਾ ਅੰਮ੍ਰਿਤ ਵਰਗਾ ਭੋਜਨ ਤਿਆਰ ਹੁੰਦਾ ਸੀ, ਮਨੁੱਖ ਗੁਰੂ ਜੀ ਦੇ ਦਰਸ਼ਨ ਕਰਕੇ ਆਪਣੇ ਪਾਪਾਂ ਦਾ ਨਾਸ਼ ਕਰਦੇ ਸਨ॥ ੫੩॥

ਆਇ ਸ਼ਰਨ ਤਿਸ ਕਰਹਿਂ ਉਧਾਰੇ। ਉਪਦੇਸ਼ਹਿਂ ਸਤਿਨਾਮ ਸੁਖਾਰੇ।
ਜਹਿਂ ਕਹਿਂ ਸਿੱਖੀ ਬਹੁ ਬਿਦਤਾਈ। ਕਿਨਿ ਸਿੱਖਨ ਤੇ ਗੁਰਮਤਿ ਪਾਈ॥੫੪॥

ਜਿਹੜਾ ਵੀ ਗੁਰੂ ਜੀ ਦੀ ਸ਼ਰਨ ਆਉਂਦਾ ਸੀ, ਉਸ ਦਾ ਹੀ ਉਧਾਰ ਕਰ ਦਿੰਦੇ ਸਨ ਅਤੇ ਸਾਰਿਆਂ ਨੂੰ ਸਤਿਨਾਮ ਜਪਣ ਦਾ ਉਪਦੇਸ਼ ਕਰਦੇ ਸਨ। ਜਿਥੇ-ਕਿਥੇ ਸਿੱਖੀ ਬਹੁਤ ਪਰਗਟ ਹੋਈ, ਕਈਆਂ ਨੇ ਸਿੱਖਾਂ ਪਾਸੋਂ ਹੀ ਗੁਰਮਤਿ ਪਾ ਲਈ॥ ੫੪॥

ਕੋ ਗੁਰਮੁਖ ਤੇ ਸੁਨਿ ਉਪਦੇਸ਼। ਮੇਟਹਿ ਬੰਧਨ ਕਸ਼ਟ ਅਸ਼ੇਸ਼।
ਬਾਵਨ ਚੰਦਨ ਕੀ ਸਮ ਹੋਇ। ਨਰ ਤਰੁ ਸੁਜਸ ਸੁਗੰਧਤਿ ਸੋਇ॥੫੫॥

ਕਈਆਂ ਨੇ ਗੁਰਮੁਖਾਂ ਭਾਵ ਮੰਜੀਆਂ ਦੀ ਬਖਸ਼ਿਸ਼ ਵਾਲੇ ਸਿੱਖਾਂ ਤੋਂ ਉਪਦੇਸ਼ ਸੁਣ ਕੇ ਆਪਣੇ ਬੰਧਨ ਖਤਮ ਕੀਤੇ ਅਤੇ ਕਸ਼ਟ ਦੂਰ ਕੀਤੇ। (ਉਸ ਸਮੇਂ ਤਿੰਨ ਤਰ੍ਹਾਂ ਨਾਲ ਉਪਦੇਸ਼ ਮਿਲਦਾ ਸੀ, ਇਕ ਗੁਰੂ ਜੀ ਤੋਂ, ਦੂਜਾ ਸਿੱਖਾਂ ਤੋਂ ਅਤੇ ਤੀਜਾ ਮੰਜੀਆਂ ਵਾਲੇ ਗੁਰਮੁਖਾਂ ਤੋਂ)। ਵਾਹਿਗੁਰੂ ਦਾ ਸ੍ਰੇਸ਼ਟ ਜੱਸ ਕੀਰਤਨ ਰੂਪੀ ਸੁਗੰਧੀ ਨਾਲ ਸੁਗੰਧਿਤ ਹੋਏ ਉਹ ਨਰ ਰੂਪ ਬ੍ਰਿਛ ਬਾਵਨ ਚੰਦਨ ਵਾਂਗ ਦੂਸਰਿਆਂ ਨੂੰ ਸੁਗੰਧਿਤ ਕਰਦੇ ਸਨ॥ ੫੫॥

ਨਿਕਟ ਬਸੇ ਪੂਰਬ ਬਡਿਭਾਗੀ। ਸੋਤਿਨਾਮ ਸੋਂ ਉਰ ਲਿਵ ਲਾਗੀ।
'ਧੰਨ ਧੰਨ ਗੁਰ ਅਮਰ' ਉਚਾਰੈਂ। ਅੰਤਰ ਬ੍ਰਿਤੀ ਬੈਠਿ ਨਿਤ ਧਾਰੈਂ॥੫੬॥

ਵੱਡੇ ਭਾਗਾਂ ਵਾਲੇ ਪਹਿਲਾਂ ਗੁਰੂ ਜੀ ਦੇ ਨੇੜੇ ਬੈਠਦੇ ਸਨ, ਫਿਰ ਸਤਿਨਾਮ ਨਾਲ ਹਿਰਦੇ ਵਿਚ ਲਿਵ ਲੱਗ ਜਾਂਦੀ ਸੀ। "ਧੰਨ ਧੰਨ ਗੁਰੂ ਅਮਰ ਦਾਸ ਜੀ" ਦਾ ਉਚਾਰਨ ਕਰਦੇ ਸਨ ਅਤੇ ਬੈਠ ਕੇ ਸਦਾ ਅੰਤਰਮੁਖੀ ਬ੍ਰਿਤੀ ਧਾਰਨ ਕਰਦੇ ਸਨ॥ ੫੬॥

*ਪਹਿਲੀ ਰਾਸ ਦਾ ਚਾਲੀਵਾਂ ਅਧਿਆਇ ਸਮਾਪਤ ਹੋਇਆ॥ ੪੦॥*

# ਅਧਿਆਇ ਇਕਤਾਲੀਵਾਂ

*ਸ੍ਰੀ ਗੁਰੂ ਰਾਮਦਾਸ ਜੀ ਦੀ ਮੁੱਢਲੀ ਕਥਾ, ਬੀਰਬਲ*

ਦੋਹਰਾ- ਬਿਸ਼ੈ ਅਗਨਿ ਕੋ ਨੀਰ ਸਮ ਦਾਸ ਭੀਰ ਕਟ ਦੇਤਿ।
ਅਮਰਦਾਸ ਗੁਰ ਪਦ ਪਦਮ ਬੰਦੌਂ ਨਿੱਤਜੰਨੇਤ॥੧॥

ਵਿਸ਼ਿਆਂ ਦੀ ਅਗਨੀ ਨੂੰ ਪਾਣੀ ਸਮਾਨ ਅਤੇ ਦਾਸਾਂ ਦੇ ਦੁੱਖਾਂ ਨੂੰ ਕੱਟ ਦੇਣ ਵਾਲੇ ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਦੇ ਪਦਮ ਤੇ ਨਿਤਾ-ਪ੍ਰਤੀ ਬੰਦਨਾਂ ਕਰਦਾ ਹਾਂ॥ ੧॥

ਚੌਪਈ- ਸੰਮਤ ਸ਼ਤ ਦਸ ਪੰਚ ਇਕਾਸੀ। ਲਵਪੁਰਿ ਨਗਰ ਸਦਾ ਜਿਨ ਵਾਸੀ।
ਬੰਸ ਲਊ ਕੋ ਸਿੰਧ ਮਨਿੰਦੂ। ਜਨਮੇ ਰਾਮਦਾਸ ਗੁਰ ਇੰਦੂ॥੨॥

ਸੰਮਤ ੧੫੮੧ ਵਿਚ ਲਾਹੌਰ ਸ਼ਹਿਰ ਸਦਾ ਜਿਨ੍ਹਾਂ ਦਾ ਵਾਸਾ ਸੀ। ਸ੍ਰੀ ਰਾਮਚੰਦਰ ਜੀ ਦੇ ਪੁੱਤਰ ਲਵ ਦੀ ਵੰਸ਼ ਜੋ ਸਮੁੰਦਰ ਵਾਂਗ ਮਹਾਨ ਹੈ, ਉਸ ਵੰਸ਼ ਵਿਚ ਗੁਰੂ ਰਾਮਦਾਸ ਜੀ ਨੇ ਜਨਮ ਲਿਆ॥ ੨॥

ਸਭਿ ਪੁਰਿ ਹਰਖ ਅਚਾਨਕ ਲਹਜੋ। ਨਦੀਅਨ ਨੀਰ ਛੀਰ ਹੈ ਬਹਜੋ।
ਸਨੇ ਸਨੇ ਭੇ ਬਡੇ ਕ੍ਰਿਪਾਲਾ। ਬੁਧਿ ਬਿਲੰਦ ਨਿਕੰਦਨ ਕਾਲਾ॥੩॥

ਸਾਰਾ ਸ਼ਹਿਰ ਅਚਾਨਕ ਖੁਸ਼ੀਆਂ ਨਾਲ ਭਰ ਗਿਆ, ਮਾਨੋ ਨਦੀਆਂ ਦਾ ਪਾਣੀ ਦੁੱਧ ਹੋ ਵਗਿਆ ਹੋਵੇ। ਹੌਲੀ ਹੌਲੀ ਕਿਰਪਾਲੂ ਗੁਰੂ ਜੀ ਵੱਡੇ ਹੋਏ। ਉਹ ਵਿਸ਼ਾਲ ਬੁੱਧੀ ਵਾਲੇ ਅਤੇ ਮੌਤ ਨੂੰ ਦੂਰ ਕਰਨ ਵਾਲੇ ਹਨ॥ ੩॥

ਪਾਸ ਬੁਲਾਇ ਕਹਜੋ ਹਰਿਦਾਸ। 'ਕਾਮ ਕਰੋ ਘਰ ਕੋ ਸੁਖ ਰਾਸ।
ਖੇਲਨ ਕੇ ਦਿਨ ਖੇਲ ਗਏ ਹੈਂ। ਯਾਂਤੇ ਮੈਂ ਬਚ ਤੋਹਿ ਕਹੇ ਹੈਂ'॥੪॥

ਉਨ੍ਹਾਂ ਦੇ ਪਿਤਾ ਹਰਿਦਾਸ ਜੀ ਨੇ ਪਾਸ ਬੁਲਾ ਕੇ ਕਿਹਾ, "ਕੋਈ ਕੰਮ ਕਰੋ ਤਾਕਿ ਘਰ ਵਿਚ ਸੁਖੀ ਰਹਿਣ ਵਾਸਤੇ ਕੋਈ ਧਨ ਆਵੇ, ਖੇਡਣ ਦੇ ਦਿਨ ਹੁਣ ਗੁਜ਼ਰ ਗਏ ਹਨ। ਇਸ ਕਰਕੇ ਮੈਂ ਤੈਨੂੰ ਇਹ ਬਚਨ ਕਹੇ ਹਨ"॥ ੪॥

'ਸੱਤਿ ਬਚਨ ਜੋ ਕਹੋ ਸੁ ਕਰਿਹੂੰ। ਮੈਂ ਰਾਵਰਿ ਕੇ ਸਦ ਅਨੁਸਰਿਹੂੰ'।
ਨਿਸਿ ਬੀਤੀ ਤਬਿ ਭਯੋ ਸਕਾਰੇ। ਚਨਕ ਉਦਕ ਸਨ ਮਾਤ ਉਬਾਰੇ॥੫॥

ਗੁਰੂ ਰਾਮਦਾਸ ਜੀ ਨੇ ਕਿਹਾ, "ਸਤਬਚਨ, ਜੋ ਤੁਸੀਂ ਕਹੋਗੇ, ਮੈਂ ਕਰਾਂਗਾ, ਮੈਂ ਆਪ ਜੀ ਦੀ ਸਦਾ ਆਗਿਆ ਅਨੁਸਾਰ ਹਾਂ। ਰਾਤ ਬੀਤੀ ਜਦ ਦਿਨ ਚੜ੍ਹਿਆ ਤਾਂ ਉਨ੍ਹਾਂ ਦੀ ਮਾਤਾ ਜੀ ਨੇ ਪਾਣੀ ਨਾਲ ਭਿੱਜੇ ਛੋਲੇ ਉਬਾਲੇ॥ ੫॥

ਭਰਿ ਚੰਗੇਰ ਸੁਤ ਕੇ ਕਰ ਦੀਨੀ। 'ਬੇਚਹੁ ਪੁੱਤ੍ਰ ਲਾਭ ਦਾ ਚੀਨੀ'।
ਲੈ ਕਰਿ ਗਏ ਬਜਾਰ ਕ੍ਰਿਪਾਲਾ। ਹੋਕਾ ਦੇਵਤਿ ਮਧੁਰ ਬਿਸਾਲਾ॥੬॥

ਚੰਗੇਰ ਭਰ ਕੇ ਪੁੱਤਰ ਨੂੰ ਦੇ ਦਿੱਤੇ ਅਤੇ ਕਿਹਾ, "ਪੁੱਤਰ ਜਾ ਕੇ ਇਨ੍ਹਾਂ ਨੂੰ ਵੇਚ ਆਵੋ।" ਕਿਰਪਾਲੂ ਗੁਰੂ ਜੀ ਉਬਲੇ ਛੋਲੇ ਲੈ ਕੇ ਬਾਜ਼ਾਰ ਵਿਚ ਚਲੇ ਗਏ। ਬੜਾ ਮਿੱਠਾ ਹੋਕਾ ਦਿੰਦੇ ਸਨ॥ ੬॥

ਇਕ ਸੁ ਸਾਧੁ ਤਿਨ ਲਿਯੋ ਬੁਲਾਈ। 'ਹਮੈ ਦੇਹੁ' ਇਉਂ ਗਿਰਾ ਅਲਾਈ।
ਸੁਨਿ ਇਕ ਮੁਸ਼ਟ ਲਗੇ ਭਰਿ ਦੇਨਿ। 'ਹਮੈ ਨ ਚਾਹਿ ਏਕ ਕੀ ਲੇਨਿ'॥੭॥

ਇਕ ਸ੍ਰੇਸ਼ਟ ਸਾਧ ਸੀ, ਉਸ ਗੁਰੂ ਜੀ ਨੂੰ ਬੁਲਾ ਲਿਆ ਅਤੇ ਕਿਹਾ, "ਸਾਨੂੰ ਛੋਲੇ ਦੇਵੋ"। ਇਹ ਸੁਣ ਕੇ ਜਦ ਸ੍ਰੀ ਰਾਮਦਾਸ ਇਕ ਮੁੱਠੀ ਭਰ ਕੇ ਦੇਣ ਲੱਗੇ ਤਾਂ ਸਾਧੂ ਨੇ ਕਿਹਾ, "ਸਾਨੂੰ ਇਕ ਮੁੱਠੀ ਭਰ ਛੋਲੇ ਨਹੀਂ ਚਾਹੀਦੇ॥ ੭॥

ਇਸ ਬਿਧਿ ਦ੍ਵੈ ਤ੍ਰੈ ਦੇਹਿਂ ਨ ਲੇਵੈ। ਸਕਲ ਚੰਗੇਰ ਪਲਟ ਦੀ ਏਵੈਂ।
ਗ੍ਰਿਹ ਆਏ ਪਿਤ ਦੇਖਜੋ ਖਾਲੀ। ਲੋਚਨ ਪੂਰ ਲਏ ਤਬਿ ਲਾਲੀ॥੮॥

ਇਸ ਤਰ੍ਹਾਂ ਦੋ ਤਿੰਨ ਮੁੱਠੀਆਂ ਦੇਣ ਲੱਗੇ, ਪਰ ਉਨ੍ਹਾਂ ਨਾ ਲਏ, ਫਿਰ ਉਨ੍ਹਾਂ ਸਾਰੀ ਚੰਗੇਰ ਹੀ ਪਲਟ ਦਿੱਤੀ। ਜਦ ਘਰ ਆਇਆ ਤਾਂ ਪਿਤਾ ਜੀ ਨੇ ਖਾਲੀ ਹੱਥ ਵੇਖਿਆ ਤਾਂ ਗੁੱਸੇ ਨਾਲ ਅੱਖਾਂ ਲਾਲ ਸੂਹੀਆਂ ਕਰ ਲਈਆਂ॥ ੮॥

ਦਿਖਿ ਪਿਤ ਨੈਨ ਬਹਿਰ ਨਿਕਸਾਏ। ਰੁਦਨ ਕਰਤਿ ਜਲ ਨੇਤ੍ਰ ਬਹਾਏ।
ਸੰਗਤਿ ਤਿਹ ਤੇ ਚਲੀ ਨਿਹਾਰੀ। ਗੋਇੰਦਵਾਲਹਿ ਪੁਰੀ ਬਿਚਾਰੀ॥੯॥

ਆਪਣੇ ਪਿਤਾ ਜੀ ਦੀਆਂ ਜਦ ਗੁੱਸੇ ਭਰੀਆਂ ਅੱਖਾਂ ਵੇਖੀਆਂ ਤਾਂ ਰੋਣ ਲੱਗ ਗਏ ਅਤੇ ਅੱਖਾਂ ਵਿਚੋਂ ਪਾਣੀ ਵਹਿਣ ਲੱਗਾ। ਇਕ ਦਿਨ ਗੋਇੰਦਵਾਲ ਨਗਰ ਨੂੰ ਸੰਗਤ ਜਾਂਦੀ ਵੇਖੀ ਤਾਂ ਮਨ ਵਿਚ ਵਿਚਾਰ ਬਣਾਇਆ॥ ੯॥

ਤਿਨ ਸੰਗ ਚਲੇ ਕ੍ਰਿਪਾਲ ਬਿਸਾਲਾ। ਗੋਇੰਦਵਾਲ ਸਮੂਹ ਉਤਾਲਾ।
ਸਭਿ ਸੰਗਤਿ ਗੁਰ ਦਰਸ਼ਨ ਪਾਈ। ਕਛੁਕ ਕਾਲ ਰਹਿ ਬਿਦਾ ਸਿਧਾਈ॥੧੦॥

ਕਿਰਪਾਲੂ ਗੁਰੂ ਜੀ ਉਸ ਸੰਗਤ ਦੇ ਨਾਲ ਚਲ ਪਏ ਤੇ ਛੇਤੀ ਹੀ ਸਾਰੀ ਸੰਗਤ ਗੋਇੰਦਵਾਲ ਪਹੁੰਚ ਗਈ। ਸਾਰੀ ਸੰਗਤ ਨੇ ਗੁਰੂ ਜੀ ਦੇ ਦਰਸ਼ਨ ਕੀਤੇ। ਸਾਰੀ ਸੰਗਤ ਕੁਝ ਸਮਾਂ ਰਹਿ ਕੇ ਵਿਦਾ ਹੋ ਗਈ॥ ੧੦॥

ਰਹਤਿ ਭਏ ਗੁਰ ਕੇਰ ਹਦੂਰਾ। ਜੋ ਭਾਖੈਂ ਕਰਿ ਹੈਂ ਦ੍ਰੁਤਿ ਰੂਰਾ।
ਲੰਗਰ ਸੇਵਾ ਸਰਬ ਸੁ ਕਰਿਹੈਂ। ਸਭਿ ਸੰਗਤਿ ਅਨੁਸਾਰੀ ਚਰਿ ਹੈਂ॥੧੧॥

ਪਰ ਸ੍ਰੀ ਰਾਮਦਾਸ ਜੀ ਗੁਰੂ ਅਮਰਦਾਸ ਜੀ ਦੀ ਹਜ਼ੂਰੀ ਵਿਚ ਰਹੇ। ਗੁਰੂ ਜੀ ਜੋ ਵੀ ਉਨ੍ਹਾਂ ਨੂੰ ਕਹਿੰਦੇ ਸਨ, ਬੜੇ ਸੁੰਦਰ ਢੰਗ ਨਾਲ ਕਰ ਦਿੰਦੇ ਸਨ। ਲੰਗਰ ਵਿਚ ਸਭ ਪ੍ਰਕਾਰ ਦੀ ਸੇਵਾ ਕਰਦੇ ਸਨ। ਸਾਰੀ ਸੰਗਤ ਦੀ ਆਗਿਆ ਅਨੁਸਾਰ ਚਲਦੇ ਸਨ॥ ੧੧॥

ਇਤ ਦੇ ਭਈ ਔਰ ਸੁਨਿ ਕਾਨੀ। ਮਹਲ ਕਹਜੋ ਜਿਮਿ ਗੁਰ ਪ੍ਰਤਿ ਬਾਨੀ।
'ਮਹਾਂਰਾਜ ਸੁਨੀਏ ਬਚ ਮੇਰਾ। ਭਾਨੀ ਬਡੀ ਭਈ ਮੈਂ ਹੇਰਾ॥੧੨॥

ਇਧਰ ਇਸ ਤਰ੍ਹਾਂ ਹੋਈ ਤੇ ਹੋਰ ਕਥਾ ਕੰਨਾਂ ਨਾਲ ਸੁਣੋ। ਗੁਰੂ ਅਮਰਦਾਸ ਜੀ ਦੇ ਮਹਲ (ਪਤਨੀ) ਕਹਿਣ ਲੱਗੇ, "ਹੇ ਮਹਾਰਾਜ ਮੇਰੇ ਬਚਨ ਸੁਣੋ, ਆਪਣੀ ਲੜਕੀ ਭਾਨੀ ਹੁਣ ਮੁਟਿਆਰ ਹੋ ਗਈ ਹੈ॥ ੧੨॥

ਇਸ ਕੀ ਬਨਹਿ ਸਗਾਈ ਕਰੀ'। ਇਮਿ ਮਾਤਾ ਤਬਿ ਗਿਰਾ ਉਚਰੀ।
ਇਮਿ ਸੁਨਿ ਗੁਰ ਆਏ ਨਿਜ ਥਾਨਾ। ਬੈਠੇ ਬਾਰੀ ਬੀਚ ਨਿਧਾਨਾ॥੧੩॥

ਇਸ ਦੀ ਹੁਣ ਸਗਾਈ ਕਰ ਦੇਣੀ ਬਣਦੀ ਹੈ।" ਇਸ ਤਰ੍ਹਾਂ ਜਦ ਬੀਬੀ ਭਾਨੀ ਦੇ ਮਾਤਾ ਜੀ ਨੇ ਕਿਹਾ ਤਾਂ ਇਸ ਤਰ੍ਹਾਂ ਸੁਣ ਕੇ ਗੁਰੂ ਜੀ ਆਪਣੇ ਸਥਾਨ ਤੇ ਆ ਗਏ ਅਤੇ ਬਾਰੀ ਵਿਚ ਬੈਠ ਗਏ॥ ੧੩॥

ਬਿੱਪ੍ਰ ਬੁਲਾਇ ਕਹਜੋ 'ਸੁਨ ਪ੍ਰੋਧਾ!। ਕਰੋ ਸਗਾਈ ਭਾਨੀ ਸੋਧਾ'।
ਸੁਨਿ ਦਿਜ ਕਹਜੋ ਕਿ 'ਸੁਨੋ ਕ੍ਰਿਪਾਲੂ! ਦੇਸ ਬਾਲ ਸਮ ਹੋਵੈ ਬਾਲੂ?' ॥੧੪॥

ਉਨ੍ਹਾਂ ਬ੍ਰਾਹਮਣ ਨੂੰ ਬੁਲਾ ਕੇ ਕਿਹਾ, "ਹੇ ਪ੍ਰੋਹਤ! ਸੁਣੋ, ਚੰਗੀ ਤਰ੍ਹਾਂ ਵਿਚਾਰ ਕੇ ਸਾਡੀ ਲੜਕੀ ਭਾਨੀ ਦੀ ਸਗਾਈ ਕਰ ਦੇਵੋ।" ਇਹ ਸੁਣ ਕੇ ਬ੍ਰਾਹਮਣ ਨੇ ਕਿਹਾ, "ਹੇ ਕਿਰਪਾਲੂ ਗੁਰੂ ਜੀ! ਸੁਣੋ, ਕੀ ਲਾੜਾ ਇਸ ਬਾਲਕ ਵਰਗਾ ਹੋਵੇ?"॥ ੧੪॥

ਸੁਨਿ ਬਚ ਬਿੱਪ੍ਰ, ਮੌਨ ਗਹਿ ਲੀਨੀ।'ਇਸੈ ਬੁਲਾਵਹੁ' ਗੁਰ ਕਹਿ ਦੀਨੀ।
ਸੁਨਿ ਬਿਪ ਰਾਮਦਾਸ ਬੁਲਿਵਾਵਾ। ਆਇ ਗੁਰੂ ਢਿਗ ਸੀਸ ਨਿਵਾਵਾ॥੧੫॥

ਬ੍ਰਾਹਮਣ ਦੇ ਬਚਨ ਸੁਣ ਕੇ ਗੁਰੂ ਜੀ ਚੁਪ ਹੋ ਗਏ। "ਉਸ ਨੂੰ ਬੁਲਾਵੋ" ਗੁਰੂ ਜੀ ਨੇ ਕਿਹਾ। ਇਹ ਸੁਣ ਕੇ ਬ੍ਰਾਹਮਣ ਨੇ ਸ੍ਰੀ ਰਾਮਦਾਸ ਜੀ ਨੂੰ ਬੁਲਾਇਆ। ਉਨ੍ਹਾਂ ਆ ਕੇ ਗੁਰੂ ਜੀ ਅੱਗੇ ਸਿਰ ਨਿਵਾਇਆ॥ ੧੫॥

ਹਾਥ ਜੋਰਿ ਬੈਠਜੋ ਗੁਰ ਪਾਸ। ਅਮਰਦਾਸ ਗੁਰ ਬਾਕ ਪ੍ਰਕਾਸ਼।
'ਕਾਂ ਕੋ ਸੁਤ? ਕੋ ਜਾਤ ਸਥਾਨਾ?। ਕਹੋ ਮੋਹਿ ਢਿਗ ਸਭਿ ਬਿਬਧਾਨਾ॥੧੬॥

ਹੱਥ ਜੋੜ ਕੇ ਗੁਰੂ ਜੀ ਪਾਸ ਬੈਠ ਗਿਆ, ਗੁਰੂ ਅਮਰਦਾਸ ਜੀ ਨੇ ਬਚਨ ਕੀਤੇ, "ਤੂੰ ਕਿਸ ਦਾ ਪੁੱਤਰ ਹੈਂ, ਤੇਰੀ ਕਿਹੜੀ ਜਾਤ ਹੈ ਅਤੇ ਕਿਥੋਂ ਦਾ ਰਹਿਣ ਵਾਲਾ ਹੈਂ? ਮੈਨੂੰ ਸਭ ਵੇਰਵੇ ਸਹਿਤ ਦੱਸੋ"॥ ੧੬॥

'ਸੋਢ ਬੰਸ, ਲਵਪੁਰਿ ਪ੍ਰਭੁ! ਬਾਸਾ। ਸੁਤ ਹਰਿਦਾਸ, ਨਾਮ ਰਮਦਾਸਾ'।
ਸੁਨਿ ਬਚ ਹਰਖੇ ਪਰਮ ਕ੍ਰਿਪਾਲਾ। ਲਿਖਿ ਪੱਤ੍ਰੀ ਲਵਪੁਰਿ ਤਤਕਾਲਾ॥੧੭॥

ਰਾਮਦਾਸ ਜੀ ਨੇ ਕਿਹਾ, "ਹੇ ਪ੍ਰਭੂ ਜੀ! ਸੋਢੀ ਵੰਸ਼ ਹੈ ਤੇ ਲਾਹੌਰ ਦਾ ਵਸਨੀਕ ਹਾਂ, ਹਰਿਦਾਸ ਦਾ ਪੁੱਤਰ ਹਾਂ ਤੇ ਰਾਮਦਾਸ ਮੇਰਾ ਨਾਂ ਹੈ।" ਇਹ ਸੁਣ ਕੇ ਪਰਮ ਕ੍ਰਿਪਾਲੂ ਗੁਰੂ ਜੀ ਬਹੁਤ ਪ੍ਰਸੰਨ ਹੋਏ। ਝੱਟ ਹੀ ਲਾਹੌਰ ਨੂੰ ਚਿੱਠੀ ਲਿਖ ਦਿੱਤੀ॥ ੧੭॥

ਲੀਨ ਸਦਾਇ ਮਾਤ ਪਿਤ ਤਬੈ। ਕਰੀ ਸਗਾਈ ਹਰਖਤਿ ਸਬੈ।
ਕੁਛਕ ਕਾਲ ਲੈ ਕਰਜੋ ਬਿਵਾਹਾ। ਸਭਿਹਿਨਿ ਬੀਚ ਭਯੋ ਉਤਸਾਹਾ॥੧੮॥

ਤਦ ਸ੍ਰੀ ਰਾਮਦਾਸ ਦੇ ਮਾਤਾ-ਪਿਤਾ ਨੂੰ ਬੁਲਾ ਲਿਆ। ਬੀਬੀ ਭਾਨੀ ਦੀ ਸ੍ਰੀ ਰਾਮਦਾਸ ਨਾਲ ਸਗਾਈ ਕਰਕੇ ਸਾਰੇ ਬਹੁਤ ਪ੍ਰਸੰਨ ਹੋਏ। ਕੁਝ ਸਮੇਂ ਬਾਅਦ ਵਿਆਹ ਕਰ ਦਿੱਤਾ। ਸਾਰਿਆਂ ਦੇ ਵਿਚ ਬੜਾ ਉਤਸ਼ਾਹ ਸੀ॥ ੧੮॥

ਤਿਨ ਕੋ ਬਿਦਾ ਕੀਨਿ ਲਵਪੁਰਿ ਕੋ। ਪਾਸ ਰਹੇ ਅਨੁਗਾਮੀ ਗੁਰ ਕੋ।
ਸੇਵਾ ਕਰੈਂ ਸਕਲ ਗੁਨ ਖਾਨੀ। ਜੋ ਭਾਖੈਂ ਗੁਰ, ਆਇਸੁ ਮਾਨੀ॥੧੯॥

ਮਾਤਾ-ਪਿਤਾ ਨੂੰ ਲਾਹੌਰ ਨੂੰ ਭੇਜ ਦਿੱਤਾ, ਆਪ ਸ੍ਰੀ ਰਾਮਦਾਸ ਜੀ ਗੁਰੂ ਜੀ ਪਾਸ ਉਨ੍ਹਾਂ ਦੇ ਅਨੁਸਾਰੀ ਹੋ ਕੇ ਰਹਿ ਪਏ। ਗੁਣਾਂ ਦੀ ਖਾਨ ਭਾਵ ਗੁਰੂ ਜੀ ਦੀ ਸੇਵਾ ਕਰਦੇ ਸਨ, ਗੁਰੂ ਜੀ ਜੋ ਵੀ ਕਹਿੰਦੇ ਸਨ, ਉਨ੍ਹਾਂ ਦੀ ਆਗਿਆ ਮੰਨਦੇ ਸਨ॥ ੧੯॥

ਯਾ ਬਿਧਿ ਸੰਮਤ ਬਹੁਤ ਬਿਤਾਏ। ਸੇਵਾ ਕਰਤਿ ਸਕਲ ਹਰਖਾਏ।
ਸੰਮਤ ਸੋਲਹ ਸਤ ਇਕ ਚਾਰੀ। ਜਨਮਜੋ ਪ੍ਰਿਥੀਆ ਪ੍ਰਥਮ ਹੰਕਾਰੀ॥੨੦॥

ਇਸ ਤਰ੍ਹਾਂ ਬਹੁਤ ਸਾਲ ਬਤੀਤ ਕੀਤੇ, ਸੇਵਾ ਕਰਕੇ ਸਭ ਨੂੰ ਪ੍ਰਸੰਨ ਕੀਤਾ। ਸੰਮਤ ੧੬੦੫ ਵਿਚ ਪ੍ਰਿਥੀਏ ਇਕ ਨੰਬਰ ਦੇ ਹੰਕਾਰੀ ਨੇ ਜਨਮ ਲਿਆ॥ ੨੦॥

ਰਿਦੈ ਅਨੰਦਤਿ ਦੰਪਤਿ ਹ੍ਵੈ ਕੈ। ਪ੍ਰਤਿਪਾਰਜੋ ਬਹੁ ਲਾਡ ਲਡੈ ਕੈ।
ਸਮਾਂ ਬਿਤਾਯੋ ਕੇਤਿਕ ਧਾਮ। ਜਨਮਜੋ ਮਹਾਂਦੇਵ ਅਭਿਰਾਮ॥੨੧॥

ਮਾਤਾ-ਪਿਤਾ ਨੇ ਬਹੁਤ ਅਨੰਦ-ਮਈ ਹੋ ਕੇ ਬੜੇ ਲਾਡ-ਪਿਆਰ ਲਡਾ ਉਸ ਦੀ ਪਾਲਣਾ ਕੀਤੀ। ਜਦ ਘਰ ਵਿਚ ਕੁਝ ਸਮਾਂ ਬਤੀਤ ਕੀਤਾ ਤਾਂ ਸੁੰਦਰ ਮਹਾਂਦੇਵ ਨੇ ਜਨਮ ਲਿਆ॥ ੨੧॥

ਸੰਮਤ ਖੋੜਸ ਸੈ ਅਰੁ ਅਸ੍ਰ। ਪ੍ਰਤਿਪਾਰੇ ਦੋਨਹੁ ਕਰਿ ਪੁਸ੍ਰ।
ਸੋਲਾਂ ਸੈ ਦਸ ਊਪਰ ਭਏ। ਵਦੀ ਵਿਸਾਖ ਸਪਤਮੀ ਥਿਯੇ।॥੨੨॥

ਸੰਮਤ ੧੬੦੮ ਵਿਚ ਦੋਵੇਂ ਪਲ ਕੇ ਤਕੜੇ ਹੋ ਗਏ। ਜਦ ਸੰਮਤ ੧੬੧੦ ਵਿਚ ਵਿਸਾਖ ਵਦੀ ਸਤਮੀਂ ਆਈ॥ ੨੨॥

ਮੇਖ ਪ੍ਰਵਿਸ਼ੇ ਅਠਦਸ ਕੇਰਾ। ਮੰਗਲ ਵਾਰ ਲਗਨ ਸ਼ੁਭ ਹੇਰਾ।
ਜੁਗਮੰ ਜਾਮ ਜਾਮਨੀ ਜਬੈ। ਹੁਤੋ ਨਿਛੱਤ੍ਰ ਰੋਹਿਣੀ ਤਬੈ॥੨੩॥

ਜਦ ਵਿਸਾਖ ਮਹੀਨਾ ਅਠਾਰਾਂ ਦਿਨ ਬੀਤ ਗਿਆ, ਮੰਗਲਵਾਰ ਲਗਨ ਸ਼ੁਭ ਵੇਖਿਆ। ਦੋ ਪਹਿਰ ਜਦ ਰਾਤ ਗਈ ਅਤੇ ਜਦ ਨਿਛੱਤਰ ਰੋਹਣੀ ਸੀ॥ ੨੩॥

ਸ਼੍ਰੀ ਗੁਰ ਅਰਜਨ ਕੁਲ ਨਭ ਚੰਦ। ਲੀਨੋ ਜਨਮ ਅਨੰਦ ਬਿਲੰਦ।
ਸਦਨ ਨਾਨਕੇ ਭਏ ਬਡੇਰੇ। ਬਾਲ ਆਰਬਲ, ਤਰੁਨ ਸੁ ਫੇਰੇ॥੨੪॥

ਸ੍ਰੀ ਗੁਰ ਅਰਜਨ ਦੇਵ ਜੀ ਨੇ ਅਕਾਸ਼ ਰੂਪੀ ਕੁਲ ਵਿਚ ਚੰਦਰਮਾ ਰੂਪ ਹੋ ਕੇ ਜਨਮ ਲਿਆ ਅਤੇ ਸਾਰੇ ਬਹੁਤ ਖੁਸ਼ੀਆਂ ਮੰਨਾਈਆਂ ਗਈਆਂ। ਉਹ ਆਪਣੇ ਨਾਨਕੇ ਘਰ ਭਾਵ ਗੋਇੰਦਵਾਲ ਵਿਚ ਹੀ ਵੱਡੇ ਹੋਏ, ਬਾਲ ਅਵਸਥਾ ਤੋਂ ਫਿਰ ਜਵਾਨ ਹੋ ਗਏ॥ ੨੪॥

ਬਜਾਹ ਆਦਿ ਮੰਗਲ ਜੇ ਨਾਨਾ। ਹੋਏ ਗੋਇੰਦਵਾਲ ਮਹਾਂਨਾ।
ਮਹਿਲਾ ਗੰਗਾ ਅਰਜਨ ਪਜਾਰੀ। ਰਹੇ ਅਨੰਦ ਸਦਾ ਸਖਕਾਰੀ॥੨੫॥

ਵਿਆਹ ਆਦਿ ਜੋ ਕਈ ਪ੍ਰਕਾਰ ਦੇ ਮੰਗਲ ਹੋਏ, ਉਹ ਸਭ ਗੋਇੰਦਵਾਲ ਵਿਚ ਹੀ ਹੋਏ। ਉਨ੍ਹਾਂ ਦੀ ਮਹਿਲਾ ਬੀਬੀ ਗੰਗਾ ਜੀ ਗੁਰੂ ਅਰਜਨ ਦੇਵ ਨੂੰ ਬਹੁਤ ਪਿਆਰੀ ਸੀ। ਸੁਖਕਾਰੀ ਸਦਾ ਆਨੰਦ ਮੰਗਲ ਰਹਿੰਦੀ ਸੀ॥ ੨੫॥

*ਦੋਹਰਾ*-ਅਕਬਰ ਕੋ ਮੰਤ੍ਰੀ ਹੁਤੋ ਬਿੱਪ੍ਰ ਬੀਰਬਲ ਨਾਮ।
ਪਸ਼ਚਮ ਦਿਸ਼ਾ ਮੁਹਿੰਮ ਕਰਿ ਚਢ੍ਯੋ ਜੀਤਿਬੇ ਕਾਮ॥੨੬॥

ਅਕਬਰ ਦਾ ਇਕ ਬ੍ਰਾਹਮਣ ਮੰਤਰੀ ਸੀ, ਜਿਸ ਦਾ ਨਾਂ ਬੀਰਬਲ ਸੀ। ਉਸ ਪੱਛਮ ਵਾਲੇ ਪਾਸੇ ਜੰਗ ਕਰਨ ਵਾਸਤੇ ਚੜ੍ਹਾਈ ਕੀਤੀ, ਤਾਂਕਿ ਆਪਣੇ ਵੈਰੀਆਂ ਨੂੰ ਜਿੱਤ ਸਕੇ॥ ੨੬॥

*ਚੌਪਈ*-ਰਖਹਿ ਸ਼ਾਹੁ ਤਿਹ ਸੰਗ ਸਨੇਹੂ। ਪ੍ਰਿਥਕ ਨ ਹੋਨਿ ਦੇਤਿ ਕਬਿ ਕੇਹੂ।
ਹੋਨਹਾਰ ਜਬਿ ਤਿਹ ਸਿਰ ਆਈ। ਕਹਤਿ ਭਯੋ 'ਮੈਂ ਕਰੌਂ ਚਢਾਈ॥੨੭॥

ਬਾਦਸ਼ਾਹ ਉਸ ਨੂੰ ਬੜੇ ਪਿਆਰ ਨਾਲ ਆਪਣੇ ਪਾਸ ਰੱਖਦਾ ਸੀ; ਕਦੀ ਵੀ ਉਸ ਨੂੰ ਆਪਣੇ ਆਪ ਤੋਂ ਵੱਖਰਾ ਨਹੀਂ ਸੀ ਹੋਣ ਦਿੰਦਾ। ਹੋਣਹਾਰ ਹੋਣੀ ਜਦ ਉਸ ਦੇ ਸਿਰ ਆਈ ਤਾਂ ਕਹਿਣ ਲੱਗਾ, "ਮੈਂ ਚੜ੍ਹਾਈ ਕਰਾਂਗਾ॥ ੨੭॥

ਸਕਲ ਮਵਾਸ ਤੋਰ ਕਰਿ ਆਵੌਂ। ਬਾਰ ਬਾਰ ਕੋ ਝਗਰ ਚੁਕਾਵੌਂ'।
ਸੁਨਿ ਅਕਬਰ ਬਹੁ ਭਯੋ ਪ੍ਰਸੰਨ। ਕਹ੍ਯੋ ਬੀਰਬਰ ਕੋ 'ਤੁਮ ਧੰਨ॥੨੮॥

ਸਭ ਆਕੀਆਂ ਨੂੰ ਜਿੱਤ ਕੇ ਆਵਾਂਗਾ ਅਤੇ ਬਾਰ-ਬਾਰ ਹਮਲਾ ਕਰਨ ਦਾ ਝਗੜਾ ਹੀ ਮੁਕਾ ਦਿੰਦਾ ਹਾਂ।" ਇਹ ਸੁਣ ਕੇ ਅਕਬਰ ਬਹੁਤ ਪ੍ਰਸੰਨ ਹੋਇਆ ਤੇ ਬੀਰਬਲ ਨੂੰ ਕਿਹਾ ਕਿ "ਤੂੰ ਧੰਨ ਹੈਂ॥ ੨੮॥

ਤੋਹਿ ਗਏ ਬਿਨ ਕਾਜ ਨ ਸਰੈ। ਔਰ ਕੁਮਤਿ ਕਰਿ ਕੋਇ ਨ ਅਰੈ'।
ਬਹੁ ਸੈਨਾ ਇਸ ਸੰਗ ਚਢਾਈ। ਤੋਪ ਰਹਕਲਾ ਦੇ ਸਮੁਦਾਈ॥੨੯॥

ਤੇਰੇ ਜਾਣ ਬਗੈਰ ਕੰਮ ਨਹੀਂ ਸਰਦਾ ਹੈ, ਹੋਰ ਮਾੜੀ ਮੱਤ ਕਰਕੇ ਕੋਈ ਨਹੀਂ ਅੜਦਾ ਹੈ"। ਬਹੁਤ ਸੈਨਾ ਨਾਲ ਲੈ ਕੇ ਉਸ ਚੜ੍ਹਾਈ ਕੀਤੀ। ਛੋਟੀਆਂ ਤੋਪਾਂ ਵੱਡੀ ਗਿਣਤੀ ਵਿਚ ਨਾਲ ਲੈ ਲਈਆਂ॥ ੨੯॥

ਪਿਖਿ ਸਮਾਜ ਹੰਕਾਰ੍ਯੋ ਬਿੱਪ੍ਰ। ਕਹੈ 'ਹਤੌਂ ਸ਼ੱਤ੍ਰਗਨ ਛਿੱਪ੍ਰ'।
ਅਕਬਰ ਹਰਖਤਿ ਬਾਕ ਬਖਾਨਾ। ਲਿਖਿ ਕਰਿ ਪਾਨ ਦਿਯੋ ਪਰਵਾਨਾ॥੩੦॥

ਏਡੀ ਵੱਡੀ ਫੌਜ ਵੇਖ ਕੇ ਬ੍ਰਾਹਮਣ ਬੀਰਬਲ ਹੰਕਾਰ ਵਿਚ ਆ ਗਿਆ। ਕਹਿਣ ਲੱਗਾ, "ਮੈਂ ਛੇਤੀ ਹੀ ਵੈਰੀਆਂ ਨੂੰ ਮਾਰ ਦੇਵਾਂਗਾ।" ਅਕਬਰ ਨੇ ਪ੍ਰਸੰਨ ਹੋ ਕੇ ਬਚਨ ਕੀਤੇ ਅਤੇ ਲਿਖ ਕੇ ਉਸ ਦੇ ਹੱਥ ਵਿਚ ਇਕ ਪਰਵਾਨਾ ਵੀ ਦਿੱਤਾ॥ ੩੦॥

'ਖੱਤ੍ਰੀ ਜਾਤ ਜਿਤਿਕ ਜਿਸ ਦੇਸ਼। ਗ੍ਰਾਮ ਕਿ ਨਗਰ ਬਸੰਤ ਅਸ਼ੇਸ਼।
ਇਕ ਘਰ ਏਕ ਰਜਤਪਣ ਦੇ ਕੈ। ਮਿਲਹਿ ਤੋਹਿ ਨੰਮ੍ਰੀ ਸਿਰ ਕੈ ਕੈ' ॥੩੧॥

"ਖੱਤਰੀ ਜਾਤ ਦੇ ਜਿਸ ਦੇਸ਼ ਵਿਚ ਜਿੰਨੇ ਵੀ ਮਨੁੱਖ ਹਨ, ਪਿੰਡਾਂ ਸ਼ਹਿਰਾਂ ਵਿਚ ਉਹ ਸਾਰੇ ਜਿਥੇ ਵੀ ਵਸਦੇ ਹਨ। ਇਕ ਘਰ ਇਕ ਰੁਪਈਆ ਦੇ ਕੇ, ਤੈਨੂੰ ਸਨਿੰਮਰ ਹੋ ਕੇ ਮਿਲਣਗੇ'॥ ੩੧॥

ਇਮਿ ਸਭਿ ਲਿਖਤ ਦਈ ਕਰਿ ਹਾਥ। ਲਈ ਬੀਰਬਲ ਹੁਇ ਮਦ ਸਾਥ।
ਦਿੱਲੀ ਤੇ ਚਢਿ ਚਲਿ ਕਰਿ ਆਯੋ। ਬਡ ਲਸ਼ਕਰ ਜਿਹ ਸੰਗ ਸਿਧਾਯੋ॥੩੨॥

ਇਸ ਤਰ੍ਹਾਂ ਸਾਰੀ ਲਿਖਤ ਉਸ ਦੇ ਹੱਥ ਵਿਚ ਦਿੱਤੀ। ਬੀਰਬਲ ਉਹ ਲਿਖਤ ਲੈ ਕੇ ਬੜੇ ਹੰਕਾਰ ਨਾਲ ਦਿੱਲੀ ਤੋਂ ਚਲ ਕੇ ਚੜ੍ਹ ਕੇ ਆ ਗਿਆ, ਬਹੁਤ ਵੱਡੀ ਫੌਜ ਉਸ ਦੇ ਨਾਲ ਚਲ ਪਈ॥ ੩੨॥

ਜਾਇ ਦੇਸ਼ ਜਿਸ ਉਤਰੈ ਸੋਇ। ਖੱਤੀ ਆਨਿ ਮਿਲਹਿਂ ਸਭਿ ਕੋਇ।

ਗਿਨ ਗਿਨ ਘਰਨਿ ਰਜਤਪਣ ਦੇਤਿ। ਖੋਜਿ ਖੋਜਿ ਤਿਸਕੇ ਨਰ ਲੇਤਿ ॥ ੩੩ ॥

ਜਿਸ ਦੇਸ਼ ਵਿਚ ਵੀ ਜਾ ਕੇ ਉਤਾਰਾ ਕਰਦਾ ਸੀ, ਸਾਰੇ ਖੱਤਰੀ ਉਸ ਨੂੰ ਆ ਕੇ ਮਿਲਦੇ, ਗਿਣ-ਗਿਣ ਕੇ ਉਸ ਨੂੰ ਰੁਪਏ ਦਿੰਦੇ ਸਨ ਅਤੇ ਉਹ ਲੱਭ-ਲੱਭ ਕੇ ਉਨ੍ਹਾਂ ਦੇ ਮਰਦ ਆਪਣੇ ਨਾਲ ਲੈ ਲੈਂਦਾ ਸੀ॥ ੩੩॥

ਇਮਿ ਹੀ ਕਰਤਿ ਲਏ ਭਟ ਭੀਰ। ਉਤਰਜੋ ਆਨਿ ਬਿਪਾਸਾ ਤੀਰ।
ਕਰੀ ਸਕੇਲਨ ਤਰਨੀ ਘਨੀ। ਤੁਰ ਕਰਿ ਪਾਰ ਪਰੀ ਸਭਿ ਅਨੀ ॥ ੩੪ ॥

ਇਸ ਤਰ੍ਹਾਂ ਸੂਰਮਿਆਂ ਦੀ ਬਹੁਤ ਵੱਡੀ ਫੌਜ ਇਕੱਠੀ ਕਰ ਲਈ ਅਤੇ ਆ ਕੇ ਬਿਆਸਾ ਦਰਿਆ ਦੇ ਕੰਢੇ ਉਤਾਰਾ ਕਰ ਲਿਆ। ਫਿਰ ਬੇੜੀਆਂ ਇਕੱਠੀਆਂ ਕੀਤੀਆਂ ਅਤੇ ਸਾਰੀ ਫੌਜ ਤਰ ਕੇ ਦਰਿਆ ਪਾਰ ਕਰ ਗਈ॥ ੩੪॥

ਗੋਇੰਦਵਾਲ ਸਿਵਰ ਕੋ ਘਾਲਾ॥ ਬਿੱਪ੍ਰ ਬੀਰਬਲ ਚਮੂੰ ਬਿਸਾਲਾ।
ਪੁਰਿ ਮੈਂ ਪ੍ਰਵਿਸ਼ੇ ਨਰ ਮਤਿ ਹੀਨ। ਘਰ ਖੱਤ੍ਰੀਨ ਖੋਜਿ ਕਰਿ ਲੀਨ ॥ ੩੫ ॥

ਬ੍ਰਾਹਮਣ ਬੀਰਬਲ ਨੇ ਵੱਡੀ ਗਿਣਤੀ ਵਿਚ ਫੌਜ ਦੇ ਨਾਲ ਗੋਇੰਦਵਾਲ ਨਗਰ ਵਿਚ ਆਪਣਾ ਡੇਰਾ ਲਾ ਲਿਆ। ਮੂਰਖ ਫੌਜੀ ਨਗਰ ਵਿਚ ਦਾਖਲ ਹੋ ਗਏ ਅਤੇ ਖੱਤਰੀਆਂ ਦੇ ਘਰ ਲੱਭ ਲਏ॥ ੩੫॥

'ਆਇ ਦਿਵਾਨ ਬੀਰਬਲ ਬੈਠਾ। ਮਿਲਹੁ ਸਕਲ ਦੇਕਰਿ ਤੁਮ ਭੇਟਾ'।
ਸੁਨਿ ਕਰਿ ਗੁਰ ਸਨਬੰਧੀ ਘਨੇ। ਅਪਰ ਮਿਲੇ ਕੁਛ ਗੁਰ ਢਿਗ ਭਨੇ ॥ ੩੬ ॥

ਕਹਿਣ ਲੱਗੇ, "ਦੀਵਾਨ ਬੀਰਬਲ ਆ ਕੇ ਬੈਠਾ ਹੈ, ਸਾਰੇ ਉਸ ਨੂੰ ਭੇਟਾ ਦੇ ਕੇ ਮਿਲੋ। ਗੁਰੂ ਜੀ ਦੇ ਸੰਬੰਧੀਆਂ ਨੇ ਜਦ ਇਸ ਬਾਰੇ ਸੁਣਿਆ ਤਾਂ ਉਹ ਗੁਰੂ ਜੀ ਨੂੰ ਮਿਲ ਕੇ ਬੋਲੇ॥ ੩੬॥

'ਆਗਜਾ ਦੇਹੁ ਜਥਾ ਹਮ ਕਰੈਂ। ਨਾਂਹਿ ਤ ਬਿੱਪ੍ਰ ਦ੍ਵੈਖ ਕੋ ਧਰੈ'।
ਸ਼੍ਰੀ ਗੁਰ ਅਮਰ ਭਨਜੋ 'ਜੁਗ ਜਾਵਹੁ। ਹਮਰੀ ਦਿਸ਼ ਤੇ ਭਾਖਿ ਸੁਨਾਵਹੁ ॥ ੩੭ ॥

ਜਿਸ ਤਰ੍ਹਾਂ ਤੁਸੀਂ ਆਗਿਆ ਦੇਵੋ, ਉਸ ਤਰ੍ਹਾਂ ਅਸੀਂ ਕਰੀਏ, ਨਹੀਂ ਤਾਂ ਬ੍ਰਾਹਮਣ ਬੀਰਬਲ ਦ੍ਵੈਖ ਭਾਵਨਾ ਧਾਰਨ ਕਰ ਲਵੇਗਾ" ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ, "ਦੋ ਆਦਮੀ ਜਾਵੋ ਤੇ ਸਾਡੇ ਵਲੋਂ ਕਹੋ॥ ੩੭॥

'ਇਹ ਗੁਰ ਪੁਰਿ ਜਾਨਹੁ ਉਰ ਮਾਂਹੀ। ਕਾਰ ਵਿਹਾਰ ਕਰਤਿ ਕੋ ਨਾਂਹੀ।
ਜੋ ਪਰਮੇਸੁਰ ਦੇਤਿ ਪਠਾਇ। ਸੋ ਅਚਿ, ਔਰਨ ਦੇਂ ਅਚਵਾਇ ॥ ੩੮ ॥

"ਹਿਰਦੇ ਵਿਚ ਇਸ ਨੂੰ ਗੁਰੂ ਜੀ ਦੀ ਨਗਰੀ ਜਾਣੋ, ਉਹ ਕੋਈ ਵੀ ਕੰਮ-ਕਾਜ ਨਹੀਂ ਕਰਦੇ ਹਨ, ਜੋ ਪਰਮੇਸ਼ਰ ਭੇਜ ਦਿੰਦਾ ਹੈ ਉਹ ਕੁਝ ਆਪ ਖਾਂਦੇ ਹਨ ਅਤੇ ਹੋਰਨਾਂ ਨੂੰ ਛਕਾਉਂਦੇ ਹਨ॥ ੩੮॥

ਭੋਜਨ ਲੇਹੁ ਦੇਗ ਤੇ ਜੇਤਾ। ਤੁਮਰੇ ਨਿਕਟ ਪਠਹਿਂ ਹਮ ਤੇਤਾ।
ਨਹੀਂ ਰਜਤਪਣ ਲੇਤਿ ਨ ਦੇਤਿ। ਇਹੀ ਰੀਤਿ ਹੈ ਗੁਰੂ ਨਿਕੇਤ' ॥ ੩੯ ॥

ਜਿੰਨਾ ਭੋਜਨ ਚਾਹੀਦਾ ਹੈ, ਲੰਗਰ ਵਿਚੋਂ ਲੈ ਲਵੇ, ਅਸੀਂ ਓਨਾ ਭੋਜਨ ਹੀ ਤੁਹਾਡੇ ਪਾਸ ਭੇਜ ਦਿੰਦੇ ਹਾਂ। ਅਸੀਂ ਰੁਪਏ ਨਾ ਲੈਂਦੇ ਹਾਂ ਅਤੇ ਨਾ ਹੀ ਦਿੰਦੇ ਹਾਂ, ਗੁਰੂ ਘਰ ਦੀ ਇਹੋ ਹੀ ਰੀਤੀ ਹੈ"॥ ੩੯॥

ਤਿਸਕੇ ਨਰਨ ਸੰਗ ਸਿਖ ਗਏ। ਬੈਠਜੋ ਬਿੱਪ੍ਰ ਅਹੰਕ੍ਰਿਤ ਕਏ।
ਖਰੇ ਹੋਇ ਕਰਿ ਬਾਤ ਸੁਨਾਈ। 'ਸ੍ਰੀ ਨਾਨਕ ਗਾਦੀ ਇਸ ਥਾਈਂ ॥ ੪੦ ॥

ਬੀਰਬਲ ਦੇ ਆਦਮੀਆਂ ਨਾਲ ਦੋ ਸਿੱਖ ਉਥੇ ਗਏ, ਜਿਥੇ ਬ੍ਰਾਹਮਣ ਬੀਰਬਲ ਵੱਡਾ ਅਹੰਕਾਰ ਧਾਰ ਕੇ ਬੈਠਾ ਸੀ। ਖੜੇ ਹੋ ਕੇ ਉਸ ਨੂੰ ਸਾਰੀ ਗੱਲ ਸਣਾਈ. "ਇਸ ਥਾਂ ਗਰ ਨਾਨਕ ਦੇਵ ਜੀ ਦੀ ਗੱਦੀ ਚਲਦੀ ਹੈ॥ ੪੦॥.

ਤ੍ਰਿਤੀ ਥਾਨ ਗੁਰੁ ਅਮਰ ਸੁਹਾਏ। ਸਿਖ ਸੰਗਤਿ ਉਪਦੇਸ਼ ਦ੍ਰਿੜਾਏ।
ਦੇਗ ਚਲਾਵਤਿ ਭੋਜਨ ਦੇਤਿ। ਨਹਿਂ ਸੰਚੈ ਕੁਛ ਰਖੈਂ ਨਿਕੇਤ ॥੪੧॥

ਗੁਰੂ ਨਾਨਕ ਜੀ ਤੋਂ ਬਾਅਦ ਤੀਸਰੇ ਥਾਂ ਹੁਣ ਗੁਰੂ ਅਮਰਦਾਸ ਜੀ ਸ਼ੋਭਾਇਮਾਨ ਹਨ, ਉਹ ਸਿੱਖ-ਸੰਗਤ ਨੂੰ ਉਪਦੇਸ਼ ਦ੍ਰਿੜ੍ਹ ਕਰਾਉਂਦੇ ਹਨ। ਲੰਗਰ ਚਲਾਉਂਦੇ ਹਨ ਅਤੇ ਲੋਕਾਂ ਨੂੰ ਭੋਜਨ ਛਕਾਉਂਦੇ ਹਨ। ਕੁਝ ਵੀ ਇਕੱਠਾ ਕਰਕੇ ਘਰ ਵਿਚ ਨਹੀਂ ਰੱਖਦੇ॥ ੪੧॥

ਤਿਨ ਕੀ ਪੁਰੀ ਬਸਹਿਂ ਨਰ ਨਾਰੀ। ਕਰਹਿਂ ਸਭਿਨਿ ਕੀ ਨਿਤ ਰਖਵਾਰੀ।
ਧਾਰਹੁ ਸ਼ਰਧਾ ਚਹਹੁ ਅਹਾਰੇ। ਤੌ ਆਨਹਿਂ ਜੇਤਿਕ ਗੁਰਦ੍ਵਾਰੇ' ॥੪੨॥

ਉਨ੍ਹਾਂ ਦੀ ਨਗਰੀ ਵਿਚ ਜਿਹੜੇ ਨਰ-ਨਾਰੀ ਵਸਦੇ ਹਨ, ਉਨ੍ਹਾਂ ਦੀ ਉਹ ਸਦਾ ਰਖਵਾਲੀ ਕਰਦੇ ਹਨ। ਸ਼ਰਧਾ ਧਾਰ ਕੇ ਜੇ ਤੁਸੀਂ ਭੋਜਨ ਚਾਹੁੰਦੇ ਹੋ ਤਾਂ ਉਹ ਲੈ ਆਉਂਦੇ ਹਾਂ, ਜਿੰਨਾ ਵੀ ਭੋਜਨ ਗੁਰੂ ਜੀ ਦੇ ਦਵਾਰੇ ਮੌਜੂਦ ਹੈ'॥ ੪੨॥

ਸੁਨਿਕੈ ਕਹਯੋ ਬੀਰਬਲ ਫੇਰ। 'ਜੇਤਿਕ ਖੱਤ੍ਰੀ ਕੇ ਘਰ ਹੇਰਿ।
ਸਭਿ ਮਿਲ ਸੰਚਿ ਰਜਤਪਣ ਲਜਾਵਹਿਂ। ਪੁਨ ਆਗੇ ਹਿਤ ਨਾਮ ਲਿਖਾਵਹਿਂ ॥੪੩॥

ਇਹ ਸੁਣ ਕੇ ਫਿਰ ਬੀਰਬਲ ਨੇ ਕਿਹਾ, "ਜਿੰਨੇ ਵੀ ਖੱਤਰੀਆਂ ਦੇ ਘਰ ਵੇਖਦੇ ਹੋ, ਸਾਰੇ ਮਿਲ ਕੇ ਰੁਪਏ ਇਕੱਠੇ ਕਰਕੇ ਲਿਆਉਣ, ਅਤੇ ਫੌਜ ਨਾਲ ਅੱਗੇ ਜਾਣ ਵਾਲੇ ਆਪਣੇ ਨਾਂ ਲਿਖਾਉਣ॥ ੪੩॥

ਕਰਹਿਂ ਬਹਾਨੇ ਅਨਿਕ ਪ੍ਰਕਾਰੇ। ਇਹ ਨਹਿਂ ਮਿਟਹਿਂ ਲੇਹੁ ਉਰਧਾਰੇ।
ਜਿਸ ਕੇ ਗੁਰ ਤਿਸ ਕੇ ਬਨ ਰਹੋ। ਹਮੈਂ ਸੁਨਾਵਨਿ ਹਿਤ ਕਿਮਿ ਕਹੋ ॥੪੪॥

ਅਨੇਕ ਪ੍ਰਕਾਰ ਦੇ ਬਹਾਨੇ ਕਰਦੇ ਹਨ, ਆਪਣੇ ਹਿਰਦੇ ਵਿਚ ਸਮਝ ਲਵੋ, ਇਹ ਜੋ ਕਰ (ਟੈਕਸ) ਲੱਗਾ ਹੈ, ਇਹ ਨਹੀਂ ਹਟੇਗਾ। ਜਿਸ ਦੇ ਗੁਰੂ ਹੋ ਤਿਸ ਦੇ ਬਣੇ ਰਹੋ, ਸਾਨੂੰ ਸੁਨਾਉਣ ਲਈ ਕਿਉਂ ਕਹਿੰਦੇ ਹੋ॥ ੪੪॥

ਕਾਰ ਕਦੀਮੀ ਹਟਹਿ ਨ ਮੋਰੀ। ਸਭਿ ਪਰ ਦੰਡ ਲਗਯੋ ਚਹੁਂ ਓਰੀ'।
ਸੁਨਿਕੈ ਸਿਖ ਅਨਮਨ ਹੁਇ ਆਏ। ਸਤਿਗੁਰ ਨਿਕਟ ਬ੍ਰਿਤੰਤ ਸੁਨਾਏ ॥੪੫॥

ਮੇਰੀ ਇਹ ਕਾਰ (ਕੁਝ ਪ੍ਰੋਹਿਤ ਆਦਿਕ ਲਈ ਮਿੱਥੀ ਹੋਈ ਭੇਟ) ਪ੍ਰਾਚੀਨ ਸਮੇਂ ਤੋਂ ਚਲੀ ਆ ਰਹੀ ਹੈ, ਇਹ ਕਿਵੇਂ ਹਟ ਜਾਵੇਗੀ। ਚਾਰੇ ਪਾਸੇ ਸਾਰਿਆਂ ਤੇ ਦੰਡ ਲੱਗਾ ਹੈ।" ਇਹ ਸੁਣ ਕੇ ਸਿੱਖ ਦੁੱਠੇ ਮਨ ਨਾਲ ਵਾਪਸ ਆ ਗਏ ਅਤੇ ਸਤਿਗੁਰੂ ਜੀ ਪਾਸ ਆ ਕੇ ਸਾਰਾ ਬ੍ਰਿਤਾਂਤ ਸੁਣਾਇਆ॥ ੪੫॥

'ਇਹੁ ਦਿਜ ਹੰਕਾਰੀ ਨਹਿਂ ਜਾਨਹਿ। 'ਕਰ ਮੇਰੋ ਅਬ ਦੇਹੁ' ਬਖਾਨਹਿ।
ਨਾਂਹਿ ਤ ਬਲ ਕੋ ਕਰਹਿ,ਕੁਚਾਲੀ। ਲਾਖਹੁਂ ਸੈਨਾ ਕੇ ਭਟ ਨਾਲੀ' ॥੪੬॥

"ਇਹ ਹੰਕਾਰੀ ਬ੍ਰਾਹਮਣ ਕੁਝ ਨਹੀਂ ਜਾਣਦਾ ਹੈ, ਉਹ ਕਹਿੰਦਾ ਹੈ ਕਿ ਮੇਰਾ ਕਰ ਦੇਵੋ, ਨਹੀਂ ਤਾਂ ਪੁੱਠੀ ਚਾਲ ਵਾਲਾ ਤਾਕਤ ਦਾ ਇਸਤੇਮਾਲ ਕਰੇਗਾ, ਉਸ ਦੇ ਨਾਲ ਲੱਖਾਂ ਹੀ ਸੈਨਾ ਦੇ ਸੂਰਮੇ ਹਨ"॥ ੪੬॥

ਸੁਨਿ ਸ੍ਰੀ ਅਮਰ ਦਾਸ ਮੁਸਕਾਏ। 'ਜਿਨਹੁਂ ਜਗਤ ਪ੍ਰਭੁਤਾ ਕਿਤ ਪਾਏ।
ਮਦ ਕਰਿ ਅੰਧ ਹੋਤਿ ਮਤਿ ਬੌਰੇ। ਅਪਨੇ ਸਮ ਨਹਿਂ ਜਾਨਹਿਂ ਔਰੇ ॥੪੭॥

ਇਹ ਸੁਣ ਕੇ ਸ੍ਰੀ ਅਮਰਦਾਸ ਜੀ ਮੁਸਕਰਾਏ, "ਜਿਨ੍ਹਾਂ ਨੂੰ ਕੁਝ ਜਗਤ ਵਡਿਆਈ ਮਿਲ ਗਈ ਹੋਵੇ, ਉਹ ਹੰਕਾਰ ਵਿਚ ਅੰਨ੍ਹੇ ਹੋ ਕੇ ਪਾਗਲ ਹੋ ਜਾਂਦੇ ਹਨ, ਫਿਰ ਉਹ ਆਪਣੇ ਬਰਾਬਰ ਕਿਸੇ ਨੂੰ ਨਹੀਂ ਸਮਝਦੇ॥ ੪੭॥

ਬਿਨ ਗੁਰ ਸੇਵੇ ਹੋਵ ਸੰਤਾਪ। ਠਾਨਤਿ ਮੂਰਖਿ ਬਹੁ ਬਿਧਿ ਪਾਪ।

ਕਰਤਿ ਸਾਹਿਬੀ ਕੇਤਿਕ ਦਿਨਿ ਕੀ। ਬਿਸਰ ਜਾਤਿ ਗਤਿ ਜਨਮ ਮਰਨ ਕੀ ॥੪੮॥

ਗੁਰੂ ਦੀ ਸੇਵਾ ਬਗੈਰ ਸਦਾ ਸੰਤਾਪ ਹੀ ਮਿਲਦਾ ਹੈ, ਮੂਰਖ ਨੇ ਬਹੁਤ ਵਿਧੀਆਂ ਅਨੁਸਾਰ ਪਾਪ ਧਾਰਨ ਕੀਤਾ ਹੋਇਆ ਹੈ। ਉਸ ਦੀ ਇਹ ਵਡਿਆਈ ਕਿੰਨੇ ਦਿਨ ਰਹੇਗੀ, ਜਨਮ-ਮਰਨ ਦੀ ਗਤੀ ਨੂੰ ਵਿਸਰ ਗਿਆ ਹੈ॥ ੪੮॥

ਨਹਿਂ ਦੀਰਘ ਦਰਸੀ ਹੁਇ ਹੇਰੈਂ। 'ਅੰਤ ਸਮੇ ਧਨ ਸੰਗ ਨ ਮੇਰੈ'।
ਔਚਕ ਗਹੈ ਆਇ ਜਰਵਾਣਾ। ਨਗਨ ਇਕਾਕੀ ਕਰਹਿ ਪਯਾਣਾ ॥੪੯॥

ਲੰਮੀ ਨਿਗਾਹ ਵਾਲਾ ਹੋ ਕੇ ਨਹੀਂ ਵੇਖਦਾ ਕਿ ਅੰਤ ਸਮੇਂ ਇਹ ਧਨ ਮੇਰੇ ਨਾਲ ਨਹੀਂ ਜਾਣਾ। ਜ਼ੋਰਾਵਰ ਜਮਦੂਤ ਆ ਕੇ ਫੜ ਲਵੇਗਾ ਤੇ ਨੰਗਾ ਅਤੇ ਇਕੱਲਾ ਦੋਜ਼ਕਾਂ ਵਿਚ ਚਲਾ ਜਾਵੇਗਾ॥ ੪੯॥

ਪਿਖਿਯ ਨ ਜਬਿ ਲੌ ਨਾਂਹਿ ਨ ਮਾਨਹਿਂ। ਪਹੁੰਚੀ ਜਰ ਤਨ ਇਸ,ਨਹਿਂ ਜਾਨਹਿਂ।
ਬਿਰਮਜੋ ਮਾਯਾ ਮੋਹ ਜੁ ਮੀਠਾ। ਪਰਚਜੋ ਚਿਤ ਬਨਿਤਾ ਸੁਤ ਈਠਾ ॥੫੦॥

ਜਦ ਤਕ ਇਹ ਮੌਤ ਨੂੰ ਵੇਖੇਗਾ ਨਹੀਂ, ਇਹ ਮੰਨੇਗਾ ਨਹੀਂ, ਇਹ ਨਹੀਂ ਜਾਣਦਾ ਕਿ ਸਰੀਰ ਉਸ ਦਾ ਬੁੱਢਾ ਹੋ ਗਿਆ ਹੈ, ਮਾਇਆ ਦਾ ਮੋਹ ਜੋ ਬਹੁਤ ਮਿੱਠਾ ਹੈ, ਉਸ ਵਿਚ ਭਰਮ ਰਿਹਾ ਹੈ, ਇਸਤਰੀ ਪੁੱਤਰ ਪਿਆਰਿਆਂ ਨਾਲ ਮਨ ਪਰਚਿਆ ਹੋਇਆ ਹੈ''॥ ੫੦॥

ਸੁਨਿ ਸਿੱਖਜਨ ਪੁਨ ਬੂਝਨ ਠਾਨੇ। 'ਇਸ ਕੌ ਕਿਮਿ ਉਪਾਵ ਹਮ ਜਾਨੇ?।
ਕਰਹਿ ਅਵੱਗਜਾ ਦੇਹ ਬਿਖਾਦੂ। ਜਿਸ ਕੇ ਗੁਰੁ ਮਹਿਮਾ ਨਹਿਂ ਯਾਦੂ' ॥੫੧॥

ਇਹ ਸੁਣ ਕੇ ਸਿੱਖਾਂ ਨੇ ਫਿਰ ਪੁਛਿਆ, ''ਇਸ ਦਾ ਅਸੀਂ ਫਿਰ ਕੀ ਉਪਾਅ ਜਾਣੀਏ, ਜੇ ਅਵੱਗਿਆ ਕਰਾਂਗੇ ਤਾਂ ਉਹ ਸਾਨੂੰ ਦੁੱਖ ਦੇਵੇਗਾ, ਜਿਸ ਨੂੰ ਗੁਰੂ ਜੀ ਦੀ ਮਹਿਮਾ ਦਾ ਪਤਾ ਨਹੀਂ ਹੈ''॥ ੫੧॥

ਸਹਜ ਸੁਭਾਇਕ ਸਤਿਗੁਰ ਬੋਲੇ। 'ਨਿਸ਼ਚੈ ਰਾਖਹੁ ਕਜੋਂ ਮਨ ਡੋਲੇ।
ਦੇਖਹੁ ਕਹਾਂ ਕਰਹਿ ਕਰਤਾਰ। ਸਿਰ ਲਾਗੇ ਤੇ ਸਮਝ ਗਵਾਰ ॥੫੨॥

ਇਹ ਸੁਣ ਕੇ ਸਹਿਜ-ਸੁਭਾ ਗੁਰੂ ਜੀ ਬੋਲੇ, ''ਨਿਸ਼ਚਾ ਰਖੋ, ਕਿਉਂ ਮਨ ਵਿਚ ਡੋਲਦੇ ਹੋ, ਵੇਖੋ ਕਰਤਾਰ ਕੀ ਕਰਦਾ ਹੈ, ਮੂਰਖਾਂ ਨੂੰ ਸਿਰ ਤੇ ਲਗਿਆਂ ਹੀ ਸਮਝ ਆਉਂਦੀ ਹੈ॥ ੫੨॥

ਜਾਇ ਬਿਲੋਕਹੁ ਤਹਿਂ ਤੁਮ ਦੋਊ। ਕਹੈ ਬਾਰਤਾ ਸੁਨੀਅਹਿ ਸੋਊ।'
ਆਇਸੁ ਮਾਨਿ ਗਏ ਤਤਕਾਲਾ। ਬੈਠੇ, ਜਿਹ ਠਾਂ ਪੌਰ ਬਿਸਾਲਾ ॥੫੩॥

ਤੁਸੀਂ ਦੋਵੇਂ ਜਾ ਕੇ ਉਸ ਨੂੰ ਵੇਖੋ, ਜੋ ਵੀ ਗੱਲ ਕਹਿੰਦਾ ਹੈ, ਸੁਣੋ।'' ਆਗਿਆ ਮੰਨ ਕੇ ਦੋਵੇਂ ਤੁਰਤ ਗਏ ਅਤੇ ਉਸ ਥਾਂ ਜਾ ਕੇ ਬੈਠ ਗਏ ਜਿਥੇ ਨਗਰ ਦਾ ਵੱਡਾ ਦਰਵਾਜ਼ਾ ਸੀ॥ ੫੩॥

ਤਿਸ ਛਿਨ ਅਕਬਰ ਕੇ ਪਰਵਾਨੇ। ਆਏ ਬਡ ਤੂਰਨਤਾ ਠਾਨੇ।
ਭਨਜੋ ਬੀਰਬਲ ਸੌਂ ਤਿਨ ਨਰਨ। 'ਇਸ ਪੁਰਿ ਮਹਿਂ ਗਨ ਖੱਤ੍ਰੀ ਬਰਨ ॥੫੪॥

ਉਸੇ ਵੇਲੇ ਹੀ ਅਕਬਰ ਦੇ ਪਰਵਾਨੇ ਭਾਵ ਏਲਚੀ ਬੜੀ ਕਾਹਲੀ-ਕਾਹਲੀ ਆਏ। ਉਨ੍ਹਾਂ ਨੇ ਬੀਰਬਲ ਨੂੰ ਆ ਕੇ ਕਿਹਾ, ''ਇਸ ਪਿੰਡ ਵਿਚ ਖੱਤਰੀ ਜਾਤ ਦੇ ਬਹੁਤ ਮਨੁੱਖ ਰਹਿੰਦੇ ਹਨ॥ ੫੪॥

ਅਬਿ ਲੌ ਹੁਕਮ ਮਾਨਿ ਨਹਿਂ ਆਏ। ਸੰਧਜਾ ਪਰੀ ਸੁ ਸਮਾਂ ਬਿਤਾਏ।
ਹੁਕਮ ਆਪਕੋ ਹੋਇ ਸੁ ਕਰੈਂ। ਜਾਇਂ ਤਿਨਹੁਂ ਢਿਗ, ਕੈ ਇਤ ਟਰੈਂ ॥੫੫॥

ਹੁਣ ਤਕ ਤੁਹਾਡਾ ਹੁਕਮ ਮੰਨ ਕੇ ਨਹੀਂ ਆਏ ਹਨ, ਸਾਰਾ ਦਿਨ ਬੀਤ ਗਿਆ ਹੈ ਤੇ ਹੁਣ ਸ਼ਾਮ ਹੋ ਗਈ ਹੈ, ਆਪ ਦਾ ਜਿਵੇਂ ਹੁਕਮ ਹੋਵੇ ਉਸ ਤਰ੍ਹਾਂ ਕਰੀਏ, ਉਨ੍ਹਾਂ ਦੇ ਪਾਸ ਜਾਈਏ ਕਿ ਟਲ ਜਾਈਏ"॥ ੫੫॥

ਕਹਜੋ ਬੀਰਬਲ 'ਅਬਿ ਨਿਸ ਪਰੀ। ਪ੍ਰਾਤ ਮੁਕਾਮ ਕਰਹਿਂ ਇਸੁ ਪੁਰੀ।
ਤਬਿ ਸਭਿ ਕੋ ਗਹਿਕੈ ਮੰਗਵਾਵੈਂ। ਨਾਂਹਿ ਤੇ ਹੁਕਮ ਮਾਨਿ ਕਰਿ ਆਵੈਂ' ॥੫੬॥

ਬੀਰਬਲ ਨੇ ਕਿਹਾ, "ਹੁਣ ਰਾਤ ਪੈ ਗਈ ਹੈ, ਰਾਤ ਏਥੇ ਡੇਰਾ ਲਾਵਾਂਗੇ, ਜਦ ਸਵੇਰ ਹੋਵੇਗੀ। ਤਦ ਸਾਰਿਆਂ ਨੂੰ ਫੜ ਕੇ ਮੰਗਵਾਵਾਂਗੇ, ਨਹੀਂ ਤਾਂ ਹੁਕਮ ਮੰਨ ਕੇ ਆ ਜਾਣਗੇ"॥ ੫੬॥

ਭਯੋ ਤਿਮਰ ਸਿਖ ਸੁਨਿ ਕਰਿ ਆਏ। 'ਬਿਗਰਹਿ ਪ੍ਰਾਤੀ' ਗੁਰਨਿ ਬਤਾਏ।
ਕਹਿਂ ਸ੍ਰੀ ਅਮਰ 'ਮੁਕਾਮ ਨ ਹੋਇ। ਬੇਗ ਇਹਾਂ ਤੇ ਗਮਨਹਿ ਸੋਇ ॥੫੭॥

ਰਾਤ ਪੈ ਗਈ ਤੇ ਸਿੱਖ ਸੁਣ ਕੇ ਵਾਪਸ ਆ ਗਏ ਅਤੇ ਉਨ੍ਹਾਂ ਗੁਰੂ ਜੀ ਨੂੰ ਦੱਸਿਆ, "ਸਵੇਰੇ ਵਿਗਾੜ ਹੋ ਜਾਵੇਗਾ, ਭਾਵ ਸਵੇਰੇ ਉਹ ਸਾਡਾ ਨੁਕਸਾਨ ਕਰਨਗੇ।" ਗੁਰੂ ਅਮਰਦਾਸ ਜੀ ਨੇ ਕਿਹਾ, "ਸਵੇਰ ਕਿਸ ਵੇਖੀ ਹੈ, ਉਹ ਰਾਤ ਵੀ ਨਹੀਂ ਰਹਿਣਗੇ, ਉਨ੍ਹਾਂ ਦਾ ਛੇਤੀ ਡੇਰਾ ਕੂਚ ਹੋ ਜਾਵੇਗਾ ਤੇ ਉਹ ਏਥੋਂ ਚਲੇ ਜਾਣਗੇ॥ ੫੭॥

ਨਹਿਂ ਚਿੰਤਾ ਚਿਤ ਬਿਖੇ ਬਿਚਾਰੋ। ਰਹੋ ਅਨੰਦਤਿ ਸਦਨ ਸਿਧਾਰੋ'।
ਸੁਨਜੋ ਬੀਰਬਲ ਜਬਹਿ ਪ੍ਰਵਾਨਾ। ਲਿਖੀ ਜਿਸੀ ਮਹਿਂ ਸ਼ੀਘ੍ਰ ਮਹਾਂਨਾ ॥੫੮॥

ਆਪਣੇ ਚਿੱਤ ਵਿਚ ਕੋਈ ਚਿੰਤਾ ਨਾ ਵਿਚਾਰੋ, ਘਰ ਵਿਚ ਜਾ ਕੇ ਅਨੰਦ-ਪ੍ਰਸੰਨ ਰਹੋ।" ਜਿਹੜੇ ਮਨੁੱਖ ਬੜੀ ਤੇਜ਼ੀ ਨਾਲ ਅਕਬਰ ਦਾ ਪਰਵਾਨਾ ਲੈ ਕੇ ਆਏ ਸਨ, ਉਨ੍ਹਾਂ ਬੀਰਬਲ ਨੂੰ ਪਰਵਾਨਾ ਪੜ੍ਹ ਕੇ ਸੁਣਾਇਆ। ਜਦ ਬੀਰਬਲ ਨੇ ਪਰਵਾਨਾ ਸੁਣਿਆ, ਜਿਸ ਵਿਚ ਛੇਤੀ ਤੋਂ ਛੇਤੀ ਅੱਗੇ ਜਾਣ ਵਾਸਤੇ ਲਿਖਿਆ ਸੀ॥ ੫੮॥

'ਤਿਸੀ ਦੇਸ਼ ਭਾ ਦੂੰਦ ਘਨੇਰਾ। ਲੂਟ ਕੂਟ ਲੀਨੋ ਦਲ ਡੇਰਾ।
ਨਹਿਂ ਕਿਤ ਠਹਿਰ ਮੁਕਾਮ ਕਰੀਜਹਿ। ਦੀਹ ਮਜਲ ਤੇ ਤਹਿਂ ਪਹੁੰਚੀਜਹਿ ॥੫੯॥

ਪਰਵਾਨੇ ਵਿਚ ਲਿਖਿਆ ਸੀ, "ਪੱਛਮ ਦੇਸ਼ ਵਿਚ ਬੜਾ ਉਪੱਦਰ ਛਿੜ ਪਿਆ ਹੈ, ਉਨ੍ਹਾਂ ਨੇ ਅਕਬਰ ਦੀਆਂ ਫੌਜਾਂ ਦੇ ਡੇਰਿਆਂ ਨੂੰ ਲੁੱਟ ਲਿਆ ਹੈ, ਹੁਣ ਕਿਤੇ ਵੀ ਠਹਿਰ ਕੇ ਮੁਕਾਮ ਨਾ ਕਰੋ ਤੇ ਅਸਲ ਮੰਜ਼ਲ ਤੇ ਛੇਤੀ ਤੋਂ ਛੇਤੀ ਪਹੁੰਚੋ॥ ੫੯॥

ਕਰਹੁ ਜਾਇ ਸਰ ਲਰਹੁ ਘਨੇਰੇ। ਦੀਰਘ ਲਸ਼ਕਰ ਹੈ ਸੰਗ ਤੇਰੇ'।
ਸੁਨਿ ਨਿਸ ਮਹਿਂ ਤਜਾਰੀ ਕਰਿਵਾਈ। 'ਬਡੀ ਪ੍ਰਾਤਿ ਤੇ ਹੋਹਿ ਚਢਾਈ' ॥੬੦॥

ਜ਼ਬਰਦਸਤ ਲੜਾਈ ਕਰਕੇ ਉਨ੍ਹਾਂ ਵੈਰੀਆਂ ਤੇ ਫ਼ਤਹਿ ਪ੍ਰਾਪਤ ਕਰੋ, ਤੁਹਾਡੇ ਪਾਸ ਬਹੁਤ ਵੱਡੀ ਫੌਜ ਹੈ।" ਇਹ ਸੁਣ ਕੇ ਬੀਰਬਲ ਨੇ ਰਾਤੋ-ਰਾਤ ਤਿਆਰੀ ਕਰਵਾ ਦਿੱਤੀ। ਹੁਕਮ ਕੀਤਾ "ਸਵੇਰੇ ਸਵੱਖਤੇ ਚੜ੍ਹਾਈ ਕਰ ਦੇਵੋ"॥ ੬੦॥

ਸਭਿ ਲਸ਼ਕਰ ਮਹਿਂ ਸੁਧਿ ਕਰਿ ਦੀਨਿ। ਨਿਸਾ ਬਿਤਾਵਨ ਤਿਹਠਾਂ ਕੀਨਿ।
ਭੋਰ ਭੂਰ ਤੇ ਬਜੇ ਨਗਾਰੇ। ਸੁਨਿ ਸਭਿ ਜ਼ੀਨ ਤੁਰੰਗਨ ਡਾਰੇ ॥੬੧॥

ਸਾਰੀ ਫੌਜ ਵਿਚ ਖ਼ਬਰ ਕਰ ਦਿੱਤੀ, ਉਥੇ ਉਨ੍ਹਾਂ ਰਾਤ ਬਤੀਤ ਕੀਤੀ। ਸਵੇਰਸਾਰ ਹੀ ਨਗਾਰੇ ਖੜਕ ਗਏ, ਇਹ ਸੁਣ ਕੇ ਸਭ ਨੇ ਘੋੜਿਆਂ ਤੇ ਕਾਠੀਆਂ ਪਾ ਲਈਆਂ॥ ੬੧॥

ਆਪ ਚਢਿਨ ਕੀ ਤਜਾਰੀ ਕੀਨਿ। ਚਲਜੋ ਪ੍ਰਸੰਗ ਤਬਹਿ ਖੱਤ੍ਰੀਨ।
ਇਸ ਪੁਰਿ ਕੇ ਨਹਿਂ ਚਲਿ ਕਰਿ ਆਏ। ਨਹੀਂ ਰਜਤਪਣ ਕਿਨਹੁਂ ਪਠਾਏ ॥੬੨॥

ਆਪ ਚੜ੍ਹਾਈ ਕਰਨ ਦੀ ਤਿਆਰੀ ਕੀਤੀ, ਤਦ ਗੋਇੰਦਵਾਲ ਦੇ ਖੱਤਰੀਆਂ ਦਾ ਪ੍ਰਸੰਗ ਚਲਿਆ, "ਇਸ ਨਗਰ ਦੇ ਖੱਤਰੀ ਚਲ ਕੇ ਨਹੀਂ ਆਏ ਹਨ ਅਤੇ ਨਾ ਹੀ ਕਿਸੇ ਨੇ ਰੁਪਏ ਦਿੱਤੇ ਹਨ॥ ੬੨॥

ਕਿਸ ਅਲੰਬ ਹੰਕਾਰ ਕਰੰਤੇ। ਬਡੋ ਆਪ ਤੇ ਕਿਸਹਿ ਲਖੰਤੇ?
ਜਿਸ ਤੇ ਤ੍ਰਾਸ ਨ ਧਰਹਿਂ ਤੁਮਾਰੋ। ਕਹੈਂ ਕਿ 'ਹਮ ਤੇ ਲੇਹੁ ਅਹਾਰੋ' ॥੬੩॥

ਕਿਸ ਦੇ ਆਸਰੇ ਇਹ ਏਨਾ ਹੰਕਾਰ ਕਰਦੇ ਹਨ, ਆਪ ਤੋਂ ਵੱਡਾ ਹੋਰ ਕਿਸ ਨੂੰ ਜਾਣਦੇ ਹਨ ? ਜਿਸ ਕਾਰਨ ਤੁਹਾਥੋਂ ਡਰਦੇ ਨਹੀਂ ਹਨ ਅਤੇ ਕਹਿੰਦੇ ਹਨ ਕਿ ਸਾਥੋਂ ਭੋਜਨ ਲੈ ਲਵੋ"॥ ੬੩॥

ਸੁਨਿ ਕਰਿ ਕਹਜੋ ਬੀਰਬਲ ਤਬੈ। 'ਭਈ ਸ਼ੀਘ੍ਰ ਚਾਲੇ ਚਢਿ ਅਬੈ।
ਹਟਿ ਕੈ ਆਵੈਂ ਜਬਿ ਇਸ ਪੁਰਿ ਕੋ। ਕਰਹਿਂ ਬਿਲੋਕਨ ਤਬਿ ਹਮ ਗੁਰ ਕੋ ॥੬੪॥

ਬੀਰਬਲ ਨੇ ਤਦ ਸੁਣ ਕੇ ਕਿਹਾ, "ਸਾਨੂੰ ਹੁਣ ਜਲਦੀ ਹੈ, ਹੁਣ ਚੜ੍ਹਾਈ ਕਰਕੇ ਚਲਦੇ ਹਾਂ, ਜਦ ਵਾਪਸ ਇਸ ਨਗਰ ਵਿਚ ਆਵਾਂਗੇ ਤਦ ਅਸੀਂ ਇਸ ਗੁਰੂ ਜੀ ਨੂੰ ਵੇਖਾਂਗੇ॥ ੬੪॥

ਅਬਿ ਤੇ ਦਸ ਗੁਨਾ ਧਨ ਲੇਹਿਂ। ਅਪਰ ਸਜਾਇ ਕਛੂ ਇਨ ਦੇਹਿਂ।
ਨਹਿਂ ਰਾਖੀ ਮੇਰੀ ਬਡਿਆਈ। ਮਿਲੇ ਨ ਦਯੋ ਦਰਬ ਸਮੁਦਾਈ' ॥੬੫॥

ਹੁਣ ਨਾਲੋਂ ਦਸ ਗੁਣਾਂ ਧਨ ਲਵਾਂਗਾ ਅਤੇ ਹੋਰ ਵੀ ਸਜ਼ਾਵਾਂ ਇਨ੍ਹਾਂ ਨੂੰ ਦੇਵਾਂਗੇ। ਇਨ੍ਹਾਂ ਮੇਰੀ ਵਡਿਆਈ ਨਹੀਂ ਰੱਖੀ ਹੈ, ਸਾਰਿਆਂ ਨੇ ਇਕੱਠੇ ਹੋ ਕੇ ਮੈਨੂੰ ਧਨ ਨਹੀਂ ਦਿੱਤਾ ਹੈ"॥ ੬੫॥

ਇਮਿ ਇਕ ਨਰ ਸੋਂ ਭਾਖਿ ਪਠਾਯੋ। ਆਪ ਅਰੂਢਜੋ ਪੰਥ ਸਿਧਾਯੋ।
ਸ਼ੀਘ੍ਰ ਕਰਤਿ ਹੀ ਲਸ਼ਕਰ ਚਾਲਾ। ਦੂਰ ਬਿਸਾਲ ਸਿਵਰ ਕੋ ਘਾਲਾ ॥੬੬॥

ਇਸ ਤਰ੍ਹਾਂ ਇਕ ਮਨੁੱਖ ਨੂੰ ਕਹਿ ਕੇ ਭੇਜਿਆ ਤੇ ਆਪ ਘੋੜੇ ਤੇ ਚੜ੍ਹ ਕੇ ਆਪਣੇ ਰਾਹ ਪਿਆ। ਛੇਤੀ ਹੀ ਸਾਰੀ ਫੌਜ ਨੇ ਚਾਲੇ ਪਾ ਦਿੱਤੇ। ਵੱਡੇ-ਵੱਡੇ ਤੰਬੂਆਂ ਨੂੰ ਚੁਕ ਲਿਆ॥ ੬੬॥

ਸੋ ਨਰ ਚਲਿ ਕਰਿ ਗੁਰ ਢਿਗ ਆਯੋ। ਕਹਜੋ ਬੀਰਬਲ ਕੇਰ ਸੁਨਾਯੋ।
'ਤੁਮ ਪਰ ਹੋਯੋ ਕ੍ਰੋਧ ਘਨੇਰੇ। ਦੇਉਂ ਸਜਾਇ ਆਇ ਜਿਸ ਬੇਰੇ ॥੬੭॥

ਉਹ ਮਨੁੱਖ ਚਲ ਕੇ ਗੁਰੂ ਜੀ ਪਾਸ ਆਇਆ, ਜਿਵੇਂ ਬੀਰਬਲ ਨੇ ਕਿਹਾ ਸੀ ਉਹ ਕੁਝ ਉਸ ਗੁਰੂ ਜੀ ਨੂੰ ਦੱਸਿਆ, "ਤੁਹਾਡੇ ਤੇ ਬਹੁਤ ਗੁੱਸੇ ਸੀ, ਜਦੋਂ ਵਾਪਸ ਆਵੇਗਾ ਤਾਂ ਤੁਹਾਨੂੰ ਸਜ਼ਾਵਾਂ ਦੇਵੇਗਾ॥ ੬੭॥

ਕਜੋਂ ਨਹਿਂ ਚਾਹਜੋ ਅਪਨ ਭਲੇਰਾ। ਮਿਲੇ ਕਜੋਂ ਨ ਦੇ ਦਰਬ ਬਡੇਰਾ।
ਹਟਿ ਆਵਹਿ ਬਹੁ ਦੇਇ ਬਿਖਾਦਾ। ਕਰਹਿ ਕੈਦ, ਧਨ ਲੇ ਬਹੁ ਬਾਦਾ ॥੬੮॥

ਤੁਸੀਂ ਆਪਣਾ ਭਲਾ ਕਿਉਂ ਨਹੀਂ ਚਾਹਿਆ, ਧਨ ਦੀ ਵੱਡੀ ਰਕਮ ਦੇ ਕੇ ਕਿਉਂ ਨਹੀਂ ਮਿਲੇ, ਜਦ ਵਾਪਸ ਆਵੇਗਾ ਤਾਂ ਬਹੁਤ ਦੁੱਖ ਦੇਵੇਗਾ, ਤੁਹਾਨੂੰ ਕੈਦ ਕਰੇਗਾ ਅਤੇ ਝਗੜਾ ਕਰਕੇ ਬਹੁਤ ਧਨ ਲਵੇਗਾ"॥ ੬੮॥

ਬੋਲੇ ਅਮਰ ਗੁਰੂ ਸੁਨਿ ਸੋਇ। 'ਇਹਾਂ ਨ ਆਵਨ ਇਸਕੋ ਹੋਇ।
ਬਰਫ ਸੰਗ ਤਿਹ ਠਾਂ ਗਰ ਜਾਇ। ਹੰਕਾਰੀ ਨਹਿਂ ਜੀਵਨ ਪਾਇ ॥੬੯॥

ਇਹ ਸੁਣ ਕੇ ਗੁਰੂ ਅਮਰਦਾਸ ਜੀ ਬੋਲੇ, "ਇਹ ਹੁਣ ਏਥੇ ਨਹੀਂ ਆ ਸਕੇਗਾ। ਬਰਫ ਵਿਚ ਇਹ ਓਥੇ ਹੀ ਗਲ ਜਾਵੇਗਾ, ਹੰਕਾਰੀ ਜੀਉਂਦਾ ਨਹੀਂ ਰਹੇਗਾ॥ ੬੯॥

ਚਿਤਵਹਿ ਬੁਰਾ ਗੁਰੂ ਘਰ ਸੰਗ। ਕਿਮ ਠਹਿਰਹਿ ਤੂਰਨ ਹੁਇ ਭੰਗ'।
ਇਮ ਕਹਿ ਤੂਸ਼ਨ ਭਏ ਗੁਸਾਈਂ। ਗਯੋ ਬਿੱਪ੍ਰ ਤੁਰਕਨ ਪਰ ਧਾਈ ॥੭੦॥

ਜਿਹੜਾ ਵੀ ਗੁਰੂ ਘਰ ਬਾਰੇ ਬੁਰਾ ਸੋਚਦਾ ਹੈ, ਉਹ ਕਿਵੇਂ ਠਹਿਰ ਸਕਦਾ ਹੈ, ਤੁਰਤ ਹੀ ਖਤਮ ਹੋ ਜਾਂਦਾ ਹੈ।" ਇਸ ਤਰ੍ਹਾਂ ਕਹਿ ਕੇ ਗੁਰੂ ਜੀ ਚੁਪ ਹੋ ਗਏ। ਬ੍ਰਾਹਮਣ ਬੀਰਬਲ ਤੁਰਕਾਂ ਤੇ ਹਮਲਾ ਕਰਨ ਚਲੇ ਗਿਆ॥ ੭੦॥

**ਇਕ ਦੁਇ ਜੰਗ ਅਖਾੜੇ ਭਏ। ਬਰਫ ਗਿਰਨ ਮਹਿਂ ਸਭਿ ਧਸਿ ਗਏ।**
**ਨਾਕ ਸੀਤ ਤੇ ਠਰ ਗਿਰ ਪਰਜੋ। ਦੁੰਦਭਿ ਤਬੈ ਬਜਾਵਨ ਕਰਜੋ॥੭੧॥**

ਇਕ ਦੂਸਰੇ ਨਾਲ ਲੜਾਈ ਕਰਨ ਲਈ ਅਖਾੜੇ ਲੱਗ ਗਏ ਤੇ ਬਰਫ ਡਿੱਗਣ ਨਾਲ, ਸਾਰੇ ਫੌਜੀ ਪਹਾੜਾਂ ਦੀ ਬਰਫ ਵਿਚ ਧਸ ਗਏ। ਬੀਰਬਲ ਠੰਢ ਨਾਲ ਠਰ ਕੇ ਡਿੱਗ ਪਿਆ। ਓਸੇ ਵੇਲੇ ਨਗਾਰਾ ਵਜਾ ਦਿੱਤਾ॥ ੭੧॥

**ਭਈ ਬਰਫ ਨਭ ਬਰਖਾ ਘਨੀ। ਦਬਜੋ ਬੀਰਬਲ ਜੁਤਿ ਸਭਿ ਅਨੀ।**
**ਗੁਰ ਕੋ ਬਾਕ ਸਦਾ ਸੁਫਲਾਵੈ। ਨਹੀਂ ਸੁਰਾਸੁਰ ਕੋ ਉਲਟਾਵੈ॥੭੨॥**

ਅਕਾਸ਼ ਤੋਂ ਬਹੁਤ ਬਰਫਬਾਰੀ ਅਤੇ ਵਰਖਾ ਹੋਈ, ਬੀਰਬਲ ਸਾਰੀ ਫੌਜ ਸਮੇਤ ਦੱਬਿਆ ਗਿਆ। ਗੁਰੂ ਜੀ ਦਾ ਕਿਹਾ ਵਾਕ ਸਦਾ ਪੂਰਾ ਹੁੰਦਾ ਹੈ, ਇਸ ਨੂੰ ਦੇਵਤੇ ਅਤੇ ਰਾਕਸ਼ ਵੀ ਨਹੀਂ ਉਲਟਾ ਸਕਦੇ॥ ੭੨॥

*ਪਹਿਲੀ ਰਾਸ ਦਾ ਇਕਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੧॥*

# ਅਧਿਆਇ ਬਤਾਲੀਵਾਂ

*ਇਕ ਮਾਈ ਦਾ ਪੁੱਤ੍ਰ ਜਿਵਾਉਣਾ, ਤੱਈਆ ਤਾਪ ਦਾ ਪ੍ਰਸੰਗ*

**ਦੋਹਰਾ-ਇਕ ਦਿਨ ਸਤਿਗੁਰ ਨਿਸਾ ਮਹਿਂ ਸਿਹਜਾ ਪਰ ਸੁਪਤਾਇ।**
**ਕੂਕ ਪੁਕਾਰੀ ਨਾਰਿ ਇਕ ਸਗਰੀ ਪੁਰੀ ਸੁਨਾਇ॥੧॥**

ਇਕ ਦਿਨ ਸਤਿਗੁਰੂ ਜੀ ਰਾਤ ਦੇ ਸਮੇਂ ਆਪਣੇ ਬਿਸਤਰੇ ਤੇ ਸੁੱਤੇ ਪਏ ਸਨ, ਇਕ ਇਸਤਰੀ ਸਾਰੇ ਨਗਰ ਨੂੰ ਸੁਣਾ ਕੇ ਕੂਕ-ਪੁਕਾਰ ਕਰ ਰਹੀ ਸੀ॥ ੧॥

**ਚੌਪਈ- ਗੁਰ ਕੇ ਖੁਲੇ ਸੁਨਤਿ ਹੀ ਨੈਨ। ਬੋਲੇ ਦਾਸ ਸੰਗ ਸੁਖ ਦੈਨ।**
**'ਕੌਨ ਅਚਾਨਕ ਕੀਨ ਪੁਕਾਰੀ?। ਕਿਸ ਤੇ ਦੁਖ ਪਾਯੋ ਇਸ ਨਾਰੀ?'॥੨॥**

ਗੁਰੂ ਜੀ ਨੇ ਜਦ ਉਸ ਦੀ ਪੁਕਾਰ ਸੁਣੀ ਤਾਂ ਉਨ੍ਹਾਂ ਦੀਆਂ ਅੱਖਾਂ ਖੁੱਲ੍ਹ ਗਈਆਂ। ਸੁਖਦਾਤੇ ਆਪਣੇ ਸੇਵਕ ਨੂੰ ਕਹਿਣ ਲੱਗੇ, "ਇਹ ਅਚਾਨਕ ਕਿਸ ਨੇ ਚੀਖ ਪੁਕਾਰ ਕੀਤੀ ਹੈ, ਕਿਸ ਕਾਰਨ ਇਸ ਔਰਤ ਨੇ ਦੁੱਖ ਪਾਇਆ ਹੈ?"॥ ੨॥

**ਸੁਨਿ ਬੱਲੂ ਨੇ ਤਬਹਿ ਬਤਾਈ। 'ਪੁੱਤ੍ਰ ਪੁੱਤ੍ਰ ਕਹਿ ਕੋ ਬਿਲਲਾਈ।**
**ਕਹਾਂ ਭਯੋ ਕੁਛ ਜਾਇ ਨ ਜਾਨਾ। ਨੰਦਨ ਦੁਖੀ ਕਿ ਹਤਿ ਭਾ ਪ੍ਰਾਨਾ॥੩॥**

ਇਹ ਸੁਣ ਕੇ ਭਾਈ ਬੱਲੂ ਨੇ ਦੱਸਿਆ, "ਪੁੱਤਰ-ਪੁੱਤਰ ਕਹਿ ਕੇ ਵਿਰਲਾਪ ਕਰ ਰਹੀ ਹੈ, ਉਸ ਦੇ ਪੁੱਤਰ ਨੂੰ ਕੀ ਹੋਇਆ ਹੈ, ਕੁਝ ਵੀ ਜਾਣਿਆ ਨਹੀਂ ਜਾ ਸਕਦਾ, ਪੁੱਤਰ ਦੁਖੀ ਹੈ ਕਿ ਉਸ ਦੀ ਮਿਰਤੂ ਹੋ ਗਈ ਹੈ"॥ ੩॥

ਸਤਿਗੁਰ ਕਹਜੋ 'ਜਾਇ ਸੁਧ ਆਨਹੁ। ਭਈ ਦੁਖੀ ਕਿਮਿ ਹਮਹਿਂ ਬਖਾਨਹੁ'।
ਸੁਨਿ ਆਇਸੁ ਬੱਲੂ ਚਲਿ ਗਯੋ। ਮ੍ਰਿਤਕ ਪੁੱਤ੍ਰ ਤਿਹ ਦੇਖਤਿ ਭਯੋ॥੪॥

ਗੁਰੂ ਜੀ ਨੇ ਕਿਹਾ, "ਜਾ ਕੇ ਖ਼ਬਰ ਲਿਆਵੋ, ਕਿਉਂ ਦੁਖੀ ਹੋਈ ਹੈ ਇਹ ਮੈਨੂੰ ਦੱਸੋ।" ਆਗਿਆ ਸੁਣ ਕੇ ਬੱਲੂ ਚਲਾ ਗਿਆ। ਓਥੇ ਜਾ ਕੇ ਉਸ ਇਸਤਰੀ ਦੇ ਮਰੇ ਹੋਏ ਪੁੱਤਰ ਨੂੰ ਵੇਖਿਆ॥ ੪॥

ਸਭਿ ਬਿਧਿ ਬੂਝਿ ਗੁਰੂ ਢਿਗ ਕਹਜੋ। 'ਤ੍ਰਿਯ ਬਿਧਵਾ ਕੇ ਇਕ ਸੁਤ ਰਹਜੋ।
ਤੇਈਆ ਤਾਪ ਖੇਦ ਤਿਸੁ ਦੈਕੈ। ਕਰਜੋ ਮ੍ਰਿਤਕ ਬਹੁ ਨਿਰਬਲ ਕੈਕੈ'॥੫॥

ਸਭ ਤਰ੍ਹਾਂ ਨਾਲ ਪੁੱਛ ਕੇ ਉਸ ਗੁਰੂ ਜੀ ਪਾਸ ਆ ਕੇ ਕਿਹਾ, "ਵਿਧਵਾ ਇਸਤਰੀ ਦਾ ਕੇਵਲ ਇਕ ਪੁੱਤ ਹੀ ਸੀ, ਤੱਈਆ ਤਾਪ ਨੇ ਉਸ ਨੂੰ ਬਹੁਤ ਦੁੱਖ ਦੇ ਕੇ ਨਿਰਬਲ ਕਰਕੇ ਮਾਰ ਦਿੱਤਾ ਹੈ॥ ੫॥

ਸੁਨਿ ਗੁਰ ਕਹਜੋ 'ਪ੍ਰਾਤਿ ਜਬਿ ਹੋਇ। ਮਰਜੋ ਪੁੱਤ੍ਰ ਤਿਸ ਜੀਵਨ ਹੋਇ।
ਅਬਿ ਕਹਿ ਦੇਹੁ ਨ ਕਰਹਿ ਬਿਲਾਪ। ਬੰਧਹਿਂ ਕੈਦ ਜਿ ਤੇਈਆ ਤਾਪ'॥੬॥

ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਜਦ ਸਵੇਰ ਸਾਰ ਹੋਵੇਗੀ ਤਾਂ ਇਸ ਦਾ ਮਰਿਆ ਪੁੱਤਰ ਜੀਉਂਦਾ ਹੋ ਜਾਵੇਗਾ। ਹੁਣ ਉਸ ਨੂੰ ਕਹਿ ਦੇਵੋ ਕਿ ਵਿਰਲਾਪ ਨਾ ਕਰੇ, ਤੱਈਆ ਤਾਪ ਨੂੰ ਅਸੀਂ ਕੈਦ ਵਿਚ ਬੰਨ੍ਹ ਲੈਂਦੇ ਹਾਂ"॥ ੬॥

ਸੁਨਿ ਬੱਲੂ ਨੇ ਜਾਇ ਹਟਾਈ। ਭਈ ਭੋਰ ਸੁਤ ਮ੍ਰਿਤੁ ਲੈ ਆਈ।
ਉਠਿ ਸਤਿਗੁਰ ਤਿਹ ਚਰਨ ਲਗਾਯੋ। ਤੂਰਨ ਬਾਲਕ ਤਬਹਿ ਜਿਵਾਯੋ॥੭॥

ਇਹ ਸੁਣ ਕੇ ਬੱਲੂ ਨੇ ਜਾ ਕੇ ਉਸ ਔਰਤ ਨੂੰ ਰੋਣ ਤੋਂ ਹਟਾ ਦਿੱਤਾ। ਜਦ ਸਵੇਰ ਹੋਈ ਤਾਂ ਉਹ ਆਪਣੇ ਮਰੇ ਹੋਏ ਪੁੱਤਰ ਨੂੰ ਲੈ ਆਈ। ਗੁਰੂ ਜੀ ਨੇ ਉੱਠ ਕੇ ਉਸ ਨੂੰ ਆਪਣਾ ਚਰਨ ਛੁਹਾਇਆ, ਬਾਲਕ ਫੌਰਨ ਜੀਵਤ ਹੋ ਗਿਆ॥ ੭॥

ਪੁਨ ਗੁਰ ਤੇਈਆ ਤਾਪ ਹਕਾਰਜੋ। ਤਿਸਕੋ ਬਾਲਕ ਸਮ ਤਨ ਧਾਰਜੋ।
ਚਰਨ ਜੰਜੀਰ ਡਾਰ ਕਰਿ ਦੀਨ। ਗਰ ਮਹਿਂ ਤੌਕ ਪਾਇਬੋ ਕੀਨ॥੮॥

ਫਿਰ ਗੁਰੂ ਜੀ ਨੇ ਤੱਈਏ ਤਾਪ ਨੂੰ ਬੁਲਾਇਆ, ਉਸ ਦਾ ਬਾਲਕ ਵਾਂਗ ਸਰੀਰ ਬਣਾ ਦਿੱਤਾ। ਉਸ ਦੇ ਪੈਰਾਂ ਵਿਚ ਜੰਜੀਰ ਪਾ ਦਿੱਤੇ ਅਤੇ ਗਲ ਵਿਚ ਪਟਾ ਪਾ ਦਿੱਤਾ॥ ੮॥

ਜੁਗ ਹਾਥਨ ਮਹਿਂ ਡਾਰਿ ਹਥੌਰੀ। ਲੋਹ ਪਿੰਜਰੇ ਮਹਿਂ ਤਿਸ ਠੌਰੀ।
ਪਾਇ ਬੀਚ ਨਿਜ ਪੌਰ ਟਿਕਾਯੋ। ਕਹਜੋ ਗੁਰੂ 'ਇਨ ਤ੍ਰਾਸ ਨ ਪਾਯੋ॥੯॥

ਦੋਹਾਂ ਹੱਥਾਂ ਨੂੰ ਹੱਥਕੜੀਆਂ ਮਾਰ ਦਿੱਤੀਆਂ ਅਤੇ ਲੋਹੇ ਦੇ ਪਿੰਜਰੇ ਵਿਚ ਪਾ ਕੇ ਉਸ ਨੂੰ ਟਿਕਾ ਦਿੱਤਾ ਅਤੇ ਗੁਰੂ ਜੀ ਨੇ ਕਿਹਾ, "ਇਸ ਨੇ ਸਾਡਾ ਡਰ ਨਹੀਂ ਮੰਨਿਆ ਹੈ॥ ੯॥

ਆਨਿ ਅਵੱਗਜਾ ਪੁਰਿ ਮਹਿਂ ਕੀਨਿ। ਬਿਧਵਾ ਕੋ ਬਾਲਕ ਹਤਿ ਦੀਨ।
ਹਮਰੋ ਕਰਿਓ ਪ੍ਰਣ ਨਹਿਂ ਜਾਨਜੋ। ਮਾਤਹਿਂ ਪਿਤਹਿਂ ਪਿਖਤਿ ਸੁ ਹਾਨਜੋ॥੧੦॥

ਇਸ ਨੇ ਨਗਰ ਵਿਚ ਆ ਕੇ ਹੁਕਮ-ਅਦੂਲੀ ਕੀਤੀ ਹੈ। ਇਕ ਵਿਧਵਾ ਦੇ ਬਾਲਕ ਨੂੰ ਹੀ ਮਾਰ ਦਿੱਤਾ ਹੈ, ਅਸੀਂ ਇਹ ਪ੍ਰਣ ਕੀਤਾ ਸੀ ਕਿ ਸਾਡੇ ਹੁੰਦਿਆਂ ਕੋਈ ਵੀ ਪੁੱਤਰ ਆਪਣੇ ਮਾਂ ਪਿਉ ਦੇ ਵੇਖਦਿਆਂ ਨਹੀਂ ਮਰੇਗਾ, ਪਰ ਇਸ ਸਾਡੇ ਪ੍ਰਣ ਨੂੰ ਕੁਝ ਸਮਝਿਆ ਹੀ ਨਹੀਂ, ਮਾਤਾ-ਪਿਤਾ ਦੇ ਹੁੰਦਿਆਂ ਇਕ ਪੁੱਤਰ ਨੂੰ ਮਾਰ ਦਿੱਤਾ ਹੈ॥ ੧੦॥

ਏਕ ਰੋਗ ਕੋ ਹੋਇ ਸਜ਼ਾਇ। ਪੁਨ ਹਮਰੇ ਪੁਰਿ ਕੋਇ ਨ ਆਇ।

ਰਹੈ ਪਿੰਜਰੇ ਮਹਿਂ ਇਹੁ ਪਰਜੋ। ਗੋਇੰਦਵਾਲ ਨਿਡਰ ਹੁਇ ਬਰਜੋ' ॥੧੧॥

ਇਕ ਰੋਗ ਨੂੰ ਜੇ ਅਸੀਂ ਸਖਤ ਸਜ਼ਾ ਦੇਵਾਂਗੇ, ਫਿਰ ਸਾਡੇ ਨਗਰ ਵਿਚ ਹੋਰ ਕੋਈ ਰੋਗ ਨਹੀਂ ਆਵੇਗਾ। ਇਹ ਪਿੰਜਰੇ ਵਿਚ ਪਿਆ ਰਹੇਗਾ, ਗੋਇੰਦਵਾਲ ਨਗਰੀ ਨਿਡਰ ਹੋ ਕੇ ਰਹੇ"॥ ੧੧॥

ਇਮਿ ਕਹਿ ਅਪਨੇ ਪੌਰ ਰਖਾਯੋ। ਕੇਤਿਕ ਮਾਸਨ ਸਮਾਂ ਬਿਤਾਯੋ।
ਗੁਰ ਬਚ ਸੰਗਲ ਸੰਗ ਰਹਜੋ ਹੈ। ਛੁਧਤਿ ਅਧਿਕ ਨ ਅਹਾਰ ਲਹਜੋ ਹੈ॥੧੨॥

ਇਸ ਤਰ੍ਹਾਂ ਕਹਿ ਕੇ ਆਪਣੇ ਦਰਵਾਜ਼ੇ ਵਿਚ ਹੀ ਰਖਵਾ ਲਿਆ, ਜਦ ਕਈ ਮਹੀਨੇ ਬੀਤ ਗਏ ਤਾਂ ਉਹ ਗੁਰੂ ਜੀ ਦੇ ਬਚਨਾਂ ਰੂਪੀ ਜੰਜੀਰ ਨਾਲ ਬੰਨ੍ਹਿਆ ਰਿਹਾ। ਬਹੁਤ ਭੁੱਖਾ ਹੋ ਗਿਆ, ਕੋਈ ਭੋਜਨ ਲਿਆ ਨਹੀਂ ਸੀ॥ ੧੨॥

ਦੁਰਬਲ ਅੰਗ ਹੋਇ ਬਹੁ ਗਯੋ। ਗੁਰ ਸਿੱਖਨ ਕੋ ਬੰਦਤਿ ਭਯੋ।
'ਕੋ ਆਵਹਿ ਐਸੋ ਉਪਕਾਰੀ। ਮੋਹਿ ਮੁਚਾਵਹਿ ਕਰੁਨਾ ਧਾਰੀ' ॥੧੩॥

ਉਸ ਦੇ ਸਰੀਰ ਦੇ ਅੰਗ ਬਹੁਤ ਦੁਰਬਲ ਹੋ ਗਏ, ਗੁਰੂ ਜੀ ਦੇ ਸਿੱਖਾਂ ਨੂੰ ਬੰਦਨਾ ਕਰਦਾ ਸੀ ਅਤੇ ਕਹਿੰਦਾ ਸੀ, "ਕੋਈ ਐਸਾ ਉਪਕਾਰੀ ਆਵੇ, ਜਿਹੜਾ ਮੈਨੂੰ ਦਇਆ ਧਾਰ ਕੇ ਛੁਡਵਾ ਦੇਵੇ"॥ ੧੩॥

ਨਿਕਟ ਕਦੀਮੀ ਸੇਵਕ ਜੋਇ। ਲਖਹਿਂ ਦੁਖਦ ਹਿਤ ਕਹੈਂ ਨ ਸੋਇ।
ਡੱਲੇ ਗ੍ਰਾਮ ਬਿਖੈ ਸਿਖ ਜੇਈ। ਗੁਰ ਦਰਸ਼ਨ ਹਿਤ ਆਏ ਸੇਈ॥੧੪॥

ਪੁਰਾਣੇ ਸੇਵਕ ਪਾਸ ਜਾਂਦੇ ਸਨ, ਦੁਖੀ ਵੇਖਦੇ ਸਨ, ਪਰ ਉਸ ਵਾਸਤੇ ਕੋਈ ਨਹੀਂ ਸੀ ਕਹਿੰਦਾ। ਡੱਲੇ ਪਿੰਡ ਦੇ ਜਿਹੜੇ ਸਿੱਖ ਸਨ, ਉਹ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਏ॥ ੧੪॥

ਅਰਪਿ ਅਕੋਰ ਅਨੇਕ ਪ੍ਰਕਾਰਾ। ਸ੍ਰੀ ਸਤਿਗੁਰ ਮੁਖ ਕਮਲ ਨਿਹਾਰਾ।
ਕਰਿ ਕਰਿ ਬੰਦਨ ਬੈਠਿ ਨਜੀਕਾ। ਬੋਲੇ ਗੁਰੂ ਗਿਰਾ ਰਮਣੀਕਾ॥੧੫॥

ਕਈ ਪ੍ਰਕਾਰ ਦੇ ਨਜ਼ਰਾਨੇ ਭੇਟ ਕਰਕੇ, ਸ੍ਰੀ ਸਤਿਗੁਰੂ ਜੀ ਦੇ ਕਮਲ ਮੁਖ ਦੇ ਦਰਸ਼ਨ ਕੀਤੇ। ਬੰਦਨਾ ਕਰ-ਕਰ ਕੇ ਨਜ਼ਦੀਕ ਬੈਠ ਗਏ। ਫਿਰ ਗੁਰੂ ਜੀ ਨੇ ਆਪਣੇ ਸ਼ੁਭ ਅਤੇ ਰਮਣੀਕ ਬਚਨ ਕਹੇ॥ ੧੫॥

'ਕੁਸ਼ਲ ਅਨੰਦ ਸਭਿਨਿ ਮਹੁਂ ਅਹੇ। ਮਿਲਿ ਸਭਿ ਸੰਗਤਿ ਕੋ ਰਸ ਲਹੇ !।
ਡੱਲੇ ਮਹਿਂ ਸਿਖ ਸੇਵਕ ਮੇਰੇ। ਪਾਰੋ ਲਾਲੋ ਆਦਿ ਬਡੇਰੇ॥੧੬॥

ਮੇਰੇ ਸਾਰੇ ਸਿੱਖ ਕੁਸ਼ਲ-ਅਨੰਦ ਹਨ, ਸਾਰੇ ਸੰਗਤ ਵਿਚ ਮਿਲ ਕੇ ਅਨੰਦ ਲੈਂਦੇ ਹਨ। ਡੱਲੇ ਵਿਚ ਵੀ ਮੇਰੇ ਸਿੱਖ ਸੇਵਕ ਹਨ, ਪਾਰੋ ਜੁਲਕਾ ਅਤੇ ਲਾਲੋ ਆਦਿ ਸਭ ਤੋਂ ਵੱਡੇ ਹਨ॥ ੧੬॥

ਨਿਤਿ ਪ੍ਰਤਿ ਮੋਕਹੁ ਅਤਿਸ਼ੈ ਪਜਾਰੇ। ਜਿਨ ਮਿਲਿਬੋ ਨਰ ਔਰ ਉਧਾਰੇ'।
ਸੁਨਿ ਲਾਲੋ ਕਰ ਜੋਰਿ ਬਖਾਨੀ। 'ਬਖਸ਼ਹੁ ਅਪਨੀ ਸੰਗਤਿ ਜਾਨੀ॥੧੭॥

ਮੈਂ ਸਦਾ ਉਨ੍ਹਾਂ ਨਾਲ ਪ੍ਰੀਤ ਕਰਦਾ ਹਾਂ ਅਤੇ ਉਹ ਮੈਨੂੰ ਬਹੁਤ ਪਿਆਰੇ ਹਨ, ਜਿਨ੍ਹਾਂ ਨੂੰ ਮਿਲਣ ਨਾਲ ਕਈ ਮਨੁੱਖਾਂ ਦਾ ਉਧਾਰ ਹੋਇਆ ਹੈ।" ਇਹ ਸੁਣ ਕੇ ਭਾਈ ਲਾਲੋ ਨੇ ਹੱਥ ਜੋੜ ਕੇ ਕਿਹਾ, "ਆਪਣੀ ਸੰਗਤ ਜਾਣ ਕੇ ਬਖਸ਼ੋ॥ ੧੭॥

ਜੋ ਕਿਛੁ ਅਹੈ ਪ੍ਰਤਾਪ ਤੁਮਾਰਾ। ਹਮ ਸਮ ਬਪੁਰੇ ਕਹਾਂ ਬਿਚਾਰਾ।
ਇੱਤਜਾਦਿਕ ਬਚ ਸੁਨਿ ਅਰੁ ਕਹਿਕੇ। ਇਕ ਦੁਇ ਦਿਵਸੁ ਬਿਤਾਏ ਰਹਿਕੇ॥੧੮॥

ਜੋ ਕੁਝ ਹੈ ਸੋ ਆਪ ਦਾ ਹੀ ਪ੍ਰਤਾਪ ਹੈ, ਅਸੀਂ ਵਿਚਾਰੇ ਦਾਸ ਕੌਣ ਹਾਂ।" ਇਸ ਤਰ੍ਹਾਂ ਦੇ ਬਚਨ ਕਹਿ ਅਤੇ ਸੁਣ ਕੇ, ਓਥੇ ਰਹਿ ਕੇ ਇਕ ਦੋ ਦਿਨ ਬਤੀਤ ਕੀਤੇ॥ ੧੮॥

ਆਵਤਿ ਜਾਤਿ ਪਿੰਜਰਾ ਹੇਰਾ। ਬਾਲਕ ਦੁਰਬਲ ਬੀਚ ਬਡੇਰਾ।
ਦੇਖਿ ਘਨੀ ਕਰੁਨਾ ਮਨ ਆਈ। ਸਤਿਗੁਰ ਕੇ ਢਿਗ ਜਾਇ ਸੁਨਾਈ ॥੧੯॥

ਗੁਰੂ ਜੀ ਪਾਸ ਆਉਂਦਿਆਂ ਜਾਂਦਿਆਂ ਪਿੰਜਰਾ ਵੇਖਿਆ। ਉਸ ਦੇ ਵਿਚ ਬੜਾ ਦੁਰਬਲ ਬਾਲਕ ਕੈਦ ਕੀਤਾ ਹੋਇਆ ਸੀ। ਬਾਲਕ ਨੂੰ ਵੇਖ ਕੇ ਉਨ੍ਹਾਂ ਦੇ ਮਨ ਵਿਚ ਬੜੀ ਦਇਆ ਆਈ ਤੇ ਸਤਿਗੁਰੂ ਪਾਸ ਜਾ ਕੇ ਉਨ੍ਹਾਂ ਨੂੰ ਕਿਹਾ॥ ੧੯॥

'ਮਹਾਂਰਾਜ ਇਸ ਕਰਹੁ ਖਲਾਸੀ। ਦੁਰਬਲ ਅਧਿਕ ਲਹੈ ਦੁਖਰਾਸੀ।
ਭਯੋ ਦੀਨ ਕਰ ਜੋਰਿ ਦਿਖਾਵੈ। ਛੁਟਿਬੇ ਕਾਰਨ ਬਿਨੈ ਸੁਨਾਵੈ' ॥੨੦॥

"ਮਹਾਰਾਜ ਇਹ ਬਾਲਕ ਮਰ ਜਾਵੇਗਾ, ਇਸ ਨੂੰ ਛੱਡ ਦੇਵੋ, ਇਹ ਪਹਿਲਾਂ ਹੀ ਬੜਾ ਦੁਰਬਲ ਅਤੇ ਦੁਖੀ ਹੈ। ਬਹੁਤ ਦੀਨ ਹੋਇਆ ਅਤੇ ਦੋਵੇਂ ਹੱਥ ਜੋੜ ਕੇ ਵਿਖਾਉਂਦਾ ਹੈ, ਛੁਟਕਾਰੇ ਵਾਸਤੇ ਬੇਨਤੀਆਂ ਸੁਣਾਉਂਦਾ ਹੈ"॥ ੨੦॥

ਤਬਿ ਸ੍ਰੀ ਅਮਰ ਕਹਜੋ 'ਛੁਟਵਾਉ। ਸੰਗ ਆਪਨੇ ਲੇ ਕਰਿ ਜਾਉ।
ਹਮਰੀ ਦਿਸ਼ਾ ਬਹੁਰ ਨਹਿਂ ਆਵੈ। ਮਿਲੀ ਸਜਾਇ ਥਿਰਜੋ ਪਛੁਤਾਵੈ' ॥੨੧॥

ਤਦ ਗੁਰੂ ਅਮਰਦਾਸ ਜੀ ਨੇ ਕਿਹਾ, "ਛੁਡਵਾਉ ਤੇ ਆਪਣੇ ਨਾਲ ਲੈ ਕੇ ਜਾਵੋ। ਸਾਡੇ ਪਾਸੇ ਇਹ ਫਿਰ ਨਾ ਆਵੇ, ਸਜ਼ਾ ਬਹੁਤ ਮਿਲੀ ਹੈ, ਬੈਠਾ ਪਛਤਾਉਂਦਾ ਹੈ"॥ ੨੧॥

ਇਮ ਆਗਜਾ ਸਤਿਗੁਰ ਕੀ ਲੀਨਿ। ਆਇ ਖਲਾਸੀ ਤਤਛਿਨ ਕੀਨ।
ਗੁਰ ਤੇ ਬਿਦਾ ਹੋਇ ਸਭਿ ਚਾਲੇ। ਤਿਸ ਬਾਲਿਕ ਕੋ ਲੀਨਸਿ ਨਾਲੇ ॥੨੨॥

ਇਸ ਤਰ੍ਹਾਂ ਸਤਿਗੁਰੂ ਜੀ ਦੀ ਆਗਿਆ ਲੈ ਕੇ ਆ ਕੇ ਉਸ ਦੀ ਝਟ ਖਲਾਸੀ ਕਰ ਦਿੱਤੀ। ਗੁਰੂ ਜੀ ਤੋਂ ਵਿਦਾ ਹੋ ਕੇ ਸਾਰੇ ਚਲ ਪਏ, ਉਸ ਬਾਲਕ ਨੂੰ ਆਪਣੇ ਨਾਲ ਲੈ ਲਿਆ॥ ੨੨॥

ਪਹੁੰਚੇ ਕਿਤਿਕ ਕੋਸ ਜਬਿ ਜਾਇ। ਤੇਈਆ ਤਾਪ ਛੁਧਿਤ ਬਿਕੁਲਾਇ।
ਲਾਲੋ ਸੰਗ ਕਹਜੋ ਕਰ ਜੋਰਿ। 'ਬਹੁ ਚਲਿਬੇ ਕੋ ਨਹਿਂ ਮਮ ਜੋਰ ॥੨੩॥

ਜਦ ਕਈ ਕੋਹ ਪੈਂਡਾ ਮੁਕਾ ਕੇ ਪਹੁੰਚੇ, ਤੱਈਆ ਤਾਪ ਭੁੱਖ ਨਾਲ ਵਿਆਕੁਲ ਹੋ ਗਿਆ। ਭਾਈ ਲਾਲੋ ਨੂੰ ਹੱਥ ਜੋੜ ਕੇ ਕਹਿਣ ਲੱਗਾ, "ਹੋਰ ਅੱਗੇ ਚਲਣ ਦੀ ਮੇਰੇ ਵਿਚ ਤਾਕਤ ਨਹੀਂ ਰਹੀ ਹੈ॥ ੨੩॥

ਭੂਖ ਅਧਿਕ ਲਾਗੀ ਤਨ ਮੇਰੇ। ਬਿਨ ਅਹਾਰ ਦਿਨ ਬਿਤੇ ਘਨੇਰੇ।
ਦਿਹੁ ਆਗਜਾ ਮੈਂ ਅਬਿ ਤ੍ਰਿਪਤਾਵੌਂ। ਪੁਨ ਤੂਰਨ ਤੁਮ ਸਾਥ ਸਿਧਾਵੌਂ ॥੨੪॥

ਮੇਰੇ ਸਰੀਰ ਨੂੰ ਬਹੁਤ ਭੁੱਖ ਲੱਗੀ ਹੈ, ਭੋਜਨ ਤੋਂ ਬਗੈਰ ਕਈ ਦਿਨ ਬੀਤ ਗਏ ਹਨ, ਮੈਨੂੰ ਆਗਿਆ ਦੇਵੋ, ਮੈਂ ਭੋਜਨ ਛੱਕ ਕੇ ਤ੍ਰਿਪਤ ਹੋ ਜਾਵਾਂ, ਫਿਰ ਤੁਰਤ ਤੁਹਾਡੇ ਨਾਲ ਚਲ ਪਵਾਂਗਾ"॥ ੨੪॥

ਸੁਨਿ ਲਾਲੋ ਕਰਿ ਦਯਾ ਉਚਾਰੀ। 'ਆਗੇ ਚਲਿ ਹੈਂ ਗ੍ਰਾਮ ਮਝਾਰੀ।
ਪਹਿਤ ਚੂਨ ਲੇ ਬਹੁਤ ਪਕਾਵੈਂ। ਨੀਕੀ ਰੀਤਿ ਤੋਹਿ ਤ੍ਰਿਪਤਾਵੈਂ ॥੨੫॥

ਇਹ ਸੁਣ ਕੇ ਭਾਈ ਲਾਲੋ ਨੇ ਦਇਆ ਕਰਕੇ ਕਿਹਾ, "ਅੱਗੇ ਪਿੰਡ ਵਿਚ ਚਲਦੇ ਹਾਂ। ਦਾਲ ਆਟਾ ਲੈ ਕੇ ਬਹੁਤ ਭੋਜਨ ਪਕਾਉਂਦੇ ਹਾਂ, ਚੰਗੀ ਤਰ੍ਹਾਂ ਤੈਨੂੰ ਤ੍ਰਿਪਤ ਕਰਾਵਾਂਗੇ॥ ੨੫॥

ਨਹੀਂ ਦੂਰ ਕਛੁ ਨੇਰੇ ਜਾਨਿ। ਮਨ ਭਾਵਤ ਕੀਜੈ ਤਹਿਂ ਖਾਨ।
ਪੁਨ ਤੁਝ ਕੋ ਲੇ ਸੰਗ ਸਿਧਾਰੈਂ। ਸਨੇ ਸਨੇ ਚਲਿ, ਨਾਂਹਿ ਨ ਹਾਰੈਂ' ॥੨੬॥

ਉਹ ਨਗਰ ਦੂਰ ਨਹੀਂ ਹੈ, ਨੇੜੇ ਹੀ ਸਮਝੋ, ਓਥੇ ਮਨ ਭਾਉਂਦਾ ਖਾਵੋ, ਫਿਰ ਤੈਨੂੰ ਨਾਲ ਲੈ ਕੇ ਚੱਲਾਂਗੇ, ਹੌਲੀ-ਹੌਲੀ ਤੁਰ ਕੇ ਤੂੰ ਥੱਕੇਂਗਾ ਨਹੀਂ"॥ ੨੬॥

**ਸੁਨਿ ਬਾਲਕ ਤਬਿ ਬਾਕ ਬਖਾਨਾ। 'ਮਮ ਅਹਾਰ ਅਬਿ ਹੈ ਇਸ ਥਾਨਾ।**
**ਤੁਮ ਆਗਯਾ ਬਿਨ ਸਕੌਂ ਨ ਖਾਇ। ਕਹਹੁ ਤੁਰਤ ਹੀ ਹ੍ਵੈ ਤ੍ਰਿਪਤਾਇ' ॥੨੭॥**

ਇਹ ਸੁਣ ਕੇ ਬਾਲਕ ਨੇ ਕਿਹਾ, "ਮੇਰਾ ਭੋਜਨ ਹੁਣ ਇਸ ਥਾਂ ਮੌਜੂਦ ਹੈ, ਤੁਹਾਡੀ ਆਗਿਆ ਤੋਂ ਬਗੈਰ ਖਾ ਨਹੀਂ ਸਕਦਾ, ਜੇ ਕਹੋਗੇ ਤਾਂ ਤੁਰਤ ਰੱਜ ਜਾਵਾਂਗਾ"॥ ੨੭॥

**ਸਹਜ ਸੁਭਾਇਕ ਲਾਲੋ ਕਹਯੋ। 'ਤ੍ਰਿਪਤਾਵਹੁ ਅਹਾਰ ਜਹਿਂ ਲਹਯੋ।**
**ਘਰੀ ਮਾਤ੍ਰ ਹਮ ਠਹਿਰਨਿ ਕਰੈਂ। ਪੁਨ ਹਮ ਚਲੈਂ ਤੋਹਿ ਸੰਗ ਧਰੈਂ' ॥੨੮॥**

ਸਹਿਜ ਸੁਭਾਅ ਲਾਲੋ ਨੇ ਕਿਹਾ, "ਜੋ ਭੋਜਨ ਤੂੰ ਲੱਭ ਲਿਆ ਹੈ ਤਾਂ ਖਾ ਕੇ ਰੱਜ ਲੈ। ਅਸੀਂ ਘੜੀ ਪਲ ਲਈ ਏਥੇ ਠਹਿਰ ਜਾਂਦੇ ਹਾਂ, ਫਿਰ ਅਸੀਂ ਤੈਨੂੰ ਨਾਲ ਲੈ ਕੇ ਚਲ ਪਵਾਂਗੇ"॥ ੨੮॥

**ਤਹਿਂ ਧੋਬੀ ਇਕ ਬਸਤ੍ਰ ਪਖਾਰਹਿ। ਜਲ ਨਿਚੋਰ ਸੁਸ਼ਕਨਿ ਕੋ ਡਾਰਹਿ।**
**ਜਬਿ ਲਾਲੋ ਤੇ ਆਗਯਾ ਲੀਨਿ। ਤਤਛਿਨ ਚਢਿਬੋ ਤਿਸ ਤਨ ਕੀਨਿ॥੨੯॥**

ਓਥੇ ਇਕ ਧੋਬੀ ਕਪੜੇ ਧੋ ਰਿਹਾ ਸੀ, ਕਪੜੇ ਨਚੋੜ-ਨਚੋੜ ਸੁਕਣੇ ਪਾ ਰਿਹਾ ਸੀ। ਜਦ ਭਾਈ ਲਾਲੋ ਤੋਂ ਆਗਿਆ ਲਈ ਤਾਂ ਤੱਦੀਆ ਤਾਪ ਝੱਟ ਧੋਬੀ ਦੇ ਸਰੀਰ ਨੂੰ ਚੜ੍ਹ ਗਿਆ॥ ੨੯॥

**ਭਯੋ ਕੰਪ ਧੋਬੀ ਗਿਰ ਪਰਯੋ। ਸਰਬ ਸਰੀਰ ਪੀਰਬੋ ਕਰਯੋ।**
**ਰੁਧਿਰ ਨਿਚੋਰ ਲੀਨਿ ਤਬਿ ਐਸੇ। ਬਸਤ੍ਰ ਨਿਚੋਰਤਿ ਜਲ ਕੋ ਜੈਸੇ॥੩੦॥**

ਧੋਬੀ ਕੰਬਦਾ ਹੋਇਆ ਡਿੱਗ ਪਿਆ, ਸਾਰਾ ਸਰੀਰ ਪੀੜ ਕਰਨ ਲੱਗ ਗਿਆ। ਉਸ ਦਾ ਖ਼ੂਨ ਇਸ ਤਰ੍ਹਾਂ ਚੂਸ ਲਿਆ, ਜਿਸ ਤਰ੍ਹਾਂ ਧੋਬੀ ਕਪੜੇ ਨਚੋੜਦਾ ਹੋਇਆ, ਜਲ ਨਚੋੜ ਦਿੰਦਾ ਹੈ॥ ੩੦॥

**ਤਹਿਂ ਘਟ ਫੋਰਿ ਠੀਕਰਾ ਭਰਯੋ। ਲਾਲੋ ਨਿਕਟ ਲਜਾਇਬੋ ਕਰਯੋ।**
**ਲਗਯੋ ਦਿਖਾਵਨ 'ਲੇਹੁ ਨਿਹਾਰ। ਇਸ ਪ੍ਰਕਾਰ ਕੋ ਮੋਰਿ ਅਹਾਰ॥੩੧॥**

ਉਸ ਘੜਾ ਤੋੜ ਕੇ ਠੀਕਰਾ ਭਰਿਆ ਅਤੇ ਲਾਲੋ ਦੇ ਪਾਸ ਲਿਆ ਰਖਿਆ, ਵਿਖਾਉਣ ਲੱਗਾ, "ਇਹ ਵੇਖ ਲਵੋ, ਮੇਰਾ ਤਾਂ ਇਸ ਪ੍ਰਕਾਰ ਦਾ ਭੋਜਨ ਹੈ॥ ੩੧॥

**ਚਿਰੰਕਾਲ ਤੇ ਛੁਧਤਿ ਬਿਸਾਲਾ। ਪਾਨ ਕਰੌਂ ਤ੍ਰਿਪਤੌਂ ਇਸ ਕਾਲਾ।**
**ਕ੍ਰਿਪਾ ਆਪਕੀ ਮੋਹਿ ਬਚਾਯੋ। ਬਡ ਬੰਧਨ ਤੇ ਖੋਲਿ ਮੁਚਾਯੋ' ॥੩੨॥**

ਬਹੁਤ ਸਮੇਂ ਤੋਂ ਬਹੁਤ ਭੁੱਖਾ ਸੀ, ਇਹ ਪੀ ਕੇ ਇਸ ਸਮੇਂ ਰੱਜ ਜਾਵਾਂਗਾ। ਆਪ ਦੀ ਕਿਰਪਾ ਹੋਈ ਹੈ, ਮੈਨੂੰ ਬਚਾਇਆ ਹੈ, ਵੱਡੇ ਬੰਧਨਾਂ ਤੋਂ ਮੈਨੂੰ ਖੋਲ੍ਹ ਛੁਡਵਾਇਆ ਹੈ"॥ ੩੨॥

**ਸੁਨਿ ਅਰ ਪਿਖਿ ਲਾਲੋ ਉਰ ਤ੍ਰਾਸਾ।'ਗਹਯੋ ਪਿੰਜਰੇ ਬਿਖੇ ਨਿਕਾਸਾ।**
**ਬਡੀ ਬਲਾਇ ਨ ਮੈਂ ਕੁਛ ਜਾਨਾ। ਸੰਗ ਕ੍ਰੂਰ ਕਰਮਾਂ ਅਬਿ ਆਨਾ ॥੩੩॥**

ਇਹ ਸੁਣ ਕੇ ਅਤੇ ਵੇਖ ਕੇ ਲਾਲੋ ਹਿਰਦੇ ਵਿਚ ਬਹੁਤ ਡਰ ਗਿਆ। "ਫੜਿਆ ਹੋਇਆ ਸੀ, ਪਿੰਜਰੇ ਵਿਚੋਂ ਮੈਂ ਕਢਵਾਇਆ ਹੈ। ਇਹ ਏਡੀ ਬਲਾਅ ਹੈ, ਮੈਂ ਤੇ ਕੁਝ ਨਹੀਂ ਸੀ ਜਾਣਦਾ, ਭਿਆਨਕ ਕਰਮਾਂ ਵਾਲਾ ਆਪਣੇ ਨਾਲ ਲੈ ਆਇਆ ਹਾਂ"॥ ੩੩॥

ਕਹਨਿ ਲਗਜੋ 'ਚਲਿ ਹਟਿ ਗੁਰ ਪੌਰ। ਮੈਂ ਨ ਲਿਜਾਵੌਂ ਅਪਨੀ ਠੌਰ।
ਜੀਵਨ ਕੌ ਦੁਖਦਾਯਕ ਪਾਪੀ। ਬਜਾਕੁਲ ਕਰਹਿ ਮਹਾਂ ਸੰਤਾਪੀ ॥ ੩੪ ॥

ਕਹਿਣ ਲੱਗਾ, "ਚੱਲ ਪਿਛੇ ਮੁੜ ਤੇ ਗੁਰੂ ਜੀ ਦੇ ਦਰਵਾਜ਼ੇ ਤੇ ਚੱਲ, ਮੈਂ ਤੈਨੂੰ ਆਪਣੇ ਨਾਲ ਨਹੀਂ ਲੈ ਜਾਵਾਂਗਾ। ਤੂੰ ਜੀਵਨ ਨੂੰ ਦੁੱਖ ਦੇਣ ਵਾਲਾ ਵੱਡਾ ਪਾਪੀ ਹੈਂ, ਮਨੁੱਖ ਨੂੰ ਵਿਆਕੁਲ ਕਰਕੇ ਮਹਾਨ ਦੁਖੀ ਕਰਦਾ ਹੈਂ॥ ੩੪॥

ਗੁਰ ਰਾਖਹਿੰਗੇ ਕੈਦ ਮਝਾਰੀ। ਕਹਾਂ ਰੁਧਰ ਕੋ ਪਾਇਂ ਅਹਾਰੀ'।
ਸੁਨਿ ਤੇਈਆ ਚਿਤ ਅਤਿਸ਼ੈ ਤ੍ਰਾਸਾ। 'ਨਹਿਂ ਲੇ ਜਾਹੁ ਅਬਹਿ ਗੁਰ ਪਾਸਾ ॥ ੩੫ ॥

ਗੁਰੂ ਜੀ ਤੈਨੂੰ ਕੈਦ ਰੱਖਣਗੇ, ਫਿਰ ਲਹੂ ਦਾ ਭੋਜਨ ਕਿਥੋਂ ਪ੍ਰਾਪਤ ਕਰੇਂਗਾ ?" ਇਹ ਸੁਣ ਕੇ ਤੱਈਆ-ਤਾਪ ਬਹੁਤ ਡਰ ਗਿਆ ਅਤੇ ਬੇਨਤੀ ਕੀਤੀ, "ਹੁਣ ਮੈਨੂੰ ਗੁਰੂ ਜੀ ਪਾਸ ਨਾ ਲੈ ਕੇ ਜਾਵੋ॥ ੩੫॥

ਮੈਂ ਤੁਮਰੇ ਬਾਕਨ ਅਨੁਸਾਰੀ। ਜਿਮਿ ਉਚਰਹੁ ਸੋ ਕਰਿਹੌਂ ਕਾਰੀ।
ਅਬਿ ਤੇ ਆਗੇ ਇਹੀ ਪ੍ਰਸੰਗ। ਜਿਸ ਬਿਧਿ ਹੋਯੋ ਹਮ ਤੁਮ ਸੰਗ ॥ ੩੬ ॥

ਮੈਂ ਆਪ ਜੀ ਦੇ ਹੁਕਮ ਅਨੁਸਾਰ ਚੱਲਾਂਗਾ, ਜਿਸ ਤਰ੍ਹਾਂ ਵੀ ਕਹੋਗੇ, ਉਸ ਤਰ੍ਹਾਂ ਹੀ ਕੰਮ ਕਰਾਂਗਾ। ਹੁਣ ਤਾਂ ਅੱਗੇ ਤੋਂ ਇਹੀ ਪ੍ਰਸੰਗ, ਜਿਹੜਾ ਮੇਰੇ ਤੇ ਤੁਹਾਡੇ ਦਰਮਿਆਨ ਹੋਇਆ ਹੈ॥ ੩੬॥

ਕਹੈ ਕਥਾ ਕੋ ਸੁਨਹਿ ਸੁਨਾਵੈ। ਸ਼੍ਰੀ ਗੁਰ ਅਮਰ ਨਾਮ ਕੋ ਧਜਾਵੈ।
ਤਹਾਂ ਨ ਮੈਂ ਦੁਖ ਦੇਹੁਂ ਬਿਸਾਲਾ। ਸੁਨਿ ਪ੍ਰਸੰਗ ਗਮਨੌਂ ਤਤਕਾਲਾ ॥ ੩੭ ॥

ਜਿਹੜਾ ਵੀ ਇਸ ਕਥਾ ਨੂੰ ਸੁਣੇ ਅਤੇ ਸੁਣਾਵੇਗਾ ਅਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਨਾਮ ਨੂੰ ਧਿਆਵੇਗਾ, ਓਥੇ ਮੈਂ ਜ਼ਿਆਦਾ ਦੁੱਖ ਨਹੀਂ ਦੇਵਾਂਗਾ, ਇਹ ਪ੍ਰਸੰਗ ਸੁਣ ਕੇ ਮੈਂ ਰੋਗੀ ਨੂੰ ਝੱਟ ਛੱਡ ਕੇ ਚਲਾ ਜਾਵਾਂਗਾ॥ ੩੭॥

ਕਰੁਨਾ ਕਰਹੁ ਛੋਰ ਅਬਿ ਜਾਵਹੁ। ਨਿਜ ਉਪਕਾਰ ਕਰਜੋ ਨ ਮਿਟਾਵਹੁ'।
ਬਿਨੈ ਸੁਨੀ ਲਾਲੋ ਤਜਿ ਗਯੋ। ਗੁਰੂ ਕੈਦ ਤੇ ਛੂਟਤਿ ਭਯੋ॥ ੩੮ ॥

ਕਿਰਪਾ ਕਰਕੇ ਹੁਣ ਮੈਨੂੰ ਛੱਡ ਜਾਵੋ, ਆਪਣੇ ਵਲੋਂ ਕੀਤੇ ਉਪਕਾਰ ਨੂੰ ਹੁਣ ਖਤਮ ਨਾ ਕਰੋ"। ਭਾਈ ਲਾਲੋ ਉਸਦੀ ਬੇਨਤੀ ਸੁਣ ਕੇ ਉਸ ਨੂੰ ਛੱਡ ਗਿਆ। ਤੱਈਆ-ਤਾਪ ਇਸ ਤਰ੍ਹਾਂ ਗੁਰੂ ਜੀ ਦੀ ਕੈਦ ਵਿਚੋਂ ਛੁੱਟ ਗਿਆ॥ ੩੮॥

ਬਹੁਰ ਨ ਗੋਇੰਦਵਾਲ ਪ੍ਰਵੇਸ਼ਾ। ਸੁਨੇ ਨਾਮ ਡਰ ਧਾਰਿ ਵਿਸ਼ੇਸ਼ਾ।
ਇਸ ਪ੍ਰਕਾਰ ਸਭਿ ਰੋਗ ਡਰਾਏ। ਗੁਰ ਪੁਰਿ ਬਿਖੇ ਨ ਫੇਰੋ ਪਾਏ ॥ ੩੯ ॥

ਫਿਰ ਉਹ ਬਾਅਦ ਵਿਚ ਗੋਇੰਦਵਾਲ ਦੇ ਅੰਦਰ ਨਾ ਗਿਆ, ਗੁਰੂ ਜੀ ਦਾ ਨਾਂ ਸੁਣ ਕੇ ਹੀ ਬਹੁਤ ਡਰ ਜਾਂਦਾ ਸੀ, ਇਸ ਤਰ੍ਹਾਂ ਹੀ ਸਾਰੇ ਰੋਗਾਂ ਨੂੰ ਡਰਾਇਆ, ਗੁਰੂ ਜੀ ਦੀ ਨਗਰੀ ਵਿਚ ਕੋਈ ਵੀ ਰੋਗ ਫਿਰ ਦਾਖਲ ਨਾ ਹੋਇਆ॥ ੩੯॥

*ਪਹਿਲੀ ਰਾਸ ਦਾ ਬਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੨॥*

# ਅਧਿਆਇ ਤਰਤਾਲੀਵਾਂ

*ਮੇਲੇ ਦੀ ਰੀਤ ਤੋਰਨੀ, ਖੱਤ੍ਰੀਆਂ ਬ੍ਰਾਹਮਣਾਂ ਗੁਰੂ ਜੀ ਦੇ ਖਿਲਾਫ ਪੁਕਾਰ ਕਰਨੀ*

*ਦੋਹਰਾ*- ਇਕ ਦਿਨ ਪਾਰੋ ਨੇ ਕਰੀ ਗੁਰ ਆਗੇ ਅਰਦਾਸ।
'ਪ੍ਰਿਥਕ ਪ੍ਰਿਥਕ ਸਿਖ ਸੰਗਤਾਂ ਆਵਤਿ ਹੈਂ ਤੁਮ ਪਾਸ॥੧॥

ਇਕ ਦਿਨ ਭਾਈ ਪਾਰੋ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ, "ਥੋੜੀਆਂ-ਥੋੜੀਆਂ ਕਰਕੇ ਸਿੱਖ ਸੰਗਤਾਂ ਆਪ ਜੀ ਪਾਸ ਆਉਂਦੀਆਂ ਹਨ॥ ੧॥

*ਚੌਪਈ*-ਨਹੀਂ ਪਰਸਪਰ ਮਿਲਿਬੋ ਹੋਇ। ਭਾਉ ਪ੍ਰੇਮ ਨਹਿਂ ਧਾਰਹਿ ਕੋਇ।
ਕਿਹ ਕੀ ਕਿਹ ਸੋਂ ਹ੍ਵੈ ਨ ਚਿਨਾਰੀ। ਦਰਸ ਜਾਇਂ ਘਰ ਵਾਰੋ ਵਾਰੀ॥੨॥

ਆਪਸ ਵਿਚ ਸਾਰਿਆਂ ਦਾ ਮੇਲ ਨਹੀਂ ਹੁੰਦਾ, ਕੋਈ ਵੀ ਆਪਸ ਵਿਚ ਪ੍ਰੇਮ ਭਾਉ ਨਹੀਂ ਧਾਰਨ ਕਰਦਾ ਹੈ, ਕਿਸੇ ਵੀ ਗੁਰ-ਭਾਈ ਦੀ ਕਿਸੇ ਦੂਸਰੇ ਗੁਰ-ਭਾਈ ਨਾਲ ਜਾਣ-ਪਹਿਚਾਣ ਨਹੀਂ ਹੁੰਦੀ, ਦਰਸ਼ਨ ਕਰਕੇ ਵਾਰੋ ਵਾਰੀ ਘਰ ਚਲੇ ਜਾਂਦੇ ਹਨ॥ ੨॥

ਆਪਸ ਮਹਿਂ ਜਬਿ ਪ੍ਰਾਪਤਿ ਮੇਲਾ। ਭਾਉ ਭਗਤਿ ਬਹੁ ਵਧਹਿ ਸੁਹੇਲਾ।
ਕਰਿਬੇ ਉਚਿਤ ਹੋਇ ਅਸ ਬਾਤੀ। ਆਵਹਿ ਸੰਗਤਿ ਉਰ ਹਰਖਾਤੀ॥੩॥

ਆਪਸ ਵਿਚ ਮਿਲਣ ਲਈ ਜਦ ਮੇਲਾ ਪ੍ਰਾਪਤ ਹੋਵੇ ਤਾਂ ਸੁਖਦਾਈ ਪ੍ਰੇਮ ਭਗਤੀ ਬਹੁਤ ਵਧੇਗੀ, ਇਸ ਤਰ੍ਹਾਂ ਜੋ ਗੱਲ ਉਚਿਤ ਹੋਵੇ ਕਰੋ, ਤਾਂਕਿ ਸੰਗਤ ਆਪਣੇ ਹਿਰਦਿਆਂ ਵਿਚ ਪ੍ਰਸੰਨ ਹੋ ਕੇ ਆਵੇ॥ ੩॥

ਏਕ ਦਿਵਸ ਮਹਿਂ ਮੇਲੋ ਹੋਇ। ਬਹੁ ਦੇਸ਼ਨਿ ਪੁਰਿ ਸੰਗਤਿ ਜੋਇ।
ਰਾਵਰ ਕੀ ਰਜਾਇ ਬਨਿ ਜੈ ਹੈ। ਦੂਰਿ ਦੂਰਿ ਕੇ ਸਿੱਖ ਮਿਲੈ ਹੈਂ॥੪॥

ਇਕ ਦਿਨ ਦਾ ਮੇਲਾ ਹੋਵੇ, ਬਹੁਤ ਦੇਸਾਂ ਅਤੇ ਨਗਰਾਂ ਵਿਚ ਜਿਹੜੀ ਸੰਗਤ ਹੈ, ਜਿਹੜੇ ਆਪ ਜੀ ਦੀ ਆਗਿਆ ਅਨੁਸਾਰ ਚਲਣ ਵਾਲੇ ਹਨ, ਉਹ ਦੂਰ-ਦੂਰ ਦੇ ਸਿੱਖ ਆ ਕੇ ਮਿਲਣਗੇ"॥ ੪॥

ਸੁਨਿ ਸ੍ਰੀ ਅਮਰ ਸੁ ਭਏ ਪ੍ਰਸੰਨ। ਕਹਜੋ ਬਾਕ 'ਪਾਰੋ ਤੁਮ ਧੰਨ।
ਪਰਉਪਕਾਰ ਬਿਚਾਰਨ ਕਰੈਂ। ਸਿੱਖ ਅਨੇਕ ਮਿਲਹਿਂ ਨਿਸਤਰੈਂ॥੫॥

ਇਹ ਸੁਣ ਕੇ ਗੁਰੂ ਅਮਰਦਾਸ ਜੀ ਬਹੁਤ ਪ੍ਰਸੰਨ ਹੋਏ ਅਤੇ ਬਚਨ ਕੀਤਾ, "ਪਾਰੋ ਤੂੰ ਧੰਨ ਹੈਂ। ਪਰਉਪਕਾਰ ਬਾਰੇ ਵਿਚਾਰ ਕਰਦਾ ਹੈਂ, ਅਨੇਕਾਂ ਸਿੱਖਾਂ ਦਾ ਆਪਸ ਵਿਚ ਮਿਲ ਕੇ ਕਲਿਆਣ ਹੋਵੇਗਾ॥ ੫॥

ਜੋ ਤੁਮ ਚਿਤਵੀ ਮਮ ਚਿਤ ਸੋਏ। ਸਗਰੇ ਆਵਹਿਂ ਦਿਵਸ ਬਸੋਏ।
ਸਭਿ ਸਿੱਖਨ ਕੋ ਲਿਖਹੁ ਪਠਾਵਹੁ। ਗੁਰ ਦਰਸ਼ਨ ਕੋ ਇਕਠੇ ਆਵਹੁ॥੬॥

ਜੋ ਤੂੰ ਮਨ ਵਿਚ ਸੋਚੀ ਹੈ, ਮੇਰੇ ਮਨ ਵਿਚ ਓਹੀ ਸੋਚ ਸੀ, ਸਾਰੇ ਹੀ ਵਿਸਾਖ ਦੀ ਸੰਗ੍ਰਾਂਦ ਨੂੰ ਇਕੱਠੇ ਹੋ ਕੇ ਆਉਣ। ਤੁਸੀਂ ਸਾਰੇ ਸਿੱਖਾਂ ਨੂੰ ਲਿਖ ਦੇਵੋ, ਗੁਰੂ ਦਰਸ਼ਨ ਵਾਸਤੇ ਇਕੱਠੇ ਹੋ ਕੇ ਵਿਸਾਖੀ ਵਾਲੇ ਦਿਨ ਆਵੋ"॥ ੬॥

ਤਬਿ ਪਾਰੋ ਨੇ ਲਿਖਿ ਪਰਵਾਨੇ। ਪਠੇ ਪੁਰਨਿ ਜਹਿਂ ਜਹਿਂ ਸਿਖ ਜਾਨੇ।
ਸੁਨਤਿ ਹੁਕਮਨਾਮਾ ਗੁਰ ਕੇਰਾ। ਸਿੱਖਨ ਕੇ ਚਿਤ ਚਾਉ ਘਨੇਰਾ॥੭॥

ਤਦ ਪਾਰੋ ਨੇ ਪਰਵਾਨੇ ਲਿਖ ਕੇ, ਉਨ੍ਹਾਂ-ਉਨ੍ਹਾਂ ਨਗਰਾਂ ਨੂੰ ਭੇਜ ਦਿੱਤੇ ਜਿਥੇ-ਜਿਥੇ ਉਹ ਸਮਝਦੇ ਸਨ ਕਿ ਸਿੱਖ ਰਹਿੰਦੇ ਹਨ। ਗੁਰੂ ਜੀ ਦਾ ਹੁਕਮਨਾਮਾ ਸੁਣ ਕੇ, ਸਿੱਖਾਂ ਦੇ ਹਿਰਦਿਆਂ ਵਿਚ ਬੜਾ ਚਾਅ ਚੜ੍ਹ ਗਿਆ॥ ੭॥

ਰਹੇ ਉਡੀਕਤਿ ਪੁਨ ਸਭਿ ਕੋਏ। ਪਹੁੰਚਹਿਂ ਗੁਰ ਢਿਗ ਦਿਵਸ ਬਸੋਏ।
ਦਿਨਪ੍ਰਤਿ ਵਧਤਿ ਰਹਤਿ ਬਡ ਭਾਉ। ਗੁਰ ਦਰਸ਼ਨ ਕੋ ਚੌਗੁਨ ਚਾਉ॥੮॥

ਫਿਰ ਸਾਰੇ ਉਸ ਦਿਨ ਨੂੰ ਉਡੀਕਦੇ ਰਹੇ ਅਤੇ ਵਿਸਾਖ ਦੀ ਸੰਗ੍ਰਾਂਦ ਵਾਲੇ ਦਿਨ ਗੁਰੂ ਜੀ ਪਾਸ ਸਾਰੇ ਪਹੁੰਚ ਗਏ। ਦਿਨ ਪ੍ਰਤਿ ਦਿਨ ਵੱਡਾ ਪ੍ਰੇਮ ਵਧਦਾ ਜਾਂਦਾ ਸੀ ਅਤੇ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਚਾਅ ਚਾਰ ਗੁਣਾ ਹੋ ਗਿਆ ਸੀ॥ ੮॥

ਬੀਤੀ ਸਿਸੁਰ ਬਸੰਤ ਪ੍ਰਕਾਸ਼ਾ। ਸੁਮਨ ਸੁ ਬਨ ਉਪ ਬਨਹਿਂ ਬਿਕਾਸਾ।
ਬਹੁਤੀ ਉਸਨ ਨ ਸੀਤਲਤਾਈ। ਚਲਨ ਪੰਥ ਕੋ ਹੈ ਸੁਖਦਾਈ॥੯॥

ਪੱਤਝੜ ਰੁੱਤ ਬੀਤੀ ਤੇ ਬਸੰਤ ਦਾ ਪ੍ਰਕਾਸ਼ ਹੋਇਆ, ਸਾਰੇ ਵਣਾਂ ਤੇ ਬਗੀਚੀਆਂ ਵਿਚ ਫੁੱਲ ਖਿੜ ਗਏ। ਨਾ ਬਹੁਤੀ ਗਰਮੀ ਸੀ ਤੇ ਨਾ ਬਹੁਤ ਠੰਡ ਸੀ, ਸਫਰ ਕਰਨ ਵਾਸਤੇ ਬਹੁਤ ਸੁਖਦਾਈ ਸਮਾਂ ਸੀ॥ ੯॥

ਜਹਿਂ ਜਹਿਂ ਸਤਿਗੁਰ ਕੇ ਸਿਖ ਬ੍ਰਿੰਦੇ। ਦਰਸ਼ਨ ਕੋ ਉਮਗੇ ਆਨੰਦੇ।
ਬੰਧੇ ਟੋਲ ਸੰਗਤਾਂ ਆਈ। ਚਹੁਂ ਦਿਸ਼ ਤੇ ਵਸਤੂ ਗਨ ਲਜਾਈ॥੧੦॥

ਜਿਥੇ-ਜਿਥੇ ਸਤਿਗੁਰੂ ਦੇ ਸਿੱਖ-ਸਮੂਹ ਰਹਿੰਦੇ ਸਨ, ਦਰਸ਼ਨ ਕਰਨ ਵਾਸਤੇ ਬੜੇ ਉਤਸ਼ਾਹਿਤ ਅਤੇ ਪ੍ਰਸੰਨ ਹੋਏ, ਟੋਲੀਆਂ ਬੰਨ੍ਹ ਕੇ ਸੰਗਤਾਂ ਆਈਆਂ, ਚਾਰਾਂ ਪਾਸਿਆਂ ਤੋਂ ਬਹੁਤ ਵਸਤੂਆਂ ਲਿਆਏ॥ ੧੦॥

ਆਨਿ ਸਭਿਨਿ ਗੁਰੂ ਦਰਸ਼ਨ ਹੇਰਾ। ਮੇਲਾ ਮਿਲਿਕੈ ਭਯੋ ਬਡੇਰਾ।
ਜਥਾ ਚਕੋਰ ਹੋਇ ਸਮੁਦਾਯਾ। ਸ਼੍ਰੀ ਸਤਿਗੁਰ ਨਿਸਪਤਿ ਦਰਸਾਯਾ॥੧੧॥

ਆ ਕੇ ਸਾਰਿਆਂ ਨੇ ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਮਿਲ ਕੇ ਬਹੁਤ ਵੱਡਾ ਮੇਲਾ ਹੋਇਆ। ਜਿਵੇਂ ਚਕੋਰਾਂ ਦਾ ਇਕੱਠ ਜੁੜਿਆ ਹੋਵੇ ਅਤੇ ਸਤਿਗੁਰੂ ਜੀ ਉਨ੍ਹਾਂ ਨੂੰ ਚੰਦਰਮਾ ਵਾਂਗ ਨਜ਼ਰ ਆਉਣ॥ ੧੧॥

ਗੋਇੰਦਵਾਲ ਬਿਸਾਲ ਸੁ ਭੀਰ। ਦਰਸੈਂ ਵਾਰ ਨ ਪਾਵਹਿਂ ਤੀਰ।
ਪਾਇਨ ਪਾਸ ਉਪਾਇਨ ਧਰਿ ਧਰਿ। ਆਵਹਿਂ ਜਾਹਿਂ ਬੰਦਨਾ ਕਰਿ ਕਰਿ॥੧੨॥

ਗੋਇੰਦਵਾਲ ਨਗਰ ਵਿਚ ਬਹੁਤ ਭੀੜ ਹੋ ਗਈ, ਵਾਰੀ ਆਉਣ ਤੇ ਦਰਸ਼ਨ ਕਰਦੇ ਸਨ, ਪਰ ਆਰ-ਪਾਰ ਦਾ ਕਿਨਾਰਾ ਨਹੀਂ ਸੀ ਦਿੱਸਦਾ, ਬਹੁਤ ਸੰਗਤ ਜੁੜੀ ਹੋਈ ਸੀ। ਚਰਨਾਂ ਪਾਸ ਨਜ਼ਰਾਨੇ ਧਰ-ਧਰ ਬੰਦਨਾ ਕਰ-ਕਰ ਕੇ ਆਉਂਦੇ ਜਾਂਦੇ ਸਨ॥ ੧੨॥

ਸਿਖ ਅਨੇਕ ਦੇਗ਼ ਕੋ ਲਾਗੇ। ਕਰਹਿਂ ਪਾਕ ਸਿਧ ਉਰ ਅਨੁਰਾਗੇ।
ਕੇਤਿਕ ਨੀਰ ਆਨਿਬੋ ਕਰਿਹੀਂ। ਸੰਗਤਿ ਕੋ ਸੇਵਹਿਂ ਹਿਤ ਧਰਿਹੀਂ॥੧੩॥

ਅਨੇਕਾਂ ਸਿੱਖ ਲੰਗਰ ਤਿਆਰ ਕਰਨ ਲੱਗ ਗਏ, ਹਿਰਦੇ ਵਿਚ ਪਿਆਰ ਧਾਰਨ ਕਰਕੇ ਭੋਜਨ ਪਕਾ ਰਹੇ ਸਨ। ਕਈ ਪਾਣੀ ਹੀ ਲਿਆ ਰਹੇ ਸਨ, ਅਤੇ ਕਈ ਹਿਤ ਧਾਰਨ ਕਰਕੇ ਸੰਗਤ ਦੀ ਸੇਵਾ ਕਰ ਰਹੇ ਸਨ॥ ੧੩॥

ਮਹਾਂ ਕੁਲਾਹਲ ਮੇਲਾ ਹੋਵਾ। ਹਰਖਤਿ ਸੰਗਤਿ ਦੀਰਘ ਜੋਵਾ।
ਕਰਹਿਂ ਪਰਸਪਰ ਭਾਉ ਬਿਸਾਲਾ। ਉਚਰਹਿਂ ਮਿਲਿ ਗੁਰ ਕੋ ਜਸੁ ਜਾਲਾ॥੧੪॥

ਮਹਾਨ ਚਹਿਲ-ਪਹਿਲ ਵਾਲਾ ਮੇਲਾ ਲੱਗਾ। ਸਾਰੀਆਂ ਸਿੱਖ-ਸੰਗਤਾਂ ਬਹੁਤ ਪ੍ਰਸੰਨ ਹੋਈਆਂ। ਆਪਸ ਵਿਚ ਬਹੁਤ ਪ੍ਰੇਮ ਪਿਆਰ ਕਰ ਰਹੇ ਸਨ ਅਤੇ ਸਾਰੇ ਮਿਲ ਕੇ ਗੁਰੂ ਜੀ ਦਾ ਜੱਸ ਕਰ ਰਹੇ ਸਨ॥ ੧੪॥

ਅਤਿ ਅਨੰਦ ਸੰਗਤਿ ਮਹਿਂ ਹੋਇ। ਸਖਿ ਮੇਲੇ ਕੋ ਲਹਿ ਸਭਿ ਕੋਇ।
ਕਿਤਿਕ ਸਮੋ ਬੀਤਜੋ ਜਬਿ ਜਾਨਜੋ। ਸ੍ਰੀ ਸਤਿਗੁਰ ਕਿਰਪਾਲ ਬਖਾਨਜੋ॥੧੫॥

ਸੰਗਤ ਅਤਿ ਅਨੰਦ ਨਾਲ ਭਰੀ ਹੋਈ ਸੀ, ਸਾਰੇ ਮੇਲੇ ਦਾ ਸੁਖ ਲੈ ਰਹੇ ਸਨ। ਜਦ ਕਾਫੀ ਸਮਾਂ ਬੀਤਿਆ ਜਾਣਿਆ ਤਾਂ ਸਤਿਗੁਰੂ ਕਿਰਪਾਲੂ ਜੀ ਨੇ ਕਿਹਾ॥ ੧੫॥

'ਰਾਮਦਾਸ ਕੋ ਚਿਰ ਬਹੁ ਹੋਵਾ। ਕਹਾਂ ਗਯੋ ਹਮ ਨਿਕਟਿ ਨ ਜੋਵਾ'।
ਸੇਵਕ ਬੱਲੂ ਕਹਜੋ ਸੁਨਾਇ। 'ਸੰਗਤਿ ਕੀ ਬਹੁ ਸੇਵ ਕਮਾਇ॥੧੬॥

"ਸ੍ਰੀ ਰਾਮਦਾਸ ਨੂੰ ਬਹੁਤ ਦੇਰ ਹੋ ਗਈ ਹੈ, ਕਿਥੇ ਗਿਆ ਹੈ ਜਿਹੜਾ ਸਾਨੂੰ ਆ ਕੇ ਮਿਲਿਆ ਨਹੀਂ।" ਇਸ ਤਰ੍ਹਾਂ ਸੁਣ ਕੇ ਸੇਵਕ ਬੱਲੂ ਨੇ ਕਿਹਾ, "ਉਹ ਸੰਗਤ ਦੀ ਬਹੁਤ ਸੇਵਾ ਕਰਦੇ ਹਨ॥ ੧੬॥

ਦੇਗ ਤਜਾਰ ਕਰਿ ਦੇਹਿ ਅਹਾਰਾ। ਪੰਕਤਿ ਕੋ ਬਿਠਾਇ ਇਕ ਸਾਰਾ।
ਸੀਤਲ ਜਲ ਕੋ ਭਰਿ ਭਰਿ ਲਜਾਵੈ। ਬੂਝਿ ਬੂਝਿ ਸੰਗਤਿ ਕੋ ਪਜਾਵੈ॥੧੭॥

ਸਾਰੀ ਸੰਗਤ ਨੂੰ ਪੰਗਤ ਵਿਚ ਬਿਠਾ ਕੇ, ਲੰਗਰ ਤਿਆਰ ਕਰਕੇ ਭੋਜਨ ਛਕਾਉਂਦੇ ਹਨ, ਠੰਡਾ ਜਲ ਭਰ ਭਰ ਕੇ ਲਿਆਉਂਦੇ ਹਨ ਤੇ ਸੰਗਤ ਨੂੰ ਪੁੱਛ-ਪੁੱਛ ਕੇ ਪਾਣੀ ਪਿਆਉਂਦੇ ਹਨ॥ ੧੭॥

ਛੁਧਾ ਪਿਪਾਸਾ ਸਭਿ ਕੀ ਹਰੈ। ਬਾਂਛਤ ਸਿੱਖਜਨਿ ਦੈਬੋ ਕਰੈ।
ਕਰ ਮਹਿਂ ਗਹੈ ਬੀਜਨਾ ਫੇਰ। ਬਾਯੂ ਕਰਤਿ ਉਸ਼ਨ ਬਹੁ ਹੇਰਿ॥੧੮॥

ਸਾਰਿਆਂ ਦੀ ਭੁੱਖ ਪਿਆਸ ਦੂਰ ਕਰਦੇ ਹਨ, ਜੋ ਕੁਝ ਵੀ ਸਿੱਖ ਮੰਗਦੇ ਹਨ, ਉਨ੍ਹਾਂ ਦੀ ਮੰਗ ਪੂਰੀ ਕਰਦੇ ਹਨ, ਫਿਰ ਹੱਥ ਵਿਚ ਪੱਖਾ ਲੈ ਕੇ ਸੰਗਤ ਨੂੰ ਹਵਾ ਝੱਲਦੇ ਹਨ॥ ੧੮॥

ਸਭਿ ਸੰਗਤਿ ਕੋ ਖੁਸ਼ੀ ਕਰੰਤਾ। ਇਤ ਉਤ ਫਿਰ ਕੈ ਸੇਵ ਬੁਝੰਤਾ।
ਚਹੇ ਜੁ ਦੇਹਿ ਅਹਾਰਕਿ ਪਾਨੀ। ਇਸ ਪ੍ਰਕਾਰ ਕੀ ਸੇਵਾ ਠਾਨੀ॥੧੯॥

ਸਾਰੀ ਸੰਗਤ ਨੂੰ ਖ਼ੁਸ਼ ਕਰਦੇ ਹਨ, ਇਧਰ-ਉਧਰ ਫਿਰ ਕੇ ਸੇਵਾ ਪੁੱਛਦੇ ਹਨ, ਜਿਹੜਾ ਵੀ ਕੋਈ ਚਾਹੁੰਦਾ ਹੈ ਉਸ ਨੂੰ ਭੋਜਨ ਪਾਣੀ ਦਿੰਦੇ ਹਨ, ਇਸ ਪ੍ਰਕਾਰ ਦੀ ਸੇਵਾ ਭਾਵਨਾ ਉਨ੍ਹਾਂ ਧਾਰਨ ਕੀਤੀ ਹੋਈ ਹੈ॥ ੧੯॥

ਯਾਂ ਤੇ ਨਹਿਂ ਆਵਨ ਤਿਸ ਕੇਰਾ। ਰਹਜੋ ਰੁਕਜੋ ਜਹਿਂ ਕਾਜ ਬਡੇਰਾ'।
ਸੁਨਿ ਸ੍ਰੀ ਸਤਿਗੁਰ ਅਮਰ ਪ੍ਰਸੰਨ। ਕਹਜੋ ਕਿ 'ਰਾਮਦਾਸ ਹੈ ਧੰਨ॥੨੦॥

ਉਨ੍ਹਾਂ ਨੂੰ ਦੇਖੋ ਆਉਣ ਦਾ ਸਮਾਂ ਹੀ ਨਹੀਂ ਮਿਲਿਆ ਹੈ, ਓਥੇ ਹੀ ਰੁਕੇ ਹਨ, ਜਿਥੇ ਕੰਮ ਜਿਆਦਾ ਹੈ।" ਇਹ ਸੁਣ ਕੇ ਗੁਰੂ ਅਮਰਦਾਸ ਜੀ ਬਹੁਤ ਪ੍ਰਸੰਨ ਹੋਏ ਅਤੇ ਕਿਹਾ, "ਰਾਮਦਾਸ ਧੰਨ ਹੈ॥ ੨੦॥

ਜਿਨ ਸੰਗਤਿ ਕੀ ਸੇਵਾ ਕਰੀ। ਹਮਰੇ ਹਿਤ ਇਮਿ ਪ੍ਰੀਤੀ ਧਰੀ।
ਦੁਲਭ ਪਦਾਰਥ ਹੋਇ ਨ ਕੋਇ। ਨੌਂ ਨਿਧਿ ਸਿਧਿ ਪਾਏ ਹੈ ਸੋਇ॥੨੧॥

ਜਿਹੜਾ ਸੰਗਤ ਦੀ ਏਨੀ ਸੇਵਾ ਕਰਦਾ ਹੈ ਅਤੇ ਸਾਡੇ ਨਾਲ ਇਸ ਤਰ੍ਹਾਂ ਪ੍ਰੇਮ ਕਰਦਾ ਹੈ। ਉਸ ਵਾਸਤੇ ਕੋਈ ਵੀ ਪਦਾਰਥ ਦੁਰਲੱਭ ਨਹੀਂ ਹੋਵੇਗਾ, ਉਹ ਨੌਂ ਨਿਧੀਆਂ ਅਤੇ ਬਾਰਾਂ ਸਿੱਧੀਆਂ ਪ੍ਰਾਪਤ ਕਰੇਗਾ॥ ੨੧॥

ਸਿਖ ਮੇਰੇ ਸੇਵੇ ਅਨੁਰਾਗ। ਅਪਰ ਨ ਇਸਤੇ ਕੋ ਬਡਿਭਾਗ।
ਜਗ ਮਹਿਂ ਬੰਸ ਬਿਸਾਲ ਜੁ ਇਸਕੋ। ਪੂਜਮਾਨ ਹੋਵਹਿ ਚਹੁਂ ਦਿਸ ਕੋ॥੨੨॥

ਜਿਹੜਾ ਮੇਰੇ ਸਿੱਖਾਂ ਦੀ ਪ੍ਰੇਮ ਕਰਕੇ ਸੇਵਾ ਕਰੇ, ਇਸ ਤੋਂ ਹੋਰ ਕੋਈ ਵੱਡ-ਭਾਗਾ ਨਹੀਂ ਹੋ ਸਕਦਾ। ਜੱਗ ਵਿਚ ਉਸ ਦੀ ਵੰਸ਼ ਬਹੁਤ ਵੱਡੀ ਹੋਵੇਗੀ ਅਤੇ ਚਾਰੇ ਪਾਸੇ ਉਹ ਪੂਜਵਾਨ ਹੋਵੇਗਾ॥ ੨੨॥

**ਜੋ ਨਰ ਮਮ ਸੰਗਤਿ ਕੋ ਸੇਵਹਿ। ਹਲਤ ਪਲਤ ਮਹਿਂ ਸ਼ੁਭ ਫਲ ਲੇਵਹਿ।**
**ਮੋਰ ਮਹਾਤਮ ਜੇਤਿਕ ਅਹੈ। ਰਾਮਦਾਸ ਜਾਨਹਿ ਫਲ ਲਹੈ॥੨੩॥**

ਜਿਹੜਾ ਮਨੁੱਖ ਮੇਰੀ ਸੰਗਤ ਦੀ ਸੇਵਾ ਕਰਦਾ ਹੈ, ਉਹ ਲੋਕ-ਪਰਲੋਕ ਵਿਚ ਸ਼ੁਭ ਫਲ ਪ੍ਰਾਪਤ ਕਰਦਾ ਹੈ। ਸਾਡੀ ਸੇਵਾ ਦਾ ਜਿੰਨਾ ਫਲ ਹੈ, ਰਾਮਦਾਸ ਉਸ ਤੋਂ ਜ਼ਿਆਦਾ ਫਲ ਲੈ ਰਿਹਾ ਹੈ॥ ੨੩॥

**ਦੁਇ ਲੋਕਨਿ ਮਹਿਂ ਜੋ ਪਦ ਊਚੇ। ਰਾਮਦਾਸ ਤਹਿਂ ਜਾਇ ਪਹੂਚੇ।**
**ਜਗ ਮਹਿਂ ਪ੍ਰਗਟ ਪ੍ਰਕਾਸ਼ੁ ਕਰਹਿਂਗੇ। ਇਸ ਪੀਛੇ ਸਿਖ ਬ੍ਰਿੰਦ ਤਰਹਿਂਗੇ॥੨੪॥**

ਦੋਵਾਂ ਲੋਕਾਂ ਵਿਚ ਜਿਹੜੀ ਸਭ ਤੋਂ ਉੱਚੀ ਪਦਵੀ ਹੈ, ਰਾਮਦਾਸ ਉਸ ਪਦਵੀ ਤਕ ਪਹੁੰਚ ਗਿਆ ਹੈ। ਜੱਗ ਵਿਚ ਪ੍ਰਕਾਸ਼ ਪ੍ਰਗਟ ਕਰੇਗਾ। ਇਸ ਦੇ ਪਿੱਛੇ ਲੱਗ ਕੇ ਬਹੁਤ ਸਿੱਖ ਸੰਗਤ ਤਰੇਗੀ"॥ ੨੪॥

**ਇੱਤਜਾਦਿਕ ਬਹੁ ਜਸ ਕੋ ਕਹਜੋ। ਇਹੁ ਲਾਯਕ ਸਤਿਗੁਰ ਨੇ ਲਹਜੋ।**
**ਬਹੁਤ ਸੰਗਤਾਂ ਭਈ ਇਕੱਤ੍ਰ। ਗੁਰ ਭਾਈ ਪ੍ਰੇਮੀ ਭਏ ਮਿੱਤ੍ਰ॥੨੫॥**

ਇਸ ਤਰ੍ਹਾਂ ਕਈ ਪ੍ਰਕਾਰ ਦੇ ਜੱਸ ਦੇ ਬਚਨ ਕਹੇ, ਸਤਿਗੁਰੂ ਨੇ ਉਸ ਨੂੰ ਬਹੁਤ ਲਾਇਕ ਸਮਝਿਆ। ਬਹੁਤ ਸੰਗਤਾਂ ਇਕੱਠੀਆਂ ਹੋਈਆਂ ਸਨ। ਸਾਰੇ ਗੁਰ-ਭਾਈ ਆਪਸ ਵਿਚ ਮਿਲ ਕੇ ਇਕ ਦੂਸਰੇ ਨਾਲ ਪ੍ਰੇਮ ਕਰਦੇ ਹੋਏ ਮਿੱਤਰ ਬਣ ਗਏ॥ ੨੫॥

**ਗੁਰ ਸਮ ਸਿਖ ਕੋ ਸਿਖ ਮਿਲ ਸੇਵਹਿਂ। ਚਰਨ ਧੋਇ ਚਰਨਾਂਮ੍ਰਿਤ ਲੇਵਹਿਂ।**
**ਸਗਲ ਨਗਰ ਕਿਰਤਨ ਧੁਨਿ ਹੋਇ। ਵਾਹਿਗੁਰੂ ਸਿਮਰਹਿ ਸੁਭਿ ਕੋਇ॥੨੬॥**

ਸਿੱਖ ਨੂੰ ਸਿੱਖ ਮਿਲ ਕੇ ਗੁਰੂ ਸਮਾਨ ਸੇਂਵਦੇ ਸਨ, ਚਰਨ ਧੋ ਕੇ ਚਰਨਾਮ੍ਰਿਤ ਲੈਂਦੇ ਸਨ। ਸਾਰੇ ਨਗਰ ਕੀਰਤਨ ਦੀ ਧੁਨ ਗੂੰਜ ਰਹੀ ਸੀ ਅਤੇ ਸਾਰੇ ਵਾਹਿਗੁਰੂ ਦਾ ਸਿਮਰਨ ਕਰ ਰਹੇ ਸਨ॥ ੨੬॥

**ਤਿਸ ਦਿਨ ਤੇ ਮੇਲੇ ਕੀ ਰੀਤਿ। ਕਰੀ ਬਿਦਤਿ ਗੁਰ 'ਹੁਇ ਅਬਿ ਨੀਤਿ'।**
**ਪਿਖਿ ਪ੍ਰਭਾਉ ਸਤਿਗੁਰ ਬਡਿਆਈ। ਨਿੰਦਕ ਦੁਸ਼ਟ ਮਹਾਂ ਦੁਖ ਪਾਈ॥੨੭॥**

ਗੁਰੂ ਜੀ ਨੇ ਐਲਾਨ ਕਰ ਦਿੱਤਾ ਕਿ "ਵਿਸਾਖੀ ਵਾਲੇ ਦਿਨ ਹੁਣ ਸਦਾ ਹੀ ਮੇਲਾ ਲਗਿਆ ਕਰੇਗਾ।" ਸਤਿਗੁਰੂ ਦਾ ਪ੍ਰਭਾਵ ਅਤੇ ਵਡਿਆਈ ਵੇਖ ਕੇ, ਦੁਸ਼ਟ ਨਿੰਦਕਾਂ ਨੇ ਬਹੁਤ ਦੁੱਖ ਪਾਇਆ॥ ੨੭॥

**ਮੇਲਾ ਬਿਛੁਰੇ ਪੁਰਿ ਪੁਰਿ ਗਏ। ਗੁਰੂ ਬ੍ਰਿਤਾਂਤ ਸੁਨਾਵਤਿ ਭਏ।**
**'ਪੰਥ ਨਵੀਨ ਪ੍ਰਕਾਸ਼ਨ ਕਰਜੋ। ਭੇਦ ਬਰਨ ਜਾਤੀ ਪਰਹਰਜੋ॥੨੮॥**

ਜਦ ਮੇਲਾ ਵਿਛੜ ਗਿਆ ਤਾਂ ਸਾਰੇ ਆਪਣੇ-ਆਪਣੇ ਘਰ ਚਲੇ ਗਏ ਅਤੇ ਆਪਣੇ ਨਗਰਾਂ ਵਿਚ ਜਾ ਕੇ ਗੁਰੂ ਜੀ ਬਾਰੇ ਬ੍ਰਿਤਾਂਤ ਸੁਣਾਉਂਦੇ ਸਨ। ਕਹਿੰਦੇ ਸਨ, "ਗੁਰੂ ਜੀ ਨੇ ਨਵਾਂ ਪੰਥ ਪ੍ਰਕਾਸ਼ ਕੀਤਾ ਹੈ, ਜਾਤਾਂ-ਪਾਤਾਂ ਦੇ ਭੇਦ ਨੂੰ ਦੂਰ ਕਰ ਦਿੱਤਾ ਹੈ॥ ੨੮॥

**ਚਤੁਰ ਬਰਨ ਇਕ ਦੇਗ ਅਹਾਰਾ। ਇਕ ਸਮ ਸੇਵਹਿਂ ਧਰਿ ਉਰ ਪਜਾਰਾ।**
**ਚਰਨਾਂਮ੍ਰਿਤ ਕੋ ਦੇ ਸਿਖ ਕਰੈਂ। ਵਾਹਿਗੁਰੂ ਸਿਮਰਹਿਂ ਹਿਤ ਧਰੈਂ॥੨੯॥**

ਚਾਰੇ ਜਾਤਾਂ ਇਕ ਲੰਗਰ ਵਿਚ ਬੈਠ ਭੋਜਨ ਛੱਕਦੀਆਂ ਹਨ, ਹਿਰਦੇ ਵਿਚ ਪਿਆਰ ਧਰ ਕੇ ਇਕ ਸਮਾਨ ਸੇਵਾ

ਕਰਦੇ ਹਨ। ਗੁਰੂ ਜੀ ਚਰਨਾਮ੍ਰਿਤ ਦੇ ਕੇ ਆਪਣੇ ਸਿੱਖ ਬਣਾਉਂਦੇ ਹਨ ਅਤੇ ਸਾਰੇ ਪ੍ਰੇਮ ਨਾਲ ਵਾਹਿਗੁਰੂ ਦਾ ਸਿਮਰਨ ਕਰਦੇ ਹਨ"॥ ੨੯॥

ਸੁਨਿ ਖੱਤ੍ਰੀ ਦਿਜ ਗਨ ਅੱਗਜਾਨੀ। ਪਰਮ ਅਭਗਤ ਜਾਤਿ ਅਭਿਮਾਨੀ।
ਜਰਹਿਂ ਨ ਗੁਰ ਕੀ ਸਿਫਤਿ ਉਦਾਰਾ। ਕਹੈਂ ਸੁ 'ਕਜਾ ਪਰਪੰਚ ਪਸਾਰਾ ?' ॥੩੦॥

ਇਹ ਸੁਣ ਕੇ ਖੱਤਰੀ, ਬ੍ਰਾਹਮਣ ਅਗਿਆਨੀ ਲੋਕਾਂ ਨੇ ਅਭਿਮਾਨ ਕਰਕੇ ਇਸ ਗੱਲ ਨੂੰ ਬਹੁਤ ਮਾੜਾ ਜਾਣਿਆ। ਉਹ ਗੁਰੂ ਜੀ ਦੀ ਏਨੀਂ ਸਿਫਤ ਜਰ ਨਹੀਂ ਸੀ ਰਹੇ, ਕਹਿੰਦੇ ਸਨ, "ਇਹ ਕੀ ਪਖੰਡ ਬਣਾਇਆ ਹੈ ?" ॥ ੩੦॥

ਇਕ ਦਿਨ ਮਿਲਿ ਸਭਿ ਮਸਲਤ ਕਰੀ। 'ਇਹ ਤੋ ਰੀਤਿ ਬੁਰੀ ਜਗ ਪਰੀ।
ਅਬਿ ਦਿਜ ਕੋ ਨਹਿਂ ਮਾਨਹਿ ਕੋਇ। ਖੱਤ੍ਰੀ ਧਰਮ ਨਸ਼ਟ ਸਭਿ ਹੋਇ॥੩੧॥

ਇਕ ਦਿਨ ਸਾਰਿਆਂ ਨੇ ਮਿਲ ਕੇ ਸਲਾਹ ਕੀਤੀ, "ਇਹ ਤਾਂ ਜੱਗ ਵਿਚ ਬੁਰੀ ਰੀਤੀ ਚੱਲ ਪਈ ਹੈ, ਹੁਣ ਬ੍ਰਾਹਮਣਾਂ ਨੂੰ ਕੋਈ ਨਹੀਂ ਮੰਨੇਗਾ, ਖੱਤਰੀ ਧਰਮ ਸਾਰਾ ਨਸ਼ਟ ਹੋ ਜਾਵੇਗਾ॥ ੩੧॥

ਚਤੁਰ ਬਰਨ ਕੋ ਇਕ ਮਤ ਕਰਯੋ। ਭ੍ਰਿਸ਼ਟ ਹੋਇ ਜਗ ਧਰਮ ਪ੍ਰਹਰਯੋ।
ਇਕ ਥਲ ਭੋਜਨ ਸਭਿ ਕੋ ਖਈ। ਸ਼ੰਕਰਿ ਬਰਨ ਪ੍ਰਜਾ ਅਬਿ ਭਈ॥੩੨॥

ਚਾਰਾਂ ਜਾਤਾਂ ਨੂੰ ਇਕ ਜਾਤ ਬਣਾ ਦਿੱਤਾ ਹੈ, ਜੱਗ ਵਿਚ ਧਰਮ ਨੂੰ ਭ੍ਰਿਸ਼ਟ ਕਰਕੇ ਦੂਰ ਕਰ ਦਿੱਤਾ ਹੈ, ਇਕ ਥਾਂ ਬੈਠ ਕੇ ਸਾਰੇ ਭੋਜਨ ਖਾਂਦੇ ਹਨ, ਸਾਰੀਆਂ ਜਾਤਾਂ ਹੁਣ ਰਲ-ਮਿਲ ਗਈਆਂ ਹਨ ਭਾਵ ਜਾਤਾਂ ਦਾ ਭੇਦ ਹੀ ਖਤਮ ਕਰ ਦਿੱਤਾ ਹੈ॥ ੩੨॥

ਦੇਵ ਪਿਤਰ ਕੀ ਮਨਤਾ ਛੋਰੀ। ਸਭਿ ਮਿਰਯਾਦ ਜਗਤ ਕੀ ਤੋਰੀ।
ਅਬਿ ਉਪਾਇ ਇਕ ਕਰਨ ਪੁਕਾਰ। ਬਰਜਹਿ ਪਾਤਸਾਹਿ ਇਸ ਢਾਰ' ॥੩੩॥

ਦੇਵਤਿਆਂ ਅਤੇ ਪਿਤਰਾਂ ਦੀ ਮਨਤਾ ਹੀ ਛੱਡ ਦਿੱਤੀ ਹੈ ਅਤੇ ਜਗਤ ਦੀਆਂ ਸਾਰੀਆਂ ਮਰਯਾਦਾਂ ਤੋੜ ਦਿੱਤੀਆਂ ਹਨ। ਹੁਣ ਇਕੋ ਉਪਾਅ ਰਹਿ ਗਿਆ ਹੈ ਕਿ ਬਾਦਸ਼ਾਹ ਪਾਸ ਫਰਿਆਦ ਕਰੀਏ, ਬਾਦਸ਼ਾਹ ਇਸ ਨੂੰ ਇਹ ਰੀਤੀ ਕਰਨ ਤੋਂ ਹਟਾਵੇ"॥ ੩੩॥

ਇਮ ਮਸਲਤ ਕਰਿ ਇਕਠੇ ਹ੍ਵੈ ਕੈ। ਦਿਜ ਖੱਤ੍ਰੀ ਮੁਖਿ ਅਤਿ ਦੁਖ ਪੈਕੈ।
ਲਵਪੁਰਿ ਗਏ ਫਿਰਾਦੀ ਸਾਰੇ। ਢਿਗ ਅਕਬਰ ਕੇ ਜਾਇ ਪੁਕਾਰੇ॥੩੪॥

ਇਸ ਤਰ੍ਹਾਂ ਸਲਾਹ ਕਰਕੇ ਇਕੱਠੇ ਹੋ ਕੇ, ਖੱਤਰੀਆਂ ਬ੍ਰਾਹਮਣਾਂ ਦੇ ਸਾਰੇ ਮੁਖੀ, ਅਤਿ ਦੁੱਖ ਮੰਨ ਕੇ, ਫਰਿਆਦੀ ਹੋ ਕੇ, ਲਾਹੌਰ ਜਾ ਕੇ ਅਕਬਰ ਦੇ ਦਰਬਾਰ ਵਿਚ ਜਾ ਪੁਕਾਰ ਕੀਤੀ॥ ੩੪॥

'ਤੁਮ ਮਿਰਯਾਦਾ ਰਾਖਨ ਹਾਰੇ। ਬਿਗਰਤਿ ਕੋ ਜਗ ਦੇਤਿ ਸੁਧਾਰੇ।
ਗੋਇੰਦਵਾਲ ਅਮਰ ਗੁਰੁ ਹੋਵਾ। ਭੇਦ ਬਰਨ ਚਾਰਹੁਂ ਕਾ ਖੋਵਾ॥੩੫॥

ਕਹਿਣ ਲੱਗੇ, "ਤੁਸੀਂ ਮਰਯਾਦਾ ਰੱਖਣ ਵਾਲੇ ਹੋ, ਜਗਤ ਦੇ ਵਿਗੜੇ ਕੰਮ ਨੂੰ ਵੀ ਸੁਧਾਰ ਦਿੰਦੇ ਹੋ। ਗੋਇੰਦਵਾਲ ਵਿਚ ਇਕ ਗੁਰੂ ਅਮਰਦਾਸ ਹੈ, ਉਸ ਨੇ ਚਾਰੇ ਜਾਤਾਂ ਦੇ ਭੇਦ-ਭਾਵ ਨੂੰ ਖਤਮ ਕਰ ਦਿੱਤਾ ਹੈ॥ ੩੫॥

ਰਾਮ ਗਾਇਤ੍ਰੀ ਮੰਤ੍ਰ ਨ ਜਪੈ। ਵਾਹਿਗੁਰੂ ਕੀ ਥਾਪਨ ਥਪੈ।
ਜਗ ਚਾਰਹੁਂ ਮਹਿਂ ਕਹੀਂ ਨ ਹੋਈ। ਜਿਮਿ ਮਿਰਯਾਦ ਬਿਗਾਰੀ ਸੋਈ॥੩੬॥

ਉਹ ਰਾਮ ਗਾਇਤਰੀ ਮੰਤਰ ਦਾ ਜਾਪ ਨਹੀਂ ਕਰਦੇ ਤੇ ਵਾਹਿਗੁਰੂ ਦੀ ਰਚਨਾ ਰਚਦੇ ਹਨ, ਚਾਰੇ ਜੁਗਾਂ ਵਿਚ ਇਸ ਤਰ੍ਹਾਂ ਕਦੇ ਨਹੀਂ ਹੋਈ, ਜਿਵੇਂ ਇਸ ਨੇ ਮਰਯਾਦਾ ਵਿਗਾੜੀ ਹੈ॥ ੩੬॥

**ਸ੍ਰੁਤਿ ਸਿੰਮ੍ਰਿਤਿ ਕੇ ਰਾਹੁ ਨ ਚਾਲੇ। ਮਨ ਕੋ ਮਤਿ ਕਰਿ ਭਏ ਨਿਰਾਲੇ।**
**ਹਮਰੀ ਕਰਹੁ ਅਦਾਲਤ ਦੇਹੀ। ਦ੍ਰਿੜ ਹੁਇ ਧਰਮ ਸੁ ਰਾਜ ਬ੍ਰਿਧੇਹੀ॥੩੭॥**

ਸ੍ਰੁਤੀਆਂ ਸਿੰਮ੍ਰਿਤੀਆਂ ਦੇ ਰਾਹ ਨਹੀਂ ਚਲਦੇ, ਮਨ ਦੀ ਮੱਤ ਕਰਕੇ ਨਿਰਾਲੇ ਹੀ ਹੋ ਗਏ ਹਨ। ਸਾਡਾ ਹੁਣ ਇਨਸਾਫ ਕਰੋ। ਸ੍ਰੇਸ਼ਟ ਧਰਮ ਦ੍ਰਿੜ੍ਹ ਕਰਨ ਨਾਲ ਤੁਹਾਡਾ ਰਾਜ ਵਧੇਗਾ॥ ੩੭॥

**ਪਸਰ ਜਾਇ ਸਭਿ ਜਗਤ ਬਿਸਾਲਾ। ਪੁਨ ਮੁਸ਼ਕਲ ਇਹੁ ਟਲਹਿ ਨ ਟਾਲਾ।**
**ਸੁਨਿ ਅਕਬਰ ਨੇ ਦੀਨ ਦਿਲਾਸਾ। 'ਕਰਹੁਂ ਨਜਾਉਂ ਰਾਖਹੁ ਭਰਵਾਸਾ॥੩੮॥**

ਜੇ ਇਹ ਨਵੀਂ ਮਰਯਾਦਾ ਸਾਰੇ ਦੇਸ਼ ਵਿਚ ਫੈਲ ਜਾਵੇਗੀ, ਫਿਰ ਇਹ ਪੁੱਠੀ ਚਾਲ ਹਟਾਇਆਂ ਵੀ ਨਹੀਂ ਹਟੇਗੀ।" ਇਹ ਸੁਣ ਕੇ ਅਕਬਰ ਨੇ ਦਿਲਾਸਾ ਦਿੱਤਾ ਅਤੇ ਕਿਹਾ, "ਤੁਸੀਂ ਭਰੋਸਾ ਰਖੋ ਮੈਂ ਇਨਸਾਫ ਕਰਾਂਗਾ॥ ੩੮॥

**ਤਿਨ ਕੋ ਇਸ ਥਲ ਲੇਹਿਂ ਬੁਲਾਈ। ਸਭਿ ਬਿਧਿ ਬੂਝਹਿਂ ਬਿਚ ਸਮੁਦਾਈ।**
**ਅਪਨੀ ਬਾਤ ਤਬਹਿ ਤੁਮ ਕਹੋ। ਦੋਨਹੁ ਕੀ ਸੁਨਿ ਹੈਂ ਜਿਮ ਲਹੋ॥੩੯॥**

ਮੈਂ ਉਨ੍ਹਾਂ ਨੂੰ ਇਸ ਥਾਂ ਬੁਲਾ ਲੈਂਦਾ ਹਾਂ, ਸਾਰੇ ਲੋਕਾਂ ਦੇ ਇਕੱਠ ਵਿਚ ਹਰ ਤਰ੍ਹਾਂ ਨਾਲ ਪੁੱਛ-ਗਿਛ ਕਰਾਂਗਾ। ਆਪਣੀ ਗੱਲ ਤੁਸੀਂ ਉਸ ਸਮੇਂ ਕਹੋ, ਜਦ ਮੈਂ ਦੋਹਾਂ ਧਿਰਾਂ ਦੀਆਂ ਗੱਲਾਂ ਸੁਣ ਲਵਾਂਗਾ॥ ੩੯॥

**ਝੂਠ ਸਾਚ ਤਬਿ ਕਰਹਿਂ ਨਿਤਾਰਾ। ਸੁਨਿ ਕੈ ਸਭਿ ਸੰਬਾਦ ਤੁਮਾਰਾ।**
**ਕਰੋਂ ਅਦਾਲਤ ਨੀਕੇ ਬੈਸ। ਬਹੁ ਪੁਰਿ ਕੇ ਮੁਖਿ ਮੁਖਿ ਤੁਮ ਹੈਸ'॥੪੦॥**

ਝੂਠ-ਸੱਚ ਦਾ ਫਿਰ ਮੈਂ ਨਿਸਤਾਰਾ ਕਰ ਦੇਵਾਂਗਾ, ਜਦ ਤੁਹਾਡਾ ਸਾਰਾ ਝਗੜਾ ਸੁਣ ਲਵਾਂਗਾ। ਚੰਗੀ ਤਰ੍ਹਾਂ ਬੈਠ ਕੇ ਫੈਸਲਾ ਕਰਾਂਗਾ, ਬਹੁਤ ਨਗਰਾਂ ਦੇ ਤੁਸੀਂ ਮੁਖੀਏ ਹੋ'॥ ੪੦॥

**ਇਮਿ ਸੁਨ ਸਗਰੇ ਲਵਪੁਰਿ ਰਹੇ। ਗੁਰ ਕੋ ਮਤਿ ਮੋਰਹਿਂ ਚਿਤ ਚਹੇ।**
**ਦਿਜ ਖੱਤ੍ਰੀ ਸੁ ਜਾਤਿ ਅਭਿਮਾਨੀ। ਭਏ ਇਕੱਤ੍ਰ ਦੂਜਨ ਅਨਜਾਨੀ॥੪੧॥**

ਇਸ ਤਰ੍ਹਾਂ ਸੁਣ ਕੇ ਸਾਰੇ ਹੀ ਲਾਹੌਰ ਠਹਿਰ ਗਏ, ਸਾਰੇ ਚਾਹੁੰਦੇ ਸਨ ਕਿ ਗੁਰੂ ਜੀ ਦੇ ਚਲਾਏ ਮੱਤ ਨੂੰ ਬੰਦ ਕਰਵਾ ਦੇਈਏ। ਬ੍ਰਾਹਮਣ ਖੱਤਰੀ ਜਿਹੜੇ ਆਪਣੀ ਉੱਚੀ ਜਾਤ ਦਾ ਘੁਮੰਡ ਕਰਦੇ ਸਨ, ਮੂਰਖ ਇਕ ਦਰਜਨ ਦੇ ਕਰੀਬ ਇਕੱਠੇ ਹੋਏ ਸਨ॥ ੪੧॥

**ਕੇਤਿਕ ਦਿਨ ਮਹਿਂ ਅਕਬਰ ਸ਼ਾਹੂ। ਲਿਖਿ ਪਰਵਾਨਾ ਭੇਜਯੋ ਪਾਹੂ।**
**'ਤੁਮ ਪਰ ਭਏ ਫਿਰਾਦੀ ਆਇ। ਬਹੁ ਪੁਰਿ ਕੇ ਨਰ ਹੈ ਸਮੁਦਾਇ॥੪੨॥**

ਕੁਝ ਦਿਨਾਂ ਬਾਅਦ ਬਾਦਸ਼ਾਹ ਅਕਬਰ ਨੇ ਗੁਰੂ ਜੀ ਪਾਸ ਇਕ ਪਰਵਾਨਾ ਲਿਖ ਕੇ ਭੇਜਿਆ, "ਬਹੁਤ ਨਗਰਾਂ ਦੇ ਮਨੁੱਖ ਇਕੱਠੇ ਹੋ ਕੇ ਤੁਹਾਡੇ ਬਾਰੇ ਸ਼ਿਕਾਇਤ ਲੈ ਕੇ ਆਏ ਹਨ॥ ੪੨॥

**ਕਰਹੁ ਜਬਾਬ ਦਿਹੀ ਇਨ ਸੰਗ। ਨਾਤੁਰ ਇਨਕੇ ਚਾਲਹੁ ਢੰਗ'।**
**ਪਰਵਾਨਾ ਸਤਿਗੁਰ ਪਹਿ ਆਯੋ। ਸੁਨਜੋ ਸ਼੍ਰਵਨ ਹਮ ਸ਼ਾਹੁ ਬੁਲਾਯੋ॥੪੩॥**

ਇਨ੍ਹਾਂ ਨੂੰ ਆ ਕੇ ਜਵਾਬ ਦੇਵੋ, ਨਹੀਂ ਤਾਂ ਇਨ੍ਹਾਂ ਦੇ ਢੰਗ ਤਰੀਕੇ ਅਨੁਸਾਰ ਚਲੋ।" ਪਰਵਾਨਾ ਸਤਿਗੁਰੂ ਪਾਸ ਪਹੁੰਚ ਗਿਆ, ਤਾਂ ਕੰਨਾਂ ਨਾਲ ਸੁਣਿਆ ਕਿ ਬਾਦਸ਼ਾਹ ਨੇ ਸਾਨੂੰ ਬੁਲਾਇਆ ਹੈ॥ ੪੩॥

*ਪਹਿਲੀ ਰਾਸ ਦਾ ਤਰਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੩॥*

# ਅਧਿਆਇ ਚੁਤਾਲੀਵਾਂ

## ਸ੍ਰੀ ਰਾਮਦਾਸ ਜੀ ਦਾ ਲਾਹੌਰ ਅਕਬਰ ਦੀ ਅਦਾਲਤ ਵਿਚ ਜਾਣਾ

ਦੋਹਰਾ- ਸੁਨਿ ਪਰਵਾਨਾ ਸ਼ਾਹੁ ਕੋ ਸਤਿਗੁਰ ਕਰਯੋ ਬਿਚਾਰ।
'ਕੋ ਲਾਯਕ ਤਹਿਂ ਭੇਜਿਬੇ ਬੋਲੈ ਸਭਾ ਮਝਾਰ॥੧॥

ਬਾਦਸ਼ਾਹ ਦਾ ਪਰਵਾਨਾ ਸੁਣ ਕੇ ਸਤਿਗੁਰੂ ਜੀ ਨੇ ਵਿਚਾਰ ਕੀਤੀ, "ਅਜਿਹਾ ਕਿਹੜਾ ਲਾਇਕ ਮਨੁੱਖ ਹੈ ਜਿਹੜਾ ਓਥੇ ਭੇਜੀਦੇ ਤੇ ਉਹ ਬਾਦਸ਼ਾਹ ਦੇ ਦਰਬਾਰ ਵਿਚ ਜਾ ਕੇ ਬੋਲਣਾ ਜਾਣੇ॥ ੧॥

ਚੌਪਈ- ਅਜਰ ਜਰਨ ਅਰ ਚਤੁਰ ਮਹਾਨਾ। ਕਹਨਿ ਸੁਨਨਿ ਗਤਿ ਜਾਨਹਿ ਨਾਨਾ।
ਜਥਾ ਜੋਗ ਪ੍ਰਸ਼ਨੋਤਰ ਕਰੈ। ਕੂਰੇ ਬਨਹਿਂ ਪੁਕਾਰ ਜਿ ਧਰੈਂ॥੨॥

ਨਾ ਜਰੇ ਜਾਣ ਵਾਲੇ ਨੂੰ ਜਰਨ ਵਾਲਾ ਹੋਵੇ ਅਤੇ ਮਹਾਨ ਚਤੁਰ ਹੋਵੇ ਅਤੇ ਕਹਿਣ-ਸੁਣਨ ਦੀ ਮਰਯਾਦਾ ਨੂੰ ਚੰਗੀ ਤਰ੍ਹਾਂ ਜਾਣਦਾ ਹੋਵੇ। ਠੀਕ ਢੰਗ ਨਾਲ ਢੁਕਵਾਂ ਸਵਾਲ ਜਵਾਬ ਕਰੇ, ਤਾਂਕਿ ਪੁਕਾਰ ਕਰਨ ਵਾਲੇ ਝੂਠੇ ਪੈ ਜਾਣ"॥ ੨॥

ਸਭਿ ਬਿਧਿ ਕੋ ਲਾਯਕ ਮਨ ਜਾਨਾ। ਰਾਮਦਾਸ ਗੁਨ ਮਨਹੁ ਖਜ਼ਾਨਾ।
ਨਿਕਟਿ ਹਕਾਰਯੋ ਲੀਨ ਬਿਠਾਇ। ਹਿਤ ਸੋਂ ਨੀਕੇ ਤਿਹ ਸਮਝਾਇ॥੩॥

ਫਿਰ ਉਨ੍ਹਾਂ ਨੇ ਸ੍ਰੀ ਰਾਮਦਾਸ ਨੂੰ ਆਪਣੇ ਮਨ ਵਿਚ ਹਰ ਤਰ੍ਹਾਂ ਨਾਲ ਲਾਇਕ ਮੰਨਿਆ, ਮਾਨੋਂ ਉਹ ਗੁਣਾਂ ਦੇ ਖਜ਼ਾਨੇ ਹੋਣ। ਆਪਣੇ ਪਾਸ ਬੁਲਾ ਕੇ ਬਿਠਾਇਆ। ਪਿਆਰ ਨਾਲ ਉਨ੍ਹਾਂ ਨੂੰ ਚੰਗੀ ਤਰ੍ਹਾਂ ਸਮਝਾਇਆ॥ ੩॥

'ਹੇ ਸੁਤ ! ਦਿਜ ਖੱਤ੍ਰੀ ਕੁਲਵਾਨ। ਗਏ ਪੁਕਾਰੂ ਜਾਤਿ ਗੁਮਾਨ।
ਹਮ ਕੋ ਦੇਖਿ ਸਕਹਿਂ ਨਹਿ ਸੋਇ। ਅੱਗਜਾਨੀ ਮਤਿ ਮੂਰਖ ਹੋਇ॥੪॥

"ਹੇ ਪੁੱਤਰ ! ਬ੍ਰਾਹਮਣ ਖੱਤਰੀ ਆਪਣੇ ਆਪ ਨੂੰ ਉੱਚੀ ਜਾਤੀ ਦਾ ਸਮਝ ਕੇ, ਘੁਮੰਡ ਕਰਕੇ ਬਾਦਸ਼ਾਹ ਪਾਸ ਪੁਕਾਰ ਕਰਨ ਗਏ ਹਨ। ਉਹ ਸਾਨੂੰ ਵੇਖ ਨਹੀਂ ਸਕਦੇ, ਅਗਿਆਨੀ ਮੂਰਖ ਮੱਤ ਵਾਲੇ ਹੋਏ ਹਨ॥ ੪॥

ਬਹੁ ਪੁਰਿ ਕੇ ਮਿਲਿ ਗਏ ਫਿਰਾਦੀ। ਮਤਸਰ ਕਰਿ ਮਿਥਜਾ ਅਪਵਾਦੀ।
ਬੀਚ ਕਚਹਿਰੀ ਕੇ ਸੰਬਾਦ। ਕਹਿ ਕਹਿ ਜੀਤਹੁ ਧਰਿ ਅਹਿਲਾਦ॥੫॥

ਬਹੁਤ ਨਗਰਾਂ ਦੇ ਖੱਤਰੀ ਬ੍ਰਾਹਮਣ ਇਕੱਠੇ ਹੋ ਕੇ ਫਰਿਆਦ ਕਰਨ ਗਏ ਹਨ। ਝੂਠੇ ਨਿੰਦਕ ਈਰਖਾ ਕਰ ਰਹੇ ਹਨ। ਬਾਦਸ਼ਾਹ ਦੀ ਕਚਹਿਰੀ ਵਿਚ ਝਗੜਾ ਲੈ ਗਏ ਹਨ, ਤੁਸੀਂ ਆਨੰਦ ਧਾਰਨ ਕਰਕੇ ਸਹੀ ਉੱਤਰ ਦੇ ਕੇ ਉਨ੍ਹਾਂ ਨੂੰ ਜਿੱਤ ਲਵੋ॥ ੫॥

ਜਿਮਿ ਬੂਝਹਿਂ ਤਿਮ ਦੇਹੁ ਜਬਾਬ। ਕਰਹੁ ਨ ਡੇਰੀ ਜਾਹੁ ਸ਼ਿਤਾਬ'।
ਸੁਨਤਿ ਖਰੇ ਹੁਇ ਬਿਨਤੀ ਠਾਨੀ। 'ਹੇ ਸਤਿਗੁਰ ! ਸਭਿ ਮਤਿ ਗੁਨ ਖਾਨੀ॥੬॥

ਜਿਵੇਂ ਪੁੱਛਣ ਉਸ ਤਰ੍ਹਾਂ ਹੀ ਉੱਤਰ ਦੇਵੋ, ਹੁਣ ਦੇਰ ਨਾ ਲਾਵੋ ਤੇ ਛੇਤੀ ਚਲੇ ਜਾਵੋ।" ਸ੍ਰੀ ਰਾਮਦਾਸ ਜੀ ਉੱਠ ਕੇ ਖੜੇ ਹੋਏ ਅਤੇ ਬੇਨਤੀ ਕੀਤੀ, "ਹੇ ਸਤਿਗੁਰੂ ਜੀ ! ਤੁਸੀਂ ਸਾਰੇ ਗੁਣਾਂ ਦੀ ਖਾਨ ਹੋ॥ ੬॥

ਤੁਮਰੇ ਪ੍ਰੇਮ ਬਿਨਾ ਕੁਛ ਆਨ। ਮੈਂ ਨਹਿਂ ਜਾਨਤਿ ਕਹਾਂ ਬਖਾਨ।
ਗਾਇੱਤ੍ਰੀ ਸ਼੍ਰੁਤਿ ਸਿੰਮ੍ਰਿਤਿ ਸਾਰ। ਪਠੇ ਨ ਕਬਹੂੰ ਕਰੇ ਬਿਚਾਰ॥੭॥

ਤੁਹਾਡੇ ਪ੍ਰੇਮ ਬਿਨਾਂ ਮੈਨੂੰ ਕੁਝ ਨਹੀਂ ਆਉਂਦਾ, ਮੈਂ ਨਹੀਂ ਜਾਣਦਾ ਮੈਂ ਉਥੇ ਕੀ ਕਹਾਂਗਾ। ਗਾਇਤਰੀ, ਸੂਤੀਆਂ ਅਤੇ ਸਿੰਮ੍ਰਤੀਆਂ ਕਦੇ ਵੀ ਮੈਂ ਪੜ੍ਹੀਆਂ ਨਹੀਂ ਅਤੇ ਨਾ ਹੀ ਉਨ੍ਹਾਂ ਤੇ ਕਦੀ ਵਿਚਾਰ ਕੀਤੀ ਹੈ॥ ੭॥

**ਆਗਜ਼ਾ ਤੁਮਰੀ ਕੇ ਅਨੁਸਾਰ। ਮੈਂ ਬੋਲੌਂ ਸੰਗ ਹੋਹਿਂ ਹਜਾਰ।**
**ਬਿਰਦ ਲਾਜ ਤੁਮ ਕੋ ਸਭਿ ਅਹੈ। ਹਮਰੋ ਨਾਮ ਨ ਕੋਊ ਕਹੈ ॥੮॥**

ਤੁਹਾਡੀ ਆਗਿਆ ਅਨੁਸਾਰ ਮੈਂ ਉਨ੍ਹਾਂ ਨਾਲ ਬੋਲਾਂਗਾ, ਭਾਵੇਂ ਉਹ ਹਜ਼ਾਰਾਂ ਦੀ ਗਿਣਤੀ ਵਿਚ ਵੀ ਕਿਉਂ ਨਾ ਹੋਣ। ਸਾਡਾ ਨਾਂ ਲੈ ਕੇ ਕੋਈ ਅਪਜੱਸ ਕਰੇ ਤਾਂ ਜਿਸ ਤਰ੍ਹਾਂ ਮਰਜ਼ੀ ਕਰੇ, ਪਰ ਤੁਹਾਡੇ ਨਾਮ ਨਾਲ ਲਾ ਕੇ ਕੋਈ ਅਯੋਗ ਗੱਲ ਕਰੇ ਤਾਂ ਉਹ ਸਾਥੋਂ ਨਹੀਂ ਬਰਦਾਸ਼ਤ ਹੁੰਦੀ। ਇਸ ਕਰਕੇ ਆਪ ਜੀ ਨੇ ਮੇਰੀ ਸਹਾਇਤਾ ਕਰਕੇ ਲਾਜ ਰੱਖ ਲੈਣੀ"॥ ੮॥

**ਇਮਿ ਬਿਨਤੀ ਸੁਨਿ ਸ਼੍ਰੋਨ ਕ੍ਰਿਪਾਲ। ਕ੍ਰਿਪਾ ਦ੍ਰਿਸ਼ਟਿ ਪਿਖਿਕੈ ਤਿਸਕਾਲ।**
**ਸਤਿਗੁਰ ਕਹਜੋ ਭਲੇ ਸਮਝਾਇ। 'ਹੇ ਸੁਤ ਤ੍ਰਾਸ ਨੇ ਕੀਜਹਿ ਕਾਇ ॥੯॥**

ਜਦ ਕ੍ਰਿਪਾਲੂ ਗੁਰੂ ਜੀ ਨੇ ਅਜਿਹੇ ਬੇਨਤੀ ਭਰੇ ਸ਼ਬਦ ਸੁਣੇ ਤਾਂ ਉਸ ਸਮੇਂ ਉਨ੍ਹਾਂ ਸ੍ਰੀ ਰਾਮਦਾਸ ਜੀ ਵਲ ਕ੍ਰਿਪਾ-ਦ੍ਰਿਸ਼ਟੀ ਕਰਕੇ ਵੇਖਿਆ। ਫਿਰ ਸਤਿਗੁਰੂ ਜੀ ਨੇ ਚੰਗੀ ਤਰ੍ਹਾਂ ਸਮਝਾ ਕੇ ਕਿਹਾ, "ਪੁੱਤਰ ਕਿਸੇ ਪ੍ਰਕਾਰ ਵੀ ਡਰਨ ਦੀ ਲੋੜ ਨਹੀ ਹੈ॥ ੯॥

**ਨਿਜ ਭੁਜ ਪਿਖਹੁ ਦਾਹਿਨੀ ਜਬੈ। ਸਭਾ ਬਿਖੇ ਫੁਰ ਆਵਹਿ ਸਬੈ।**
**ਚਾਰਹੁੰ ਬੇਦ ਭੇਦ ਕੋ ਪਾਵਹਿਂ। ਖਟ ਸ਼ਾਸਤ੍ਰ ਵਕਤਾ ਹੁਇ ਜਾਵਹਿਂ ॥੧੦॥**

ਜਦ ਆਪਣੀ ਸੱਜੀ ਬਾਂਹ ਵਲ ਵੇਖੋਗੇ, ਤਾਂ ਸਭਾ ਵਿਚ ਸਾਰੇ ਪ੍ਰਸ਼ਨ-ਉੱਤਰ ਤੁਹਾਨੂੰ ਆਪਣੇ ਆਪ ਫੁਰਨਗੇ। ਚਾਰਾਂ ਵੇਦਾਂ ਦੇ ਭੇਦ ਪਾਵੋਗੇ ਅਤੇ ਛੇ ਸ਼ਾਸਤਰਾਂ ਦੇ ਤੁਸੀਂ ਗਿਆਤਾ ਹੋ ਜਾਵੋਗੇ॥ ੧੦॥

**ਅਪਰ ਜਿ ਉਕਤਿ ਜੁਕਤਿ ਸਭਿ ਹੋਇ। ਸਾਰ ਪੁਰਾਨਨ ਕੋ ਲਖਿ ਸੋਇ।**
**ਨਿਰਭੈ ਸਭਿ ਮਹਿਂ ਕਹੀਅਹਿ ਬਾਨੀ। ਹੇ ਸੁਤ ਪ੍ਰਾਪਤਿ ਬਿਜੈ ਮਹਾਂਨੀ ॥੧੧॥**

ਹੋਰ ਉਕਤੀਆਂ ਸ਼ਕਤੀਆਂ ਸਭ ਆ ਜਾਣਗੀਆਂ, ਪੁਰਾਣਾਂ ਦੇ ਸਿਧਾਂਤ ਨੂੰ ਜਾਣ ਲਵੋਗੇ। ਨਿਰਭੈਅ ਹੋ ਕੇ ਆਪਣੇ ਬਚਨ ਕਹੋ, ਹੇ ਪੁੱਤਰ ! ਤੁਸੀਂ ਮਹਾਨ ਵਿਜੈ ਪ੍ਰਾਪਤ ਕਰੋਗੇ॥ ੧੧॥

**ਸ਼ਾਸਤ੍ਰਾਨ ਕੇ ਕਰਤਾ ਜੋਇ। ਤੁਝ ਸੰਗ ਕਹੈਂ ਸਮਰਥ ਨ ਸੋਇ।**
**ਇਹੁ ਨਰ ਬਪੁਰਨਿ ਕੀ ਕਜਾ ਗਿਨਤੀ। ਸਰਬ ਸੁਰਾਸੁਰ ਠਾਨਹਿਂ ਬਿਨਤੀ ॥੧੨॥**

ਜਿਹੜੇ ਸ਼ਾਸਤਰਾਂ ਨੂੰ ਬਣਾਉਣ ਵਾਲੇ ਹਨ, ਉਹ ਵੀ ਤੇਰੇ ਨਾਲ ਪ੍ਰਸ਼ਨ-ਉੱਤਰ ਕਹਿਣ ਵਿਚ ਸਮਰੱਥ ਨਹੀਂ ਹੋਣਗੇ, ਇਹ ਵਿਚਾਰੇ ਬ੍ਰਾਹਮਣ ਕਿਹੜੀ ਗਿਣਤੀ ਵਿਚ ਆਉਂਦੇ ਹਨ, ਸਾਰੇ ਦੇਵਤੇ ਅਤੇ ਦੈਂਤ ਵੀ ਤੁਹਾਡੇ ਸਾਹਮਣੇ ਬੇਨਤੀਆਂ ਕਰਨਗੇ"॥ ੧੨॥

**ਇਮਿ ਸੁਨਿ ਬਾਕਨਿ ਧਰਜੋ ਭਰੋਸਾ। ਕਰਿ ਬੰਦਨ ਕੋ ਚਲੇ ਅਦੋਸ਼ਾ।**
**ਲਵਪੁਰਿ ਅਪਨੇ ਗ੍ਰਿਹਿ ਮਹਿਂ ਗਏ। ਉਠੇ ਪ੍ਰਾਤ ਤਹਿਂ ਜਾਵਤਿ ਭਏ ॥੧੩॥**

ਗੁਰੂ ਜੀ ਦੇ ਇਸ ਤਰ੍ਹਾਂ ਦੇ ਬਚਨ ਸੁਣ ਕੇ ਸ੍ਰੀ ਰਾਮਦਾਸ ਜੀ ਨੂੰ ਭਰੋਸਾ ਹੋ ਗਿਆ, ਬੰਦਨਾਂ ਕਰਕੇ ਸ੍ਰੀ ਰਾਮਦਾਸ ਜੀ ਚਲੇ ਗਏ। ਲਾਹੌਰ ਪਹੁੰਚ ਕੇ ਪਹਿਲਾਂ ਆਪਣੇ ਘਰ ਗਏ, ਫਿਰ ਸਵੇਰੇ ਉੱਠ ਕੇ ਕਚਹਿਰੀ ਵਲ ਚਲੇ ਗਏ॥ ੧੩॥

**ਸੁਨਿ ਅਕਬਰ ਨੇ ਸਰਬ ਹਕਾਰੇ। ਦਿਜ ਖੱਤ੍ਰੀ ਪਹੁਚੇ ਤਬਿ ਸਾਰੇ।**
**ਅਪਰ ਲੋਕ ਅਰੁ ਸਭਿ ਉਮਰਾਵ। ਮਿਲਿ ਇਕਠੇ ਹੋਏ ਤਿਸ ਥਾਂਵ ॥੧੪॥**

ਅਕਬਰ ਨੇ ਸੁਣ ਕੇ ਸਾਰਿਆਂ ਨੂੰ ਬੁਲਾ ਲਿਆ, ਤਦ ਸਾਰੇ ਬ੍ਰਾਹਮਣ ਖੱਤਰੀ ਓਥੇ ਪਹੁੰਚ ਗਏ। ਹੋਰ ਲੋਕ ਅਤੇ ਸਾਰੇ ਅਮੀਰ-ਵਜ਼ੀਰ ਮਿਲ ਕੇ ਉਸ ਥਾਂ ਇਕੱਠੇ ਹੋਏ॥ ੧੪॥

ਸਭਿਨਿ ਸੰਗ ਅਕਬਰ ਨੇ ਕਹਜੋ। 'ਕੌਨ ਖੋਟ ਇਨ ਮਹੁਂ ਤੁਮ ਲਹਜੋ?।
ਜਿਸ ਪਰ ਕਰਿ ਪੁਕਾਰ ਸਭਿ ਆਏ। ਅਪਨੋ ਧਰਮ ਕਹਹੁ ਸਮੁਝਾਏ' ॥੧੫॥

ਫਿਰ ਸਾਰਿਆਂ ਨੂੰ ਅਕਬਰ ਨੇ ਕਿਹਾ, ਗੁਰੂ ਜੀ ਵਿਚ ਤੁਸੀਂ ਕਿਹੜੀ ਖੋਟ ਵੇਖੀ ਹੈ, ਮੈਨੂੰ ਦੱਸੋ ? ਜਿਸ ਕਾਰਨ ਸਾਰੇ ਪੁਕਾਰ ਕਰਨ ਆਏ ਹੋ। ਆਪਣਾ ਧਰਮ ਸਮਝਾ ਕੇ ਦੱਸੋ"॥ ੧੫॥

ਦਿਜ ਖੱਤ੍ਰੀ ਪੰਡਿਤ ਬਿਚ ਕੇਈ। ਮਤਸਰ ਅਗਨਿ ਜਰਤਿ ਹੈਂ ਜੇਈ।
ਸੋ ਬੋਲੇ 'ਇਨ ਖੱਤ੍ਰੀ ਜਾਤਿ। ਅਪਨੋ ਪੰਥ ਕਰਜੋ ਬੱਖਜਾਤ॥੧੬॥

ਬ੍ਰਾਹਮਣਾਂ, ਖੱਤਰੀਆਂ ਅਤੇ ਪੰਡਿਤਾਂ ਵਿਚ ਕਈ ਅਜਿਹੇ ਵੀ ਸਨ ਜਿਹੜੇ ਈਰਖਾ ਦੀ ਅੱਗ ਨਾਲ ਸੜ ਰਹੇ ਸਨ, ਉਹ ਬੋਲੇ, "ਇਨ੍ਹਾਂ ਨੇ ਖੱਤਰੀ ਜਾਤ ਦੇ ਹੋ ਕੇ ਆਪਣਾ ਵੱਖਰਾ ਹੀ ਪੰਥ ਪ੍ਰਗਟ ਕੀਤਾ ਹੈ॥ ੧੬॥

ਬੇਦ ਰੀਤ ਕੋ ਤਜਾਗਨ ਕਰਜੋ। ਔਰੇ ਮਤ ਅਪਨੋ ਪਰਚੁਰਜੋ।
ਅਪਰ ਬਾਤ ਤੌ ਕਹਿਨੀ ਕਹਾਂ। ਹਿੰਦੁਨਿ ਧਰਮ ਗਾਇੱਤ੍ਰੀ ਮਹਾਂ॥੧੭॥

ਵੇਦ ਰੀਤੀ ਨੂੰ ਇਨ੍ਹਾਂ ਛੱਡ ਦਿੱਤਾ ਹੈ ਅਤੇ ਆਪਣਾ ਹੋਰ ਹੀ ਮੱਤ ਪ੍ਰਚੱਲਤ ਕਰ ਲਿਆ ਹੈ। ਹੋਰ ਗੱਲ ਤਾਂ ਕੀ ਕਹਿਣੀ, ਇਨ੍ਹਾਂ ਹਿੰਦੂ ਧਰਮ ਦੀ ਮਹਾਨ ਗਾਇਤਰੀ ਦਾ ਪਾਠ ਕਰਨਾ ਹੀ ਛੱਡ ਦਿੱਤਾ ਹੈ॥ ੧੭॥

ਸੋ ਭੀ ਨਹਿਂ ਜਾਨਹਿਂ ਨਹਿਂ ਜਪੈਂ। ਗੁਰਬਾਣੀ ਕੁਛ ਔਰਹਿ ਥੱਪੈਂ।
ਤਬਿ ਅਕਬਰ ਨੇ ਇਨ ਦਿਸ਼ ਦੇਖਾ। 'ਗਾਇੱਤ੍ਰੀ ਤੁਮ ਧਰਮ ਵਿਸ਼ੇਖਾ॥੧੮॥

ਨਾ ਇਹ ਗਾਇਤਰੀ ਨੂੰ ਜਾਣਦੇ ਹਨ, ਅਤੇ ਨਾ ਹੀ ਉਸ ਦਾ ਜਾਪ ਕਰਦੇ ਹਨ। ਕੁਝ ਹੋਰ ਹੀ ਗੁਰਬਾਣੀ ਬਣਾਈ ਹੈ।" ਤਦ ਬਾਦਸ਼ਾਹ ਅਕਬਰ ਨੇ ਸ੍ਰੀ ਰਾਮਦਾਸ ਵੱਲ ਵੇਖਿਆ ਅਤੇ ਕਿਹਾ, "ਤੁਹਾਡੇ ਧਰਮ ਵਿਚ ਗਾਇਤਰੀ ਵਿਸ਼ੇਸ਼ ਹੈ॥ ੧੮॥

ਸੋ ਭੀ ਪਠੀ ਨ ਤੁਮ ਨੇ ਕੈਸੇ। ਹਿੰਦੂ ਧਰਮ ਖੱਤ੍ਰੀ ਕਿਮਿ ਹੈਸੇ?'।
ਰਾਮਦਾਸ ਗੁਰ ਬਚਨ ਸੰਭਾਰਾ। ਭੁਜਾ ਦਾਹਿਨੀ ਦਿਸ਼ਾ ਨਿਹਾਰਾ॥੧੯॥

ਤੁਸੀਂ ਉਸ ਦਾ ਪਾਠ ਕਿਉਂ ਨਹੀਂ ਕਰਦੇ, ਤੁਸੀਂ ਹਿੰਦੂ ਧਰਮ ਵਾਲੇ ਖੱਤਰੀ ਕੈਸੇ ਹੋ ?" ਫਿਰ ਸ੍ਰੀ ਰਾਮਦਾਸ ਜੀ ਨੇ ਗੁਰੂ ਜੀ ਦੇ ਬਚਨਾਂ ਨੂੰ ਯਾਦ ਕੀਤਾ ਅਤੇ ਆਪਣੀ ਸੱਜੀ ਬਾਂਹ ਵੱਲ ਵੇਖਿਆ॥ ੧੯॥

ਸਭਿ ਬਿੱਦਜਾ ਪ੍ਰਾਪਤ ਭੀ ਐਸੇ। ਚਿਰੰਕਾਲ ਪਠਿ ਪਾਵਹਿ ਜੈਸੇ।
ਬੋਲੇ ਰਾਮਦਾਸ ਸੰਗ ਸ਼ਾਹੂ। 'ਪਠਹਿਂ ਗਾਇੱਤ੍ਰੀ ਹਮ ਤੁਮ ਪਾਹੂ॥੨੦॥

ਉਸੇ ਵੇਲੇ ਸਾਰੀ ਵਿਦਿਆ ਪ੍ਰਾਪਤ ਹੋ ਗਈ, ਜਿਵੇਂ ਲੰਮੇ ਸਮੇਂ ਤਕ ਪੜ੍ਹ ਕੇ ਪਾਈ ਹੋਵੇ। ਸ੍ਰੀ ਰਾਮਦਾਸ ਜੀ ਬਾਦਸ਼ਾਹ ਨੂੰ ਕਹਿਣ ਲੱਗੇ, "ਮੈਂ ਤੁਹਾਡੇ ਪਾਸ ਗਾਇਤਰੀ ਦਾ ਪਾਠ ਕਰਕੇ ਵਿਖਾਉਂਦਾ ਹਾਂ॥ ੨੦॥

ਅਰਥ ਸਮੇਤਿ ਸੁਨਾਵਹਿਂ ਸਾਰੀ। ਜੋ ਆਸ਼ੈ ਹੈ ਤਾਂਹਿ ਮਝਾਰੀ।
ਸਭਿ ਕੇ ਬੀਚ ਪਾਠ ਤਿਸ ਪਢੇ। ਪਾਪ ਪੁੰਨ ਸਭਿ ਇਨ ਸਿਰ ਚਢੇ ॥੨੧॥

ਅਤੇ ਸਾਰੀ ਅਰਥਾਂ ਸਮੇਤ ਸੁਣਾਉਂਦਾ ਹਾਂ, ਇਨ੍ਹਾਂ ਦੇ ਮਨ ਵਿਚ ਜਿਹੜਾ ਆਸ਼ਾ ਹੈ। ਸਾਰਿਆਂ ਦੇ ਵਿਚ ਉਸ ਦਾ ਪਾਠ ਕਰਦਾ ਹਾਂ, ਪਰ ਪਾਠ ਕਰਨ ਨਾਲ ਜੋ ਪਾਪ ਪੁੰਨ ਹੋਵੇਗਾ ਸਭ ਇਨ੍ਹਾਂ ਦੇ ਸਿਰ ਚੜ੍ਹੇਗਾ (ਹਿੰਦੂਆਂ ਦੇ ਵਿਸ਼ਵਾਸ ਅਨੁਸਾਰ ਗਾਇਤਰੀ ਦਾ ਪਾਠ ਮਲੇਛ ਸਭਾ ਵਿਚ ਤੇ ਖਾਸ ਸਾਧਨ ਤੋਂ ਬਗੈਰ ਪੜ੍ਹਨਾ ਉਚਿਤ ਨਹੀਂ ਹੈ)॥ ੨੧॥

ਇਮਿ ਕਹਿ ਧੁਨਿ ਕੀਨਸਿ ਇਸ ਭਾਂਤਿ। ਸਕਲ ਅਰਥ ਕੋ ਕਹਿ ਬੱਖਜਾਤ।
'ਓਅੰਕਾਰ' ਉਚਾਰਨ ਕਰਜੋ। ਸੁਨਿ ਧੁਨਿ ਬਾਯੂ ਗਮਨਤਿ ਥਿਰਜੋ॥੨੨॥

ਇਸ ਤਰ੍ਹਾਂ ਕਹਿ ਕੇ ਗਾਇਤਰੀ ਪਾਠ ਦੀ ਇਸ ਤਰ੍ਹਾਂ ਸੁਰ ਕੱਢੀ ਅਤੇ ਸਾਰੀ ਗਾਇਤਰੀ ਅਰਥਾਂ ਸਹਿਤ ਪ੍ਰਗਟ ਕੀਤੀ। ਫਿਰ ਓਅੰਕਾਰ ਦਾ ਉਚਾਰਨ ਕੀਤਾ, ਜਿਸ ਦੀ ਧੁਨੀ ਸੁਣ ਕੇ ਚਲਦੀ ਹੋਈ ਹਵਾ ਵੀ ਖੜੀ ਹੋ ਗਈ॥ ੨੨॥

ਪਾਥਰ ਮ੍ਰਿਦੁਲ ਤਹਾਂ ਹੁਇ ਗਏ। ਸੁਨਿ ਸਭਿ ਲੋਕ ਬਿਸਮਤੇ ਭਏ।
ਦ੍ਰਵਜੋਸੁ ਮਨ ਸਭਿ ਕੋ ਤਿਸਕਾਲ। ਤੂਸ਼ਨਿ ਪੰਡਿਤ ਕੀਨਿ ਬਿਸਾਲ॥੨੩॥

ਓਥੇ ਪਏ ਪੱਥਰ ਵੀ ਕੋਮਲ ਹੋ ਗਏ, ਸਾਰੇ ਲੋਕ ਸੁਣ ਕੇ ਬਹੁਤ ਹੈਰਾਨ ਹੋਏ। ਉਸ ਵੇਲੇ ਸਾਰਿਆਂ ਦੇ ਮਨ ਪੱਘਰ ਗਏ। ਸਾਰੇ ਪੰਡਿਤ ਚੁਪ ਹੋ ਗਏ॥ ੨੩॥

ਸੀਤਲ ਰਿਦੈ ਭਏ ਸਭਿ ਕੇਰ। ਪ੍ਰਗਟੀ ਪ੍ਰੀਤ ਰਹੇ ਮੁਖ ਹੇਰਿ।
ਅਚਰ ਚਰੇ,ਚਰ ਅਚਰ ਭਏ ਜਬਿ। ਕਹਾ ਗਿਨਤੀ ਨਰ ਬਪੁਰਨ ਕੀ ਤਬਿ॥੨੪॥

ਸਾਰਿਆਂ ਦੇ ਹਿਰਦੇ ਵਿਚ ਠੰਡ ਪੈ ਗਈ, ਪ੍ਰੀਤ ਪ੍ਰਗਟ ਹੋਈ ਅਤੇ ਸ੍ਰੀ ਰਾਮਦਾਸ ਜੀ ਦੇ ਚਿਹਰੇ ਵਲ ਵੇਖਦੇ ਰਹਿ ਗਏ। ਨਾ ਚੱਲਣ ਵਾਲੇ ਚੱਲਣ ਲੱਗ ਗਏ ਅਤੇ ਚਲਣ ਵਾਲੇ ਜੜ੍ਹ ਹੋ ਗਏ, ਤਦ ਬ੍ਰਾਹਮਣ ਵਿਚਾਰੇ ਕਿਸ ਗਿਣਤੀ ਵਿਚ ਆਉਂਦੇ ਸਨ॥ ੨੪॥

ਅਕਬਰ ਅਤਿ ਪ੍ਰਸੰਨ ਹੁਇ ਗਯੋ। ਸਭਿਨਿ ਸੁਨਾਇ ਬਖਾਨਤਿ ਭਯੋ।
'ਪਰਮੇਸ਼ੁਰ ਦਰਵੇਸ਼ ਜਿ ਦੋਊ। ਨਹੀਂ ਭੇਦ ਏਕੋ ਇਹ ਸੋਊ।॥੨੫॥

ਅਕਬਰ ਵੀ ਬਹੁਤ ਪ੍ਰਸੰਨ ਹੋ ਗਿਆ, ਸਾਰਿਆਂ ਨੂੰ ਸੁਣਾ ਕੇ ਉਸ ਕਿਹਾ, "ਪਰਮੇਸ਼ਰ ਅਤੇ ਦਰਵੇਸ਼ ਇਹ ਜਿਹੜੇ ਦੋ ਹਨ, ਇਨ੍ਹਾਂ ਵਿਚ ਕੋਈ ਭੇਦ ਨਹੀਂ, ਇਹ ਦੋਵੇਂ ਇਕ ਹੀ ਹਨ॥ ੨੫॥

ਇਨ ਸੋਂ ਸਮਤਾ ਤੁਮ ਹੁਇ ਨਾਂਹੀ। ਇਹ ਸਾਚੇ ਤੁਮ ਮਿੱਥਜਾ ਮਾਂਹੀ।
ਬੇਦ ਪੁਰਾਨ ਕਹਜੋ ਇਨ ਕਰਜੋ। ਤੁਮ ਕਹਿਬੇ ਮਾਤਰ ਮੈ ਥਿਰਜੋ॥੨੬॥

ਇਨ੍ਹਾਂ ਨਾਲ ਤੁਸੀਂ ਬਰਾਬਰੀ ਨਹੀਂ ਕਰ ਸਕਦੇ, ਇਹ ਸੱਚੇ ਹਨ, ਤੁਸੀਂ ਝੂਠੇ ਖਿਆਲਾਂ ਵਿਚ ਹੋ। ਵੇਦ ਪੁਰਾਣ ਦੇ ਕਹੇ ਤੇ ਅਸਲ ਵਿਚ ਇਨ੍ਹਾਂ ਨੇ ਅਮਲ ਕੀਤਾ ਹੈ। ਤੁਸੀਂ ਕਿਹੜੀਆਂ ਮਾਤਰਾਂ ਵਿਚ ਟਿਕੇ ਹੋ॥ ੨੬॥

ਕਜੋਂ ਨ ਕਹਹੁ ਅਬਿ ਸਨਮੁਖ ਬਾਨੀ। ਅਰਥ ਸਹਤ ਗਾਇੱਤ੍ਰੀ ਬਖਾਨੀ।
ਇਸ ਮਹਿਂ ਕਰਹੁ ਪ੍ਰਸ਼ਨ ਜੇ ਜਾਨਹੁ। ਨਾਂਹਿ ਤ ਅਬਿ ਬੰਦਨ ਕੋ ਠਾਨਹੁ' ॥੨੭॥

ਹੁਣ ਉਨ੍ਹਾਂ ਦੇ ਸਾਹਮਣੇ ਕੁਝ ਬੋਲਦੇ ਨਹੀਂ, ਉਨ੍ਹਾਂ ਅਰਥਾਂ ਸਹਿਤ ਗਾਇਤਰੀ ਦਾ ਪਾਠ ਕਰ ਦਿੱਤਾ ਹੈ। ਜੇ ਜਾਣਦੇ ਹੋ ਤਾਂ ਇਸ ਵਿਚ ਕੋਈ ਪ੍ਰਸ਼ਨ ਕਰੋ, ਨਹੀਂ ਤਾਂ ਹੁਣ ਇਨ੍ਹਾਂ ਨੂੰ ਬੰਦਨਾ ਕਰੋ"॥ ੨੭॥

ਪਿਖਿ ਅਕਬਰ ਕੋ ਤੇਜ ਬਿਸਾਲਾ। ਝੂਠੇ ਹੋਇ ਸਕਲ ਤਿਸ ਕਾਲਾ।
ਬਾਕ ਨ ਕਿਨਹੁ ਉਚਾਰਨਿ ਕੀਨਾ। ਉਠਿ ਸਭਿ ਨੇ ਘਰ ਮਾਰਗ ਲੀਨਾ॥੨੮॥

ਅਕਬਰ ਦਾ ਵਿਸ਼ਾਲ ਤੇਜ ਵੇਖ ਕੇ, ਸਾਰੇ ਉਸ ਵੇਲੇ ਝੂਠੇ ਹੋ ਗਏ। ਕਿਸੇ ਨੇ ਵੀ ਕੋਈ ਗੱਲ ਨਾ ਕਹੀ, ਸਾਰੇ ਉੱਠ ਕੇ ਆਪਣੇ ਘਰਾਂ ਨੂੰ ਚਲੇ ਗਏ॥ ੨੮॥

ਰਾਮਦਾਸ ਕੇ ਸੰਗ ਪਿਛਾਰੀ। ਬਾਨੀ ਅਕਬਰ ਸ਼ਾਹੁ ਉਚਾਰੀ।
'ਜਗ ਕੇ ਲੋਕ ਦੁਖਹਿਂ ਤੁਮਿ ਹੇਰ। ਅਨਿਕ ਭਾਂਤਿ ਕੀ ਨਿੰਦਾ ਟੇਰਿ॥੨੯॥

ਪਿਛੋਂ ਸ੍ਰੀ ਰਾਮਦਾਸ ਦੇ ਨਾਲ ਬਾਦਸ਼ਾਹ ਅਕਬਰ ਨੇ ਗੱਲ ਕੀਤੀ, "ਤੁਹਾਨੂੰ ਵੇਖ ਕੇ ਜਗਤ ਦੇ ਲੋਕ ਸੜਦੇ ਹਨ, ਅਨੇਕ ਪ੍ਰਕਾਰ ਦੀ ਨਿੰਦਿਆ ਕਰਦੇ ਹਨ॥ ੨੯॥

**ਯਾਂਤੇ ਸਭਿਹਿਨਿ ਕੋ ਮਨ ਰਾਖਨਿ। ਮਮ ਦਿਸ਼ ਤੇ ਗੁਰ ਸੋਂ ਕਰਿ ਭਾਖਨਿ।**
**ਕਰਨਿ ਤੀਰਥਨ ਕੋ ਇਸ਼ਨਾਨ। ਅੰਗੀਕਾਰ ਕਰਹਿਂ ਰੁਚਿ ਠਾਨਿ॥੩੦॥**

ਇਸ ਲਈ ਸਾਰਿਆਂ ਦਾ ਮਨ ਰੱਖਣ ਲਈ, ਮੇਰੇ ਵਲੋਂ ਗੁਰੂ ਜੀ ਨੂੰ ਸੁਨੇਹਾ ਦੇਣਾ, ਕਿ ਉਹ ਤੀਰਥਾਂ ਦਾ ਇਸ਼ਨਾਨ ਕਰਨਾ ਪ੍ਰਸੰਨ ਹੋ ਕੇ ਪ੍ਰਵਾਨ ਕਰਨ॥ ੩੦॥

ਨੋਟ : ਇਹ ਗੱਲ ਗੁਰਬਾਣੀ ਦੇ ਅਨੁਕੂਲ ਨਹੀਂ, ਸ੍ਰੀ ਗੁਰੂ ਜੀ ਜਗਤ ਦੇ ਉਧਾਰ ਵਾਸਤੇ ਤੀਰਥਾਂ ਤੇ ਗਏ ਸਨ। ਗੁਰੂ ਰਾਮਦਾਸ ਜੀ ਦਾ ਵਾਕ ਹੈ : ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥ ਭਾਵ ਸਾਰੇ ਜੀਵਾਂ ਦਾ ਪਾਰਉਤਾਰਾ ਕਰਨ ਦੀ ਖਾਤਰ ਸੱਚੇ ਗੁਰਾਂ ਨੇ ਤੀਰਥ ਅਸਥਾਨਾਂ ਤੇ ਪੁੱਜਣ ਦਾ ਉਪਰਾਲਾ ਕੀਤਾ।

**ਤੁਮ ਹੋ ਬਡੇ ਰਖਹੁ ਮਿਰਜਾਦਾ। ਅਰ ਸਭਿਹਿਨਿ ਕੋ ਮਿਟਹਿ ਬਿਬਾਦਾ।**
**ਤੀਰਥ ਪਾਵਨ ਤੁਮ ਤੇ ਹੋਇਂ। ਮੂਰਖ ਨਰ ਨਹਿਂ ਜਾਨਹਿ ਕੋਇ॥੩੧॥**

ਤੁਸੀਂ ਵੱਡੇ ਹੋ, ਇਸ ਲਈ ਮਰਯਾਦਾ ਰੱਖੋ, ਇਸ ਤਰ੍ਹਾਂ ਸਾਰਿਆਂ ਦਾ ਝਗੜਾ ਮਿਟ ਜਾਵੇਗਾ। ਤੁਹਾਡੇ ਜਾਣ ਨਾਲ ਤੀਰਥ ਪਵਿੱਤਰ ਹੋ ਜਾਣਗੇ, ਇਹ ਮੂਰਖ ਲੋਕ ਨਹੀਂ ਜਾਣਦੇ ਹਨ"॥ ੩੧॥

**ਇਸ ਪ੍ਰਕਾਰ ਕਹਿ ਅਕਬਰ ਸ਼ਾਹੂ। ਰਾਮਦਾਸ ਕਰਿ ਬਿਦਾ ਉਮਾਹੂ।**
**ਇਕ ਦਿਨ ਅਪਨੇ ਗ੍ਰਿਹਿ ਰਹਿ ਕਰਿਕੈ। ਸ੍ਰੀ ਗੁਰ ਕੋ ਮਨ ਪ੍ਰੇਮ ਸੰਭਰਿ ਕੈ॥੩੨॥**

ਅਕਬਰ ਬਾਦਸ਼ਾਹ ਨੇ ਇਸ ਤਰ੍ਹਾਂ ਕਹਿ ਕੇ ਸ੍ਰੀ ਰਾਮਦਾਸ ਜੀ ਨੂੰ ਬੜੇ ਉਤਸ਼ਾਹ ਨਾਲ ਵਿਦਾ ਕੀਤਾ। ਸ੍ਰੀ ਰਾਮਦਾਸ ਜੀ ਇਕ ਦਿਨ ਆਪਣੇ ਘਰ ਰਹਿ ਕੇ ਤੇ ਸ੍ਰੀ ਗੁਰੂ ਜੀ ਦਾ ਮਨ ਵਿਚ ਪ੍ਰੇਮ ਸੰਭਾਲ ਕੇ॥ ੩੨॥

**ਜਬਿ ਬਜਾਰ ਮਹਿਂ ਪਹੁਚੇ ਜਾਇ। ਬਹੁਤ ਮੋਲ ਕੇ ਬਸਤ੍ਰ ਬਿਕਾਇਂ।**
**ਅਤਿ ਸੁੰਦਰ ਕੋ ਦੇਖਨ ਲਾਗੇ।'ਇਹ ਗੁਰ ਉਚਿਤ' ਚਿਤਵਬੇ ਲਾਗੇ॥੩੩॥**

ਜਦ ਬਾਜ਼ਾਰ ਵਿਚ ਜਾ ਕੇ ਪਹੁੰਚੇ ਤਾਂ ਓਥੇ ਵੇਖਿਆ ਕਿ ਓਥੇ ਬੜੇ ਕੀਮਤੀ ਕਪੜੇ ਵਿਕ ਰਹੇ ਸਨ। ਅਤੀ ਸੁੰਦਰ ਕਪੜਿਆਂ ਨੂੰ ਵੇਖਣ ਲੱਗੇ, ਫਿਰ ਮਨ ਵਿਚ ਸੋਚਿਆ, "ਇਹ ਕਪੜੇ ਗੁਰੂ ਜੀ ਦੇ ਪਾਉਣ ਦੇ ਯੋਗ ਹਨ"॥ ੩੩॥

**'ਗੁਰ ਕੋ ਬਸਤ੍ਰ ਹੋਇ ਇਸ ਕੇਰਾ। ਇਹ ਊਪਰ ਕੋ ਬਨਹਿ ਬਡੇਰਾ।**
**ਧਨ ਢਿਗ ਨਹੀਂ ਮੋਲ ਜੋ ਦੇਇਂ। ਗੁਰ ਹਿਤ ਬਸਤ੍ਰ ਬਨਾਇ ਜਿ ਲੇਇਂ॥੩੪॥**

"ਗੁਰੂ ਜੀ ਦੇ ਗਲ ਦੇ ਵਸਤਰ ਇਸ ਤਰ੍ਹਾਂ ਦੇ ਹੋਣੇ ਚਾਹੀਦੇ ਹਨ ਤੇ ਇਹ ਵੱਡੀ ਚਾਦਰ ਉਪਰ ਲੈਣੀ ਬਣਦੀ ਹੈ।" ਪਰ ਪਾਸ ਧਨ ਨਹੀਂ ਸੀ, ਜਿਹੜਾ ਉਨ੍ਹਾਂ ਕਪੜਿਆਂ ਦਾ ਮੁੱਲ ਤਾਰਦੇ, ਅਤੇ ਕਪੜਾ ਲੈ ਕੇ ਗੁਰੂ ਜੀ ਵਾਸਤੇ ਵਸਤਰ ਬਣਾਉਂਦੇ ॥ ੩੪॥

**ਗੁਰ ਕੇ ਉਚਿਤ ਜਾਨਿ ਨਹਿਂ ਤਜੈ। ਖਰੋ ਰਹਜੋ ਹਿਰਦੇ ਮਹਿਂ ਜਜੈ।**
**ਮਨ ਕਰਿ ਬਸਤ੍ਰ ਸੀਵਤੋ ਖਰਜੋ। ਗਰ ਗੁਰ ਕੇ ਪਹਿਰਾਵਨ ਕਰਜੋ॥੩੫॥**

ਇਹ ਜਾਣ ਕੇ ਕਿ ਇਹ ਕਪੜੇ ਗੁਰੂ ਜੀ ਵਾਸਤੇ ਯੋਗ ਹਨ, ਇਸ ਕਰਕੇ ਕਪੜਿਆਂ ਨੂੰ ਛੱਡਦੇ ਵੀ ਨਹੀਂ ਸਨ, ਖੜੇ ਹੋ ਕੇ ਦਿਲ ਵਿਚ ਹੀ ਅਰਪਨ ਕਰਦੇ ਰਹੇ। ਖੜੇ ਹੋ ਕੇ ਮਨ ਵਿਚ ਵਸਤਰ ਸੀਉਂਦੇ ਰਹੇ ਅਤੇ ਗਲ ਵਿਚ ਵੀ ਪਵਾ ਦਿੱਤੇ॥ ੩੫॥

**ਪੁਨ ਊਪਰ ਕੋ ਬਸਤ੍ਰ ਸੁਧਾਰਹਿ। ਪਹਿਰਾਵਹਿ ਗੁਰ ਧਜਾਨ ਸੁ ਧਾਰਹਿ।**

ਗੋਇੰਦਵਾਲ ਜਾਨ ਕਰਿ ਭਾਉ। ਸ੍ਰੀ ਗੁਰ ਪਹਿਰਹਿਂ ਅੰਗ ਹਿਲਾਉ ॥੩੬॥

ਫਿਰ ਵਸਤਰਾਂ ਨੂੰ ਉਪਰ ਵਲ ਕਰਦੇ ਸਨ, ਗੁਰੂ ਜੀ ਦਾ ਧਿਆਨ ਧਾਰ ਕੇ ਵਸਤਰ ਪਵਾਉਂਦੇ ਸਨ। ਓਧਰ ਗੋਇੰਦਵਾਲ ਵਿਚ ਗੁਰੂ ਅਮਰਦਾਸ ਜੀ ਸ੍ਰੀ ਰਾਮਦਾਸ ਜੀ ਦੇ ਪ੍ਰੇਮ ਨੂੰ ਜਾਣ ਕੇ ਅੰਗ ਇਸ ਤਰ੍ਹਾਂ ਹਿਲਾਉਂਦੇ ਸਨ ਜਿਵੇਂ ਕਪੜੇ ਪਹਿਣ ਰਹੇ ਹੋਣ॥ ੩੬॥

ਕਬਿ ਹਾਥਨ ਕੌ ਊਚੇ ਕਰੈਂ। ਕਬਹਿ ਤਨੀ ਬੰਧਨ ਕੌ ਧਰੈਂ।
ਇਤ ਉਤ ਹੋ ਕਰਿ ਦੇਹਿ ਹਿਲਾਵਹਿਂ। ਸਭਿ ਸਿਖ ਦੇਖਿ ਦੇਖਿ ਬਿਸਮਾਵਹਿਂ ॥੩੭॥

ਕਦੀ ਹੱਥਾਂ ਨੂੰ ਉਚਿਆਂ ਕਰਦੇ ਸਨ ਕਦੀ ਤਣੀਆਂ ਬੰਨ੍ਹਦੇ ਸਨ, ਏਧਰ ਓਧਰ ਹੋ ਕੇ ਸਿਰ ਹਿਲਾਉਂਦੇ ਸਨ। ਸਾਰੇ ਸਿੱਖ ਵੇਖ-ਵੇਖ ਕੇ ਹੈਰਾਨ ਹੋ ਰਹੇ ਸਨ॥ ੩੭॥

ਬੈਠੇ ਸ੍ਰੀ ਸਤਿਗੁਰ ਬਿਨ ਕਾਰਨ। ਇਤ ਉਤ ਤਨਿ ਕਰਿ ਭੁਜਾ ਉਸਾਰਨ।
ਸਭਿਕੈ ਮਨ ਕੀ ਬੱਲੂ ਜਾਨ। ਸੰਸੈ ਜੁਤਿ ਹੁਇ ਬੂਝਨਿ ਠਾਨਿ॥੩੮॥

ਕਿਸੇ ਕਾਰਨ ਤੋਂ ਬਗੈਰ ਹੀ ਗੁਰੂ ਜੀ ਬੈਠੇ ਸਨ, ਏਧਰ ਓਧਰ ਕਰਕੇ ਬਾਹਾਂ ਨੂੰ ਚੁਕਦੇ ਸਨ। ਸਾਰਿਆਂ ਦੇ ਮਨ ਦੀ ਗੱਲ ਬੱਲੂ ਜਾਣ ਗਿਆ, ਇਸ ਲਈ ਸੰਸੇ-ਯੁਕਤ ਹੋਇਆ ਪੁੱਛਣ ਲੱਗਾ॥ ੩੮॥

'ਹੇ ਪ੍ਰਭੁ ! ਸਿੰਘਾਸਨ ਪਰ ਥਿਰੇ। ਕਿਮਿ ਇਤ ਉਤ ਅੰਗਨ ਕੌ ਕਰੇ?।
ਰਾਵਰਿ ਲੀਲਾ ਲਖੀ ਨ ਜਾਇ। ਕਹੀਅਹਿ ਪ੍ਰਭੁ ਚਾਹਤਿ ਸਮੁਦਾਇ' ॥੩੯॥

"ਹੇ ਪ੍ਰਭੂ ! ਤੁਸੀਂ ਸਿੰਘਾਸਣ ਤੇ ਬੈਠੇ ਆਪਣੇ ਸਰੀਰ ਦੇ ਅੰਗਾਂ ਨੂੰ ਏਧਰ ਓਧਰ ਕਿਉਂ ਕੀਤਾ ਹੈ, ਆਪ ਜੀ ਦੀ ਲੀਲ੍ਹਾ ਜਾਣੀ ਨਹੀਂ ਜਾ ਸਕਦੀ, ਹੇ ਪ੍ਰਭੂ ਜੀ ਦੱਸੋ, ਸਾਰੀ ਸਿੱਖ ਸੰਗਤ ਜਾਣਨਾ ਚਾਹੁੰਦੀ ਹੈ"॥ ੩੯॥

ਤਬਿ ਸ੍ਰੀ ਅਮਰ ਭਨਯੋ ਮਨ ਭਾਵਤਿ। 'ਰਾਮਦਾਸ ਮੁਹਿ ਪਟ ਪਹਿਰਾਵਤਿ।
ਲਵਪੁਰਿ ਕੇ ਬਜਾਰ ਮਹਿਂ ਖਿਰਯੋ। ਤਹਿਂ ਪਿਖਿ ਪਟ ਪਹਿਰਾਵਨ ਕਰਯੋ' ॥੪੦॥

ਤਦ ਗੁਰੂ ਅਮਰਦਾਸ ਜੀ ਨੇ ਮਨ-ਭਾਉਂਦੀ ਗੱਲ ਕੀਤੀ, "ਸ੍ਰੀ ਰਾਮਦਾਸ ਮੈਨੂੰ ਕਪੜੇ ਪਵਾ ਰਹੇ ਸੀ। ਲਾਹੌਰ ਦੇ ਇਕ ਬਾਜ਼ਾਰ ਵਿਚ ਖੜੇ ਹਨ, ਓਥੇ ਕਪੜੇ ਵੇਖ ਕੇ ਮੈਨੂੰ ਪਹਿਨਾ ਰਹੇ ਹਨ"॥ ੪੦॥

ਸੁਨਿ ਸਭਿਹਿਨਿ ਤਬਿ ਸੀਸ ਨਿਵਾਯਹੁ। ਭਾਉ ਸਦਾ ਸਿੱਖਨ ਕੌ ਭਾਯਹੁ।
ਇਮ ਤਹਿਂ ਬਸਤ੍ਰ ਨਿਵੇਦਨ ਕਰੇ। ਲਖਿ ਗੁਰ ਉਚਿਤ ਪ੍ਰੇਮ ਤੇ ਭਰੇ॥੪੧॥

ਸਾਰਿਆਂ ਨੇ ਸੁਣ ਕੇ ਫਿਰ ਸਿਰ ਨਿਵਾਏ, ਪ੍ਰੇਮ ਸਦਾ ਹੀ ਸਿੱਖਾਂ ਨੂੰ ਚੰਗਾ ਲੱਗਦਾ ਹੈ, ਇਸ ਤਰ੍ਹਾਂ ਸ੍ਰੀ ਰਾਮਦਾਸ ਜੀ ਨੇ ਵਸਤਰ ਅਰਪਣ ਕੀਤੇ। ਇਹ ਵੇਖ ਕੇ ਗੁਰੂ ਜੀ ਪ੍ਰੇਮ ਨਾਲ ਭਰ ਗਏ॥ ੪੧॥

ਰਾਮਦਾਸ ਪੁਨ ਚਲੇ ਅਗਾਰੇ। ਆਏ ਚੌਕ ਨਖਾਸ ਮਝਾਰੇ।
ਬਿਨ ਰੁਤਿ ਤੇ ਤਹਿ ਆਂਬ ਬਿਕਾਇਂ। ਅਤਿ ਸੁੰਦਰ ਪਿਖਿ ਰਹਯੋ ਲੁਭਾਇ॥੪੨॥

ਸ੍ਰੀ ਰਾਮਦਾਸ ਜੀ ਫਿਰ ਅੱਗੇ ਚਲ ਪਏ, ਮੰਡੀ ਵਾਲੇ ਚੌਕ ਵਿਚ ਆ ਗਏ, ਓਥੇ ਬਗੈਰ ਰੁੱਤ ਤੋਂ ਅੰਬ ਵਿਕ ਰਹੇ ਸਨ ਅਤਿ ਸੁੰਦਰ ਅੰਬ ਵੇਖ ਕੇ ਸ੍ਰੀ ਰਾਮਦਾਸ ਲੁਭਾਇਮਾਨ ਹੋ ਗਏ॥ ੪੨॥

'ਲਵਪੁਰਿ ਕੀ ਇਹ ਵਸਤੁ ਅਜਾਇਬੁ। ਅਰਪਨ ਉਚਿਤ ਸਰਸ ਗੁਰ ਸਾਹਿਬ।
ਰਿਕਤ ਹਾਥ ਬਡਿਅਨਿ ਢਿਗ ਜਾਨਾ। ਇਸ ਤੇ ਪਰੇ ਆਨ ਕੋ ਹਾਨਾ॥੪੩॥

ਸੋਚਣ ਲਗੇ, "ਲਾਹੌਰ ਦੀ ਇਹ ਅਜੀਬ ਵਸਤੂ ਹੈ, ਇਹ ਗੁਰੂ ਸਾਹਿਬ ਜੀ ਦੇ ਅਰਪਣ ਕਰਨ ਯੋਗ ਹਨ। ਖਾਲੀ ਹੱਥ ਵੱਡਿਆਂ ਪਾਸ ਜਾਣਾ, ਇਸ ਤੋਂ ਵੱਡਾ ਹੋਰ ਕਿਹੜਾ ਮਾੜਾ ਕੰਮ ਹੈ॥ ੪੩॥

**ਅਦਭੁਤ ਬਿਨ ਰੁਤ ਫਲ ਲੈ ਜੈ ਹੌਂ। ਅਰਪਿ ਅਗਾਰੀ ਬੰਦਨ ਕੈ ਹੌਂ।**
**ਬਹੁ ਦਿਨ ਕੇ ਬਿਛਰੇ ਦਰਸੈ ਹੌਂ। ਪਿਖਿ ਸਰੂਪ ਲੋਚਨ ਤ੍ਰਿਪਤੈ ਹੌਂ ॥੪੪॥**

ਵਚਿੱਤਰ ਬਿਨ ਰੁੱਤੇ ਫਲ ਲੈ ਕੇ ਜਾਂਦਾ ਹਾਂ, ਸਾਹਮਣੇ ਅਰਪਨ ਕਰਕੇ ਬੰਦਨਾ ਕਰਾਂਗਾ, ਬਹੁਤ ਦਿਨਾਂ ਦੇ ਵਿਛੜਿਆਂ ਦੇ ਦਰਸ਼ਨ ਕਰਾਂਗਾ, ਗੁਰੂ ਜੀ ਦਾ ਸਰੂਪ ਵੇਖ ਕੇ ਅੱਖਾਂ ਤ੍ਰਿਪਤ ਕਰਾਂਗਾ"॥ ੪੪॥

**ਢਿਗ ਹੁਇ ਬੂਝਜੋ ਵੇਚਨ ਵਾਰੋ। 'ਕਹਹੁ ਮੋਲ ਇਹੁ, ਫਲ ਬਿਵਹਾਰੋ!'।**
**'ਏਕ ਰਜਤਪਣਾ' ਮੋਲ ਕਿਯੋ ਹੈ। ਸੋ ਦੇ ਕਰਿ ਨਿਜ ਹਾਥ ਲਿਯੋ ਹੈ ॥੪੫॥**

ਨੇੜੇ ਹੋ ਕੇ ਫਲ ਵੇਚਣ ਵਾਲੇ ਨੂੰ ਪੁਛਿਆ, "ਹੇ ਫਲ ਵੇਚਣ ਵਾਲੇ ! ਇਸ ਫਲ ਦਾ ਮੁੱਲ ਦਸੋ।" ਦੁਕਾਨਦਾਰ ਨੇ ਇਕ ਰੁਪਈਆ ਮੁੱਲ ਦੱਸਿਆ। ਏਨੀ ਰਕਮ ਦੇ ਕੇ ਇਕ ਅੰਬ ਨੂੰ ਆਪਣੇ ਹੱਥਾਂ ਵਿਚ ਲੈ ਲਿਆ॥ ੪੫॥

**ਕਰੇ ਸ਼ੀਘ੍ਰਤਾ ਗਮਨਜੋ ਫੇਰ। ਗੋਇੰਦਵਾਲ ਪੰਥ ਕੋ ਹੇਰਿ।**
**ਬਢਜੋ ਪ੍ਰੇਮ ਸ੍ਰੀ ਸਤਿਗੁਰ ਪੂਰਨ। ਮਿਲਜੋ ਚਹੈ ਚਲਿ ਕਰਿ ਮਗ ਤੂਰਨ ॥੪੬॥**

ਫਿਰ ਛੇਤੀ ਨਾਲ ਅੱਗੇ ਚਲ ਪਏ, ਗੋਇੰਦਵਾਲ ਦਾ ਰਾਹ ਵੇਖ ਕੇ ਰਸਤੇ-ਰਸਤੇ ਤੁਰ ਪਏ। ਪੂਰੇ ਸਤਿਗੁਰੂ ਵਾਸਤੇ ਬਹੁਤ ਪ੍ਰੇਮ ਵਧਿਆ, ਤੁਰਤ ਚਲ ਕੇ ਮਿਲਣਾ ਚਾਹੁੰਦੇ ਸਨ॥ ੪੬॥

**ਚਲਤਿ ਚਲਤਿ ਦਿਨਮਨਿ ਅਸਤਾਯਹੁ। ਗ੍ਰਾਮ ਬਿਖੈ ਬਸਿ ਨਿਸਾ ਬਿਤਾਯਹੁ।**
**ਬਡੀ ਪ੍ਰਭਾਤਿ ਉਠੇ ਪੁਨ ਚਲੇ। ਚਿਤ ਮਹਿਂ ਪਜਾਸ ਅਧਿਕ ਗੁਰ ਮਿਲੇ ॥੪੭॥**

ਚਲਦਿਆਂ-ਚਲਦਿਆਂ ਸੂਰਜ ਡੁੱਬ ਗਿਆ, ਇਕ ਪਿੰਡ ਵਿਚ ਰਹਿ ਕੇ ਰਾਤ ਬਤੀਤ ਕੀਤੀ। ਸਵੇਰੇ ਸਵੱਖਤੇ ਉੱਠ ਕੇ ਫਿਰ ਚਲ ਪਏ, ਦਿਲ ਵਿਚ ਗੁਰੂ ਜੀ ਨੂੰ ਮਿਲਣ ਦੀ ਬਹੁਤ ਜ਼ਿਆਦਾ ਪਿਆਸ ਲੱਗੀ ਹੋਈ ਸੀ॥ ੪੭॥

**ਭੈਰੋਵਾਲ ਗ੍ਰਾਮ ਤਬਿ ਆਏ। ਗੋਇੰਦਵਾਲ ਰਹਜੋ ਨਿਕਟਾਏ।**
**ਲਗੀ ਉਸ਼ਨਤਾ ਕਰ ਕੀ ਫਲ ਕੋ। ਫੂਟ ਗਯੋ ਰਸ ਨਿਕਸਤਿ ਢਲ ਕੋ ॥੪੮॥**

ਤਦ ਭੈਰੋਵਾਲ ਪਿੰਡ ਆਇਆ, ਗੋਇੰਦਵਾਲ ਹੁਣ ਨੇੜੇ ਰਹਿ ਗਿਆ ਸੀ। ਫਲ ਨੂੰ ਹੱਥਾਂ ਦੀ ਗਰਮੀ ਲੱਗੀ, ਅੰਬ ਫਿਸ ਗਿਆ ਅਤੇ ਫਲ ਦਾ ਰਸ ਬਾਹਰ ਆ ਗਿਆ॥ ੪੮॥

**'ਗੁਰ ਲਗ ਨਹਿਂ ਪਹੁਚੈ' ਚਿਤ ਚੀਨ। ਤਬ ਸ੍ਰੀ ਅਮਰ ਧਜਾਨ ਧਰਿ ਲੀਨਿ।**
**'ਹੇ ਪ੍ਰਭੂ ! ਇਹ ਫਲ ਅਰਪਨ ਕਰਜੋ। ਬਿਨ ਰੁਤ ਕੋ ਰਸੁ ਜਾਇ ਸੁ ਢਰਜੋ ॥੪੯॥**

ਚਿੱਤ ਵਿਚ ਸੋਚਿਆ, "ਫਲ ਗੁਰੂ ਜੀ ਪਾਸ ਨਹੀਂ ਪਹੁੰਚੇਗਾ", ਫਿਰ ਗੁਰੂ ਅਮਰਦਾਸ ਜੀ ਵਲ ਧਿਆਨ ਧਾਰਨ ਕੀਤਾ ਅਤੇ ਬੇਨਤੀ ਕੀਤੀ, "ਹੇ ਪ੍ਰਭੂ ! ਇਹ ਫਲ ਅਰਪਣ ਕਰਨ ਵਾਸਤੇ ਲਿਆਂਦਾ ਸੀ, ਬਿਨ ਰੁੱਤ ਦਾ ਹੋਣ ਕਰਕੇ ਫਿਸ ਗਿਆ ਹੈ ਅਤੇ ਰਸ ਨਿਕਲ ਗਿਆ ਹੈ॥ ੪੯॥

**ਅੰਗੀਕਾਰ ਕਰਹੁ ਮੁਖ ਪਾਵਹੁ। ਮਮ ਮਨਸਾ ਕੋ ਪੂਰ ਕਰਾਵਹੁ'।**
**ਇਮਿ ਕਹਿ ਆਂਬ ਖਾਇ ਸੋਂ ਲੀਨਿ। ਇਤ ਸ੍ਰੀ ਗੁਰ ਰਸ ਚੂਸਨਿ ਕੀਨਿ ॥੫੦॥**

ਇਸ ਨੂੰ ਪਰਵਾਨ ਕਰਕੇ ਆਪਣੇ ਮੁਖ ਵਿਚ ਪਾਵੋ, ਮੇਰੀ ਖਾਹਸ਼ ਨੂੰ ਪੂਰਨ ਕਰੋ।" ਇਸ ਤਰ੍ਹਾਂ ਕਹਿ ਕੇ ਅੰਬ ਖਾ ਲਿਆ, ਇਸ ਤਰ੍ਹਾਂ ਗੁਰੂ ਅਮਰਦਾਸ ਜੀ ਨੇ ਫਲ ਦਾ ਰਸ ਚੂਸ ਲਿਆ॥ ੫੦॥

ਬਹੁਤ ਪ੍ਰੀਤਿ ਸੋਂ ਸ੍ਵਾਦਤਿ ਕਰਿ ਕਰਿ। ਰਸ ਚੂਸਤਿ ਘੂਟਨਿ ਬਰ ਭਰਿ ਭਰਿ।
ਕਿਤਿਕ ਸਮੈਂ ਗੁਠਲੀ ਮੁਖ ਰਾਖੀ। ਬਹੁਰ ਨਿਕਾਸਿ ਦਾਸ ਸੋਂ ਭਾਖੀ॥੫੧॥

ਗੁਰੂ ਜੀ ਬਹੁਤ ਪ੍ਰੀਤ ਨਾਲ ਸਵਾਦ ਲੈ-ਲੈ ਕੇ, ਚੂਸ-ਚੂਸ ਕੇ ਤੇ ਘੁਟ ਭਰ-ਭਰ ਕੇ ਅੰਬ ਚੂਸ ਰਹੇ ਸਨ। ਕਾਫੀ ਸਮੇਂ ਤਕ ਗਿਟਕ ਮੂੰਹ ਵਿਚ ਰੱਖੀ, ਫਿਰ ਮੂੰਹ ਵਿਚੋਂ ਕੱਢ ਕੇ ਸੇਵਕ ਬੱਲੂ ਨੂੰ ਕਿਹਾ॥ ੫੧॥

'ਇਸਕੋ ਰਾਖਹੁ ਤਾਕ ਮਝਾਰੀ। ਪੁਨ ਹਮ ਲੈਹੈਂ ਕਬਿ ਇਕ ਬਾਰੀ'।
ਬੱਲੂ ਨੇ ਆਇਸੁ ਕੋ ਮਾਨਿ। ਧਰੀ ਸੰਭਾਰਿ ਸਭਾ ਕੇ ਥਾਨ॥੫੨॥

"ਇਸ ਗਿਟਕ ਨੂੰ ਤਾਕੀ ਵਿਚ ਰੱਖ ਦੇਵੋ, ਮੈਂ ਫਿਰ ਇਸ ਨੂੰ ਇਕ ਵਾਰ ਲਵਾਂਗਾ।" ਬੱਲੂ ਨੇ ਆਗਿਆ ਮੰਨੀ ਅਤੇ ਨੇੜੇ ਹੀ ਤਾਕੀ ਵਿਚ ਗਿਟਕ ਰੱਖ ਦਿੱਤੀ॥ ੫੨॥

ਰਾਮਦਾਸ ਕੇਤਿਕ ਚਿਰ ਪਾਛੇ। ਪਹੁੰਚਤਿ ਭਏ ਪ੍ਰੇਮ ਚਿਤ ਬਾਂਛੇ।
ਦੇਖਿ ਦੂਰ ਤੇ ਮੁਦਤਿ ਮਹਾਨਾ। ਜਿਉਂ ਰਵਿ ਹੇਰਿ ਕਮਲ ਬਿਗਸਾਨਾ॥੫੩॥

ਸ੍ਰੀ ਰਾਮਦਾਸ ਜੀ ਕੁਝ ਸਮੇਂ ਬਾਅਦ, ਚਿਤ ਵਿਚ ਪ੍ਰੇਮ ਭਰ ਕੇ ਪਹੁੰਚ ਗਏ। ਦੂਰ ਤੋਂ ਵੇਖ ਕੇ ਬਹੁਤ ਪ੍ਰਸੰਨ ਹੋਏ, ਜਿਵੇਂ ਸੂਰਜ ਨੂੰ ਵੇਖ ਕੇ ਕੰਵਲ ਖਿੜ ਜਾਂਦਾ ਹੈ॥ ੫੩॥

ਚਰਨ ਸਰੋਜਨ ਕੇ ਦ੍ਰਿਗ ਭੌਰ। ਕਰੀ ਨਮੋ ਤੁਰਨ ਹੀ ਦੌਰਿ।
ਸਤਿਗੁਰ ਨੇ ਗਹਿ ਭੁਜਾ ਉਠਾਵਾ। ਜਾਨਿ ਪ੍ਰੇਮ ਬਹੁ ਕੰਠ ਲਗਾਵਾ॥੫੪॥

ਚਰਨ-ਕੰਵਲਾਂ ਦੇ ਨੇਤਰ ਭੌਰੇ ਬਣਾ ਕੇ, ਤੁਰਤ ਦੌੜ ਕੇ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਬਾਂਹ ਨਾਲ ਫੜ ਕੇ, ਬਹੁਤ ਪ੍ਰੇਮ ਜਾਣ ਕੇ ਆਪਣੇ ਗਲ ਨਾਲ ਲਾ ਲਿਆ॥ ੫੪॥

ਕ੍ਰਿਪਾ ਦ੍ਰਿਸ਼ਟਿ ਸੋਂ ਦੇਖਜੋ ਕੈਸੇ। ਜਲਦ ਤ੍ਰਿਖਤਿ ਚਾਤ੍ਰਿਕ ਕੋ ਜੈਸੇ।
ਸਨਮਾਨਤਿ ਸਨਮੁਖ ਥਿਰ ਥੀਵਾ। ਮਨਹੁਂ ਪ੍ਰੇਮ ਦੀਰਘ ਕੀ ਸੀਵਾ॥੫੫॥

ਜਦ ਗੁਰੂ ਜੀ ਨੇ ਕ੍ਰਿਪਾ-ਦ੍ਰਿਸ਼ਟੀ ਨਾਲ ਵੇਖਿਆ ਤਾਂ ਮਾਨੋ ਬੱਦਲਾਂ ਦੇ ਪਿਆਸੇ ਪਪੀਹੇ ਨੂੰ ਤ੍ਰਿਪਤ ਕੀਤਾ ਹੋਵੇ। ਸਨਮਾਨ ਵਾਸਤੇ ਸਾਹਮਣੇ ਖੜੇ ਹੋ ਗਏ, ਮਾਨੋ ਵੱਡੇ ਪ੍ਰੇਮ ਦੀ ਹੱਦ ਹੋਵੇ॥ ੫੫॥

ਬੂਝਜੋ 'ਕਹੁ ਬ੍ਰਿਤਾਂਤ ਸੁਲਤਾਨ। ਕਿਮਿ ਦਿਜ ਬਾਹਜ ਕੀਨਿ ਬਖਾਨ ?।
ਤੁਮਨੇ ਕੋ ਉੱਤਰ ਦੇ ਮੋਰੇ?। ਕਿਮਿ ਅਕਬਰ ਕਹਿ ਕੀਨਸ ਹੋਰੇ ?'॥੫੬॥

ਗੁਰੂ ਜੀ ਨੇ ਪੁਛਿਆ, "ਬਾਦਸ਼ਾਹ ਦਾ ਬ੍ਰਿਤਾਂਤ ਸੁਣਾਓ, ਬ੍ਰਾਹਮਣ ਖੱਤਰੀ ਕੀ ਕਹਿੰਦੇ ਸਨ ? ਤੁਸੀਂ ਕੀ ਮੋੜਵਾਂ ਉਤਰ ਦਿੱਤਾ। ਅਕਬਰ ਨੇ ਕਿਵੇਂ ਕਹਿ ਕੇ ਹੌਲੇ ਕੀਤੇ ?॥ ੫੬॥

ਹਾਥ ਜੋਰ ਬਿਰਤਾਂਤ ਬਖਾਨਾ। 'ਸੁਨਹੁ ਪ੍ਰਭੁ ਕਿਛੁ ਜਾਇ ਨ ਜਾਨਾ।
ਪਾਠ ਕਰਨ ਗਾਇੱਤ੍ਰੀ ਚਹਜੋ। ਸਭਿ ਨਰ ਅਰੁ ਅਕਬਰ ਨੇ ਕਹਜੋ॥੫੭॥

ਹੱਥ ਜੋੜ ਕੇ ਬਿਰਤਾਂਤ ਸੁਣਾਇਆ, "ਹੇ ਪ੍ਰਭੂ ਜੀ! ਸੁਣੋ, ਕੁਝ ਜਾਣਿਆਂ ਨਹੀਂ ਜਾ ਸਕਦਾ, ਉਹ ਮੇਰੇ ਪਾਸੋਂ ਗਾਇਤਰੀ ਦਾ ਪਾਠ ਸੁਣਨਾ ਚਾਹੁੰਦੇ ਸਨ, ਸਾਰੇ ਮਨੁੱਖਾਂ ਅਤੇ ਅਕਬਰ ਨੇ ਵੀ ਕਿਹਾ॥ ੫੭॥

ਨਹਿਂ ਮੈ ਜਾਨਤਿ ਹੁਤੋ ਅਗਾਰੀ। ਬਚ ਸੰਭਾਰਿ ਤੁਮ ਭੁਜਾ ਨਿਹਾਰੀ।
ਸਰਬ ਗਜਾਤ ਤਤਛਿਨ ਹੁਇ ਆਇਵ। ਪੂਰਬ ਓਅੰਕਾਰ ਸੁਨਾਇਵ॥੫੮॥

ਮੈਂ ਤਾਂ ਪਹਿਲਾਂ ਗਾਇਤਰੀ ਦਾ ਪਾਠ ਜਾਣਦਾ ਹੀ ਨਹੀਂ ਸੀ। ਆਪ ਜੀ ਦੇ ਬਚਨਾਂ ਨੂੰ ਮੰਨ ਕੇ ਆਪਣੀ ਸੱਜੀ ਬਾਂਹ ਵਲ ਵੇਖਿਆ। ਉਸੇ ਵੇਲੇ ਮੈਨੂੰ ਸਭ ਕੁਝ ਯਾਦ ਹੋ ਗਿਆ, ਪਹਿਲਾਂ ਮੈਂ ਇਕ ਓਅੰਕਾਰ ਸੁਣਾਇਆ॥ ੫੮॥

**ਸੁਨਿ ਧੁਨਿ ਚੌਕ੍ਰਿਤ ਚਿਤ ਮਹਿਂ ਚਮਕੇ। ਸਕਜੋ ਨ ਕਹਿ ਕੋ ਤਬ ਬਚ ਸਮ ਕੇ।**
**'ਸਤਿਗੁਰ ਧੰਨ' ਬਖਾਨਤਿ ਸ਼ਾਹੂ। ਭਾ ਪ੍ਰਤਾਪ ਤੁਮਰੋ ਸਭਿ ਮਾਂਹੂ॥੫੯॥**

ਓਅੰਕਾਰ ਦੀ ਧੁਨੀ ਸੁਣ ਕੇ ਚਿਤ ਵਿਚ ਹੈਰਾਨ ਹੋ ਕੇ ਸਭ ਕੁਝ ਭੁੱਲ ਗਏ, ਫਿਰ ਕੋਈ ਵੀ ਉਸ ਬਰਾਬਰ ਬਚਨ ਨਾ ਕਹਿ ਸਕਿਆ। ਬਾਦਸ਼ਾਹ ਨੇ ਕਿਹਾ, "ਤੁਹਾਡਾ ਸਤਿਗੁਰੂ ਧੰਨ ਹੈ। ਸਭ ਵਿਚ ਤੁਹਾਡਾ ਪ੍ਰਤਾਪ ਬਹੁਤ ਵਧਿਆ ਹੈ॥ ੫੯॥

**ਇਕ ਪਠਿਬੋ ਗਾਇੱਤ੍ਰੀ ਤਬੈ। ਭਏ ਮੌਨ ਨਹਿਂ ਬੋਲੇ ਸਬੈ'।**
**ਸੁਨਿ ਸਤਿਗੁਰੂ ਪ੍ਰਸੰਨ ਮਹਾਨਾ। ਬੂਝਜੋ, 'ਹਮ ਹਿਤ ਕਜਾ ਤੁਮ ਆਨਾ? ॥੬੦॥**

ਫਿਰ ਮੈਂ ਗਾਇਤ੍ਰੀ ਦਾ ਪਾਠ ਕੀਤਾ, ਸਾਰੇ ਚੁੱਪ ਹੋ ਗਏ, ਕੋਈ ਵੀ ਨਾ ਬੋਲਿਆ। ਇਹ ਸੁਣ ਕੇ ਸਤਿਗੁਰੂ ਜੀ ਮਹਾਨ ਪ੍ਰਸੰਨ ਹੋਏ, ਪੁਛਿਆ, "ਸਾਡੇ ਵਾਸਤੇ ਕੀ ਲੈ ਕੇ ਆਇਆ ਹੈਂ ?॥ ੬੦॥

**ਨਗਰ ਬਿਸਾਲ ਬਿਖੇ ਚਲਿ ਗਯੋ। ਕਜਾ ਵਸਤੂ ਤਹਿਂ ਲਜਾਵਤਿ ਭਯੋ'।**
**ਹਾਥ ਜੋਰਿ ਕਹਿ 'ਤੁਮ ਸਭਿ ਜਾਨੋ। ਜਥਾ ਬਸਤ੍ਰ ਪਹਿਰਾਵਨਿ ਠਾਨੋ॥੬੧॥**

ਏਡੇ ਵੱਡੇ ਸ਼ਹਿਰ ਵਿਚ ਚਲ ਕੇ ਗਿਆ ਸੀ, ਉਥੋਂ ਤੂੰ ਕੀ ਵਸਤੂ ਲੈ ਕੇ ਆਇਆ ਹੈਂ।" ਸ੍ਰੀ ਰਾਮਦਾਸ ਜੀ ਨੇ ਹੱਥ ਜੋੜ ਕੇ ਕਿਹਾ, "ਤੁਸੀਂ ਸਭ ਕੁਝ ਜਾਣਦੇ ਹੋ, ਜਿਵੇਂ ਵਸਤਰ ਪਹਿਨਾਏ ਸਨ॥ ੬੧॥

**ਬਿਨਾ ਮੋਲ ਤੇ ਅਰਪਨ ਕਰੇ। ਰਾਵਰਿ ਉਚਿਤ ਜਾਨ ਕਰਿ ਖਰੇ।**
**ਬਿਨ ਰੁਤਿ ਫਲ ਰਸਾਲ ਕੋ ਆਗੇ। ਪਿਖਤਿ ਭਯੋ, ਬਹੁ ਸੁੰਦਰ ਲਾਗੇ॥੬੨॥**

ਬਿਨ ਮੁੱਲ ਤੋਂ ਹੀ ਆਪ ਜੀ ਨੂੰ ਅਰਪਨ ਕਰ ਦਿੱਤੇ। ਆਪ ਜੀ ਦੇ ਵਾਸਤੇ ਉਚਿਤ ਅਤੇ ਖਰੇ ਜਾਣ ਕੇ ਬਿਨਾਂ ਰੁੱਤ ਬਹੁਤ ਰਸੇ ਹੋਏ ਅੰਬ ਵੇਖੇ ਤਾਂ ਮੈਨੂੰ ਬਹੁਤ ਸੁੰਦਰ ਲੱਗੇ॥ ੬੨॥

**ਆਨਜੋ ਮੋਲ ਆਪਕੇ ਕਾਰਨ। ਤੂਰਨ ਕੀਨਸਿ ਪੰਥ ਪਧਾਰਨ।**
**ਨਿਕਟ ਰਹਜੋ ਪੁਰਿ ਅਪਨੇ ਆਵਨਿ। ਹੁਤੋ ਪਾਕ ਰਸੁ ਲਾਗ ਚੁਚਾਵਨ॥੬੩॥**

ਆਪ ਜੀ ਵਾਸਤੇ ਮੁੱਲ ਲਿਆਂਦੇ ਸਨ, ਓਸੇ ਵੇਲੇ ਗੋਇੰਦਵਾਲ ਵਲ ਚੱਲ ਪਿਆ। ਜਦ ਆਉਂਦਾ ਹੋਇਆ ਨਗਰ ਦੇ ਨੇੜੇ ਆ ਗਿਆ ਤਾਂ ਫਲ ਬਹੁਤ ਪੱਕੇ ਹੋਣ ਕਰਕੇ, ਉਨ੍ਹਾਂ ਦਾ ਰਸਾ ਚੋਣ ਲੱਗ ਗਿਆ॥ ੬੩॥

**ਫੂਟ ਗਯੋ ਰਸ ਨਿਕਸਤਿ ਜਾਨਾ। ਪਹੁਂਚਜੋ ਭੈਰੋਂਵਾਲ ਸਥਾਨਾ।**
**ਅਰਪਜੋ ਧਰਿ ਕਰਿ ਧਜਾਨ ਤੁਮਾਰਾ। ਹੁਇ ਨਿਸੰਕ ਨਿਜ ਮੁਖ ਮਹਿਂ ਡਾਰਾ॥੬੪॥**

ਫਿਸ ਗਏ, ਰਸਾ ਨਿਕਲਣ ਲੱਗਾ, ਮੈਂ ਜਦ ਭੈਰੋਵਾਲ ਪਿੰਡ ਪਹੁੰਚਿਆ। ਆਪ ਜੀ ਦਾ ਧਿਆਨ ਧਾਰਨ ਕਰਕੇ ਆਪ ਜੀ ਨੂੰ ਅਰਪਣ ਕਰ ਦਿੱਤੇ, ਆਪ ਜੀ ਨੇ ਸ਼ੰਕਾ-ਰਹਿਤ ਹੋ ਕੇ ਮੁਖ ਵਿਚ ਪਾ ਲਏ॥ ੬੪॥

**ਪੂਰਨ ਸਭਿ ਘਟਿ ਬਿਖੇ ਕ੍ਰਿਪਾਲ। ਰਾਖਹੁ ਸ਼ਰਧਾ ਜਨ ਸਭਿ ਕਾਲ।**
**ਅਰਪਤਿ ਜੇ ਤੁਮ ਕੋ ਜਨ ਲੋਗ। ਭੋਗਤਿ ਹੋ ਇਹ ਰਾਵਰਿ ਜੋਗ' ॥੬੫॥**

ਆਪ ਜੀ ਸਭ ਘਟ ਵਿਖੇ ਪੂਰਨ ਕ੍ਰਿਪਾਲੂ ਹੋ, ਸਦਾ ਹੀ ਆਪਣੇ ਦਾਸਾਂ ਦੀ ਸ਼ਰਧਾ ਨੂੰ ਜਾਣਦੇ ਹੋ। ਜਿਹੜੇ ਲੋਕ ਤੁਹਾਨੂੰ ਨਜ਼ਰਾਨੇ ਭੇਟ ਕਰਦੇ ਹਨ, ਤੁਸੀਂ ਉਨ੍ਹਾਂ ਨੂੰ ਭੋਗਦੇ ਹੋ"॥ ੬੫॥

ਪ੍ਰੇਮ ਮਗਨ ਸਤਿਗੁਰੂ ਸੁਨਾਇਵ। 'ਫਲ ਰਸਾਲ ਜੋ ਮਮ ਹਿਤ ਲਜਾਇਵ।
ਸੋ ਹਮ ਖਾਯੋ ਗੁਠਲੀ ਧਰੀ'। ਬੱਲੂ ਤਬਹਿ ਦਿਖਾਵਨਿ ਕਰੀ ॥੬੬॥

ਪ੍ਰੇਮ ਮਗਨ ਹੋ ਕੇ ਸਤਿਗੁਰੂ ਜੀ ਨੇ ਸੁਣਾਇਆ, "ਜਿਹੜਾ ਮਿੱਠਾ ਅਤੇ ਰਸਿਆ ਹੋਇਆ ਫਲ ਤੁਸੀਂ ਮੇਰੇ ਵਾਸਤੇ ਲਿਆਏ ਸੀ, ਉਹ ਮੈਂ ਖਾ ਲਿਆ ਹੈ, ਅਤੇ ਗਿਟਕ ਏਥੇ ਪਈ ਹੈ।" ਬੱਲੂ ਨੇ ਫਿਰ ਸਾਰਿਆਂ ਨੂੰ ਗਿਟਕ ਵਿਖਾਈ॥ ੬੬॥

ਰਾਮਦਾਸ ਅਰੁ ਨਰ ਗਨ ਸਾਰੇ। ਹੇਰਤਿ ਅਚਰਜ ਥਿਰੇ ਬਿਚਾਰੇਂ।
ਸ੍ਰੀ ਸਤਿਗੁਰ ਨਿਤ ਭਾਉ ਅਧੀਨਾ। ਸਭਿਨਿ ਪ੍ਰਬੀਨਨਿ ਲੀਨਸਿ ਚੀਨਾ ॥੬੭॥

ਸ੍ਰੀ ਰਾਮਦਾਸ ਜੀ ਅਤੇ ਹੋਰ ਸਿੱਖ-ਸੰਗਤ ਗਿਟਕ ਵੇਖ ਕੇ ਬਹੁਤ ਹੈਰਾਨ ਹੋਏ ਅਤੇ ਵਿਚਾਰਨ ਲੱਗੇ। ਸ੍ਰੀ ਸਤਿਗੁਰੂ ਜੀ ਸਦਾ ਪ੍ਰੇਮ ਦੇ ਅਧੀਨ ਰਹਿੰਦੇ ਹਨ। ਸਿੱਖ-ਸੰਗਤ ਵਿਚ ਬੈਠੇ ਸਾਰੇ ਸਿਆਣਿਆਂ ਨੇ ਸਮਝ ਲਿਆ॥ ੬੭॥

ਬੰਦਤਿ ਲਖੀ ਨ ਜਾਵਹਿ ਲੀਲਾ। ਪਾਰਬ੍ਰਹਮ ਸ੍ਰੀ ਗੁਰੂ ਗਹੀਲਾ।
ਸਿੱਖਜਨ ਹਿਤ ਅਚਰਜ ਦਿਖਰਾਵਤਿ। ਸਦਾ ਪ੍ਰੇਮ ਬਸਿ ਇਹੀ ਜਨਾਵਤਿ ॥੬੮॥

ਮੱਥਾ ਟੇਕਦੇ ਹੋਏ ਸੋਚਦੇ ਹਨ ਕਿ ਗੁਰੂ ਜੀ ਦੀ ਲੀਲ੍ਹਾ ਜਾਣੀ ਨਹੀਂ ਜਾ ਸਕਦੀ। ਗੁਰੂ ਜੀ ਆਪ ਪਾਰਬ੍ਰਹਮ ਹਨ। ਸਿੱਖਾਂ ਦੇ ਹਿਤ ਵਾਸਤੇ ਇਹ ਅਸਚਰਜ ਕੌਤਕ ਵਿਖਾਉਂਦੇ ਹਨ, ਸਦਾ ਹੀ ਆਪਣੇ ਆਪ ਨੂੰ ਪ੍ਰੇਮ-ਵੱਸ ਜਣਾਉਂਦੇ ਹਨ॥ ੬੮॥

*ਪਹਿਲੀ ਰਾਸ ਦਾ ਚੁਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੪॥*

## ਅਧਿਆਇ ਪੰਜਤਾਲੀਵਾਂ

*ਤੀਰਥਾਂ ਦਾ ਪ੍ਰਸੰਗ, ਪਹੋਆ*

*ਦੋਹਰਾ*- ਸ੍ਰੀ ਸਤਿਗੁਰ ਇਸ ਰੀਤਿ ਨਿਤਿ ਕਰਤਿ ਸਿਖਨ ਕੱਲਜਾਨ।
ਨਾਮ ਦਾਨ ਦੇਂ ਮੁਕਤਿ ਹਿਤ ਜਾਹਰ ਜੋਤਿ ਜਹਾਨ॥੧॥

ਇਸ ਰੀਤੀ ਅਨੁਸਾਰ ਸਤਿਗੁਰੂ ਜੀ ਨਿਤ ਸਿੱਖਾਂ ਦਾ ਕਲਿਆਣ ਕਰਦੇ ਸਨ। ਮੁਕਤੀ ਹਿਤ ਨਾਮ ਦਾਨ ਦਿੰਦੇ ਸਨ, ਉਹ ਜਗਤ ਵਿਚ ਜ਼ਾਹਰਾ ਜੋਤ ਸਨ॥ ੧॥

*ਸੋਰਠਾ*-ਦਰਸ਼ਨ ਪੁਰਬ ਅਭੀਚ ਪੁੰਨ ਰੂਪ ਤੀਰਥ ਗੁਰੂ।
ਮਿਟਹਿ ਜਨਮ ਅਰ ਮੀਚ ਮਜਹਿਂ ਜੇ ਪ੍ਰੇਮੀ ਭਗਤੁ॥੨॥

ਪੁੰਨ ਰੂਪ ਤੀਰਥ ਗੁਰੂ ਜੀ ਦੇ ਦਰਸ਼ਨ ਅਭਿਜਿਤ ਨਛੱਤਰ ਦੇ ਪੁਰਬ ਸਮਾਨ ਹਨ। ਇਸ ਗੁਰ-ਤੀਰਥ ਵਿਚ ਜਿਹੜੇ ਪ੍ਰੇਮੀ ਅਤੇ ਭਗਤ ਇਸ਼ਨਾਨ ਕਰਦੇ ਹਨ ਉਨ੍ਹਾਂ ਦੇ ਜਨਮ-ਮਰਨ ਕੱਟੇ ਜਾਂਦੇ ਹਨ॥ ੨॥

*ਚੌਪਈ*-ਨਿਰਮਲ ਗਜਾਨ ਜਾਂਹਿ ਬਰ ਬਾਰੀ। ਜੋਗ ਵਿਰਾਗ ਕੂਲ ਸੁਖਕਾਰੀ।
ਸਿਖ ਸੰਗਤਿ ਜਲ ਜੰਤੁ ਅਨੇਕਾ। ਸਮ ਦਮ ਸਤਿ ਸੰਤੋਖ ਬਿਬੇਕਾ॥੩॥

ਨਿਰਮਲ ਗਿਆਨ ਰੂਪੀ ਜਿਥੇ ਸ੍ਰੇਸ਼ਟ ਜਲ ਹੈ, ਜੋਗ ਵਿਰਾਗ ਰੂਪੀ ਉਸਦੇ ਬੜੇ ਸੁਖਦਾਇਕ ਕਿਨਾਰੇ ਹਨ। ਸਿੱਖ ਸੰਗਤ ਜਲ ਦੇ ਅਨੇਕਾਂ ਜੀਵਾਂ ਵਾਂਗ ਹੈ। ਮਨ ਦਾ ਰੋਕਣਾ, ਸਵਾਸਾਂ ਦਾ ਰੋਕਣਾ, ਸੱਚ, ਸੰਤੋਖ ਅਤੇ ਵਿਚਾਰ॥ ੩॥

**ਸੁਚ ਸੰਜਮ ਇਸ਼ਨਾਨ ਰੁ ਧਜਾਨਾ। ਇਹੁ ਸਭਿ ਖਿਰੇ ਕਮਲ ਬਿਧਿ ਨਾਨਾ।**
**ਕਲਮਲ ਕਲਿ ਕੇ ਕਾਲ ਮਲੀਨਾ। ਦਰਸ਼ਨ ਮੱਜਨ ਤੇ ਕਰਿ ਹੀਨਾ॥੪॥**

ਸੁਚ, ਸੰਜਮ, ਇਸ਼ਨਾਨ ਅਤੇ ਧਿਆਨ ਇਹ ਸਾਰੇ ਕੰਵਲ ਫੁੱਲ ਵਾਂਗ ਕਈ ਪ੍ਰਕਾਰ ਖਿੜੇ ਹਨ। ਕਲਜੁਗ ਦੇ ਸਮੇਂ ਦੇ ਮਲੀਨ ਜੀਵਾਂ ਦੇ ਪਾਪਾਂ ਨੂੰ ਦਰਸ਼ਨ ਰੂਪ ਇਸ਼ਨਾਨ ਨਾਸ਼ ਕਰਦੇ ਹਨ॥ ੪॥

**ਸੀਤਲਤਾ ਮੁਕਤੀ ਜਿਸ ਮਾਂਹੀ। ਬਡੇ ਭਾਗ ਪ੍ਰਾਪਤਿ ਹੁਇ ਤਾਂਹੀ।**
**ਅਸ ਸਤਿਗੁਰ ਤੀਰਥ ਅਤਿ ਪਾਵਨਿ। ਇੱਛਤਿ ਭੇ ਛਿਤ ਤੀਰਥ ਜਾਵਨ॥੫॥**

ਜਿਸ ਵਿਚ ਸੀਤਲਤਾ ਰੂਪੀ ਮੁਕਤੀ ਹੈ, ਉਹ ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦੀ ਹੈ, ਐਸਾ ਸਤਿਗੁਰੂ ਰੂਪੀ ਪਵਿੱਤਰ ਤੀਰਥ ਹੈ। ਪਵਿੱਤਰ ਤੀਰਥ ਰੂਪੀ ਸਤਿਗੁਰੂ ਜੀ ਨੇ ਪ੍ਰਿਥਵੀ ਦੇ ਤੀਰਥਾਂ ਨੂੰ ਪਵਿੱਤਰ ਕਰਨ ਲਈ ਤੀਰਥਾਂ ਤੇ ਜਾਣ ਲਈ ਇੱਛਾ ਕੀਤੀ॥ ੫॥

ਨੋਟ : ਗੁਰੂ ਜੀ ਤੀਰਥਾਂ ਨੂੰ ਪਵਿੱਤਰ ਕਰਨ ਨਹੀਂ ਸੀ ਗਏ, ਬਲਕਿ ਤੀਰਥ ਯਾਤਰੂਆਂ ਦਾ ਉਧਾਰ ਕਰਨ ਗਏ ਸਨ।

**ਗੰਗਾ ਆਦਿਕ ਤੀਰਥ ਜੇਈ। ਮੱਜਹਿਂ ਕਲੀ ਕਾਲ ਨਰ ਤੇਈ।**
**ਅਨਗਨ ਪਾਪ ਤਜੈਂ ਤਿਨ ਮਾਂਹੀ। ਤਿਨ ਕੋ ਭਾਰ ਸਹਾਰਤਿ ਨਾਂਹੀ॥੬॥**

ਗੰਗਾ ਆਦਿ ਜਿਹੜੇ ਵੀ ਤੀਰਥ ਹਨ, ਉਨ੍ਹਾਂ ਤੀਰਥਾਂ ਵਿਚ ਕਲਿਜੁਗ ਦੇ ਮਨੁੱਖ ਇਸ਼ਨਾਨ ਕਰਦੇ ਹਨ। ਅਣਗਿਣਤ ਪਾਪਾਂ ਨੂੰ ਉਨ੍ਹਾਂ ਤੀਰਥਾਂ ਵਿਚ ਛੱਡ ਦਿੰਦੇ ਹਨ, ਉਹ ਤੀਰਥ ਸਥਾਨ ਮਨੁੱਖਾਂ ਦੇ ਛੱਡੇ ਹੋਏ ਪਾਪਾਂ ਦਾ ਭਾਰ ਨਹੀਂ ਬਰਦਾਸ਼ਤ ਕਰ ਸਕਦੇ॥ ੬॥

**ਯਾਂਤੇ ਸ੍ਰੀ ਸਤਿਗੁਰੂ ਅਰਾਧਾ। 'ਆਨਿ ਚਰਨ ਪਾਵੋ ਹਤਿ ਬਾਧਾ।**
**ਪਾਪਨਿ ਤੇ ਪੀੜਤਿ ਹਮ ਹੋਏ। ਕਰਿ ਕਰਿ ਦੋਸ਼ੁ ਹਮਹੁਂ ਮਹੁਂ ਧੋਏ॥੭॥**

ਇਸ ਕਰਕੇ ਗੰਗਾ ਆਦਿ ਤੀਰਥਾਂ ਨੇ ਸਤਿਗੁਰੂ ਜੀ ਦੀ ਆਰਾਧਨਾ ਕੀਤੀ, "ਆ ਕੇ ਆਪਣੇ ਚਰਨ ਪਾ ਕੇ ਸਾਡੀ ਪੀੜਾ ਦੂਰ ਕਰੋ। ਅਸੀਂ ਲੋਕਾਂ ਦੇ ਪਾਪਾਂ ਦਾ ਭਾਰ ਚੁੱਕ ਕੇ ਨਿੱਤ ਦੁਖੀ ਰਹਿੰਦੇ ਹਾਂ, ਲੋਕ ਪਾਪ ਕਰ-ਕਰ ਕੇ ਸਾਡੇ ਵਿਚ ਆ ਕੇ ਪਾਪਾਂ ਨੂੰ ਧੋਂਦੇ ਹਨ॥ ੭॥

**ਹੇ ਸਤਿਗੁਰ ਤੁਮਰੇ ਪਗ ਪਾਵਨ। ਜਬਿ ਹਮ ਬਿਖੈ ਕਰਹੁਗੇ ਪਾਵਨ।**
**ਤਤਛਿਨ ਹਮ ਸਭਿ ਹੋਹਿਂ ਸੁਖਾਰੇ। ਆਵਹੁ ਤੂਰਨ ਕਰੁਨਾ ਧਾਰੇ'॥੮॥**

ਹੇ ਸਤਿਗੁਰੂ ਜੀ ! ਤੁਹਾਡੇ ਚਰਨ ਪਵਿੱਤਰ ਹਨ, ਜਦ ਸਾਡੇ ਵਿਚ ਚਰਨ ਧਰੋਗੇ ਤਾਂ ਅਸੀਂ ਤੁਰੰਤ ਹੀ ਸਾਰੇ ਸੁਖੀ ਹੋ ਜਾਵਾਂਗੇ, ਇਸ ਕਰਕੇ ਕਿਰਪਾ ਧਾਰ ਕੇ ਛੇਤੀ ਆਵੋ"॥ ੮॥

**ਸਭਿ ਤੀਰਥ ਕੋ ਲਖਿ ਭਿੱਪ੍ਰਾਯ। ਭਏ ਤਜਾਰ ਸੰਗਤਿ ਸੰਗ ਲਾਯ।**
**ਜਹਿਂ ਜਹਿਂ ਸਿੱਖਨ ਜਿਸ ਜਿਸ ਗ੍ਰਾਮ। ਜਾਤ੍ਰਾ ਸੁਨੀ ਗੁਰੂ ਸੁਖਧਾਮ॥੯॥**

ਸਾਰੇ ਤੀਰਥਾਂ ਦਾ ਮਨੋਰਥ ਸਮਝ ਕੇ, ਸੰਗਤ ਨੂੰ ਆਪਣੇ ਨਾਲ ਲੈ ਕੇ ਤਿਆਰ ਹੋ ਗਏ। ਜਿਸ-ਜਿਸ ਪਿੰਡ ਵਿਚ ਜਿੱਥੇ-ਜਿੱਥੇ ਵੀ ਸਿੱਖ ਰਹਿੰਦੇ ਸਨ, ਜਦ ਉਨ੍ਹਾਂ ਨੇ ਸੁਖਾਂ ਦੇ ਘਰ ਭਾਵ ਗੁਰੂ ਜੀ ਦੀ ਯਾਤਰਾ ਬਾਰੇ ਸੁਣਿਆ॥ ੯॥

**ਤਹਿਂ ਤਹਿਂ ਤੇ ਹੁਇ ਤਜਾਰ ਚਲੇ ਹੈਂ। ਆਨਿ ਸਤਿਗੁਰੂ ਸੰਗਿ ਮਿਲੇ ਹੈਂ।**

ਗੁਰ ਗ੍ਰਿਹ ਕੇ ਸੰਬੰਧੀ ਜੇਤੇ। ਭਏ ਤਯਾਰ ਚਲਨੇ ਕਹੁ ਤੇਤੇ॥੧੦॥

ਓਥੋਂ-ਓਥੋਂ ਹੀ ਤਿਆਰ ਹੋ ਕੇ ਚਲ ਪਏ ਅਤੇ ਆ ਕੇ ਸਤਿਗੁਰੂ ਜੀ ਨੂੰ ਮਿਲ ਪਏ। ਗੁਰੂ ਘਰ ਦੇ ਜਿੰਨੇ ਵੀ ਸਕੇ-ਸੰਬੰਧੀ ਸਨ ਉਹ ਸਾਰੇ ਵੀ ਯਾਤਰਾ ਤੇ ਜਾਣ ਵਾਸਤੇ ਤਿਆਰ ਹੋ ਗਏ॥ ੧੦॥

ਸਤਿ ਸੰਗਤਿ ਸਿਮਰਨਿ ਹਰਿ ਨਾਮੂ। ਹੋਤਿ ਕੀਰਤਨਿ ਧੁਨਿ ਅਭਿਰਾਮੂ।
ਗੋਇੰਦਵਾਲ ਤਯਾਗਿ ਕਰਿ ਚਲੇ। ਸਨੇ ਸਨੇ ਮਗ ਮਹਿਂ ਬਹੁ ਮਿਲੇ॥੧੧॥

ਸਤਿ-ਸੰਗਤ ਵਿਚ ਮਿਲ ਕੇ ਹਰੀ ਦੇ ਨਾਮ ਦਾ ਸਿਮਰਨ ਕਰਦੇ ਸਨ ਅਤੇ ਸੁੰਦਰ ਧੁਨੀ ਵਿਚ ਕੀਰਤਨ ਹੋ ਰਿਹਾ ਸੀ। ਗੋਇੰਦਵਾਲ ਛੱਡ ਕੇ ਚਲ ਪਏ, ਹੌਲੀ ਹੌਲੀ ਰਾਹ ਵਿਚ ਬਹੁਤ ਸਿੱਖ-ਸੰਗਤਾਂ ਮਿਲਦੀਆਂ ਗਈਆਂ॥ ੧੧॥

ਇਕ ਤੌ ਨਿਤਿ ਗੁਰ ਦਰਸ਼ਨ ਕਰੈਂ। ਕਿਰਤਨ ਸੁਨਹਿਂ ਅਘਨ ਪਰਹਰੈਂ।
ਬਹੁਰ ਜੇਜਵਾ ਤਰਕਨ ਕੇਰਾ। ਉਲੰਘਹਿਂ ਤਿਸਕੋ ਇਹ ਸੁਖ ਹੇਰਾ॥੧੨॥

ਇਕ ਤਾਂ ਸਦਾ ਹੀ ਗੁਰੂ ਜੀ ਦੇ ਦਰਸ਼ਨ ਕਰਦੇ ਸਨ ਦੂਸਰਾ ਕੀਰਤਨ ਸੁਣ ਕੇ ਪਾਪਾਂ ਨੂੰ ਦੂਰ ਕਰ ਰਹੇ ਸਨ, ਤੀਸਰਾ ਤੁਰਕਾਂ ਵਲੋਂ ਜਿਹੜਾ ਹਿੰਦੂਆਂ ਤੇ ਤੀਰਥਾਂ ਤੇ ਜਾਣ ਦਾ ਜਜ਼ੀਆ (ਮਹਿਸੂਲ) ਲਗਦਾ ਸੀ, ਉਹ ਜਜ਼ੀਆ ਸਿੱਖ ਸੰਗਤ ਤੇ ਨਾ ਲਗਿਆ, ਜਿਸ ਕਾਰਨ ਸਾਰਿਆਂ ਨੇ ਸੁਖ ਅਨੁਭਵ ਕੀਤਾ॥ ੧੨॥

ਯਾਤੇ ਮਿਲਹਿਂ ਸੰਗ ਬਡਿਭਾਗੇ। ਚਲੇ ਜਾਤਿ ਰਸ ਪ੍ਰੇਮ ਸੁ ਪਾਗੇ।
ਉਲੰਘਿ ਬਿਪਾਸਾ ਸਲਿਤਾ ਸਾਰੇ। ਦੇਸ਼ ਦੁਆਬੇ ਬੀਚ ਪਧਾਰੇ॥੧੩॥

ਇਸ ਕਰਕੇ ਵੱਡੇ ਭਾਗਾਂ ਵਾਲੇ ਗੁਰੂ ਜੀ ਨਾਲ ਆ ਕੇ ਮਿਲਦੇ ਸਨ। ਪ੍ਰੇਮ ਦੇ ਰਸ ਵਿਚ ਭਿੱਜੇ ਹੋਏ ਚਲੇ ਜਾ ਰਹੇ ਸਨ। ਸਾਰੇ ਬਿਆਸਾ ਦਰਿਆ ਲੰਘ ਕੇ, ਦੁਆਬੇ ਦੇਸ਼ ਵਿਚ ਚਲੇ ਗਏ॥ ੧੩॥

ਸਨੇ ਸਨੇ ਕਰਿ ਤਯਾਗਯੋ ਸਾਰੋ। ਸਤੁੱਦ੍ਰਵ ਕੋ ਪੁਨ ਆਇ ਨਿਹਾਰੋ।
ਬਹੁ ਗੰਭੀਰ ਨੀਰ ਜਿਸ ਮਾਂਹੀ। ਸਭਿ ਸੰਗਤਿ ਮੱਜਨ ਕਰਿ ਤਾਂਹੀ॥੧੪॥

ਹੌਲੀ-ਹੌਲੀ ਸਾਰੇ ਸਫਰ ਮੁਕਾਉਂਦੇ ਜਾਂਦੇ ਸਨ, ਫਿਰ ਜਾ ਕੇ ਸਤਲੁਜ ਦਰਿਆ ਨੂੰ ਜਾ ਵੇਖਿਆ। ਉਸ ਦਾ ਜਲ ਬੜਾ ਗੰਭੀਰ ਸੀ, ਸਾਰੀ ਸੰਗਤ ਨੇ ਉਸ ਵਿਚ ਇਸ਼ਨਾਨ ਕੀਤਾ॥ ੧੪॥

ਚਢਿ ਕਰਿ ਤਰੀ ਭਏ ਪੁਨ ਪਾਰੀ। ਗਮਨੇ ਸਤਿਗੁਰ ਬਹੁਰ ਅਗਾਰੀ।
ਕਬਿ ਬੜਵਾ ਪਰ ਕਰਹਿਂ ਪਯਾਨ। ਕਬਿ ਗੁਰ ਗਮਨਹਿਂ ਚਢਿ ਝੰਪਾਨ॥੧੫॥

ਬੇੜੀਆਂ ਤੇ ਚੜ੍ਹ ਕੇ ਦਰਿਆ ਪਾਰ ਕਰ ਗਏ, ਫਿਰ ਸਤਿਗੁਰੂ ਜੀ ਅੱਗੇ ਚਲੇ ਗਏ। ਕਦੇ ਘੋੜੀ ਤੇ ਚੜ੍ਹ ਕੇ ਸਫਰ ਕਰਦੇ ਸਨ ਅਤੇ ਕਦੇ ਪਾਲਕੀ ਵਿਚ ਬੈਠ ਕੇ ਜਾਂਦੇ ਸਨ ॥ ੧੫॥

ਸ਼ਮਸ ਸ੍ਵੇਤ ਬਹੁ ਬ੍ਰਿੱਧ ਸਰੀਰ। ਅਤਿਸ਼ੈ ਸੇਤ ਧਰੇ ਬਰ ਚੀਰ।
ਸੁਜਸੁ ਸ੍ਵੇਤ ਬਿਸਤਰਹਿ ਬਿਸਾਲਾ। ਤਥਾ ਸ੍ਵੇਤ ਮਨ ਹੈ ਸਭਿ ਕਾਲਾ॥੧੬॥

ਦਾੜ੍ਹੀ ਸਫੇਦ ਹੈ ਅਤੇ ਸਰੀਰ ਬਹੁਤ ਬ੍ਰਿਧ ਹੈ, ਸਰੀਰ ਉਤੇ ਬਹੁਤ ਸਫੇਦ ਕਪੜੇ ਪਹਿਨੇ ਹੋਏ ਹਨ। ਸ੍ਰੇਸ਼ਟ ਜੱਸ ਵੀ ਸਫੇਦ ਹੈ, ਜਿਹੜਾ ਸਾਰੇ ਵਿਸ਼ਾਲ ਰੂਪ ਵਿਚ ਫੈਲਿਆ ਹੋਇਆ ਹੈ ਅਤੇ ਉਨ੍ਹਾਂ ਦਾ ਮਨ ਹਰ ਸਮੇਂ ਸਫੇਦ (ਮੈਲ-ਰਹਿਤ) ਹੀ ਰਹਿੰਦਾ ਹੈ॥ ੧੬॥

ਹਾਥ ਲਸ਼ਟਕਾ ਬਰ ਕਦ ਛੋਟਾ। ਮਨਹੁਂ ਭਏ ਬਾਵਨ ਕੇ ਜੋਟਾ।
ਧਾਰਤਿ ਸ਼ਕਤਿ ਮਹਿਦ ਮਹੀਆਨ। ਗਮਨਹਿਂ ਮੰਦ ਮੰਦ ਸਭਿ ਥਾਨ॥੧੭॥

ਹੱਥ ਸੋਟੀ ਫੜੀ ਹੈ, ਉਨ੍ਹਾਂ ਦਾ ਕੱਦ ਛੋਟਾ ਹੈ, ਮਾਨੋ ਵਾਮਨ ਅਵਤਾਰ ਦੇ ਸਮਾਨ ਹਨ (ਵਿਸ਼ਨੂੰ ਦਾ ਪੰਜਵਾਂ ਅਵਤਾਰ ਵਾਮਨ ਸੀ ਜੋ ਬਹੁਤ ਮਧਰੇ ਕੱਦ ਦਾ ਸੀ)। ਬਹੁਤ ਵੱਡੀ ਸ਼ਕਤੀ ਧਾਰਨ ਕਰਕੇ ਗੁਰੂ ਜੀ ਹੌਲੀ-ਹੌਲੀ ਸਭ ਥਾਈਂ ਗਏ॥ ੧੭॥

ਪਹੁਂਚੇ ਆਨ ਪਹੋਏ ਥਾਨ। ਜਹਾਂ ਸਰਸੁਤੀ ਪੁੰਨ ਮਹਾਨ।
ਨਾਨਾ ਘਾਟ ਰਿਖਨਿ ਤਪ ਤਪੇ। ਬਰਖ ਹਜ਼ਾਰਹੁਂ ਜਾਪਨ ਜਪੇ॥੧੮॥

ਗੁਰੂ ਜੀ ਪਹੋਵੇ ਤੀਰਥ ਅਸਥਾਨ 'ਤੇ ਪਹੁੰਚ ਗਏ (ਪਹੋਆ ਇਕ ਸਨਾਤਨ ਤੀਰਥ ਹੈ ਤੇ ਅੰਬਾਲੇ ਦੇ ਨੇੜੇ ਹੈ) ਜਿਥੇ ਮਹਾਂ ਪਵਿਤਰ ਸਰਸਵਤੀ ਨਦੀ ਵਗਦੀ ਹੈ। ਇਸ ਦੇ ਘਾਟ ਤੇ ਅਨੇਕਾਂ ਰਿਸ਼ੀਆਂ ਨੇ ਤਪ ਕੀਤੇ ਹਨ ਅਤੇ ਹਜ਼ਾਰਾਂ ਸਾਲ ਜਾਪਾਂ ਨੂੰ ਜਪਿਆ ਹੈ॥ ੧੮॥

ਬ੍ਰਹਮਲੋਕ ਕੋ ਪ੍ਰਾਪਤਿ ਹੋਏ। ਜਨਮ ਮਰਨ ਕੇ ਸੰਕਟ ਖੋਏ।
ਤਹਾਂ ਸਤਿਗੁਰੂ ਕੀਨਸਿ ਡੇਰਾ। ਸੰਗ ਸੰਗਤਾਂ ਮੇਲ ਘਨੇਰਾ॥੧੯॥

ਜਿਹੜਾ ਵੀ ਇਸ ਤੀਰਥ ਤੇ ਇਸ਼ਨਾਨ ਕਰਦਾ ਹੈ, ਉਹ ਬ੍ਰਹਮ ਲੋਕ (ਬੈਕੁੰਠ) ਨੂੰ ਪ੍ਰਾਪਤ ਹੁੰਦਾ ਹੈ ਅਤੇ ਉਸ ਦੇ ਜਨਮ-ਮਰਨ ਦੇ ਦੁੱਖ ਦੂਰ ਹੋ ਜਾਂਦੇ ਹਨ। ਓਥੇ ਸਤਿਗੁਰੂ ਜੀ ਨੇ ਜਾ ਕੇ ਡੇਰਾ ਲਾ ਲਿਆ। ਉਨ੍ਹਾਂ ਦੇ ਨਾਲ ਵੱਡੀ ਗਿਣਤੀ ਵਿਚ ਸਿੱਖ-ਸੰਗਤਾਂ ਦਾ ਸਮੂਹ ਸੀ॥ ੧੯॥

ਬਹੁ ਘਾਟਨ ਪਿਖਿ ਸਾਰਸੁਤੀ ਕੇ। ਸਿਖ ਕਰ ਜੋਰਿ ਪ੍ਰਸ਼ਨ ਕਿਯ ਨੀਕੇ।
'ਸਲਿਤਾ ਸਾਰਸੁਤੀ ਇਕ ਪਾਵਨ। ਕਹੈਂ ਮਹਾਤਮ ਇਸ ਬਹੁ ਥਾਵਨ॥੨੦॥

ਸਰਸਵਤੀ ਨਦੀ ਦੇ ਬਹੁਤ ਘਾਟਾਂ ਨੂੰ ਵੇਖ ਕੇ, ਸਿੱਖਾਂ ਨੇ ਹੱਥ ਜੋੜ ਕੇ ਗੁਰੂ ਜੀ ਪਾਸ ਪ੍ਰਸ਼ਨ ਕੀਤਾ, "ਸਰਸਵਤੀ ਨਦੀ, ਇਕ ਪਵਿੱਤਰ ਨਦੀ ਹੈ, ਇਸ ਦੇ ਸਾਰੇ ਘਾਟਾਂ ਦਾ ਸਾਨੂੰ ਮਹਾਤਮ ਦੱਸੋ॥ ੨੦॥

ਕੋ ਕਾਰਨ ਇਹੁ? ਗੁਰੂ! ਬਖਾਨੋ। ਭੂਤ ਭਵਿੱਖ ਗਤੀ ਤੁਮ ਜਾਨੋ।
ਸਭਿ ਸੰਗਤਿ ਕੈ ਇਹੁ ਸੰਦੇਹੂ। ਕ੍ਰਿਪਾ ਕਰਹੁ ਉਚਰਹੁ ਸੁਖ ਦੇਹੂ'॥੨੧॥

ਹੇ ਗੁਰੂ ਜੀ! ਕਿਸ ਕਾਰਨ ਇਹ ਸਥਾਨ ਪਵਿੱਤਰ ਮੰਨੇ ਜਾਂਦੇ ਹਨ? ਸਾਨੂੰ ਦੱਸੋ, ਕਿਉਂਕਿ ਤੁਸੀਂ ਭੂਤ ਅਤੇ ਭਵਿਖ ਕਾਲ ਦੀ ਸਭ ਗਤੀ ਜਾਣਦੇ ਹੋ। ਸਾਰੀ ਸੰਗਤ ਨੂੰ ਇਹ ਸੰਦੇਹ ਹੈ, ਸੁਖਾਂ ਦੇ ਦਾਤੇ! ਕਿਰਪਾ ਕਰਕੇ ਆਪਣੇ ਮੁਖ ਤੋਂ ਉਚਾਰਨ ਕਰੋ"॥ ੨੧॥

ਸਿੱਖਨ ਤੇ ਸੁਨਿਕੈ ਗੁਰ ਕਹਜੋ। 'ਇਹੁ ਸਥਾਨ ਪਾਵਨ ਅਤਿ ਲਹਜੋ।
ਪ੍ਰਥਮ ਜੁਗਨਿ ਸਮਰਥ ਸਭਿ ਜੀਵ। ਤਨ ਪਰ ਸੰਕਟ ਸਹਿਬੋ ਕੀਵ॥੨੨॥

ਸਿੱਖਾਂ ਦੀ ਬੇਨਤੀ ਸੁਣ ਕੇ, ਗੁਰੂ ਜੀ ਨੇ ਕਿਹਾ, "ਇਨ੍ਹਾਂ ਸਥਾਨਾਂ ਨੂੰ ਅਤਿ ਪਵਿੱਤਰ ਸਮਝੋ, ਪਹਿਲੇ ਜੁਗਾਂ ਵਿਚ ਸਾਰੇ ਜੀਵ ਸਮਰੱਥ ਹੁੰਦੇ ਸਨ। ਉਹ ਸਰੀਰ ਤੇ ਹਰ ਪ੍ਰਕਾਰ ਦੇ ਸੰਕਟ ਸਹਿ ਲੈਂਦੇ ਸਨ॥ ੨੨॥

ਨੋਟ: ਗੁਰੂ ਜੀ ਤੀਰਥ ਇਸ਼ਨਾਨ ਦੇ ਹੱਕ ਵਿਚ ਨਹੀਂ ਸਨ, ਉਨ੍ਹਾਂ ਆਪ ਲਿਖਿਆ ਹੈ: 'ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ॥' ਭਾਵ ਹਉਮੈ ਦੀ ਮੈਲ ਕਿਸੇ ਤਰ੍ਹਾਂ ਵੀ ਧੋਣ ਨਾਲ ਦੂਰ ਨਹੀਂ ਹੁੰਦੀ, ਭਾਵੇਂ ਮਨੁੱਖ ਸੈਂਕੜੇ ਤੀਰਥ-ਅਸਥਾਨਾਂ 'ਤੇ ਇਸ਼ਨਾਨ ਕਰਦਾ ਫਿਰੇ।

ਬਿਸਵਾਮਿੱਤ੍ਰ ਆਦਿ ਰਿਖਿ ਘਨੇ। ਕੀਨਸਿ ਤਪ ਕੁਛ ਜਾਹਿਂ ਨ ਗਨੇ।
ਏਕ ਸਮੇਂ ਦੱਖਨ ਕੇ ਮੁਨਿ ਗਨ। ਆਏ ਤਪ ਸਾਧਨ ਬਾਂਛਤ ਮਨ॥੨੩॥

ਵਿਸ਼ਵਾਮਿੱਤਰ ਆਦਿ ਜਿਹੜੇ ਵੱਡੇ-ਵੱਡੇ ਰਿਖੀ ਹੋਏ ਹਨ, ਉਨ੍ਹਾਂ ਨੇ ਏਥੇ ਆ ਕੇ ਤਪ ਕੀਤੇ, ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ। ਇਕ ਸਮੇਂ ਦੱਖਣ ਦੇ ਮੁਨੀਆਂ ਦਾ ਇਕ ਸਮੂਹ ਮਨ ਵਿਚ ਤਪ ਸਾਧਨ ਦੀ ਚਾਹਤ ਲੈ ਕੇ ਏਥੇ ਆ ਗਿਆ॥ ੨੩॥

ਅਠਤਾਲੀਸ ਕੋਸ ਬਿਚ ਫਿਰੇ। ਬੈਠਬਿ ਥਾਨ ਕਹੂੰ ਨ ਨਿਹਰੇ।
ਤਪਸੀ ਗਨ ਕੀ ਭੀਰ ਬਿਸਾਲਾ। ਜਹਿਂ ਕਹਿਂ ਕਰਤਿ ਘਾਲਨਾ ਘਾਲਾ ॥੨੪॥

ਉਹ ਅਠਤਾਲੀ ਕੋਹ ਵਿਚ ਫਿਰਦੇ ਰਹੇ, ਪਰ ਬੈਠਣ ਵਾਸਤੇ ਕਿਤੇ ਵੀ ਸਥਾਨ ਨਾ ਵੇਖਿਆ। ਤਪੱਸਵੀਆਂ ਦੀ ਬਹੁਤ ਵੱਡੀ ਭੀੜ ਹੋ ਗਈ, ਜਿੱਥੇ-ਕਿੱਥੇ ਘਾਲਣਾ ਘਾਲ ਰਹੇ ਸਨ॥ ੨੪॥

ਜਬਿ ਸਥਾਨ ਕਿਤਹੂੰ ਨਹਿਂ ਪਾਯੋ। ਸਾਰਸੁਤੀ ਕੋ ਤਬਿਹੁੰ ਧਿਆਯੋ।
ਕਹ੍ਯੋ ਬਿਦਤਿ ਹੁਇ ਮੁਨਿ ਗਨ ਸੰਗਾ।'ਕ੍ਯਾ ਬਾਂਛਤਿ ਤੁਮ ਕਹੋ ਨਿਸੰਗਾ?' ॥੨੫॥

ਜਦ ਕਿਤੇ ਵੀ ਬੈਠਣ ਯੋਗ ਥਾਂ ਨਾ ਪਾਇਆ ਤਾਂ ਸਰਸਵਤੀ ਦੇਵੀ ਨੂੰ ਧਿਆਇਆ। ਫਿਰ ਸਰਸਵਤੀ ਨੇ ਪਰਗਟ ਹੋ ਕੇ ਮੁਨੀਆਂ ਦੇ ਸਮੂਹ ਨੂੰ ਕਿਹਾ, "ਤੁਸੀਂ ਕੀ ਚਾਹੁੰਦੇ ਹੋ, ਨਿਸ਼ੰਗ ਕਹੋ ?"॥ ੨੫॥

ਤਿਨਹੁੰ ਜਾਚਨਾ ਕੀਨਿ ਸੁਜਾਨ।'ਹੇ ਦੇਵੀ! ਦਿਹੁ ਬੈਠਨਿ ਥਾਨ'।
ਤਬਿ ਇਹ ਸਲਿਤਾ ਮੁਨਿ ਗਨ ਹੇਤ। ਹਟੀ ਕੋਸ ਦੁਇ ਬੇਗ ਸਮੇਤ ॥੨੬॥

ਤਿੰਨਾਂ ਚਤੁਰ ਮੁਨੀਆਂ ਨੇ ਮੰਗ ਕੀਤੀ, "ਹੇ ਦੇਵੀ ! ਸਾਨੂੰ ਬੈਠਣ ਵਾਸਤੇ ਥਾਂ ਦੇਵੋ।" ਤਦ ਇਹ ਨਦੀ ਮੁਨੀਆਂ ਵਾਸਤੇ ਦੋ ਕੋਹ ਆਪਣੇ ਵੇਗ ਸਮੇਤ ਪਿਛੇ ਹਟ ਗਈ॥ ੨੬॥

ਤਿਨਿ ਬੈਠਨ ਕੋ ਦੀਨਿਸਿ ਥਲ ਹੈ। ਬਸੇ ਮੁਨੀ ਤਪ ਕੀਨਿਸਿ ਭਲ ਹੈ।
ਜਸ ਤਪ ਤਪ੍ਯੋ ਘਾਲ ਬਹੁ ਘਾਲਿ। ਕੋ ਗਨਨਾ ਕਰ ਸਕਹਿ ਬਿਸਾਲ ॥੨੭॥

ਉਨ੍ਹਾਂ ਮੁਨੀਆਂ ਨੂੰ ਬੈਠਣ ਵਾਸਤੇ ਥਾਂ ਦੇ ਦਿੱਤੀ, ਸਾਰੇ ਮੁਨੀ ਬੈਠ ਗਏ ਅਤੇ ਭਲਾ ਤਪ ਕਰਨ ਲੱਗ ਗਏ। ਜਿਸ ਤਰ੍ਹਾਂ ਘਾਲਣਾ ਘਾਲ ਕੇ ਉਨ੍ਹਾਂ ਤਪ ਕੀਤਾ, ਉਸ ਵਿਸ਼ਾਲ ਤਪ ਦੀ ਕੌਣ ਗਿਣਤੀ ਕਰ ਸਕਦਾ ਹੈ॥ ੨੭॥

ਨੋਟ : ਤਪ ਘਾਲਣ ਨੂੰ ਗੁਰੂ ਅਮਰਦਾਸ ਜੀ ਆਪ ਪਸੰਦ ਨਹੀਂ ਸਨ ਕਰਦੇ, ਉਨ੍ਹਾਂ ਦਾ ਮੁਖਵਾਕ ਹੈ: 'ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ॥' ਇਸ ਲਈ ਉਪਰ ਕਹੇ ਵਾਕ ਗੁਰੂ ਜੀ ਦੇ ਆਸ਼ੇ ਅਨੁਸਾਰ ਨਹੀਂ ਹਨ।

ਸਭਿ ਕੀ ਕਥਾ ਕਹਾਂ ਲਗ ਕਹੈਂ। ਸੁਨੀਅਹਿ ਇਕ ਮੁਨਿ ਕੀ ਜਿਮਿ ਅਹੈ।
ਅਹੈ ਪਹੋਏ ਤੇ ਤ੍ਰੈ ਕੋਸ। ਇਕ ਮੰਕਨ ਮੁਨਿ ਹੁਤੋ ਅਦੋਸ਼ ॥੨੮॥

ਸਾਰਿਆਂ ਦੀ ਕਥਾ ਕਿਥੋਂ ਤਕ ਕਹੀਏ, ਇਕ ਮੁਨੀ ਦੀ ਕਥਾ ਸੁਣ ਲਵੋ ਜਿਵੇਂ ਹੋਈ। ਇਸ ਪਹੋਵੇ ਤੋਂ ਤਿੰਨ ਕੋਹ ਦੂਰ, ਇਕ ਦੋਸ਼-ਰਹਿਤ ਮੰਕਣ ਨਾਮੀ ਮੁਨੀ ਰਹਿੰਦਾ ਸੀ॥ ੨੮॥

ਮਹਾਂ ਬਿਖਮ ਤਪੁ ਘਾਲ੍ਯੋ ਤਾਹੂ। ਤੀਰ ਸਰਸ੍ਵਤੀ ਕੇਰ ਪ੍ਰਵਾਹੂ।
ਛੁਧਾ ਤ੍ਰਿਖਾ ਸਹਿ ਕਠਨ ਕਰਾਲਾ। ਬਰਖਾ ਸੀਤ ਉਸ਼ਨ ਤਨ ਝਾਲਾ ॥੨੯॥

ਉਸ ਨੇ ਮਹਾਨ ਔਖੇ ਤਪ ਦੀ ਘਾਲਣਾ ਸਰਸਵਤੀ ਨਦੀ ਦੇ ਪ੍ਰਵਾਹ ਦੇ ਕਿਨਾਰੇ ਤੇ ਬੈਠ ਕੇ ਕੀਤੀ। ਉਸ ਕਠਨ ਤੋਂ ਕਠਨ ਭੁੱਖ ਪਿਆਸ ਨੂੰ ਬਰਦਾਸ਼ਤ ਕੀਤਾ। ਵਰਖਾ, ਠੰਡ ਅਤੇ ਗਰਮੀ ਨੂੰ ਸਰੀਰ ਤੇ ਝੱਲਿਆ॥ ੨੯॥

ਬਹੁਤ ਬਰਖ ਐਸੋ ਤਪੁ ਸਾਧ੍ਯੋ। ਸਰਬੋਤਮ ਪਦ ਲੈਨ ਅਰਾਧ੍ਯੋ।
ਏਕ ਦਿਵਸ ਕਿਮਿ ਆਂਗੁਰ ਚੀਰਾ। ਰੁਧਿਰ ਨਹੀਂ ਨਿਕਸ੍ਯੋ ਤਿਸ ਪੀਰਾ ॥੩੦॥

ਬਹੁਤ ਸਾਲਾਂ ਤਕ ਐਸੇ ਤਪ ਦੀ ਸਾਧਨਾ ਕੀਤੀ, ਸਭ ਤੋਂ ਉੱਤਮ ਪਦ ਪ੍ਰਾਪਤ ਕਰਨ ਦੀ ਅਰਾਧਨਾ ਕੀਤੀ। ਇਕ ਦਿਨ ਕਿਸੇ ਤਰ੍ਹਾਂ ਉਂਗਲੀ ਨੂੰ ਚੀਰ ਆ ਗਿਆ, ਉਸ ਸ੍ਰੇਸ਼ਟ ਰਿਸ਼ੀ ਦੀ ਉਂਗਲੀ ਵਿਚੋਂ ਲਹੂ ਨਾ ਨਿਕਲਿਆ॥ ੩੦॥

ਹਰਿਤ ਪੱਤ੍ਰ ਤੇ ਰਸ ਤਸ ਨਿਕਸਾ। ਤਿਸ ਕੋ ਦੇਖਿ ਮੁਨੀ ਬਹੁ ਬਿਗਸਾ।
'ਐਸੋ ਤਪ ਮੈਂ ਤਪਜੋ ਬਿਸਾਲਾ। ਜਿਸਤੇ ਤਨ ਮਹਿਂ ਰੁਧਿਰ ਨ ਚਾਲਾ ॥ ੩੧ ॥

ਜਿਵੇਂ ਹਰੇ ਪੱਤੇ ਵਿਚੋਂ ਰਸ ਨਿਕਲਦਾ ਹੈ, ਅਜਿਹਾ ਰਸ ਉਸ ਦੀ ਉਂਗਲੀ ਵਿਚੋਂ ਨਿਕਲਿਆ, ਉਸ ਨੂੰ ਵੇਖ ਕੇ ਮੁਨੀ ਬਹੁਤ ਪ੍ਰਸੰਨ ਹੋਇਆ। ਸੋਚਣ ਲੱਗਾ, "ਐਸਾ ਮਹਾਨ ਮੈਂ ਤਪ ਕੀਤਾ ਹੈ, ਜਿਸ ਕਾਰਨ ਮੇਰੇ ਸਰੀਰ ਵਿਚ ਖ਼ੂਨ ਚਲਣਾ ਵੀ ਬੰਦ ਹੋ ਗਿਆ॥ ੩੧॥

ਜਥਾ ਹਰਿਤ ਦਲ ਕੋ ਰਸ ਹੋਇ। ਤਥਾ ਸਰੀਰ ਬਿਖੇ ਮਮ ਜੋਇ।
ਇਮਿ ਮਨ ਜਾਨਿ ਅਧਿਕ ਉਤਸਾਹਾ। 'ਭਯੋ ਧੰਨ ਮੈਂ ਅਸ ਤਪ ਮਾਂਹਾ ॥ ੩੨ ॥

ਜਿਵੇਂ ਹਰੇ ਪੱਤੇ ਦਾ ਰਸ ਹੋਵੇ, ਮੇਰੇ ਸਰੀਰ ਵਿਚ ਅਜਿਹਾ ਖ਼ੂਨ ਹੋ ਗਿਆ ਹੈ।" ਇਸ ਤਰ੍ਹਾਂ ਮਨ ਵਿਚ ਜਾਣ ਕੇ ਉਤਸ਼ਾਹ ਨਾਲ ਭਰ ਗਿਆ, "ਮੈਂ ਐਸਾ ਮਹਾਨ ਤਪ ਕੀਤਾ ਹੈ ਕਿ ਮੈਂ ਧੰਨ ਹੋ ਗਿਆ ਹਾਂ"॥ ੩੨॥

ਉਠਿ ਕਰਿ ਲਗਜੋ ਨਾਚਿਬੇ ਸੋਊ। ਭੁਜਾ ਉਸਾਰਤਿ ਊਚੇ ਹੋਊ।
ਪਾਇਨ ਕੀ ਗਤਿ ਕਰਿ ਕਰ ਨਾਚਹਿ। ਅਨਦ ਬਿਲੰਦ ਬਿਖੈ ਮਨ ਮਾਚਹਿ ॥ ੩੩ ॥

ਪ੍ਰਸੰਨ ਹੋ ਕੇ, ਉੱਠ ਕੇ ਨੱਚਣ ਲੱਗ ਗਿਆ। ਬਾਹਾਂ ਉੱਚੀਆਂ ਕਰ ਕਰ ਕੇ ਨੱਚਦਾ ਸੀ, ਪੈਰਾਂ ਦੀ ਚਾਲ ਤਾਲਮਈ ਕਰ ਕਰ ਕੇ ਨੱਚਦਾ ਸੀ ਅਤੇ ਮਨ ਵਿਚ ਉੱਚੇ ਅਨੰਦ ਵਿਚ ਮਸਤ ਹੋਇਆ ਸੀ॥ ੩੩॥

ਤਿਸ ਤੇ ਤਪ ਪ੍ਰਭਾਵ ਕੇ ਸੰਗ। ਸਭਿ ਜਗ ਨਾਚਨ ਲਗਜੋ ਉਮੰਗ।
ਭੂਲਿ ਗਏ ਸੁਧਿ ਸਭਿ ਬਿਵਹਾਰ। ਨਾਚਹਿ ਸਭਿ ਜਗ ਅੰਗ ਸੁਧਾਰਿ ॥ ੩੪ ॥

ਉਸ ਦੇ ਤਪ ਦੇ ਪ੍ਰਭਾਵ ਕਾਰਨ, ਸਾਰਾ ਜੱਗ ਹੀ ਬੜੇ ਉਤਸ਼ਾਹ ਨਾਲ ਨੱਚਣ ਲੱਗ ਗਿਆ। ਸਾਰੇ ਆਪਣਾ ਕਾਰ-ਵਿਹਾਰ ਭੁੱਲ ਗਏ, ਜਗਤ ਦੇ ਸਾਰੇ ਲੋਕ ਅੰਗ ਸਵਾਰ ਕੇ ਨੱਚਦੇ ਸਨ॥ ੩੪॥

ਅਸ ਅਨੀਤਿ ਪਿਖਿ ਦੇਵ ਦੁਖਾਰੇ। ਸ਼ਰਨ ਸ਼ੰਭੁ ਕੀ ਸਕਲ ਸਿਧਾਰੇ।
'ਸ਼ੰਕਰ ! ਕਰਹੁ ਕ੍ਰਿਪਾ ਪਿਖਿ ਜਗ ਕੋ। ਭੂਲ ਗਏ ਸੁਧ, ਨਾਚਨ ਲਗ ਕੋ ॥ ੩੫ ॥

ਇਸ ਪ੍ਰਕਾਰ ਦੀ ਅਨੀਤੀ ਵੇਖ ਕੇ ਦੇਵਤੇ ਬਹੁਤ ਦੁਖੀ ਹੋਏ, ਸਾਰੇ ਹੀ ਸ਼ਿਵਜੀ ਦੀ ਸ਼ਰਨ ਵਿਚ ਗਏ। ਕਹਿਣ ਲੱਗੇ, "ਹੇ ਸ਼ਿਵਜੀ ! ਜੱਗ ਨੂੰ ਵੇਖ ਕੇ ਕਿਰਪਾ ਕਰੋ, ਸਾਰੇ ਆਪਣੀ ਸੁਧ-ਬੁਧ ਭੁੱਲ ਗਏ ਹਨ ਅਤੇ ਸਾਰੇ ਨੱਚਣ ਲੱਗ ਗਏ ਹਨ॥ ੩੫॥

ਤਪ ਪ੍ਰਭਾਵ ਰਿਖਿ ਕੇਰ ਬਿਸਾਲਾ। ਅਪਰਨ ਤੇ ਨ ਹਟਹਿ ਇਸ ਕਾਲਾ।
ਕਰਹੁ ਉਪਾਵ ਆਪ ਅਬਿ ਕੋਈ। ਜਿਸ ਤੇ ਜਗਤ ਸਥਿਰਤਾ ਹੋਈ' ॥ ੩੬ ॥

ਰਿਖੀ ਦੇ ਵਿਸ਼ਾਲ ਪ੍ਰਭਾਵ ਕਾਰਨ, ਉਹ ਨੱਚਣ ਤੋਂ ਨਹੀਂ ਹਟ ਰਹੇ ਹਨ, ਹੁਣ ਆਪ ਹੀ ਕੋਈ ਉਪਾਅ ਕਰੋ, ਜਿਸ ਕਾਰਨ ਜਗਤ ਵਿਚ ਸਥਿਰਤਾ ਆ ਸਕੇ"॥ ੩੬॥

ਸੁਨੀ ਸੁਰਨ ਕੀ ਬਿਨੈ ਮਹਾਨੀ। ਸ਼ੰਕਰ ਕਰਿ ਬਿਚਾਰ ਸੁਖ ਦਾਨੀ।
ਮੁਨਿ ਕੇ ਮਨ ਕੋ ਲਖਿ ਉਤਸਾਹਾ। ਤਿਸੇ ਨਿਵਾਰਨਿ ਕੋ ਚਿਤ ਚਾਹਾ ॥ ੩੭ ॥

ਜਦ ਸ਼ਿਵਜੀ ਨੇ ਦੇਵਤਿਆਂ ਦੀ ਮਹਾਨ ਬੇਨਤੀ ਸੁਣੀ ਤਦ ਸੁਖਦਾਤੇ ਸ਼ਿਵਜੀ ਨੇ ਵਿਚਾਰ ਕਰਕੇ ਅਤੇ ਮੁਨੀ ਦੇ ਮਨ ਦਾ ਉਤਸ਼ਾਹ ਵੇਖ ਕੇ ਉਸ ਨੂੰ ਦੂਰ ਕਰਨ ਵਾਸਤੇ ਚਿਤ ਵਿਚ ਚਾਹਿਆ॥ ੩੭॥

ਅਪਰ ਬੇਖ ਕੋ ਧਰਿ ਗੌਰੀਸ਼ਾ। ਆਵਤਿ ਭਾ ਜਹਿਂ ਹੁਤੋ ਮੁਨੀਸ਼ਾ।

ਨਿਕਟ ਹੋਇ ਕਰਿ ਬੂਝਨ ਕੀਨਾ। 'ਕਜੋਂ ਨਾਚਤਿ ਤੈਂ ਕਜਾ ਚਿਤ ਚੀਨਾ ?॥੩੮॥

ਸ਼ਿਵਜੀ ਨੇ ਹੋਰ ਭੇਸ ਪਹਿਨ ਲਿਆ ਅਤੇ ਉਥੇ ਆ ਗਿਆ ਜਿਥੇ ਮੁਨੀਆਂ ਦਾ ਈਸ਼ਵਰ ਭਾਵ ਮੰਕਣ ਮੁਨੀ ਨੱਚ ਰਿਹਾ ਸੀ। ਮੁਨੀ ਦੇ ਨੇੜੇ ਜਾ ਕੇ ਉਸ ਪੁਛਿਆ, "ਤੂੰ ਕਿਉਂ ਨੱਚ ਰਿਹਾ ਹੈਂ, ਤੂੰ ਆਪਣੇ ਚਿਤ ਵਿਚ ਕੀ ਸਮਝਿਆ ਹੈ ?॥ ੩੮॥

ਕਜਾ ਆਸ਼ੈ ਅਸ ਤਵ ਮਨ ਅਹੈ?। ਜਿਸ ਤੇ ਨਿਤ ਹੀ ਨਾਚਤਿ ਰਹੈਂ'।
ਸੁਨਿ ਮੰਕਨ ਨੇ ਬਾਕ ਬਖਾਨਾ। 'ਮੈਂ ਇਹ ਠਾਂ ਤਪ ਤਪਜੋ ਮਹਾਂਨਾ॥੩੯॥

ਕਿਸ ਆਸ਼ਾ ਕਰਕੇ ਤੇਰਾ ਮਨ ਇਸ ਤਰ੍ਹਾਂ ਦਾ ਹੋਇਆ ਹੈ, ਜਿਸ ਕਰਕੇ ਤੂੰ ਲਗਾਤਾਰ ਨੱਚ ਰਿਹਾ ਹੈਂ?" ਇਹ ਸੁਣ ਕੇ ਮੰਕਣ ਰਿਸ਼ੀ ਨੇ ਕਿਹਾ, "ਮੈਂ ਇਸ ਥਾਂ ਮਹਾਨ ਤਪ ਕੀਤਾ ਹੈ॥ ੩੯॥

ਇਕ ਦਿਨ ਚੀਰ ਅੰਗੁਰੀ ਆਵਾ। ਹਰਿਤ ਪੱਤ੍ਰ ਰਸ ਸਮ ਨਿਕਸਾਵਾ।
ਨਹੀਂ ਰੁਧਿਰ ਭੀ ਦੇਹਿ ਮਝਾਰਾ। ਯਾਂਤੇ ਭਾ ਮੁਝ ਹਰਖ ਅਪਾਰਾ॥੪੦॥

ਇਕ ਦਿਨ ਮੇਰੀ ਉਂਗਲੀ ਨੂੰ ਚੀਰ ਆ ਗਿਆ, ਉਂਗਲੀ ਵਿਚੋਂ ਹਰੇ ਪੱਤੇ ਦੇ ਰਸ ਵਰਗਾ ਪਾਣੀ ਨਿਕਲਿਆ, ਮੈਂ ਵੇਖ ਲਿਆ ਕਿ ਮੇਰੇ ਸਰੀਰ ਵਿਚ ਖ਼ੂਨ ਵੀ ਨਹੀਂ ਰਿਹਾ ਹੈ, ਇਸ ਕਰਕੇ ਮੈਨੂੰ ਅਪਾਰ ਖ਼ੁਸ਼ੀ ਹੋਈ ਹੈ॥ ੪੦॥

ਨਹੀਂ ਸਮਾਵਤਿ ਹੈ ਚਿਤ ਮਾਂਹੀ। ਨਾਚਤਿ ਰਹੌਂ ਹੇਤ ਲਖ ਯਾਂਹੀ'।
ਸੁਨਿ ਸ਼ਿਵ ਨੇ ਨਿਜ ਅੰਗੁਰੀ ਚੀਰੀ। ਨਿਕਸੀ ਭਸਮ ਪਰੀ ਤਿਸ ਤੀਰੀ॥੪੧॥

ਇਹ ਖ਼ੁਸ਼ੀ ਮੇਰੇ ਚਿਤ ਵਿਚ ਸਮਾਉਂਦੀ ਨਹੀਂ, ਇਹ ਵੇਖ ਕੇ ਜੀਅ ਕਰਦਾ ਹੈ ਕਿ ਮੈਂ ਨੱਚਦਾ ਰਹਾਂ।" ਇਹ ਸੁਣ ਕੇ ਸ਼ਿਵਜੀ ਨੇ ਆਪਣੀ ਉਂਗਲੀ ਨੂੰ ਚੀਰ ਦਿੱਤਾ, ਉਸ ਵਿਚੋਂ ਭਸਮ ਨਿਕਲੀ ਜਿਹੜੀ ਮੁਨੀ ਦੇ ਨੇੜੇ ਡਿੱਗ ਪਈ॥ ੪੧॥

ਕਹਜੋ 'ਦੇਖਿ ਤਪ ਹੋਵਤਿ ਐਸੋ। ਕਰਜੋ ਦਿਖਾਵਨਿ ਕੋ ਅਬਿ ਜੈਸੋ।
ਅਪਰ ਅੰਸ ਕੁਛ ਰਹੀ ਨ ਤਨ ਮੈਂ। ਪੀਵਤਿ ਭਸਮ ਰਹਜੋ ਨਿਤਿ ਬਨ ਮੈਂ॥੪੨॥

ਕਿਹਾ, "ਵੇਖੋ ਤਪ ਇਸ ਤਰ੍ਹਾਂ ਹੁੰਦਾ ਹੈ, ਜਿਸ ਤਰ੍ਹਾਂ ਮੈਂ ਹੁਣ ਤੁਹਾਨੂੰ ਵਿਖਾਇਆ ਹੈ, ਮੇਰੇ ਸਰੀਰ ਵਿਚ ਪਾਣੀ ਵਰਗਾ ਰਸ ਵੀ ਨਹੀਂ ਰਿਹਾ ਹੈ, ਹੋਰ ਕੋਈ ਅੰਸ਼ ਮੇਰੇ ਤਨ ਵਿਚ ਨਹੀਂ ਰਿਹਾ, ਵਣ ਵਿਚ ਸਦਾ ਭਸਮ ਹੀ ਪੀਂਦਾ ਰਿਹਾ ਹਾਂ॥ ੪੨॥

ਯਾਂਤੇ ਸਭਿ ਸਰੀਰ ਕੇ ਮਾਂਹੀ। ਬਿਨਾ ਭਸਮ ਸ੍ਰੋਣਤ ਕਿਤ ਨਾਂਹੀ।
ਤਊ ਨ ਮੁਝ ਅਸ ਆਨੰਦ ਆਵਾ। ਜਸ ਤੂੰ ਦੇਖਿ ਰਿਦੇ ਗਰਬਾਵਾ॥੪੩॥

ਇਸ ਲਈ ਮੇਰੇ ਸਾਰੇ ਸਰੀਰ ਵਿਚ ਭਸਮ ਹੀ ਭਸਮ ਹੈ, ਭਸਮ ਤੋਂ ਬਗੈਰ ਕਿਤੇ ਵੀ ਖ਼ੂਨ ਨਹੀਂ ਹੈ, ਤਦ ਵੀ ਮੈਨੂੰ ਅਜਿਹੀ ਖ਼ੁਸ਼ੀ ਨਹੀਂ ਹੋਈ ਹੈ, ਜਿਸ ਤਰ੍ਹਾਂ ਤੂੰ ਵੇਖ ਕੇ ਹਿਰਦੇ ਵਿਚ ਏਨਾ ਘੁਮੰਡ ਕੀਤਾ ਹੈ"॥ ੪੩॥

ਸੁਨੇ ਬਾਕ ਅਰੁ ਨੈਨ ਨਿਹਾਰਜੋ। ਮੁਨਿ ਮੰਕਣ ਚਿਤ ਚਾਉ ਨਿਵਾਰਜੋ।
ਹਟਜੋ ਨਾਚਿਬੇ ਤੇ, ਜਗ ਸ਼ਾਂਤੀ। ਇਸ ਪ੍ਰਕਾਰ ਮੁਨਿ ਭਏ ਸੰਗਾਤੀ॥੪੪॥

ਜਦ ਸ਼ਿਵਜੀ ਦੇ ਬਚਨ ਸੁਣੇ ਅਤੇ ਅੱਖਾਂ ਨਾਲ ਵੇਖਿਆ, ਤਾਂ ਮੁਨੀ ਮੰਕਣ ਨੇ ਆਪਣੇ ਚਿਤ ਦੇ ਸਾਰੇ ਚਾਅ ਨੂੰ ਦੂਰ ਕਰ ਦਿੱਤਾ। ਓਸ ਵੇਲੇ ਨੱਚਣੋਂ ਹਟ ਗਿਆ ਅਤੇ ਜੱਗ ਵਿਚ ਸ਼ਾਂਤੀ ਹੋ ਗਈ। ਇਸ ਤਰ੍ਹਾਂ ਦੇ ਹੀ ਮੰਕਣ ਮੁਨੀ ਦੇ ਸੰਗੀ ਸਾਥੀ ਵੀ ਹੋਏ ਹਨ॥ ੪੪॥

ਤਿਨ ਕੇ ਤਪ ਕਰਿਬੇ ਇਸ ਥਾਨ। ਭਏ ਅਧਿਕ ਪਾਵਨ ਮਨ ਜਾਨਿ।
ਕਰਹਿ ਸ਼ਨਾਨ ਸੁ ਹੋਇ ਪੁਨੀਤ'। ਇਮਿ ਪ੍ਰਸੰਗ ਸੁਨਿਕੈ ਸ਼ੁਭ ਰੀਤਿ॥੪੫॥

ਉਨ੍ਹਾਂ ਦੇ ਇਸ ਥਾਂ ਤਪ ਕਰਨ ਨਾਲ, ਮਨ ਵਿਚ ਇਹ ਜਾਣ ਕੇ ਕਿ ਇਹ ਅਸਥਾਨ ਜ਼ਿਆਦਾ ਪਵਿੱਤਰ ਹੋ ਗਿਆ ਹੈ, ਜਿਹੜਾ ਵੀ ਏਥੇ ਇਸ਼ਨਾਨ ਕਰਦਾ ਹੈ, ਪਵਿੱਤਰ ਹੋ ਜਾਂਦਾ ਹੈ''। ਇਸ ਪ੍ਰਕਾਰ ਸਾਰਾ ਪ੍ਰਸੰਗ ਸ਼ੁਭ ਰੀਤੀ ਅਨੁਸਾਰ ਸੁਣ ਕੇ॥ ੪੫॥

**ਸੰਗਤ ਭਈ ਹਰਖ, ਕਰਿ ਨਮੋ। ਸਾਰਸੁਤੀ ਮੱਜੇ ਤਿਹ ਸਮੋ।**
**ਸ੍ਰੀ ਗੁਰ ਅਮਰ ਕੀਨ ਇਸ਼ਨਾਨ। ਮਿਲੇ ਬਿੱਪ੍ਰ ਤਿਨਿ ਦੀਨਸਿ ਦਾਨ॥੪੬॥**

ਸੰਗਤ ਬਹੁਤ ਪ੍ਰਸੰਨ ਹੋਈ ਤੇ ਗੁਰੂ ਜੀ ਨੂੰ ਬੰਦਨਾ ਕਰਕੇ, ਸਾਰੇ ਉਸ ਸਮੇਂ ਸਰਸਵਤੀ ਵਿਚ ਇਸ਼ਨਾਨ ਕਰਨ ਲੱਗ ਗਏ। ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਇਸ਼ਨਾਨ ਕੀਤਾ, ਅਤੇ ਜਿਹੜੇ ਬ੍ਰਾਹਮਣ ਆ ਕੇ ਮਿਲੇ ਉਨ੍ਹਾਂ ਨੂੰ ਦਾਨ ਦਿੱਤਾ॥ ੪੬॥

ਨੋਟ : ਦੁਖੀ ਅਤੇ ਗ਼ਰੀਬਾਂ ਨੂੰ ਦਾਨ ਦੇਣਾ ਗੁਰਮਤ ਅਨੁਸਾਰ ਹੈ, ਪਰ ਜੇ ਇਸ ਦਾਨ ਤੋਂ 'ਮੁਕਤੀ ਪ੍ਰਾਪਤ ਕਰਨਾ ਲਿਆ ਜਾਵੇ ਤਾਂ ਇਹ ਗੁਰੂ ਜੀ ਦੇ ਆਸ਼ੇ ਅਨੁਸਾਰ ਨਹੀਂ ਹੈ, ਜਿਵੇਂ ਗੁਰੂ ਅਮਰਦਾਸ ਜੀ ਦਾ ਵਾਕ ਹੈ: 'ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ॥'

**ਏਕ ਨਿਸਾ ਬਸਿ ਤਹਾਂ ਬਿਤਾਈ। ਉਠੇ ਪ੍ਰਾਤਿ ਕਿਰਤਨ ਧੁਨਿ ਗਾਈ।**
**ਕਰਿ ਸ਼ਨਾਨ ਸੁਖ ਮਾਨਿ ਘਨੇਰਾ। ਕਰਜੋ ਕੂਚ ਪੁਨ ਆਗੇ ਡੇਰਾ॥੪੭॥**

ਇਕ ਰਾਤ ਉਸ ਥਾਂ ਬਤੀਤ ਕੀਤੀ। ਸਵੇਰੇ ਉਠ ਕੇ ਕੀਰਤਨ ਦਾ ਗਾਇਨ ਕਰਨ ਲੱਗੇ, ਇਸ਼ਨਾਨ ਕਰਕੇ ਮਨ ਵਿਚ ਬਹੁਤ ਸੁਖ ਪ੍ਰਾਪਤ ਕੀਤਾ। ਫਿਰ ਉਸ ਸਥਾਨ ਤੋਂ ਕੂਚ ਕਰਕੇ ਅੱਗੇ ਚਲ ਪਏ॥ ੪੭॥

*ਪਹਿਲੀ ਰਾਸ ਦਾ ਪੰਜਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੫॥*

## ਅਧਿਆਇ ਛਿਆਲੀਵਾਂ

### *ਤੀਰਥਾਂ ਦਾ ਪ੍ਰਸੰਗ, ਕੁਰੁਕਸ਼ੇਤਰ*

*ਦੋਹਰਾ-* **ਤਹਿਂ ਤੇ ਪੁਨ ਆਗੇ ਚਲੇ ਸੰਗਤਿ ਸਤਿਗੁਰ ਸੰਗ।**
**'ਜੋਤੀਸਰ' ਤੀਰਥ ਨਿਕਟ ਪਹੁੰਚੇ, ਸੁਨੋ ਪ੍ਰਸੰਗ॥੧॥**

ਫਿਰ ਗੁਰੂ ਜੀ ਸੰਗਤ ਦੇ ਨਾਲ ਉਸ ਥਾਂ ਤੋਂ ਅੱਗੇ ਚਲ ਪਏ। ਚਲਦੇ-ਚਲਦੇ 'ਜੋਤੀ ਸਰ' ਤੀਰਥ ਦੇ ਨੇੜੇ ਪੁਜੇ, ਉਸ ਦਾ ਪ੍ਰਸੰਗ ਸੁਣੋ। (ਜੋਤੀ ਸਰ ਕੁਰੁਕਸ਼ੇਤਰ ਦੇ ਚੌਰਾਸੀ ਤੀਰਥਾਂ ਵਿਚੋਂ ਇਕ ਤੀਰਥ ਹੈ)॥ ੧॥

*ਚੌਪਈ-* **'ਕੈਰਵ ਪਾਂਡਵ ਕੌ ਦਲ ਭਾਰਾ। ਇਹਾਂ ਆਨਿ ਕਿਯ ਜੰਗ ਅਖਾਰਾ।**
**ਇਕਠੀ ਅਠਦਸ ਛੂਹਨਿ ਭਈ। ਹੋਇ ਸਨੱਧਬੱਧ ਥਿਰ ਥਈ॥੨॥**

''ਕੌਰਵਾਂ ਪਾਂਡਵਾਂ ਦੀਆਂ ਭਾਰੀਆਂ ਫੌਜਾਂ ਨੇ ਆ ਕੇ ਇਸ ਥਾਂ ਨੂੰ ਜੰਗ ਦਾ ਅਖਾੜਾ ਬਣਾਇਆ। ਅਠਾਰਾਂ ਖੂਹਣੀਆਂ ਫੌਜ ਏਥੇ ਇਕੱਠੀ ਹੋਈ, ਏਥੇ ਉਹ ਹਥਿਆਰਾਂ ਨਾਲ ਤਿਆਰ-ਬਰ-ਤਿਆਰ ਹੋ ਕੇ ਡੱਟ ਗਏ॥ ੨॥

**ਇਕ ਦਿਸ਼ਿ ਸਪਤ, ਇਕਾਦਸ਼ ਦੂਈ। ਇਸ ਥਲ ਸੋ ਮੁਕਾਬਲੈ ਹੂਈ।**
**ਤਬ ਅਰਜਨ ਤਿਨਿ ਦੇਖਿ ਬਿਚਾਰਾ। ਕਿਸ ਕੋ ਕਰਿਹੌਂ ਇਹਾਂ ਸੰਘਾਰਾ॥੩॥**

ਇਕ ਪਾਸੇ ਸੱਤ ਖੂਹਣੀਆਂ ਫੌਜ ਸੀ ਤੇ ਦੂਸਰੇ ਪਾਸੇ ਗਿਆਰਾਂ ਖੂਹਣੀਆਂ ਫੌਜ ਖੜੀ ਸੀ। ਇਸ ਥਾਂ ਉਨ੍ਹਾਂ ਦਾ ਮੁਕਾਬਲਾ ਹੋਇਆ। ਤਦ ਅਰਜਨ ਨੇ ਆਪਣੇ ਸਾਹਮਣੇ ਖੜੀ ਫੌਜ ਨੂੰ ਵੇਖ ਕੇ ਵਿਚਾਰ ਕੀਤੀ ਕਿ ਏਥੇ ਮੈਂ ਕਿਸ ਨੂੰ ਕਤਲ ਕਰਾਂ॥ ੩॥

ਗੁਰੂ ਪਿਤਾਮਾ ਆਦਿਕ ਸਾਰੇ। ਜਾਨਜੋ ਪਰੈ ਅਪਨਿ ਪਰਵਾਰੇ।
ਕੁਲ ਨਾਸ਼ਕ ਕੈਸੇ ਅਬਿ ਹੋਵੋਂ। ਅਪਰ ਸ਼ੱਤ੍ਰ ਕੋ ਇਹਾਂ ਨ ਜੋਵੋਂ॥੪॥

ਗੁਰੂ ਪਿਤਾਮਾ ਆਦਿਕ ਸਾਰੇ ਆਪਣੇ ਪਰਿਵਾਰ ਦੇ ਹੀ ਸਾਹਮਣੇ ਦਿਖਾਈ ਦੇ ਰਹੇ ਹਨ, ਕੁਲ ਦਾ ਨਾਸ਼ਕ ਹੁਣ ਮੈਂ ਕਿਵੇਂ ਹੋਵਾਂ, ਹੋਰ ਤੇ ਕੋਈ ਦੁਸ਼ਮਣ ਏਥੇ ਦਿੱਸਦਾ ਹੀ ਨਹੀਂ॥ ੪॥

ਨਿਜ ਦਲ ਤੇ ਨਿਕਾਸਿ ਕਰਿ ਸਜੰਦਨ। ਇਸ ਥਲਥਿਤਿ ਕਿਯ ਨੰਦ ਸੁ ਨੰਦਨ।
ਆਸ਼ੈ ਅਰਜਨ ਕੋ ਜਬਿ ਜਾਨਾ। ਕਰਿ ਉਪਦੇਸ਼ੰ ਦਯੋ ਮਨ ਗਜਾਨਾ॥੫॥

ਅਰਜਨ ਦੇ ਰਥ ਨੂੰ ਆਪਣੀਆਂ ਫੌਜਾਂ ਵਿਚੋਂ ਬਾਹਰ ਕੱਢ ਕੇ ਨੰਦ ਦੇ ਪੁੱਤਰ ਸ੍ਰੀ ਕ੍ਰਿਸ਼ਨ ਜੀ ਨੇ ਇਸ ਥਾਂ ਲਿਆ ਕੇ ਰਥ ਨੂੰ ਖੜਾ ਕੀਤਾ। ਜਦ ਅਰਜਨ ਦੇ ਮਨੋਰਥ ਨੂੰ ਜਾਣਿਆ ਤਾਂ ਇਕ ਉਪਦੇਸ਼ ਦੇ ਕੇ ਉਸ ਨੂੰ ਗਿਆਨ ਦਿੱਤਾ॥ ੫॥

'ਤਨ ਸਬੰਧ ਕੋ ਮਿੱਥਜਾ ਜਾਨਿ। ਸਤ ਚੇਤਨ ਹੈ ਅਲਿਪ ਮਹਾਨ।
ਕਰਤਾ ਭੁਕਤਾ ਆਪ ਨ ਲਖੀਯਹਿ। ਮਤਿ ਕਰਿ ਨਿਜ ਸਰੂਪ ਕੋ ਪਿਖਯਹਿ॥੬॥

ਸ੍ਰੀ ਕ੍ਰਿਸ਼ਨ ਨੇ ਕਿਹਾ, "ਤਨ ਦੇ ਸੰਬੰਧ ਨੂੰ ਝੂਠਾ ਜਾਣੋ, ਛੋਟਿਆਂ ਵੱਡਿਆਂ ਸਭ ਵਿਚ ਸਤ ਚੇਤਨ ਹੈ। ਕਰਨ ਵਾਲਾ ਤੇ ਭੋਗਣ ਵਾਲਾ ਆਪ ਨਾ ਵੇਖੋ; ਆਪਣੇ ਸਰੂਪ ਨੂੰ ਇਸ ਕਰਕੇ ਕਰਤਾ, ਭੁਗਤਾ ਨਾ ਜਾਣੋ ਭਾਵ ਆਪਣੀ ਬੁੱਧੀ ਨਾਲ ਨਿਜ ਸਰੂਪ ਨੂੰ ਵੇਖੋ॥ ੬॥

ਇੱਤਜਾਦਿਕ ਗੀਤਾ ਮਹਿਂ ਕਹਜੋ। ਰਿਦੈ ਗਜਾਨ ਅਰਜਨ ਸੁਨਿ ਲਹਜੋ।
ਬਾਸੁਦੇਵ ਕਹਿ ਅਨਿਕ ਪ੍ਰਕਾਰਾ। ਕਰਿਵਾਇਸਿ ਬਡਿ ਜੰਗ ਅਖਾਰਾ॥੭॥

ਇਸ ਤਰ੍ਹਾਂ ਇਤਿਆਦਿ ਗੀਤਾ ਵਿਚ ਕਿਹਾ ਹੈ, ਇਹ ਸੁਣ ਕੇ ਅਰਜਨ ਦੇ ਹਿਰਦੇ ਵਿਚ ਗਿਆਨ ਹੋ ਗਿਆ। ਸ੍ਰੀ ਕ੍ਰਿਸ਼ਨ ਨੇ ਬਹੁਤ ਪ੍ਰਕਾਰ ਕਹਿ ਕੇ, ਏਥੇ ਜੰਗ ਦਾ ਵੱਡਾ ਅਖਾੜਾ ਬਣਵਾ ਦਿੱਤਾ॥ ੭॥

ਇਸਿ ਥਲ ਥਿਤਿ ਰਥ ਕ੍ਰਿਸ਼ਨ ਪੁਨੀਤਾ। ਅਰਜਨ ਸਾਥਿ ਕਹੀ ਸ਼ੁਭ ਗੀਤਾ।
ਯਾਂਤੇ ਪਾਵਨ ਇਹ ਇਸਥਾਨਾ। ਸੰਗਤਿ ਸਗਰੀ ਕਰਹੁ ਸ਼ਨਾਨਾ'॥੮॥

ਇਸ ਥਾਂ ਸ੍ਰੀ ਕ੍ਰਿਸ਼ਨ ਜੀ ਨੇ ਅਰਜਨ ਦਾ ਰੱਥ ਖੜਾ ਕੀਤਾ, ਫਿਰ ਅਰਜਨ ਨੂੰ ਸ਼ੁਭ ਗੀਤਾ ਕਹੀ। ਇਸ ਕਰਕੇ ਇਹ ਸਥਾਨ ਬੜਾ ਪਵਿੱਤਰ ਹੈ। ਸਾਰੀ ਸੰਗਤ ਏਥੇ ਇਸ਼ਨਾਨ ਕਰੋ"॥ ੮॥

ਸੁਨਿ ਸਿੱਖਨਿ ਸੁਖ ਪਾਇ ਬਿਸਾਲਾ। ਕੀਨਿ ਸ਼ਨਾਨ ਦਾਨ ਤਿਸਿ ਕਾਲਾ।
ਬਹੁਰ ਥਨੇਸਰ ਸਤਿਗੁਰ ਗਏ। ਭੀਰ ਸੰਗ ਬਹੁ ਡੇਰਾ ਕਏ॥੯॥

ਇਹ ਸੁਣ ਕੇ ਸਾਰੇ ਸਿੱਖਾਂ ਨੇ ਬੜਾ ਸੁਖ ਪਾਇਆ। ਉਸ ਸਮੇਂ ਉਨ੍ਹਾਂ ਨੇ ਇਸ਼ਨਾਨ ਕੀਤਾ ਅਤੇ ਦਾਨ ਦਿੱਤਾ। ਫਿਰ ਸਤਿਗੁਰੂ ਜੀ ਥਨੇਸਰ ਚਲੇ ਗਏ, ਆਪਣੇ ਨਾਲ ਸਿੱਖਾਂ ਦੀ ਬਹੁਤ ਭੀੜ ਲੈ ਕੇ ਗਏ॥ ੯॥

ਖਾਨ ਪਾਨ ਕਰਿ ਨਿਸਿ ਬਿਸਰਾਮੇ। ਕਰਨਿ ਕੀਰਤਨ ਉਠਿ ਰਹਿ ਜਾਮੇ।
ਰਾਗਨਿ ਕੀ ਧੁਨਿ ਸੁੰਦਰ ਸਾਥ। ਉਪਜਤਿ ਪ੍ਰੇਮ ਪ੍ਰਮੇਸ਼ੁਰ ਨਾਥ॥੧੦॥

ਰਾਤ ਨੂੰ ਖਾ ਪੀ ਕੇ ਆਰਾਮ ਕੀਤਾ, ਅਤੇ ਸਵੇਰੇ ਸਵੱਖਤੇ ਉੱਠ ਕੇ ਰਾਗਾਂ ਦੀਆਂ ਸੁੰਦਰ ਧੁਨਾਂ ਸਹਿਤ ਕੀਰਤਨ ਕਰਨ ਲੱਗੇ। ਪ੍ਰਮੇਸ਼ਰ ਪ੍ਰਭੂ ਨਾਲ ਪ੍ਰੇਮ ਪੈਦਾ ਹੋ ਰਿਹਾ ਸੀ॥ ੧੦॥

ਭਯੋ ਪ੍ਰਕਾਸ਼ ਪ੍ਰਾਤਿ ਕੋ ਜਾਨਾ। ਕੀਨ ਤੀਰਥਨਿ ਬਿਖੈ ਸ਼ਨਾਨਾ।
ਸਾਰਸੁਤੀ ਸਲਿਤਾ ਜਲ ਪਾਵਨ। ਗਯੋ ਪ੍ਰਵਾਹ ਪੁੰਨ ਬਹੁ ਥਾਵਨ ॥੧੧॥

ਜਦ ਸਵੇਰੇ ਇਹ ਜਾਣਿਆ ਕਿ ਲੋਅ ਲੱਗ ਗਈ ਹੈ ਤਾਂ ਤੀਰਥਾਂ ਤੇ ਜਾ ਕੇ ਇਸ਼ਨਾਨ ਕੀਤਾ। ਸਰਸਵਤੀ ਨਦੀ ਦੇ ਪਵਿੱਤਰ ਜਲ ਵਿਚ ਇਸ਼ਨਾਨ ਕਰਕੇ ਸਿੱਖ ਸੰਗਤਾਂ ਦਾ ਪ੍ਰਵਾਹ ਫਿਰ ਹੋਰ ਕਈ ਥਾਂਈਂ ਗਿਆ॥ ੧੧॥

ਤੀਰਥ ਬ੍ਰਿੰਦ ਬਿਖੈ ਬਹਿ ਬਾਰੀ। ਪਾਵਨ ਕਰੀ ਭੂਮਿਕਾ ਸਾਰੀ।
ਤਿਸਿ ਮਹਿਂ ਕਰਿ ਸ਼ਨਾਨ ਹਰਖਾਏ। ਜਪਿ ਪ੍ਰਭੁ ਦਾਨ ਦੀਨਿ ਸਮੁਦਾਏ ॥੧੨॥

ਸਾਰੇ ਤੀਰਥਾਂ ਵਿਚ ਬਹੁਤ ਜਲ ਵੱਗਦਾ ਹੈ, ਸਾਰੀ ਧਰਤੀ ਪਵਿੱਤਰ ਕੀਤੀ ਹੈ। ਉਨ੍ਹਾਂ ਵਿਚ ਇਸ਼ਨਾਨ ਕਰਕੇ ਬਹੁਤ ਪ੍ਰਸੰਨ ਹੁੰਦੇ ਸਨ, ਪ੍ਰਭੂ ਦਾ ਨਾਮ ਜਪ ਕੇ ਲੋਕਾਂ ਨੂੰ ਦਾਨ ਦਿੰਦੇ ਸਨ॥ ੧੨॥

ਸਭਿ ਤੀਰਥ ਅਰੁ ਨਗਰ ਮਝਾਰਾ। ਸੁਨਿ ਸੁਨਿ ਸੁਧਿ ਨਰ ਕਰਹਿਂ ਉਚਾਰਾ।
'ਸ੍ਰੀ ਨਾਨਕ ਤੇ ਤੀਸਰ ਥਾਨ। ਬੈਠੇ ਗਾਦੀ ਗੁਰੂ ਮਹਾਨ ॥੧੩॥

ਸਭ ਤੀਰਥਾਂ ਅਤੇ ਨਗਰਾਂ ਵਿਚ, ਗੁਰੂ ਜੀ ਬਾਰੇ ਖਬਰ ਸੁਣ ਕੇ ਮਨੁੱਖ ਇਹ ਕਹਿੰਦੇ ਸਨ, "ਗੁਰੂ ਨਾਨਕ ਦੇਵ ਜੀ ਦੀ ਗੱਦੀ ਉੱਤੇ ਮਹਾਨ ਗੁਰੂ ਬੈਠੇ ਹਨ॥ ੧੩॥

ਸੋ ਤੀਰਥ ਕਰਿਬੈ ਕਹੁ ਆਯਹੁ। ਮਹਾਂ ਜੋਤਿ ਜਿਨ ਜਗ ਬਿਦਤਾਯਹੁ।
ਸੰਨਯਾਸੀ ਬ੍ਰਹਮਚਾਰੀ ਬ੍ਰਿੰਦ। ਪੰਡਿਤ ਬਿੱਦਯਾ ਬਿਖੈ ਬਿਲੰਦ ॥੧੪॥

ਉਹ ਤੀਰਥ ਯਾਤਰਾ ਕਰਨ ਆਏ ਹਨ, ਜਿਨ੍ਹਾਂ ਦੀ ਮਹਾਨ ਜੋਤ ਜੱਗ ਵਿਚ ਪ੍ਰਗਟ ਹੋਈ ਹੈ। ਸੰਨਿਆਸੀਆਂ ਅਤੇ ਬ੍ਰਹਮਚਾਰੀਆਂ ਦੇ ਸਮੂਹ, ਪੰਡਿਤ ਜਿਹੜੇ ਵਿਦਿਆ ਵਿਚ ਬੜੇ ਉੱਚੇ ਸਨ॥ ੧੪॥

ਬੈਰਾਗੀ ਆਦਿਕ ਬਹੁ ਬੇਖਨਿ। ਚਲਿ ਆਏ ਸਤਿਗੁਰ ਕਹੁ ਦੇਖਨਿ।
ਨਰ ਗ੍ਰਿਹਸਥੀ ਗੁਰ ਕੇ ਸਿਖ ਕੇਈ। ਗੁਰੂ ਦਰਸ਼ ਹਿਤ ਆਏ ਤੇਈ ॥੧੫॥

ਬੈਰਾਗੀ ਆਦਿ ਬਹੁਤ ਭੇਖ ਧਾਰ ਕੇ ਚਲ ਕੇ ਸਤਿਗੁਰੂ ਜੀ ਨੂੰ ਵੇਖਣ ਆਏ। ਗ੍ਰਹਿਸਥੀ ਮਨੁੱਖ ਅਤੇ ਕਈ ਗੁਰੂ ਜੀ ਦੇ ਸਿੱਖ ਉਥੇ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਏ॥ ੧੫॥

ਲੇ ਕਰਿ ਕੇਤਿਕ ਸੁਭ ਪਕਵਾਨ। ਕਿਨਹੂੰ ਸੁਮਨ ਸੁ ਲੀਨਸਿ ਪਾਨ।
ਕੋ ਫਲ ਮੂਲ ਲਜਾਇਬੋ ਕਰੈਂ। ਚਾਰਹੁਂ ਬਰਨ ਭੇਟ ਕੋ ਧਰੈਂ ॥੧੬॥

ਕਈ ਸੁਭ ਪਕਵਾਨ ਲੈ ਕੇ ਆਉਂਦੇ ਸਨ, ਕਈ ਉਹ ਪਕਵਾਨ ਲੈ ਲੈ ਕੇ ਖਾ ਰਹੇ ਸਨ। ਕਈ ਫਲ ਆਦਿ ਲਿਆ ਰਹੇ ਸਨ, ਚਾਰੇ ਵਰਨ ਹੀ ਭੇਟਾ ਲਿਆ ਕੇ ਧਰ ਰਹੇ ਸਨ॥ ੧੬॥

ਦਰਸਹਿਂ ਸਤਿਗੁਰ ਕਰਿ ਕਰਿ ਨਮੋ। ਭਈ ਭੀਰ ਭਾਰੀ ਤਿਹ ਸਮੋ।
ਦੇਖਤਿ ਸਰਬ ਪ੍ਰਤਾਪ ਉਚੇਰੇ। ਧਰਯੋਂ ਸਰੂਪ ਜਨੁ ਗਯਾਨ ਬਡੇਰੇ ॥੧੭॥

ਬੰਦਨਾ ਕਰਕੇ ਸਤਿਗੁਰੂ ਜੀ ਦੇ ਦਰਸ਼ਨ ਕਰਦੇ ਸਨ, ਉਸ ਸਮੇਂ ਬਹੁਤ ਭਾਰੀ ਭੀੜ ਹੋ ਗਈ। ਗੁਰੂ ਜੀ ਦੇ ਉੱਚੇ ਪ੍ਰਤਾਪ ਨੂੰ ਸਭ ਵੇਖ ਰਹੇ ਸਨ, ਮਾਨੋ ਗਿਆਨ ਨੇ ਬਜ਼ੁਰਗ ਸਰੂਪ ਧਾਰਨ ਕੀਤਾ ਹੋਵੇ॥ ੧੭॥

ਪੰਡਿਤ ਅਰੁ ਸੰਨਯਾਸੀ ਬ੍ਰਿੰਦਾ। ਢਿਗ ਬੈਠੇ ਹੰਕਾਰ ਬਿਲੰਦਾ।
ਸ੍ਰੀ ਸਤਿਗੁਰ ਕੋ ਦਰਸ਼ਨ ਕਰਯੋ। ਕਰਿ ਬੰਦਨ ਕੋ ਪ੍ਰਸ਼ਨ ਉਚਰਯੋ ॥੧੮॥

ਪੰਡਿਤ ਅਤੇ ਸੰਨਿਆਸੀਆਂ ਦੇ ਸਮੂਹ ਵੱਡੇ ਹੰਕਾਰ ਵਿਚ ਭਰ ਕੇ ਗੁਰੂ ਜੀ ਦੇ ਪਾਸ ਬੈਠ ਗਏ। ਸ੍ਰੀ ਸਤਿਗੁਰੂ ਜੀ ਦੇ ਉਨ੍ਹਾਂ ਦਰਸ਼ਨ ਕੀਤੇ, ਫਿਰ ਬੰਦਨਾ ਕਰਕੇ ਪ੍ਰਸ਼ਨ ਕੀਤਾ॥ ੧੮॥

**'ਸ੍ਰੀ ਨਾਨਕ ਜੋ ਕੀਨਸਿ ਬਾਨੀ। ਤਿਸ ਕੋ ਕਾਰਨ ਪਰਹਿ ਨ ਜਾਨੀ।**
**ਆਗੈ ਹੁਤੇ ਸੁ ਬੇਦ ਪੁਰਾਨ। ਪਠਹਿਂ ਸੁਨਹਿਂ ਬਿਸਤਰੇ ਜਹਾਨ॥੧੯॥**

"ਸ੍ਰੀ ਨਾਨਕ ਦੇਵ ਜੀ ਨੇ ਜਿਹੜੀ ਬਾਣੀ ਲਿਖੀ ਹੈ, ਤਿਸ ਬਾਣੀ ਲਿਖਣ ਦਾ ਕੋਈ ਕਾਰਨ ਨਹੀਂ ਦਿੱਸਦਾ। ਪਹਿਲਾਂ ਹੀ ਵੇਦ ਪੁਰਾਣ ਲਿਖੇ ਹੋਏ ਮਿਲਦੇ ਹਨ, ਜਿਨ੍ਹਾਂ ਦਾ ਪੜ੍ਹਨਾ ਸੁਣਨਾ ਜਗਤ ਵਿਚ ਫੈਲਿਆ ਹੈ॥ ੧੯॥

**ਸੋ ਕੱਲਜਾਨ ਕਰਤਿ ਜੱਗਜਾਸੀ। ਚਲਹਿਂ ਕਹੇ ਪਰ, ਕਾਟਹਿਂ ਫਾਸੀ।**
**ਮੁਕਤਿ ਪੰਥ ਕੋ ਨੀਕੀ ਭਾਂਤਿ। ਬਰਨਜੋ ਉਪਦੇਸ਼ ਜੁ ਬਖਜਾਤ॥੨੦॥**

ਉਹ ਵੇਦ ਪੁਰਾਣ ਜਗਿਆਸੂ ਦਾ ਕਲਿਆਣ ਕਰਦੇ ਹਨ। ਜਿਹੜੇ ਉਨ੍ਹਾਂ ਦੇ ਕਹੇ ਤੇ ਚਲਦੇ ਹਨ, ਉਨ੍ਹਾਂ ਦੀ ਯਮਾਂ ਦੀ ਫਾਂਸੀ ਕੱਟੀ ਜਾਂਦੀ ਹੈ। ਉਹ ਚੰਗੀ ਤਰ੍ਹਾਂ ਮੁਕਤੀ ਦਾ ਰਾਹ ਵਿਖਾਉਂਦੇ ਹਨ, ਉਨ੍ਹਾਂ ਵਿਚ ਜਿਹੜਾ ਵਰਣਨ ਕੀਤਾ ਹੈ, ਉਹ ਸਾਰੇ ਪਰਗਟ ਹੈ॥ ੨੦॥

**ਤਿਨਿ ਕੇ ਹੋਤੇ ਸ੍ਰੀ ਗੁਰ ਬਾਨੀ। ਕਜੋਂ ਕੀਨਸਿ ਕੁਛ ਜਾਇ ਨ ਜਾਨੀ ?'।**
**ਇਸ ਪ੍ਰਕਾਰ ਤਿਨਿ ਤੇ ਸੁਨਿ ਕਾਨ। ਸ੍ਰੀ ਗੁਰ ਕੀਨਸਿ ਸ਼ਬਦ ਬਖਾਨਿ॥੨੧॥**

ਉਨ੍ਹਾਂ ਵੇਦਾਂ ਪੁਰਾਣਾਂ ਦੇ ਹੁੰਦਿਆਂ ਗੁਰੂ ਜੀ ਨੇ ਬਾਣੀ ਕਿਉਂ ਲਿਖੀ ਹੈ, ਇਹ ਕੁਝ ਜਾਣਿਆਂ ਨਹੀਂ ਜਾਂਦਾ।" ਉਨ੍ਹਾਂ ਪੰਡਿਤਾਂ ਪਾਸੋਂ ਇਸ ਤਰ੍ਹਾਂ ਸੁਣ ਕੇ, ਗੁਰੂ ਜੀ ਨੇ ਇਕ ਸ਼ਬਦ ਦਾ ਉਚਾਰਨ ਕੀਤਾ॥ ੨੧॥

*ਮਹਲਾ ੩ ਗਉੜੀ ਬੈਰਾਗਣਿ॥*

*ਸ੍ਰੀ ਮੁਖ ਵਾਕ॥*

*ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ ਕਿਆ ਧਰਤੀ ਮਧੇ ਪਾਣੀ ਨਾਹੀ॥*
*ਜੈਸੇ ਧਰਤੀ ਮਧੇ ਪਾਣੀ ਪਰਗਾਸਿਆ ਬਿਨੁ ਪਗਾ ਵਰਸਤ ਫਿਰਾਹੀ॥ ੧॥*
*ਬਾਬਾ ਤੂੰ ਐਸੇ ਭਰਮੁ ਚੁਕਾਹੀ॥*
*ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ ਤੈਸੇ ਜਾਇ ਸਮਾਹੀ॥ ੧॥ ਰਹਾਉ॥*
*ਇਸਤਰੀ ਪੁਰਖ ਹੋਇ ਕੈ ਕਿਆ ਓਇ ਕਰਮ ਕਮਾਹੀ॥*
*ਨਾਨਾ ਰੂਪ ਸਦਾ ਹਹਿ ਤੇਰੇ ਤੁਝ ਹੀ ਮਾਹਿ ਸਮਾਹੀ॥ ੨॥*
*ਇਤਨੇ ਜਨਮ ਭੂਲਿ ਪਰੇ ਸੇ ਜਾ ਪਾਇਆ ਤਾ ਭੂਲੇ ਨਾਹੀ॥*
*ਜਾ ਕਾ ਕਾਰਜੁ ਸੋਈ ਪਰੁ ਜਾਣੈ ਜੇ ਗੁਰ ਕੈ ਸਬਦਿ ਸਮਾਹੀ॥ ੩॥*
*ਤੇਰਾ ਸਬਦੁ ਤੂੰਹੈ ਹਹਿ ਆਪੇ ਭਰਮੁ ਕਹਾਹੀ॥*
*ਨਾਨਕ ਤਤੁ ਤਤ ਸਿਉ ਮਿਲਿਆ ਪੁਨਰਪਿ ਜਨਮਿ ਨ ਆਹੀ॥ ੪॥ ੧॥ ੧੫॥ ੩੫॥*

*(ਪੰਨਾ ੧੬੨)*

ਜਿਸ ਤਰ੍ਹਾਂ ਬੱਦਲ ਧਰਤੀ ਉਤੇ ਜਲ ਵਸਾਉਂਦਾ ਹੈ, ਪਰ ਕੀ ਧਰਤੀ ਵਿਚ ਜਲ ਨਹੀਂ ਹੈ ? ਜਿਸ ਤਰ੍ਹਾਂ ਧਰਤੀ ਵਿਚ ਪਾਣੀ ਸਮਾਇਆ ਹੋਇਆ ਹੈ, ਪਰ ਬੱਦਲ ਪੈਰਾਂ ਤੋਂ ਬਗੈਰ ਵੱਡੀ ਗਿਣਤੀ ਵਿਚ ਵਰਸਦਾ ਹੈ॥ ੧॥

ਹੇ ਭਾਈ! ਇਸ ਤਰ੍ਹਾਂ ਤੂੰ ਆਪਣੇ ਵਹਿਮ ਨੂੰ ਦੂਰ ਕਰ, ਜੋ ਕੁਝ ਵੀ ਪ੍ਰਭੂ ਬੰਦੇ ਨੂੰ ਬਣਾਉਂਦਾ ਹੈ, ਓਹੀ ਕੁਝ ਉਹ ਹੋ ਜਾਂਦਾ ਹੈ। ਉਸ ਤਰ੍ਹਾਂ ਉਹ ਜਾ ਕੇ ਆਪਣੀ ਕਿਸਮ ਨਾਲ ਰਲ ਜਾਂਦਾ ਹੈ॥ ੧॥ ਠਹਿਰਾਉ॥

ਇਸਤਰੀ ਪੁਰਖ ਹੋ ਕੇ ਉਹ ਕਿਹੜਾ ਕੰਮ ਪੂਰਾ ਕਰ ਸਕਦੇ ਹਨ? ਤੇਰੇ ਸਦਾ ਹੀ ਭਿੰਨ ਰੂਪ ਹਨ ਅਤੇ ਇਹ ਸਾਰੇ ਸਰੂਪ ਤੇਰੇ ਵਿਚ ਹੀ ਲੀਨ ਹੋ ਜਾਂਦੇ ਹਨ॥ ੨॥

ਐਨਿਆਂ ਜਨਮਾਂ ਤੋਂ ਮੈਂ ਕੁਰਾਹੇ ਪਿਆ ਰਿਹਾ ਹਾਂ, ਹੁਣ ਜਦ ਮੈਂ ਤੈਨੂੰ ਪਾ ਲਿਆ ਹੈ, ਮੈਂ ਮੁੜ ਕੇ ਨਹੀਂ ਭੁੱਲਾਂਗਾ। ਜੇ ਬੰਦਾ ਗੁਰਬਾਣੀ ਵਿਚ ਲੀਨ ਹੋ ਜਾਵੇ, ਤਾਂ ਉਹ ਅਨੁਭਵ ਕਰ ਲਵੇਗਾ ਕਿ ਜਿਸ ਦਾ ਇਹ ਕੰਮ ਹੈ, ਉਹ ਹੀ ਇਸ ਨੂੰ ਚੰਗੀ ਤਰ੍ਹਾਂ ਜਾਣਦਾ ਹੈ॥ ੩॥

ਤੇਰਾ ਹੀ ਸ਼ਬਦ ਹੈ, ਤੂੰ ਆਪ ਹੀ ਸਭ ਕੁਝ ਹੈਂ ਅਤੇ ਆਪ ਹੀ ਆਪਣੇ ਆਪ ਤੋਂ ਹੋ ਗਿਆ ਹੈਂ। ਇਸ ਵਿਚ ਵਹਿਮ ਕਿੱਥੇ ਹੈ? ਹੇ ਨਾਨਕ! ਤਤ ਨਾਲ ਤਤ ਮਿਲ ਗਿਆ ਹੈ, ਉਹ ਮੁੜ ਕੇ ਜਨਮ ਮਰਨ ਦੇ ਚੱਕਰ ਵਿਚ ਨਹੀਂ ਪੈਂਦਾ॥ ੪॥ ੧੫॥ ੩੫॥

*ਚੌਪਈ*- 'ਬੇਦ ਪੁਰਾਨਨਿ ਕੋ ਉਪਦੇਸ਼। ਕਿਸਹੂੰ ਕੋ ਪ੍ਰਾਪਤਿ ਕਿਸਿ ਦੇਸ਼।
ਪ੍ਰਥਮੇ ਨੀਕੀ ਹੋਵਹਿ ਜਾਤਿ। ਪੁਨ ਤਿਸਿ ਤੇ ਚਹਿ ਮਤਿ ਅਵਿਦਾਤਿ॥੨੨॥

ਵੇਦਾਂ ਪੁਰਾਣਾਂ ਦਾ ਉਪਦੇਸ਼, ਕਿਸੇ ਦੇਸ਼ ਵਿਚ ਕਿਸੇ-ਕਿਸੇ ਨੂੰ ਹੀ ਪ੍ਰਾਪਤ ਹੁੰਦਾ ਹੈ। ਪਹਿਲਾਂ ਤਾਂ ਉੱਚੀ ਜਾਤ ਦਾ ਬ੍ਰਾਹਮਣ ਜਾਂ ਖੱਤਰੀ ਹੋਣਾ ਚਾਹੀਦਾ ਹੈ, ਫਿਰ ਉਸ ਤੋਂ ਅੱਗੇ ਵੀ ਉੱਜਲ ਮੱਤ ਵਾਲਾ ਹੋਣਾ ਚਾਹੀਦਾ ਹੈ॥ ੨੨॥

ਬਹੁਰ ਅੱਭਜਾਸ ਕਮਾਵਹਿਂ ਘਨੋ। ਦੂਰਿ ਦੂਰਿ ਬੈਠਤਿ ਕਬਹੂੰ ਭਨੋ।
ਪੁਨਹਿ ਪ੍ਰੇਮ ਪਰਲੋਕ ਕਰੈਜੋ। ਕੋਟਿ ਮਧੇ ਨਰਕੋ ਨਿਤਰੈ ਜੋ॥੨੩॥

ਫਿਰ ਬਹੁਤ ਅਭਿਆਸ ਕਮਾਉਣਾ ਪੈਂਦਾ ਹੈ, ਕਦੇ ਛੁਪ-ਛੁਪ ਕੇ ਉਚਾਰਨ ਕਰੇ (ਤਾਂਕਿ ਕੋਈ ਹੋਰ ਨਾ ਸੁਣ ਲਵੇ) ਜਾਂ ਇਕਾਂਤ ਵਿਚ ਬੈਠ ਕੇ ਵਿਦਿਆ ਪੜ੍ਹੇ। ਫਿਰ ਪਰਲੋਕ ਨਾਲ ਪ੍ਰੇਮ ਕਰੇ, ਅਜੇਹਾ ਕਰੋੜਾਂ ਵਿਚ ਕੋਈ ਇਕ ਮਨੁੱਖ ਹੀ ਹੁੰਦਾ ਹੈ ਜੋ ਨਿਤਰਦਾ ਹੈ ਅਤੇ ਮੁਕਤੀ ਪ੍ਰਾਪਤ ਕਰਦਾ ਹੈ॥ ੨੩॥

ਜਥਾ ਕੂਪ ਕੋ ਨੀਰ ਪਛਾਨ। ਕੋ ਜਬ ਘਾਲਹਿ ਘਾਲ ਮਹਾਂਨ।
ਨਿਜ ਹਿਤ ਕੁਛ ਖੇਤੀ ਕਰਿ ਲੇਤਿ। ਜੇ ਨਿਤ ਪਾਲਨਿ ਸੋਂ ਕਰਿ ਹੇਤ॥੨੪॥

ਇਨ੍ਹਾਂ ਵੇਦਾਂ ਨੂੰ ਤੁਸੀਂ ਖੂਹ ਦੇ ਪਾਣੀ ਵਾਂਗ ਜਾਣੋ, ਜੋ ਬਹੁਤ ਖੇਚਲ ਕਰਨ ਨਾਲ ਪ੍ਰਾਪਤ ਹੁੰਦਾ ਹੈ। ਨਿਜ ਹਿਤ ਵਾਸਤੇ ਕੁਝ ਖੇਤੀ ਕਰ ਲੈਂਦਾ ਹੈ, ਉਹ ਵੀ ਤਦ ਹੀ ਹੁੰਦੀ ਹੈ ਜੇ ਨਿੱਤ ਖੇਤੀ ਦੀ ਪਾਲਣਾ ਦਾ ਪ੍ਰੇਮ ਬਣਾਈ ਰੱਖੇ॥ ੨੪॥

ਸ੍ਰੀ ਸਤਿਗੁਰ ਕੋ ਸਬਦ ਸੁਖਾਰੋ। ਸਰਬ ਜਾਤਿ ਕੋ ਹੈ ਅਧਿਕਾਰੋ।
ਸਰਬ ਕਾਲ ਅਰੁ ਸਗਰੇ ਦੇਸ਼। ਲਘੁ ਬਿਸਾਲ ਸਭਿ ਹਤਹਿਂ ਕਲੇਸ਼॥੨੫॥

ਪਰ ਸਤਿਗੁਰੂ ਦਾ ਸ਼ਬਦ ਬਹੁਤ ਸੁਖਾਲਾ ਹੈ, ਸਾਰੀਆਂ ਜਾਤਾਂ ਦੇ ਲੋਕਾਂ ਨੂੰ ਇਸ ਨੂੰ ਪ੍ਰਾਪਤ ਕਰਨ ਦਾ ਅਧਿਕਾਰ ਹੈ, ਹਰ ਸਮੇਂ ਅਤੇ ਸਭ ਦੇਸ਼ਾਂ ਵਿਚ ਛੋਟੇ ਵੱਡੇ ਸਭ ਆਪਣੇ ਦੁੱਖਾਂ ਦਾ ਨਾਸ਼ ਕਰਦੇ ਹਨ॥ ੨੫॥

ਧਨੀ ਨਿਰਧਨੀ ਸਭਿ ਲੇ ਪਾਇ। ਊਠਤਿ ਬੈਠਤਿ ਹਰਿ ਗੁਨ ਗਾਇ।
ਬਿਨਾ ਸੌਚ,ਕੈ ਕਰਹਿ ਸ਼ਨਾਨ। ਕਰਹਿ ਭਜਨ ਪਾਵਹਿ ਕੱਲਜਾਨ॥੨੬॥

ਅਮੀਰ-ਗ਼ਰੀਬ ਸਭ ਇਸ ਨੂੰ ਪ੍ਰਾਪਤ ਕਰ ਸਕਦੇ ਹਨ, ਉਠਦੇ ਬੈਠਦੇ ਹਰੀ ਦੇ ਗੁਣ ਗਾ ਸਕਦੇ ਹਨ। ਬਿਨਾਂ ਸੌਚ ਦੇ ਇਸ਼ਨਾਨ ਕਰਦੇ ਹਨ, ਭਜਨ ਕਰਕੇ ਮੁਕਤੀ ਪ੍ਰਾਪਤ ਕਰਦੇ ਹਨ॥ ੨੬॥

ਨੀਚ ਊਚ ਸਭਿ ਕੋ ਇਕਿ ਸਾਰ। ਤਿਸਿ ਪਰ ਸੁਨਿ ਦ੍ਰਿਸ਼ਟਾਂਤ ਉਦਾਰ।
ਬੇਦ ਪੁਰਾਨ ਕੂਪ ਜਲ ਜੈਸੇ। ਬਰੋਸਾਇ ਕੋ ਇਕ ਕਿਤਿ ਕੈਸੇ।॥੨੭॥

ਨੀਚ-ਉਚ ਸਭ ਨੂੰ ਇਕ ਬਰਾਬਰ ਹੈ, ਤਿਸ ਦੇ ਉੱਤਮ ਉਪਦੇਸ਼ ਸੁਣਦੇ ਹਨ। ਵੇਦ ਪੁਰਾਣ ਖੂਹ ਦੇ ਜਲ ਵਾਂਗ ਹਨ, ਕੋਈ ਕੋਈ ਹੀ ਇਸ ਤੋਂ ਲਾਭ ਪ੍ਰਾਪਤ ਕਰ ਸਕਦਾ ਹੈ॥ ੨੭॥

**ਸਤਿਗੁਰ ਬਾਨੀ ਮੇਘ ਸਮਾਨ। ਬਰਖੈ ਚਹੁੰਦਿਸ਼ਿ ਬਿਖੈ ਮਹਾਂਨ।**
**ਬਨ ਕੇ ਪਸੁ ਪੰਛੀ ਸੁਖ ਪਾਵਹਿਂ। ਕਰਹਿਂ ਪਾਨ ਅਰੁ ਤਪਤ ਮਿਟਾਵਹਿਂ॥੨੮॥**

ਸਤਿਗੁਰੂ ਜੀ ਦੀ ਬਾਣੀ ਬੱਦਲਾਂ ਦੇ ਵਾਂਗ ਹੈ, ਜਿਸ ਨਾਲ ਚਾਰ-ਚੁਫੇਰੇ ਮਹਾਨ ਬਾਰਸ਼ ਹੁੰਦੀ ਹੈ, ਵਣ ਦੇ ਪਸ਼ੂ-ਪੰਛੀ ਵੀ ਸੁੱਖ ਪਾਉਂਦੇ ਹਨ, ਪਾਣੀ ਪੀ ਕੇ ਉਹ ਆਪਣੀ ਤਪਸ਼ ਅਤੇ ਪਿਆਸ ਮਿਟਾਉਂਦੇ ਹਨ॥ ੨੮॥

**ਕੂਪ ਕਿਸੂ ਕੈ ਹੋਇ ਕਿ ਨਾਂਹੀ। ਇਕ ਸਮ ਘਨ ਤੇ ਸਭਿ ਸੁਖ ਪਾਂਹੀ।**
**ਸਗਰੇ ਖੇਤੀ ਬੋਇ ਪਕਾਇਂ। ਬਿਨਾ ਜਤਨ ਸਭਿ ਹੀ ਸੁਖ ਪਾਇਂ॥੨੯॥**

ਖੂਹ ਕਿਸੇ ਦਾ ਹੁੰਦਾ ਹੈ, ਕਿਸੇ ਦਾ ਨਹੀਂ ਵੀ ਹੁੰਦਾ ਹੈ, ਪਰ ਬੱਦਲ ਸਾਰੇ ਇਕ ਸਮਾਨ ਵਰ੍ਹਦਾ ਹੈ ਅਤੇ ਸਾਰੇ ਹੀ ਸੁੱਖ ਪਾਉਂਦੇ ਹਨ। ਸਾਰੇ ਖੇਤੀ ਬੀਜਦੇ ਅਤੇ ਪਕਾਉਂਦੇ ਹਨ, ਕਿਸੇ ਯਤਨ ਤੋਂ ਬਗੈਰ ਹੀ ਸਾਰੇ ਸੁੱਖ ਪਾਉਂਦੇ ਹਨ॥ ੨੯॥

**ਤਜੋਂ ਸਤਿਗੁਰ ਕੇ ਸ਼ਬਦ ਸੁਖੇਨ। ਪਢਿ ਗਤਿ ਪ੍ਰਾਪਤਿ ਜੇਨ ਰੁ ਕੇਨ।**
**ਧਰਤੀ ਬਿਖੈ ਕੂਪ ਕੋ ਪਾਨੀ। ਤਊ ਮੇਘ ਬਰਖਹਿ, ਸੁਖ ਠਾਂਨੀ॥੩੦॥**

ਇਸ ਤਰ੍ਹਾਂ ਸਤਿਗੁਰੂ ਜੀ ਦੇ ਸ਼ਬਦ ਬਹੁਤ ਆਸਾਨ ਹਨ, ਜਿਸ ਕਿਸੇ ਨੇ ਵੀ ਇਨ੍ਹਾਂ ਨੂੰ ਪੜ੍ਹਿਆ ਹੈ, ਉਨ੍ਹਾਂ ਅਵੱਸ਼ ਮੁਕਤੀ ਪ੍ਰਾਪਤ ਕੀਤੀ ਹੈ। ਵੇਦ ਪੁਰਾਣ ਧਰਤੀ ਵਿਚਲੇ ਖੂਹ ਦੇ ਪਾਣੀ ਵਾਂਗ ਹਨ ਅਤੇ ਗੁਰਬਾਣੀ ਬੱਦਲਾਂ ਦੀ ਵਰਖਾ ਵਾਂਗ ਹੈ। ਜਿਵੇਂ ਵਰਖਾ ਹੋਣ ਤੇ ਸੁਖ ਪ੍ਰਾਪਤ ਹੁੰਦਾ ਹੈ॥ ੩੦॥

**ਯਾਂਤੇ ਪੰਡਿਤਿ ਰਿਦੈ ਬਿਚਾਰਹੁ। ਘਨ ਅਰੁ ਕੂਪ ਨੀਰ ਨਿਰਧਾਰਹੁ।**
**ਗੁਰ ਬਾਨੀ ਕੋ ਕਾਰਨ ਏਹੂ। ਸੁਨਹੁ ਸੁਜਨ ਨਹਿਂ ਕਰਹੁ ਸੰਦੇਹੂ॥੩੧॥**

ਇਸ ਲਈ ਹੇ ਪੰਡਿਤ! ਆਪਣੇ ਹਿਰਦੇ ਵਿਚ ਵਿਚਾਰ ਕਰੋ, ਬੱਦਲ ਅਤੇ ਖੂਹ ਦੇ ਪਾਣੀ ਦੇ ਫਰਕ ਨੂੰ ਸਮਝੋ। ਗੁਰਬਾਣੀ ਲਿਖਣ ਦਾ ਇਹੀ ਕਾਰਨ ਹੈ, ਇਸ ਕਰਕੇ ਹੇ ਸ੍ਰੇਸ਼ਟ ਪੁਰਸ਼ੋ, ਬਾਣੀ ਨੂੰ ਸੁਣੋ, ਇਸ ਵਿਚ ਕੋਈ ਸੰਦੇਹ ਨਾ ਕਰੋ॥ ੩੧॥

**ਬਰੋਸਾਇਂ ਲਾਖਹੁਂ ਗੁਰ ਬਾਨੀ। ਊਚ ਨੀਚੁ ਕੈ ਏਕ ਸਮਾਨੀ।**
**ਪ੍ਰੇਮ ਠਾਨਿ ਜੋ ਪਠਹਿ ਬਿਚਾਰਹਿ। ਬਹੁਰ ਕਮਾਵਹਿ ਹੁਇ ਨਿਸਤਾਰਹਿ॥੩੨॥**

ਗੁਰਬਾਣੀ ਨੇ ਲੱਖਾਂ ਲੋਕਾਂ ਨੂੰ ਤਾਰਿਆ ਹੈ, ਊਚ-ਨੀਚ ਵਾਸਤੇ ਇਹ ਬਰਾਬਰ ਹੈ। ਜਿਹੜਾ ਵੀ ਪ੍ਰੇਮ ਕਰਕੇ ਇਸ ਨੂੰ ਪੜ੍ਹਦਾ ਅਤੇ ਵਿਚਾਰਦਾ ਹੈ ਅਤੇ ਬਾਅਦ ਵਿਚ ਇਸ ਦੀ ਕਮਾਈ ਕਰਦਾ ਹੈ, ਉਹ ਤਰ ਜਾਂਦਾ ਹੈ"॥ ੩੨॥

**ਨਗਰ ਤੀਰਥਨਿ ਪਰ ਜੋ ਬਾਸੀ। ਸੁਨਿ ਕਰਿ ਸਗਰੇ ਭਏ ਹੁਲਾਸੀ।**
**ਬੰਦਨ ਕਰਿ ਸਭਿਹੂੰਨਿ ਸਰਾਹੇ। ਗਏ ਆਪਨੇ ਧਾਮਨਿ ਮਾਂਹੇ॥੩੩॥**

ਪਿੰਡਾਂ ਅਤੇ ਤੀਰਥਾਂ ਤੇ ਜੋ ਵਸਣ ਵਾਲੇ ਸਨ, ਗੁਰੂ ਜੀ ਦੇ ਬਚਨ ਸੁਣ ਕੇ ਸਾਰੇ ਬਹੁਤ ਪ੍ਰਸੰਨ ਹੋਏ। ਬੰਦਨਾਂ ਕਰਕੇ ਸਾਰਿਆਂ ਨੇ ਸ਼ਲਾਘਾ ਕੀਤੀ ਅਤੇ ਸਾਰੇ ਆਪਣੇ ਘਰਾਂ ਨੂੰ ਚਲੇ ਗਏ॥ ੩੩॥

**ਇਸ ਪ੍ਰਕਾਰ ਕੁਛ ਚਰਚਾ ਭਈ। ਸੁਨਿ ਕੇਤਿਕ ਕੀ ਦੁਰਮਤਿ ਗਈ।**
**ਖਾਨ ਪਾਨ ਕਰਿ ਸੰਗਤਿ ਸਾਥ। ਦੂਜੀ ਨਿਸ ਬਾਸੇ ਜਗਨਾਥ॥੩੪॥**

ਇਸ ਪ੍ਰਕਾਰ ਕੁਝ ਚਰਚਾ ਹੋਈ, ਸੁਣ ਕੇ ਕਈਆਂ ਦੀ ਭੈੜੀ ਮੱਤ ਜਾਂਦੀ ਰਹੀ। ਸੰਗਤ ਨਾਲ ਖਾ ਪੀ ਕੇ, ਗੁਰੂ ਜੀ ਦੂਸਰੀ ਰਾਤ ਵੀ ਓਥੇ ਰਹੇ॥ ੩੪॥

ਦਿਵਸ ਤੀਸਰੇ ਤੀਰਥ ਆਨ। ਸਭਿ ਸਿੱਖਜਨ ਜੁਤਿ ਕੀਨਿ ਸ਼ਨਾਨ।
ਜਥਾ ਸ਼ਕਤਿ ਸਭਿਹਿਨਿ ਦੇ ਦਾਨ। ਬੈਠੇ ਡੇਰੇ ਕ੍ਰਿਪਾ ਨਿਧਾਨ॥ ੩੫॥

ਤੀਸਰੇ ਦਿਨ ਕਿਸੇ ਹੋਰ ਤੀਰਥ ਤੇ ਜਾ ਕੇ ਸਾਰੇ ਸਿੱਖਾਂ ਨੇ ਮਿਲ ਕੇ ਇਸ਼ਨਾਨ ਕੀਤਾ। ਆਪਣੀ ਸਮਰੱਥਾ ਅਨੁਸਾਰ ਸਾਰਿਆਂ ਨੂੰ ਦਾਨ ਦਿੱਤਾ ਅਤੇ ਕਿਰਪਾ ਨਿਧਾਨ ਗੁਰੂ ਜੀ ਆਪਣੇ ਡੇਰੇ ਬੈਠੇ ਰਹੇ॥ ੩੫॥

ਖਾਨ ਪਾਨ ਸੰਗਤਿ ਸਭਿ ਕਰਿਕੈ। ਗੁਰ ਢਿਗ ਆਇ ਹਰਖ ਕਹੁ ਧਰਿਕੈ।
ਹਾਥ ਜੋਰਿ ਸਭਿ ਬੂਝਨ ਕੀਨੇ। 'ਸ੍ਰੀ ਗੁਰ ! ਤੁਮ ਉਰ ਸਭਿ ਕੁਛ ਚੀਨੇ॥ ੩੬॥

ਸਾਰੀ ਸੰਗਤ ਖਾ ਪੀ ਕੇ ਅਤੇ ਬਹੁਤ ਪ੍ਰਸੰਨ ਹੋ ਕੇ ਗੁਰੂ ਜੀ ਪਾਸ ਆਈ। ਹੱਥ ਜੋੜ ਕੇ ਸਾਰੇ ਪੁੱਛਣ ਲੱਗੇ, "ਹੇ ਗੁਰੂ ਜੀ ! ਤੁਸੀਂ ਹਿਰਦੇ ਵਿਚ ਸਭ ਕੁਝ ਜਾਣਦੇ ਹੋ॥ ੩੬॥

ਇਹ ਕੁਰਛੇਤ੍ਰ ਕੋਸ ਅਠਤਾਲੀ। ਕਿਮਿ ਪੁਨੀਤ ਇਹ ਭਯੋ ਬਿਸਾਲੀ।
ਤੀਰਥ ਜਿਸ ਮਹਿਂ ਬਨੇ ਹਜ਼ਾਰੋਂ। ਅਨਿਕ ਭਏ ਤਪਸੀ ਤਪ ਧਾਰੇ॥ ੩੭॥

ਇਹ ਕੁਰੁਕਸ਼ੇਤਰ ਅਠਤਾਲੀ ਕੋਹ ਤਕ ਕਿਵੇਂ ਵਿਸ਼ਾਲ ਪਵਿੱਤਰ ਹੋਇਆ ਹੈ। ਜਿਸ ਵਿਚ ਹਜ਼ਾਰਾਂ ਤੀਰਥ ਬਣੇ ਹਨ ਅਤੇ ਅਨੇਕਾਂ ਤਪੱਸਵੀਆਂ ਨੇ ਜਿਥੇ ਤੱਪ ਕੀਤਾ ਹੈ॥ ੩੭॥

ਥਾਨ ਪੁਨੀਤ ਜਾਨਿ ਇਹ ਮਹਾਂ। ਕੈਰਵ ਪਾਂਡਵ ਲਰਿ ਮਰਿ ਜਹਾਂ।
ਕਿਸਿ ਕਾਰਣ ਤੇ ਪਾਵਨ ਭਯੋ ?। ਬਹੁਤਿ ਨਰਨਿ ਤਨ ਤਜਾਗਨਿ ਕਿਯੋ॥ ੩੮॥

ਇਹ ਥਾਂ ਮਹਾਂ ਪਵਿੱਤਰ ਜਾਣ ਕੇ, ਕੌਰਵ ਪਾਂਡਵ ਏਥੇ ਲੜ ਕੇ ਮਰ ਗਏ। ਕਿਸ ਕਾਰਨ ਇਹ ਪਵਿੱਤਰ ਹੋਇਆ, ਜਿਥੇ ਬਹੁਤ ਮਨੁੱਖਾਂ ਨੇ ਆਪਣੇ ਸਰੀਰ ਤਿਆਗ ਦਿੱਤੇ॥ ੩੮॥

ਕੌਤਕ ਬਰਤੈ ਰਿਦੈ ਹਮਾਰੇ। ਸਕਲ ਸੁਨਾਵਹੁ ਕਥਾ ਉਚਾਰੈ'।
ਸਭਿ ਸੰਗਤਿ ਕੇ ਸੁਨਿ ਕੈ ਬੈਨ। ਕਰੁਨਾ ਭਰੇ ਰਸੀਲੇ ਨੈਨ॥ ੩੯॥

ਕਿਹੜੇ ਵਰ ਕਾਰਨ ਇਹ ਸਥਾਨ ਏਨਾ ਪਵਿੱਤਰ ਗਿਣਿਆ ਜਾਂਦਾ ਹੈ, ਸਾਡੇ ਹਿਰਦਿਆਂ ਵਿਚ ਜਾਣਨ ਦੀ ਅਭਿਲਾਸ਼ਾ ਹੈ, ਇਸ ਲਈ ਕਿਰਪਾ ਕਰਕੇ ਇਸ ਬਾਰੇ ਕਥਾ ਸੁਣਾ ਕੇ ਉਚਾਰਨ ਕਰੋ।" ਸਾਰੀ ਸੰਗਤ ਦੇ ਬਚਨ ਸੁਣ ਕੇ ਗੁਰੂ ਜੀ ਦੇ ਰਸੀਲੇ ਨੈਣ ਕਿਰਪਾ ਨਾਲ ਭਰ ਗਏ॥ ੩੯॥

ਪਰਉਪਕਾਰ ਕਰਨਿ ਨਿਤਿ ਚਾਹਤਿ। ਬਹੁ ਲੋਕਨ ਕੀ ਦੁਰਮਤਿ ਦਾਹਤਿ।
ਜਿਸ ਕਾਰਨ ਕੋ ਧਰਿ ਅਵਿਤਾਰਾ। ਸੋ ਨਿਤ ਕਰਤਿ ਭਗਤਿ ਬਿਸਥਾਰਾ॥ ੪੦॥

ਜਿਹੜੇ ਸਦਾ ਹੀ ਪਰਉਪਕਾਰ ਕਰਨਾ ਚਾਹੁੰਦੇ ਰਹਿੰਦੇ ਹਨ ਅਤੇ ਬਹੁਤ ਲੋਕਾਂ ਦੀ ਭੈੜੀ ਮੱਤ ਨੂੰ ਦੂਰ ਕਰਦੇ ਹਨ। ਜਿਸ ਕਾਰਨ ਉਨ੍ਹਾਂ ਅਵਤਾਰ ਧਾਰਨ ਕੀਤਾ ਹੈ, ਉਹ ਸਦਾ ਭਗਤੀ ਦਾ ਵਿਸਥਾਰ ਕਰਦੇ ਹਨ॥ ੪॥

ਕਥਾ ਪੁਰਾਤਨ ਬਹੁ ਚਿਰ ਕੇਰੀ। ਗਿਨਤੀ ਸੰਮਤ ਪਰਹਿ ਨ ਹੇਰੀ।
ਜਗਤ ਆਦਿ ਕੋ ਇਹ ਬਿਰਤਾਂਤ। ਸ੍ਰੀ ਗੁਰ ਚਹਜੋ ਕਰਨਿ ਬੱਖਜਾਤ॥ ੪੧॥

ਜਿਹੜੀ ਬਹੁਤ ਦੇਰ ਦੀ ਪੁਰਾਤਨ ਕਥਾ ਹੈ, ਕਿੰਨੇ ਸਾਲ ਪਹਿਲਾਂ ਵਾਪਰੀ ਹੈ, ਉਨ੍ਹਾਂ ਸਾਲਾਂ ਦੀ ਗਿਣਤੀ ਦਾ ਵੀ ਕੋਈ ਪਤਾ ਨਹੀਂ ਹੈ। ਜਗਤ ਦੇ ਮੁੱਢ ਦਾ ਇਹ ਬ੍ਰਿਤਾਂਤ ਹੈ, ਸ੍ਰੀ ਗੁਰੂ ਜੀ ਨੇ ਇਸ ਨੂੰ ਪਰਗਟ ਕਰਨਾ ਚਾਹਿਆ॥ ੪੧॥

'ਭੋ ਸੰਗਤਿ ! ਸੁਨੀਅਹਿ ਦੇ ਕਾਨ। ਉਪਜਯੋ ਨਹਿੰ ਜਬਿ ਜਗਤ ਮਹਾਂਨ।
ਸ੍ਰੀ ਨਾਰਾਇਣ ਬੈਠੇ ਇਹਾਂ। ਭਯੋ ਇਤਕ ਮਹਿੰ ਆਸਨ ਮਹਾਂ॥੪੨॥

"ਫਿਰ ਹੇ ਸਾਧ-ਸੰਗਤ ਜੀ ! ਕੰਨ ਦੇ ਕੇ ਸੁਣੋ। ਜਦ ਹਾਲੇ ਮਹਾਨ ਜਗਤ ਪੈਦਾ ਹੀ ਨਹੀਂ ਸੀ ਹੋਇਆ। ਸ੍ਰੀ ਨਰਾਇਣ ਜੀ ਏਥੇ ਆ ਕੇ ਬੈਠ ਗਏ ਅਤੇ ਏਨੀ ਥਾਂ ਵਿਚ ਮਹਾਨ ਆਸਣ ਲਾਇਆ॥ ੪੨॥

ਅਸ਼ਟ ਕੋਸ ਲਗਿ ਨੀਚੇ ਥਾਨ। ਆਗੇ ਜਾਨੂ ਬਧੇ ਮਹਾਂਨ।
ਉੱਤਰ ਦਿਸ਼ਿ ਭੀ ਪ੍ਰਿਸ਼ਟਿ ਬਡੇਰੀ। ਦੱਖਨ ਕੋ ਮੁਖ ਕਿਯ ਤਿਸ ਬੇਰੀ॥੪੩॥

ਅੱਠ ਕੋਹ ਤਕ ਹੇਠਾਂ ਵਲ ਜਾ ਕੇ ਮਹਾਨ ਗੋਡੇ ਬੰਨ੍ਹ ਲਏ। ਉਤਰ ਵਾਲੇ ਪਾਸੇ ਵੱਡੀ ਪਿੱਠ ਕਰ ਲਈ ਅਤੇ ਦੱਖਣ ਵਾਲੇ ਪਾਸੇ ਆਪਣਾ ਮੂੰਹ ਕਰ ਲਿਆ॥ ੪੩॥

ਅਸ਼ਟ ਕੋਸ ਚਉਗਿਰਦੇ ਮਾਂਹਿ। ਮੱਧ ਥਾਨ ਭਗਵਾਨ ਸੁ ਆਹਿ।
ਸੋ ਥਲ ਇਹੈ ਥਨੇਸਰ ਜਾਨਹੁ। ਮਹਾਂ ਮਹਾਤਮ ਰਿਦੈ ਪ੍ਰਮਾਨਹੁ'॥੪੪॥

ਅੱਠ ਕੋਹ ਦੇ ਚਾਰ-ਚੁਫੇਰੇ ਦੇ ਵਿਚਕਾਰ ਵਿਸ਼ਨੂੰ ਦਾ ਸਰੀਰ ਸੀ। ਉਹ ਥਾਂ ਇਹ ਥਨੇਸਰ ਜਾਣੋ, ਇਸ ਦਾ ਮਹਾਨ ਮਹਾਤਮ ਹਿਰਦੇ ਵਿਚ ਮੰਨੋ"॥ ੪੪॥

ਸੁਨਿ ਸੰਗਤਿ ਗੁਰਿ ਬੂਝਨ ਕੀਨੇ। 'ਇਹਾਂ ਪ੍ਰਮੇਸ਼ੁਰ ਕਿਮ ਆਸੀਨੇ ?।
ਕੌ ਕਾਰਨ ਭਾ? ਬਰਨਨ ਕਰਿਯਹਿ। ਸਭਿ ਸਿੱਖਜਨਿ ਕੀ ਇੱਛਾ ਪੁਰਿਯਹਿ॥੪੫॥

ਇਹ ਸੁਣ ਕੇ ਸੰਗਤ ਨੇ ਗੁਰੂ ਜੀ ਪਾਸੋਂ ਪੁਛਿਆ, "ਏਥੇ ਪਰਮੇਸ਼ਰ ਕਿਸ ਤਰ੍ਹਾਂ ਬੈਠ ਗਏ ? ਕੀ ਕਾਰਨ ਸੀ ? ਇਹ ਵਰਣਨ ਕਰੋ। ਸਾਰੇ ਸਿੱਖਾਂ ਦੀ ਇੱਛਾ ਪੂਰੀ ਕਰੋ॥ ੪੫॥

ਭੂਤ ਭਵਿੱਖਜ ਤੀਨਹੂੰ ਕਾਲ। ਰਾਵਰਿ ਕੋ ਸਭਿ ਗਜਾਤ ਬਿਸਾਲ'।
ਸ੍ਰੀ ਗੁਰ ਅਮਰਦਾਸ ਸੁਖਰਾਸ। ਨਿਜ ਦਾਸਨ ਕੀ ਪੂਰਤਿ ਆਸ॥੪੬॥

ਭੂਤ ਭਵਿੱਖ ਤਿੰਨੇ ਕਾਲ, ਆਪ ਜੀ ਨੂੰ ਇਨ੍ਹਾਂ ਬਾਰੇ ਵਿਸ਼ਾਲ ਗਿਆਨ ਹੈ।" ਫਿਰ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਸੇਵਕਾਂ ਦੀ ਆਸ ਨੂੰ ਪੂਰਾ ਕੀਤਾ॥ ੪੬॥

ਕਹਨਿ ਲਗੇ ਇਤਿਹਾਸ ਪੁਰਾਤਨਿ। ਜਿਮ ਕੀਨੋ ਸ੍ਰੀ ਪ੍ਰਭੂ ਸਨਾਤਨ।
ਸੰਗਤਿ ਸੁਨਹੁ ਸੁ ਕਥਾ ਨਰਾਯਨ। ਜਿਸਤੇ ਹੋਵਤਿ ਪਾਪ ਪਲਾਯਨ॥੪੭॥

ਫਿਰ ਪੁਰਾਤਨ ਇਤਿਹਾਸ ਕਹਿਣ ਲੱਗੇ, ਜਿਵੇਂ ਪ੍ਰਭੂ ਨੇ ਦੁਨੀਆਂ ਦੇ ਆਰੰਭ ਵਿਚ ਕੀਤਾ ਸੀ। ਹੇ ਸੰਗਤ ਜੀ ! ਉਸ ਨਾਰਾਇਣ ਦੀ ਕਥਾ ਹੁਣ ਸੁਣੋ, ਜਿਸ ਨੂੰ ਸੁਣ ਕੇ ਪਾਪ ਦੂਰ ਹੋ ਜਾਂਦੇ ਹਨ॥ ੪੭॥

*ਪਹਿਲੀ ਰਾਸ ਦਾ ਛਿਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੬॥*

# ਅਧਿਆਇ ਸੰਤਾਲੀਵਾਂ

*ਮੇਦਨੀ ਦੀ ਆਦਿ ਕਥਾ, ਮਧੁ ਕੈਟਭ ਦਾ ਯੁੱਧ*

ਦੋਹਰਾ-ਸ੍ਰੀ ਨਾਰਾਯਣ ਹਰਿ ਪ੍ਰਭੁ ਸੇਜ ਸ਼ੇਖ਼ ਤੇ ਪਾਇ।
ਸੁਪਤਿ ਜਥਾ ਸੁਖ ਕਾਲ ਚਿਰ, ਜਿਹ ਜੋਗੀ ਜਨ ਧਜਾਇ॥੧॥

ਸ੍ਰੀ ਨਾਰਾਇਣ ਹਰੀ ਪ੍ਰਭੂ ਜੀ ਜਿਹੜੇ ਸ਼ੇਸ਼ ਨਾਗ ਦੀ ਸੇਜ ਤੇ ਪੈ ਕੇ ਸੌਂਦੇ ਹਨ ਅਤੇ ਜਿਨ੍ਹਾਂ ਨੂੰ ਜੋਗੀ ਲੋਕ ਧਿਆਉਂਦੇ ਹਨ, ਕਾਫੀ ਦੇਰ ਤਕ ਸੁਖ ਪਾ ਕੇ ਸੇਜਾ ਤੇ ਸੁੱਤੇ ਰਹੇ॥ ੧॥

ਚੌਪਈ-ਪਰਮ ਸਰੂਪ ਤੇਜ ਅਤੁਲਤ ਹੈ। ਬੀਜ ਭੂਤ ਸਭਿ ਜਗ ਕੋ ਅਤਿ ਹੈ।
ਨਿਜ ਮਹਿਂ ਧਰਤੋ ਸ਼ਕਤਿ ਅਨੰਤ। ਸ੍ਰਿਸ਼ਟਿ ਸਥਿਤ ਸੰਘਾਰ ਕਰੰਤ॥੨॥

ਪਰਮ ਸਰੂਪ ਅਤੇ ਤੇਜ ਜਿਨ੍ਹਾਂ ਦਾ ਬਹੁਤ ਮਹਾਨ ਹੈ, ਜੋ ਸਾਰੇ ਜਗਤ ਦਾ ਵੱਡਾ ਮੂਲ ਤੱਤ ਹਨ, ਆਪਣੇ ਵਿਚ ਅਨੰਤ ਸ਼ਕਤੀ ਧਾਰ ਕੇ ਦੁਨੀਆਂ ਨੂੰ ਉਤਪੰਨ ਅਤੇ ਨਾਸ਼ ਕਰਦੇ ਹਨ॥ ੨॥

ਪਰਮ ਪੁਰਖ ਪਰਮੇਸੁਰ ਪੂਰਨ। ਅਨਉਪਮਾ ਗਨ ਸ਼ੱਤ੍ਰੂ ਚੂਰਨ।
ਨਿਰਭੈ ਅਨੰਦ ਰੂਪ ਪਰਮਾਤਮ। ਹੋਤਿ ਚਰਾਚਰ ਸਭਿ ਕੋ ਆਤਮ॥੩॥

ਪਰਮ ਪੁਰਖ ਪੂਰਨ ਪਰਮੇਸ਼ਰ ਹਨ, ਉਹ ਉਪਮਾ ਤੋਂ ਰਹਿਤ ਅਤੇ ਸਮੂਹ ਵੈਰੀਆਂ ਦਾ ਨਾਸ਼ ਕਰਨ ਵਾਲੇ ਹਨ। ਪਰਮਾਤਮਾ ਨਿਰਭੈ ਅਤੇ ਅਨੰਦ ਰੂਪ ਹੈ, ਉਹ ਜੜ੍ਹ-ਚੇਤਨ ਸਭ ਦੀ ਆਤਮਾ ਹਨ॥ ੩॥

ਸ਼ਜਾਮਲ ਅਲਸੀ ਕੁਸਮ ਸਮਾਨ। ਮ੍ਰਿਦੁਲ ਮਧੁਰ ਮੁਖ ਤੇ ਮੁਸਕਜਾਨ।
ਅਯੁਤ ਬਿਲੋਚਨ ਮੁੱਦ੍ਰਿਤ ਕਰੇ। ਰਤਨ ਤਲਪ ਪਰ ਸ੍ਰੀ ਪ੍ਰਭੁ ਥਿਰੇ॥੪॥

ਸ਼ਿਆਮ ਅਲਸੀ ਦੇ ਫੁੱਲ ਵਰਗਾ ਰੰਗ ਹੈ, ਮੁਖ ਤੇ ਕੋਮਲ ਮਿੱਠੀ ਮੁਸਕਾਨ ਹੈ। ਦਸ ਹਜ਼ਾਰ ਨੈਣਾਂ ਨਾਲ ਵੇਖ ਕੇ ਮੁਦਰਿਤ ਕਰ ਰਹੇ ਹਨ। ਰਤਨਾਂ ਜੜੀ ਸੇਜ ਤੇ ਸ੍ਰੀ ਪ੍ਰਭੂ ਵਿਸ਼ਨੂੰ ਜੀ ਬੈਠੇ ਹਨ॥ ੪॥

ਚਹੁੰਦਿਸ਼ਿ ਮਹਿਂ ਪਸਰਜੋ ਜਲ ਜਾਲਾ। ਅਪਰ ਨ ਕੁਛ ਪੱਯਤਿ ਕਿਤਿ ਭਾਲਾ।
ਕਰਤਾ ਪੁਰਖ ਇੱਛ ਅਨੁਸਾਰੇ। ਕਮਲ ਨਾਭਿ ਭਾ ਯੁਤ ਬਿਸਥਾਰੇ॥੫॥

ਚਾਰੇ ਪਾਸੇ ਪਾਣੀ ਹੀ ਪਾਣੀ ਫੈਲਿਆ ਹੈ, ਹੋਰ ਕੋਈ ਵਸਤੂ ਢੂੰਡਿਆਂ ਵੀ ਨਹੀਂ ਲੱਭਦੀ ਹੈ, ਕਰਤਾ ਪੁਰਖ ਪ੍ਰਭੂ ਨੇ ਆਪਣੀ ਇੱਛਾ ਅਨੁਸਾਰ ਨਾਭੀ ਦਾ ਕਮਲ ਵਿਸਥਾਰ ਸਹਿਤ ਉਤਪੰਨ ਕੀਤਾ ਹੈ॥ ੫॥

ਤਿਸਤੇ ਬ੍ਰਹਮਾ ਉਤਪਤਿ ਹੋਵਾ। ਨੇਤ੍ਰਨਿ ਤੇ ਜਲ ਜਹਿਂ ਕਹਿਂ ਜੋਵਾ।
ਤਿਸੀ ਕਮਲ ਕੇ ਥਲ ਕੋ ਪਾਇ। ਲਗਜੋ ਕਰਨਿ ਤਪ ਕੋ ਤਪਤਾਇ॥੬॥

ਉਸ ਨਾਭ ਦੇ ਕਮਲ ਤੋਂ ਬ੍ਰਹਮਾ ਦੀ ਉਤਪਤੀ ਹੋਈ, ਉਸ ਨੇ ਆਪਣੀਆਂ ਅੱਖਾਂ ਨਾਲ ਹਰ ਥਾਂ ਪਾਣੀ ਹੀ ਪਾਣੀ ਵੇਖਿਆ। ਉਸੇ ਕਮਲ ਨੂੰ ਆਪਣਾ ਸਥਾਨ ਬਣਾ ਕੇ, ਕਠਨ ਤਪ ਕਰਨ ਲੱਗਾ॥ ੬॥

ਪੁਨਹ ਅਕਾਲ ਪੁਰਖ ਇਛ ਠਾਨਿ। ਹਾਥ ਆਂਗੁਰੀ ਦੇ ਕਰਿ ਕਾਨ।
ਕੁਛਕ ਹਲਾਇ ਸੁਕੰਡੂ ਕਰਿਕੈ। ਕਿਤਿਕ ਤਹਾਂ ਤੇ ਮੈਲ ਨਿਕਰਿਕੈ॥੭॥

ਫਿਰ ਅਕਾਲ ਪੁਰਖ ਨੇ ਇੱਛਾ ਕੀਤੀ ਤਾਂ ਹੱਥ ਦੀ ਉਂਗਲੀ ਕੰਨ ਵਿਚ ਦੇ ਕੇ ਕੁਝ ਹਿਲਾ ਕੇ ਖੁਰਕਿਆ। ਕੰਨ ਵਿਚੋਂ ਕੁਝ ਮੈਲ ਕੱਢੀ॥ ੭॥

ਨਿਜ ਅਨਾਮਿਕਾ ਤੇ ਸੁ ਬਗਾਈ। ਜੋਜਨ ਕਿਤਿਕ ਪਰੀ ਕਿਤਿ ਜਾਈ।
ਤਿਸਤੇ ਦੈਤ ਦੋਇ ਤਨ ਧਾਰੇ। ਬਲੀ ਬਿਸਾਲ ਬਡੀ ਭੁਜ ਵਾਰੇ॥੮॥

ਫਿਰ ਚੀਚੀ ਨਾਲ ਦੀ ਉਂਗਲੀ ਨਾਲ ਉਸ ਮੈਲ ਨੂੰ ਦੂਰ ਵਗਾਹ ਮਾਰਿਆ। ਉਹ ਕਈ ਯੋਜਨ ਦੂਰ ਜਾ ਕੇ ਡਿੱਗੀ। ਉਸ ਮੈਲ ਤੋਂ ਦੋ ਦੈਂਤਾਂ ਨੇ ਸਰੀਰ ਧਾਰਨ ਕੀਤੇ, ਉਹ ਦੈਂਤ ਬਹੁਤ ਵੱਡੇ ਬਲਵਾਨ ਅਤੇ ਲੰਮੀਆਂ-ਲੰਮੀਆਂ ਬਾਹਾਂ ਵਾਲੇ ਸਨ॥ ੮॥

ਬ੍ਰਿਧੇ ਕਲੇਵਰ ਤਿਨ ਤਤਕਾਲਾ।ਅੱਪ੍ਰਮਾਨ ਬਲ ਮਹਤ ਕਰਾਲਾ।
ਚਹੁੰਦਿਸ਼ਿ ਬਿਚਰਹਿਂ ਜਲ ਕੇ ਮਾਂਹੀ। ਭਰੇ ਗਰਬ ਤੇ ਰਣ ਉਤਸਾਹੀ॥੯॥

ਤੁਰੰਤ ਹੀ ਉਨ੍ਹਾਂ ਦੇ ਸਰੀਰ ਬਹੁਤ ਵਧ ਗਏ। ਬਹੁਤ ਬਲਵਾਨ ਸਨ ਅਤੇ ਉਨ੍ਹਾਂ ਦਾ ਵਿਕਰਾਲ ਭਿਆਨਕ ਰੂਪ ਸੀ। ਜਲ ਵਿਚ ਚਾਰੇ ਪਾਸੇ ਫਿਰ ਰਹੇ ਸਨ, ਬੜੇ ਘੁਮੰਡ ਅਤੇ ਉਤਸ਼ਾਹ ਨਾਲ ਭਰੇ ਸਨ॥ ੯॥

ਮਹਾਂ ਬਦਨ ਅਰੁ ਦਾੜ੍ਹ ਜਿਨਹੁਂ ਕੇ। ਰਕਤ ਬਿਲੋਚਨ ਭੀਮ ਤਿਨਹੁਂ ਕੇ।
ਦੰਡ ਪ੍ਰਚੰਡ ਬਜਾਵਹਿਂ ਬਲਤੇ। ਭੈਰਵ ਗਰਜ ਉਤਾਇਲ ਚਲਤੇ॥੧੦॥

ਉਨ੍ਹਾਂ ਦਾ ਚਿਹਰਾ ਅਤੇ ਦਾੜ੍ਹਾਂ ਬਹੁਤ ਵੱਡੀਆਂ ਸਨ, ਉਨ੍ਹਾਂ ਦੀਆਂ ਅੱਖਾਂ ਲਹੂ ਵਾਂਗ ਲਾਲ ਸਨ। ਤੀਖਣ ਭੁਜਦੰਡੇ ਬੜੇ ਜ਼ੋਰ ਨਾਲ ਵਜਾਉਂਦੇ ਸਨ। ਭਿਆਨਕ ਗਰਜ ਕਰਕੇ ਬੜੀ ਕਾਹਲੀ-ਕਾਹਲੀ ਚਲਦੇ ਸਨ॥ ੧੦॥

ਬਿਚਰਤਿ ਆਇ ਪਹੂੰਚੇ ਤਹਿਂਵਾ। ਹੁਤੋ ਕਮਲ ਪਰ ਬ੍ਰਹਮਾ ਜਹਿਂਵਾ।
ਦੇਖਿ ਦੁਹਨ ਕੋ ਡਰਜੋ ਬਿਸਾਲੇ ਕਾਲੇ ਪਰਬਤ ਮਨਹੁਂ ਕਰਾਲੇ॥੧੧॥

ਚਲਦੇ-ਚਲਦੇ ਓਥੇ ਪਹੁੰਚ ਗਏ, ਜਿਥੇ ਕੰਵਲ ਦੇ ਫੁੱਲ ਵਿਚ ਬ੍ਰਹਮਾਂ ਬੈਠਾ ਸੀ। ਬ੍ਰਹਮਾਂ ਉਨ੍ਹਾਂ ਦੋਹਾਂ ਨੂੰ ਵੇਖ ਕੇ ਬਹੁਤ ਡਰਿਆ, ਮਾਨੋ ਭਿਅਨਕ ਕਾਲੇ ਪਹਾੜ ਚਲ ਕੇ ਆ ਰਹੇ ਸਨ॥ ੧੧॥

ਤਨ ਰੁਹਿ ਖਰੇ ਤਰੋਵਰੁ ਜਾਲ। ਜਾਨੁ ਜੁਗ ਜੁਗ ਸ਼ਿੰਗ ਬਿਸਾਲ।
ਭੁਜਾ ਭੁਜੰਗਰਾਜ ਸੇ ਨਿਕਸੇ। ਮਹਿਦ ਤਲਾਉ ਬਿਲੋਚਨ ਬਿਕਸੇ॥੧੨॥

ਤਨ ਤੇ ਰੋਮ ਇਸ ਤਰ੍ਹਾਂ ਖੜੇ ਸਨ, ਮਾਨੋ ਬ੍ਰਿਛਾਂ ਦਾ ਜੰਗਲ ਹੋਵੇ, ਦੋ ਦੋ ਗੋਡੇ ਮਾਨੋ ਪਹਾੜ ਦੇ ਟਿਲੇ ਹੀ ਹਨ। ਬਾਹਾਂ ਸ਼ੇਸ ਨਾਗ ਵਾਂਗ ਲੰਮੀਆਂ ਹਨ। ਵੱਡੇ ਸਰੋਵਰ ਵਾਂਗ ਅੱਖਾਂ ਖਿੜੀਆਂ ਹੋਈਆਂ ਹਨ॥ ੧੨॥

ਰਕਤ ਬਰਨ ਸ਼੍ਰੋਣਤ ਕੇ ਪੂਰੇ। ਸੈਲ ਦਘਧ ਜਨੁ ਆਇ ਹਦੂਰੇ।
ਨਿੰਦ੍ਰਾ ਜੋਗ ਬਿਖੈ ਗੋਸਾਈਂ। ਲਖਿ ਬਿਧਿ ਨੇ ਤਬਿ ਕੀਨ ਉਪਾਈ॥੧੩॥

ਲਾਲ ਰੰਗ ਦੇ ਵੱਡੇ-ਵੱਡੇ ਕੰਨ ਹਨ, ਮਾਨੋਂ ਦਗ-ਦਗ ਕਰਦੇ ਪਹਾੜ ਸਾਹਮਣੇ ਆਏ ਹਨ। ਪ੍ਰਭੂ ਆਪ ਨਿੰਦਰਾ ਜੋਗ ਵਿਚ ਸਨ। ਬ੍ਰਹਮਾਂ ਨੇ ਵੇਖ ਕੇ ਫਿਰ ਉਪਾਅ ਕੀਤਾ॥ ੧੩॥

ਸਤੁਤ ਮਹਾਂ ਮਾਯਾ ਕੀ ਠਾਨੀ। 'ਉਤਪਤ ਸਥਿਤ ਹਤਨ ਜਗ ਰਾਨੀ।
ਨਿੰਦ੍ਰਾ ਰੂਪ ਭਗਵਤੀ ਮਹਾਂ। ਸ੍ਵਾਹਾ ਸੁਧਾ ਬਖਟਕ੍ਰਿਤ ਅਹਾ॥੧੪॥

ਉਹ ਆਦਿ ਸ਼ਕਤੀ ਦੀ ਉਸਤਤਿ ਕਰਨ ਲੱਗ ਗਿਆ, "ਹੇ ਪੈਦਾ ਕਰਨ, ਪਾਲਣ ਅਤੇ ਮਾਰਨ ਵਾਲੀ ਜਗਤ ਦੀ ਰਾਣੀ! ਹੇ ਨਿੰਦ੍ਰਾ ਰੂਪ ਮਹਾਂ ਭਗਵਤੀ! ਸ੍ਵਾਹਾ (ਦੇਵਤਿਆਂ ਵਾਸਤੇ ਅਹੂਤੀ ਦੇ ਕੇ ਇਹ ਸ਼ਬਦ ਉਚਾਰਦੇ ਹਨ) ਸੁਧਾ (ਪਿਤ੍ਰਾਂ ਵਾਸਤੇ ਅਹੂਤੀ ਦੇ ਕੇ ਉਚਾਰਦੇ ਹਨ) ਅਤੇ ਵਖਟ (ਸ਼ਬਦ ਕਹਿ ਕੇ ਅਗਨੀ ਵਿਚ ਦਿੱਤੀ ਗਈ ਅਹੂਤੀ) ਹੈਂ॥ ੧੪॥

ਰ੍ਰੀ ਸ੍ਰੀ ਪਰਮ ਈਸ਼੍ਵਰੀ ਪ੍ਰਸ਼ਟੀ। ਸਰਬ ਚਰਾਚਰ ਰੂਪਾ ਤੁਸ਼ਟੀ।
ਖੜਗਨਿ ਸੂਲਨਿ ਚੱਕ੍ਰਨਿ ਘੋਰਾ। ਮਹਾਂ ਨਾਦਨੀ ਸੰਖਨ ਸ਼ੋਰਾ॥੧੫॥

ਰਰੀ, ਸ੍ਰੀ ਪਰਮ ਈਸ਼ਰੀ ਅਤੇ ਮੋਟਿਆਂ ਕਰਨ ਵਾਲੀ! ਤੂੰ ਸਦਾ ਹੀ ਪ੍ਰਸੰਨ ਰੂਪ ਹੈਂ, ਤੂੰ ਤਲਵਾਰਾਂ, ਤ੍ਰਿਸ਼ੂਲਾਂ ਅਤੇ ਭਿਆਨਕ ਚੱਕਰ ਧਾਰਨ ਕਰਨ ਵਾਲੀ ਹੈਂ, ਤੂੰ ਵੱਡੀ ਧੁਨ ਕਰਨ ਵਾਲੀ ਹੈਂ॥ ੧੫॥

ਪਰਮ ਸੁੰਦਰੀ ਨਮੋ ਹਮਾਰੀ। ਬੁੱਧ ਰੁ ਬੋਧ ਲੱਛਣਾ ਭਾਰੀ।
ਜਗ ਸ੍ਵਾਮੀ ਪਰਬੋਧਨ ਕਰਿਯਹਿ। ਤ੍ਰਾਸ ਬਿਸਾਲ ਮੋਰ ਪਰਹਰਿਯਹਿ'॥੧੬॥

ਤੂੰ ਪਰਮ ਸੁੰਦਰ ਹੈਂ, ਤੈਨੂੰ ਸਾਡੀ ਨਮਸਕਾਰ ਹੈ, ਤੂੰ ਬੁੱਧੀ ਅਤੇ ਗਿਆਨ ਦੀ ਵੱਡੀ ਵਿਦਵਾਨ ਹੈਂ, ਜਗਤ ਦੇ ਸਵਾਮੀ ਵਿਸ਼ਨੂੰ ਨੂੰ ਖਬਰ ਦੇਵੋ ਅਤੇ ਜਗਾਓ। ਮੇਰੇ ਉੱਤੇ ਭਾਰੀ ਬਿਪਤਾ ਆ ਪਈ ਹੈ"॥ ੧੬॥

ਇਮ ਉਸਤਤਿ ਕੋ ਕੀਨਿ ਮਹਾਨੀ। ਅਰੁ ਪੰਕਜ ਕੋ ਗਹਿ ਕਰਿ ਪਾਨੀ।
ਸਕਲ ਓਜ ਸੋਂ ਕੀਨਿ ਕੰਪਾਵਨਿ। ਜਗਤਨਾਥ ਕੇ ਹੇਤੁ ਜਗਾਵਨਿ॥੧੭॥

ਇਸ ਤਰ੍ਹਾਂ ਬ੍ਰਹਮਾਂ ਨੇ ਦੇਵੀ ਦੀ ਮਹਾਂ ਉਸਤਤਿ ਕੀਤੀ, ਅਤੇ ਕੰਵਲ ਨੂੰ ਆਪਣੇ ਹੱਥਾਂ ਨਾਲ ਫੜ ਕੇ ਉਸ ਨੂੰ ਜ਼ੋਰ ਦੀ ਹਿਲਾਉਣ ਲੱਗ ਪਿਆ, ਤਾਕਿ ਜਗਤ ਦੇ ਨਾਥ ਭਾਵ ਵਿਸ਼ਨੂੰ ਜਾਗ ਪੈਣ॥ ੧੭॥

ਭਗਤ ਵਛਲ ਭੈ ਕਾਟਨਹਾਰੇ। ਜਾਗੇ ਪ੍ਰਭੂ ਦਯਾ ਉਰ ਧਾਰੇ।
ਕਮਲਾਸਨ ਕੋ ਧੀਰਜ ਦੀਨਸਿ। 'ਨਿਰਭੈ ਰਹੁ ਰੱਛਕ ਮੁਝ ਚੀਨਸਿ॥੧੮॥

ਭਗਤ ਵਛਲ ਅਤੇ ਡਰ ਨੂੰ ਦੂਰ ਕਰਨ ਵਾਲੇ, ਹਿਰਦੇ ਵਿਚ ਦਇਆ ਧਾਰਨ ਕਰਕੇ ਜਾਗ ਪਏ। ਕੰਵਲ ਫੁੱਲ ਤੇ ਬੈਠੇ ਹੋਏ ਬ੍ਰਹਮਾਂ ਨੂੰ ਭਰੋਸਾ ਦਿੱਤਾ, "ਨਿਰਭੈ ਰਹੋ, ਮੈਨੂੰ ਆਪਣਾ ਰਾਖਾ ਸਮਝੋ॥ ੧੮॥

ਦੁਸ਼ਟ ਦੈਤ ਜਿਨ ਬਡ ਆਕਾਰ। ਕਰਿ ਸੰਘਰ ਕੋ ਲੇਹੁਂ ਸੰਘਾਰ'।
ਸ੍ਰੀ ਪ੍ਰਭੁ ਨਿਜ ਸਰੂਪ ਦਿਖਰਾਯੋ। ਸ਼ਯਾਮਲ ਮੇਘ ਮਨਹੁ ਬਿਦਤਾਯੋ।॥੧੯॥

ਜਿਹੜੇ ਵੱਡੇ ਆਕਾਰ ਦੇ ਦੁਸ਼ਟ ਦੈਂਤ ਹਨ, ਉਨ੍ਹਾਂ ਨੂੰ ਹੁਣੇ ਮੈਂ ਮਾਰ ਲੈਂਦਾ ਹਾਂ।" ਸ੍ਰੀ ਪ੍ਰਭੂ ਨੇ ਫਿਰ ਆਪਣਾ ਸਰੂਪ ਵਿਖਾਇਆ ਜਿਵੇਂ ਕਾਲਾ ਬੱਦਲ ਪ੍ਰਗਟ ਹੋਇਆ ਹੋਵੇ॥ ੧੯॥

ਦੇਖਤਿ ਦੈਂਤਨਿ ਅਚਰਜ ਮਾਨਾ। 'ਇਹ ਕੋ ਹੈ ਜਿਹ ਧੀਰ ਮਹਾਨਾ?।
ਹਮਹਿਂ ਬਿਲੋਕਤਿ ਭੈ ਨਹਿਂ ਮਾਨੇ। ਦਰਪਤਿ ਰਿਦੈ ਸਥਿਰਤਾ ਠਾਨੇ॥੨੦॥

ਇਹ ਵੇਖ ਕੇ ਦੈਂਤਾਂ ਨੇ ਬੜਾ ਅਸਚਰਜ ਮੰਨਿਆ, "ਇਹ ਕੌਣ ਹੈ ਜਿਸ ਨੇ ਮਹਾਨ ਧੀਰਜ ਧਾਰਨ ਕੀਤਾ ਹੋਇਆ ਹੈ? ਸਾਨੂੰ ਵੇਖ ਕੇ ਡਰਿਆ ਹੀ ਨਹੀਂ ਹੈ, ਬੜੇ ਹੰਕਾਰ ਵਿਚ ਹੋ ਕੇ ਖੜਾ ਰਿਹਾ ਹੈ॥ ੨੦॥

ਹਮ ਦੋਨਹੁਂ ਇਹੁ ਏਕਲ ਖਰਜੋ। ਬਦਨ ਪ੍ਰਸੰਨ ਨੈਕ ਨਹਿਂ ਡਰਜੋ।
ਲਾਂਬੀ ਭੁਜਾ ਬਿਭੂਖਨ ਧਾਰੀ। ਆਯੁਤ ਛਾਤੀ ਸੋਭਨ ਭਾਰੀ॥੨੧॥

ਅਸੀਂ ਦੋ ਹਾਂ, ਤੇ ਇਹ ਇਕੱਲਾ ਖੜਾ ਹੈ, ਇਸ ਦੇ ਚਿਹਰੇ ਤੇ ਪ੍ਰਸੰਨਤਾ ਹੈ, ਰਤਾ ਵੀ ਡਰਿਆ ਨਹੀਂ ਹੈ। ਲੰਮੀਆਂ ਬਾਹਾਂ ਹਨ ਅਤੇ ਗਹਿਣੇ ਪਾਏ ਹੋਏ ਹਨ। ਵੱਡੀ ਛਾਤੀ ਹੈ ਅਤੇ ਭਾਰੀ ਸ਼ੋਭਾ ਵਾਲਾ ਹੈ॥ ੨੧॥

ਪਕਰਹਿਂ ਇਸਿ ਭੱਛਨ ਕਰਿ ਲੇਹਿਂ। ਛੁਧਾ ਨਿਵਾਰਹਿਂ ਹੈ ਜੁ ਅਛੇਹਿ'।
ਇਮ ਕਹਿ ਦੋਨੋ ਓਜ ਸੰਭਾਰਾ। 'ਤਿਸ਼ਟ ਤਿਸ਼ਟ ਮੁਖ ਊਚ ਉਚਾਰਾ॥੨੨॥

ਫੜ ਕੇ ਇਸ ਨੂੰ ਖਾ ਲਈਏ, ਭੁੱਖ ਦੂਰ ਕਰੀਏ ਜਿਹੜੀ ਸਾਨੂੰ ਬਹੁਤ ਜ਼ਿਆਦਾ ਲੱਗੀ ਹੋਈ ਹੈ।" ਇਹ ਕਹਿ ਕੇ ਦੋਵਾਂ ਨੇ ਆਪਣੇ ਬਲ ਨੂੰ ਸੰਭਾਲਿਆ। ਖੜਾ ਹੋ ਜਾ, ਖੜਾ ਹੋ ਜਾ' ਦੋਹਾਂ ਨੇ ਉੱਚੀ ਦਿੱਤੀ ਮੁਖ ਤੋਂ ਉਚਾਰਨ ਕੀਤਾ॥ ੨੨॥

*ਭੁਜੰਗ ਪ੍ਰਯਾਤ ਛੰਦ*-ਸੁਨੀ ਸ੍ਰੀ ਪ੍ਰਭੂ ਸ੍ਰੋਨ ਮੈਂ ਊਚ ਬਾਨੀ। ਭਰੇ ਓਤਸਾਹੰ ਭਏ ਸਾਵਧਾਨੀ।
ਕਹਯੋ 'ਮੈਂ ਖਰੋ ਆਪ ਆਵੋ ਸੁ ਨੇਰੇ। ਦਿਊਂ ਦ੍ਵੰਦ ਜੁੱਧੰ ਸੁ ਕ੍ਰੁੱਧੰ ਘਨੇਰੇ' ॥੨੩॥

ਜਦ ਪ੍ਰਭੂ ਵਿਸ਼ਨੂੰ ਨੇ ਆਪਣੇ ਕੰਨਾਂ ਨਾਲ ਉੱਚੀ ਆਵਾਜ਼ ਸੁਣੀ ਤਾਂ ਉਤਸ਼ਾਹ ਵਿਚ ਭਰ ਕੇ ਸਾਵਧਾਨ ਹੋ ਗਏ, ਉਨ੍ਹਾਂ ਕਿਹਾ, "ਮੈਂ ਖੜਾ ਹਾਂ, ਆਪ ਮੇਰੇ ਪਾਸ ਆਵੋ। ਬੜਾ ਕ੍ਰੋਧਵਾਨ ਹੋ ਕੇ ਤੁਹਾਡੇ ਦੋਹਾਂ ਨਾਲ ਦ੍ਵੰਦ ਯੁੱਧ ਕਰਾਂਗਾ"॥ ੨੩॥

ਮਿਲੇ ਆਪ ਮਾਂਹੀ ਜਗੰਨਾਥ ਦੈਤੰ। ਭਰੇ ਬੇਗ ਭਾਰੇ ਚਹੈਂ ਹੋਹਿ ਜੈਤੰ।
ਬਿਰੁੱਧੇ ਸੁ ਕ੍ਰੁੱਧੇ ਮਚਯੋ ਸੁੱਧ ਜੁੱਧੰ। ਮਹਾਂ ਦ੍ਰੱਪ ਮੱਧੰ ਕਰੈਂ ਬੱਧ ਉੱਧੰ॥੨੪॥

ਵਿਸ਼ਨੂੰ ਅਤੇ ਦੈਂਤ ਆਪਸ ਵਿਚ ਮਿਲ ਪਏ, ਵੱਡੇ ਵੇਗ ਨਾਲ ਭਰ ਗਏ, ਦੋਵੇਂ ਆਪਣੀ-ਆਪਣੀ ਜਿੱਤ ਚਾਹੁੰਦੇ ਸਨ। ਪਹਿਲਾਂ ਥੋੜੇ ਰੁਕੇ, ਫਿਰ ਕ੍ਰੋਧ ਵਿਚ ਆ ਕੇ ਅਚਲ ਯੁੱਧ ਮੱਚ ਗਿਆ। ਵੱਡੇ ਹੰਕਾਰ ਵਿਚ ਆ ਕੇ ਬੜੀ ਉੱਚੀ-ਉੱਚੀ ਰੌਲਾ ਪਾ ਰਹੇ ਸਨ॥ ੨੪॥

ਗਹੇ ਬਾਹ ਦੋਊ ਕਰੇ ਓਜ ਪੇਲੈਂ। ਅਰੀਲੇ ਹਠੀਲੇ ਮੁਛਾਲੇ ਧਕੇਲੈਂ।
ਭਿੜੈਂ ਭੇੜ ਭਾਰੇ ਭਏ ਭੀਮ ਭੇਖੰ। ਚਪੇਟੈਂ ਦਪੇਟੈਂ ਲਪੇਟੈਂ ਅਸ਼ੇਖੰ॥੨੫॥

ਦੋਵੇਂ ਬਾਹਾਂ ਫੜ ਕੇ ਇਕ ਦੂਸਰੇ ਨੂੰ ਧੱਕਦੇ ਸਨ, ਅੜਨ ਵਾਲੇ, ਵੱਡਾ ਹਠ ਕਰਨ ਵਾਲੇ, ਵੱਡੀਆਂ ਮੁੱਛਾਂ ਵਾਲੇ ਧੱਕੇ ਮਾਰ ਰਹੇ ਸਨ। ਭਾਰੇ ਭੇੜ ਭਿੜਦੇ ਸਨ ਤੇ ਵੱਡੇ-ਵੱਡੇ ਭੇਖ ਧਾਰਨ ਕੀਤੇ ਹੋਏ ਸਨ। ਖਿਝ ਕੇ ਦਬਾਏ ਫਿਰ ਸਾਰੇ ਲਪੇਟ ਲਏ॥ ੨੫॥

ਅਟਾ ਅੱਟ ਹਾਸੈਂ, ਸਟਾ ਪੱਟ ਜੁੱਟੈਂ। ਲਟਾ ਪੱਟ ਹੋਵੈਂ ਧਟਾ ਧੱਟ ਕੁੱਟੈਂ।
ਝਟਾ ਪੱਟ ਝਟਕੈਂ ਪਟੱਕੈਂ ਪਲੱਟੈਂ। ਕਟਾ ਕੱਟ ਓਠੰ ਅਟੱਕੈਂ, ਨ ਲੱਟੈਂ॥੨੬॥

ਠਾਹ-ਠਾਹ ਕਰਕੇ ਹੱਸਦੇ ਸਨ ਅਤੇ ਪੱਟਾਂ 'ਤੇ ਹੱਥ ਮਾਰਦੇ ਸਨ। ਜੱਫੋ-ਜੱਫੀ ਹੁੰਦੇ ਸਨ ਅਤੇ ਧੜਾ ਧੜ ਮਾਰਦੇ ਸਨ। ਝਟਕਾ ਮਾਰ ਕੇ ਪਟਾਕ ਕੇ ਪਲਟਦੇ ਸਨ, ਕੱਟ ਕੱਟ ਕੇ ਹੋਠ ਅਟਕਦੇ ਸਨ, ਪਰ ਹਟਦੇ ਨਹੀਂ ਸਨ॥ ੨੬॥

ਦੁਊ ਦੈਂਤ ਦੌਰੇ ਦਯਾ ਸਿੰਧੁ ਊਪੈ। ਗਹੀ ਬਾਂਹ ਦੋਨੋ ਮਹਾਂ ਭੀਮ ਰੂਪੈ।
ਕਰੈਂ ਓਜ ਦਾਬੈਂ ਜਥਾ ਨੰਮ੍ਰਿ ਹੋਵੈਂ। ਧਰੈਂ ਪਾਇ ਪੇਲੈਂ ਹਠੀਲੇ ਖਰੋਵੈਂ॥੨੭॥

ਦੋਵੇਂ ਦੈਂਤ ਦੌੜ ਕੇ ਦਇਆ ਦੇ ਸਾਗਰ ਭਾਵ ਵਿਸ਼ਨੂੰ ਦੇ ਉਤੇ ਆ ਗਏ, ਮਹਾਨ ਵਿਕਰਾਲ ਰੂਪ ਵਾਲਿਆਂ ਨੇ ਦੋਵੇਂ ਬਾਹਾਂ ਫੜ ਲਈਆਂ। ਬੜੇ ਜ਼ੋਰ ਨਾਲ ਦੱਬ ਰਹੇ ਸਨ ਤਾਂਕਿ ਵਿਸ਼ਨੂੰ ਜੀ ਕਿਸੇ ਤਰ੍ਹਾਂ ਨੀਵੇਂ ਹੋਣ। ਪੈਰ ਰੱਖ ਕੇ ਧੱਕਦੇ ਸਨ ਅਤੇ ਵੱਡਾ ਹਠ ਕਰ ਰਹੇ ਸਨ॥ ੨੭॥

*ਦੋਹਰਾ*- ਮਧੁਕੈਟਭ ਜੁੱਟੇ ਸੁ ਭਟ ਗਹੀ ਮਹਾਂ ਬਲਿ ਬਾਂਹ।
ਦੋਨਹੁੰ ਦਿਸ਼ਿ ਦੋਨਹੁ ਖਰੇ ਦ੍ਰਿਢ ਪ੍ਰਾਕ੍ਰਮ ਕੇ ਮਾਂਹਿ॥੨੮॥

ਮਧੁਕੈਟਭ ਦੈਂਤ, ਜਿਨ੍ਹਾਂ ਦੀਆਂ ਭੁਜਾਵਾਂ ਵਿਚ ਬਹੁਤ ਬਲ ਸੀ, ਅਜਿਹੇ ਸੂਰਮੇ ਇਕ ਦੂਜੇ ਨਾਲ ਟੱਕਰ ਲੈ ਰਹੇ ਸਨ। ਦੋਵੇਂ ਪਾਸੀ ਦੋਵੇਂ ਖੜੇ ਸਨ, ਉਨ੍ਹਾਂ ਦੇ ਹਿਰਦੇ ਵਿਚ ਦ੍ਰਿੜ੍ਹ ਵਿਸ਼ਵਾਸ ਸੀ॥ ੨੮॥

*ਪਾਧੜੀ ਛੰਦ*-ਤਬ ਪ੍ਰਭੂ ਆਪਨੋ ਬਲ ਸੰਭਾਰਿ। ਬਾਹੁਨਿ ਉਠਾਇ ਊਰਧ ਉਦਾਰ।
ਲਟਕੇ ਉਤੰਗ ਦੋਨਹੁ ਮਹਾਂਨ। ਕਰਿ ਝਟਕ ਗੇਰ ਦਿਯ ਦੂਰ ਥਾਨ॥੨੯॥

ਤਦ ਪ੍ਰਭੂ ਨੇ ਫਿਰ ਆਪਣਾ ਬਲ ਸੰਭਾਲਿਆ, ਦੋਹਾਂ ਨੂੰ ਆਪਣੀਆਂ ਬਾਹਾਂ ਨਾਲ ਫੜ ਕੇ ਬਹੁਤ ਉੱਚਾ ਚੁਕਿਆ, ਦੋਵੇਂ ਉਨ੍ਹਾਂ ਦੀਆਂ ਬਾਹਾਂ ਨਾਲ ਲਟਕ ਰਹੇ ਸਨ। ਫਿਰ ਝਟਕਾ ਮਾਰ ਕੇ ਦੋਹਾਂ ਨੂੰ ਬਹੁਤ ਦੂਰ ਡੇਗ ਦਿੱਤਾ ॥ ੨੯॥

**ਤਬ ਪਰੇ ਜਾਇ ਜੋਜਨ ਸੁ ਬੀਸ। ਗਿਰ ਕਰਿ ਉਠੇ ਸੁ ਨਿਜ ਦਾਂਤ ਪੀਸ।**
**ਗਰਜੰਤਿ ਭੂਰ ਤਰਜੰਤਿ ਆਇ। ਮੁਖਿ 'ਮਾਰ ਮਾਰ' ਬਕਤੇ ਰਿਸਾਇ॥ ੩੦ ॥**

ਫਿਰ ਉਹ ਵੀਹ ਜੋਜਨ ਦੂਰ ਜਾ ਕੇ ਡਿੱਗੇ, ਡਿੱਗ ਕੇ ਉਠ ਕੇ ਆਪਣੇ ਦੰਦ ਪੀਸ ਕੇ ਬਹੁਤ ਉੱਚੀ ਗੱਜਦੇ ਹੋਏ ਧਮਕਾਉਂਦੇ ਹੋਏ ਆਏ ਅਤੇ ਗੁੱਸੇ ਵਿਚ ਆ ਕੇ ਮੁੱਖ ਤੋਂ "ਮਾਰ ਮਾਰ" ਬੋਲ ਰਹੇ ਸਨ॥ ੩੦॥

**ਉਛਲੰਤ ਨੀਰ ਤਿਨ ਬੇਗ ਸੰਗ। ਸਮ ਸੈਲ ਮੇਰੁ ਮੰਦਰ ਉਤੰਗ।**
**ਇਤਿ ਪ੍ਰਭੂ ਬੇਗ ਕੀਨਸਿ ਉਦਾਰ। ਪੰਕਤਹੁਵੰਤਿ ਜਲ ਕੇ ਪ੍ਰਹਾਰ॥ ੩੧ ॥**

ਉਨ੍ਹਾਂ ਦੇ ਤੇਜ਼ ਚੱਲਣ ਨਾਲ ਪਾਣੀ ਉੱਛਲ ਰਿਹਾ ਸੀ, ਜਿਵੇਂ ਸੁਮੇਰ ਪਰਬਤ ਤੇ ਉਚੇ ਮੰਦ੍ਰਾਚਲ ਪਰਬਤ ਭੱਜੇ ਆ ਰਹੇ ਹਨ। ਵਿਸ਼ਨੂੰ ਜੀ ਨੇ ਝੱਟ ਬਹੁਤ ਜ਼ੋਰ ਕੀਤਾ, ਉਨ੍ਹਾਂ ਦੇ ਚੱਲਣ ਨਾਲ ਛੱਲਾਂ ਏਨੀਆਂ ਉਚੀਆਂ ਉੱਠ ਰਹੀਆਂ ਸਨ, ਮਾਨੋ ਜਲ ਦੇ ਪਹਾੜ ਸਨ॥ ੩੧॥

**ਪੁਨ ਭਿੜੇ ਆਇ ਮੁਸ਼ਟਨਿ ਚਪੇਟ। ਬਾਹੁਨਿ ਉਠਾਇ ਹਨਤੇ ਸੁ ਭੇਟ।**
**ਤਬਿ ਅਲੰਕਾਰ ਪ੍ਰਭੁ ਕੇ ਸੁ ਅੰਗ। ਰਣ ਕਰਤਿ ਸ਼ਬਦ ਉਠਤੋ ਉਤੰਗ॥ ੩੨ ॥**

ਫਿਰ ਇਕ ਦੂਸਰੇ ਨੂੰ ਮੁੱਕੀਆਂ, ਚਪੇੜਾਂ ਮਾਰਦੇ ਭਿੜ ਪਏ। ਬਾਹਾਂ ਉਠਾ ਕੇ ਇਕ ਦੂਸਰੇ ਨੂੰ ਮਿਲ ਕੇ ਮਾਰਦੇ ਸਨ। ਤਦ ਪ੍ਰਭੂ ਨੇ ਅੰਗਾਂ ਤੇ ਜੋ ਗਹਿਣੇ ਪਾਏ ਹੋਏ ਸਨ, ਰਣ ਵਿਚ ਲੜਾਈ ਕਰਨ ਨਾਲ ਬੜੀ ਉੱਚੀ ਆਵਾਜ਼ ਨਾਲ ਖੜਕ ਰਹੇ ਸਨ॥ ੩੨॥

**ਰੁਣਕੰਤਿ ਚਰਨ ਨੂਪਰ ਸੁਹਾਇ। ਜਿਨ ਪਰ ਜਰਾਉ ਗਨ ਰਤਨ ਛਾਇ।**
**ਬਹੁ ਬਜਤਿ ਮੇਖਲਾ ਮੱਧਜ ਦੇਸ਼। ਉਛਲੰਤਿ ਉਰਧ ਜਬਿ ਬਲ ਵਿਸ਼ੇਸ਼॥ ੩੩ ॥**

ਚਰਨਾਂ ਦੀਆਂ ਝਾਂਜਰਾਂ ਛਣਕਦੀਆਂ ਸਨ, ਜਿਨ੍ਹਾਂ ਉਤੇ ਜੜਾਊ ਗਹਿਣੇ ਅਤੇ ਰਤਨ ਜੜੇ ਹੋਏ ਸਨ। ਲੱਕ ਨਾਲ ਬੱਧੀ ਤੜਾਗੀ ਦੇ ਗਹਿਣੇ ਵੀ ਖੜਕਦੇ ਸਨ ਜਦ ਵਿਸ਼ੇਸ਼ ਬਲ ਨਾਲ ਉਪਰ ਨੂੰ ਉਛਲਦੇ ਸਨ॥ ੩੩॥

**ਕਰ ਕੰਕਨ ਦੰਡ ਅੰਗਦ ਉਦਾਰ। ਡੁਲਯੰਤਿ ਕਰਨ ਕੁੰਡਲ ਸੁਚਾਰੁ।**
**ਸਿਰ ਮੁਕਟ ਬਿਰਾਜਤਿ ਦਿਪਤਿ ਜੋਤਿ। ਜਨੁ ਕੋਟਿ ਦਿਵਾਕਰ ਚਮਕ ਹੋਤਿ॥ ੩੪ ॥**

ਹੱਥਾਂ ਦੇ ਕੜੇ, ਭੁਜ ਦੰਡੀਆਂ ਦੇ ਬੁਹੱਟੇ ਬੜੇ ਸ੍ਰੇਸ਼ਟ ਸਨ। ਸੁੰਦਰ ਕੁੰਡਲ ਹਿਲ ਰਹੇ ਸਨ। ਸਿਰ ਤੇ ਮੁਕਟ ਬਿਰਾਜ ਰਿਹਾ ਸੀ ਤੇ ਉਸ ਦੀ ਜੋਤੀ ਇੰਝ ਚਮਕ ਰਹੀ ਸੀ ਜਿਵੇਂ ਕਰੋੜਾਂ ਸੂਰਜ ਚਮਕ ਰਹੇ ਹੋਣ॥ ੩੪॥

**ਵਾਰਨ ਪ੍ਰਹਾਰ ਦਾਵਨ ਲਗਾਇ। ਜਬਿ ਲਗੈ ਘਾਵ ਬਹੁ ਧੁਨਿ ਉਠਾਇ।**
**ਜਿਮ ਪਰਹਿ ਬੱਜ੍ਰ ਭੂਮੀ ਮਹਾਂਨ। ਤਿਮ ਲਗਹਿ ਮੁਸ਼ਟ ਕਰਿ ਹਤਹਿ ਤਾਨ॥ ੩੫ ॥**

ਦਾਅ ਲਾ ਕੇ ਇਕ ਦੂਸਰੇ ਤੇ ਵਾਰ ਕਰ ਰਹੇ ਸਨ। ਜਦ ਵਾਰ ਲੱਗਦਾ ਸੀ ਤਾਂ ਜ਼ਖਮਾਂ ਦੀ ਬੜੀ ਉੱਚੀ ਆਵਾਜ਼ ਉਠਦੀ ਸੀ, ਜਿਵੇਂ ਪ੍ਰਿਥਵੀ ਤੇ ਇੰਦਰ ਦਾ ਮਹਾਨ ਬੱਜਰ ਪੈਂਦਾ ਹੈ, ਉਸ ਤਰ੍ਹਾਂ ਮੁੱਕੀਆਂ ਤਾਨ ਤਾਨ ਕੇ ਮਾਰਦੇ ਸਨ॥ ੩੫॥

**ਤਰਜੰਤਿ ਮਹਤ ਗਰਜੰਤਿ ਬੀਰ। ਜਿਮ ਪ੍ਰਲੈ ਮੇਘ ਕੀ ਧੁਨਿ ਗੰਭੀਰ।**
**ਉਛਲੰਤਿ ਨੀਰ ਬੇਗੈ ਕਰੰਤਿ। ਦਸ ਦਿਸ਼ਨਿ ਪੂਰ ਸ਼ਬਦੈ ਉਠੰਤਿ॥ ੩੬ ॥**

ਇਕ ਦੂਸਰੇ ਨੂੰ ਤਾੜਨਾ ਕਰਦੇ ਸਨ, ਧਮਕਾਉਂਦੇ ਸਨ ਅਤੇ ਦਬਕੇ ਮਾਰਦੇ ਸਨ ਅਤੇ ਸੂਰਮੇ ਇਸ ਤਰ੍ਹਾਂ ਗੱਜਦੇ ਸਨ ਜਿਵੇਂ ਪਰਲੋ ਵਾਲੇ ਦਿਨ ਬੱਦਲਾਂ ਦੀ ਗੰਭੀਰ ਧੁੰਨ ਪੈਦਾ ਹੋ ਰਹੀ ਹੋਵੇ। ਜਦ ਇਕ ਦੂਸਰੇ ਤੇ ਵਾਰ ਕਰਦੇ ਸਨ ਤਾਂ ਪਾਣੀ ਬਹੁਤ ਉੱਚਾ ਉਛਲਦਾ ਸੀ। ਉੱਚੇ ਸ਼ੋਰ ਨਾਲ ਦਸੇ ਦਿਸ਼ਾਵਾਂ ਭਰ ਜਾਂਦੀਆਂ ਸਨ॥ ੩੬॥

ਦੋਹਰਾ-ਤੀਨਹੁ ਤਨ ਜਲ ਜਾਲ ਮਹਿਂ ਬਿਚਰਤਿ ਏਵ ਸੁਹਾਇ।
ਤ੍ਰੈ ਗਿਰ ਮੰਦਰ ਪਾਇ ਜਨੁ ਸਾਗਰ ਮਥਹਿਂ ਬਨਾਇ॥ ੩੭॥

ਤਿੰਨੇ ਸਰੀਰ ਜਲ ਜਾਲ ਵਿਚ ਵਿਚਰਦੇ ਇੰਝ ਸ਼ੋਭ ਰਹੇ ਸਨ ਮਾਨੋ ਤਿੰਨ ਮੰਦ੍ਰਾਚਲ ਪਹਾੜ ਪਾ ਕੇ ਸਮੁੰਦਰ ਨੂੰ ਬਣਾ ਕੇ ਰਿੜਕ ਰਹੇ ਹੋਣ॥ ੩੭॥

*ਭੁਜੰਗ ਪ੍ਰਯਾਤ ਛੰਦ*-ਇਤੈ ਏਕ ਪ੍ਰੱਭੁ, ਉਤੈ ਦੋਇ ਭਾਈ। ਰਿਸੇ ਲਾਲ ਨੇਤ੍ਰੰ ਸੁ ਮੁਸ਼ਟੈਂ ਉਠਾਈ।
ਅਰੀਲੇ ਅਰੈਂ ਪਾਇ ਰੋਪੇ ਅਗਾਰੇ। ਭਿਰੇ ਸੰਮੁਖੇ ਸੂਰ ਬਾਂਕੇ ਜੁਝਾਰੇ॥ ੩੮॥

ਇਕ ਪਾਸੇ ਵਿਸ਼ਨੂੰ ਸਨ ਅਤੇ ਦੂਸਰੇ ਪਾਸੇ ਦੋ ਭਰਾ ਸਨ, ਗੁੱਸੇ ਵਿਚ ਆ ਕੇ ਲਾਲ ਨੇਤਰ ਕੱਢ ਕੇ ਘਸੁੰਨ ਮਾਰ ਰਹੇ ਸਨ। ਅੜਨ ਵਾਲੇ ਅੜਦੇ ਸਨ ਅਤੇ ਪੈਰ ਅੱਗੇ ਰਖਦੇ ਸਨ। ਸ੍ਰੇਸ਼ਟ ਮੁਖ ਵਾਲੇ ਸੂਰਮੇ ਅਤੇ ਬਾਂਕੇ ਜੁਝਾਰੂ ਆਪਸ ਵਿਚ ਭਿੜ ਰਹੇ ਸਨ॥ ੩੮॥

ਗਹੈਂ ਹਾਥ ਜੋਰੈਂ ਮਰੋਰੈਂ ਮਹਾਨਾ। ਭਏ ਰੂਪ ਘੋਰੈਂ ਨ ਛੋਰੈਂ ਸੁ ਥਾਨਾ।
ਅਰੈਂ ਅੰਗ ਸੋਂ ਅੰਗ ਮੇਲੈਂ ਧਕੇਲੈਂ। ਚਪੇਟੈਂ ਹਤੈਂ ਦੰਡ ਠੋਕੈਂ ਸੁ ਪੇਲੈਂ॥ ੩੯॥

ਇਕ ਦੂਸਰੇ ਦੇ ਹੱਥ ਫੜਦੇ ਸਨ ਅਤੇ ਜ਼ੋਰ ਨਾਲ ਮਰੋੜਦੇ ਸਨ। ਬਹੁਤ ਭਿਆਨਕ ਰੂਪ ਹੋ ਗਏ ਸਨ, ਪਰ ਉਹ ਥਾਂ ਨਹੀਂ ਸੀ ਛੱਡ ਰਹੇ। ਅੰਗ ਨਾਲ ਅੰਗ ਅੜਾਉਂਦੇ ਸਨ ਤੇ ਇਕ ਦੂਸਰੇ ਨੂੰ ਧੱਕਦੇ ਸਨ, ਚਪੇੜਾਂ ਮਾਰਦੇ ਸਨ, ਬਾਹਾਂ ਮਾਰ ਕੇ ਧੱਕਦੇ ਸਨ॥ ੩੯॥

ਤਪੇ ਤੇਜ ਤੇ ਕ੍ਰੋਧ ਜਾਗੇ ਜਿਨ੍ਹੋ ਕੇ। ਕਰੈਂ ਘਾਵ, ਲਾਗੈਂ ਸਰੀਰੰ ਤਿਨ੍ਹੋਂ ਕੇ।
ਕਈ ਕੋਸ ਲੌ ਖੇਤ ਮੈਦਾਨ ਪਾਯੋ। ਫਿਰੈਂ ਬੀਚ ਨੀਰੰ ਸੁ ਸ਼ਬਦੰ ਉਠਾਯੋ॥ ੪੦॥

ਜਿਨ੍ਹਾਂ ਦਾ ਤੇਜ ਤਪਦਾ ਸੀ ਅਤੇ ਕ੍ਰੋਧ ਜਾਗਦਾ ਸੀ, ਇਕ ਦੂਸਰੇ ਦੇ ਸਰੀਰਾਂ ਨੂੰ ਜ਼ਖਮੀ ਕਰਦੇ ਸਨ। ਕਈ ਕੋਹ ਲੰਮਾ ਲੜਾਈ ਦਾ ਮੈਦਾਨ ਸੀ। ਜਦ ਪਾਣੀ ਵਿਚ ਫਿਰਦੇ ਸਨ ਤਾਂ ਬੜੀ ਉੱਚੀ ਆਵਾਜ਼ ਉੱਠਦੀ ਸੀ॥ ੪੦॥

ਜੁਟੇ ਧਰਮ ਜੁੱਧੰ ਬਿਰੁੱਧੰ ਬਿਸਾਲੇ। ਤਕੈਂ ਮਾਰਿਬੇ ਕੋ ਫਿਰੈਂ ਆਲਬਾਲੇ।
ਚਪੇਟੈਂ ਚਟਾਕੈਂ ਸੁ ਮੁਸ਼ਟੈਂ ਉਤੰਗੇ। ਕਰੈਂ ਘਾਤ ਜੋਧੇ ਸਹੈਂ ਘਾਵ ਅੰਗੇ॥ ੪੧॥

ਵਿਸ਼ਾਲ ਧਰਮ ਯੁੱਧ ਵਿਚ ਜੁੜੇ ਸਨ, ਮਾਰਨ ਵਾਸਤੇ ਤੱਕਦੇ ਸਨ ਅਤੇ ਚਾਰ-ਚੁਫੇਰੇ ਫਿਰਦੇ ਸਨ। ਚਪੇੜਾਂ ਚਟਾਕ-ਚਟਾਕ ਕਰਕੇ ਮਾਰਦੇ ਸਨ ਅਤੇ ਘਸੁੰਨ ਮਾਰਨ ਵਾਸਤੇ ਬੜੇ ਕਾਹਲੇ ਸਨ। ਜੋਧੇ ਇਕ ਦੂਸਰੇ ਨੂੰ ਮਾਰਦੇ ਸਨ, ਸਰੀਰ ਤੇ ਜ਼ਖਮ ਬਰਦਾਸ਼ਤ ਕਰਦੇ ਸਨ॥ ੪੧॥

ਤਰੈ ਊਪਰੇ ਤ੍ਰਿਜਗੇ ਦਾਵ ਖੇਲੈਂ। ਫਿਰੈਂ ਦਾਹਨੇ ਬਾਮ ਬਾਹੂਨਿ ਪੇਲੈਂ।
ਕਹਾਂ ਲੌ ਕਹੈਂ ਕੋਇ, ਕਾ ਮੈ ਸੁ ਬੁੱਧੰ। ਭਿੜਜੋ ਭੇੜ ਭਾਰੋ ਭਯੋ ਭੂਰ ਜੁੱਧੰ॥ ੪੨॥

ਹੇਠਾਂ ਉਤੇ ਟੇਢੇ ਦਾਅ ਖੇਡਦੇ ਸਨ, ਫਿਰ ਕੇ ਸੱਜੀ ਭੁਜਾ ਨੂੰ ਧੱਕਦੇ ਸਨ। ਕਿਥੋਂ ਤਕ ਕੋਈ ਕਹੇ, ਕਿਸ ਵਿਚ ਏਨੀ ਬੁਧੀ ਹੈ। ਭਾਰਾ ਭੇੜ ਭਿੜਿਆ ਅਤੇ ਘੋਰ ਯੁੱਧ ਹੋਇਆ॥ ੪੨॥

*ਸ੍ਵੈਯਾ*-ਸੰਮਤ ਪੰਚ ਸਹੰਸ੍ਰ ਬਿਤੇ ਜਬਿ ਹਾਰ ਨਹੀਂ ਕਿਸ ਹੂੰ ਦਿਸ਼ਿ ਮਾਨੀ।

ਸ੍ਰੀ ਪ੍ਰਭੁ ਨੇ ਤਬਿ ਕੀਨ ਬਿਚਾਰਨਿ ਤੂਰਨ ਪ੍ਰੇਰ ਦਈ ਇਮ ਬਾਨੀ।
ਦੈਤਨਿ ਬੀਚ ਪ੍ਰਵੇਸ਼ ਭਈ ਭਰਮਾਇ ਦਈ ਮਤਿ ਯੌਂ ਤਬਿ ਠਾਨੀ।
'ਦ੍ਵੈ ਹਮ ਬੀਰ ਬਲੀ ਬਡ ਹੈਂ ਇਹ ਏਕਲ ਧੀਰ ਮਹਾਂ ਅਭਿਮਾਨੀ' ॥੪੩॥

ਪੰਜ ਹਜ਼ਾਰ ਸਾਲ ਬੀਤ ਗਏ, ਪਰ ਕਿਸੇ ਪਾਸੇ ਵਾਲੇ ਵੀ ਹਾਰ ਨਾ ਮੰਨੀ। ਵਿਸ਼ਨੂੰ ਜੀ ਨੇ ਫਿਰ ਵਿਚਾਰ ਕੀਤੀ, ਫੌਰਨ ਸਰਸਵਤੀ ਦੇਵੀ ਨੂੰ ਪ੍ਰੇਰ ਦਿੱਤਾ। ਉਹ ਦੈਂਤਾਂ ਵਿਚ ਪ੍ਰਵੇਸ਼ ਕਰ ਗਈ ਅਤੇ ਉਨ੍ਹਾਂ ਨੂੰ ਭਰਮਾ ਦਿੱਤਾ। ਉਨ੍ਹਾਂ ਫਿਰ ਇਸ ਤਰ੍ਹਾਂ ਮਨ ਵਿਚ ਧਾਰਿਆ, "ਅਸੀਂ ਦੋਵੇਂ ਵੱਡੇ ਬਲੀ ਸੂਰਮੇ ਹਾਂ, ਇਹ ਮਹਾਂ ਅਭਿਮਾਨੀ ਇਕੱਲਾ ਹੀ ਧੀਰਜ ਨਾਲ ਲੜ ਰਿਹਾ ਹੈ" ॥ ੪੩ ॥

'ਮਨ ਮੋਹਨਿ! ਤੋਹਿ ਸਰੂਪ ਮਹਾਂ ਅਤਿ ਜੁੱਧ ਕਰਯੋ ਅਧਿਕੈ ਘਮਸਾਨਾ।
ਹਮ ਰੀਝ ਰਹੇ ਤਵ ਪ੍ਰਾਕ੍ਰਮ ਕੋ ਪਿਖਿ ਭਾਂਤਿ ਅਨੇਕ ਸੁ ਬੁਧਿ ਤੇ ਠਾਨਾ।
ਤੁਝ ਸੰਗ ਨ ਜੰਗ ਉਮੰਗ ਕਰੈਂ ਅਬ ਹੋਹੁ ਨਿਸੰਗ ਉਤੰਗ ਮਹਾਨਾ।
ਚਿਤ ਚਾਹਤਿ ਹੈਂ ਕੁਛ ਦੇਵਨਿ ਕੋ ਅਭਿ ਬਾਂਛਤਿ ਜਾਂਚ ਲਿਜੈ ਬਰ ਦਾਨਾ ॥੪੪॥

"ਹੇ ਮਨ ਮੋਹਨ ਵਾਲੇ! ਤੁਹਾਡਾ ਮਹਾਨ ਸਰੂਪ ਹੈ, ਤੁਸੀਂ ਵੱਡਾ ਘਮਸਾਨ ਕਰਕੇ ਯੁੱਧ ਕੀਤਾ ਹੈ। ਅਸੀਂ ਤੁਹਾਡਾ ਇਹ ਪ੍ਰਾਕ੍ਰਮ ਵੇਖ ਕੇ ਰੀਝ ਗਏ ਹਾਂ, ਇਸ ਕਰਕੇ ਆਪਣੇ ਵਿਚ ਇਹ ਗੱਲ ਧਾਰਨ ਕੀਤੀ ਹੈ। ਤੁਹਾਡੇ ਨਾਲ ਹੁਣ ਉਤਸ਼ਾਹ ਕਰਕੇ ਜੰਗ ਨਹੀਂ ਕਰਾਂਗੇ, ਹੁਣ ਜਿਵੇਂ ਤੁਹਾਡੀ ਮਰਜ਼ੀ ਕਰੋ। ਸਾਡਾ ਚਿੱਤ ਚਾਹੁੰਦਾ ਹੈ ਕਿ ਤੁਹਾਨੂੰ ਕੁਝ ਦੇਈਏ, ਹੁਣ ਜਿਹੜਾ ਵੀ ਤੁਹਾਡਾ ਮਨ ਕਰਦਾ ਹੈ, ਸਾਥੋਂ ਵਰ ਪ੍ਰਾਪਤ ਕਰ ਲਵੋ" ॥ ੪੪ ॥

ਸ੍ਰੀ ਭਗਵਾਨ ਸੁ ਜਾਨਿ ਮਹਾਨ ਭਨਯੋ 'ਸਿਰ ਦਾਨ ਅਭੈ ਕਰਿ ਦੀਜੈ।
ਸਾਚ ਕਰੋ ਬਚ ਆਪਨਿ ਕੋ ਅਬਿਨਾਸ਼ਿ ਬਡੇ ਜਸੁ ਕੋ ਬਰ ਲੀਜੈ।
ਯਾ ਬਿਨ ਚਾਹਿ ਨ ਮੋਹਿ ਕਛੂ ਜਿਸ ਤੇ ਤੁਮ ਕੋ ਕਿਮ ਜਾਚਨ ਕੀਜੈ।
ਕੀਰਤਿ ਜਾਂ ਬਿਸਤੀਰਤਿ ਹੈ, ਨਿਤ ਜੀਵਤਿ ਥੀਵਤਿ ਅੰਮ੍ਰਿਤ ਪੀਜੈ' ॥੪੫॥

ਸ੍ਰੀ ਵਿਸ਼ਨੂੰ ਨੇ ਇਹ ਜਾਣ ਕੇ ਕਿਹਾ, "ਆਪਣੇ ਸਿਰ ਮੈਨੂੰ ਦਾਨ ਕਰ ਦੇਵੋ, ਆਪਣੇ ਬਚਨਾਂ ਨੂੰ ਸੱਚ ਕਰੋ ਤੇ ਅਬਿਨਾਸ਼ੀ ਵੱਡੇ ਜੱਸ ਦਾ ਵਰ ਪ੍ਰਾਪਤ ਕਰੋ, ਇਸ ਬਗੈਰ ਮੈਨੂੰ ਕੋਈ ਹੋਰ ਚਾਹ ਨਹੀਂ ਹੈ, ਇਸ ਕਰਕੇ ਹੋਰ ਕੁਝ ਤੁਹਾਥੋਂ ਕਿਵੇਂ ਮੰਗਾਂ? ਜਿਸ ਦੀ ਕੀਰਤੀ ਫੈਲ ਰਹੀ ਹੈ, ਉਹ ਨਿਤ ਜੀਉਂਦਾ ਰਹਿੰਦਾ ਹੈ ਤੇ ਜੱਸ ਰੂਪੀ ਅੰਮ੍ਰਿਤ ਨੂੰ ਪੀਂਦਾ ਹੈ" ॥ ੪੫ ॥

ਮਧੁ ਕੈਟਭ ਦੈਤ ਉਭੈ ਬਡ ਬੀਰਜ ਧੀਰਜ ਧਾਰਿ ਯੇ ਬਾਕ ਉਚਾਰਾ।
'ਜਲ ਹੀਨ ਜਹਾਂ ਥਲ ਤਾਂ ਤਲ ਊਪਰ ਸੀਸ ਟਿਕਾਇ ਕੈ ਲੇਹੁ ਉਤਾਰਾ।
ਕਹਿ ਬਾਕ ਦਯੋ ਨਹਿਂ ਕੂਰ ਕਰੈਂ ਤਿਹ, ਪੂਰਨਿ ਹੋਇ ਸੁ ਪਰਣ ਹਮਾਰਾ।
ਜਸੁ ਜੀਵਨ ਹੈ ਧੰਨ ਥੀਵਨ ਹੈ, ਲਿਹੁ ਸੀਸ, ਕਰੋ ਨਹਿਂ ਆਪ ਅਵਾਰਾ ॥੪੬॥

ਮਧੁਕੈਟਭ ਦੋਵੇਂ ਦੈਂਤ ਬੜੇ ਬਲ ਵਾਲੇ ਸਨ, ਉਨ੍ਹਾਂ ਧੀਰਜ ਧਾਰ ਕੇ ਇਸ ਤਰ੍ਹਾਂ ਕਿਹਾ, "ਜਿਹੜਾ ਥਾਂ ਜਲ ਤੋਂ ਬਗੈਰ ਹੋਵੇ, ਉਸ ਥਾਂ ਉਤੇ ਸਾਡੇ ਸਿਰ ਟਿਕਾਅ ਕੇ ਉਤਾਰ ਲਵੋ। ਅਸੀਂ ਤੁਹਾਨੂੰ ਬਚਨ ਦਿੱਤਾ ਹੈ, ਹੁਣ ਇਸ ਤੋਂ ਝੂਠੇ ਨਹੀਂ ਹੋਵਾਂਗੇ, ਸਾਡਾ ਪਰਣ ਪੂਰਾ ਹੋਵੇ। ਜੱਸ ਨਾਲ ਜੀਉਣਾ ਹੀ ਧੰਨ ਹੈ, ਸਾਡੇ ਸੀਸ ਲੈ ਲਵੋ ਤੇ ਹੁਣ ਇਸ ਵਿਚ ਕੋਈ ਦੇਰੀ ਨਾ ਕਰੋ" ॥ ੪੬ ॥

ਜਗਨਾਥ ਨਰਾਯਨ ਸ੍ਰੀ ਪੁਰਸ਼ੋਤਮ ਯੋ ਸੁਨਿ ਬਾਕ ਉਪਾਇ ਬਿਚਾਰਾ।

ਨਿਜ ਆਸਨ ਕੋ ਕਰਿਕੈ ਜਲ ਊਪਰ ਬੈਠਿ ਗਏ ਕਰਿਕੈ ਬਿਸਤਾਰਾ।
ਤਬ ਦੈਤ ਕੋ ਉਰੂ ਦਿਖਾਵਨਿ ਕੀਨਸਿ, 'ਹੈਥਲ ਨਾਜਲ ਲੇਹੁ ਨਿਹਾਰਾ।
ਤਵ ਗ੍ਰੀਵ ਤੇ ਸੀਸ ਉਤਾਰਨ ਮੇਂ ਹੁਇ ਸਾਚ ਕਹਜੋ ਜਸੁ ਪਾਇ ਉਦਾਰਾ ॥੪੭॥

ਇਹ ਸੁਣ ਕੇ ਜਗਨਾਥ ਨਾਰਾਇਣ ਭਾਵ ਵਿਸ਼ਨੂੰ ਨੇ ਉਨ੍ਹਾਂ ਦੇ ਵਾਕ ਦੇ ਉਪਾਅ ਤੇ ਵਿਚਾਰ ਕੀਤੀ। ਆਪਣੇ ਆਸਣ ਨੂੰ ਜਲ ਉਤੇ ਕਰਕੇ, ਵੱਡਾ ਵਿਸਤਾਰ ਕਰਕੇ ਬੈਠ ਗਏ। ਫਿਰ ਦੈਂਤ ਨੂੰ ਆਪਣਾ ਪੱਟ ਵਿਖਾਇਆ, ਇਹ ਜ਼ਮੀਨ ਹੈ, ਜਲ ਨਹੀਂ ਹੈ, ਚੰਗੀ ਤਰ੍ਹਾਂ ਵੇਖ ਲਵੋ। ਤੁਹਾਡੇ ਗਲ ਕੱਟਣ ਬਾਰੇ ਸ਼ਰਤ ਲਾਈ ਗਈ ਹੈ, ਉਹ ਸੱਚੀ ਹੋਵੇਗੀ ਅਤੇ ਬਹੁਤ ਵੱਡਾ ਜੱਸ ਪਾਉਗੇ"॥ ੪੭॥

ਕੁੰਡਲ ਤੇ ਮੁਖ ਮੰਡਲ ਸ਼ੋਭਤਿ ਸੀਸ ਕਿਰੀਟ ਰਹਜੋ ਚਮਕਾਈ।
ਆਨ ਧਰਜੋ ਪ੍ਰਭੁ ਕੇਰ ਉਰੂ ਪਰ ਪੂਰਨ ਪ੍ਰੰਣ ਕੀ ਚੌਂਪ ਬਢਾਈ।
ਔਰ ਸਰੀਰ ਪਰਜੋ ਜਲ ਊਪਰ ਦੀਨੇ ਪਸਾਰਿ ਕੈ ਹਾਥੁ ਰੁ ਪਾਈ।
ਯੌ ਮਧ ਕੈਟਭ ਦੈਤ ਦੁਊ, ਮਨ ਪਾਵਨ ਤੇ ਦਿਯ ਦਾਨ ਮਹਾਈ ॥੪੮॥

ਸ੍ਰੀ ਵਿਸ਼ਨੂੰ ਦੇ ਮੁਖ ਤੇ ਕੁੰਡਲ ਅਤੇ ਪ੍ਰਭਾ ਮੰਡਲ ਸੋਭ ਰਹੇ ਸਨ ਅਤੇ ਸਿਰ ਤੇ ਤਾਜ ਚਮਕ ਰਿਹਾ ਸੀ। ਦੈਂਤਾਂ ਨੇ ਵਿਸ਼ਨੂੰ ਦੇ ਪੱਟ ਤੇ ਬੜਾ ਸ਼ੌਕ ਵਧਾ ਕੇ ਪ੍ਰਣ ਪੂਰਾ ਕਰਨ ਲਈ ਆਪਣਾ ਸਿਰ ਧਰ ਦਿੱਤਾ। ਸਰੀਰ ਜਲ ਤੇ ਵਿੱਛ ਗਿਆ ਅਤੇ ਉਨ੍ਹਾਂ ਨੂੰ ਪਸਾਰ ਦਿੱਤਾ। ਇਸ ਤਰ੍ਹਾਂ ਮਧਕੈਟਭ ਦੈਂਤ ਦੋਵਾਂ ਨੇ ਪਵਿੱਤਰ ਮਨ ਨਾਲ ਆਪਣੇ ਸਰੀਰਾਂ ਨੂੰ ਦਾਨ ਕਰਨਾ ਮੰਨ ਲਿਆ॥ ੪੮॥

ਸ੍ਰੀ ਜਗਨਾਥ ਉਭਾਰ ਕੈ ਹਾਥ ਸੁ ਚੱਕ੍ਰ ਸੰਭਾਰ ਹਜ਼ਾਰ ਹੈ ਆਰਾ।
ਦੈਤਨਿ ਕੋ ਸਿਰ ਕਾਟ ਦਿਯੋ ਜਿਨ ਕੋ ਧਰ ਭੀਮ ਪਰਜੋ ਬਿਸਤਾਰਾ।
ਪੂਰਨ ਕੀਨਿ ਮਨੋਰਥ ਸ੍ਰੀ ਪ੍ਰਭੁ ਤਾਤਨ ਤੇ ਜਬਿ ਸੀਸ ਉਤਾਰਾ।
ਪੰਕਜ ਆਸਨ ਕੋ ਕਰਿ ਸ੍ਵਾਸਨ 'ਜੋ ਤਵ ਕੰਟਕ ਸੰਕਟ ਹਾਰਾ' ॥੪੯॥

ਫਿਰ ਸ੍ਰੀ ਵਿਸ਼ਨੂੰ ਨੇ ਚੱਕਰ ਨੂੰ ਹੱਥ ਵਿਚ ਸੰਭਾਲ ਕੇ ਹਜ਼ਾਰ ਆਰਿਆਂ ਵਾਂਗ ਦੈਂਤਾਂ ਦੇ ਸਿਰ ਕੱਟ ਦਿੱਤੇ, ਜਿਨ੍ਹਾਂ ਦੇ ਭਿਆਨਕ ਧੜ ਬਹੁਤ ਵੱਡੇ ਸਨ। ਸ੍ਰੀ ਵਿਸ਼ਨੂੰ ਨੇ ਆਪਣਾ ਪ੍ਰਣ ਪੂਰਾ ਕੀਤਾ, ਜਦ ਆਪਣੇ ਪੁੱਤਰਾਂ ਦੇ ਸਿਰ ਕੱਟ ਕੇ ਬ੍ਰਹਮਾਂ ਨੂੰ ਧੀਰਜ ਦਿੱਤਾ, "ਤੈਨੂੰ ਦੁੱਖ ਦੇਣ ਵਾਲੇ ਖਤਮ ਕਰ ਦਿੱਤੇ ਹਨ"॥ ੪੯॥

ਚੀਕਨਤਾ ਨਿਕਸੀ ਤਿਨ ਭਾਲ ਤੇ ਊਪਰ ਨੀਰ ਰਹੀ ਤਰ ਛਾਈ।
ਤਾਂਹੀ ਤੇ ਹੋਤਿ ਭਈ ਧਰਨੀ ਜਗਦੀਸ਼ ਕਲਾ ਨਿਜ ਤੇ ਠਹਿਰਾਈ।
ਆਸਨ ਕੇ ਤਰ ਮੇਦ ਨਹੀਂ ਪਰਿ ਪਾਵਨ ਯਾਹੀਂ ਤੇ ਭੀ ਅਧਿਕਾਈ।
ਹੋਇ ਅਸੀਨ ਨਰਾਯਨ ਕੋ ਇਮਿ ਤੀਰਥ ਭੇ ਇਸਮੇ ਸਮੁਦਾਈ ॥੫੦॥

ਉਨ੍ਹਾਂ ਦੇ ਸਰੀਰ ਵਿਚੋਂ ਜਿਹੜੀ ਮਿਝ ਨਿਕਲੀ, ਉਹ ਸਾਰੀ ਸਮੁੰਦਰ ਦੇ ਪਾਣੀ ਤੇ ਫੈਲ ਕੇ ਤਰ ਰਹੀ ਸੀ। ਉਸ ਨਾਲ ਇਹ ਧਰਤੀ ਬਣੀ, ਪ੍ਰਭੂ ਨੇ ਆਪਣੀ ਕਰਾਮਾਤ ਨਾਲ ਠਹਿਰਾ ਦਿੱਤੀ। ਆਸਣ ਦੇ ਹੇਠਾਂ ਮਿਝ ਨਹੀਂ, ਪਰ ਇਹ ਥਾਂ ਉਸ ਨਾਲੋਂ ਵੀ ਜ਼ਿਆਦਾ ਪਵਿਤਰ ਹੈ। ਇਸ ਤਰ੍ਹਾਂ ਵਿਸ਼ਨੂੰ ਦਾ ਜਿਥੇ ਆਸਣ ਸੀ ਓਥੇ ਇਹ ਤੀਰਥਾਂ ਦਾ ਇਕੱਠ ਹੈ॥ ੫੦॥

*ਚੌਪਈ*- ਭਈ ਮੇਦ ਤੇ ਧਰਨੀ ਇਹੈ ਯਾਂਤੇ ਨਾਮ 'ਮੇਦਨੀ' ਕਹੈਂ।

**ਤਿਸ ਪੀਛੇ ਬ੍ਰਹਮਾ ਤਪ ਘਾਲਾ। ਲਾਖਹੁਂ ਸੰਮਤ ਤਪਜੋ ਬਿਸਾਲਾ ॥੫੧॥**

ਮੇਦ (ਮਿਝ) ਤੋਂ ਧਰਤੀ ਦਾ ਇਹ ਨਾਂ 'ਮੇਦਨੀ' ਕਹਿੰਦੇ ਹਨ। ਇਸ ਤੋਂ ਬਾਅਦ ਬ੍ਰਹਮਾਂ ਨੇ ਤਪ ਕੀਤਾ। ਲੱਖਾਂ ਸਾਲਾਂ ਤਕ ਬਹੁਤ ਵੱਡਾ ਤਪ ਕਰਦਾ ਰਿਹਾ॥ ੫੧॥

**ਪੁਨ ਸਭਿ ਇਹ ਪਰਪੰਚੁ ਬਨਾਯੋ। ਜੜ੍ਹ ਜੰਗਮ ਜੇਤਿਕ ਦ੍ਰਿਸ਼ਟਾਯੋ।**
**ਲਾਖਹੁਂ ਰਿਖਿ ਇਸ ਥਲ ਮਹਿਂ ਆਇ। ਤਪ ਕੋ ਤਪਿ ਊਚੇ ਪਦ ਪਾਇ ॥੫੨॥**

ਫਿਰ ਇਹ ਸਾਰਾ ਪਰਪੰਚ ਬਣਾਇਆ, ਜਿਹੜੇ ਜੜ੍ਹ-ਚੇਤਨ ਸਨ ਉਨ੍ਹਾਂ ਨੂੰ ਪਰਗਟ ਕੀਤਾ। ਲੱਖਾਂ ਰਿਖੀ ਇਸ ਥਾਂ ਆਏ, ਤਪ ਕਰ ਕਰਕੇ ਉਨ੍ਹਾਂ ਉੱਚੀਆਂ ਪਦਵੀਆਂ ਪਾਈਆਂ॥ ੫੨॥

**ਭੋ ਸੰਗਤਿ ਇਤਿਹਾਸੁ ਬਿਸਾਲਾ। ਸੁਨਤਿ ਪਠਤਿ ਅਘ ਨਾਸਹਿਂ ਜਾਲਾ।**
**ਇਮ ਸ੍ਰੀ ਅਮਰਦਾਸ ਮੁਖ ਗਾਯੋ। ਦਿਵਸ ਤੀਸਰੋ ਤਹਾਂ ਬਿਤਾਯੋ ॥੫੩॥**

ਜਿਹੜੀ ਸੰਗਤ ਇਹ ਵਿਸ਼ਾਲ ਇਤਿਹਾਸ ਪੜ੍ਹੇਗੀ ਅਤੇ ਸੁਣੇਗੀ ਉਨ੍ਹਾਂ ਦੇ ਪਾਪ ਦੂਰ ਹੋ ਜਾਣਗੇ। ਇਸ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਮੁਖ ਤੋਂ ਗਾਇਆ, ਤੀਸਰਾ ਦਿਨ ਵੀ ਓਥੇ ਬਤੀਤ ਕੀਤਾ॥ ੫੩॥

*ਪਹਿਲੀ ਰਾਸ ਦਾ ਸੰਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੭॥*

## ਅਧਿਆਇ ਅਠਤਾਲੀਵਾਂ

### ਜਮਨਾ ਦੀ ਆਦਿ ਕਥਾ

**ਦੋਹਰਾ-ਤੀਨ ਦਿਵਸ ਸ੍ਰੀ ਅਮਰ ਜੀ ਕੁਰੁਛੇਤਰ ਮਹਿਂ ਬਾਸ।**
**ਪੁਨ ਆਗੇ ਗਮਨੇ ਸੁਮਗ ਸਿਮਰਤਿ ਸ੍ਰੀ ਅਬਿਨਾਸ਼ ॥੧॥**

ਗੁਰੂ ਅਮਰਦਾਸ ਜੀ ਤਿੰਨ ਦਿਨ ਕੁਰੁਕਸ਼ੇਤਰ ਵਿਚ ਠਹਿਰ ਕੇ, ਫਿਰ ਵਾਹਿਗੁਰੂ ਦਾ ਸਿਮਰਨ ਕਰਦੇ ਰਾਹੇ-ਰਾਹ ਅੱਗੇ ਚਲ ਪਏ॥ ੧॥

**ਚੌਪਈ-ਸਨੈ ਸਨੈ ਸਹਿ ਸੰਗਤਿ ਚਲੇ। ਸਭਿਹਿਨਿ ਕੀ ਸੁਧਿ ਲੇਵਤਿ ਭਲੇ।**
**ਹੋਹਿ ਸ਼੍ਰਮਤ ਤਿਸ ਦੇਹਿਂ ਸਹਾਰਾ। ਕਿਹ ਨਹਿਂ ਸੰਕਟ ਕਿਸੂ ਪ੍ਰਕਾਰਾ ॥੨॥**

ਹੌਲੀ-ਹੌਲੀ ਸੰਗਤ ਦੇ ਨਾਲ ਜਾ ਰਹੇ ਸਨ ਅਤੇ ਸਾਰਿਆਂ ਦੀ ਚੰਗੀ ਤਰ੍ਹਾਂ ਖ਼ਬਰਸਾਰ ਲੈ ਰਹੇ ਸਨ। ਜਿਹੜਾ ਥੱਕ ਜਾਂਦਾ ਸੀ, ਉਸ ਨੂੰ ਸਹਾਰਾ ਦਿੰਦੇ ਸਨ; ਕਿਸੇ ਨੂੰ ਵੀ ਕਿਸੇ ਪ੍ਰਕਾਰ ਕਸ਼ਟ ਨਹੀਂ ਸੀ ਆਉਣ ਦਿੰਦੇ॥ ੨॥

**ਸਿਭਿਹਿਨਿ ਕੋ ਅਰੋਗ ਕਰਿ ਚਲਿ ਹੈਂ। ਜੈਜੈਕਾਰ ਹੋਤਿ ਸੁਨਿ ਭਲਿ ਹੈ।**
**ਜਹਿਂ ਕਹਿਂ ਜਸੁ ਪਸਰਹਿ ਸਤਿਗੁਰ ਕੋ। ਮਿਲਹਿਂ ਬਹੁਤਿ ਨਰ ਪ੍ਰੇਮ ਸੁ ਉਰ ਕੋ ॥੩॥**

ਸਾਰਿਆਂ ਨੂੰ ਅਰੋਗ ਕਰਕੇ ਚਲੇ ਹਨ, ਅਤੇ ਭਲੀ ਪ੍ਰਕਾਰ ਜੈ ਜੈ ਕਾਰ ਹੋਈ ਸੁਣਦੇ ਹਨ। ਜਿੱਥੇ-ਕਿੱਥੇ ਸਤਿਗੁਰੂ ਜੀ ਦਾ ਜੱਸ ਪਸਰਿਆ ਹੈ। ਬਹੁਤ ਮਨੁੱਖ ਹਿਰਦੇ ਵਿਚ ਪ੍ਰੇਮ ਧਾਰਨ ਕਰਕੇ ਗੁਰੂ ਜੀ ਨੂੰ ਮਿਲਦੇ ਹਨ॥ ੩॥

ਪਹੁੰਚਤਿ ਭੇ ਕਾਲਿੰਦ੍ਰੀ ਕੂਲ। ਸੁੰਦਰ ਸ਼ਜਾਮਲ ਜਲ ਅਨੁਕੂਲ।
ਸੰਗਤਿ ਭੀਰ ਸੰਗ ਗੁਰ ਭਾਰੀ। ਉਤਰੇ ਸੁੰਦਰ ਛਾਯ ਨਿਹਾਰੀ॥੪॥

ਦਰਿਆ ਜਮਨਾ ਦੇ ਕੰਢੇ ਪਹੁੰਚ ਗਏ, ਸੁੰਦਰ ਸ਼ਿਆਮ ਰੰਗ ਦਾ ਜਲ ਬੜਾ ਸੁਹਾਵਣਾ ਸੀ। ਗੁਰੂ ਜੀ ਦੇ ਨਾਲ ਭਾਰੀ ਸੰਗਤਾਂ ਦੀ ਭੀੜ ਸੀ। ਇਕ ਥਾਂ ਸੁੰਦਰ ਛਾਇਆ ਵੇਖ ਕੇ ਉਤਾਰਾ ਕੀਤਾ॥ ੪॥

ਪਾਵਨ ਜਲ ਮਹਿਂ ਸਕਲ ਸ਼ਨਾਨੇ। ਜਥਾ ਸ਼ਕਤਿ ਦੀਨਸਿ ਤਹਿਂ ਦਾਨੇ।
ਖਾਨ ਪਾਨ ਕਰਿ ਕੈ ਬਿਸਰਾਮੇ। ਉਠਤਿ ਸਕਲ ਸਿਮਰਤਿ ਹਰਿ ਨਾਮੇ॥੫॥

ਪਵਿੱਤਰ ਜਲ ਵਿਚ ਸਾਰਿਆਂ ਨੇ ਇਸ਼ਨਾਨ ਕੀਤਾ ਅਤੇ ਆਪਣੀ ਸਮਰਥਾ ਅਨੁਸਾਰ ਦਾਨ ਦਿੱਤਾ। ਫਿਰ ਖਾ ਪੀ ਕੇ ਓਥੇ ਵਿਸ਼ਰਾਮ ਕੀਤਾ, ਬਾਅਦ ਵਿਚ ਉੱਠ ਕੇ ਹਰੀ ਦੇ ਨਾਮ ਦਾ ਸਿਮਰਨ ਕੀਤਾ॥ ੫॥

ਸਭਿ ਸੰਗਤਿ ਚਿਤ ਚਾਉ ਘਨੇਰਾ। ਸਤਿਗੁਰ ਬਾਕ ਸੁਨਹਿਂ ਸਭਿ ਬੇਰਾ।
ਹਾਥ ਜੋਰਿ ਕਰਿ ਸਭਿਨਿ,ਅਗਾਰੀ। ਬੂਝਨਿ ਕੇ ਹਿਤ ਗਿਰਾ ਉਚਾਰੀ॥੬॥

ਸਾਰੀ ਸੰਗਤ ਦੇ ਮਨ ਵਿਚ ਬੜਾ ਚਾਅ ਸੀ, ਹਰ ਵੇਲੇ ਸਤਿਗੁਰੂ ਜੀ ਦੇ ਬਚਨ ਸੁਣਦੇ ਸਨ। ਹੱਥ ਜੋੜ ਕੇ ਸਾਰੇ ਗੁਰੂ ਜੀ ਦੇ ਅੱਗੇ ਖੜੇ ਰਹੇ, ਪੁੱਛਣ ਵਾਸਤੇ ਬੋਲੇ॥ ੬॥

'ਪ੍ਰਭੁ ਜੀ! ਜਮਨਾ ਕੇਰ ਪ੍ਰਸੰਗ। ਕਰਹੁ ਸੁਨਾਵਨਿ ਸੰਗਤਿ ਸੰਗ।
ਜਬਿ ਤੀਰਥ ਕੋ ਲਹੈਂ ਬ੍ਰਿਤਾਂਤ। ਭਾਉ ਸਹਤ ਮੱਜਹਿਂ ਸੁਭ ਭਾਂਤਿ॥੭॥

"ਹੇ ਪ੍ਰਭੂ ਜੀ! ਸਾਰੀ ਸੰਗਤ ਨੂੰ ਜਮਨਾ ਦੇ ਆਦਿ ਬਾਰੇ ਸਾਨੂੰ ਪ੍ਰਸੰਗ ਸੁਣਾਓ। ਜਦ ਤੀਰਥ ਬਾਰੇ ਸਾਰਾ ਬ੍ਰਿਤਾਂਤ ਸੁਣ ਲਵਾਂਗੇ ਤਾਂ ਬੜੇ ਪ੍ਰੇਮ ਨਾਲ ਸੁਭ ਢੰਗ ਨਾਲ ਇਸ਼ਨਾਨ ਕਰਾਂਗੇ॥ ੭॥

ਹਮਹੁ ਲਾਭ ਨਿਤ ਹੋਤਿ ਬਿਸਾਲਾ। ਇਕ ਤੌ ਦਰਸਹਿਂ ਤੁਮ ਸਭਿ ਕਾਲਾ।
ਦੁਤੀਏ ਤੀਰਥ ਕਰਹਿਂ ਸ਼ਨਾਨ। ਸਿਮਰਹਿਂ ਨਾਮ, ਦੇਹਿਂ ਪੁਨਦਾਨ॥੮॥

ਸਾਨੂੰ ਨਿਤ ਹੀ ਬਹੁਤ ਵੱਡਾ ਲਾਭ ਹੁੰਦਾ ਹੈ, ਇਕ ਤਾਂ ਹਰ ਸਮੇਂ ਆਪ ਜੀ ਦੇ ਦਰਸ਼ਨ ਕਰਦੇ ਹਾਂ, ਦੂਸਰਾ ਤੀਰਥਾਂ ਵਿਚ ਇਸ਼ਨਾਨ ਕਰਦੇ ਹਾਂ, ਨਾਮ ਦਾ ਸਿਮਰਨ ਕਰਕੇ ਫਿਰ ਦਾਨ ਦਿੰਦੇ ਹਾਂ॥ ੮॥

ਬਹੁਰਿ ਪ੍ਰਸੰਗ ਤੀਰਥਨਿ ਕੇਰਾ। ਸੁਨਤਿ ਜਾਤਿ ਨਿਤ ਹੋਤਿ ਭਲੇਰਾ।
ਯਾਂਤੇ ਅਹੈ ਭਾਵਨਾ ਸਭਿਹੂੰ। ਕਹਹੁ ਬ੍ਰਿਤਾਂਤ ਨਦੀ ਬਰ ਅਬਹੂੰ॥੯॥

ਫਿਰ ਤੀਰਥਾਂ ਬਾਰੇ ਪ੍ਰਸੰਗ ਸੁਣਦੇ ਜਾਂਦੇ ਹਾਂ, ਇਸ ਤਰ੍ਹਾਂ ਸਾਡਾ ਨਿਤ ਭਲਾ ਹੁੰਦਾ ਰਹਿੰਦਾ ਹੈ। ਇਸ ਕਰਕੇ ਸਾਰਿਆਂ ਦੀ ਇਹ ਚਾਹਤ ਹੈ ਕਿ ਇਸ ਸ੍ਰੇਸ਼ਟ ਨਦੀ ਬਾਰੇ ਸਾਨੂੰ ਹੁਣ ਬ੍ਰਿਤਾਂਤ ਸੁਣਾਓ॥ ੯॥

ਕਿਸ ਤੇ ਜਨਮੀ ਜਮਨਾ ਨਾਮ ?। ਕਿਮ ਪਾਵਨ ਹੈ ਜਲ ਅਭਿਰਾਮ ?।
ਕ੍ਰਿਪਾ ਧਾਰਿਕ ਸਕਲ ਸੁਨਾਵਹੁ। ਸਭਿਕੇ ਮਨ ਅਭਿਲਾਖ ਪੁਰਾਵਹੁ॥੧੦॥

ਇਹ ਨਦੀ ਕਿਸ ਤੋਂ ਜਨਮੀ ਹੈ ਅਤੇ ਇਸ ਦਾ ਜਮਨਾ ਨਾਂ ਕਿਉਂ ਪਿਆ ਹੈ ? ਇਸ ਦਾ ਮਨੋਹਰ ਜਲ ਕਿਵੇਂ ਪਵਿੱਤਰ ਮੰਨਿਆ ਜਾਂਦਾ ਹੈ?" ਕਿਰਪਾ ਧਾਰ ਕੇ ਸਾਰੀ ਕਥਾ ਸੁਣਾਵੋ ਅਤੇ ਸਾਰਿਆਂ ਦੇ ਮਨ ਦੀ ਅਭਿਲਾਸ਼ਾ ਪੂਰੀ ਕਰੋ"॥ ੧੦॥

ਇਮ ਸਿੱਖਜਨਿ ਤੇ ਸੁਨਿ ਕਰਿ ਬੈਨ। ਬੋਲੇ ਪਰਮ ਰਸੀਲੇ ਨੈਨ।
'ਚਿਰੰਕਾਲ ਕੋ ਇਹ ਭੀ ਜਾਨਹੁ। ਰੁਚਿਰ ਪ੍ਰਸੰਗ ਸੁਨਹੁ ਹਿਤ ਠਾਨਹੁ॥੧੧॥

ਇਸ ਤਰ੍ਹਾਂ ਸਿੱਖਾਂ ਤੋਂ ਬਚਨ ਸੁਣ ਕੇ ਪਰਮ ਰਸੀਲੇ ਨੈਣਾਂ ਵਾਲੇ ਭਾਵ ਗੁਰੂ ਜੀ ਬੋਲੇ, "ਬਹੁਤ ਪੁਰਾਣੇ ਸਮੇਂ ਦਾ ਇਹ ਪ੍ਰਸੰਗ ਵੀ ਜਾਣੋ, ਇਸ ਅਨੰਦਦਾਇਕ ਪ੍ਰਸੰਗ ਨੂੰ ਪ੍ਰੇਮ ਨਾਲ ਸੁਣੋ॥ ੧੧॥

**ਕਾਰੀਗਰ ਸਭਿ ਦੇਵਨਿ ਕੇਰਾ। ਬਿਸੁਕਰਮਾ ਬੁਧਿਵਾਨ ਬਡੇਰਾ।**
**ਸੁਤਾ ਸੁਬ੍ਰਚਲਾ ਤਿਸਕੇ ਭਈ। ਸਰਬ ਅੰਗ ਸੁੰਦਰ ਦੁਤਿ ਮਈ॥੧੨॥**

ਕਾਰੀਗਰੀ ਦਾ ਦੇਵਤਾ, ਵਿਸ਼ਕਰਮਾ ਬਹੁਤ ਬੁੱਧੀਮਾਨ ਹੈ। ਉਸ ਦੀ ਸੁਬ੍ਰਚਲਾ ਨਾਮੀ ਪੁੱਤਰੀ ਹੋਈ ਹੈ। ਉਸ ਦੇ ਸਰੀਰ ਦੇ ਸਾਰੇ ਅੰਗ ਬੜੇ ਸੁੰਦਰ ਅਤੇ ਪ੍ਰਕਾਸ਼ ਵਾਲੇ ਹਨ॥ ੧੨॥

**ਆਂਖ ਪਾਂਖਰੀ ਕਵਲ ਸਰੀਖੀ। ਜਿਨ ਕੀ ਕੋਰ ਬਾਨ ਸਮ ਤੀਖੀ।**
**ਗਜ ਗਾਮਨਿ ਸੁਠ ਕੰਠ ਕਪੋਤੀ। ਜਿਸ ਕੋ ਪਿਖਿ ਰਤਿ ਲੱਜਤਿ ਹੋਤੀ॥੧੩॥**

ਉਸ ਦੇ ਨੈਣ ਕੰਵਲ ਦੀ ਪੰਖੜੀ ਵਰਗੇ ਹਨ, ਜਿਸ ਦੇ ਨੈਣਾਂ ਦੇ ਕੋਨੇ ਦੀ ਮਟਕ ਤੀਰ ਵਾਂਗ ਤਿੱਖੀ ਹੈ। ਹਾਥੀ ਵਰਗੀ ਉਸ ਦੀ ਚਾਲ ਹੈ ਅਤੇ ਸੁੰਦਰ ਗਰਦਨ ਕਬੂਤਰੀ ਵਰਗੀ ਹੈ, ਜਿਸ ਨੂੰ ਵੇਖ ਕੇ ਕਾਮਦੇਵ ਦੀ ਇਸਤਰੀ ਰੱਤੀ ਵੀ ਲੱਜਤ ਹੁੰਦੀ ਹੈ॥ ੩॥

**ਸੋ ਸੂਰਜ ਨੇ ਬਜਾਹਨ ਠਾਨੀ। ਰੁਚਿਰੰਗੀ ਨਿਜ ਘਰ ਮਹਿਂ ਆਨੀ।**
**ਕੋਮਲ ਅੰਗਾ ਕਟ ਤੇ ਛੀਨੀ। ਮੇਚਕ ਕੇਸਾ ਉਰੁਜਨਿ ਪੀਨੀ॥੧੪॥**

ਸੂਰਜ ਨੇ ਉਸ ਨਾਲ ਵਿਆਹ ਕਰ ਲਿਆ। ਸੁੰਦਰ ਅੰਗਾਂ ਵਾਲੀ ਨੂੰ ਆਪਣੇ ਘਰ ਲੈ ਆਇਆ। ਕੋਮਲ ਅੰਗਾਂ ਵਾਲੀ ਅਤੇ ਪੱਤਲੇ ਲੱਕ ਵਾਲੀ, ਕਾਲੇ ਵਾਲਾਂ ਵਾਲੀ ਅਤੇ ਕਠੋਰ ਛਾਤੀ ਵਾਲੀ॥ ੧੪॥

**ਕਿਤਿਕ ਕਾਲ ਬੀਤਾਵਨਿ ਕੀਨਾ। ਸੂਰਜ ਦੁਸਹ ਤੇਜ ਤੇ ਚੀਨਾ।**
**ਤਊ ਦੁਖਿਤਿ ਹ੍ਵੈ ਰਹੀ ਨਿਕੇਤ। ਕੁਲ ਕੀ ਲਾਜ ਰਾਖਿਬੇ ਹੇਤੁ॥੧੫॥**

ਸੁਬ੍ਰਚਲਾ ਨੇ ਕਾਫੀ ਸਮਾਂ ਸੂਰਜ ਨਾਲ ਬਤੀਤ ਕੀਤਾ। ਸੂਰਜ ਦੇ ਨਾ ਸਹਾਰਨਯੋਗ ਤੇਜ ਨੂੰ ਵੇਖਿਆ, ਬੜੀ ਦੁਖੀ ਹੋ ਕੇ ਕੁਲ ਦੀ ਲਾਜ ਰੱਖਣ ਵਾਸਤੇ ਉਸ ਦੇ ਘਰ ਰਹੀ॥ ੧੫॥

**ਦੋਇ ਪੁੱਤ੍ਰ ਇਕ ਤਨੁਜਾ ਹੋਈ। ਜਮੁਨਾ ਨਾਮ ਜਾਨੀਯਹਿ ਸੋਈ।**
**ਮਨੁ ਅਰੁ ਜਮ ਦੂਸਰ ਸੁਤ ਹੋਵਾ। ਮਹਾਂ ਪ੍ਰਤਾਪ ਸਾਥ ਉਦਤਜੋਵਾ॥੧੬॥**

ਦੋ ਪੁੱਤਰ ਅਤੇ ਇਕ ਲੜਕੀ ਪੈਦਾ ਹੋਈ, ਉਸ ਲੜਕੀ ਦਾ ਨਾਂ ਹੀ ਜਮਨਾ ਜਾਣੋ। ਮਨੂ ਅਤੇ ਧਰਮਰਾਜ ਦੂਸਰਾ ਪੁੱਤਰ ਹੋਇਆ ਹੈ। ਦੋਵੇਂ ਮਹਾਨ ਪਰਤਾਪ ਵਾਲੇ ਪਰਗਟ ਹੋਏ॥ ੧੬॥

**ਪਤਿ ਕੇ ਤੇਜ ਸੰਗ ਹੁਇ ਬਿਹਬਲ। ਸਹਜੋ ਨ ਜਾਇ ਅੰਗ ਰਹਿ ਜਲ ਬਲ।**
**ਨਿਜ ਛਾਯਾ ਕੀ ਤੀਯ ਬਨਾਈ। ਨਿਜ ਸਰੂਪ ਸਮ ਸਦਨ ਬਿਠਾਈ॥੧੭॥**

ਵਿਸ਼ਕਰਮਾ ਦੀ ਪੁੱਤਰੀ ਸੁਬ੍ਰਚਲਾ ਆਪਣੇ ਪਤੀ ਸੂਰਜ ਨਾਲ ਰਹਿ ਕੇ ਬਹੁਤ ਵਿਆਕੁਲ ਹੋ ਗਈ, ਸੂਰਜ ਦਾ ਤੇਜ ਬਰਦਾਸ਼ਤ ਨਹੀਂ ਹੁੰਦਾ ਤੇ ਅੰਗ ਸੜ ਬਲ ਜਾਂਦੇ ਸਨ। ਆਪਣੀ ਛਾਇਆ ਦੀ ਇਕ ਹੋਰ ਇਸਤਰੀ ਬਣਾਈ, ਆਪਣੇ ਵਰਗਾ ਸਰੂਪ ਹੋਣ ਕਰਕੇ ਉਸ ਨੂੰ ਘਰ ਬਿਠਾ ਦਿੱਤਾ॥ ੧੭॥

**ਤ੍ਰਾਸ ਤੇਜ ਕੋ ਪਾਇ ਬਿਸਾਲਾ। ਚੋਰੀ ਗਮਨ ਕੀਨਿ ਪਿਤ ਸ਼ਾਲਾ।**
**ਬਿਸੁਕਰਮਾ ਨੇ ਜਬਹਿ ਨਿਹਾਰੀ। ਜਾਨਿ ਅਜੋਗ ਕਠੋਰ ਉਚਾਰੀ॥੧੮॥**

ਸੂਰਜ ਦੇ ਵਿਸ਼ਾਲ ਤੇਜ ਤੋਂ ਡਰਦੀ, ਚੋਰੀ ਹੀ ਆਪਣੇ ਪਿਤਾ ਜੀ ਦੇ ਘਰ ਚਲੀ ਗਈ। ਜਦ ਵਿਸ਼ਕਰਮਾ ਨੇ ਵੇਖੀ ਤਾਂ ਅਯੋਗ ਜਾਣ ਕੇ ਕਠੋਰ ਬਚਨ ਕਹੇ॥ ੧੮॥

ਪਤਿ ਤੇ ਛਪਿ ਕੈ ਬਿਨਾ ਹਕਾਰੇ। ਕਜੋਂ ਆਈ ਚਲਿ ਸਦਨ ਹਮਾਰੇ।
ਮੋ ਘਰ ਮਹਿਂ ਰਹਿਬੇ ਨਹਿਂ ਥਾਨ। ਜਹਿਂ ਇੱਛਾ ਤਹਿਂ ਕਰਹੁ ਪਯਾਨਾ ॥੧੯॥

ਵਿਸ਼ਕਰਮਾ ਨੇ ਕਿਹਾ, "ਪਤੀ ਤੋਂ ਛੁਪ ਕੇ ਅਤੇ ਦੱਸੇ ਬਗੈਰ ਕਿਉਂ ਮੇਰੇ ਘਰ ਚਲ ਕੇ ਆਈ ਹੈਂ ? ਮੇਰੇ ਘਰ ਰਹਿਣ ਵਾਸਤੇ ਕੋਈ ਥਾਂ ਨਹੀਂ ਹੈ, ਜਿਥੇ ਇੱਛਾ ਹੈ ਉਥੇ ਹੀ ਚਲੀ ਜਾ"॥ ੧੯॥

ਬਾਕ ਪਿਤਾ ਕੇ ਸੁਨਿ ਕੁਮਲਾਈ। ਅਪਨੀ ਦੇਹਿ ਤਬਹਿ ਪਲਟਾਈ।
ਬੜਵਾ ਕੋ ਧਾਰਨਿ ਕਰਿ ਤਨ ਕੋ। ਪ੍ਰਾਪਤਿ ਭਈ ਜਾਇ ਬਡ ਬਨ ਕੋ ॥੨੦॥

ਆਪਣੇ ਪਿਤਾ ਜੀ ਦੇ ਅਜਿਹੇ ਕਠੋਰ ਬਚਨ ਸੁਣ ਕੇ ਕੁਮਲਾ ਗਈ। ਭਾਵ ਬਹੁਤ ਦੁਖੀ ਹੋਈ। ਆਪਣੀ ਦੇਹ ਉਸੇ ਵੇਲੇ ਪਲਟਾ ਲਈ ਅਤੇ ਘੋੜੀ ਦਾ ਸਰੀਰ ਧਾਰਨ ਕਰ ਲਿਆ ਅਤੇ ਵੱਡੇ ਜੰਗਲ ਵਿਚ ਜਾ ਕੇ ਰਹਿਣ ਲੱਗੀ॥ ੨੦॥

ਇਸ ਕੀ ਗਤਿ ਸੂਰਜ ਨਹਿਂ ਜਾਨੀ। ਛਾਯਾ ਤਿਯਾ ਜਾਨਿ ਰਤਿ ਠਾਨੀ।
ਤਿਸ ਤੇ ਭੀ ਦੁਇ ਸੁਤ ਜਨਮਾਏ। ਨਾਮ ਸਨੀਚਰ ਆਦਿਕ ਗਾਏ ॥੨੧॥

ਉਸ ਦੀ ਇਹ ਹਾਲਤ ਸੂਰਜ ਨੇ ਨਾ ਜਾਣੀ, ਛਾਇਆ ਵਾਲੀ ਇਸਤਰੀ ਨੂੰ ਆਪਣੀ ਇਸਤਰੀ ਮੰਨ ਕੇ ਭੋਗ ਬਿਲਾਸ ਕਰਦਾ ਰਿਹਾ। ਉਸ ਛਾਇਆ ਤੋਂ ਵੀ ਦੋ ਪੁੱਤਰ ਪੈਦਾ ਹੋਏ, ਉਨ੍ਹਾਂ ਦੇ ਨਾਂ ਸਨਿਚਰ ਆਦਿ ਕਹੇ ਜਾਂਦੇ ਹਨ॥ ੨੧॥

ਏਕ ਸੁਤਾ ਛਾਯਾ ਨਿਪਜਾਈ। ਤਪਤੀ ਨਾਮ ਤਿਸੀ ਕੋ ਗਾਈ।
ਦੱਖਜਣ ਬਿਖੇ ਬਹੀ ਹੁਇ ਸਲਿਤਾ। ਬਿਮਲ ਅਗਾਧ ਜਾਂਹਿ ਜਲ ਚਲਤਾ ॥੨੨॥

ਇਕ ਪੁੱਤਰੀ ਛਾਇਆ ਨੇ ਵੀ ਜੰਮੀ, ਉਸ ਦਾ ਨਾਂ ਤਾਪਤੀ ਰੱਖਿਆ ਗਿਆ। ਉਹ ਤਾਪਤੀ ਨਦੀ ਬਣ ਕੇ ਦੱਖਣ ਵਿਚ ਵਹਿ ਰਹੀ ਹੈ। ਨਿਰਮਲ ਅਤੇ ਅਗਾਧ ਜਲ ਜਿਸ ਵਿਚ ਚਲਦਾ ਰਹਿੰਦਾ ਹੈ॥ ੨੨॥

ਜੁਗ ਤਨੁਜਾ ਅਰੁ ਨੰਦਨ ਚਾਰ। ਮਾਰਤੰਡ ਕੇ ਭਏ ਅਗਾਰ।
ਏਕ ਦਿਵਸ ਛਾਯਾ ਕੇ ਸਾਥ। ਜਮ ਲਰਿ ਪਰਜੋ ਬਹਿਸ ਕਿਸਿ ਗਾਥ ॥੨੩॥

ਦੋ ਪੁੱਤਰੀਆਂ ਅਤੇ ਚਾਰ ਪੁੱਤਰ, ਸੂਰਜ ਦੇ ਬੱਚੇ ਹੋਏ ਹਨ। ਇਕ ਦਿਨ ਛਾਇਆ ਦੇ ਨਾਲ, ਸੁਖ੍ਰਚਲਾ ਦਾ ਵੱਡਾ ਪੁੱਤਰ ਜਮ ਕਿਸੇ ਗੱਲ ਤੋਂ ਖਿੱਝ ਕੇ ਲੜ ਪਿਆ॥ ੨੩॥

ਅਧਿਕ ਕ੍ਰੋਧ ਦੋਇਨ ਕੇ ਹੋਵਾ। ਰਕਤ ਨੇਤ੍ਰ ਆਪਸ ਮਹਿਂ ਜੋਵਾ।
ਗਿਰਾ ਕਠੋਰ ਬਿਸਾਲ ਉਚਾਰੀ। ਤਬਿ ਜਮ ਨੇ ਨਿਜ ਲਾਤ ਉਭਾਰੀ ॥੨੪॥

ਦੋਵੇਂ ਬਹੁਤ ਕ੍ਰੋਧ ਵਿਚ ਆ ਗਏ, ਦੋਹਾਂ ਨੇ ਆਪਸ ਵਿਚ ਲਾਲ ਅੱਖਾਂ ਕੱਢ ਲਈਆਂ। ਜਦ ਛਾਇਆ ਨੇ ਬਹੁਤ ਕਠੋਰ ਸ਼ਬਦ ਕਹੇ ਤਾਂ ਜਮ ਨੇ ਆਪਣੀ ਲੱਤ ਨੂੰ ਚੁਕਿਆ॥ ੨੪॥

ਉਦਤਜੋ ਕਰਨਿ ਪ੍ਰਹਾਰ ਸੁ ਛਾਯਾ। ਇਨਿ ਦੇਖਤਿ ਇਮ ਸ੍ਰਾਪ ਅਲਾਯਾ।
'ਚਰਨ ਉਭਾਰਜੋ ਮੋਕਹੁ ਜੋਇ। ਚਹੈਂ ਪ੍ਰਹਾਰ ਕਰਨਿ ਕੋ ਸੋਇ ॥੨੫॥

ਉਹ ਛਾਇਆਂ ਨੂੰ ਲੱਤ ਮਾਰਨ ਵਾਸਤੇ ਤਿਆਰ ਹੋਇਆ, ਤਾਂ ਇਹ ਵੇਖ ਕੇ ਛਾਇਆ ਨੇ ਉਸ ਨੂੰ ਸਰਾਪ ਦੇ ਦਿੱਤਾ, ਕਹਿਣ ਲੱਗੀ, "ਜਿਹੜੀ ਲੱਤ ਤੂੰ ਮੈਨੂੰ ਮਾਰਨ ਵਾਸਤੇ ਚੁੱਕੀ ਹੈ॥ ੨੫॥

ਅਬ ਗਰਿ ਜਾਹੁ ਨ ਆਛੋ ਰਹੈ। ਕਰਿ ਅਪਰਾਧ ਉਚਿਤ ਦੁਖ ਸਹੈ।
ਛਾਯਾ ਸ੍ਰਾਪ ਦਯੋ ਇਮ ਜਬੈ। ਜਮ ਕੋ ਚਰਨ ਗਯੋ ਗਰ ਤਬੈ ॥੨੬॥

ਹੁਣ ਇਹ ਲੱਤ ਗਲ ਜਾਵੇਗੀ ਤੇ ਠੀਕ ਨਹੀਂ ਰਹੇਗੀ, ਇਸ ਅਪਰਾਧ ਕਰਕੇ, ਉਚਿਤ ਦੁੱਖ ਪਾਵੋ।" ਛਾਇਆ ਨੇ ਜਦ ਇਸ ਤਰ੍ਹਾਂ ਸਰਾਪ ਦਿੱਤਾ ਤਾਂ ਜਮ ਦੀ ਲੱਤ ਉਸੇ ਵੇਲੇ ਗਲ਼ ਗਈ॥ ੨੬॥

ਸੁਧਿ ਸੂਰਜ ਨੇ ਜਬਿਹੂੰ ਸੁਨੀ। ਰਿਦੈ ਬਿਖੈ ਬਹੁ ਬਿਧਿ ਸੋਂ ਗੁਨੀ।
'ਇਹੁ ਸੁਤ ਮਾਤਾ ਲਖੀਯਹਿ ਕੈਸੇ। ਘੋਰ ਕਰਮ ਕੀਨਸਿ ਜੁਗ ਐਸੇ' ॥੨੭॥

ਜਦ ਸੂਰਜ ਨੂੰ ਇਸ ਬਾਰੇ ਪਤਾ ਲੱਗਾ, ਉਸ ਹਿਰਦੇ ਵਿਚ ਕਈ ਪ੍ਰਕਾਰ ਵਿਚਾਰ ਕੀਤੀ। "ਇਨ੍ਹਾਂ ਨੂੰ ਮਾਂ-ਪੁੱਤ ਕਿਵੇਂ ਮੰਨਿਆ ਜਾ ਸਕਦਾ ਹੈ, ਇਨ੍ਹਾਂ ਦੋਹਾਂ ਨੇ ਬਹੁਤ ਮਾੜਾ ਕਰਮ ਕੀਤਾ ਹੈ॥ ੨੭॥

ਸਹਤ ਸੰਦੇਹ ਸੂਰ ਜਬਿ ਹੋਵਾ। ਆਯੋ ਛਾਯਾ ਕੀ ਦਿਸ਼ਿ ਜੋਵਾ।
'ਸਾਚ ਬਤਾਵਹੁ ਹੈ ਤੂੰ ਕੌਨ ?। ਸੁਤ ਸੋਂ ਇਮ ਕੋ ਕਰਿ ਹਹਿ ਭੌਨ' ॥੨੮॥

ਜਦ ਸੂਰਜ ਸ਼ੰਕਾ-ਸਹਿਤ ਹੋ ਗਿਆ ਤਾਂ ਉਹ ਛਾਇਆ ਵਾਲੇ ਪਾਸੇ ਆਇਆ ਅਤੇ ਕਹਿਣ ਲੱਗਾ, "ਸੱਚ ਦੱਸ ਤੂੰ ਕੌਣ ਹੈਂ ? ਆਪਣੇ ਘਰ ਵਿਚ ਆਪਣੇ ਪੁੱਤਰ ਨਾਲ ਕੋਈ ਮਾਂ ਇਹ ਕੁਝ ਨਹੀਂ ਕਰ ਸਕਦੀ"॥ ੨੮॥

ਦਿਨਪਤਿ ਜਬਹਿ ਤ੍ਰਾਸ ਉਪਜਾਯਹੁ। ਛਾਯਾ ਸਾਚੁ ਬ੍ਰਿਤਾਂਤ ਬਤਾਯਹੁ।
'ਤੁਵ ਦਾਰਾ ਗਮਨੀ ਪਿਤ ਓਰ। ਮੁਝਕੋ ਗਈ ਰਾਖਿ ਇਸ ਠੌਰ ॥੨੯॥

ਸੂਰਜ ਨੇ ਜਦ ਉਸ ਨੂੰ ਡਰਾਇਆ ਤਾਂ ਛਾਇਆ ਨੇ ਸੱਚਾ ਬ੍ਰਿਤਾਂਤ ਦੱਸ ਦਿੱਤਾ। ਉਸ ਨੇ ਕਿਹਾ, "ਤੁਹਾਡੀ ਪਤਨੀ ਆਪਣੇ ਪਿਤਾ ਜੀ ਦੇ ਘਰ ਚਲੀ ਗਈ ਹੈ, ਅਤੇ ਮੈਨੂੰ ਇਸ ਥਾਂ ਰੱਖ ਗਈ ਹੈ॥ ੨੯॥

ਆਦਿ ਸਨਿਸ਼ਚਰ ਸੰਤਤਿ ਮੇਰੀ। ਮਨੁ ਜਮੁ ਜਮਨਾ ਹੈ ਤਿਸ ਕੇਰੀ।
ਚਿਰੰਕਾਲ ਕੀ ਤਜਾਗ ਪਲਾਈ। ਮੈਂ ਪਾਲਨਿ ਕੀਨੇ ਚਹੁੰ ਭਾਈ' ॥੩੦॥

ਸਨਿਸ਼ਚਰ ਆਦਿ ਮੇਰੀ ਸੰਤਾਨ ਹੈ, ਮਨੂ, ਜਮੁ ਅਤੇ ਜਮਨਾ ਸੁਬ੍ਰਚਲਾ ਦੀ ਔਲਾਦ ਹੈ। ਕਾਫੀ ਲੰਮੇ ਸਮੇਂ ਤੋਂ ਉਹ ਤਿਆਗ ਕੇ ਚਲੀ ਗਈ ਹੈ, ਮੈਂ ਹੀ ਚਾਰੇ ਭਰਾਵਾਂ ਨੂੰ ਪਾਲਿਆ ਹੈ॥ ੩੦॥

ਸੁਨਿ ਸਪਤਾਸੁ ਤੁਰਤ ਹੀ ਧਾਯੋ। ਬਿਸੁਕਰਮਾ ਕੇ ਘਰਿ ਚਲਿ ਆਯੋ।
ਕਹਜੋ 'ਸੁਤਾ ਤੇਰੀ ਇਤਿ ਆਈ। ਬਿਤੇ ਕਾਲ ਬਹੁ,ਅਬਿ ਸੁਧਿ ਪਾਈ ॥੩੧॥

ਇਹ ਸੁਣ ਕੇ ਸੂਰਜ ਉਸੇ ਵੇਲੇ ਚਲ ਪਿਆ ਅਤੇ ਵਿਸ਼ਕਰਮਾ ਦੇ ਘਰ ਚਲਾ ਗਿਆ ਅਤੇ ਉਸ ਨੂੰ ਜਾ ਕੇ ਕਿਹਾ, "ਤੇਰੀ ਪੁੱਤਰੀ ਏਥੇ ਆਈ ਹੈ, ਬਹੁਤ ਲੰਮਾ ਸਮਾਂ ਬੀਤ ਗਿਆ ਹੈ, ਹੁਣ ਉਸ ਦੇ ਬਾਰੇ ਪਤਾ ਲੱਗਾ ਹੈ॥ ੩੧॥

ਕਰੀ ਅਜੋਗ ਬਾਤ ਲਖਿ ਲੀਜੈ। ਮੋਕਹੁ ਅਬ ਬਤਾਇ ਤਿਸ ਦੀਜੈ'।
ਬਿਸੁਕਰਮਾ ਨੇ ਕਹਜੋ ਬ੍ਰਿਤਾਂਤ।'ਮੋ ਘਰ ਆਈ ਹੁਤੀ ਪਲਾਤਿ ॥੩੨॥

ਵੇਖ ਲਵੋ, ਇਹ ਉਸ ਨੇ ਅਯੋਗ ਗੱਲ ਕੀਤੀ ਹੈ, ਮੈਨੂੰ ਹੁਣ ਉਸ ਦਾ ਪਤਾ ਦੱਸ ਦੇਵੋ।" ਵਿਸ਼ਕਰਮਾ ਨੇ ਜਦ ਇਹ ਸੁਣਿਆ ਤਾਂ ਉਸ ਸਾਰਾ ਹਾਲ ਦੱਸਿਆ, "ਤੁਹਾਡੇ ਘਰੋਂ ਨੱਠ ਕੇ ਉਹ ਮੇਰੇ ਘਰ ਆਈ ਸੀ॥ ੩੨॥

ਨਹੀਂ ਸਦਨ ਮਹਿਂ ਰਹਨਿ ਦਈ ਹੈ। ਹੁਇ ਨਿਰਾਸ ਕਿਤਿ ਵਹਿਰ ਗਈ ਹੈ।
ਭੋ ਦਿਨਮਣਿ ! ਸੁਨਿ,ਹੈ ਸੋ ਸਾਚੀ। ਦੁਖਤਿ ਬਹੁਤ ਲਾਗਹਿ ਤੁਵ ਆਂਚੀ ॥੩੩॥

ਮੈਂ ਉਸ ਨੂੰ ਘਰ ਨਹੀਂ ਠਹਿਰਣ ਦਿੱਤਾ ਹੈ, ਇਸ ਕਰਕੇ ਨਿਰਾਸ ਹੋ ਕੇ ਕਿਤੇ ਬਾਹਰ ਚਲੀ ਗਈ ਹੈ। ਪਰ ਹੇ ਸੂਰਜ ! ਸੁਣੋ, ਉਹ ਵੀ ਸੱਚੀ ਹੈ, ਤੇਰੀ ਅੱਗ ਦੇ ਸੇਕ ਤੋਂ ਬਹੁਤ ਦੁੱਖ ਲੱਗਦਾ ਹੈ॥ ੪੩॥

ਤੇਜ ਨ ਸਹਜੋ ਜਾਤਿ ਹੈ ਤੇਰਾ। ਨਿਕਸੀ ਕਰਿ ਉਰ ਤ੍ਰਾਸ ਬਡੇਰਾ।

ਜੇ ਕਰਿ ਕਹਜੋ ਮੋਹਿ ਤੂੰ ਮਾਨਹਿਂ। ਸਭਿ ਗਤਿ ਆਛੀ ਹੋਹਿ ਪਛਾਨਹਿਂ॥ ੩੪॥

ਤੇਰਾ ਤੇਜ ਬਰਦਾਸ਼ਤ ਨਹੀਂ ਹੁੰਦਾ, ਉਹ ਬੜਾ ਡਰ ਮੰਨ ਕੇ ਘਰੋਂ ਨਿਕਲੀ ਹੈ। ਜੇ ਤੂੰ ਮੇਰਾ ਕਿਹਾ ਮੰਨੇਂ ਤਾਂ ਹਰ ਤਰ੍ਹਾਂ ਨਾਲ ਠੀਕ ਹੋ ਗਿਆ ਸਮਝੇਂਗਾ॥ ੩੪॥

ਕੁਛਕ ਬਰਨ ਧੂਮਰ ਸਮ ਤੇਰਾ। ਤਪਤ ਅਹੈ ਅਤਿ ਜਾਹਿ ਨ ਹੇਰਾ।
ਮੋਰ ਚਰਖ ਪਰ ਚਢਿ ਇਕ ਬਾਰੀ। ਛੋਲ ਦੇਹੁਂ ਤੁਜ ਦੇਉਂ ਸਵਾਰੀ॥ ੩੫॥

ਤੇਰੀ ਕੁਝ ਸ਼ਕਲ ਧੂੰਏ ਵਰਗੀ ਹੈ, ਉਹ ਏਨੀ ਤਪਦੀ ਹੈ ਕਿ ਉਸ ਵਲ ਵੇਖਿਆ ਨਹੀਂ ਜਾ ਸਕਦਾ। ਤੂੰ ਇਕ ਵਾਰ ਮੇਰੇ ਖਰਾਦ ਤੇ ਚੜ੍ਹ ਜਾ, ਮੈਂ ਛਿੱਲ ਕੇ ਤੈਨੂੰ ਚੰਗੀ ਤਰ੍ਹਾਂ ਸਵਾਰ ਦਿਆਂਗਾ॥ ੩੫॥

ਸੁਪ੍ਰਕਾਸ਼ ਇਕ ਤੌ ਹੁਇ ਜਾਇ। ਅਤਿਸ਼ੈ ਤਪਤ ਮਿਟਹਿ ਇਸ ਭਾਇ।
ਆਛੀ ਬਾਤਿ ਜਾਨਿ ਕਰਿ ਪੂਖਨ। ਚਢਜੋ ਖਰਾਦ ਸੁ ਹੋਨਿ ਅਦੂਖਨ॥ ੩੬॥

ਇਕ ਤਾਂ ਤੇਰਾ ਪ੍ਰਕਾਸ਼ ਸ੍ਰੇਸ਼ਟ ਹੋ ਜਾਵੇਗਾ, ਦੂਸਰਾ ਤੇਰੀ ਵਾਧੂ ਤੱਪਸ਼ ਖਤਮ ਹੋ ਜਾਵੇਗੀ।" ਵਿਸ਼ਕਰਮਾ ਦੀ ਗੱਲ ਨੂੰ ਚੰਗੀ ਸਮਝ ਕੇ ਦੋਖ ਰਹਿਤ ਹੋਣ ਲਈ ਸੂਰਜ ਵਿਸ਼ਕਰਮਾ ਦੇ ਖਰਾਦ ਤੇ ਚੜ੍ਹ ਗਿਆ॥ ੩੬॥

ਬਿਸ਼ੁਕਰਮੇ ਲੈ ਤੀਖਨ ਸਾਧਨਿ। ਫੇਰਿ ਤਿਸੀ ਕੋ ਕੀਨਿ ਖਰਾਦਨਿ।
ਊਪਰ ਕੋ ਤਨ ਛੋਲਨਿ ਕੀਨਾ। ਨਿਕਸਜੋ ਸੁੰਦਰ ਰੂਪ ਨਵੀਨਾ॥ ੩੭॥

ਵਿਸ਼ਕਰਮਾ ਨੇ ਤਿੱਖੇ ਹਥਿਆਰ ਲੈ ਕੇ, ਸੂਰਜ ਨੂੰ ਖਰਾਦ ਦਿੱਤਾ, ਉਸ ਦਾ ਉਪਰਲਾ ਸਰੀਰ ਛਿਲ ਦਿੱਤਾ। ਸੂਰਜ ਦਾ ਸੁੰਦਰ ਨਵਾਂ ਰੂਪ ਨਿਕਲਿਆ॥ ੩੭॥

ਧੂਮ੍ਰਾਕਾਰ ਸੁ ਤੇਜ ਜਿਤੇਕ। ਛੋਲਜੋ ਧਰਜੋ ਖਰਾਦ ਤਿਤੇਕ।
ਨਿਜ ਤਨ ਦੇਖਿ ਹਰਖ ਰਵਿ ਭਰਜੋ। ਬਿਸ਼ੁਕਰਮੇ ਸੁ ਬਤਾਵਨਿ ਕਰਜੋ॥ ੩੮॥

ਜਿੰਨਾ ਵੀ ਧੂੰਏਂ ਵਰਗਾ ਤੇਜ ਸੀ, ਓਨਾ ਹੀ ਖਰਾਦ ਕੇ ਛਿਲ ਦਿੱਤਾ। ਆਪਣਾ ਨਵਾਂ ਸਰੀਰ ਵੇਖ ਕੇ ਸੂਰਜ ਬਹੁਤ ਪ੍ਰਸੰਨ ਹੋਇਆ। ਵਿਸ਼ਕਰਮਾ ਨੇ ਫਿਰ ਉਸ ਨੂੰ ਦੱਸਿਆ॥ ੩੮॥

'ਅਮੁਕੈ ਬਨ ਮੈਂ ਬੜਵਾ ਤਨ ਹੈ। ਨਿਜ ਦਾਰਾ ਆਨਹੁ ਹਿਤ ਮਨਿ ਹੈ'।
ਸੁਨਿ ਸਵਿਤਾ ਅਸੁ ਕੋ ਤਨ ਧਰਜੋ। ਸੋ ਕਾਨਨ ਕੋ ਜਾਇ ਨਿਹਰਜੋ॥ ੩੯॥

"ਫਲਾਣੇ ਵਣ ਵਿਚ ਘੋੜੀ ਦਾ ਸਰੀਰ ਧਾਰ ਕੇ ਰਹਿੰਦੀ ਹੈ, ਆਪਣੀ ਪਤਨੀ ਨੂੰ ਮਨ ਵਿਚ ਪ੍ਰੇਮ ਕਰਕੇ ਆਪਣੇ ਪਾਸ ਲੈ ਆਵੋ।" ਜਦ ਸੂਰਜ ਨੇ ਸੁਣਿਆ ਤਾਂ ਉਸ ਨੇ ਘੋੜੇ ਦਾ ਸਰੀਰ ਧਾਰਨ ਕਰ ਲਿਆ ਅਤੇ ਉਸ ਜੰਗਲ ਵਿਚ ਜਾ ਕੇ ਵੇਖਿਆ॥ ੩੯॥

ਹੁਤੀ ਤੁਰੰਗਨਿ ਮਿਲਜੋ ਸੁ ਜਾਇ। ਸੁੰਘਿ ਨਾਸਕਾ ਜਬਿ ਸੁਖ ਪਾਇ।
ਤਤਛਿਨ ਦ੍ਵੈ ਸੁਤ ਕੋ ਉਪਜਾਯੋ। ਅਸ਼੍ਵਨਿ ਕੁਮਾਰ ਨਾਮ ਜਿਨ ਗਾਯੋ॥੪੦॥

ਜਿਥੇ ਘੋੜੀ ਰਹਿੰਦੀ ਸੀ, ਓਥੇ ਉਸ ਨੂੰ ਜਾ ਮਿਲਿਆ, ਨਾਸਾਂ ਨਾਲ ਸੁੰਘ ਕੇ ਸੁਖ ਪਾਇਆ। ਛੇਤੀ ਹੀ ਫਿਰ ਦੋ ਪੁੱਤਰਾਂ ਨੂੰ ਪੈਦਾ ਕੀਤਾ, ਜਿਨ੍ਹਾਂ ਦਾ ਨਾਂ ਅਸ਼ਵਨੀ ਕੁਮਾਰ ਰਖਿਆ॥ ੪੦॥

ਪੁੱਤ੍ਰ ਸਹਤ ਦਾਰਾ ਨਿਜ ਆਨੀ। ਮਿਲੀ ਸਭਿਨਿ ਸੋਂ ਉਰ ਹਰਖਾਨੀ।
ਤਬਿ ਕੀ ਜਮਨਾ ਬਨ ਮਹਿਂ ਜਾਇ। ਤਪ ਕੋ ਤਪਤਿ ਰਹੀ ਬਹੁ ਭਾਇ॥੪੧॥

ਪੁੱਤਰਾਂ ਸਹਿਤ ਆਪਣੀ ਪਤਨੀ ਨੂੰ ਘਰ ਲੈ ਆਇਆ, ਉਹ ਸਾਰਿਆਂ ਨੂੰ ਹਿਰਦੇ ਵਿਚ ਪ੍ਰਸੰਨ ਹੋ ਕੇ ਮਿਲੀ। ਤਦ ਦੀ ਜਮਨਾ ਵਣ ਵਿਚ ਜਾ ਕੇ, ਬਹੁਤ ਪ੍ਰੇਮ ਨਾਲ ਤਪ ਕਰਦੀ ਰਹੀ॥ ੪੧॥

**ਦ੍ਵਾਪਰ ਅੰਤ ਭਏ ਗੋਪਾਲ। ਇਨ ਕੋ ਪਤਿ ਕੀਨਸਿ ਤਿਸ ਕਾਲ।**
**ਅਨਿਕ ਪ੍ਰਕਾਰ ਭੋਗ ਸੁਖ ਘਨੇ। ਮਿਲੀ ਸ਼ਜਾਮ ਸੋਂ ਸੁਤ ਦਸ ਜਨੇ॥੪੨॥**

ਦ੍ਵਾਪਰ ਜੁੱਗ ਦੇ ਅੰਤ ਵਿਚ ਸ੍ਰੀ ਕ੍ਰਿਸ਼ਨ ਜੀ ਹੋਏ, ਉਨ੍ਹਾਂ ਨੂੰ ਉਸ ਆਪਣਾ ਪਤੀ ਬਣਾ ਲਿਆ। ਅਨੇਕ ਪ੍ਰਕਾਰ ਭੋਗ ਬਿਲਾਸ ਕੀਤੇ ਤੇ ਕ੍ਰਿਸ਼ਨ ਨਾਲ ਮਿਲ ਕੇ ਦੱਸ ਪੁੱਤਰ ਪੈਦਾ ਕੀਤੇ॥ ੪੨॥

**ਸੋ ਜਮੁਨਾ ਸਲਿਤਾ ਹੁਇ ਬਹੀ। ਜਿਸ ਹਿਤ ਸਕਲ ਬਾਰਤਾ ਕਹੀ।**
**ਪਾਵਨ ਜਲ ਪਾਪਨ ਕੋ ਨਾਸਨਿ। ਰੱਛਜਾ ਕਰਹਿ ਆਪਨੇ ਦਾਸਨਿ॥੪੩॥**

ਉਹ ਜਮਨਾ ਨਦੀ ਹੋ ਕੇ ਵਹਿ ਰਹੀ ਹੈ, ਜਿਸ ਵਾਸਤੇ ਇਹ ਸਾਰੀ ਵਾਰਤਾ ਕਹੀ ਹੈ। ਇਸ ਦਾ ਪਵਿਤਰ ਜਲ ਪਾਪਾਂ ਦਾ ਨਾਸ ਕਰਦਾ ਹੈ ਅਤੇ ਆਪਣੇ ਦਾਸਾਂ ਦੀ ਰੱਖਿਆ ਕਰਦਾ ਹੈ"॥ ੪੩॥

ਨੋਟ : ਤੀਰਥਾਂ ਤੇ ਜਾਣ ਸਮੇਂ ਗੁਰੂ ਜੀ ਜਿਸ-ਜਿਸ ਤੀਰਥ ਅਸਥਾਨ ਤੇ ਗਏ ਹਨ, ਕਵੀ ਜੀ ਨੇ ਉਸਦਾ ਇਤਿਹਾਸ ਵੀ ਲਿਖਿਆ ਹੈ। ਇਹ ਇਤਿਹਾਸ ਪੁਰਾਣਾਂ ਅਤੇ ਹੋਰ ਹਿੰਦੂ ਮੱਤ ਦੇ ਗ੍ਰੰਥਾਂ ਤੋਂ ਲਿਆ ਗਿਆ ਹੈ। ਪਰ ਕਵੀ ਜੀ ਨੇ ਇਹ ਇਤਿਹਾਸ ਗੁਰੂ ਜੀ ਦੇ ਮੁਖਾਰ ਬਿੰਦ ਤੋਂ ਕਹਾਇਆ ਹੈ। ਪਰ ਗੁਰੂ ਜੀ ਆਪ ਇਸ ਇਤਿਹਾਸ ਨਾਲ ਸਹਿਮਤ ਨਹੀਂ ਸਨ। ਗੁਰੂ ਜੀ ਨੇ ਆਪਣੀ ਬਾਣੀ ਵਿਚ ਤੀਰਥਾਂ ਦਾ ਮਹਾਤਮ ਨਹੀਂ ਮੰਨਿਆ ਹੈ। ਉਨ੍ਹਾਂ ਦਾ ਮੁਖਵਾਕ ਹੈ: 'ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ॥' ਭਾਵ ਹਉਮੈ ਦੀ ਗੰਦਗੀ ਕਿਸੇ ਤਰ੍ਹਾਂ ਵੀ ਦੂਰ ਨਹੀਂ ਹੁੰਦੀ ਭਾਵੇਂ ਆਦਮੀ ਸੈਂਕੜੇ ਤੀਰਥਾਂ ਤੇ ਇਸ਼ਨਾਨ ਕਰਦਾ ਫਿਰੇ।

*ਪਹਿਲੀ ਰਾਸ ਦਾ ਅੱਠਤਾਲੀਵਾਂ ਅਧਿਆਇ ਸਮਾਪਤ ਹੋਇਆ॥ ੪੮॥*

# ਅਧਿਆਇ ਉਣੰਜਵਾਂ

*ਸੂਰਜ ਦੀ ਕਥਾ, ਤੁਰਕ ਜਗਾਤੀ, ਕੰਨਖਲ*

**ਦੋਹਰਾ-ਸੁਨਿ ਪ੍ਰਸੰਗ ਸੰਗਤਿ ਸਰਬ ਸ਼੍ਰੀ ਗੁਰ ਅਮਰ ਕਿ ਪਾਸ।**
**ਪੁਨ ਪੂਛਜੋ 'ਕਿਮ ਭਾਨੁ ਕੌ ਭਯੋ ਬਰਨ ਧੂਮ੍ਰਾਸ?'॥੧॥**

ਸਾਰੀ ਸੰਗਤ ਗੁਰੂ ਅਮਰਦਾਸ ਜੀ ਪਾਸੋਂ ਇਹ ਕਥਾ ਸੁਣ ਕੇ ਪੁੱਛਣ ਲੱਗੀ, "ਸੂਰਜ ਦਾ ਰੰਗ ਕਿਵੇਂ ਧੂੰਏਂ ਵਰਗਾ ਹੋ ਗਿਆ ਸੀ?"॥ ੧॥

**ਚੌਪਈ- ਸ਼੍ਰੀ ਗੁਰ ਕਹਤਿ ਭਏ ਇਤਿਹਾਸ। 'ਸੰਗਤਿ ਸੁਨਹੁ ਭਈ ਗਤਿ ਜਾਸ।**
**ਕੱਸਜਪ ਰਿਖਿ ਅਤਿਸ਼ੈ ਤਪ ਘਾਲਾ। ਜਿਸਕੈ ਭਈ ਭਾਰਜਾ ਜਾਲਾ॥੨॥**

ਸ੍ਰੀ ਗੁਰੂ ਜੀ ਫਿਰ ਇਤਿਹਾਸ ਕਹਿਣ ਲੱਗੇ, "ਹੇ ਸਿੱਖ ਸੰਗਤ! ਸੁਣੋ, ਜਿਵੇਂ ਸੂਰਜ ਦੀ ਇਹ ਹਾਲਤ ਹੋਈ। ਕੈਸ਼ਪ ਰਿਖੀ ਨੇ ਬਹੁਤ ਤਪ ਦੀ ਘਾਲਣਾ ਕੀਤੀ, ਜਿਸ ਕੈਸ਼ਪ ਰਿਖੀ ਦੀਆਂ ਅਨੇਕ ਇਸਤਰੀਆਂ ਸਨ॥ ੨॥

ਨੋਟ : ਜਿਵੇਂ ਉਪਰ ਕਿਹਾ ਗਿਆ ਹੈ, ਇਹ ਇਤਿਹਾਸ ਗੁਰੂ ਜੀ ਨੇ ਆਪਣੇ ਮੁਖਾਰਬਿੰਦ ਤੋਂ ਨਹੀਂ ਕਿਹਾ, ਕਵੀ ਜੀ ਨੇ ਆਪਣੀ ਮਰਜ਼ੀ ਨਾਲ ਉਨ੍ਹਾਂ ਦੇ ਮੁਖ ਤੋਂ ਕਹਾਇਆ ਹੈ। ਗੁਰੂ ਜੀ ਇਸ ਇਤਿਹਾਸ ਨੂੰ ਯਥਾਰਥ ਨਹੀਂ ਮੰਨਦੇ ਸਨ।

**ਜਨੇ ਦਿਤੀ ਨੇ ਦੈਤ ਕਰਾਲ। ਦਨੁ ਤੇ ਦਾਨਵ ਭਏ ਬਿਸਾਲ।**
**ਬਿਨਤਾ ਤੇ ਖਗਪਤਿ ਜਨਮਾਯੋ। ਨਾਮ ਗਰੁੜ ਬਡ ਬਲੀ ਸੁਹਾਯੋ ॥ ੩ ॥**

ਉਸ ਦੀ ਇਕ ਇਸਤਰੀ ਦਿੱਤੀ ਨੇ ਬਹੁਤ ਭਿਆਨਕ ਦੈਂਤਾਂ ਨੂੰ ਜਨਮ ਦਿੱਤਾ। ਇਕ ਹੋਰ ਇਸਤਰੀ ਦਨੁ ਤੋਂ ਚਾਲੀ ਪੁੱਤਰ ਪੈਦਾ ਹੋਏ ਜੋ ਦਨੁਜ ਕਹਾਏ। ਉਸ ਦੀ ਇਕ ਹੋਰ ਇਸਤਰੀ ਨੇ ਪੰਛੀਆਂ ਦੇ ਰਾਜੇ ਨੂੰ ਜਨਮ ਦਿੱਤਾ, ਜਿਸ ਦਾ ਨਾਂ ਗਰੁੜ ਸੀ ਅਤੇ ਵੱਡਾ ਬਲੀ ਹੋ ਕੇ ਉਸ ਸ਼ੋਭਾ ਪਾਈ॥ ੩॥

**ਕੱਦ੍ਰ ਨੇ ਪੰਨਗ ਉਪਜਾਏ। ਇੱਤਜਾਦਿਕ ਇਸਤ੍ਰੀ ਸਮੁਦਾਏ।**
**ਅਦਿਤੀ ਤੇ ਸਭਿ ਦੇਵ ਭਏ ਹੈਂ। ਸੁਧਾ ਪਾਨ ਜੋ ਅਮਰ ਥਿਏ ਹੈਂ ॥ ੪ ॥**

ਉਸ ਦੀ ਇਕ ਹੋਰ ਇਸਤਰੀ ਕੱਦ੍ਰ ਨੇ ਪੰਨਗ ਪੈਦਾ ਕੀਤੇ, ਇਸ ਤਰ੍ਹਾਂ ਉਸ ਪਾਸ ਇਸਤਰੀਆਂ ਦਾ ਸਮੂਹ ਸੀ। ਉਸ ਦੀ ਇਕ ਹੋਰ ਇਸਤਰੀ ਦਾ ਨਾਂ ਅਦਿਤੀ ਸੀ ਜਿਸ ਤੋਂ ਸਾਰੇ ਦੇਵਤੇ ਪੈਦਾ ਹੋਏ ਹਨ, ਜਿਹੜੇ ਅੰਮ੍ਰਿਤ ਪੀ ਕੇ ਅਮਰ ਹੋ ਗਏ ਹਨ॥ ੪॥

**ਤਿਸ ਅਦਿਤੀ ਕੇ ਗਰਭ ਮਝਾਰਾ। ਸੂਰਜ ਹੁਤੋ ਅਪਨਿ ਤਨੁ ਧਾਰਾ।**
**ਇਕ ਦਿਨ ਸਸਿ ਸੁਤਿ ਬੁਧ ਚਲਿ ਆਯੋ। ਬ੍ਰਹਮਚਾਰੀ ਕੋ ਬੇਖ ਬਨਾਯੋ ॥ ੫ ॥**

ਤਿਸ ਅਦਿਤੀ ਦੇ ਗਰਭ ਵਿਚ ਸੂਰਜ ਸੀ, ਜਿਸ ਨੇ ਆਪਣਾ ਤਨ ਧਾਰਨ ਕੀਤਾ ਹੋਇਆ ਸੀ। ਇਕ ਦਿਨ ਚੰਦਰਮਾ ਦਾ ਪੁੱਤਰ ਬੁਧ ਚਲ ਕੇ ਆਇਆ। ਉਸ ਬ੍ਰਹਮਚਾਰੀ ਦਾ ਭੇਖ ਬਣਾਇਆ ਹੋਇਆ ਸੀ॥ ੫॥

**ਤਪਕੋ ਤਪਤ ਹੁਤੋ ਬਨ ਮਾਂਹੀ। ਭਿੱਛਾ ਹਿਤ ਆਯਹੁ ਤਿਸ ਪਾਂਹੀ।**
**ਅਦਿਤੀ ਗਰਭ ਸਹਤ ਤਿਸ ਕਾਲਾ। ਆਲਸ ਉਠਿਬੇ ਕੇਰ ਬਿਸਾਲਾ ॥ ੬ ॥**

ਉਹ ਜੰਗਲ ਵਿਚ ਕਠਨ ਤਪ ਕਰ ਰਿਹਾ ਸੀ, ਭਿਖਿਆ ਪ੍ਰਾਪਤ ਕਰਨ ਵਾਸਤੇ ਉਹ ਉਨ੍ਹਾਂ ਦੇ ਪਾਸ ਆਇਆ। ਉਸ ਸਮੇਂ ਅਦਿਤੀ ਗਰਭ ਸਹਿਤ ਸੀ, ਇਸ ਲਈ ਉਸ ਉੱਠਣ ਵਿਚ ਬਹੁਤ ਆਲਸ ਕੀਤਾ॥ ੬॥

**ਕੇਤਿਕ ਚਿਰ ਬੀਤਾ ਤਿਹ ਖਰੇ। ਦਯੋ ਸ੍ਰਾਪ ਬੁਧ ਨੇ ਰਿਸ ਧਰੇ।**
**ਜਿਸ ਗ੍ਰਭ ਧਰਿ ਤੈਂ ਆਲਸ ਕੀਨਾ। ਭਿੱਖਜਾ ਮੋਹਿ ਤੁਰਤ ਨਹਿਂ ਦੀਨਾ ॥ ੭ ॥**

ਬੁਧ ਨੂੰ ਓਥੇ ਖੜੇ ਨੂੰ ਕਾਫ਼ੀ ਚਿਰ ਬੀਤ ਗਿਆ, ਗੁੱਸੇ ਵਿਚ ਆ ਕੇ ਬੁੱਧ ਨੇ ਉਸ ਨੂੰ ਸਰਾਪ ਦਿੱਤਾ, "ਜਿਸ ਗਰਭ ਧਾਰਨ ਕਰਕੇ ਤੂੰ ਆਲਸ ਕੀਤਾ ਹੈ ਅਤੇ ਮੈਨੂੰ ਤੁਰਤ ਭਿਖਿਆ ਨਹੀਂ ਦਿੱਤੀ ਹੈ॥ ੭॥

**ਸੋ ਤਵ ਗਰਭ ਗਰਹੁ ਨਹਿਂ ਬਾਚੇ। ਇਮ ਕਹਿ ਗਯੋ ਆਨ ਘਰ ਜਾਚੇ।**
**ਅਦਿਤੀ ਬਹੁਤ ਤ੍ਰਾਸ ਕੋ ਪਾਇ। ਪਤਿ ਕੇ ਨਿਕਟ ਗਈ ਸਹਿਸਾਇ ॥ ੮ ॥**

ਸੋ ਤੇਰਾ ਗਰਭ ਗਲ ਜਾਵੇਗਾ ਅਤੇ ਬਚੇਗਾ ਨਹੀ।" ਇਹ ਕਹਿ ਕੇ ਕਿਸੇ ਹੋਰ ਦੇ ਘਰ ਮੰਗਣ ਚਲਾ ਗਿਆ। ਅਦਿਤੀ ਬਹੁਤ ਡਰ ਗਈ ਅਤੇ ਕਾਹਲੀ ਕਾਹਲੀ ਪਤੀ ਦੇ ਪਾਸ ਗਈ॥ ੮॥

**ਬੁਧ ਕੋ ਸ੍ਰਾਪ ਸੁਨਾਵਨਿ ਕੀਨਾ। 'ਰੱਛਾ ਕਰਹੁ ਜਿ ਗਰਭ ਨ ਛੀਨਾ।**
**ਸੁਨਿ ਕੱਸਜਪ ਨੇ ਬਰ ਕੋ ਦਯੋ। 'ਬਚੇ ਗਰਭ ਤਵ ਹੋਹਿ ਨ ਛਯੋ ॥ ੯ ॥**

ਬੁਧ ਦੇ ਸਰਾਪ ਨੂੰ ਉਸ ਨੂੰ ਸੁਣਾਇਆ ਅਤੇ ਕਿਹਾ "ਰਖਿਆ ਕਰੋ ਤਾਂਕਿ ਗਰਭ ਦਾ ਨਾਸ਼ ਨਾ ਹੋਵੇ।" ਇਹ ਸੁਣ ਕੇ ਕੈਸ਼ਪ ਨੇ ਵਰ ਦਿੱਤਾ, "ਤੇਰਾ ਗਰਭ ਬਚ ਜਾਵੇਗਾ ਤੇ ਉਹ ਨਾਸ਼ ਨਹੀਂ ਹੋਵੇਗਾ"॥ ੯॥

ਤਨ ਊਪਰ ਕੋ ਮ੍ਰਿਤ ਹੁਇ ਜਾਇ। ਤਿਸ ਮਹਿਂ ਅਪਰ ਦੇਹ ਕੋ ਪਾਇ।
ਮ੍ਰਿਤਕ ਅੰਡ ਮਰਿ ਹੁਇ ਅਭਿਰਾਮੁ। ਯਾਂਤੇ ਮਾਰਤੰਡ ਕਹਿਨਾਮੁ॥੧੦॥

ਪਰ ਉਸ ਦਾ ਉਪਰਲਾ ਸਰੀਰ ਮਰ ਜਾਵੇਗਾ ਭਾਵ ਸੁੰਨ ਹੋ ਜਾਵੇਗਾ, ਤਿਸ ਵਿਚੋਂ ਉਹ ਹੋਰ ਸਰੀਰ ਨੂੰ ਪਾਵੇਗਾ। ਮਰੇ ਹੋਏ ਪੜਦੇ ਵਿਚੋਂ ਬੜਾ ਸੁੰਦਰ ਸਰੀਰ ਨਿਕਲੇਗਾ। ਮ੍ਰਿਤਕ ਅੰਡ ਵਿਚੋਂ ਉਪਜਿਆ ਹੋਣ ਕਰਕੇ ਉਸ ਦਾ ਨਾਂ ਮਾਰਤੰਡ ਪੈ ਜਾਵੇਗਾ॥ ੧੦॥

ਇਮ ਬਰ ਪਾਇ ਰਹਜੋ ਬਚ ਸੋਇ। ਮ੍ਰਿਤੁ ਤਨ ਮਹਿਂ ਨੌਤਨ ਤਨ ਹੋਇ।
ਜਨਮਜੋ ਸੂਰਜ ਤਨ ਦ੍ਵੈ ਰਹੇ। ਧੂਮ੍ਰ ਬਰਨ ਕੋ ਯਾਂਤੇ ਲਹੇ॥੧੧॥

ਇਸ ਤਰ੍ਹਾਂ ਵਰ ਪਾ ਕੇ ਉਹ ਬਚਿਆ ਰਿਹਾ, ਮ੍ਰਿਤੂ ਤਨ ਵਿਚ ਨਵਾਂ ਸਰੀਰ ਬਣ ਗਿਆ। ਸੂਰਜ ਜਦ ਜੰਮਿਆ ਤਾਂ ਦੋ ਤਨ ਰਹੇ, ਬਾਹਰਲੇ ਸਰੀਰ ਦਾ ਧੂੰਏਂ ਵਰਗਾ ਕਾਲਾ ਰੰਗ ਇਸ ਕਰਕੇ ਹੋ ਗਿਆ॥ ੧੧॥

ਤਨ ਊਪਰ ਕੋ ਸ਼ੁਸ਼ਕ ਰਹਜੋ ਹੈ। ਬਿਚ ਕੋ ਸੁੰਦਰ ਦੇਹਿ ਲਹਜੋ ਹੈ।
ਬਿਸ਼ੁਕਰਮਾ ਨੇ ਛੋਲਜੋ ਸੋਊ। ਅੰਤਰਿ ਕੋ ਸ਼ੁਭ ਪ੍ਰਗਟਜੋ ਜੋਊ॥੧੨॥

ਉਪਰ ਦਾ ਤਨ ਖੁਸ਼ਕ ਅਤੇ ਬੇਜਾਨ ਰਿਹਾ ਹੈ ਅਤੇ ਵਿਚ ਸੁੰਦਰ ਦੇਹ ਪਾਈ ਹੈ। ਜਦ ਵਿਸ਼ਕਰਮਾ ਨੇ ਉਸ ਨੂੰ ਛਿਲਿਆ, ਅੰਦਰਲਾ ਸ਼ੁਭ ਸਰੀਰ ਪਰਗਟ ਹੋ ਗਿਆ॥ ੧੨॥

ਧੂਮ੍ਰ ਬਰਨ ਕੁਛ ਤੇਜ ਨਿਵਾਰਾ। ਸੁਪ੍ਰਕਾਸ਼ ਪੁਨ ਕੀਨਿ ਸੁਧਾਰਾ।
ਊਪਰ ਤੇ ਰਵਿ ਖੁਰਚਜੋ ਜੇਤੋ। ਅਪਰ ਕਾਰ ਮਹਿਂ ਲਾਯਹੁ ਤੇਤੋ॥੧੩॥

ਧੂੰਏ ਵਰਗੇ ਰੰਗ ਦੇ ਕੁਝ ਤੇਜ ਨੂੰ ਦੂਰ ਕੀਤਾ ਅਤੇ ਸੁਧਾਰ ਕੇ ਸ੍ਰੇਸ਼ਟ ਪ੍ਰਕਾਸ਼ ਵਾਲਾ ਕਰ ਦਿੱਤਾ। ਉਪਰਲਾ ਸਰੀਰ ਜਿੰਨਾ ਵੀ ਛਿਲਿਆ ਸੀ, ਉਸ ਨੂੰ ਹੋਰ ਕੰਮਾਂ ਵਾਸਤੇ ਇਸਤੇਮਾਲ ਕਰ ਲਿਆ॥ ੧੩॥

ਚੱਕ੍ਰ ਸੁਦਰਸ਼ਨ ਤੇਜ ਬਿਸਾਲਾ। ਬਿਸ਼ੁਕਰਮਾ ਕੀਨਸਿ ਤਿਸ ਕਾਲਾ।
ਲੱਛਮੀਪਤਿ ਕੇ ਸੋ ਕਰ ਸੋਹੈ। ਮਹਾਂ ਤੇਜ ਯਾਂਤੇ ਤਿਹ ਮੋਂ ਹੈ॥੧੪॥

ਵਿਸ਼ਕਰਮਾ ਨੇ ਓਸੇ ਵੇਲੇ ਵੱਡੇ ਤੇਜ ਵਾਲਾ ਸੁਦਰਸ਼ਨ ਚੱਕਰ ਬਣਾਇਆ। ਲਛਮੀ ਦੇ ਪਤੀ ਵਿਸ਼ਨੂੰ ਦੇ ਹੱਥ ਵਿਚ ਉਹ ਬਹੁਤ ਸ਼ੋਭਦਾ ਸੀ, ਇਸ ਕਰਕੇ ਹੀ ਉਸ ਵਿਚ ਮਹਾਂ ਤੇਜ ਆਇਆ ਹੈ॥ ੧੪॥

ਪੁਨ ਤ੍ਰਿਸੂਲ ਤਿਸ ਤੇ ਰਚਿ ਲੀਨੋ। ਸੋ ਤ੍ਰਿਨੈਨ ਕੇ ਕਰ ਮਹਿਂ ਦੀਨੋ।
ਇੱਤਜਾਦਿਕ ਕਛ ਔਰ ਬਨਾਵਾ। ਇਮ ਪ੍ਰਸੰਗ ਇਹੁ ਰੁਚਿਰ ਸੁਨਾਵਾ॥੧੫॥

ਫਿਰ ਉਸ ਤੋਂ ਤ੍ਰਿਸ਼ੂਲਾਂ ਦੀ ਰਚਨਾ ਕਰ ਲਈ ਅਤੇ ਉਨ੍ਹਾਂ ਨੂੰ ਸ਼ਿਵਜੀ ਦੇ ਹੱਥ ਵਿਚ ਫੜਾ ਦਿੱਤਾ। ਇਤਆਦਿ ਕਈ ਕੁਝ ਹੋਰ ਵੀ ਬਣਾਇਆ, ਇਸ ਤਰ੍ਹਾਂ ਇਹ ਅਨੰਦਦਾਇਕ ਪ੍ਰਸੰਗ ਸੁਣਾਇਆ ਹੈ॥ ੧੫॥

ਸੁਨਿ ਸੰਗਤ ਨੇ ਹਰਖ ਉਪਾਯਹੁ। ਸਕਲ ਭੇਵ ਮਨ ਮਹਿਂ ਲਖਿ ਪਾਯਹੁ।
ਸ੍ਰੀ ਜਮਨਾ ਕੋ ਕਰਿ ਇਸ਼ਨਾਨਾ। ਆਗੈ ਸਤਿਗੁਰ ਕੀਨਿ ਪਯਾਨਾ॥੧੬॥

ਇਹ ਪ੍ਰਸੰਗ ਸੁਣ ਕੇ ਸੰਗਤ ਬਹੁਤ ਪ੍ਰਸੰਨ ਹੋਈ, ਸਾਰੇ ਭੇਦ ਮਨ ਵਿਚ ਸਮਝ ਲਏ। ਫਿਰ ਸ੍ਰੀ ਜਮਨਾ ਵਿਚ ਇਸ਼ਨਾਨ ਕਰਕੇ ਸਤਿਗੁਰੂ ਜੀ ਅੱਗੇ ਚਲ ਪਏ॥ ੧੬॥

ਨੋਟ:-ਅਜਿਹੇ ਪ੍ਰਸੰਗ ਗੁਰਬਾਣੀ ਵਿਚ ਅੰਕਤ ਉਪਦੇਸ਼ਾਂ ਦੇ ਅਨਕੂਲ ਨਹੀਂ ਹਨ। ਇਹ ਪੌਰਾਣਿਕ ਕਥਾਵਾਂ ਕਵੀ ਜੀ ਆਪਣੇ ਪੜ੍ਹੇ-ਸੁਣੇ ਪੁਰਾਣਾਂ ਦੀ ਜਾਣਕਾਰੀ ਤੋਂ ਪਾਠਕਾਂ ਦੀ ਵਾਕਫੀ ਵਧਾਉਣ ਵਾਸਤੇ ਦੱਸ ਰਹੇ ਹਨ।

ਹੁਤੇ ਜਗਾਤੀ ਸੇ ਚਲਿ ਆਏ। ਦਰਸ਼ਨ ਕਰਿ ਉਰ ਮਹਿਂ ਹਰਖਾਏ।
ਲੋਕ ਹਜ਼ਾਰਹੁਂ ਬੰਦਨ ਕਰਤੇ। ਮਹਿਮਾ ਦੀਰਘ ਆਂਖ ਨਿਹਰਿਤੇ ॥੧੭॥

ਜਿਹੜੇ ਤੁਰਕ ਜਜ਼ੀਏ ਦੀ ਉਗਰਾਹੀ ਕਰਨ ਵਾਲੇ ਸਨ, ਉਹ ਚਲ ਕੇ ਗੁਰੂ ਜੀ ਪਾਸ ਆਏ, ਗੁਰੂ ਜੀ ਦੇ ਦਰਸ਼ਨ ਕਰਕੇ ਮਨ ਵਿਚ ਬਹੁਤ ਪ੍ਰਸੰਨ ਹੋਏ। ਹਜ਼ਾਰਾਂ ਲੋਕ ਬੰਦਨਾ ਕਰ ਰਹੇ ਸਨ, ਉਨ੍ਹਾਂ ਨੇ ਗੁਰੂ ਜੀ ਦੀ ਬਹੁਤ ਵੱਡੀ ਮਹਿਮਾ ਆਪਣੀਆਂ ਅੱਖਾਂ ਨਾਲ ਵੇਖੀ ॥ ੧੭॥

ਤ੍ਰਾਸਤ ਭਏ ਜਗਾਤੀ ਹੇਰ। ਨਹੀਂ ਜੇਜਵਾ ਲੀਨਸਿ ਘੇਰਿ।
ਡਰ ਕਰਿ ਨਮੋ ਕਰੀ ਪਗ ਆਇ। ਹਾਥ ਜੋਰਿ ਬੋਲੇ ਹਿਤ ਪਾਇ ॥੧੮॥

ਜਜ਼ੀਆ ਉਗਰਾਹੁਣ ਵਾਲੇ ਇਹ ਵੇਖ ਕੇ ਬਹੁਤ ਡਰ ਗਏ, ਉਨ੍ਹਾਂ ਕਿਸੇ ਤੋਂ ਵੀ ਰੋਕ ਕੇ ਜਜ਼ੀਆ ਨਾ ਲਿਆ। ਡਰ ਕੇ ਗੁਰੂ ਜੀ ਦੇ ਚਰਨਾਂ 'ਤੇ ਨਮਸਕਾਰ ਕੀਤੀ, ਹੱਥ ਜੋੜ ਕੇ ਪ੍ਰੇਮ ਸਹਿਤ ਬੋਲੇ॥ ੧੮॥

'ਸਤਿਗੁਰ ! ਕਰੁਨਾ ਦ੍ਰਿਸ਼ਟਿ ਨਿਹਾਰਹੁ। ਨਿਜ ਸੰਗੀ ਲੇ ਸੰਗ ਸਿਧਾਰਹੁ।
ਤਿਨਤੇ ਹਮ ਕੁਛ ਲੇਵਹਿਂ ਨਾਂਹੀ। ਤ੍ਰਾਸ ਆਪ ਕੋ ਧਰਿ ਉਰ ਮਾਂਹੀ ॥੧੯॥

"ਹੇ ਸਤਿਗੁਰੂ ਜੀ ! ਸਾਡੇ ਵੱਲ ਵੀ ਕ੍ਰਿਪਾ-ਦ੍ਰਿਸ਼ਟੀ ਨਾਲ ਵੇਖੋ, ਆਪਣੇ ਸੰਗੀਆਂ ਨੂੰ ਆਪਣੇ ਸੰਗ ਲੈ ਕੇ ਚਲੇ ਜਾਵੋ, ਅਸੀਂ ਉਨ੍ਹਾਂ ਪਾਸੋਂ ਕੋਈ ਮਸੂਲ ਨਹੀਂ ਲਵਾਂਗੇ, ਕਿਉਂਕਿ ਅਸੀਂ ਤੁਹਾਡਾ ਡਰ ਆਪਣੇ ਹਿਰਦੇ ਵਿਚ ਧਾਰਨ ਕੀਤਾ ਹੈ॥ ੧੯॥

ਕੂਰ ਬਾਕ ਨਹਿਂ ਕਹੀਅਹਿ ਕੋਇ। ਲੇਹਿ ਜੁ ਨਾਮ ਤਜਹਿਂ ਹਮ ਸੋਇ।
ਅਪਰਨ ਤੇ ਧਨ ਲੇਤਿ ਜਗਾਤਿ। ਤੌ ਆਗੇ ਮਗ ਕੋ ਚਲਿ ਜਾਤਿ' ॥੨੦॥

ਅਸੀਂ ਕਿਸੇ ਨੂੰ ਵੀ ਕਰੜੇ ਸ਼ਬਦ ਨਹੀ ਕਹਾਂਗੇ, ਜਿਹੜਾ ਵੀ ਤੁਹਾਡਾ ਨਾਂ ਲਵੇਗਾ, ਉਸ ਨੂੰ ਅਸੀਂ ਛੱਡ ਦੇਵਾਂਗੇ। ਜਿਹੜਾ ਸਾਨੂੰ ਆਪ ਧਨ ਦਿੰਦਾ ਹੈ, ਉਸ ਪਾਸੋਂ ਜਜ਼ੀਏ ਦਾ ਧਨ ਲੈਂਦੇ ਹਾਂ ਤੇ ਰਸਤੇ ਪੈ ਕੇ ਅੱਗੇ ਚਲੇ ਜਾਂਦਾ ਹੈ"॥ ੨੦॥

ਸੁਨਿ ਸ੍ਰੀ ਸਤਿਗੁਰ ਤਿਨ ਸੋਂ ਕਹਯੋ। 'ਹਮ ਦਿਸ਼ ਤੇ ਜੇ ਕਰਿ ਡਰ ਲਹਯੋ।
ਤੌ ਸੁਨਿ ਨਾਮ ਨ ਕਹੀਅਹਿ ਕਾਹੂ। ਜਾਤ੍ਰੀ ਆਇਂ ਸਰਬ ਹਮ ਪਾਹੂ ॥੨੧॥

ਇਹ ਸੁਣ ਕੇ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਕਿਹਾ, "ਜੇ ਸਾਡੇ ਪਾਸੋਂ ਕੁਝ ਡਰਦੇ ਹੋ ਤਾਂ ਸਾਡਾ ਨਾਂ ਸੁਣ ਕੇ ਕਿਸੇ ਨੂੰ ਵੀ ਕੁਝ ਕਹਿਣਾ ਨਹੀਂ ਹੈ, ਸਾਰੇ ਯਾਤਰੂ ਸਾਡੇ ਪਾਸ ਆਉਂਦੇ ਹਨ॥ ੨੧॥

ਜੇ ਤੁਮ ਚਾਹਤਿ ਹੌ ਧਨ ਲੇਨਾ। ਤੌ ਹਮ ਸੋਂ ਅਬਿਹੂੰ ਕਹਿ ਦੇਨਾ।
ਪੀਛੇ ਤੇ ਨਹਿਂ ਰੋਕਹੁ ਕੋਈ। ਅਬਿ ਹਮ ਦੇਹਿਂ ਚਹਹੁ ਧਨ ਜੋਈ' ॥੨੨॥

ਜੇ ਤੁਸੀਂ ਧਨ ਲੈਣਾ ਚਾਹੁੰਦੇ ਹੋ, ਤਾਂ ਸਾਨੂੰ ਹੁਣ ਹੀ ਦੱਸ ਦੇਵੋ, ਸਾਡੇ ਪਿਛੋਂ ਕਿਸੇ ਨੂੰ ਰੋਕਣਾ ਨਹੀਂ। ਜਿਹੜਾ ਵੀ ਧਨ ਤੁਸੀਂ ਚਾਹੁੰਦੇ ਹੋ, ਉਹ ਹੁਣੇ ਹੀ ਦੇ ਦਿੰਦੇ ਹਾਂ"॥ ੨੨॥

'ਸ੍ਰੀ ਸਤਿਗੁਰ ਜੇਤਿਕ ਤੁਮ ਸਾਥ। ਸੋ ਸਭਿ ਜਾਹੁ, ਗਹੈਂ ਨਹਿਂ ਹਾਥ'।
ਤਬਿ ਸ੍ਰੀ ਅਮਰਦਾਸ ਚਲਿ ਪਰੇ। ਲੋਕ ਹਜ਼ਾਰਹੁਂ ਸੰਗੀ ਕਰੇ ॥੨੩॥

ਇਹ ਸੁਣ ਕੇ ਮਸੂਲੀਏ ਕਹਿਣ ਲੱਗੇ, "ਹੇ ਸਤਿਗੁਰੂ ਜੀ ! ਜਿੰਨੇ ਵੀ ਯਾਤਰੂ ਤੁਹਾਡੇ ਨਾਲ ਹਨ, ਇਹ ਸਭ ਤੁਹਾਡੇ ਨਾਲ ਜਾਣ, ਅਸੀਂ ਇਨ੍ਹਾਂ ਦੇ ਹੱਥ ਨਹੀਂ ਫੜਾਂਗੇ।" ਤਦ ਸ੍ਰੀ ਗੁਰੂ ਅਮਰਦਾਸ ਜੀ ਚਲ ਪਏ, ਅਤੇ ਸਾਰੇ ਲੋਕ ਆਪਣੇ ਸੰਗ ਲੈ ਲਏ॥ ੨੩॥

ਪੀਛੇ ਜਿਸ ਤੇ ਗਹਿ ਕਰਿ ਮਾਂਗੈ। ਸੋ ਗੁਰ ਨਾਮ ਲੇਤਿ ਚਲਿ ਆਗੈ।

'ਹਮ ਤੌ ਗੁਰ ਕੇ ਸੰਗੀ ਅਹੈਂ'। ਚਲੇ ਜਾਤਿ ਐਸੇ ਜਬਿ ਕਹੈਂ॥੨੪॥

ਪਿਛੋਂ ਜਿਸ ਨੂੰ ਫੜ ਕੇ ਮਸੂਲ ਮੰਗਦੇ ਸਨ, ਉਹ ਗੁਰੂ ਜੀ ਦਾ ਨਾਂ ਲੈ ਕੇ ਅੱਗੇ ਚਲ ਪੈਂਦਾ ਸੀ ਅਤੇ ਕਹਿੰਦਾ ਸੀ, "ਅਸੀਂ ਤਾਂ ਗੁਰੂ ਜੀ ਦੇ ਸੰਗੀ ਹਾਂ।" ਜਦ ਇਸ ਤਰ੍ਹਾਂ ਕਹਿੰਦੇ ਸਨ ਤਾਂ ਬਿਨਾਂ ਰੋਕ ਚਲੇ ਜਾਂਦੇ ਸਨ॥ ੨੪॥

ਤਿਸ ਦਿਨ ਸਗਰੇ ਮਹਿਂ ਨਰ ਨਾਰੀ। ਜਬਿ ਰੋਕਹਿਂ, ਗੁਰ ਨਾਮ ਉਚਾਰੀ।
ਤਿਸਕੋ ਤਜਾਗਹਿਂ, ਜਾਹਿ ਸੁਖਾਰੋ।ਹਰਖਤਿ ਉਚਰਤਿ 'ਜੈ ਜੈਕਾਰੋ'॥੨੫॥

ਉਸ ਦਿਨ ਸਾਰੇ ਨਰ ਨਾਰੀ, ਜਦ ਵੀ ਜਗਾਤੀਆਂ ਵਲੋਂ ਰੋਕੇ ਜਾਂਦੇ ਸਨ ਤੇ ਜਦ ਉਹ ਗੁਰੂ ਦਾ ਨਾਮ ਲੈਂਦੇ ਸਨ, ਤਾਂ ਉਨ੍ਹਾਂ ਨੂੰ ਛੱਡ ਦਿੰਦੇ ਸਨ ਅਤੇ ਉਹ ਸੁਖੀ ਹੋ ਕੇ ਚਲੇ ਜਾਂਦੇ ਸਨ। ਫਿਰ ਪ੍ਰਸੰਨ ਹੋ ਕੇ ਗੁਰੂ ਜੀ ਦੀ "ਜੈ ਜੈ ਕਾਰ" ਕਰਦੇ ਸਨ॥ ੨੫॥

ਪਛੁਤਾਵਤਿ ਜੇ ਹੁਤੇ ਜਗਾਤੀ।ਆਜ ਨਹੀ ਕੋ ਦਾਮ ਅਗਾਤੀ।
ਮੁਖ ਮੁੰਦਣ ਤਿਨ ਕੇ ਪੈ ਰਹੀ। ਰਿਦੇ ਬਿਸੂਰਤਿ ਰੋਕਹਿਂ ਨਹੀਂ॥੨੬॥

ਜਗਾਤੀ ਪਛਤਾਉਂਦੇ ਸਨ, ਕਹਿੰਦੇ ਸਨ, ਅਜ ਕੋਈ ਵੀ ਪੈਸਾ ਨਹੀਂ ਮਿਲਿਆ ਹੈ, ਪਰ ਸਾਰਿਆਂ ਨੇ ਚੁਪ ਧਾਰ ਛੱਡੀ। ਹਿਰਦਿਆਂ ਵਿਚ ਝੂਰਦੇ ਸਨ, ਪਰ ਰੋਕਦੇ ਵੀ ਨਹੀਂ ਸਨ॥ ੨੬॥

ਸਗਰੋ ਜਗਤ ਪਰਜੋ ਗੁਰ ਪਾਛੈ। ਲੇਂ ਕਿਸ ਤੇ ਹਮ, ਛੂਛੇ ਗਾਛੈ।
ਤਿਸ ਦਿਨ ਕੀ ਨਹਿਂ ਮਿਲੀ ਜਗਾਤਿ। ਬਸ ਨਹਿਂ ਚਲਤਿ ਰਹੇ ਪਛੁਤਾਤਿ॥੨੭॥

ਕਹਿੰਦੇ ਸਨ, "ਸਾਰਾ ਜਗਤ ਹੀ ਗੁਰੂ ਜੀ ਪਿਛੇ ਲੱਗਾ ਹੈ, ਅਸੀਂ ਕਿਸ ਪਾਸੋਂ ਮਹਿਸੂਲ ਲਈਏ।" ਖਾਲੀ ਤੁਰ ਜਾਵਾਂਗੇ। ਉਸ ਦਿਨ ਕੋਈ ਜਗਾਤ ਨਾ ਮਿਲੀ, ਕੋਈ ਵੀ ਵੱਸ ਨਹੀਂ ਚਲਦਾ ਸੀ, ਇਸ ਲਈ ਪਛਤਾਉਂਦੇ ਰਹੇ॥ ੨੭॥

ਸ੍ਰੀ ਸਤਿਗੁਰ ਸਭਿ ਨਰਨ ਜਨਾਈ। ਬਡੇ ਭਾਗ ਜਿਸ ਲੇਹਿ ਸੁ ਪਾਈ।
ਜਮੁ ਜਾਗਾਤੀ ਸਭਿ ਜਗ ਡੰਡੈ। ਗੁਰ ਕੋ ਨਾਮ ਸੁਨਹਿ ਤਿਸ ਛੰਡੈ॥੨੮॥

ਸ੍ਰੀ ਸਤਿਗੁਰੂ ਜੀ ਨੇ ਸਭ ਲੋਕਾਂ ਨੂੰ ਦੱਸਿਆ, ਜਿਸ ਦੇ ਵੱਡੇ ਭਾਗ ਹੋਣ ਉਹ ਸਤਿਗੁਰਾਂ ਦੀ ਸ਼ਰਨ ਪਾ ਲੈਂਦਾ ਹੈ। ਯਮ ਸਭ ਜੱਗ ਨੂੰ ਡੰਡ ਦਿੰਦਾ ਹੈ, ਪਰ ਜਿਨ੍ਹਾਂ ਪਾਸੋਂ ਗੁਰੂ ਜੀ ਦਾ ਨਾਮ ਸੁਣਦਾ ਹੈ, ਉਨ੍ਹਾਂ ਨੂੰ ਛੱਡ ਦਿੰਦਾ ਹੈ॥ ੨੮॥

ਯਾਂਤੇ ਸਤਿਗੁਰ ਸ਼ਰਨੀ ਪਰੈ। ਜਮ ਕੋ ਤ੍ਰਾਸ ਮਹਾਂ ਪਰਹਰੈ।
ਜੈਸੇ ਤੁਰਕ ਜਗਾਤੀ ਅਬੈ। ਸੁਨਿ ਗੁਰ ਨਾਮ ਤਜੇ ਨਰ ਸਬੈ॥੨੯॥

ਇਸ ਕਰਕੇ ਸਤਿਗੁਰੂ ਦੀ ਸ਼ਰਨੀਂ ਪੈਣਾ ਚਾਹੀਦਾ ਹੈ, ਜਿਸ ਕਾਰਨ ਯਮਾਂ ਦਾ ਭੈਅ ਦੂਰ ਹੋ ਜਾਂਦਾ ਹੈ। ਇਸ ਤਰ੍ਹਾਂ ਹੀ ਹੁਣ ਤੁਰਕ ਮਹਿਸੂਲੀਏ ਹਨ, ਉਹ ਗੁਰੂ ਜੀ ਦਾ ਨਾਂ ਸੁਣ ਕੇ ਸਭ ਨੂੰ ਛੱਡ ਦਿੰਦੇ ਹਨ॥ ੨੯॥

ਅਬਿ ਪ੍ਰਤੱਛਜ ਕਰਿਕੈ ਦਿਖਰਾਈ। ਲੇ ਗੁਰ ਨਾਮ ਸੁ ਜਮ ਛੁਟਕਾਈ।
ਤਿਸ ਦਿਨ ਤੇ ਗੁਰ ਕੇ ਸੰਗ ਭੀਰ। ਭਈ ਅਧਿਕ ਮਗ ਚਲਹਿ ਬਹੀਰ॥੩੦॥

ਹੁਣ ਤਾਂ ਪਰਤੱਖ ਕਰਕੇ ਵਿਖਾਇਆ ਹੈ, ਜਿਹੜੇ ਗੁਰੂ ਦਾ ਨਾਮ ਲੈਂਦੇ ਹਨ, ਉਨ੍ਹਾਂ ਨੂੰ ਜਗਾਤੀ ਰੂਪੀ ਜਮਾਂ ਤੋਂ ਛੁਟਕਾਰਾ ਮਿਲ ਗਿਆ ਹੈ। ਉਸ ਦਿਨ ਤੋਂ ਗੁਰੂ ਜੀ ਨਾਲ ਬਹੁਤ ਭੀੜ ਵੱਧ ਗਈ। ਬਹੁਤ ਵੱਡੀ ਗਿਣਤੀ ਵਿਚ ਲੋਕ ਗੁਰੂ ਜੀ ਦੇ ਨਾਲ ਜਾ ਰਹੇ ਸਨ॥ ੩੦॥

ਜਬਿ ਸੰਧਜਾ ਕਹੁ ਕਰਿ ਹੈਂ ਡੇਰੋ। ਦਰਸ਼ਨ ਕੋ ਉਮਗਾਇ ਬਡੇਰੋ।
ਗੰਗਾ ਸੰਗ ਸਗਲ ਚਲਿ ਆਵੈ। ਕਰ ਬੰਦਹਿਂ ਗੁਰ ਦਰਸ਼ਨ ਪਾਵੈਂ॥੩੧॥

ਜਦ ਸ਼ਾਮ ਨੂੰ ਡੇਰਾ ਕੀਤਾ ਹੈ ਤਾਂ ਬਹੁਤ ਲੋਕ ਦਰਸ਼ਨ ਕਰਨ ਵਾਸਤੇ ਬੜੇ ਉਤਸ਼ਾਹ ਸਹਿਤ ਆਏ। ਗੰਗਾ ਦਾ ਸਾਰਾ ਸੰਗ ਨਾਲ ਚਲਿਆ ਆ ਰਿਹਾ ਸੀ, ਬੰਦਨਾ ਕਰਕੇ ਦਰਸ਼ਨ ਪਾਉਂਦੇ ਸਨ॥ ੩੧॥

'ਜੈਜੈਕਾਰ' ਪੁਕਾਰ ਉਚਾਰੈਂ। ਮਿਲਿ ਸਤਿਗੁਰ ਕੋ ਆਨੰਦ ਧਾਰੈਂ।
ਇਸੀ ਰੀਤਿ ਸ੍ਰੀ ਗੰਗਾ ਗਏ। ਕਨਖਲ ਬਿਖੈ ਸਿਵਰ ਕੋ ਕਿਏ॥ ੩੨॥

ਸਾਰੇ ਉੱਚੀ ਉੱਚੀ 'ਜੈ ਜੈ ਕਾਰ' ਪੁਕਾਰਦੇ ਸਨ ਅਤੇ ਸਤਿਗੁਰੂ ਜੀ ਨੂੰ ਮਿਲ ਕੇ ਆਨੰਦ ਧਾਰਨ ਕਰਦੇ ਸਨ। ਏਸੇ ਰੀਤੀ ਅਨੁਸਾਰ ਸ੍ਰੀ ਗੰਗਾ ਵਿਖੇ ਆ ਗਏ ਅਤੇ ਕਨਖਲ ਵਿਖੇ ਆਪਣੇ ਤੰਬੂ ਲਾ ਲਏ॥ ੩੨॥

ਸੁਰਸਰਿ ਤਟ ਪਰ ਪੀਪਰ ਥਾਨ। ਬੈਠੇ ਸ੍ਰੀ ਸਤਿਗੁਰ ਭਗਵਾਨ।
ਸੁਨਿ ਸੁਨਿ ਲੋਕ ਹਜ਼ਾਰੋਂ ਆਵਹਿਂ। ਚਹੁਂ ਦਿਸ਼ ਭੀਰ ਥਾਉਂ ਨਹਿਂ ਪਾਵਹਿਂ॥ ੩੩॥

ਗੰਗਾ ਦੇ ਕੰਢੇ ਚੰਗਾ ਸਥਾਨ ਵੇਖ ਕੇ, ਸਤਿਗੁਰੂ ਭਗਵਾਨ ਜੀ ਬੈਠ ਗਏ। ਗੁਰੂ ਜੀ ਬਾਰੇ ਸੁਣ ਸੁਣ ਕੇ ਹਜ਼ਾਰਾਂ ਲੋਕ ਆ ਰਹੇ ਸਨ ਅਤੇ ਉਸ ਥਾਂ ਚਾਰੇ ਪਾਸੇ ਭੀੜ ਕਰ ਦਿੰਦੇ ਸਨ॥ ੩੩॥

ਖਾਨ ਪਾਨ ਪੁਨ ਕਰਿ ਬਿਸਰਾਮੇ। ਜਾਗੇ ਬਹੁਰ ਰਹੀ ਨਿਸ ਜਾਮੇ।
ਸ੍ਰੀ ਗੰਗਾ ਕੋ ਊਜਲ ਨੀਰ। ਕੀਨ ਸ਼ਨਾਨ ਸਰੀਰ ਸਧੀਰ॥ ੩੪॥

ਖਾ ਪੀ ਕੇ ਫਿਰ ਵਿਸ਼ਰਾਮ ਕੀਤਾ, ਫਿਰ ਪਹਿਰ ਰਾਤ ਰਹਿੰਦਿਆਂ ਸਾਰੇ ਜਾਗ ਪਏ। ਸ੍ਰੀ ਗੰਗਾ ਦੇ ਉੱਜਲ ਜਲ ਵਿਚ ਗੁਰੂ ਜੀ ਨੇ ਧੀਰਜ ਸਹਿਤ ਇਸ਼ਨਾਨ ਕੀਤਾ॥ ੩੪॥

ਭਈ ਪ੍ਰਭਾਤਿ ਸਭਿਨਿ ਸੁਨਿ ਲੀਨਿ। 'ਸ੍ਰੀ ਗੁਰ ਅਮਰ ਆਗਮਨਿ ਕੀਨਿ'।
ਰਿਖਿ, ਮੁਨਿ, ਪੰਡਿਤ, ਤੀਰਥ ਬਾਸੀ। ਸੰਤ, ਮਹੰਤ, ਅਨਿਕ ਜੱਗਜਾਸੀ॥ ੩੫॥

ਜਦ ਸਵੇਰ ਹੋਈ ਤਾਂ ਗੰਗਾ ਨਦੀ ਦੇ ਸਾਰੇ ਯਾਤਰੂਆਂ ਨੇ ਇਹ ਸੁਣ ਲਿਆ, "ਸ੍ਰੀ ਗੁਰੂ ਅਮਰਦਾਸ ਜੀ ਏਥੇ ਆਏ ਹਨ" ਰਿਖੀ, ਮੁਨੀ, ਪੰਡਿਤ, ਤੀਰਥ ਵਾਸੀ, ਸੰਤ, ਮਹੰਤ ਅਤੇ ਅਨੇਕਾਂ ਜਗਿਆਸੂ॥ ੩੫॥

ਬ੍ਰਹਮਚਾਰੀ, ਔਧੂ, ਸੰਨਜਾਸੀ। ਗ੍ਰਿਹਸਤੀ, ਵੈਰਾਗੀ ਮਿਲਿ ਰਾਸੀ।
ਅਪਰ ਅਨੇਕ ਬੇਖ ਕੇ ਸਾਧੂ। ਦਰਸ਼ਨ ਕਾਰਨ ਗਜਾਨ ਅਗਾਧੂ॥ ੩੬॥

ਬ੍ਰਹਮਚਾਰੀ, ਔਧੂ, ਸੰਨਿਆਸੀ, ਗ੍ਰਿਹਸਤੀ ਅਤੇ ਵੈਰਾਗੀ ਅਤੇ ਹੋਰ ਅਨੇਕਾਂ ਭੇਖਾਂ ਵਾਲੇ ਸਾਧੂ ਸਾਰੇ ਮਿਲ ਕੇ ਗਿਆਨ ਦੇ ਸਮੁੰਦਰ ਭਾਵ ਗੁਰੂ ਜੀ ਦੇ ਦਰਸ਼ਨ ਕਰਨ ਆਏ॥ ੩੬॥

ਸ੍ਰੀ ਸਤਿਗੁਰ ਚਹੁਂਦਿਸ਼ਿ ਪਰਵਰੇ। ਕਰ ਜੋਰਹਿਂ ਸਿਰ ਬੰਦਨ ਧਰੇ।
ਨਰ ਪਰਧਾਨ ਨਿਕਟ ਹੁਇ ਬੈਸੇ। ਮੁਨਿ ਗਨ ਬਜਾਸ ਪਾਸ ਸੁਭ ਜੈਸੇ॥ ੩੭॥

ਸ੍ਰੀ ਸਤਿਗੁਰੂ ਜੀ ਦੇ ਚਾਰੇ ਪਾਸੇ ਖੜੇ ਹੋ ਗਏ, ਹੱਥ ਜੋੜ ਕੇ ਸਿਰ ਨਿਵਾ ਕੇ ਬੰਦਨਾ ਕਰਦੇ ਸਨ। ਪਰਧਾਨ ਮਨੁੱਖ ਗੁਰੂ ਜੀ ਦੇ ਨੇੜੇ ਇਸ ਤਰ੍ਹਾਂ ਬੈਠ ਗਏ, ਜਿਵੇਂ ਬਿਆਸ ਰਿਸ਼ੀ ਪਾਸ ਮੁਨੀਆਂ ਦਾ ਸਮੂਹ ਬੈਠਾ ਹੋਵੇ॥ ੩੭॥

ਜੋਗੀ ਬਡੇ ਦਿਗੰਬਰ ਆਏ। ਖਟ ਦਰਸ਼ਨ ਕੇ ਨਰ ਸਮੁਦਾਏ।
ਪ੍ਰਸ਼ਨੋਤਰ ਕਰਿ ਅਨਿਕ ਪ੍ਰਕਾਰਾ। ਆਪ ਆਪਨੇ ਮਤ ਅਨੁਸਾਰਾ॥ ੩੮॥

ਨੰਗੇ ਰਹਿਣ ਵਾਲੇ ਵੱਡੇ-ਵੱਡੇ ਜੋਗੀ ਆਏ, ਮਨੁੱਖਾਂ ਦਾ ਇਕ ਵੱਡਾ ਸਮੂਹ ਦਰਸ਼ਨ ਕਰਨ ਵਾਸਤੇ ਆਇਆ। ਆਪਣੇ ਆਪਣੇ ਮੱਤ ਅਨੁਸਾਰ ਅਨੇਕ ਪ੍ਰਕਾਰ ਦੇ ਪ੍ਰਸ਼ਨ-ਉੱਤਰ ਕਰਦੇ ਸਨ॥ ੩੮॥

ਜੇ ਕਰਿ ਚਰਚਾ ਸਕਲ ਬਖਾਨੌਂ। ਗ੍ਰਿੰਥ ਵਧੈ ਯਾਂਤੇ ਡਰ ਮਾਨੌਂ।
ਜਥਾ ਜੋਗ ਸਭਿ ਸੌਂ ਕਹਿ ਕਰਿਕੈ। ਭਏ ਪ੍ਰਸੰਨ ਤੋਖਤਾ ਧਰਿਕੈ॥੩੯॥

ਜੇ ਉਨ੍ਹਾਂ ਮਨੁੱਖਾਂ ਦੀ ਸਾਰੀ ਚਰਚਾ ਦਾ ਬਿਆਨ ਕਰਾਂ ਤਾਂ ਇਸ ਗ੍ਰੰਥ ਦੇ ਵੱਧ ਜਾਣ ਤੋਂ ਡਰਦਾ ਹਾਂ। ਗੁਰੂ ਜੀ ਨੇ ਯਥਾ ਯੋਗ ਸਭ ਦੇ ਪ੍ਰਸ਼ਨਾਂ ਦਾ ਉੱਤਰ ਦਿਤਾ ਅਤੇ ਸਾਰੇ ਹੀ ਤ੍ਰਿਪਤ ਹੋ ਕੇ ਪ੍ਰਸੰਨ ਹੋ ਗਏ॥ ੩੯॥

ਸਭਿ ਨੇ ਜਾਨੇ ਗਹਿਰ ਗੰਭੀਰ। ਇਨ ਕੋ ਥਾਹ ਨ ਦੀਰਘ ਧੀਰ।
ਕਰਿ ਕਰਿ ਨਮੋ ਬਿਦਾ ਹੁਇ ਗਏ। ਕਰਤਿ ਸਤੁਤਿ ਮਗ ਗਮਨਤਿ ਭਏ॥੪੦॥

ਸਾਰਿਆਂ ਨੇ ਗੁਰੂ ਜੀ ਨੂੰ ਬਹੁਤ ਗਹਿਰ ਗੰਭੀਰ ਜਾਣਿਆ, ਕਹਿੰਦੇ ਸਨ ਇਨ੍ਹਾਂ ਦਾ ਥਾਹ ਨਹੀਂ ਪਾਇਆ ਜਾ ਸਕਦਾ, ਵੱਡੇ ਧੀਰਜਵਾਨ ਹਨ। ਨਮਸਕਾਰ ਕਰ ਕਰਕੇ ਵਿਦਾ ਹੋ ਗਏ, ਰਾਹ ਵਿਚ ਚੱਲਦੇ ਸਤਿਗੁਰੂ ਜੀ ਦੀ ਬਹੁਤ ਉਸਤਤੀ ਕਰਦੇ ਸਨ॥ ੪੦॥

ਪੁਨ ਸ੍ਰੀ ਗੁਰ ਸੁਰਸਰਿ ਆਰਾਧੀ। 'ਹੇ ਦੇਵੀ ਬਡਿ ਜਤਨਨਿ ਲਾਧੀ।
ਕੇਤਿਕ ਨ੍ਰਿਪ ਤਪ ਕਰਿ ਕਰਿ ਮਰੇ। ਬਹੁਰਿ ਭਗੀਰਥ ਲਜਾਵਨਿ ਕਰੇ॥੪੧॥

ਫਿਰ ਗੁਰੂ ਜੀ ਨੇ ਗੰਗਾ ਦੀ ਅਰਾਧਣਾ ਕੀਤੀ, "ਹੇ ਦੇਵੀ ਤੂੰ ਬੜੇ ਯਤਨ ਕਰਕੇ ਪ੍ਰਾਪਤ ਹੋਈ ਹੈਂ, ਕਿੰਨੇ ਰਾਜੇ ਤਪ ਕਰ ਕਰ ਮਰ ਗਏ, ਬਾਅਦ ਵਿਚ ਤੈਨੂੰ ਭਗੀਰਥ ਨੇ ਲਿਆਂਦਾ॥ ੪੧॥

ਸ਼ਿਵ ਨੇ ਧਾਰ ਸੀਸ ਪਰ ਧਾਰੀ। ਅਘ ਹਰਿਬੇ ਕੋ ਧਰ ਪਰ ਬਾਰੀ।
ਤੀਨ ਲੋਕ ਮਾਨੀ ਅਘ ਹਾਨੀ। ਪ੍ਰਥਮ ਸੇਵ ਤੁਮਰੀ ਹਮ ਠਾਨੀ॥੪੨॥

ਸ਼ਿਵਜੀ ਨੇ ਤੇਰੀ ਧਾਰ ਨੂੰ ਸੀਸ ਤੇ ਧਾਰਨ ਕਰ ਲਿਆ, ਫਿਰ ਲੋਕਾਂ ਦੇ ਪਾਪ ਦੂਰ ਕਰਨ ਲਈ ਧਰਤੀ ਤੇ ਭੇਜ ਦਿੱਤਾ। ਤੂੰ ਤਿੰਨਾਂ ਲੋਕਾਂ ਵਿਚ ਪਾਪ ਨਾਸ਼ ਕਰਨ ਵਾਲੀ ਮੰਨੀ ਗਈ ਹੈਂ। ਮੈਂ ਸਭ ਤੋਂ ਪ੍ਰਥਮ ਤੇਰੀ ਸੇਵਾ ਮੰਨੀ ਹੈ॥ ੪੨॥

ਨੋਟ:-ਇਹ ਗੁਰਬਾਣੀ ਦੇ ਆਸ਼ੇ ਅਨੁਸਾਰ ਨਹੀਂ ਹੈ, ਇਸ ਤੋਂ ਪਹਿਲਾਂ ਅਧਿਆਇ ੪੪-੪੫ ਵਿਚ ਉਹ ਗੁਰੂ ਜੀ ਨੂੰ ਵਾਹਿਗੁਰੂ ਦੀ ਜੋਤ ਸਮਝ ਕੇ ਅਰਾਧਨਾ ਕਰਦੀ ਹੈ ਅਤੇ ਬੇਨਤੀ ਕਰਦੀ ਹੈ ਕਿ ਮੇਰੇ ਵਿਚ ਪ੍ਰਵੇਸ਼ ਕਰਕੇ ਮੇਰੇ ਵਿਚ ਪਏ ਪਾਪ ਦੂਰ ਕਰੋ, ਗੁਰੂ ਜੀ ਉਸਦੀ ਬੇਨਤੀ ਮੰਨ ਕੇ ਹੀ ਓਥੇ ਗਏ ਸਨ।

ਤਿਹਕੋ ਫਲ ਸ਼ੁਭ ਪ੍ਰਾਪਤ ਹੋਵਾ। ਸਰਬ ਪ੍ਰਪੰਚ ਆਪ ਕਰਿ ਜੋਵਾ।
ਦਿਹੁ ਦਰਸ਼ਨ ਬਿਦਤਹੁ ਨਿਜ ਦੇਹ। ਨੇਹ ਅਛੇ ਹਮੋਹਿ ਲਖਿ ਲੇਹ' ॥੪੩॥

ਤੈਨੂੰ ਸ਼ੁਭ ਫਲ ਪ੍ਰਾਪਤ ਹੋਇਆ ਹੈ, ਤੂੰ ਸਾਰਾ ਸੰਸਾਰ ਆਪਣਾ ਰੂਪ ਕਰਕੇ ਵੇਖਿਆ ਹੈ। ਸਾਨੂੰ ਪਰਗਟ ਦੇਹ ਵਿਚ ਆਪਣੇ ਦਰਸ਼ਨ ਦੇਵੋ, ਮੇਰੀ ਇਕ ਰਸ ਪ੍ਰੀਤ ਵੇਖ ਲਵੋ॥ ੪੩॥

ਇੱਤਜਾਦਿਕ ਨਿਜ ਸਿਫਤਿ ਸੁਨੀ ਜਬਿ। ਸ੍ਰੀ ਗੰਗਾ ਪ੍ਰਗਟੀ ਜਲ ਤੇ ਤਬਿ।
ਸ੍ਰੀ ਗੁਰ ਅਮਰ ਬੰਦਨਾ ਠਾਨੀ।'ਧੰਨ ਧੰਨਾ' ਅਵਲੋਕਿ ਬਖਾਨੀ॥੪੪॥

ਜਦ ਸ੍ਰੀ ਗੰਗਾ ਨੇ ਆਪਣੀ ਇਸ ਤਰ੍ਹਾਂ ਦੀ ਸਿਫਤ ਸੁਣੀ ਤਾਂ ਉਹ ਜਲ ਵਿਚੋਂ ਪਰਗਟ ਹੋ ਕੇ ਬਾਹਰ ਆ ਗਈ। ਸ੍ਰੀ ਗੁਰੂ ਅਮਰਦਾਸ ਨੂੰ ਉਸ ਬੰਦਨਾ ਕੀਤੀ, ਅਤੇ ਦਰਸ਼ਨ ਕਰਕੇ 'ਧੰਨ ਧੰਨਾ' ਦੇ ਸ਼ਬਦ ਕਹੇ॥ ੪੪॥

'ਜਗਤੇਸੁਰ ਕੀ ਜੋਤਿ ਬਿਸਾਲਾ। ਤੁਮਕੋ ਪ੍ਰਾਪਤਿ ਭਈ ਉਜਾਲਾ।
ਤੁਮ ਪਾਵਨਿ ਪਾਵਨਿ ਕਰ ਪਾਵਨ। ਕਲਨਰ ਪਾਪ ਨਿਭਾਰ ਨਸਾਵਨਿ' ॥੪੫॥

"ਤੁਹਾਨੂੰ ਜਗਤ ਦੇ ਈਸ਼ਵਰ ਦੀ ਉੱਜਲ ਅਤੇ ਵਿਸ਼ਾਲ ਜੋਤ ਪ੍ਰਾਪਤ ਹੋਈ ਹੈ। ਆਪਣੇ ਪਵਿੱਤਰ ਚਰਨ ਮੇਰੇ ਪਾਵਣਾ ਕਰੋ। ਹੇ ਗੁਰੂ ਜੀ! ਮੇਰੇ ਵਿਚ ਪਏ ਕਲਜੁਗੀ ਜੀਵਾਂ ਦੇ ਪਾਪਾਂ ਦੇ ਭਾਰ ਨੂੰ ਦੂਰ ਕਰਨ ਲਈ ਆਪਣੇ ਪਵਿੱਤਰ ਚਰਨ ਮੇਰੇ ਜਲ ਵਿਚ ਪਾ ਕੇ ਮੈਨੂੰ ਪਵਿੱਤਰ ਕਰੋ॥ ੪੫॥

**ਸੁਨਿ ਪ੍ਰਸੰਨ ਸ੍ਰੀ ਗੁਰ ਤਬਿ ਹੋਏ। ਅੰਤਰ ਧਜਾਨ ਭਈ ਜਲ ਮੋਏ।**
**ਕੇਤਿਕ ਦਿਨ ਬਸਿ ਕੀਨਿ ਸ਼ਨਾਨਾ। ਮਨ ਭਾਵਤਿ ਦੇਕਰਿ ਤਹਿਂ ਦਾਨਾ॥੪੬॥**

ਇਹ ਸੁਣ ਕੇ ਗੁਰੂ ਜੀ ਪ੍ਰਸੰਨ ਹੋ ਗਏ ਅਤੇ ਜਲ ਵਿਖੇ ਅੰਤਰ ਧਿਆਨ ਹੋ ਗਏ। ਕਈ ਦਿਨ ਓਥੇ ਰਹਿ ਕੇ ਇਸ਼ਨਾਨ ਕਰਦੇ ਰਹੇ ਅਤੇ ਗ਼ਰੀਬਾਂ ਨੂੰ ਮਨ-ਭਾਉਂਦਾ ਦਾਨ ਦਿੰਦੇ ਰਹੇ॥ ੪੬॥

**ਸਨੈ ਸਨੈ ਪੁਨਿ ਡੇਰਾ ਪਾਵਤਿ। ਗੋਇੰਦਵਾਲ ਦਿਸ਼ਾ ਕੋ ਆਵਤਿ।**
**ਜੈ ਜੈ ਕਾਰ ਕਰਤਿ ਨਰ ਸੰਗ। ਅਧਿਕ ਅਨੰਦਤਿ ਪਿਖਿ ਗੁਰ ਅੰਗ॥੪੭॥**

ਹੌਲੀ-ਹੌਲੀ ਫਿਰ ਡੇਰਾ ਓਥੋਂ ਚਲ ਪਿਆ ਤੇ ਗੋਇੰਦਵਾਲ ਵਾਲੇ ਪਾਸੇ ਆਉਣ ਲੱਗਾ। ਉਨ੍ਹਾਂ ਨਾਲ ਜਿਹੜੇ ਮਨੁੱਖ ਆ ਰਹੇ ਸਨ, ਉਹ ਜੈ ਜੈ ਕਾਰ ਕਰ ਰਹੇ ਸਨ, ਅਤੇ ਗੁਰੂ ਜੀ ਦੇ ਅੰਗਾਂ ਨੂੰ ਵੇਖ ਕੇ ਬਹੁਤ ਅਨੰਦਿਤ ਹੋ ਰਹੇ ਸਨ॥ ੪੭॥

*ਪਹਿਲੀ ਰਾਸ ਦਾ ਉਣੰਜਵਾਂ ਅਧਿਆਇ ਸਮਾਪਤ ਹੋਇਆ॥ ੪੯॥*

# *ਅਧਿਆਇ ਪੰਜਾਹਵਾਂ*

## *ਪਦਮ ਪਛਾਣਨ ਵਾਲੇ ਬ੍ਰਾਹਮਣ ਨੂੰ ਬਖ਼ਸ਼ੀਸ਼*

**ਦੋਹਰਾ-ਕ੍ਰਮ ਕ੍ਰਮ ਪੰਥ ਉਲੰਘ ਕਰਿ ਤਿਸੀ ਗ੍ਰਾਮ ਕੋ ਆਇ।**
**ਪਦਮ ਪਛਾਨਜੋ ਬਿਪ੍ਰ ਜਿਹ ਗੁਰਤਾ ਜਬਿ ਨਹਿਂ ਪਾਇ॥੧॥**

ਹੌਲੀ ਹੌਲੀ ਪੈਂਡਾ ਮੁਕਾਉਂਦੇ ਹੋਏ, ਉਸ ਪਿੰਡ ਵਿਚ ਆ ਗਏ ਜਿਥੇ ਇਕ ਬ੍ਰਾਹਮਣ ਨੇ ਸ੍ਰੀ ਗੁਰੂ ਅਮਰਦਾਸ ਜੀ ਦੇ ਗੱਦੀ ਪ੍ਰਾਪਤ ਕਰਨ ਤੋਂ ਪਹਿਲਾਂ ਉਨ੍ਹਾਂ ਦੇ ਚਰਨਾਂ ਵਿਚ ਪਦਮ ਪਛਾਣਿਆ ਸੀ॥ ੧॥

**ਚੌਪਈ-ਡੇਰਾ ਵਹਿਰ ਕੀਨ ਗੁਰ ਤਹਾਂ। ਸੰਗਤਿ ਸੰਗ ਭੀਰ ਨਰ ਮਹਾਂ।**
**ਜੈਜੈਕਾਰ ਕਰਤਿ ਦਰਸੰਤੇ। ਜਹਿਂ ਕਹਿਂ ਕੀਰਤਿ ਮਹਿਤ ਕਰੰਤੇ॥੨॥**

ਓਥੇ ਗੁਰੂ ਜੀ ਨੇ ਡੇਰਾ ਪਿੰਡ ਦੇ ਬਾਹਰਵਾਰ ਕੀਤਾ, ਉਨ੍ਹਾਂ ਦੇ ਨਾਲ ਸਿੱਖ-ਸੰਗਤ ਦੀ ਬਹੁਤ ਵੱਡੀ ਭੀੜ ਸੀ। ਗੁਰੂ ਜੀ ਦੇ ਦਰਸ਼ਨ ਕਰਕੇ ਜੈ ਜੈ ਕਾਰ ਕਰਦੇ ਸਨ ਅਤੇ ਜਿਥੇ ਕਿਥੇ ਕੀਰਤਨ ਕਰਦੇ ਸਨ॥ ੨॥

**ਦੁਰਗਾ ਬਿੱਪ੍ਰ ਹੇਰਿ ਨਰ ਭੀਰ। ਬੂਝਤਿ ਭਯੋ ਏਕ ਕੇ ਤੀਰ।**
**'ਕਿਸਕੇ ਸਾਥ ਅਹੈਂ ਸਮੁਦਾਇ?। ਉਤਰਜੋ ਕੌਨ ਆਇ ਇਸ ਥਾਇਂ ?'॥੩॥**

ਦੁਰਗਾ ਬ੍ਰਾਹਮਣ ਸਿੱਖ-ਸੰਗਤ ਦੀ ਭੀੜ ਵੇਖ ਕੇ ਪੁੱਛਣ ਵਾਸਤੇ ਇਕ ਸਿੱਖ ਦੇ ਪਾਸ ਗਿਆ। "ਇਹ ਮਨੁੱਖਾਂ ਦਾ ਏਡਾ ਵੱਡਾ ਇਕੱਠ ਕਿਸ ਦੇ ਨਾਲ ਹੈ, ਇਸ ਥਾਂ ਕਿਸ ਨੇ ਆ ਕੇ ਉਤਾਰਾ ਕੀਤਾ ਹੈ?"॥ ੩॥

ਤਿਸ ਨੇ ਸਕਲ ਬਤਾਵਨਿ ਕੀਨਾ। 'ਅਮਰਦਾਸ ਸ੍ਰੀ ਗੁਰੂ ਪ੍ਰਬੀਨਾ।
ਸ੍ਰੀ ਨਾਨਕ ਗਾਦੀ ਪਰ ਬੈਸਾ। ਹੋਤਿ ਸਫਲ ਮੁਖ ਤੇ ਕਹਿ ਜੈਸਾ॥੪॥

ਉਸ ਸਿੱਖ ਨੇ ਉਸ ਨੂੰ ਸਭ ਕੁਝ ਦੱਸਿਆ, "ਸ੍ਰੀ ਅਮਰਦਾਸ ਜੀ ਨਿਪੁੰਨ ਗੁਰੂ ਹਨ, ਉਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ ਤੇ ਬਿਰਾਜਮਾਨ ਹਨ, ਜੋ ਕੁਝ ਵੀ ਉਹ ਮੁਖ ਤੋਂ ਕਹਿੰਦੇ ਹਨ, ਉਹ ਪੂਰਾ ਹੁੰਦਾ ਹੈ॥ ੪॥

ਛੱਤ੍ਰੀ ਜਾਤਿ ਬ੍ਰਿੱਧ ਬਯ ਮਹਾਂ। ਤਿਨ ਕੇ ਸੰਗ ਲੋਕ ਬਹੁ ਇਹਾਂ।
ਇਕ ਤੌ ਦਰਸ਼ਨ ਕੋ ਸੁਖ ਪਾਵਹਿਂ। ਤੁਰਕ ਜੇਜਵਾ ਬਹੁਰਿ ਹਟਾਵਹਿਂ॥੫॥

ਉਨ੍ਹਾਂ ਦੀ ਜਾਤ ਖੱਤਰੀ ਹੈ ਅਤੇ ਬੜੇ ਬਜ਼ੁਰਗ ਹਨ। ਉਨ੍ਹਾਂ ਦੇ ਨਾਲ ਹੀ ਲੋਕਾਂ ਦੀ ਵੱਡੀ ਵੱਡੀ ਭੀੜ ਹੈ। ਲੋਕ ਇਕ ਤਾਂ ਦਰਸ਼ਨ ਕਰਕੇ ਸੁੱਖ ਪਾਉਂਦੇ ਹਨ, ਦੂਸਰਾ ਤੁਰਕਾਂ ਨੂੰ ਜਜ਼ੀਆ ਨਹੀਂ ਦੇਣਾ ਪੈਂਦਾ॥ ੫॥

ਇਤਯਾਦਿਕ ਸੁਖਿ ਲਖਿ ਸਭਿ ਭਾਂਤੀ। ਰਹੈਂ ਸੰਗ ਜਾਤ੍ਰੀ ਦਿਨ ਰਾਤੀ'।
ਸੁਨਿ ਦੁਰਗੇ ਦਿਜਬਰ ਬੀਚਾਰਾ। 'ਪਿਖਯੋ ਹੁਤੋ ਪਦ ਪਦਮ ਅਕਾਰਾ॥੬॥

ਇਸ ਤਰ੍ਹਾਂ ਸਭ ਪ੍ਰਕਾਰ ਦੇ ਸੁਖ ਵੇਖ ਕੇ, ਸਾਰੇ ਯਾਤਰੂ ਦਿਨ ਰਾਤ ਉਨ੍ਹਾਂ ਦੇ ਨਾਲ ਹੀ ਰਹਿੰਦੇ ਹਨ।" ਇਹ ਸੁਣ ਕੇ ਦੁਰਗੇ ਬ੍ਰਾਹਮਣ ਨੇ ਵਿਚਾਰ ਕੀਤੀ, "ਮੈਂ ਇਕ ਵਾਰ ਇਕ ਮਨੁੱਖ ਦੇ ਚਰਨਾਂ ਵਿਚ ਪਦਮ ਵੇਖਿਆ ਸੀ॥ ੬॥

ਤਿਨ ਕੋ ਨਾਮ ਰੁ ਜਾਤਿ ਬਤਾਈ। ਸੋਈ ਹੁਇ ਪਾਈ ਬਡਿਆਈ।
ਕਿਧੌਂ ਆਨਹੈ' ਕਰਤਿ ਸੰਦੇਹੂ। ਕੀਨਿ ਗਮਨ ਨਿਜ ਤਜਿਕੈ ਗੇਹੂ॥੭॥

ਤਿਨ੍ਹਾਂ ਦਾ ਜੋ ਨਾਂ ਦੱਸਿਆ ਹੈ, ਉਨ੍ਹਾਂ ਹੀ ਇਹ ਵਡਿਆਈ ਪਾਈ ਹੋਵੇਗੀ ਜਾਂ ਕੋਈ ਹੋਰ ਹੋਣਗੇ।" ਇਸ ਤਰ੍ਹਾਂ ਸੰਦੇਹ ਕਰਕੇ ਆਪਣੇ ਘਰ ਨੂੰ ਛੱਡ ਕੇ ਚਲ ਪਿਆ॥ ੭॥

ਸਨੈ ਸਨੈ ਤਿਹ ਸੰਗ ਮਝਾਰਾ। ਸ੍ਰੀ ਗੁਰ ਕੇ ਤਬਿ ਨਿਕਟ ਸਿਧਾਰਾ।
ਖਰੋ ਦੂਰ ਤੇ ਕਰਤਿ ਚਿਨਾਰੀ। 'ਹੈ ਤੋ ਸਹੀ ਸੁ ਲਘੁ ਆਕਾਰੀ'॥੮॥

ਹੌਲੀ ਹੌਲੀ ਯਾਤਰੂਆਂ ਪਾਸ ਆ ਗਿਆ, ਫਿਰ ਗੁਰੂ ਜੀ ਦੇ ਪਾਸ ਚਲਾ ਗਿਆ। ਦੂਰ ਹੀ ਖੜਾ ਹੋ ਕੇ ਸੋਚਣ ਲੱਗਾ, "ਇਹ ਤਾਂ ਠੀਕ ਹੀ ਉਹੀ ਹਨ, ਜਿਨ੍ਹਾਂ ਦਾ ਕੱਦ ਮੱਧਰਾ ਸੀ"॥ ੮॥

ਪਰਮ ਪ੍ਰਸੰਨ ਭਯੋ ਦਿਜ ਹੇਰੇ। ਕਹੀ ਅਸ਼ੀਰਬਾਦ ਹੁਇ ਨੇਰੇ।
ਬੈਠਿ ਨਿਕਟ ਲਖਿ ਨੀਕੀ ਰੀਤਿ। ਨਿਸ਼ਚੈ ਧਰਤਿ ਭਯੋ ਤਬਿ ਚੀਤ॥੯॥

ਇਹ ਵੇਖ ਕੇ ਬ੍ਰਾਹਮਣ ਬਹੁਤ ਪ੍ਰਸੰਨ ਹੋਇਆ ਅਤੇ ਨੇੜੇ ਹੋ ਕੇ ਅਸ਼ੀਰਵਾਦ ਕਹੀ। ਨੇੜੇ ਬੈਠ ਕੇ ਚੰਗੀ ਰੀਤੀ ਅਨੁਸਾਰ ਸਮਝ ਕੇ ਤਦ ਚਿੱਤ ਵਿਚ ਨਿਸ਼ਚਾ ਧਾਰਨ ਕਰ ਲਿਆ ਕਿ ਇਹ ਗੁਰੂ ਜੀ ਉਹੀ ਹਨ ਜਿਨ੍ਹਾਂ ਦੇ ਚਰਨਾਂ ਵਿਚ ਪਦਮ ਵੇਖਿਆ ਸੀ॥ ੯॥

'ਹੇ ਪ੍ਰਭੁ ! ਮੈਂ ਦਿਜ ਜਾਨਹੁ ਸੋਈ। ਪੂਰਬ ਮਿਲਯੋ ਬਰਖ ਬਹੁ ਹੋਈ।
ਪਿਖਯੋ ਪਦਮ ਪਦ ਪਦਮ ਮਝਾਰੀ। ਤਬ ਨ ਜਾਚਨਾ ਕੀਨਿ ਤੁਮਾਰੀ॥੧੦॥

ਕਹਿਣ ਲੱਗਾ, "ਹੇ ਪ੍ਰਭੂ ਜੀ! ਮੈਂ ਉਹੀ ਬ੍ਰਾਹਮਣ ਹਾਂ, ਜਿਹੜਾ ਕਈ ਸਾਲ ਪਹਿਲਾਂ ਆਪ ਜੀ ਨੂੰ ਮਿਲਿਆ ਸੀ। ਮੈਂ ਆਪ ਜੀ ਦੇ ਚਰਨ-ਕੰਵਲਾਂ ਵਿਚ ਕੰਵਲ ਦਾ ਚਿੰਨ੍ਹ ਵੇਖਿਆ ਸੀ। ਤਦ ਮੈਂ ਆਪ ਪਾਸੋਂ ਕੁਝ ਨਹੀਂ ਸੀ ਮੰਗਿਆ॥ ੧੦॥

ਜਬਿ ਇਸ ਕੋ ਫਲ ਪ੍ਰਾਪਤਿ ਹੋਇ। ਤਬਿ ਲੇਵੌਂ ਚਿਤ ਬਾਂਛਤਿ ਜੋਇ।

ਕਰਯੋ ਹੁਤੋ ਕਰਾਰ ਸੁ ਜੋਵਾ। ਪ੍ਰਾਪਤਿ ਸਮੈਂ ਆਇ ਸੋ ਹੋਵਾ॥੧੧॥

ਉਸ ਸਮੇਂ ਮੈਂ ਕਿਹਾ ਸੀ ਜਦ ਆਪ ਜੀ ਨੂੰ ਪਦਮ ਦਾ ਫਲ ਪ੍ਰਾਪਤ ਹੋਵੇਗਾ ਤਾਂ ਆਪ ਪਾਸੋਂ ਮੂੰਹ ਮੰਗੀ ਮੁਰਾਦ ਪ੍ਰਾਪਤ ਕਰਾਂਗਾ। ਉਸ ਵੇਲੇ ਆਪ ਜੀ ਨੇ ਜੋ ਇਕਰਾਰ ਕੀਤਾ ਸੀ, ਸੋ ਉਸ ਦੇ ਪ੍ਰਾਪਤ ਹੋਣ ਦਾ ਸਮਾਂ ਆ ਗਿਆ ਹੈ॥ ੧੧॥

ਮਨ ਬਾਂਛਤਿ ਮੁਝਕੋ ਅਬਿ ਦੀਜੈ। ਪ੍ਰਥਮ ਕਹਯੋ ਸਿਮਰਨਿ ਸੋ ਕੀਜੈ'।
ਸ੍ਰੀ ਸਤਿਗੁਰ ਸੁਨਿ ਭਏ ਪ੍ਰਸੰਨ। 'ਕਹਿਬੋ ਦਿਜਬਰ ਤੇਰੋ ਧੰਨ॥੧੨॥

ਹੁਣ ਮੂੰਹ-ਮੰਗੀ ਮੁਰਾਦ ਮੈਨੂੰ ਦੇਵੋ, ਪਹਿਲਾਂ ਕਹੇ ਨੂੰ ਹੁਣ ਯਾਦ ਕਰ ਲਵੋ।" ਇਹ ਸੁਣ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੋਏ, ਕਹਿਣ ਲੱਗੇ, "ਤੇਰਾ ਕਹਿਣਾ ਧੰਨ ਹੈ॥ ੧੨॥

ਜਯੋਂ ਤੈਂ ਕਹਯੋ ਸੁ ਨੀਕੇ ਭਯੋ। ਚੱਕ੍ਰਵਰਤਿ ਕੋ ਛੱਤ੍ਰ ਸੁ ਦਯੋ।
ਚਹੁੰ ਚੱਕਨ ਪਰ ਹੁਕਮ ਹਮਾਰਾ। ਜਹਿਂ ਕਹਿਂ ਪਠੈਂ ਨ ਹ੍ਵੈ ਹਟਕਾਰਾ॥੧੩॥

ਜਿਸ ਤਰ੍ਹਾਂ ਤੂੰ ਕਿਹਾ ਸੀ, ਉਸ ਤਰ੍ਹਾਂ ਹੀ ਠੀਕ ਹੋਇਆ ਹੈ। ਤੂੰ ਚੱਕਰਵਰਤੀ ਦਾ ਛੱਤਰ ਦਿੱਤਾ ਸੀ, ਉਸ ਤਰ੍ਹਾਂ ਹੀ ਚਾਰ ਚੱਕਾਂ ਤੇ ਸਾਡਾ ਹੁਕਮ ਚਲਦਾ ਹੈ, ਜਿਥੇ-ਕਿਥੇ ਵੀ ਜਾਈਏ, ਸਾਨੂੰ ਕੋਈ ਰੋਕਣ ਵਾਲਾ ਨਹੀਂ॥ ੧੩॥

ਅਬਿ ਮਨ ਬਾਂਛਤਿ ਜੋ ਕੁਛ ਤੇਰੇ। ਸੋ ਲੀਜੈ ਸੁਖ, ਅਹੈ ਨ ਦੇਰੇ।
ਲੋਕ ਬਿਖੈ ਸੁਖ ਅਨਿਕ ਪ੍ਰਕਾਰਾ। ਸੁਤ ਬਿਤ ਆਦਿਕ ਸੁੰਦਰ ਦਾਰਾ॥੧੪॥

ਹੁਣ ਜੋ ਵੀ ਤੇਰੇ ਮਨ ਦੀ ਖਾਹਸ਼ ਹੈ, ਉਹੀ ਸੁਖ ਲੈ ਲਵੋ, ਏਥੇ ਕੋਈ ਦੇਰ ਨਹੀਂ ਹੈ, ਲੋਕਾਂ ਵਿਚ ਅਨੇਕ ਪ੍ਰਕਾਰ ਦੇ ਸੁਖਾਂ ਦੇ ਸਾਧਨ ਹਨ। ਪੁੱਤ, ਪੁੱਤਰੀਆਂ ਆਦਿ ਅਤੇ ਸੁੰਦਰ ਨਾਰ॥ ੧੪॥

ਜੋ ਚਾਹਹੁ ਸੋ ਜਾਚਨਿ ਕੀਜਹਿ। ਅਬਿ ਤੇ ਪਰਮ ਸੁਖੀ ਹੁਇ ਜੀਜਹਿ।
ਜੇਕਰਿ ਜਗ ਕੇ ਸੁਖ ਨਹਿਂ ਚਾਹੈਂ। ਨਾਸ਼ਵੰਤ ਲਖਿ ਨਹਿਂ ਥਿਰਤਾ ਹੈ॥੧੫॥

ਜੋ ਚਾਹੁੰਦੇ ਹੋ ਮੰਗ ਲਵੋ, ਹੁਣ ਪਰਮ ਸੁਖ ਪ੍ਰਾਪਤ ਕਰਕੇ ਜੀਵੋ। ਜੇ ਤੁਸੀਂ ਜੱਗ ਦੇ ਸੁਖ ਨਹੀਂ ਚਾਹੁੰਦੇ ਹੋ, ਇਹ ਸਮਝਦੇ ਹੋ ਕਿ ਦੁਨਿਆਵੀ ਪਦਾਰਥ ਥਿਰ ਨਹੀਂ ਹਨ, ਨਾਸ਼ਵੰਤ ਹਨ॥ ੧੫॥

ਤੌ ਪਰਲੋਕ ਅਚਲ ਸੁਖ ਭਾਰੀ। ਜਨਮ ਮਰਨ ਨਹਿਂ ਸੰਕਟ ਭਾਰੀ।
ਰੁਚਹਿ ਜਿ ਮਨ ਮਹਿਂ ਜਾਚਹੁ ਸੋਇ। ਨੀਕੇ ਲਿਹੁ ਬਿਚਾਰ ਕਰਿ ਜੋਇ॥੧੬॥

ਤਾਂ ਪਰਲੋਕ ਦਾ ਸਦਾ ਰਹਿਣ ਵਾਲਾ ਭਾਰੀ ਸੁਖ ਪ੍ਰਾਪਤ ਕਰ ਲਵੋ, ਜੋ ਜਨਮ ਮਰਨ ਦੇ ਭਾਰੀ ਦੁੱਖ ਤੋਂ ਬਚ ਜਾਵੇ। ਜੋ ਵੀ ਤੁਹਾਡੇ ਮਨ ਨੂੰ ਚੰਗਾ ਲੱਗਦਾ ਹੈ, ਸੋ ਹੀ ਮੰਗ ਲਵੋ, ਇਸ ਬਾਰੇ ਜੋ ਵੀ ਚਾਹੁੰਦੇ ਹੋ ਚੰਗੀ ਤਰ੍ਹਾਂ ਸੋਚ ਲਵੋ॥ ੧੬॥

ਲੋਕ ਪ੍ਰਲੋਕ ਮਹਾਂ ਸੁਖ ਦੋਈ। ਲੀਜਹਿ ਏਕ, ਜਾਚਿ ਕਰਿ ਸੋਈ'।
ਸੁਨਿ ਦਿਜਬਰ ਕੋ ਸੰਸਾ ਪਰਯੋ। ਨਿਰਨੈ ਨਾਂਹਿਨ ਏਕੈ ਕਰਯੋ॥੧੭॥

ਲੋਕ ਪਰਲੋਕ ਦੋਹਾਂ ਵਿਚ ਮਹਾਨ ਸੁਖ ਪ੍ਰਾਪਤ ਹੋਵੇਗਾ, ਦੋਵਾਂ ਵਿਚੋਂ ਕੋਈ ਇਕ ਮੰਗ ਲਵੋ (ਭਾਵ ਇਸ ਲੋਕ ਦਾ ਸੁਖ ਮੰਗ ਲਵੋ ਜਾਂ ਪਰਲੋਕ ਦਾ ਸੁਖ ਲੈ ਲਵੋ।" ਇਹ ਸੁਣ ਕੇ ਬ੍ਰਾਹਮਣ ਸੰਸੇ ਵਿਚ ਪੈ ਗਿਆ, ਇਕ ਨਿਰਣਾ ਨਾ ਕਰ ਸਕਿਆ॥ ੧੭॥

'ਜੋ ਕਰਿ ਸੁਖ ਪ੍ਰਲੋਕ ਕੋ ਜਾਚੌਂ। ਇਹਾਂ ਰੰਕ ਬਨਿ ਦਾਰਿਦ ਰਾਚੌਂ।
ਮਾਂਗਤਿ ਰਹੌਂ, ਨ ਸੁਖ ਹ੍ਵੈ ਕੋਈ। ਅਬ ਪ੍ਰਾਪਤਿ ਕੈਸੇ ਦਿਉਂ ਖੋਈਂ॥੧੮॥

ਸੋਚਣ ਲੱਗਾ, "ਜੇ ਪਰਲੋਕ ਦਾ ਸੁੱਖ ਮੰਗਦਾ ਹਾਂ ਤਾਂ ਏਥੇ ਗਰੀਬ ਬਣ ਕੇ ਕੰਗਾਲਤਾ ਵਿਚ ਰਹਾਂਗਾ। ਮੰਗਦਾ ਰਹਾਂਗਾ, ਕੋਈ ਵੀ ਸੁਖ ਪ੍ਰਾਪਤ ਨਹੀਂ ਹੋਵੇਗਾ, ਜਿਹੜਾ ਸੁਖ ਹੁਣ ਪ੍ਰਾਪਤ ਹੋ ਰਿਹਾ ਹੈ, ਉਸ ਨੂੰ ਵੀ ਗਵਾ ਦੇਵਾਂਗਾ॥ ੧੮॥

ਜੇ ਕਰਿ ਲੋਕ ਬਿਖੈ ਸੁਖ ਭਾਰਾ। ਧਨ ਆਦਿਕ ਤੇ ਹੋਹਿ ਸੁਖਾਰਾ।
ਜਾਚਿ ਲੇਉਂ ਮੈ ਪ੍ਰਾਪਤਿ ਹੋਵੈ। ਸਗਰੀ ਦਾਰਿਦਤਾ ਕੋ ਖੋਵੈ॥੧੯॥

ਜੇ ਇਸ ਲੋਕ ਵਿਚ ਭਾਰੀ ਸੁਖ ਪ੍ਰਾਪਤ ਹੋਵੇ, ਧਨ ਆਦਿ ਦੀ ਕੋਈ ਘਾਟ ਨਾ ਰਹਿ ਜਾਵੇ, ਜੇ ਮੈਂ ਮੰਗ ਲਵਾਂਗਾ ਤਾਂ ਪ੍ਰਾਪਤ ਹੋ ਜਾਵੇਗਾ ਅਤੇ ਸਾਰੀ ਗ਼ਰੀਬੀ ਦੂਰ ਹੋ ਜਾਵੇਗੀ॥ ੧੯॥

ਮਨ ਭਾਵਨਿ ਸੁਖ ਕਰੌਂ ਬਿਲਾਸਾ। ਜਾਚਨਿ ਕੀ ਮਿਟਿਹੈ ਸਭਿ ਆਸਾ।
ਜਮ ਕੇ ਬਸਿ ਜਬਿ ਪਰਿਹੌਂ ਜਾਈ। ਦੇਹਿ ਸਾਸਨਾ ਨਰਕ ਗਿਰਾਈ॥੨੦॥

ਮਨ-ਭਾਉਂਦਾ ਸੁਖ ਬਿਲਾਸ ਕਰਾਂਗਾ ਅਤੇ ਮੰਗਣ ਦੀਆਂ ਸਾਰੀਆਂ ਆਸਾਂ ਉਮੀਦਾਂ ਖ਼ਤਮ ਹੋ ਜਾਣਗੀਆਂ। ਜਦ ਜਮਾਂ ਦੇ ਵੱਸ ਵਿਚ ਜਾ ਕੇ ਪਵਾਂਗਾ ਤਾਂ ਉਹ ਤਾੜਨਾ ਕਰਕੇ ਨਰਕਾਂ ਵਿਚ ਸੁੱਟ ਦੇਣਗੇ॥ ੨੦॥

ਕਿਤ ਕੋ ਸੁਖ ਅਬਿ ਜਾਚਨਿ ਕਰੌਂ। ਸੰਸੈ ਹੋਤਿ ਨ ਨਿਰਨੋ ਧਰੌਂ।
ਤੂਸ਼ਨਿ ਏਕ ਘਟੀ ਲਗਿ ਹੋਵਾ।ਤਬਿ ਸ੍ਰੀ ਸਤਿਗੁਰ ਤਿਸ ਦਿਸ਼ਿ ਜੋਵਾ॥੨੧॥

ਕਿਹੜਾ ਸੁਖ ਮੈਂ ਹੁਣ ਇਨ੍ਹਾਂ ਪਾਸੋਂ ਮੰਗਾਂ? ਸੰਸੇ ਵਿਚ ਪਿਆ ਹਾਂ ਕੋਈ ਨਿਰਣਾ ਵੀ ਨਹੀਂ ਕਰ ਸਕਦਾ ਹਾਂ।" ਇਕ ਘੜੀ ਤਕ ਚੁੱਪ ਰਿਹਾ। ਫਿਰ ਸਤਿਗੁਰੂ ਜੀ ਨੇ ਉਸ ਵੱਲ ਵੇਖ ਕੇ ਕਿਹਾ॥ ੨੧॥

ਭੋ ਦਿਜਬਰ! ਕਜੋਂ ਤੂਸ਼ਨਿ ਠਾਨੀ। ਜਾਚਨ ਕੀਜੈ ਚਾਹਿ ਮਹਾਂਨੀ।
ਸੋ ਹਮ ਤੇ ਲਿਹੁ ਜੋ ਮਨ ਭਾਵਾ। ਸਾਚ ਕਰਹਿਂ ਬਚ ਹਮ ਜੁ ਅਲਾਵਾ॥੨੨॥

"ਹੇ ਪੰਡਿਤ! ਚੁਪ ਕਿਉਂ ਹੋ ਗਿਆ ਹੈਂ? ਮੰਗੋ, ਬੇਸ਼ਕ ਕਿੰਨਾ ਵੀ ਮਹਾਨ ਹੋਵੇ। ਸੋ ਸਾਡੇ ਪਾਸੋਂ ਲਵੋ ਜੋ ਤੁਹਾਡੇ ਮਨ ਨੂੰ ਭਾਉਂਦਾ ਹੈ। ਅਸੀਂ ਜੋ ਤੇਰੇ ਨਾਲ ਬਚਨ ਕੀਤਾ ਸੀ, ਉਸ ਨੂੰ ਸੱਚ ਕਰਾਂਗੇ"॥ ੨੨॥

ਸੁਨਿ ਕੈ ਤਬਿ ਹੋਯਹੁ ਦਿਜ ਦੀਨ। ਦ੍ਵੈ ਲੋਕਨਿ ਸੁਖ ਲਾਲਸ ਕੀਨਿ।
ਬਿਨੈ ਸਹਤ ਬਚ ਕਹੈ ਬਨਾਇ। ਗੁਰੂ ਪ੍ਰਤਾਪ ਲਖਿ ਸੀਸ ਨਿਵਾਇ॥੨੩॥

ਇਹ ਸੁਣ ਕੇ ਬ੍ਰਾਹਮਣ ਬਹੁਤ ਦੀਨ ਹੋ ਗਿਆ, ਦੋਹਾਂ ਲੋਕਾਂ ਦੇ ਸੁਖ ਦੀ ਲਾਲਸਾ ਕੀਤੀ। ਗੁਰੂ ਜੀ ਦਾ ਪ੍ਰਤਾਪ ਵੇਖ ਕੇ ਸੀਸ ਨਿਵਾ ਕੇ ਬੇਨਤੀ ਵਾਲੇ ਸ਼ਬਦ ਕਹੇ॥ ੨੩॥

*ਦਿਜਉਵਾਚ*-'ਨਾਮ ਦੇਹਿਂ,ਧਨ ਦੇਹਿਂ ਨ ਜਨ ਕੋ,ਧਨ ਬਿਹੀਨ ਜਨ ਜਗ ਨ ਸੁਹਾਇ।
ਜੇ ਧਨ ਦੇਹਿਂ ਨਾਮ ਨਹਿਂ ਦੇਵੈਂ, ਨਾਮ ਬਿਨਾ ਜਨ ਜਮਪੁਰਿ ਜਾਇ।
ਤੁਮ ਪਹਿ ਕਹੀ ਨਹੀਂ ਬਨਿ ਆਵਹਿ ਜਜੋਂ ਭਾਵੈਂ ਤਜੋਂ ਬਨਤਿ ਬਨਾਇ।
ਗੁਰ ਅਮਰਦਾਸ ਤੇਜੋ ਕੇ ਨੰਦਨ, ਦੋਨਹੁ ਨਿਰਮਲ ਪੱਖ ਚਲਾਇ॥੨੪॥

ਨਾਮ ਦਿੰਦੇ ਹੋ ਤਾਂ ਮਨੁੱਖ ਨੂੰ ਧਨ ਨਹੀਂ ਦਿੰਦੇ ਹੋ, ਧਨ ਤੋਂ ਬਗੈਰ ਮਨੁੱਖ ਜਗ ਵਿਚ ਸ਼ੋਭਦਾ ਨਹੀਂ। ਜੇ ਧਨ ਦਿੰਦੇ ਹੋ ਤਾਂ ਨਾਮ ਨਹੀਂ ਦਿੰਦੇ, ਨਾਮ ਬਿਨਾਂ ਮਨੁੱਖ ਜਮਪੁਰੀ ਵਿਚ ਜਾਂਦਾ ਹੈ। ਤੁਹਾਨੂੰ ਕਿਹਾ ਫਬਦਾ ਨਹੀਂ, ਜਿਵੇਂ ਭਾਉਂਦਾ ਹੈ, ਉਸ ਤਰ੍ਹਾਂ ਹੀ ਕੋਈ ਬਣਤ ਬਣਾ ਦੇਵੋ। ਹੇ ਗੁਰੂ ਅਮਰਦਾਸ ਜੀ, ਤੇਜ ਭਾਨ ਦੇ ਪੁੱਤਰ! ਦੋਵਾਂ ਪੱਖਾਂ ਵਿਚ ਨਿਰਮਲਤਾਈ ਲਿਆਵੋ ਭਾਵ ਗਰੀਬੀ ਵੀ ਦੂਰ ਕਰੋ ਅਤੇ ਪਰਲੋਕ ਦਾ ਸੁਖ ਵੀ ਦੇਵੋ॥ ੨੪॥

*ਚੌਪਈ*-ਸੱਤਜਨਾਮ ਜੇ ਦੇਵੈਂ ਜਨ ਕੋ। ਰਹੈ ਦਾਰਿਦੀ ਪਾਇ ਨ ਧਨ ਕੋ।
ਇਹਾਂ ਲੋਕ ਪਰਤਾਪ ਨ ਜਾਨਹਿ।'ਅਹੈ ਰੰਕ,ਹੀਨੋ'ਪਹਿਚਾਨਹਿਂ॥੨੫॥

ਜੇ ਪ੍ਰਭੂ ਦਾ ਸੱਚਾ ਨਾਮ ਲੋਕਾਂ ਨੂੰ ਦਿੰਦੇ ਹੋ, ਉਹ ਧਨ ਨਾ ਪਾ ਕੇ ਗਰੀਬੀ ਵਿਚ ਰਹਿੰਦਾ ਹੈ, ਇਸ ਲੋਕ ਦਾ ਪਰਤਾਪ ਨਹੀਂ ਜਾਣਦਾ 'ਅਜਿਹਾ ਮਨੁੱਖ ਨੀਵਾਂ ਪਹਿਚਾਣੋ॥ ੨੫॥

ਤੁਮਰੀ ਦਾਤ ਨ ਜਾਨੈ ਕੋਈ। ਸੁਖ ਪ੍ਰਲੋਕ ਨਹਿਂ ਪਾਵਹਿ ਸੋਈ।
ਜੇ ਕਰਿ ਧਨ ਦੇਵਹੁ ਨਿਜ ਜਨ ਕੋ। ਭੋਗਹਿ ਅਨਿਕ ਰੀਤ ਬਿਸ਼ਿਯਨ ਕੋ॥੨੬॥

ਤੁਹਾਡੀ ਦਾਤ ਨੂੰ ਕੋਈ ਨਹੀਂ ਜਾਣਦਾ, ਉਹ ਪਰਲੋਕ ਦਾ ਸੁਖ ਵੀ ਨਹੀਂ ਪਾਉਂਦਾ ਹੈ। ਜੇ ਆਪਣੇ ਸੇਵਕਾਂ ਨੂੰ ਧਨ ਦੇਵੋ ਤਾਂ ਉਹ ਅਨੇਕ ਪ੍ਰਕਾਰ ਦੇ ਵਿਸ਼ਿਆਂ ਨੂੰ ਭੋਗਣਗੇ॥ ੨੬॥

ਬਿਨਾ ਨਾਮ ਜਮ ਕੇ ਬਸਿ ਪਰੈ। ਨਾਨਾ ਨਰਕ ਬਿਖੈ ਦੁਖ ਭਰੈ।
ਨਹੀਂ ਆਪ ਕੀ ਦਾਤ ਪਛਾਨਹਿ। ਸਭਿ ਸੰਕਟ ਪ੍ਰਾਪਤਿ ਜਿਸ ਜਾਨਹਿਂ॥੨੭॥

ਨਾਮ ਬਗੈਰ ਜਮ ਦੇ ਵੱਸ ਪੈਂਦੇ ਹਨ, ਅਤੇ ਕਈ ਪ੍ਰਕਾਰ ਨਰਕਾਂ ਵਿਚ ਦੁੱਖ ਪਾਉਂਦੇ ਹਨ। ਆਪ ਦੀ ਦਾਤ ਪਛਾਣੀ ਨਹੀਂ ਜਾ ਸਕਦੀ, ਜਿਸ ਨੂੰ ਸਭ ਸੰਕਟ ਪ੍ਰਾਪਤ ਹਨ, ਓਹੀ ਜਾਣਦਾ ਹੈ॥ ੨੭॥

ਦੋਨਹੁ ਲੋਕ ਆਪ ਕੋ ਦਾਨ। ਬਿਦਤੈ ਜਨ ਪਾਵਹਿ ਕੱਲਜਾਨ।
ਕਹਨਿ ਬਨਹਿ ਨਹਿਂ ਰਾਵਰਿ ਪਾਸ। ਜਿਮ ਜਾਨਹੁ ਤਿਮ ਪੂਰਹੁ ਆਸ॥੨੮॥

ਦੋਵਾਂ ਲੋਕਾਂ ਵਿਚ ਆਪ ਦਾ ਦਾਨ ਪ੍ਰਗਟ ਹੈ ਤੇ ਸੇਵਕ ਮੁਕਤੀ ਪਾਉਂਦੇ ਹਨ। ਆਪ ਜੀ ਪਾਸ ਮੇਰਾ ਕਹਿਣਾ ਨਹੀਂ ਬਣਦਾ, ਜਿਵੇਂ ਜਾਣਦੇ ਹੋ ਉਸ ਤਰ੍ਹਾਂ ਹੀ ਮੇਰੀ ਆਸ ਪੂਰੀ ਕਰੋ॥ ੨੮॥

ਲੋਕ ਪ੍ਰਲੋਕ ਮਲੀਨ ਬਿਹੀਨ। ਤੁਮਰੋ ਜਨ ਹੋਵੈ ਸੁਖ ਲੀਨ'।
ਇਮ ਕਹਿ ਬੰਦਨ ਦਿਜ ਨੇ ਕਰੀ। ਦ੍ਵੈ ਲੋਕਨ ਸੁਖ ਕਾਂਖਾ ਧਰੀ॥੨੯॥

ਲੋਕ-ਪਰਲੋਕ ਵਿਚ ਆਪ ਦਾ ਸੇਵਕ ਮੈਲ-ਰਹਿਤ ਹੋ ਕੇ ਸੁਖ ਵਿਚ ਲੀਨ ਹੋਵੇ ਭਾਵ ਐਸੀ ਕਿਰਪਾ ਕਰੋ ਕਿ ਮਨੁੱਖ ਲੋਕ-ਪਰਲੋਕ ਦੋਵੇਂ ਥਾਈਂ ਸੁਖ ਵਿਚ ਮਘਨ ਹੋਵੇ।'' ਇਸ ਤਰ੍ਹਾਂ ਕਹਿ ਕੇ ਬ੍ਰਾਹਮਣ ਨੇ ਬੰਦਨਾ ਕੀਤੀ। ਉਸ ਨੇ ਇਸ ਤਰ੍ਹਾਂ ਦੋਵਾਂ ਲੋਕਾਂ ਦਾ ਸੁਖ ਮੰਗਿਆ॥ ੨੯॥

ਪਿਖਿ ਸਤਿਗੁਰ ਦਿਜ ਕੀ ਚਤੁਰਾਈ। ਭਏ ਪ੍ਰਸੰਨ ਤਨਕ ਮੁਸਕਾਈ।
ਕਹਜੋ ਬਾਕ 'ਦੋਨਹੁ ਤੁਮ ਲੇਹੁ। ਪ੍ਰਾਪਤਿ ਹ੍ਵੈ ਸੁਖ ਅਬਹਿ ਅਛੇਹੁ॥੩੦॥

ਸਤਿਗੁਰੂ ਜੀ ਬ੍ਰਾਹਮਣ ਦੀ ਚਤਰਾਈ ਵੇਖ ਕੇ ਬਹੁਤ ਪ੍ਰਸੰਨ ਹੋਏ। ਫਿਰ ਮੁਸਕਰਾ ਕੇ ਬਚਨ ਕੀਤੇ, ''ਤੂੰ ਦੋਹਾਂ ਲੋਕਾਂ ਦਾ ਹੀ ਸੁਖ ਲੈ, ਹੁਣ ਹੀ ਤੈਨੂੰ ਸਥਾਈ ਸੁਖ ਪ੍ਰਾਪਤ ਹੋ ਜਾਵੇਗਾ॥ ੩੦॥

ਜਬਿ ਲੌ ਜੀਵਹੁ ਧਨ ਬਹੁ ਪਾਵਹੁ। ਸਿਮਰਹੁ ਸੱਤਿਨਾਮ ਲਿਵ ਲਾਵਹੁ।
ਅੰਤ ਸਮੈ ਜਮ ਨਹਿਂ ਦਰਸੈ ਹੋ। ਪੁੰਨਵਾਨ ਕੇ ਲੋਕ ਸਿਧੈ ਹੋ'॥੩੧॥

ਜਦ ਤਕ ਜੀਵੇਂਗਾ, ਬਹੁਤ ਧਨ ਪਾਵੇਂਗਾ, ਸਦਾ ਹੀ ਲਿਵ ਲਾ ਕੇ ਸਤਿਨਾਮ ਦਾ ਸਿਮਰਨ ਕਰ। ਅੰਤਮ ਸਮੇਂ ਤੈਨੂੰ ਜਮਾਂ ਦੇ ਦਰਸ਼ਨ ਨਹੀਂ ਹੋਣਗੇ। ਪੁੰਨਵਾਨ ਪੁਰਖਾਂ ਵਾਲੇ ਲੋਕ ਵਿਚ ਭਾਵ ਬੈਕੁੰਠ ਵਿਚ ਸਿੱਧਾ ਚਲੇ ਜਾਵੇਂਗਾ''॥ ੩੧॥

ਬਰ ਲੇ ਕਰਿ ਦਿਜਬਰ ਹਰਖਾਇਵ। ਜਨਮ ਮਰਨ ਸੰਦੇਹ ਮਿਟਾਇਵ।
ਨਮਸਕਾਰ ਕਰਿ ਸਦਨ ਸਿਧਾਰਾ। ਤਬਿ ਤੇ ਪ੍ਰਾਪਤਿ ਦਰਬ ਉਦਾਰਾ॥੩੨॥

ਵਰ ਪ੍ਰਾਪਤ ਕਰਕੇ ਬ੍ਰਾਹਮਣ ਬਹੁਤ ਪ੍ਰਸੰਨ ਹੋਇਆ, ਉਸ ਦਾ ਜਨਮ ਮਰਨ ਦਾ ਸ਼ੰਕਾ ਖਤਮ ਹੋ ਗਿਆ। ਨਮਸਕਾਰ ਕਰ ਕੇ ਆਪਣੇ ਘਰ ਨੂੰ ਚਲਾ ਗਿਆ। ਤਦ ਤੋਂ ਉਸ ਨੂੰ ਬਹੁਤ ਧਨ ਪ੍ਰਾਪਤ ਹੋਣ ਲੱਗਾ॥ ੩੨॥

ਸਗਰੀ ਚਿੰਤਾ ਰਿਦੇ ਬਿਨਾਸੀ। ਅਨਿਕ ਭਾਂਤਿ ਕੇ ਲਹਿ ਸੁਖ ਰਾਸੀ।
ਅੰਤ ਸਮਾ ਜਬਿ ਪ੍ਰਾਪਤਿ ਹੋਵਾ। ਨਹੀਂ ਨਰਕ ਕੋ ਸੰਕਟ ਜੋਵਾ॥ ੩੩ ॥

ਉਸ ਦੇ ਹਿਰਦੇ ਦੀ ਸਾਰੀ ਚਿੰਤਾ ਦੂਰ ਹੋਈ, ਅਨੇਖ ਪ੍ਰਕਾਰ ਦੇ ਸੁਖਾਂ ਦੀ ਪੂੰਜੀ ਪ੍ਰਾਪਤ ਹੋਈ। ਜਦ ਅੰਤ ਸਮਾਂ ਪ੍ਰਾਪਤ ਹੋਇਆ ਨਰਕਾਂ ਨੂੰ ਜਾਣ ਦਾ ਦੁੱਖ ਨਹੀਂ ਪਾਇਆ॥ ੩੩॥

ਪੁੰਨਵਾਨ ਪੁਰਖਨਿ ਗਤਿ ਪਾਈ। ਸ੍ਰੀ ਸਤਿਗੁਰ ਕੀ ਦਾਤ ਸੁਹਾਈ।
ਤਹਾਂ ਰਾਤ੍ਰਿ ਬਸਿ ਕਰਿ ਗੋਸਾਈਂ। ਭਈ ਪ੍ਰਾਤਿ ਜਾਗੇ ਸਮੁਦਾਈ॥ ੩੪ ॥

ਪੁੰਨਵਾਨ ਪੁਰਖਾਂ ਵਰਗੀ ਮੁਕਤੀ ਪਾਈ। ਸ੍ਰੀ ਸਤਿਗੁਰੂ ਜੀ ਦੀ ਦਾਤ ਨੇ ਉਸ ਦੀ ਸ਼ੋਭਾ ਵਧਾ ਦਿੱਤੀ। ਗੁਰੂ ਜੀ ਉਸ ਥਾਂ ਇਕ ਰਾਤ ਵਸ ਕੇ, ਜਦ ਸਵੇਰ ਹੋਈ ਤਾਂ ਸਮੂਹ ਸੰਗਤ ਜਾਗ ਪਈ॥ ੩੪॥

ਨਿਤ ਕੀ ਕ੍ਰਿਯਾ ਕੀਨ ਇਸ਼ਨਾਨੇ। ਸੰਗਤਿ ਭੀਰ ਸੰਗ ਪ੍ਰਸਥਾਨੇ।
ਸਨੇ ਸਨੇ ਮਗ ਇਸੀ ਪ੍ਰਕਾਰ। ਨਿਤ ਉਠਿ ਚਲਹਿਂ ਗੁਰੂ ਸੁਖਕਾਰਿ॥ ੩੫ ॥

ਨਿਤ ਦੀ ਕ੍ਰਿਆ ਵਾਂਗ, ਇਸ਼ਨਾਨ ਕੀਤਾ ਤੇ ਸੰਗਤ ਦੇ ਹਜੂਮ ਨੂੰ ਨਾਲ ਲੈ ਕੇ ਅੱਗੇ ਚਲ ਪਏ। ਇਸ ਪ੍ਰਕਾਰ ਹੌਲੀ-ਹੌਲੀ ਚਲਦੇ ਹੋਏ ਗੁਰੂ ਜੀ ਨਿਤ ਉੱਠ ਕੇ ਚਲ ਪੈਂਦੇ ਸਨ॥ ੩੫॥

ਪ੍ਰਾਪਤਿ ਭਏ ਬਿਲੋਕਤਿ ਦੇਸ਼। ਬੋਲਤਿ ਜੈਜੈਕਾਰ ਅਸ਼ੇਸ਼।
ਜਮਨਾ ਉਲੰਘੇ ਦੇਸ਼ ਅਗਾਰੇ। ਪੁਨ ਆਏ ਸਤੁੱਦ੍ਰਵ ਕਿਨਾਰੇ॥ ੩੬ ॥

ਜਿਹੜੇ ਵੀ ਦੇਸ਼ ਰਾਹ ਵਿਚ ਆਉਂਦੇ ਸਨ, ਉਨ੍ਹਾਂ ਨੂੰ ਵੇਖ ਕੇ ਜੈ ਜੈ ਕਾਰ ਬੋਲਦੇ ਸਨ। ਜਮਨਾ ਨੂੰ ਲੰਘ ਕੇ ਅਗਲੇ ਦੇਸ਼ ਵਿਚ ਆ ਗਏ, ਫਿਰ ਸਤਲੁਜ ਦੇ ਕਿਨਾਰੇ ਆ ਗਏ॥ ੩੬॥

ਚਢੇ ਤਰੀ ਪਰ ਹੋਏ ਪਾਰ। ਦੇਸ਼ ਦੁਆਬੇ ਕੇਰ ਮਝਾਰ।
ਸਨੈ ਸਨੈ ਉਲੰਘਜੋ ਜਬਿ ਸਾਰੋ। ਤੀਰ ਬਿਪਾਸਾ ਆਨਿ ਨਿਹਾਰੋ॥ ੩੭ ॥

ਬੇੜੀਆਂ ਵਿਚ ਚੜ੍ਹ ਕੇ ਦਰਿਆ ਨੂੰ ਪਾਰ ਕੀਤਾ ਅਤੇ ਦੁਆਬੇ ਦੇਸ਼ ਦੇ ਵਿਚ ਆ ਗਏ। ਹੌਲੀ-ਹੌਲੀ ਜਦ ਸਾਰਾ ਦੁਆਬਾ ਪਾਰ ਕਰ ਲਿਆ ਤਾਂ ਬਿਆਸਾ ਦਰਿਆ ਦਾ ਕਿਨਾਰਾ ਆ ਵੇਖਿਆ॥ ੩੭॥

ਗੋਇੰਦਵਾਲ ਜਬਹਿ ਸੁਧਿ ਆਈ। ਰਾਮਦਾਸ ਲੇ ਨਰ ਸਮੁਦਾਈ।
ਜੁਤ ਉਤਸਾਹ ਅਗਾਰੀ ਚਾਲੇ। ਪਠਹਿਂ ਸ਼ਬਦ ਕਰਿ ਪ੍ਰੇਮ ਬਿਸਾਲੇ॥ ੩੮ ॥

ਗੋਇੰਦਵਾਲ ਜਦ ਇਹ ਖਬਰ ਪੁਜੀ ਤਾਂ ਸ੍ਰੀ ਰਾਮਦਾਸ ਜੀ ਮਨੁੱਖਾਂ ਦੇ ਇਕੱਠ ਨੂੰ ਲੈ ਕੇ ਬੜੇ ਉਤਸ਼ਾਹ ਨਾਲ ਭਰ ਕੇ ਅੱਗੇ ਹੋ ਕੇ ਲੈਣ ਚਲੇ ਗਏ। ਸ਼ਬਦ ਪੜ੍ਹ ਕੇ ਉਹ ਬੜਾ ਪ੍ਰੇਮ ਕਰ ਰਹੇ ਸਨ॥ ੩੮॥

ਦਰਸ਼ਨ ਕਰੇ ਜਾਇ ਸੁਖਰਾਸੀ। ਧਰਹਿਂ ਅਕੋਰ ਚਰਨ ਕੇ ਪਾਸੀ।
ਸਭਿ ਕੀ ਕੁਸ਼ਲ ਬੂਝਿ ਸਤਿਕਾਰੇ। ਰਾਮਦਾਸ ਸੋਂ ਬਾਕ ਉਚਾਰੇ॥ ੩੯ ॥

ਸੁਖਾਂ ਦੀ ਖਾਣ ਸ੍ਰੀ ਗੁਰੂ ਜੀ ਦੇ ਜਾ ਕੇ ਦਰਸ਼ਨ ਕਰਦੇ ਸਨ। ਗੁਰੂ ਜੀ ਦੇ ਚਰਨਾਂ ਦੇ ਪਾਸ ਭੇਟਾਵਾਂ ਧਰਦੇ ਸਨ। ਗੁਰੂ ਜੀ ਨੇ ਸਭ ਦੀ ਕੁਸ਼ਲਤਾ ਪੁਛ ਕੇ ਸਤਿਕਾਰ ਕੀਤਾ ਤੇ ਫਿਰ ਸ੍ਰੀ ਰਾਮਦਾਸ ਜੀ ਨੂੰ ਕਹਿਣ ਲੱਗੇ॥ ੩੯॥

'ਤੁਮ ਕੋ ਗਏ ਸੌਂਪ ਸਭਿ ਕਾਰੀ। ਕੁਸ਼ਲ ਸੰਗ ਸੋ ਭਲੇ ਸੰਭਾਰੀ?।
ਅਨਦ ਸਮੇਤ ਅਪਰ ਸਭਿ ਅਹੈਂ?। ਗੋਇੰਦਵਾਲ ਵਿਖੇ ਜੇ ਰਹੈਂ॥ ੪੦ ॥

"ਤੁਹਾਨੂੰ ਸਾਰਾ ਕਾਰੋਬਾਰ ਸੌਂਪ ਕੇ ਗਏ ਸੀ, ਕੀ ਉਸ ਦੀ ਚੰਗੀ ਤਰ੍ਹਾਂ ਸਾਂਭ ਸੰਭਾਲ ਕੀਤੀ ਹੈ ? ਹੋਰ ਸਾਰੇ ਅਨੰਦ ਪ੍ਰਸੰਨ ਹਨ ? ਜਿਹੜੇ ਮਨੁੱਖ ਗੋਇੰਦਵਾਲ ਵਿਚ ਰਹੇ ਸਨ"॥ ੪੦॥

**ਹਾਥ ਜੋਰਿ ਕਰਿ ਸਕਲ ਬਤਾਈ। 'ਪ੍ਰਭੁ ਤੁਮ ਨੇ ਸਭਿ ਸੁਖ ਬਰਤਾਈ।**
**ਜੇਤਿਕ ਜਿਸਤੇ ਕਾਰ ਕਰਾਈ। ਤੇਤਿਕ ਭਈ ਕੁਸ਼ਲ ਸਮੁਦਾਈ'॥੪੧॥**

ਸ੍ਰੀ ਰਾਮਦਾਸ ਜੀ ਨੇ ਹੱਥ ਜੋੜ ਕੇ ਸਾਰੀ ਗੱਲ ਦੱਸੀ, "ਹੇ ਪ੍ਰਭੂ ਜੀ ! ਤੁਸੀਂ ਸਾਰੇ ਸੁਖ ਵਰਤਾਇਆ ਹੈ, ਜਿਸ ਤਰ੍ਹਾਂ ਜਿਸ ਤੋਂ ਕਾਰ ਕਰਵਾਉਣੀ ਚਾਹੁੰਦੇ ਹੋ, ਉਸ ਤਰ੍ਹਾਂ ਹੀ ਸਾਰੇ ਕੁਸ਼ਲ ਮੰਗਲ ਹੈ"॥ ੪੧॥

**ਇਮ ਮਿਲਿ ਸਕਲ ਨਰਨ ਕੇ ਸਾਥ। ਉਤਰੇ ਪਾਰ ਬਿਪਾਸਾ ਨਾਥ।**
**ਪੁਰਿ ਮਹਿਂ ਪ੍ਰਵਿਸ਼ੇ ਮੰਗਲ ਕਰਿਤੇ। ਦਰਸਹਿਂ ਤ੍ਰਿਯ ਨਰ ਹਰਖ ਸੁ ਧਰਿਤੇ॥੪੨॥**

ਇਸ ਤਰ੍ਹਾਂ ਸਾਰੇ ਮਨੁੱਖਾਂ ਨਾਲ ਮਿਲ ਕੇ, ਬਿਆਸ ਦਰਿਆ ਨੂੰ ਪਾਰ ਕਰ ਗਏ। ਜਦ ਨਗਰ ਵਿਚ ਪ੍ਰਵੇਸ਼ ਕੀਤਾ ਤਾਂ ਮਨੁੱਖ ਤੇ ਇਸਤਰੀਆਂ ਪ੍ਰਸੰਨਤਾ ਧਾਰ ਕੇ ਦਰਸ਼ਨ ਕਰਨ ਵਾਸਤੇ ਆਏ॥ ੪੨॥

**ਆਇ ਬਿਰਾਜੇ ਅਪਨਿ ਸਥਾਨ। ਮੰਗਲ ਹੋਤਿ ਅਨੇਕ ਬਿਧਾਨ।**
**ਜੋ ਗ੍ਰਾਮਨਿ ਕੇ ਸੰਗੀ ਹੁਤੇ। ਕਰਿ ਬੰਦਨ ਘਰ ਗਮਨੇ ਤਿਤੇ॥੪੩॥**

ਆ ਕੇ ਆਪਣੇ ਆਸਣ ਤੇ ਬਿਰਾਜ ਗਏ, ਅਨੇਕ ਪ੍ਰਕਾਰ ਦਾ ਮੰਗਲ ਹੋ ਰਿਹਾ ਸੀ। ਜਿਹੜੇ ਪਿੰਡਾਂ ਦੇ ਸੰਗੀ ਸਨ ਉਹ ਬੰਦਨਾ ਕਰਕੇ ਆਪਣੇ ਪਿੰਡਾਂ ਅਤੇ ਘਰਾਂ ਨੂੰ ਚਲੇ ਗਏ॥ ੪੩॥

**ਸੁਜਸੁ ਕਰਤਿ ਬਹੁ ਸਤਿਗੁਰ ਕੇਰਾ। ਫੈਲਜੋ ਦੇਸ਼ ਬਿਦੇਸ਼ ਬਡੇਰਾ।**
**ਕਰਤਿ ਅਨਿਕ ਜੀਵਨਿ ਕੱਲਜਾਨ। ਦਜੋਸ ਬਿਤਾਵਹਿ ਗੁਰੁ ਭਗਵਾਨ॥੪੪॥**

ਉਹ ਸਤਿਗੁਰੂ ਜੀ ਦਾ ਬਹੁਤ ਜੱਸ ਕਰਦੇ ਸਨ। ਜਿਹੜਾ ਜੱਸ ਦੇਸ਼ਾਂ ਬਦੇਸ਼ਾਂ ਵਿਚ ਬਹੁਤ ਫੈਲਿਆ ਹੋਇਆ ਸੀ। ਭਗਵਾਨ ਰੂਪ ਗੁਰੂ ਜੀ ਅਨੇਕ ਲੋਕਾਂ ਦਾ ਜੀਵਨ ਕਲਿਆਣ ਕਰਦੇ ਜੀਵਨ ਬਤੀਤ ਕਰ ਰਹੇ ਸਨ॥ ੪੪॥

ਦੋਹਰਾ- **ਪ੍ਰਥਮ ਰੀਤਿ ਨਿਤ ਚਲਤਿ ਤਿਮ, ਦੇਗ਼ ਕਰਨਿ ਤੇ ਆਦਿ।**
**ਸਿੱਖਜ ਸੈਂਕਰੇ ਹੋਤਿ ਹੈਂ ਪ੍ਰਾਪਤਿ ਪਰਮ ਪ੍ਰਸਾਦਿ॥੪੫॥**

ਪਹਿਲੀ ਵਾਲੀ ਰੀਤੀ ਉਸ ਤਰ੍ਹਾਂ ਹੀ ਚਲ ਪਈ, ਲੰਗਰ ਚਾਲੂ ਹੋ ਗਿਆ ਅਤੇ ਸੈਂਕੜੇ ਸਿੱਖ ਪਰਮ ਪ੍ਰਸ਼ਾਦਿ ਭਾਵ ਨਾਮ ਦਾਨ ਪ੍ਰਾਪਤ ਕਰਨ ਲੱਗੇ॥ ੪੫॥

*ਪਹਿਲੀ ਰਾਸ ਦਾ ਪੰਜਾਹਵਾਂ ਅਧਿਆਇ ਸਮਾਪਤ ਹੋਇਆ॥ ੫੦॥*

# ਅਧਿਆਇ ਇਕਵੰਞਵਾਂ

### ਬਾਉਲੀ ਬਣਾਉਣੀ, ਸ੍ਰੀ ਰਾਮਦਾਸ ਜੀ ਦੇ ਸੰਬੰਧੀਆਂ ਦਾ ਮੇਲ

ਦੋਹਰਾ-ਧਰਮ ਧੁਰੰਧਰ ਅਮਰ ਗੁਰੁ ਸਦਾ ਚਹਿਤਿ ਉਪਕਾਰ।
ਰਚਿਬੇ ਤੀਰਥ ਬਾਵਲੀ ਸਿੱਖਜਨਿ ਹੇਤੁ ਉਧਾਰ॥੧॥

ਧਰਮ ਦੇ ਆਚਾਰੀਆ ਗੁਰੂ ਅਮਰਦਾਸ ਜੀ ਸਦਾ ਹੀ ਉਪਕਾਰ ਕਰਨਾ ਚਾਹੁੰਦੇ ਸਨ। ਸਿੱਖਾਂ ਦੇ ਉਧਾਰ ਵਾਸਤੇ ਇਕ ਬਾਉਲੀ ਬਣਾਉਣਾ ਚਾਹੁੰਦੇ ਸਨ॥ ੧॥

ਚੌਪਈ- ਇਕ ਦਿਨ ਸਭਾ ਮਝਾਰ ਉਚਾਰਾ। 'ਇਹਾਂ ਬਾਵਲੀ ਲਗਹਿ ਉਦਾਰਾ।
ਸਿਖ ਸੰਗਤਿ ਦਰਸ਼ਨ ਕੋ ਆਵਹਿਂ। ਸਭਿ ਮਿਲਿ ਗੁਰ ਤੀਰਥ ਜਲ ਨਾਵਹਿਂ' ॥੨॥

ਇਕ ਦਿਨ ਸਭਾ ਦੇ ਵਿਚ ਉਨ੍ਹਾਂ ਕਿਹਾ, "ਏਥੇ ਇਕ ਉੱਤਮ ਬਾਉਲੀ ਬਣਾਵਾਂਗੇ। ਜਦ ਸਿੱਖ-ਸੰਗਤ ਦਰਸ਼ਨ ਕਰਨ ਆਵੇ ਤਾਂ ਸਾਰੇ ਮਿਲ ਕੇ ਗੁਰੂ-ਤੀਰਥ ਵਿਚ ਇਸ਼ਨਾਨ ਕਰਨਗੇ॥ ੨॥

ਇਮ ਕਹਿ ਸਤਿਗੁਰ ਆਇਸੁ ਦੀਨਸਿ। 'ਲਿਖਹੁ ਹੁਕਮਨਾਮੇ ਹਿਤ ਚੀਨਸਿ।
ਤੀਰਥ ਕੀ ਤਜਾਰੀ ਗੁਰੁ ਕਰੈਂ। ਹੁਇ ਨਿਹਾਲ ਸੇਵਾ ਹਿਤ ਧਰੈਂ' ॥੩॥

ਇਹ ਕਹਿ ਕੇ ਸਤਿਗੁਰੂ ਜੀ ਨੇ ਆਗਿਆ ਕੀਤੀ, "ਸਾਰੀ ਸੰਗਤ ਦੀ ਜਾਣਕਾਰੀ ਹਿਤ ਹੁਕਮਨਾਮੇ ਲਿਖੋ ਕਿ ਗੁਰੂ ਜੀ ਤੀਰਥ ਬਣਾਉਣ ਦੀ ਤਿਆਰੀ ਕਰ ਰਹੇ ਹਨ, ਸਿੱਖ ਪ੍ਰੇਮ ਧਾਰਨ ਕਰਕੇ ਸੇਵਾ ਕਰਕੇ ਨਿਹਾਲ ਹੋਣ"॥ ੩॥

ਪਾਰੋ ਨੇ ਲਿਖਿ ਸਕਲ ਪਠਾਏ। ਪੁਰਿ ਗ੍ਰਾਮਨ ਤੇ ਸੁਨਿ ਸਿਖ ਆਏ।
ਭਯੋ ਮੇਲ ਸੰਗਤਿ ਕੋ ਭਾਰੋ। ਜਥਾ ਸ਼ਕਤਿ ਲੈ ਆਵਹਿਂ ਕਾਰੋ॥੪॥

ਭਾਈ ਪਾਰੋ ਨੇ ਹੁਕਮਨਾਮੇ ਲਿਖ ਕੇ ਸਭ ਨੂੰ ਭੇਜ ਦਿੱਤੇ, ਨਗਰਾਂ, ਪਿੰਡਾਂ ਦੇ ਸਿੱਖ ਸੁਣ ਕੇ ਆਏ। ਸੰਗਤ ਦਾ ਭਾਰੀ ਇਕੱਠ ਹੋਇਆ। ਉਹ ਆਪਣੀ ਸਮਰੱਥਾ ਅਨੁਸਾਰ ਨਜ਼ਰਾਨੇ ਲੈ ਕੇ ਆਏ ਸਨ॥ ੪॥

ਦਰਸ਼ਨ ਹੇਤੁ ਚੌਂਪ ਚਿਤ ਧਾਰੇ। ਸੇਵਾ ਠਾਨਹਿਂ ਗੁਰੂ ਅਗਾਰੇ।
ਮਿਲਿ ਗੁਰ ਪਗ ਕੋ ਬੰਦਨ ਠਾਨਹਿਂ। ਧਰਹਿਂ ਭਾਉ ਅਪਨੋ ਹਿਤ ਜਾਨਹਿਂ॥੫॥

ਦਰਸ਼ਨਾਂ ਵਾਸਤੇ ਚਿੱਤ ਵਿਚ ਬੜਾ ਹੁਲਾਸ ਧਾਰਨ ਕੀਤਾ ਹੋਇਆ ਸੀ, ਗੁਰੂ ਜੀ ਅੱਗੇ ਸੇਵਾ ਕਰਦੇ ਸਨ ਅਤੇ ਮਿਲ ਕੇ ਗੁਰੂ ਜੀ ਨੂੰ ਬੰਦਨਾ ਕਰਦੇ ਸਨ। ਆਪਣਾ ਹਿਤ ਜਾਣ ਕੇ ਚਿੱਤ ਵਿਚ ਪ੍ਰੇਮ ਧਾਰਨ ਕਰਦੇ ਸਨ॥ ੫॥

ਸ਼੍ਰੀ ਗੁਰੂ ਨੇ ਸ਼ੁਭ ਦਿਵਸਿ ਨਿਹਾਰਾ। ਨਿਕਸੇ ਵਹਿਰ ਅਨੰਦ ਉਦਾਰਾ।
ਸਭਿ ਸੰਗਤਿ ਕੋ ਸੰਗਿ ਸੁ ਲੀਨਿ। ਬਹੁ ਮਿਸ਼ਟਾਨ ਮੰਗਾਵਨਿ ਕੀਨਿ॥੬॥

ਸ੍ਰੀ ਗੁਰੂ ਅਮਰਦਾਸ ਜੀ ਸ਼ੁਭ ਦਿਵਸ ਵੇਖ ਕੇ ਬੜੇ ਅਨੰਦਮਈ ਹੋ ਕੇ ਬਾਹਰ ਨਿਕਲੇ। ਸਾਰੀ ਸੰਗਤ ਨੂੰ ਆਪਣੇ ਨਾਲ ਲਿਆ ਅਤੇ ਬਹੁਤ ਮਿੱਠਾ ਮੰਗਵਾਇਆ॥ ੬॥

ਬਲ ਸੁੰਦਰ ਪਿਖਿ ਪਾਸ ਬਿਪਾਸਾ। ਢਿਗ ਪੁਰਿ ਗੋਇੰਦਵਾਲ ਪ੍ਰਕਾਸ਼ਾ।
ਮੰਦ ਮੰਦ ਪਦ ਸੁੰਦਰ ਧਰਿਹੀਂ। ਸੰਗ ਸੰਗਤਾਂ ਭੀਰ ਨਿਹਰਿਹੀਂ॥੭॥

ਦਰਿਆ ਬਿਆਸ ਦੇ ਪਾਸ ਇਕ ਸੁੰਦਰ ਥਾਂ ਵੇਖ ਕੇ, ਜਿਥੇ ਗੋਇੰਦਵਾਲ ਨਗਰੀ ਦਾ ਪ੍ਰਕਾਸ਼ ਕੀਤਾ ਸੀ, ਹੌਲੀ ਹੌਲੀ ਸੁੰਦਰ ਚਰਨ ਟਿਕਾਉਂਦੇ ਹੋਏ ਅਤੇ ਸੰਗਤਾਂ ਦੀ ਭੀੜ ਨੂੰ ਨਾਲ ਲੈਂਦੇ ਹੋਏ, ਚਲ ਪਏ॥ ੭॥

ਸੁਥਲ ਜਾਨਿ ਗੁਰੁ ਇਸਥਿਤ ਭਏ। ਟਕ ਲਾਵਨਿ ਕੀ ਆਇਸੁ ਦਏ।
ਬੁੱਢੇ ਪ੍ਰਥਮ ਕਹੀ ਕਰ ਗਹੀ। ਜਹਿਂ ਗੁਰ ਕਹੀ ਤਿਰਥ ਕਰਿ ਸਹੀ॥੮॥

ਸ੍ਰੇਸ਼ਟ ਥਾਂ ਜਾਣ ਕੇ ਗੁਰੂ ਜੀ ਖੜੇ ਹੋ ਗਏ ਅਤੇ ਟੱਕ ਲਾਉਣ ਦੀ ਆਗਿਆ ਦਿੱਤੀ। ਸਭ ਤੋਂ ਪਹਿਲਾਂ ਬਾਬਾ ਬੁੱਢਾ ਜੀ ਨੇ ਕਹੀ ਨੂੰ ਆਪਣੇ ਹੱਥ ਵਿਚ ਲੈ ਕੇ, ਜਿਥੇ ਗੁਰੂ ਜੀ ਨੇ ਤੀਰਥ ਬਨਾਉਣ ਵਾਸਤੇ ਕਿਹਾ ਸੀ॥ ੮॥

ਤਹਿਂ ਤੇ ਮਾਟੀ ਲੀਨਿ ਉਪਾਟੀ। ਭਰੀ ਟੋਕਰੀ ਸਿਰ ਧਰਿ ਸਾਟੀ।
ਬਹੁਰੋ ਸਕਲ ਸਿੱਖਜ ਲਗਿ ਪਰੇ। ਧਰੇ ਚੌਂਪ ਸੇਵਾ ਹਿਤ ਕਰੇ॥੯॥

ਉਸ ਥਾਂ ਤੇ ਟੱਕ ਲਾ ਕੇ ਉਨ੍ਹਾਂ ਮਿੱਟੀ ਪੁਟ ਕੇ ਟੋਕਰੀ ਭਰ ਕੇ ਸਿਰ ਤੇ ਰੱਖ ਕੇ ਬਾਹਰ ਸੁੱਟ ਦਿੱਤੀ। ਫਿਰ ਸਾਰੇ ਸਿੱਖ ਲੱਗ ਗਏ। ਬੜੇ ਚਾਅ ਦੀ ਉਮੰਗ ਧਾਰ ਕੇ ਉਹ ਪਿਆਰ ਨਾਲ ਸੇਵਾ ਕਰਨ ਲੱਗੇ॥ ੯॥

ਸਤਿਗੁਰ ਖਰੇ ਕਰਾਵਤਿ ਕਾਰ। ਸੰਗਤਿ ਕਰਤਿ ਚੌਂਪ ਚਿਤ ਧਾਰਿ।
ਜਹਿਂ ਕਹਿਂ ਪਸਰਿ ਗਯੋ ਬਿਰਤੰਤੂ।'ਤੀਰਥ ਰਚਯੋ ਗੁਰੂ ਭਗਵੰਤੂ' ॥੧੦॥

ਸਤਿਗੁਰੂ ਜੀ ਖੜੇ ਹੋ ਕੇ ਕਾਰ ਸੇਵਾ ਕਰਵਾ ਰਹੇ ਸਨ। ਸੰਗਤ ਚਿੱਤ ਵਿਚ ਬੜਾ ਹੁਲਾਸ ਧਾਰਨ ਕਰਕੇ ਸੇਵਾ ਕਰ ਰਹੀ ਸੀ। ਜਿਥੇ ਕਿਥੇ ਬਾਉਲੀ ਦੇ ਤੀਰਥ ਬਾਰੇ ਖਬਰ ਫੈਲ ਗਈ, "ਪ੍ਰਭੂ ਰੂਪ ਗੁਰੂ ਜੀ ਇਕ ਤੀਰਥ ਦੀ ਰਚਨਾ ਕਰ ਰਹੇ ਹਨ"॥ ੧੦॥

ਨਿਜ ਘਰ ਤੇ ਕਹੀਆਂ ਬਹੁ ਲਜਾਵਹਿਂ। ਸਿਰ ਪਰ ਧਰੇ ਟੋਕਰੇ ਆਵਹਿਂ।
ਜਜੋਂ ਜਜੋਂ ਸੇਵ ਕਰਹਿਂ ਧਰਿ ਭਾਊ। ਤਜੋਂ ਤਜੋਂ ਸਤਿਗੁਰ ਹੋਤਿ ਪਸਾਊ॥੧੧॥

ਬਹੁਤ ਸਿੱਖ ਆਪਣੇ ਸਿਰਾਂ ਤੇ ਕਹੀਆਂ ਅਤੇ ਟੋਕਰੇ ਧਰ ਕੇ ਆ ਰਹੇ ਸਨ। ਜਿਵੇਂ ਪ੍ਰੇਮ ਕਰਕੇ ਸੇਵਾ ਕਰ ਰਹੇ ਸਨ, ਤਿਵੇਂ ਤਿਵੇਂ ਸਤਿਗੁਰੂ ਜੀ ਪ੍ਰਸੰਨ ਹੋ ਰਹੇ ਸਨ॥ ੧੧॥

ਨਿਤਪ੍ਰਤਿ ਕਰਤਿ ਕਾਰ ਨਰ ਬ੍ਰਿੰਦ। ਕਾਢਹਿਂ ਮਾਟੀ ਖੋਦਿ ਬਿਲੰਦ।
ਸੰਗਤਿ ਕਾਰ ਕਰਤਿ ਤਹਿਂ ਜੇਤੀ। ਅਚਹਿ ਦੇਗ ਤੇ ਭੋਜਨ ਤੇਤੀ॥੧੨॥

ਮਨੁੱਖਾਂ ਦੇ ਸਮੂਹ ਨਿਤਾਪ੍ਰਤੀ ਕਾਰ ਸੇਵਾ ਕਰ ਰਹੇ ਸਨ ਅਤੇ ਪੁੱਟ-ਪੁੱਟ ਕੇ ਬਹੁਤ ਮਿੱਟੀ ਕੱਢ ਰਹੇ ਸਨ। ਜਿੰਨੀ ਵੀ ਸੰਗਤ ਉਥੇ ਕਾਰ ਕਰਦੀ ਸੀ, ਓਨੀ ਸੰਗਤ ਹੀ ਲੰਗਰ ਤੋਂ ਭੋਜਨ ਛਕਦੀ ਸੀ॥ ੧੨॥

ਲਗਹਿਂ ਮਿਹਨਤੀ ਗਨ ਜੋ ਆਇ। ਸੋ ਦੁਇ ਟਕੇ ਦਿਹਾਰੀ ਪਾਇਂ।
ਲੰਗਰ ਤੇ ਅਹਾਰ ਮਨ ਭਾਵਤਿ। ਲੇ ਕਰਿ ਸੋ ਭੀ ਤਹਿਂ ਤੇ ਖਾਵਤਿ॥੧੩॥

ਜਿਹੜੇ ਮਜਦੂਰ ਮਿਟੀ ਪੁੱਟਣ ਵਾਸਤੇ ਦਿਹਾੜੀ ਤੇ ਲਾਏ ਸਨ, ਉਹ ਦੋ ਆਨੇ ਦਿਹਾੜੀ ਪਾਉਂਦੇ ਸਨ। ਲੰਗਰ ਤੋਂ ਮਨ-ਭਾਉਂਦੇ ਭੋਜਨ ਲੈ ਕੇ ਉਹ ਖਾਂਦੇ ਸਨ॥ ੧੩॥

ਦੇਗ ਬਿਸਾਲ ਹੋਨਿ ਤਬਿ ਲਾਗੀ। ਆਨਹਿਂ ਅੰਨ ਸਿੱਖਜ ਬਡਿਭਾਗੀ।
ਕੇਤਿਕ ਦਾਸ ਦਰਬ ਲੇ ਆਇਂ। ਬੈਠਿ ਮਿਹਨਤੀ ਦੇਤਿ ਲਗਾਇ॥੧੪॥

ਤਦ ਬਹੁਤ ਵੱਡੀ ਮਿਕਦਾਰ ਵਿਚ ਲੰਗਰ ਤਿਆਰ ਹੋਣ ਲੱਗਾ। ਵਡਭਾਗੀ ਸਿੱਖ ਲੰਗਰ ਵਾਸਤੇ ਅਨਾਜ ਲਿਆ ਰਹੇ ਸਨ। ਕਈ ਸੇਵਕ ਧਨ ਲੈ ਕੇ ਆਉਂਦੇ ਸਨ ਅਤੇ ਬੈਠ ਕੇ ਮਜਦੂਰਾਂ ਨੂੰ ਦਿਹਾੜੀ ਦਿੰਦੇ ਸਨ॥ ੧੪॥

ਰਹੈ ਬਾਵਲੀ ਥਲ ਬਡ ਭੀਰ। ਕਬਿ ਕਬਿ ਸਤਿਗੁਰੁ ਬੈਠਹਿਂ ਤੀਰ।
ਧਨ ਤੇ ਤਨ ਤੇ ਸੇਵਹਿਂ ਗੁਰੁ ਕੋ। ਪ੍ਰੇਮ ਕਰਹਿਂ ਦੀਰਘ ਨਰ ਉਰਕੋ॥੧੫॥

ਬਾਉਲੀ ਵਾਲੇ ਥਾਂ ਹਮੇਸ਼ਾਂ ਹੀ ਵੱਡੀ ਭੀੜ ਲੱਗੀ ਰਹਿੰਦੀ ਸੀ, ਕਦੀ-ਕਦੀ ਸਤਿਗੁਰੂ ਜੀ ਵੀ ਆ ਕੇ ਪਾਸ ਬੈਠ ਜਾਂਦੇ ਸਨ। ਉਹ ਗੁਰੂ ਜੀ ਦੀ ਧਨ ਅਤੇ ਤਨ ਨਾਲ ਸੇਵਾ ਕਰ ਰਹੇ ਸਨ। ਮਨੁੱਖ ਹਿਰਦੇ ਵਿਚ ਗੁਰੂ ਜੀ ਨਾਲ ਬਹੁਤ ਪ੍ਰੇਮ ਕਰਦੇ ਸਨ॥ ੧੫॥

ਘਾਲਹਿਂ ਘਾਲ ਲੇਹਿਂ ਫਲ ਚਾਹਾ। ਹਲਤ ਪਲਤ ਕੋ ਦੀਰਘ ਲਾਹਾ।
ਸੁਨਿ ਸੁਨਿ ਸੁਧਿ ਕੋ ਸਿਖ ਉਤਲਾਵਤਿ। ਕਰਤਿ ਚੌਂਪ ਚਿਤ ਤਿਸ ਥਲ ਆਵਤਿ॥੧੬॥

ਜਿਹੜੇ ਕਮਾਈ ਕਰਦੇ ਹਨ ਉਹ ਮਨ-ਚਾਹਿਆ ਫਲ ਪ੍ਰਾਪਤ ਕਰਦੇ ਹਨ, ਲੋਕ ਪਰਲੋਕ ਵਿਚ ਵੱਡਾ ਲਾਭ ਪ੍ਰਾਪਤ ਹੁੰਦਾ ਹੈ। ਤੀਰਥ ਦੀ ਉਸਾਰੀ ਦੀ ਖਬਰ ਸੁਣ ਕੇ ਸਿੱਖ ਬੜੇ ਉਤਾਵਲੇ ਹੋ ਜਾਂਦੇ ਸਨ ਅਤੇ ਬੜੇ ਸ਼ੌਕ ਨਾਲ, ਉਸ ਥਾਂ ਆਉਂਦੇ ਸਨ॥ ੧੬॥

ਲਵਪੁਰਿ ਆਦਿ ਨਗਰ ਗਨ ਜੋਈ। ਗ੍ਰਾਮ ਬ੍ਰਿੰਦ ਮਹਿਂ ਇਹ ਸੁਧਿ ਹੋਈ।
'ਸਤਿਗੁਰੁ ਤੀਰਥ ਰਚਹਿਂ ਸੁ ਬਾਪੀ। ਫਲਦਾਯਕ, ਜਹਿਂ ਉਧਰਹਿਂ ਪਾਪੀ॥੧੭॥

ਲਾਹੌਰ ਅਤੇ ਹੋਰ ਨਗਰਾਂ ਦੇ ਜੋ ਮਨੁੱਖ ਸਨ ਅਤੇ ਸਮੂਹ ਪਿੰਡਾਂ ਵਿਚ ਵੀ ਇਹ ਖਬਰ ਫੈਲ ਗਈ, "ਸਤਿਗੁਰੂ ਜੀ ਇਕ ਬਾਉਲੀ ਤੀਰਥ ਦੀ ਰਚਨਾ ਕਰ ਰਹੇ ਹਨ, ਉਹ ਤੀਰਥ ਬੜਾ ਫਲਦਾਇਕ ਹੋਵੇਗਾ ਅਤੇ ਸਾਰੇ ਪਾਪਾਂ ਦਾ ਉਧਾਰ ਹੋਵੇਗਾ॥ ੧੭॥

ਗਏ ਭਾਵਨੀ ਕਰਿ ਹੁਇ ਪੂਰਨ'। ਇਮ ਸੁਨਿ ਨਰ ਗਨ ਪਹੁੰਚਹਿਂ ਤੂਰਨ।
ਧਨ ਤੇ ਲਾਇ ਮਿਹਨਤੀ ਦੇਤਿ। ਪੁਨ ਉਠਿ ਖਨਹਿਂ ਕਹੀ ਕਰ ਲੇਤਿ॥੧੮॥

ਜਿਹੜਾ ਵੀ ਕੋਈ ਭਾਵਨਾ ਧਾਰ ਕੇ ਜਾਵੇਗਾ, ਉਸ ਦੀ ਮੁਰਾਦ ਪੂਰੀ ਹੋਵੇਗੀ।" ਇਹ ਸੁਣ ਕੇ ਬਹੁਤ ਮਨੁੱਖ ਫੌਰਨ ਪਹੁੰਚ ਗਏ। ਧਨ ਤੇ ਮਜ਼ਦੂਰ ਲਾ ਦਿੰਦੇ ਸਨ, ਫਿਰ ਆਪ ਉਠ ਕੇ ਕਹੀ ਹੱਥ ਵਿਚ ਫੜ ਲੈਂਦੇ ਸਨ॥ ੧੮॥

ਇਕ ਜਾਵਹਿਂ ਇਕ ਆਵਹਿਂ ਪਾਸ। ਸਿਖ ਸੰਗਤਿ ਮਹਿਂ ਅਧਿਕ ਹੁਲਾਸ।
ਕਾਰ ਬਾਪਿਕਾ ਮਹਿਂ ਅਨੁਰਾਗੇ। ਸਤਿਗੁਰ ਕੀ ਸੇਵਾ ਮੇਂ ਲਾਗੇ॥੧੯॥

ਇਕ ਜਾਂਦਾ ਸੀ, ਇਕ ਪਾਸ ਆਉਂਦਾ ਸੀ, ਸਾਰੀ ਸਿੱਖ-ਸੰਗਤ ਵਿਚ ਬਹੁਤ ਹੁਲਾਸ ਸੀ। ਬਾਉਲੀ ਦੀ ਕਾਰ ਸੇਵਾ ਨਾਲ ਉਨ੍ਹਾਂ ਦਾ ਬਹੁਤ ਪ੍ਰੇਮ ਸੀ, ਉਹ ਸਤਿਗੁਰੂ ਜੀ ਦੀ ਸੇਵਾ ਵਿਚ ਲੱਗੇ ਹੋਏ ਸਨ॥ ੧੯॥

ਲਵਪੁਰਿ ਤੇ ਮਜੂਰ ਚਲਿ ਆਏ। ਕਰਹਿਂ ਕਾਰ ਚਿਤ ਚੌਂਪ ਬਢਾਏ।
ਦਿਨ ਮਹਿਂ ਲੰਗਰ ਭੋਜਨ ਖਾਵਤਿ। ਸੰਝ ਦੁ ਆਨਿ ਦਿਹਾੜੀ ਪਾਵਤਿ॥੨੦॥

ਕੁਝ ਮਜ਼ਦੂਰ ਲਾਹੌਰ ਤੋਂ ਚਲ ਕੇ ਆਏ, ਉਹ ਚਿੱਤ ਵਿਚ ਚਾਅ ਭਰ ਕੇ ਕਾਰ ਸੇਵਾ ਕਰਦੇ ਸਨ। ਦਿਨ ਦੇ ਸਮੇਂ ਲੰਗਰ ਤੋਂ ਭੋਜਨ ਛੱਕ ਲੈਂਦੇ ਸਨ ਅਤੇ ਸ਼ਾਮ ਨੂੰ ਦੋ ਆਨੇ ਦਿਹਾੜੀ ਲੈ ਲੈਂਦੇ ਸਨ॥ ੨੦॥

ਇਕ ਸਿਖ ਪ੍ਰੇਮੀ ਤਹਿਂ ਚਲਿ ਆਵੈਂ। ਇਕ ਮਿਹਨਤੀ ਦਿਹਾੜੀ ਪਾਵੈਂ।
'ਦਿਨ ਪ੍ਰਤਿ ਬਾਪੀ ਕਾਰ ਮਹਾਨਾ। ਹੋਵਤਿ ਹੈ' ਭੀ ਬਿਦਤ ਜਹਾਨਾ॥੨੧॥

ਕਈ ਪ੍ਰੇਮੀ ਸਿੱਖ ਉਥੇ ਚਲ ਕੇ ਆਉਂਦੇ ਸਨ ਤੇ ਕਈ ਮਜ਼ਦੂਰ ਦਿਹਾੜੀ ਪਾਉਂਦੇ ਸਨ। ਸਾਰੇ ਜਗਤ ਵਿਚ ਮਸ਼ਹੂਰ ਹੋ ਗਿਆ, "ਹਰ ਰੋਜ਼ ਬਾਉਲੀ ਦੀ ਮਹਾਨ ਕਾਰ ਸੇਵਾ ਚਲ ਰਹੀ ਹੈ"॥ ੨੧॥

ਸਭਿ ਮਹਿਂ ਰਾਮਦਾਸ ਮਿਲਿ ਕਰਿਕੈ। ਸਤਿਗੁਰ ਚਰਨ ਪ੍ਰੇਮ ਕੋ ਧਰਿਕੈ।
ਕਰਹਿਂ ਬਾਪਿਕਾ ਸੇਵ ਬਿਸਾਲਾ। ਸਰਬ ਗਰਬ ਤੇ ਹੋਹਿ ਨਿਰਾਲਾ॥੨੨॥

ਸ੍ਰੀ ਰਾਮਦਾਸ ਜੀ ਸਾਰਿਆਂ ਵਿਚ ਮਿਲ ਕੇ ਅਤੇ ਸਤਿਗੁਰੂ ਜੀ ਦੇ ਚਰਨਾਂ ਨਾਲ ਪ੍ਰੇਮ ਧਾਰਨ ਕਰਕੇ ਬਾਉਲੀ ਦੀ ਵਿਸ਼ਾਲ ਕਾਰ ਸੇਵਾ ਹਰ ਪ੍ਰਕਾਰ ਦੇ ਹੰਕਾਰ ਤੋਂ ਨਿਰਾਲੇ ਹੋ ਕੇ ਕਰ ਰਹੇ ਸਨ॥ ੨੨॥

**ਅਤਿ ਹਿਤ ਕਰਿਕੈ ਕਾਰ ਕਮਾਵਹਿਂ। ਧਰਹਿਂ ਟੋਕਰੀ ਸਿਰ, ਨਿਕਸਾਵਹਿਂ।**
**ਨਿਜ ਕੁਲ ਕੀ ਲੱਜਾ ਕੋ ਪਰਹਰਿ। ਸਨਬੰਧਿਨਿ ਕੀ ਆਨ ਨਹੀਂ ਧਰਿ॥੨੩॥**

ਸ੍ਰੀ ਰਾਮਦਾਸ ਜੀ ਬੜੇ ਪ੍ਰੇਮ ਨਾਲ ਕਾਰ ਸੇਵਾ ਕਰਦੇ ਸਨ, ਟੋਕਰੀ ਸਿਰ 'ਤੇ ਚੁੱਕ ਕੇ ਮਿੱਟੀ ਬਾਹਰ ਕੱਢਦੇ ਸਨ। ਆਪਣੀ ਕੁਲ ਦੀ ਲਾਜ ਨੂੰ ਛੱਡ ਕੇ ਅਤੇ ਸ਼ਰੀਕਾਂ ਦੀ ਸ਼ਰਮ ਨੂੰ ਜੀ ਵਿਚ ਨਾ ਧਾਰਨ ਕਰਕੇ, ਸੇਵਾ ਵਿਚ ਲੱਗੇ ਸਨ॥ ੨੩॥

**ਸਭਿ ਜਗ ਕੀ ਰਾਖੀ ਨਹਿਂ ਕਾਨ। ਸੇਵਾ ਕੇ ਤਤਪਰ ਸਵਧਾਨ।**
**ਖੇਦ ਸਰੀਰ ਸੁ ਨਹੀ ਵਿਚਾਰਤਿ। ਪ੍ਰੇਮਾ ਭਗਤਿ ਰਾਤਿ ਦਿਨ ਧਾਰਤਿ॥੨੪॥**

ਉਹ ਸਾਰੇ ਜੱਗ ਦੀ ਪਰਵਾਹ ਨਹੀਂ ਸਨ ਕਰਦੇ ਅਤੇ ਸੇਵਾ ਵਾਸਤੇ ਸਦਾ ਸਾਵਧਾਨ ਰਹਿੰਦੇ ਸਨ। ਆਪਣੇ ਸਰੀਰ ਦੇ ਕਸ਼ਟ ਬਾਰੇ ਵੀ ਵਿਚਾਰ ਨਹੀਂ ਸੀ ਕਰਦੇ, ਦਿਨ ਰਾਤ ਉਨ੍ਹਾਂ ਨੇ ਪ੍ਰੇਮ ਭਗਤੀ ਧਾਰਨ ਕੀਤੀ ਹੋਈ ਸੀ॥ ੨੪॥

**ਅਪਰ ਸੰਗ ਨਹਿਂ ਇਰਖਾ ਠਾਨਹਿਂ। ਕਰਹਿਂ ਟਹਿਲ ਸੁਖ ਮਹਿਲ ਪ੍ਰਮਾਨਹਿਂ।**
**ਖਨਹਿਂ ਮ੍ਰਿਤਕਾ ਸੀਸ ਉਠਾਵੈਂ। ਨਿਕਸਿ ਵਹਿਰ ਕੋ ਦੂਰਿ ਗਿਰਾਵੈਂ॥੨੫॥**

ਹੋਰ ਕਿਸੇ ਨਾਲ ਈਰਖਾ ਨਹੀਂ ਸੀ ਕਰਦੇ, ਉਹ ਜਾਣਦੇ ਸਨ ਕਿ ਟਹਿਲ ਸੇਵਾ ਤੋਂ ਹੀ ਸੁਖ ਦਾ ਮਹਿਲ (ਮਰਾਤਬਾ) ਮਿਲਦਾ ਹੈ। ਮਿੱਟੀ ਦੀ ਟੋਕਰੀ ਆਪਣੇ ਸਿਰ ਤੇ ਚੁਕਦੇ ਸਨ ਅਤੇ ਬਾਉਲੀ ਵਿਚੋਂ ਬਾਹਰ ਨਿਕਲ ਕੇ ਦੂਰ ਜਾ ਕੇ ਸੁਟਦੇ ਸਨ॥ ੨੫॥

**ਧੂਲ ਸਰੀਰ ਬਸਤ੍ਰ ਕੋ ਲਾਗਹਿ। ਹ੍ਵੈ ਮਨ ਭੰਗ ਨ, ਪ੍ਰੇਮ ਸੁ ਜਾਗਹਿ।**
**ਮਨ, ਬਚ, ਕ੍ਰਮ ਸੇਵਾ ਕੇ ਤਤਪਰ। ਅਪਰ ਮਨੋਰਥ ਕੋ ਨਹਿਂ ਉਰ ਧਰਿ॥੨੬॥**

ਧੂੜ ਸਰੀਰ ਅਤੇ ਕਪੜਿਆਂ ਨੂੰ ਲੱਗਦੀ ਸੀ, ਉਸ ਨੂੰ ਆਪਣੇ ਮਨ ਵਿਚ ਬੁਰਾ ਨਹੀਂ ਸੀ ਮੰਨਦੇ, ਬਲਕਿ ਸ੍ਰੇਸ਼ਟ ਪ੍ਰੇਮ ਜਾਗਦਾ ਸੀ। ਮਨ, ਬਚਨ ਅਤੇ ਕਰਮ ਕਰਕੇ ਸੇਵਾ ਕਰਨ ਵਾਸਤੇ ਸਦਾ ਤਿਆਰ ਰਹਿੰਦੇ ਸਨ, ਹੋਰ ਕਿਸੇ ਮਨੋਰਥ ਨੂੰ ਦਿਲ ਵਿਚ ਨਹੀਂ ਧਾਰਦੇ ਸਨ॥ ੨੬॥

**ਸ੍ਰੀ ਗੁਰੁ ਪੂਰਨ ਅੰਤਰਜਾਮੀ। ਤਿਸ ਕੀ ਲਖਹਿਂ ਸੇਵ ਸਭਿ ਸ੍ਵਾਮੀ।**
**ਉਰ ਪਰਪੱਕਜ ਪ੍ਰੇਮ ਕਰਿ ਰੂਰਾ। ਸ਼ਰਧਾ ਸੁਮਤਿ ਸੰਗਿ ਪਰਿ ਪੂਰਾ॥੨੭॥**

ਸ੍ਰੀ ਗੁਰੂ ਅਮਰਦਾਸ ਜੀ ਪੂਰਨ ਅੰਤਰਜਾਮੀ ਸਨ, ਉਨ੍ਹਾਂ ਦੀ ਸਾਰੀ ਸੇਵਾ ਨੂੰ ਉਹ ਵੇਖ ਰਹੇ ਸਨ। ਹਿਰਦੇ ਵਿਚ ਸੁੰਦਰ ਅਤੇ ਪਰਪੱਕ ਪ੍ਰੇਮ ਧਾਰਨ ਕੀਤਾ ਹੋਇਆ ਸੀ, ਸ਼ਰਧਾ ਅਤੇ ਸ੍ਰੇਸ਼ਟ ਮੱਤ ਨਾਲ ਭਰਪੂਰ ਸਨ॥ ੨੭॥

**ਪਰਮ ਲਾਭ ਸੇਵਾ ਕਹੁ ਜਾਨਹਿ। ਸ੍ਰੀ ਸਤਿਗੁਰੂ ਸਭਿ ਭੇਵ ਪਛਾਨਹਿਂ।**
**ਕਿਤਿਕ ਕਾਲ ਬੀਤਾ ਲਗਿ ਸੇਵਾ। ਲੇਸ਼ ਮਾਤ੍ਰ ਜਿਸ ਨਹਿਂ ਅਹੰਮੇਵਾ॥੨੮॥**

ਸੇਵਾ ਦੇ ਪਰਮ ਲਾਭ ਨੂੰ ਜਾਣਦੇ ਸਨ: ਸ੍ਰੀ ਸਤਿਗੁਰੂ ਜੀ ਸਾਰੇ ਦੇਸ਼ ਨੂੰ ਪਛਾਣਦੇ ਸਨ। ਜਦ ਸ੍ਰੀ ਰਾਮਦਾਸ ਜੀ ਨੂੰ, ਜਿਨ੍ਹਾਂ ਦੇ ਮਨ ਵਿਚ ਰਤੀ ਭਰ ਵੀ ਹੰਕਾਰ ਨਹੀ ਸੀ, ਕਾਫੀ ਸਮਾਂ ਸੇਵਾ ਕਰਦਿਆਂ ਬੀਤ ਗਿਆ॥ ੨੮॥

**ਲਵਪੁਰਿ ਸੰਗ ਜਾਤਿ ਗਨ ਗੰਗਾ। ਆਇ ਕਿਯੋ ਡੇਰਾ ਥਲ ਚੰਗਾ।**
**ਬਹੁ ਸਨਬੰਧੀ ਹੈਂ ਤਿਨ ਮਾਂਹਿ। ਰਾਮਦਾਸ ਕੇ ਮੇਲੀ ਆਹਿਂ॥੨੯॥**

ਲਾਹੌਰ ਦਾ ਇਕ ਸੰਗ ਜੋ ਗੰਗਾ ਨੂੰ ਜਾ ਰਿਹਾ ਸੀ, ਉਨ੍ਹਾਂ ਨੇ ਗੋਇੰਦਵਾਲ ਵਿਖੇ ਚੰਗਾ ਥਾਂ ਵੇਖ ਕੇ ਆਪਣਾ ਡੇਰਾ ਕਰ ਲਿਆ। ਉਸ ਸੰਗ ਵਿਚ ਸ੍ਰੀ ਰਾਮਦਾਸ ਜੀ ਦੇ ਬਹੁਤ ਸੰਬੰਧੀ ਅਤੇ ਮੇਲੀ ਵੀ ਸਨ॥ ੨੯॥

ਕੋ ਗਜਾਤੀ, ਭ੍ਰਾਤਾ ਹੈ ਕੋਈ। ਸੋਢ ਬੰਸ ਕੇ ਨਰ ਬਰ ਸੇਈ।
ਕੇਤਿਕ ਤਿਨ ਮਹਿਂ ਸਖਾ ਸਬੈਸ। ਕੇਤਿਕ ਪ੍ਰਿਥਮ ਪਰੋਸੀ ਹੈਸ ॥੩੦॥

ਕਈ ਸ਼ਰੀਕ ਭਰਾ ਸਨ, ਜਿਹੜੇ ਸੋਢੀ ਵੰਸ਼ ਦੇ ਸ੍ਰੇਸ਼ਟ ਮਨੁੱਖ ਮੰਨੇ ਜਾਂਦੇ ਸਨ। ਉਨ੍ਹਾਂ ਵਿਚ ਕਈ ਸ੍ਰੀ ਰਾਮਦਾਸ ਜੀ ਦੇ ਹਮ-ਉਮਰ ਮਿੱਤਰ ਸਨ ਅਤੇ ਕਈ ਉਨ੍ਹਾਂ ਦੇ ਪੁਰਾਣੇ ਗਵਾਂਢੀ ਸਨ॥ ੩੦॥

ਕੇਤਿਕ ਬ੍ਰਿੱਧ ਅਹੈਂ ਹਿਤਕਾਰੀ। ਪਿਖਨ ਮਾਤ੍ਰ ਹੀ ਕਿਤਿਕ ਚਿਨਾਰੀ।
ਤਾਊ,ਚਚੇ ਕਿਤਿਕ ਕੁਲ ਮਹਿਂ ਕੇ। ਸਭਿ ਮਿਲਿਬੇ ਹਿਤ ਆਇ ਸੁ ਚਹਿਕੇ ॥੩੧॥

ਕਈ ਬਜ਼ੁਰਗ ਉਨ੍ਹਾਂ ਨਾਲ ਹਿਤ ਕਰਨ ਵਾਲੇ ਸਨ, ਕਈਆਂ ਦੀ ਦੇਖਣ-ਮਾਤਰ ਦੀ ਹੀ ਪਛਾਣ ਸੀ। ਸੋਢੀ ਕੁਲ ਦੇ ਕਈ ਚਾਚੇ ਤਾਏ ਵੀ ਸਨ, ਉਹ ਸਾਰੇ ਮਿਲ ਕੇ ਬੜੇ ਚਾਅ ਨਾਲ ਸ੍ਰੀ ਰਾਮਦਾਸ ਜੀ ਨੂੰ ਮਿਲਣ ਆਏ॥ ੩੧॥

ਦਿਜ ਕੇਤਿਕ ਪ੍ਰੋਹਤ ਤੇ ਆਦਿ। ਛੱਤ੍ਰੀ ਕਿਤਿਕ ਪਿਖਿਨਿ ਅਹਿਲਾਦਿ।
ਵੈਸ਼ ਸ਼ੂਦ੍ਰ ਜੇ ਨਿਕਟ ਬਸੰਤੇ। ਜਿਨ ਸੌਂ ਬੋਲਤਿ ਬਸ ਬਰਤੰਤੇ ॥੩੨॥

ਕਈ ਬ੍ਰਾਹਮਣ ਅਤੇ ਪ੍ਰੋਹਤ ਆਦਿ ਵੀ ਸਨ, ਕਈ ਖੱਤਰੀ ਬੜੇ ਅਨੰਦਮਈ ਦਿਖਾਈ ਦੇ ਰਹੇ ਸਨ। ਵੈਸ਼ ਸ਼ੂਦਰ ਜੋ ਸ੍ਰੀ ਰਾਮਦਾਸ ਜੀ ਦੇ ਘਰ ਦੇ ਨੇੜੇ ਰਹਿੰਦੇ ਸਨ, ਜਿਨ੍ਹਾਂ ਨਾਲ ਪਾਸ ਵਸਣ ਅਤੇ ਵਰਤੋਂ ਕਰਕੇ ਬੋਲ ਚਾਲ ਸੀ॥ ੩੨॥

ਕਹਤਿ ਪਰਸਪਰ ਮਿਲਿਕੈ ਬ੍ਰਿੰਦ। 'ਇਹਾਂ ਬਸਹਿ ਹਰਿਦਾਸ ਸੁ ਨੰਦ।
ਸ਼੍ਰੀ ਗੁਰੁ ਅਮਰ ਲੀਨਿ ਗੁਰਿਆਈ। ਨਗਰੀ ਗੋਇੰਦਵਾਲ ਬਸਾਈ ॥੩੩॥

ਸਾਰੇ ਆਪਸ ਵਿਚ ਮਿਲ ਕੇ ਕਹਿਣ ਲੱਗੇ, "ਏਥੇ ਸ੍ਰੀ ਹਰਿਦਾਸ ਦਾ ਪੁੱਤਰ ਰਹਿੰਦਾ ਹੈ। ਸ੍ਰੀ ਗੁਰੂ ਅਮਰਦਾਸ ਨੇ ਜਦ ਗੁਰਿਆਈ ਲਈ ਸੀ ਤਾਂ ਉਨ੍ਹਾਂ ਗੋਇੰਦਵਾਲ ਦੀ ਨਗਰੀ ਵਸਾਈ ਸੀ॥ ੩੩॥

ਗੁਰ ਕੇ ਹ੍ਵੈ ਅਲੰਬ ਸੁਖ ਲਹਜੋ। ਘਰ ਸਸੁਰਾਰ ਆਨਸੋ ਰਹਜੋ।
ਬਡੋ ਭ੍ਰਾਤ ਇਨਕੋ ਸੰਹਾਰੀ। ਪਿਤ ਸਥਾਨ ਲਵਪੁਰੀ ਮਝਾਰੀ ॥੩੪॥

ਗੁਰੂ ਜੀ ਦੀ ਸ਼ਰਨ ਵਿਚ ਆ ਕੇ ਬਹੁਤ ਸੁਖ ਲਿਆ ਹੈ ਅਤੇ ਸੁਸਰਾਲ ਘਰ ਵਿਚ ਹੀ ਆ ਕੇ ਰਹਿ ਪਿਆ ਹੈ। ਇਨ੍ਹਾਂ ਦਾ ਵੱਡਾ ਭਰਾ ਸੰਹਾਰੀ ਮਲ, ਲਾਹੌਰ ਵਿਚ ਹੀ ਆਪਣੇ ਪਿਤਾ ਵਾਲੇ ਥਾਂ ਹੀ ਰਹਿ ਰਿਹਾ ਹੈ॥ ੩੪॥

ਅਪਨੇ ਸਗਰੇ ਸਦਨ ਸੰਭਾਰੇ। ਰਹਜੋ ਸੁ ਦ੍ਰਿੜ ਗਜਾਤੀਨ ਮਝਾਰੇ।
ਆਨਿ ਬਸਜੋ ਇਹ ਤਜਿ ਪੁਰਿ ਭਲੋ। ਦੇਖਹਿਂ ਕਹਾਂ ਹਾਲ,ਅਬ ਚਲੋ ॥੩੫॥

ਉਸ ਨੇ ਸਾਰੇ ਮਕਾਨ ਸੰਭਾਲ ਲਏ ਹਨ ਅਤੇ ਆਪਣੇ ਸ਼ਰੀਕਾਂ ਵਿਚ ਦ੍ਰਿੜ੍ਹ ਹੋ ਕੇ ਰਹਿ ਰਿਹਾ ਹੈ। ਸ੍ਰੀ ਰਾਮਦਾਸ ਜੀ ਭਲੀ ਪ੍ਰਕਾਰ ਸ਼ਹਿਰ ਨੂੰ ਛੱਡ ਕੇ ਏਥੇ ਆ ਵੱਸੇ ਹਨ, ਚਲੋ ਵੇਖੀਏ ਉਨ੍ਹਾਂ ਦਾ ਹੁਣ ਕੀ ਹਾਲ ਹੈ॥ ੩੫॥

ਵਾਧ ਕਿ ਘਾਟ ਸਮ੍ਰਿੱਧੀ ਤਹਿੰਤੇ। ਕਿਸ ਬਿਧਿ ਭਯੋ ਆਇ ਇਤਿ ਰਹਿਤੇ।
ਕਿਰਤਿ ਕੌਨ ਸੀ ਕਰਤਿ ਬਸੰਤਾ। ਜਿਸ ਤੇ ਗ੍ਰਿਹਸਥ ਕਾਰ ਨਿਬਹੰਤਾ ॥੩੬॥

ਕੀ ਧਨ-ਦੌਲਤ ਅਤੇ ਇੱਜ਼ਤ-ਮਾਨ ਓਥੇ ਨਾਲੋਂ ਵੱਧ ਹੈ ਕਿ ਘੱਟ ਹੈ ? ਕਿਸ ਕਾਰਨ ਏਥੇ ਆ ਕੇ ਰਹਿੰਦੇ ਹਨ ? ਏਥੇ ਕਿਹੜੀ ਕਿਰਤ ਕਰਕੇ ਵਸਦੇ ਹਨ, ਜਿਸ ਨਾਲ ਗ੍ਰਹਿਸਥ ਕਾਰਜ ਦਾ ਨਿਰਬਾਹ ਹੋ ਰਿਹਾ ਹੈ ?॥ ੩੬॥

ਇੱਤਜਾਦਿਕ ਕਹਿ ਆਪਸ ਮਹੀਆ। ਸਨੈ ਸਨੈ ਆਵਤਿ ਭੇ ਤਹੀਆ।
ਜਹਾਂ ਕਾਰ ਬਾਪੀ ਸੁ ਕਮਾਵਹਿਂ। ਧਰੇ ਟੋਕਰੀ ਸਿਰ ਪਰ ਆਵਹਿਂ ॥੩੭॥

ਇਸ ਤਰ੍ਹਾਂ ਇਤਿਆਦਿ ਆਪਸ ਵਿਚ ਕਹਿ ਕੇ ਹੌਲੀ-ਹੌਲੀ ਉਥੇ ਆ ਗਏ ਜਿਥੇ ਬਾਉਲੀ ਦੀ ਕਾਰ ਸੇਵਾ ਹੋ ਰਹੀ ਸੀ। ਉਸ ਵੇਲੇ ਸ੍ਰੀ ਰਾਮਦਾਸ ਜੀ ਸਿਰ ਤੇ ਟੋਕਰੀ ਧਰ ਕੇ ਆ ਰਹੇ ਸਨ॥ ੩੭॥

**ਸਭਿਨਿ ਬਿਲੋਕਯੋ ਸਨਮੁਖ ਆਵਤਿ। ਸਿਰ ਤੇ ਮ੍ਰਿਤਕਾ ਤਹਾਂ ਗਿਰਾਵਤਿ।**
**ਪਿਖਿ ਸਭਿ ਕੋ ਸਨਮੁਖ ਹੁਇ ਕਰਿਕੈ। 'ਰਾਮ ਰਾਮ' ਤਿਨਿ ਸਾਥ ਉਚਰਿਕੈ॥੩੮॥**

ਸਾਰੇ ਵੇਖ ਕੇ ਸਾਹਮਣੇ ਆ ਗਏ, ਸ੍ਰੀ ਰਾਮਦਾਸ ਜੀ ਨੇ ਸਿਰ 'ਤੇ ਚੁਕੀ ਹੋਈ ਟੋਕਰੀ ਨੂੰ ਉਥੇ ਸੁੱਟ ਦਿੱਤਾ। ਸਾਰਿਆਂ ਨੂੰ ਸਾਹਮਣੇ ਖਲੋਤੇ ਵੇਖ ਕੇ, ਉਨ੍ਹਾਂ ਨੂੰ 'ਰਾਮ ਰਾਮ' ਉਚਾਰ ਕੇ ਕਹੀ॥ ੩੮॥

**'ਪੈਰੀ ਪਵਣਾ' ਕਹਿ ਕਿਹ ਸੰਗ। ਗਹੇ ਟੋਕਰੀ ਖਰੋਨਿ ਸੰਗ।**
**ਹੁਤੇ ਜੁ ਬ੍ਰਿੱਧ ਬਿਲੋਕਿ ਰਿਸਾਨੇ। ਕੇਤਿਕ ਦੇਖਿ ਦਸ਼ਾ ਮੁਸਕਾਨੇ॥੩੯॥**

ਵਡੇਰਿਆਂ ਨੂੰ "ਪੈਰੀਂ ਪੈਂਦਾ ਹਾਂ" ਕਹਿ ਕੇ ਟੋਕਰੀ ਫੜ ਕੇ ਸੰਗ ਦੇ ਪਾਸ ਖਲੋ ਗਏ। ਜਿਹੜੇ ਬ੍ਰਿੱਧ ਸਨ ਉਹ ਤਾਂ ਵੇਖ ਕੇ ਗੁੱਸੇ ਵਿਚ ਆ ਗਏ; ਕਈ ਐਸੀ ਹਾਲਤ ਵੇਖ ਕੇ ਮੁਸਕਰਾਏ॥ ੩੯॥

**ਧੂਲ ਸੰਗ ਛਾਦਤਿ ਸਰਬੰਗਾ। ਬਸਤ੍ਰ ਮਲੀਨ ਕੁਢੰਗ ਕੁਰੰਗਾ।**
**ਕਹਯੋ ਸਭਿਨਿ 'ਕੁਲ ਲੱਜਜਾ ਖੋਈ। ਘਰ ਸਸੁਰਾਰਿ ਮ੍ਰਿੱਤਕਾ ਢੋਈ॥੪੦॥**

ਧੂੜ ਨਾਲ ਸਾਰੇ ਅੰਗ ਭਰੇ ਹੋਏ ਸਨ। ਕਪੜੇ ਵੀ ਚੰਗੀ ਤਰ੍ਹਾਂ ਦੇ ਨਹੀਂ ਸਨ, ਬਹੁਤ ਮੈਲੇ ਹੋਏ ਸਨ। ਸਾਰਿਆਂ ਨੇ ਕਿਹਾ, "ਤੂੰ ਕੁਲ ਨੂੰ ਲਾਜ ਲਾਈ ਹੈ, ਸਹੁਰਿਆਂ ਦੇ ਘਰ ਵਿਚ ਰਹਿ ਕੇ ਟੋਕਰੀ ਢੋਂਦਾ ਹੈਂ॥ ੪੦॥

**ਜਨਮਯੋ ਭਲੋ ਸੋਢੀਅਨਿ ਬੰਸ। ਰਾਖੀ ਨਹੀਂ ਲਾਜ ਕੀ ਅੰਸ।**
**ਇਸ ਤੇ ਪਰੈ ਕਰੈ ਕਯਾ ਹੀਨੀ। ਛੱਤ੍ਰੀ ਕੌਨ ਕਰੈ ਜਿਮ ਕੀਨੀ॥੪੧॥**

ਸੋਢੀਆਂ ਦੀ ਉੱਚੀ ਕੁਲ ਵਿਚ ਜਨਮ ਲਿਆ ਸੀ, ਤੂੰ ਰਤੀ ਭਰ ਵੀ ਸ਼ਰਮ ਨਹੀਂ ਕੀਤੀ ਹੈ, ਇਸ ਤੋਂ ਪਰ੍ਹੇ ਹੋਰ ਕੀ ਹੀਣੀ ਕਰੇਂਗਾ, ਕਿਹੜਾ ਖੱਤਰੀ ਇਸ ਤਰ੍ਹਾਂ ਕਰਦਾ ਹੈ ਜਿਵੇਂ ਤੂੰ ਕੀਤੀ ਹੈ॥ ੪੧॥

**ਹੇਤੁ ਜੀਵਕਾ ਅਨਿਕ ਉਪਾਇ। ਸੁਭ ਮਤਿਵੰਤ ਕਰਤਿ ਸਮੁਦਾਇ।**
**ਕਰਤਿ ਜਿ ਇਹੀ ਸਮਾਨ ਹਮਾਰੀ। ਚਲਤਿ ਜੀਵਕਾ ਅਨਿਕ ਪ੍ਰਕਾਰੀ॥੪੨॥**

ਜੀਵਨ-ਨਿਰਬਾਹ ਵਾਸਤੇ ਕਈ ਹੋਰ ਉਪਾਅ ਵੀ ਹਨ। ਚੰਗੀ ਬੁਧੀ ਵਾਲਾ ਹੋਰ ਸਾਧਾਰਣ ਲੋਕਾਂ ਵਾਂਗ ਕੰਮ ਕਰਦਾ ਹੈ। ਜੇ ਇਹ ਵੀ ਸਾਡੇ ਵਾਂਗ ਕੰਮ ਕਰਦਾ ਤਾਂ ਅਨੇਕ ਪ੍ਰਕਾਰ ਨਾਲ ਚੰਗਾ ਗੁਜ਼ਾਰਾ ਚਲਦਾ॥ ੪੨॥

**ਮ੍ਰਿਤਕਾ ਖਨਿਨਿ ਸੀਸ ਪਰ ਧਰਨੋ। ਕੋ ਬਾਹਜ ਅਸ ਕਰਿ ਹੈ ਕਰਨੋ?।**
**ਹਮ ਸਭਿ ਕੀ ਪਤ ਦਈ ਗਵਾਇ। ਭਲੋ ਨਿਕਾਸਯੋ ਨਾਮ ਸੁ ਆਇ॥੪੩॥**

ਮਿਟੀ ਦੀ ਟੋਕਰੀ ਸਿਰ 'ਤੇ ਧਰਦਾ ਹੈਂ, ਕੀ ਇਸ ਤੋਂ ਬਗੈਰ ਹੋਰ ਕਰਨ ਵਾਲਾ ਕੋਈ ਕੰਮ ਨਹੀਂ? ਸਾਡੀ ਸਾਰਿਆਂ ਦੀ ਤੂੰ ਇੱਜ਼ਤ ਗਵਾ ਦਿੱਤੀ ਹੈ, ਏਥੇ ਆ ਕੇ ਆਪਣਾ ਚੰਗਾ ਨਾਂ ਕੱਢਿਆ ਹੈ॥ ੪੩॥

**ਸਭਿ ਸਨਬੰਧਨਿ ਮਹਿਂ ਲਘੁਤਾਈ। ਕਰੀ ਖਿਦਤਿ ਜਾਨੀ ਨ ਜਿਠਾਈ'।**
**ਇੱਤਯਾਦਿਕ ਤਿਨ ਬਾਕ ਬਖਾਨੇ। ਸੁਨਿ ਸ੍ਰੀ ਰਾਮਦਾਸ ਮੁਸਕਾਨੇ॥੪੪॥**

ਸਾਰੇ ਸੰਬੰਧੀਆਂ ਵਿਚ ਤੂੰ ਆਪਣਾ ਘਟੀਆਪਣ ਪਰਗਟ ਕੀਤਾ ਹੈ ਅਤੇ ਆਪਣੀ ਕੁਲ ਦੀ ਵਡਿਆਈ ਨਹੀਂ ਜਾਣੀ ਹੈ। ਇਸ ਤਰ੍ਹਾਂ ਦੀਆਂ ਉਨ੍ਹਾਂ ਕਈ ਪ੍ਰਕਾਰ ਦੀਆਂ ਗੱਲਾਂ ਕੀਤੀਆਂ।" ਇਹ ਸੁਣ ਕੇ ਸ੍ਰੀ ਰਾਮਦਾਸ ਜੀ ਮੁਸਕਰਾਏ॥ ੪੪॥

**ਕਹਯੋ ਸਭਿਨਿ ਸੋਂ 'ਜਾਨਤਿ ਨਾਹਨ। ਸ੍ਰੀ ਸਤਿਗੁਰ ਮਹਿਮਾ ਦੁਖ ਦਾਹਨਿ।**

ਏਕ ਬੇਰ ਹੇਰੈਂ ਕਰਿ ਕਰੁਨਾ। ਕਟਹਿਂ ਕੋਟਿ ਸੰਕਟ ਭਵ ਮਰਨਾ ॥੪੫॥

ਉਨ੍ਹਾਂ ਨੇ ਫਿਰ ਸਭ ਨੂੰ ਕਿਹਾ, "ਤੁਸੀਂ ਦੁੱਖਾਂ ਦਾ ਨਾਸ਼ ਕਰਨ ਵਾਲੇ ਸਤਿਗੁਰੂ ਜੀ ਦੀ ਮਹਿਮਾ ਨਹੀਂ ਜਾਣਦੇ ਹੋ। ਜੇ ਉਹ ਇਕ ਵਾਰ ਕਿਸੇ ਵਲ ਕਿਰਪਾ ਕਰਕੇ ਵੇਖਣ ਤਾਂ ਕਰੋੜਾਂ ਸੰਕਟ ਦੂਰ ਹੋ ਜਾਂਦੇ ਹਨ ਅਤੇ ਜਨਮ ਮਰਨ ਦੇ ਭਾਰੀ ਸੰਕਟ ਕੱਟੇ ਜਾਂਦੇ ਹਨ॥ ੪੫॥

ਪਰਮੇਸ਼ੁਰ ਕੀ ਪ੍ਰਾਪਤਿ ਦੇਤਿ। ਜਿਸਹਿ ਅਰਾਧੇ ਜੋਗ ਸਮੇਤਿ।
ਕਿਸੂ ਕ੍ਰਿਤਿ ਤੇ ਜੋ ਨਹਿਂ ਪਯਤਿ। ਸੋ ਸਤਿਗੁਰ ਢਿਗ ਸੁਗਮ ਲਭੱਯਤਿ ॥੪੬॥

ਉਹ ਆਪਣੇ ਸੇਵਕਾਂ ਨੂੰ ਪਰਮੇਸ਼ਰ ਦੀ ਪ੍ਰਾਪਤੀ ਕਰਾਉਂਦੇ ਹਨ, ਜਿਸ ਦੀ ਜੋਗੀ ਲੋਕ ਸਾਰੀ ਉਮਰ ਆਰਾਧਨਾ ਕਰਦੇ ਰਹਿੰਦੇ ਹਨ। ਜਿਹੜਾ ਕਿਸੇ ਕਿਰਤ ਨਾਲ ਵੀ ਪਾਇਆ ਨਹੀਂ ਜਾ ਸਕਦਾ, ਉਹ ਸਤਿਗੁਰੂ ਪਾਸੋਂ ਸਹਿਜੇ ਹੀ ਮਿਲ ਜਾਂਦਾ ਹੈ॥ ੪੬॥

ਜਿਨਿ ਕੀ ਸੇਵ ਨ ਬਿਰਥੀ ਜਾਇ। ਮਨ ਬਾਂਛਤਿ ਸ਼ਰਧਾ ਤੇ ਪਾਇ।
ਇਨ ਕੀ ਸੇਵ ਕਰਹਿਂ ਨਹਿਂ ਜੋਇ। ਤਿਨ ਸਮ ਕੌਣ ਮੰਦ ਮਤਿ ਹੋਇ ॥੪੭॥

ਉਨ੍ਹਾਂ ਦੀ ਸੇਵਾ ਕੀਤੀ ਵਿਅਰਥ ਨਹੀਂ ਜਾਂਦੀ ਹੈ, ਸ਼ਰਧਾ ਧਾਰਨ ਨਾਲ ਮਨ-ਇੱਛਤ ਫਲ ਪ੍ਰਾਪਤ ਹੁੰਦਾ ਹੈ। ਜਿਹੜਾ ਇਨ੍ਹਾਂ ਦੀ ਸੇਵਾ ਨਹੀਂ ਕਰਦਾ, ਉਸ ਵਰਗਾ ਭੈੜੀ ਮੱਤ ਵਾਲਾ ਹੋਰ ਕੌਣ ਹੋ ਸਕਦਾ ਹੈ॥ ੪੭॥

ਜਿਸ ਕੇ ਬਡੇ ਭਾਗ ਸ਼ੁਭ ਅਹੈਂ। ਸੋ ਸਤਿਗੁਰ ਕੀ ਸੇਵਾ ਲਹੈ।
ਇਸਤੇ ਪਰੈ ਲਾਭ ਨਹਿਂ ਔਰ। ਹੁਇ ਗੁਰ ਦਾਸ ਸਭਿਨਿ ਸਿਰ ਮੌਰ ॥੪੮॥

ਜਿਸ ਦੇ ਸ਼ੁਭ ਵੱਡੇ ਭਾਗ ਹਨ, ਉਸ ਨੂੰ ਸਤਿਗੁਰੂ ਦੀ ਸੇਵਾ ਮਿਲਦੀ ਹੈ। ਇਸ ਤੋਂ ਵੱਡਾ ਹੋਰ ਕੋਈ ਲਾਭ ਨਹੀਂ ਹੈ, ਗੁਰੂ ਜੀ ਦਾ ਸੇਵਕ ਸਭ ਤੋਂ ਸ਼ਿਰੋਮਣੀ ਹੁੰਦਾ ਹੈ"॥ ੪੮॥

ਹਿਤ ਕੀ ਬਾਤ ਤਿਨਹੁ ਸੰਗ ਕਹੀ। ਕਰਤਿ ਕੁਤਰਕਨਿ, ਮਾਨਹਿਂ ਨਹੀਂ।
ਮੁਸਕਾਵਤਿ ਨਿਜ ਡੇਰੇ ਗਏ। ਮਹਾਂ ਦੀਨ ਤਾ ਸਮ ਲਖਿ ਲਏ ॥੪੯॥

ਉਨ੍ਹਾਂ ਦੇ ਨਾਲ ਹਿਤ ਦੀ ਗੱਲ ਕਹੀ, ਪਰ ਉਹ ਹੁਜਤਾਂ ਕਰਦੇ ਸਨ ਅਤੇ ਮੰਨਦੇ ਨਹੀਂ ਸਨ। ਮੁਸਕਰਾਉਂਦੇ ਹੋਏ ਆਪਣੇ ਡੇਰੇ ਚਲੇ ਗਏ। ਸ੍ਰੀ ਰਾਮਦਾਸ ਜੀ ਨੂੰ ਉਨ੍ਹਾਂ ਮਹਾਨ ਗਰੀਬ ਬਰਾਬਰ ਜਾਣਿਆ॥ ੪੯॥

ਦਿਵਸ ਰਹਯੋ ਜਬਿ ਘਟਿਕਾ ਚਾਰਿ। ਗੁਰ ਦਰਸ਼ਨ ਕੋ ਭੇ ਸਭਿ ਤਯਾਰਿ।
ਪ੍ਰਥਮ ਦੇਗ ਤੇ ਭੋਜਨ ਕਰਿਕੈ। ਬਹੁਰੋ ਪ੍ਰਵਿਸ਼ੇ ਅੰਤਰਿ ਘਰ ਕੈ ॥੫੦॥

ਜਦ ਚਾਰ ਘੜੀ ਦਿਨ ਰਹਿ ਗਿਆ, ਸਾਰੇ ਸੰਗੀ ਗੁਰੂ ਜੀ ਦੇ ਦਰਸ਼ਨ ਕਰਨ ਲਈ ਤਿਆਰ ਹੋ ਗਏ। ਪਹਿਲਾਂ ਲੰਗਰ ਵਿਚ ਭੋਜਨ ਛੱਕਿਆ, ਫਿਰ ਗੁਰੂ ਜੀ ਦੇ ਘਰ ਅੰਦਰ ਪ੍ਰਵੇਸ਼ ਕਰ ਗਏ॥ ੫੦॥

ਅਹੰਕਾਰ ਕੇ ਸਹਤ ਬਿਸਾਲੇ। ਪਦਪੰਕਜ ਪਰ ਧਰਯੋ ਨ ਭਾਲੇ।
ਲਖੇ 'ਸਾਕ ਇਹੁ ਕੁੜਮ ਹਮਾਰੇ। ਲਘੁ ਥਾਨਾ' ਇਮ ਰਿਦੈ ਬਿਚਾਰੇ ॥੫੧॥

ਵੱਡੇ ਹੰਕਾਰ ਦੇ ਨਾਲ ਗੁਰੂ ਜੀ ਦੇ ਚਰਨ ਕੰਵਲਾਂ ਤੇ ਆਪਣੇ ਮੱਥੇ ਨੂੰ ਨਾ ਧਰਿਆ, ਇਹ ਸਮਝਿਆ, "ਇਹ ਸਾਡੇ ਕੁੜਮ ਹਨ, ਇਸ ਕਰਕੇ ਨੀਵੇਂ ਥਾਂ ਹਨ" ਇਸ ਤਰ੍ਹਾਂ ਆਪਣੇ ਹਿਰਦੇ ਵਿਚ ਵਿਚਾਰਿਆ॥ ੫੧॥

ਨਹਿਂ ਮੰਦਨਿ ਮਹਿਮਾ ਕੁਛ ਜਾਨੀ। ਬੈਠੇ 'ਰਾਮ ਰਾਮ' ਕਹਿ ਬਾਨੀ।
ਮਿਰਜਾਦਿਕ ਸ੍ਰੀ ਅਮਰ ਮਹਾਨੇ। ਹਿਤ ਮਿਰਯਾਦ ਕੀਨਿ ਸਨਮਾਨੇ ॥੫੨॥

ਮਾੜੀ ਮੱਤ ਵਾਲਿਆਂ ਗੁਰੂ ਜੀ ਦੀ ਮਹਿਮਾ ਨਾ ਜਾਣੀ ਤੇ 'ਰਾਮ ਰਾਮ' ਕਹਿ ਕੇ ਬੈਠ ਗਏ। ਗੁਰੂ ਅਮਰਦਾਸ ਜੀ ਮਹਾਨ ਮਰਯਾਦਾ ਵਾਲੇ ਸਨ, ਉਨ੍ਹਾਂ ਨੇ ਮਰਯਾਦਾ ਰੱਖਣ ਵਾਸਤੇ ਉਨ੍ਹਾਂ ਦਾ ਬਹੁਤ ਸਨਮਾਨ ਕੀਤਾ॥ ੫੨॥

ਜਥਾ ਸਥਾਨ ਭਏ ਥਿਤਿ ਸਾਰੇ। ਤਿਨਿ ਮਹੁਂ ਬਡਿਅਨਿ ਬਾਕ ਉਚਾਰੇ।
'ਅਬ ਤੁਮ ਜਗ ਮਹਿਂ ਲਹੀ ਬਡਾਈ। ਬਯ ਮਹਿਂ ਬਡੇ ਬ੍ਰਿੱਧਤਾ ਪਾਈ॥੫੩॥

ਯੋਗ ਸਥਾਨ ਤੇ ਸਾਰੇ ਬੈਠ ਗਏ। ਫਿਰ ਉਨ੍ਹਾਂ ਵਿਚ ਜਿਹੜੇ ਵਡੇਰੇ ਸਨ ਉਨ੍ਹਾਂ ਕਿਹਾ, "ਤੁਸੀਂ ਹੁਣ ਜੱਗ ਵਿਚ ਵਡਿਆਈ ਲਈ ਹੈ, ਉਮਰ ਵਿਚ ਵੀ ਵੱਡੇ ਹੋ, ਹੁਣ ਬ੍ਰਿਧ ਹੋ ਗਏ ਹੋ॥ ੫੩॥

ਸਭਿ ਬਿਵਹਾਰ ਅਲਪ ਅਰੁ ਮਹਤ। ਤੁਮ ਜਾਨਤਿ ਹੋ ਮਤਿ ਕੇ ਸਹਤ।
ਕੁਲ ਕੀ ਲਾਜ ਸਕਲ ਕੇ ਅਹੈ। ਭ੍ਰਾਤਨਿ ਬਿਖੈ ਅਧਿਕਤਾ ਚਹੈ॥੫੪॥

ਸਭ ਵਿਹਾਰ ਛੋਟੇ-ਵੱਡੇ ਹੁੰਦੇ ਹਨ, ਤੁਸੀਂ ਇਸ ਨੂੰ ਚੰਗੀ ਤਰ੍ਹਾਂ ਜਾਣਦੇ ਹੋ। ਕੁਲ ਦੀ ਲਾਜ ਰੱਖਣ ਵਾਸਤੇ ਸਾਰੇ ਆਪਣੇ ਸ਼ਰੀਕੇ ਵਿਚ ਵਡਿਆਈ ਚਾਹੁੰਦੇ ਹਨ॥ ੫੪॥

ਤੁਮ ਹੋਏ ਗੁਰ ਰੂਪ ਉਦਾਰਾ। ਕਛੂ ਨ ਤੁਮਰੇ ਏਹੁ ਬਿਚਾਰਾ।
ਖ਼ੱਤ੍ਰੀ ਬੰਸ ਬਿਸਾਲ ਹਮਾਰੋ। ਸਹਤ ਬਡਾਈ ਕਰਨਿ ਅਚਾਰੋ॥੫੫॥

ਤੁਸੀਂ ਉੱਤਮ ਗੁਰੂ ਰੂਪ ਹੋ, ਤੁਹਾਡੇ ਮਨ ਵਿਚ ਕਦੀ ਇਹ ਵਿਚਾਰ ਨਹੀਂ ਆਇਆ ਕਿ ਸਾਡਾ ਖੱਤਰੀ ਵੰਸ ਬਹੁਤ ਉੱਚਾ ਹੈ, ਇਨ੍ਹਾਂ ਨੂੰ ਵਡਿਆਈ ਵਾਲੇ ਕੰਮ ਕਰਨੇ ਚਾਹੀਦੇ ਹਨ॥ ੫੫॥

ਤਉ ਰਹਿ ਆਵਹਿ ਜਾਤਿ ਮਝਾਰਾ। ਹੀਨ ਕਹਾਵਹਿਂ ਨਹਿਂ ਕਿਸ ਬਾਰਾ।
ਭ੍ਰਾਤਨਿ ਬਿਖੈ ਨ ਤਰਕ ਸਹਾਰੈਂ। ਯਾਂਤੇ ਠਾਨਤਿ ਕਰਮ ਉਦਾਰੈ॥੫੬॥

ਸਾਡੀ ਵੰਸ਼ ਦਾ ਵਿਅਕਤੀ ਤੁਹਾਡੇ ਵਿਚ ਰਹਿ ਕੇ ਹੀਣਾ ਕਹਾਵੇ, ਇਹ ਚੰਗੀ ਗੱਲ ਨਹੀਂ। ਆਪਣੇ ਸ਼ਰੀਕੇ ਵਿਚ ਇਹ ਤਰਕ ਸਹਾਰਿਆ ਨਹੀਂ ਜਾ ਸਕਦਾ, ਇਸ ਕਰਕੇ ਉੱਤਮ ਕੰਮ ਕਰਨਾ ਚਾਹੁੰਦੇ ਹਨ"॥ ੫੬॥

ਨਾਮ ਮੰਗਲਾ ਏਵ ਅਲਾਏ। ਤਬਿ ਹੂੰ ਰਾਮਦਾਸ ਚਲਿ ਆਏ।
ਗੁਰ ਸੂਰਜ ਕੋ ਜਬਹੁ ਨਿਹਾਰਾ। ਬਦਨ ਕਮਲ ਪਰਫੁੱਲਜ ਉਦਾਰਾ॥੫੭॥

ਜਿਸ ਵਿਅਕਤੀ ਦਾ ਨਾਂ ਮੰਗਲ ਸੀ, ਉਸ ਨੇ ਇਸ ਤਰ੍ਹਾਂ ਕਿਹਾ। ਤਦ ਤਕ ਸ੍ਰੀ ਰਾਮਦਾਸ ਜੀ ਓਥੇ ਚਲ ਕੇ ਆ ਗਏ। ਜਦ ਗੁਰੂ ਰੂਪੀ ਸੂਰਜ ਨੂੰ ਵੇਖਿਆ ਤਾਂ ਕੰਵਲ ਮੁੱਖ ਖਿੜ ਗਿਆ॥ ੫੭॥

ਪਦ ਅਰਬਿੰਦ ਸੁਗੰਧਿ ਅਨੰਦ। ਲੋਚਨ ਭ੍ਰਮਰ ਕਰੇ ਕਰ ਬੰਦਿ॥
ਇਸਕੋ ਦੇਖਤਿ ਲਵਪੁਰਿ ਕੇ ਨਰ। ਕਹਜੋ ਬਹੁਰ ਤਰਕਨਿ ਕੋ ਉਰ ਧਰ॥੫੮॥

ਚਰਨ ਕੰਵਲਾਂ ਦੀ ਅਨੰਦਦਾਇਕ ਸੁਗੰਧੀ ਦੇ ਨੇਤਰ ਹੱਥ ਜੋੜ ਕੇ ਭੌਰੇ ਕਰ ਦਿੱਤੇ। ਇਹ ਵੇਖ ਕੇ ਲਾਹੌਰ ਦੇ ਮਨੁੱਖਾਂ ਨੇ ਹਿਰਦੇ ਵਿਚ ਤਰਕ ਧਾਰਨ ਕਰਕੇ ਕਿਹਾ॥ ੫੮॥

'ਇਹ ਭੀ ਜਨਮਜੋ ਬੰਸ ਹਮਾਰੇ। ਲਾਜ ਗਵਾਈ ਸਰਬ ਪ੍ਰਕਾਰੇ।
ਪਿਤ ਕੇ ਮਰੇ ਸਦਨ ਕੌ ਤਜਾਗਾ। ਘਰ ਸਸੁਰਾਰਿ ਬਸਜੋ ਨਿਰਭਾਗਾ॥੫੯॥

"ਇਹ ਵੀ ਸਾਡੇ ਵੰਸ਼ ਵਿਚ ਪੈਦਾ ਹੋਇਆ ਹੈ, ਇਸ ਨੇ ਹਰ ਪ੍ਰਕਾਰ ਲਾਜ ਗਵਾਈ ਹੈ। ਆਪਣੇ ਪਿਤਾ ਦੇ ਮਰਨ ਬਾਅਦ ਘਰ ਨੂੰ ਛੱਡ ਦਿੱਤਾ ਹੈ ਅਤੇ ਅਭਾਗਾ ਆਪਣੇ ਸਹੁਰਿਆਂ ਦੇ ਘਰ ਵੱਸਿਆ ਹੈ॥ ੫੯॥

ਮਿਲਜੋ ਮਿਹਨਤੀ ਬਿੰਦ ਮਝਾਰੇ। ਖਨਿ ਮਿਤਕਾ ਕਹੀਅਨਿ ਕਰਧਾਰੇ।

ਭਰੇ ਟੋਕਰੀ ਸੀਸ ਉਠਾਵੈ। ਰਜ ਤਨ ਲਗੇ ਵਹਿਰ ਨਿਕਸਾਵੈ॥੬੦॥

ਇਹ ਵੀ ਮਜ਼ਦੂਰਾਂ ਦੇ ਸਮੂਹ ਨਾਲ ਮਿਲ ਗਿਆ ਹੈ। ਕਹੀ ਹੱਥ ਵਿਚ ਫੜ ਕੇ ਮਿੱਟੀ ਪੁੱਟਦਾ ਹੈ ਅਤੇ ਟੋਕਰੀ ਭਰ ਕੇ ਸਿਰ ਤੇ ਚੁਕਦਾ ਹੈ। ਜਦ ਟੋਕਰੀ ਨੂੰ ਬਾਹਰ ਲਿਆਉਂਦਾ ਹੈ ਤਾਂ ਸਰੀਰ ਨੂੰ ਮਿੱਟੀ ਲੱਗਦੀ ਹੈ॥ ੬੦॥

ਇਸ ਨੇ ਤੌ ਸਿਰ ਮਾਟੀ ਪਾਈ। ਕਰਹੁ ਬਿਚਾਰ ਨ ਤੁਮ ਉਚਤਾਈ।
ਕਾਰ ਅਨੁਚਿਤ ਆਪ ਨੇ ਦੀਨਿ। ਲਾਜ ਕੁਟੰਬ ਨ ਤੁਮ ਨੇ ਚੀਨ॥੬੧॥

ਇਸ ਤਾਂ ਆਪਣੇ ਸਿਰ ਵਿਚ ਮਿੱਟੀ ਪਾਈ ਹੈ। ਹੇ ਗੁਰੂ ਅਮਰਦਾਸ ਜੀ! ਤੁਸੀਂ ਇਸ ਦੀ ਉਚਤਾਈ ਬਾਰੇ ਨਹੀਂ ਵਿਚਾਰਿਆ। ਤੁਸੀਂ ਇਸ ਨੂੰ ਯੋਗ ਕੰਮ ਨਹੀਂ ਦਿੱਤਾ ਹੈ, ਤੁਸੀਂ ਸਾਡੇ ਪਰਿਵਾਰ ਦੀ ਲਾਜ ਨੂੰ ਨਹੀਂ ਵੇਖਿਆ॥ ੬੧॥

ਅਪਰ ਕਿਰਤਿ ਕੋ ਅਬ ਇਸ ਦੀਜੈ। ਉਚਿਤ ਅਨੁਚਿਤ ਬਿਚਾਰਿ ਸੁ ਲੀਜੈ'।
ਗੁਰੁ ਸੁਨਿ ਰਾਮਦਾਸ ਦਿਸ਼ਿ ਦੇਖਾ। ਮੁਖ ਪ੍ਰਸੰਨ ਉਰ ਪ੍ਰੇਮ ਵਿਸ਼ੇਖਾ॥੬੨॥

ਇਸ ਨੂੰ ਹੁਣ ਕੋਈ ਹੋਰ ਕੰਮ ਦੇਵੋ, ਯੋਗ-ਅਯੋਗ ਵਿਚਾਰ ਲਵੋ।" ਇਹ ਸੁਣ ਕੇ ਗੁਰੂ ਜੀ ਨੇ ਸ੍ਰੀ ਰਾਮਦਾਸ ਜੀ ਵਲ ਵੇਖਿਆ। ਮੁਖ ਪ੍ਰਸੰਨ ਸੀ ਅਤੇ ਹਿਰਦਾ ਬੜੇ ਪ੍ਰੇਮ ਨਾਲ ਭਰਿਆ ਹੋਇਆ ਸੀ॥ ੬੨॥

ਦੇਖਿ ਦਸ਼ਾ ਸਤਿਗੁਰ ਛਕਿ ਰਹੇ।'ਨਦੀ ਪ੍ਰੇਮ ਮਮ, ਮਨ ਇਸ ਬਹੇ।
ਬੈਦਿਕ ਲੌਕਿਕ ਰੀਤਿ ਤ੍ਰਿਣਨਿ ਸਮ। ਪ੍ਰੇਮ ਧਾਰਿ ਜਲ ਤੇ ਠਹਿਰਹਿ ਕਿਮਿ॥੬੩॥

ਇਹ ਦਸ਼ਾ ਵੇਖ ਕੇ ਸਤਿਗੁਰੂ ਜੀ ਗਦਗਦ ਹੋ ਗਏ ਅਤੇ ਸੋਚਿਆ, "ਮੇਰੇ ਪ੍ਰੇਮ ਦੀ ਨਦੀ ਇਸ ਦੇ ਮਨ ਵਿੱਚ ਵਹਿ ਰਹੀ ਹੈ। ਪ੍ਰੇਮ ਰੂਪ ਜਲ ਦੀ ਧਾਰ ਤੇ ਤਿਣਕੇ ਰੂਪੀ ਵੈਦਿਕ ਲੌਕਿਕ ਰੀਤੀ ਕਿਵੇਂ ਠਹਿਰ ਸਕਦੀ ਹੈ, ਭਾਵ ਸ੍ਰੀ ਰਾਮਦਾਸ ਨੇ ਜਾਤ-ਪਾਤ ਦੇ ਮਾਣ ਨੂੰ ਛੱਡ ਦਿੱਤਾ ਹੈ॥ ੬੩॥

ਪ੍ਰੇਮ ਭਗਤਿ ਮੇਰੀ ਰੰਗ ਰਾਤੋ। ਤਜੈ, ਨ ਜਾਨਹਿ ਜਾਤਿ ਸੁ ਪਾਤੋ'।
ਲਵਪੁਰਿ ਕੇ ਪੰਚਨਿ ਦਿਸ਼ਿ ਹੇਰਿ। ਸਹਜ ਸੁਭਾਇਕ ਗੁਰ ਤਿਸ ਬੇਰਿ॥੬੪॥

ਮੇਰੀ ਪ੍ਰੇਮ ਭਗਤੀ ਵਿਚ ਰੰਗਿਆ ਹੈ, ਜਾਤਾਂ-ਪਾਤਾਂ ਨੂੰ ਨਹੀਂ ਜਾਣਦਾ, ਉਹ ਸਭ ਛੱਡ ਦਿੱਤੀਆਂ ਹਨ।" ਗੁਰੂ ਜੀ ਨੇ ਫਿਰ ਲਾਹੌਰ ਦੇ ਮੁਖੀਆਂ ਵਲ ਸਹਿਜ ਸੁਭਾਅ ਵੇਖਿਆ॥ ੬੪॥

ਉਰ ਪ੍ਰਸੰਨ ਹ੍ਵੈ ਭਨਤਿ ਬਚਨ ਕੋ। 'ਸਭਿ ਜਗ ਛਤ੍ਰ ਦੀਨਿ ਮੈਂ ਇਨਕੋ।
ਮਾਟੀ ਪਰਿ ਹੈ ਸੀਸ ਤੁਮਾਰੇ। ਗੁਰ ਅਭਗਤਿ, ਤੁਮ ਪ੍ਰੇਮ ਨ ਧਾਰੇ॥੬੫॥

ਦਿਲ ਵਿਚ ਪ੍ਰਸੰਨ ਹੋ ਕੇ ਬਚਨ ਕਹੇ, "ਮੈਂ ਇਨ੍ਹਾਂ ਨੂੰ ਸਾਰੇ ਜਗਤ ਦਾ ਛਤਰ ਦਿੱਤਾ ਹੈ। ਤੁਹਾਡੇ ਸਿਰਾਂ ਤੇ ਮਿਟੀ ਪਈ ਹੈ, ਕਿਉਂਕਿ ਤੁਸੀਂ ਗੁਰੂ ਦੇ ਭਗਤ ਨਹੀਂ ਹੋ ਤੇ ਤੁਸੀਂ ਪ੍ਰੇਮ ਨਹੀਂ ਧਾਰਨ ਕੀਤਾ ਹੈ॥ ੬੫॥

ਜੇ ਇਹ ਬੰਸ ਜਨਮ ਨਹਿਂ ਧਾਰੇ। ਗਿਰਤਿ ਨਰਕ ਮਹਿਂ ਪਿਤਰ ਤੁਮਾਰੇ'।
ਰਾਮ ਦਾਸ ਕਰ ਜੋਰਿ ਉਚਾਰਾ। 'ਪਤਿਤ ਉਧਾਰਨ ਬਿਰਦ ਤੁਮਾਰਾ॥੬੬॥

ਜੇ ਇਹ (ਸ੍ਰੀ ਰਾਮਦਾਸ ਜੀ) ਤੁਹਾਡੇ ਵੰਸ਼ ਵਿਚ ਜਨਮ ਨਾ ਲੈਂਦੇ, ਤਾਂ ਤੁਹਾਡੇ ਸਾਰੇ ਪਿੱਤਰ ਨਰਕਾਂ ਵਿਚ ਡਿੱਗਦੇ।" ਸ੍ਰੀ ਰਾਮਦਾਸ ਜੀ ਨੇ ਹੱਥ ਜੋੜ ਕੇ ਕਿਹਾ, "ਪਾਪੀਆਂ ਦਾ ਉਧਾਰ ਕਰਨਾ ਤੁਹਾਡਾ ਧਰਮ ਹੈ॥ ੬੬॥

ਗੁਰ ਮਹਿਮਾ ਕੀ ਗਜਾਤ ਨ ਪਾਈ। ਕਜਾ ਇਨ ਕੇ ਬਸਿ, ਜਗ ਉਰਝਾਈ'।
ਸੁਨਿ ਕਰਿ ਸਤਿਗੁਰ ਭਏ ਪ੍ਰਸੰਨ। 'ਰਾਮਦਾਸ! ਤੁਝ ਕੋ ਧੰਨ ਧੰਨ॥੬੭॥

ਗੁਰੂ ਮਹਿਮਾ ਦੀ ਇਨ੍ਹਾਂ ਨੂੰ ਜਾਣਕਾਰੀ ਨਹੀਂ ਹੈ, ਇਨ੍ਹਾਂ ਦੇ ਵੱਸ ਵਿਚ ਕੀ ਹੈ, ਇਹ ਤਾਂ ਜਗਤ ਦੇ ਜੰਜਾਲਾਂ ਵਿਚ ਫਸੇ ਹੋਏ ਹਨ"। ਇਹ ਸੁਣ ਕੇ ਸਤਿਗੁਰੂ ਜੀ ਪ੍ਰਸੰਨ ਹੋ ਗਏ ਅਤੇ ਫੁਰਮਾਇਆ, "ਹੇ ਰਾਮਦਾਸ! ਤੂੰ ਧੰਨ ਹੈਂ॥ ੬੭॥

**ਕਰਿ ਸੇਵਾ ਮੁਝ ਕੋ ਬਸਿ ਕੀਨਾ। ਮੈਂ ਜਾਨੋਂ ਤੁਝ, ਤੈਂ ਮੁਝ ਚੀਨਾ।**
**ਪੁਨ ਲਵਪੁਰਿ ਕੇ ਨਰ ਸਮੁਦਾਈ। ਕਰੇ ਬਿਦਾ ਗਮਨੇ ਅਗੁਵਾਈ॥੬੮॥**

ਸੇਵਾ ਕਰਕੇ ਮੈਨੂੰ ਵੱਸ ਵਿਚ ਕਰ ਲਿਆ ਹੈ, ਮੈਂ ਤੈਨੂੰ ਜਾਣਦਾ ਹਾਂ ਕਿ ਤੂੰ ਮੈਨੂੰ ਸਮਝ ਲਿਆ ਹੈ।" ਫਿਰ ਲਾਹੌਰ ਦੇ ਮਨੁੱਖ ਦੇ ਇਕੱਠ ਨੂੰ ਵਿਦਾ ਕੀਤਾ ਤੇ ਉਹ ਅਗਾਹਾਂ ਚਲੇ ਗਏ॥ ੬੮॥

**ਪਦ ਅਰਬਿੰਦ ਬੰਦਨਾ ਠਾਨੀ। ਸੇਵਹਿਂ ਬਹੁਰਿ ਕਰਮ ਮਨ ਬਾਨੀ।**
**ਕਰਹਿਂ ਕਾਰ ਧਰਿ ਚੌਪ ਚਗੂਨੇ। ਲੋਕ ਲਾਜ ਤੇ ਹੋਇ ਬਿਹੂਨੇ॥੬੯॥**

ਸ੍ਰੀ ਰਾਮਦਾਸ ਜੀ ਨੇ ਸਤਿਗੁਰੂ ਜੀ ਦੇ ਚਰਨ ਕੰਵਲਾਂ ਤੇ ਬੰਦਨਾ ਕੀਤੀ, ਫਿਰ ਕਰਮ, ਮਨ ਅਤੇ ਬਾਣੀ ਕਰਕੇ ਸੇਵਾ ਕਰਦੇ ਸਨ। ਚਾਰ ਗੁਣਾ ਚਾਅ ਧਾਰਨ ਕਰਕੇ ਕੰਮ-ਕਾਰ ਕਰਦੇ ਸਨ ਅਤੇ ਲੋਕ ਲਾਜ ਤੋਂ ਰਹਿਤ ਹੋ ਗਏ॥ ੬੯॥

*ਪਹਿਲੀ ਰਾਸ ਦਾ ਇਕਵੰਜਵਾਂ ਅਧਿਆਇ ਸਮਾਪਤ ਹੋਇਆ॥ ੫੧॥*

# ਅਧਿਆਇ ਬਵੰਜਵਾਂ

### ਮਾਈਦਾਸ ਵੈਸ਼ਨੋ

*ਦੋਹਰਾ-* **ਅਤਿ ਆਚਾਰੀ ਵੈਸ਼ਨੋ ਮਾਈ ਦਾਸ ਸੁ ਨਾਮ।**
**ਭਗਤਿ ਕਰਤਿ ਸ਼੍ਰੀ ਕ੍ਰਿਸ਼ਨ ਕੀ ਪ੍ਰੇਮ ਸਹਤ ਨਿਸ਼ਕਾਮ॥੧॥**

ਓਥੇ ਇਕ ਅਤਿ ਕਰਮ-ਕਾਂਡੀ ਵੈਸ਼ਨੋ ਰਹਿੰਦਾ ਸੀ, ਜਿਸ ਦਾ ਨਾਂ ਮਾਈ ਦਾਸ ਸੀ। ਉਹ ਕ੍ਰਿਸ਼ਨ ਦੀ ਪ੍ਰੇਮ ਸਹਿਤ ਨਿਸ਼ਕਾਮ ਭਗਤੀ ਕਰਦਾ ਸੀ॥ ੧॥

*ਚੌਪਈ-* **ਸੰਤਨਿ ਕੀ ਸੰਗਤਿ ਨਿਤ ਕਰੇ। 'ਕ੍ਰਿਸ਼ਨ ਕ੍ਰਿਸ਼ਨ' ਮੁਖ ਮਹਿਂ ਜਪੁ ਧਰੇ।**
**ਮੋਰ ਮੁਕਟ ਪੀਤਾਂਬਰ ਧਾਰੀ। ਇਸੀ ਧਜਾਨ ਕੇ ਮਨ ਆਧਾਰੀ॥੨॥**

ਉਹ ਨਿਤ ਸੰਤਾਂ ਦੀ ਸੰਗਤ ਕਰਦਾ ਸੀ, ਹਰ ਵੇਲੇ ਮੂੰਹ ਵਿਚ 'ਕ੍ਰਿਸ਼ਨ-ਕ੍ਰਿਸ਼ਨ' ਜਪਦਾ ਰਹਿੰਦਾ ਸੀ। ਸਿਰ ਤੇ ਮੁਕਟ ਤੇ ਪੀਲੇ ਵਸਤਰ ਧਾਰਨ ਕਰਨ ਵਾਲੇ ਦੇ ਧਿਆਨ ਨੂੰ ਹੀ ਆਪਣੇ ਮਨ ਦਾ ਆਧਾਰ ਬਣਾਇਆ ਸੀ॥ ੨॥

**ਨਿਸ ਦਿਨ ਸਿਮਰਹਿ ਅਪਰ ਨ ਕਾਮ। ਮਨ ਕੀ ਲਿਵ ਚਿਤਵਤਿ ਘਨ ਸ਼ਜਾਮ।**
**'ਕਮਲ ਪੱਤ੍ਰ ਬਿਸਤਰਤਿ ਬਿਲੋਚਨ। ਕੁੰਡਲ ਗੰਡਸਥਲ ਦੁਖ ਮੋਚਨ॥੩॥**

ਦਿਨ ਰਾਤ ਸਿਮਰਨ ਕਰਦਾ ਸੀ ਤੇ ਹੋਰ ਕੋਈ ਕੰਮ ਨਹੀਂ ਸੀ ਕਰਦਾ। ਮਨ ਦੀ ਲਿਵ ਹਰ ਵੇਲੇ ਕ੍ਰਿਸ਼ਨ ਵਿਚ ਹੀ ਲੱਗੀ ਰਹਿੰਦੀ ਸੀ ਅਤੇ ਕ੍ਰਿਸ਼ਨ ਦੀ ਸ਼ਲਾਘਾ ਹੀ ਚਿਤਾਰਦਾ ਰਹਿੰਦਾ ਸੀ, "ਕ੍ਰਿਸ਼ਨ ਜੀ ਦੇ ਨੈਣ ਕਮਲ ਦੇ ਪੱਤਰਾਂ ਸਮਾਨ ਹਨ, ਕੁੰਡਲਾਂ ਵਾਲੇ ਕੇਸ ਗਲ੍ਹਾਂ ਤੇ ਲਟਕ ਰਹੇ ਹਨ, ਉਹ ਸਾਰੇ ਦੁਖਾਂ ਦਾ ਨਾਸ਼ ਕਰਨ ਵਾਲੇ ਹਨ"॥ ੩॥

ਮੰਦ ਮੰਦ ਸੁੰਦਰ ਮੁਸਕਾਵਨਿ। ਭਗਤਨਿ ਕੇ ਚਿਤ ਚੌਂਪ ਬਧਾਵਨਿ।
ਐਸੋ ਧ੍ਯਾਨ ਬਿਖੈ ਮਨ ਲਾਗਾ। ਸਿਮਰਹਿ ਨਾਮ ਸਦਾ ਅਨੁਰਾਗਾ ॥੪॥

ਹੌਲੀ-ਹੌਲੀ ਬੜਾ ਸੁੰਦਰ ਮੁਸਕਰਾਉਂਦੇ ਹਨ, ਭਗਤਾਂ ਦੇ ਚਿੱਤ ਦਾ ਸ਼ੌਕ ਵਧਾਉਂਦੇ ਹਨ।" ਐਸਾ ਧਿਆਨ ਮਨ ਵਿਚ ਲੱਗਾ ਸੀ ਕਿ ਸਦਾ ਹੀ ਪ੍ਰੇਮ ਨਾਲ ਨਾਮ ਸਿਮਰਦੇ ਸਨ॥ ੪॥

ਤਿਨ ਸ੍ਰੀ ਅਮਰ ਮਹਾਤਮ ਸੁਨਜੋ। ਬਹੁ ਗੁਰ ਸਿੱਖਜਨ ਤਿਹ ਸੋਂ ਭਨਜੋ।
ਚਾਹਤਿ ਦਰਸ਼ਨ ਕੋ ਦਿਨ ਬੀਤੇ। ਕਬਿ ਕਬਿ ਚਲਨਿ ਠਟਹਿ ਨਿਜ ਚੀਤੇ ॥੫॥

ਉਸ ਨੇ ਸ੍ਰੀ ਗੁਰੂ ਅਮਰਦਾਸ ਜੀ ਦਾ ਮਹਾਤਮ ਸੁਣਿਆ। ਗੁਰੂ ਜੀ ਦੇ ਬਹੁਤ ਸਿੱਖਾਂ ਨੇ ਉਸ ਨੂੰ ਦੱਸਿਆ ਸੀ। ਦਰਸ਼ਨਾਂ ਦੀ ਚਾਹਤ ਵਿਚ ਹੀ ਕਈ ਦਿਨ ਬੀਤ ਗਏ। ਕਦੀ-ਕਦੀ ਆਪਣੇ ਚਿੱਤ ਵਿਚ ਚੱਲਣ ਦਾ ਇਰਾਦਾ ਕਰਦਾ ਸੀ॥ ੫॥

ਸਮੋ ਪਾਇ ਗੁਰ ਕੇ ਪੁਰਿ ਆਯੋ। ਥਿਰਜੋ ਪੌਰ ਪਰ ਪੂਛਿ ਪਠਾਯੋ।
ਸੁਨਿ ਸ੍ਰੀ ਅਮਰ ਨੇਮ ਨਿਜ ਭਾਖਜੋ। 'ਜੇ ਮਨ ਤੁਵ ਦਰਸ਼ਨ ਅਭਿਲਾਖਜੋ ॥੬॥

ਸਮਾਂ ਪਾ ਕੇ ਗੁਰੂ ਜੀ ਦੀ ਨਗਰੀ ਵਿਚ ਆਇਆ। ਦਰਵਾਜ਼ੇ ਵਿਚ ਖਲੋ ਕੇ ਦਰਸ਼ਨ ਕਰਨ ਵਾਸਤੇ ਇਕ ਸਿੱਖ ਨੂੰ ਪੁਛਣ ਵਾਸਤੇ ਭੇਜਿਆ। ਇਹ ਸੁਣ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ, "ਜੇ ਤੇਰੇ ਮਨ ਵਿਚ ਦਰਸ਼ਨਾਂ ਦੀ ਅਭਿਲਾਸ਼ਾ ਹੈ॥ ੬॥

ਕਰਹੁ ਦੇਗ ਤੇ ਭੋਜਨ ਜਾਇ। ਹੋਹਿ ਤ੍ਰਿਪਤ ਪੁਨ ਹਮ ਢਿਗ ਆਇ'।
ਮਾਈ ਦਾਸ ਸੁਨਤਿ ਸੰਦੇਹ। 'ਬਿਨ ਸੰਜਮ ਤੇ ਇਨ ਕੇ ਗੇਹ ॥੭॥

ਪਹਿਲਾਂ ਲੰਗਰ ਵਿਚ ਜਾ ਕੇ ਭੋਜਨ ਛਕੋ, ਤ੍ਰਿਪਤ ਹੋ ਕੇ ਫਿਰ ਮੇਰੇ ਪਾਸ ਆਵੋ।" ਮਾਈ ਦਾਸ ਨੂੰ ਇਹ ਸੁਣ ਕੇ ਸ਼ੰਕਾ ਉਪਜੀ, "ਇਨ੍ਹਾਂ ਦੇ ਘਰ ਛੂਤ-ਛਾਤ ਦੇ ਨੇਮ ਤੋਂ ਬਗੈਰ ਭੋਜਨ ਤਿਆਰ ਹੁੰਦਾ ਹੈ॥ ੭॥

ਹੋਤਿ ਅਹਾਰ, ਅਚੋਂ ਨਹਿਂ ਐਸੇ। ਮੇਰੀ ਕ੍ਰਿਆ ਰਹਹਿ ਸੁਚਿ ਜੈਸੇ।
ਸੋ ਬਿਧਿ ਕਰਨੀ ਅਬਿ ਬਨਿ ਆਵੈ। ਸੁਚਿ ਬਿਨ ਦਰਸ਼ਨ ਕਜਾ ਫਲ ਪਾਵੈ ॥੮॥

ਇਸ ਢੰਗ ਨਾਲ ਤਿਆਰ ਹੋਏ ਭੋਜਨ ਨੂੰ ਮੈਂ ਇਸ ਤਰ੍ਹਾਂ ਨਹੀਂ ਛਕਾਂਗਾ। ਮੇਰੀ ਕਿਰਿਆ ਸੁੱਚਮ ਨਾਲ ਹੀ ਰਹਿੰਦੀ ਹੈ। ਹੁਣ ਉਸ ਤਰ੍ਹਾਂ ਹੀ ਵਿਧੀ ਕਰਨੀ ਬਣਦੀ ਹੈ। ਸੁੱਚਮ ਬਗੈਰ ਦਰਸ਼ਨ ਕਰਨ ਨਾਲ ਕੀ ਫਲ ਮਿਲੇਗਾ ?"॥ ੮॥

ਚਿਤਵਤਿ ਰਹਜੋ ਚਿੰਤ ਚਿਤ ਖਰਜੋ। ਬਹੁਤਿ ਦੇਰਿ ਮਹਿਂ ਨਿਸ਼ਚੈ ਕਰਜੋ।
'ਬਿਨਾ ਅਚ ਨਹਿਂ ਦਰਸ਼ਨ ਦੇਤਿ। ਜੇ ਅਚਿ ਲੇਊਂ ਧਰਮ ਬਿਗਰੇਤਿ ॥੯॥

ਖੜਾ ਹੋਇਆ ਦਿਲ ਵਿਚ ਏਸੇ ਚਿੰਤਾ ਤੇ ਵਿਚਾਰ ਕਰਦਾ ਰਿਹਾ। ਬਹੁਤ ਦੇਰ ਬਾਅਦ ਮਨ ਵਿਚ ਇਹ ਫੈਸਲਾ ਕੀਤਾ, "ਭੋਜਨ ਛੱਕਣ ਬਗੈਰ ਦਰਸ਼ਨ ਨਹੀਂ ਦਿੰਦੇ, ਜੇ ਭੋਜਨ ਛੱਕ ਲੈਂਦਾ ਹਾਂ ਤਾਂ ਧਰਮ ਵਿਗੜ ਜਾਂਦਾ ਹੈ॥ ੯॥

ਯਾਂਤੇ ਨਾਂਹਿਨ ਦਰਸ਼ਨ ਕਰਿਹੌਂ। ਸੰਜਮ ਸਹਤ ਅਚੋਂ ਪ੍ਰਣ ਧਰਿ ਹੌਂ'।
ਬਿਨ ਦਰਸ਼ਨ ਤਬਿ ਫਿਰ ਕਰਿ ਗਯੋ। ਨਿਸ ਦਿਨ ਮਨ ਮਹੁਂ ਸੰਸੈ ਭਯੋ ॥੧੦॥

ਇਸ ਕਰਕੇ ਹੁਣ ਦਰਸ਼ਨ ਨਹੀਂ ਕਰਦਾ ਹਾਂ, ਮੈਂ ਇਹ ਪ੍ਰਣ ਕੀਤਾ ਹੋਇਆ ਹੈ ਕਿ ਮਰਯਾਦਾ ਅਨੁਸਾਰ ਹੀ ਭੋਜਨ ਛਕਾਂਗਾ।" ਇਸ ਕਰਕੇ ਬਿਨਾਂ ਦਰਸ਼ਨਾਂ ਦੇ ਹੀ ਵਾਪਸ ਮੁੜ ਗਿਆ, ਦਿਨ-ਰਾਤ ਮਨ ਵਿਚ ਸ਼ੰਕਾ ਰਹਿੰਦਾ ਸੀ॥ ੧੦॥

'ਨਰ ਮਹਾਤਮਾ ਅਜ਼ਮਤਿ ਭਰੇ। ਤਿਨਿ ਕੋ ਦਰਸ਼ਨ ਮੈ ਨਹਿਂ ਕਰੇ।
ਲੋਕ ਸੈਂਕਰੇ ਕਰੇ ਨਿਹਾਲ। ਭਏ ਸਿੱਧ ਮਿਲਿ ਕੈ ਤਿਨ ਨਾਲ ॥੧੧॥

"ਮਨੁੱਖ ਕਹਿੰਦੇ ਹਨ ਕਿ ਮਹਾਤਮਾ ਬੜੀ ਕਰਾਮਾਤ ਵਾਲੇ ਹਨ, ਉਨ੍ਹਾਂ ਦੇ ਦਰਸ਼ਨ ਮੈਂ ਨਹੀਂ ਕੀਤੇ, ਉਨ੍ਹਾਂ ਨੇ ਸੈਂਕੜੇ ਲੋਕ ਨਿਹਾਲ ਕੀਤੇ ਹਨ। ਇਨ੍ਹਾਂ ਨੂੰ ਮਿਲ ਕੇ ਉਨ੍ਹਾਂ ਨੇ ਪੂਰਨ ਮੁਕਤੀਆਂ ਪ੍ਰਾਪਤ ਕੀਤੀਆਂ ਹਨ॥ ੧੧॥

ਕਿਸ ਕੁਕਰਮ ਨੇ ਮੁਝ ਕੋ ਪ੍ਰੇਰਾ। ਜਿਸ ਤੇ ਮਹਾਂ ਪੁਰਖ ਨਹਿਂ ਹੇਰਾ।
ਭਯੋ ਉਦਾਸ ਨ ਠਹਿਰਜੋ ਥਾਨ।'ਚਲੌਂ ਦ੍ਵਾਰਕਾ' ਮਨ ਅਸ ਠਾਨਿ॥੧੨॥

ਕਿਸ ਮਾੜੇ ਕਰਮ ਨੇ ਮੈਨੂੰ ਪ੍ਰੇਰਿਆ, ਜਿਸ ਕਾਰਨ ਮੈਂ ਇਨ੍ਹਾਂ ਮਹਾਂਪੁਰਖਾਂ ਦੇ ਦਰਸ਼ਨ ਨਹੀਂ ਕੀਤੇ ਹਨ।" ਬਹੁਤ ਉਦਾਸ ਹੋ ਗਿਆ ਤੇ ਆਪਣੇ ਘਰ ਨਾ ਰਹਿ ਸਕਿਆ। ਮਨ ਵਿਚ ਇਹ ਗੱਲ ਪੱਕੀ ਕੀਤੀ, "ਦਵਾਰਕਾ ਜਾਂਦਾ ਹਾਂ"॥ ੧੨॥

'ਪ੍ਰਾਸਚਿੱਤ ਤਬ ਉਤਰਹਿ ਮੇਰਾ। ਚਲਿ ਦੁਆਰਕਾ ਹਰਿ ਲਜੌਂ ਹੇਰਾ।
ਅਤਿ ਚਿਤ ਪ੍ਰੇਮ ਭਯੋ ਚਲ ਪਰਜੋ। ਥਿਰਜੋ ਨ,'ਹਰਿ ਹਰਿ' ਨਾਮ ਸੁ ਰਹਜੋ॥੧੩॥

"ਮੇਰੇ ਇਸ ਪਾਪ ਦੂਰ ਕਰਨ ਦਾ ਕਰਮ ਭਾਵ ਪਛਤਾਵਾ ਤਦ ਹੀ ਉਤਰੇਗਾ, ਦਵਾਰਕਾ ਚਲ ਕੇ ਕ੍ਰਿਸ਼ਨ ਦੇ ਦਰਸ਼ਨ ਕਰਦਾ ਹਾਂ" ਚਿੱਤ ਵਿਚ ਅਤਿ ਪ੍ਰੇਮ ਜਾਗਿਆ ਤੇ ਚਲ ਪਿਆ। ਠਹਿਰਿਆ ਨਹੀਂ, 'ਹਰੀ-ਹਰੀ' ਨਾਮ ਉਚਾਰਨ ਲੱਗਾ॥ ੧੩॥

ਇੱਛਾ ਅਪਰ ਨਹੀਂ ਮਨ ਲਜਾਵੈ। ਕਰਤਿ ਭਗਤਿ 'ਦਰਸ਼ਨ ਦਿਖਰਾਵੈ।
ਜਾਇ ਕ੍ਰਿਸ਼ਨ ਕੋ ਹੇਰਨਿ ਕਰੌਂ। ਪੁਰਿ ਦੁਆਰਕਾ ਮਹਿਂ ਹਿਤ ਧਰੌਂ'॥੧੪॥

ਹੋਰ ਕੋਈ ਇੱਛਾ ਮਨ ਵਿਚ ਨਹੀਂ ਸੀ ਲਿਆਉਂਦਾ। ਭਗਤੀ ਕਰਦਾ ਸੀ, "ਹੇ ਕ੍ਰਿਸ਼ਨ ਜੀ! ਦਰਸ਼ਨ ਦੇਵੋ। ਦਵਾਰਕਾ ਨਗਰੀ ਵਿਚ ਹਿਤ ਧਾਰ ਕੇ ਜਾ ਕੇ ਕ੍ਰਿਸ਼ਨ ਜੀ ਦੇ ਦਰਸ਼ਨ ਕਰਦਾ ਹਾਂ"॥ ੧੪॥

ਭਯੋ ਪ੍ਰੇਮ ਕਰਿ ਅਤਿ ਮਸਤਾਨਾ। ਦਿਨ ਪ੍ਰਤਿ ਕਰਤੋ ਜਾਤਿ ਪਯਾਨਾ।
ਦਿਸ਼ਾ ਦ੍ਵਾਰਕਾ ਹੋਤਿ ਅਨੰਦਾ।'ਕਰੌਂ ਦਰਸ ਮੈਂ ਗਮਨਿ ਬਿਲੰਦਾ'॥੧੫॥

ਪ੍ਰੇਮ ਵਿਚ ਅਤਿ ਮਸਤਾਨਾ ਹੋ ਗਿਆ, ਦਿਨ ਪ੍ਰਤਿ ਦਿਨ ਚਲਿਆ ਜਾ ਰਿਹਾ ਸੀ। ਦਵਾਰਕਾ ਵਲ ਜਾਂਦਿਆਂ ਅਨੰਦ ਮਿਲਦਾ ਸੀ, ਸੋਚਦਾ ਸੀ, "ਓਥੇ ਜਾ ਕੇ ਮੈਂ ਕ੍ਰਿਸ਼ਨ ਜੀ ਦੇ ਦਰਸ਼ਨ ਕਰਾਂਗਾ"॥ ੧੫॥

ਨਿਕਟ ਦ੍ਵਾਰਕਾ ਪਹੁਂਚਜੋ ਜਾਈ। ਤਿਥਿ ਇਕਾਦਸ਼ੀ ਮਗ ਮਹਿਂ ਆਈ।
ਬਨ ਦੀਰਘ ਦਾਰੁਨ ਤਿਸ ਥਾਨਾ। ਜਹਿਂ ਸਮੀਪ ਨਰ ਦਿਖਹਿ ਨ ਆਨਾ॥੧੬॥

ਚਲਦਾ ਚਲਦਾ ਦਵਾਰਕਾ ਦੇ ਨੇੜੇ ਪਹੁੰਚ ਗਿਆ। ਤਦ ਰਾਹ ਵਿਚ ਜਾਂਦਿਆਂ ਇਕਾਦਸ਼ੀ ਦਾ ਵਰਤ ਆ ਗਿਆ। ਉਸ ਥਾਂ ਵੱਡਾ ਭਿਆਨਕ ਜੰਗਲ ਸੀ। ਓਥੇ ਕਿਤੇ ਨੇੜੇ-ਤੇੜੇ ਵੀ ਮਨੁੱਖ ਵਿਖਾਈ ਨਹੀਂ ਸੀ ਦਿੰਦਾ॥ ੧੬॥

ਘਟਾ ਬਡੀ ਤਿਸ ਦਿਨ ਉਮਡਾਈ। ਬਾਯੂ ਬਹੀ ਬਹੁਤਿ ਬਲ ਪਾਈ।
ਦਾਮਨਿ ਦਮਕਤਿ ਕਰਕਤਿ ਭਾਰੀ। ਕਾਰੀ ਘਟਾ ਬਰਖਤੀ ਬਾਰੀ॥੧੭॥

ਉਸ ਦਿਨ ਬੱਦਲਾਂ ਦੀ ਵੱਡੀ ਘਟਾ ਚੜ੍ਹ ਕੇ ਆਈ, ਹਵਾ ਬਹੁਤ ਤੇਜ਼ ਚਲ ਰਹੀ ਸੀ। ਬਿਜਲੀ ਚਮਕਦੀ ਸੀ ਅਤੇ ਬਹੁਤ ਉੱਚੀ ਕੜਕਦੀ ਸੀ। ਕਾਲੀ ਘਟਾ ਬਹੁਤ ਪਾਣੀ ਵੀ ਵਰਸਾ ਰਹੀ ਸੀ॥ ੧੭॥

ਤਿਸ ਬਨ ਮਹਿਂ ਬ੍ਰਤ ਰਾਖਨਿ ਕਰੇ। ਚਲਜੋ ਜਾਤਿ ਬਜਾਕੁਲਤਾ ਧਰੇ।
ਨਹਿਂ ਫਲੁਹਾਰ ਹਾਥ ਕਿਤਿ ਆਵਾ। ਨਿਰਜਲ ਹੀ ਹਠ ਕੀਨਿ ਰਹਾਵਾ॥੧੮॥

ਉਸ ਭਿਆਨਕ ਵਣ ਵਿਚ ਵਰਤ ਰੱਖ ਲਿਆ ਬੜਾ ਵਿਆਕੁਲ ਹੋਇਆ ਚਲਿਆ ਜਾ ਰਿਹਾ ਸੀ। ਵਰਤ ਵਾਲੇ ਦਿਨ ਦਾ ਫਲ ਆਦਿ ਭੋਜਨ ਕਿਤੇ ਵੀ ਹੱਥ ਨਾ ਆਇਆ। ਹਠ ਕਰਕੇ ਨਿਰਜਲ ਹੀ ਰਿਹਾ॥ ੧੮॥

ਭਯੋ ਸੀਤ ਬਰਖਾ ਤੇ ਕੰਪਤਿ। ਨਿਕਟਿ ਨ ਮਾਨਵ ਕੋ ਬਚ ਜੰਪਤਿ।
ਇਤਿ ਉਤਿ ਖੋਜਤਿ ਹਾਰ ਪਰਜੋ ਹੈ। ਥਾਨ ਨ ਪਾਯੋ ਨਹੀਂ ਥਿਰਜੋ ਹੈ॥੧੯॥

ਵਰਖਾ ਦੀ ਠੰਡ ਕਰਕੇ ਕੰਬ ਰਿਹਾ ਸੀ, ਨੇੜੇ-ਤੇੜੇ ਕੋਈ ਮਨੁੱਖ ਵੀ ਬਚਨ ਬੋਲਣ ਵਾਲਾ ਨਹੀਂ ਸੀ। ਏਧਰ ਓਧਰ ਠਹਿਰਣ ਲਈ ਕੋਈ ਚੰਗਾ ਸਥਾਨ ਲੱਭਦਾ ਰਿਹਾ, ਪਰ ਕੋਈ ਸਥਾਨ ਨਾ ਮਿਲਿਆ ਅਤੇ ਕਿਤੇ ਵੀ ਖੜਾ ਨਾ ਹੋ ਸਕਿਆ॥ ੧੯॥

ਪੁਨ ਬਯਾਕੁਲ ਬਰਖਾ ਤੇ ਭਯੋ। ਛੁਧਾ ਬਹੁਤਿ ਫਲੁਹਾਰ ਨ ਪਯੋ।
ਸਘਨ ਤਿਮਰ ਹੋਈ ਜਬਿ ਜਾਮਨਿ। ਠੌਰ ਨ ਪ੍ਰਾਪਤਿ ਭਾ ਬਿਸਰਾਮ ਨ॥੨੦॥

ਫਿਰ ਵਰਖਾ ਕਾਰਨ ਵਿਆਕੁਲ ਹੋ ਗਿਆ। ਬਹੁਤ ਭੁੱਖ ਲਗ ਗਈ, ਵਰਤ ਖੋਲ੍ਹਣ ਵਾਸਤੇ ਕੋਈ ਫਲ ਆਦਿ ਭੋਜਨ ਵੀ ਨਾ ਪਾਇਆ। ਰਾਤ ਹੋਈ ਅਤੇ ਜਦੋਂ ਬਹੁਤ ਹਨੇਰਾ ਹੋ ਗਿਆ ਤਾਂ ਕਿਤੇ ਵੀ ਵਿਸ਼ਰਾਮ ਕਰਨ ਵਾਸਤੇ ਥਾਂ ਨਾ ਪ੍ਰਾਪਤ ਹੋਇਆ॥ ੨੦॥

ਚਲਿਬੇ ਤੇ ਇਕ ਥਲ ਥਿਰ ਹੋਵਾ। ਖੋਖਰ ਸਹਤ ਬ੍ਰਿੱਛ ਇਕ ਜੋਵਾ।
ਖਰੇ ਹੋਨ ਕੋ ਤਿਸ ਮਹਿਂ ਥ੍ਹਾਨੁ। ਬੈਠਨਿ ਪੌਢਨਿ ਕੋ ਨਹਿਂ ਜਾਨਿ॥੨੧॥

ਚਲਦਾ-ਚਲਦਾ ਇਕ ਥਾਂ ਜਾ ਖਲੋਤਾ, ਓਥੇ ਇਕ ਵੱਡੇ ਰੁੱਖ ਵਿਚ ਖੋੜ ਸੀ। ਉਸ ਵਿਚ ਖੜੇ ਹੋਣ ਦੀ ਥਾਂ ਮੌਜੂਦ ਸੀ। ਬੈਠਿਆ ਜਾਂ ਲੰਮਿਆਂ ਨਹੀਂ ਪਿਆ ਜਾ ਸਕਦਾ ਸੀ॥ ੨੧॥

ਤਿਸ ਮਹਿਂ ਪ੍ਰਵਿਸ਼ਜੋ ਠਾਂਢਾ ਭਯੋ। ਸਿਮਰਨਿ 'ਕ੍ਰਿਸ਼ਨ ਕ੍ਰਿਸ਼ਨ' ਮੁਖਲਯੋ।
ਸਗਰੀ ਜਾਮ ਨਿਖਰੇ ਬਿਤਾਈ। ਬਹੁਰੋ ਤਹਿਂ ਪ੍ਰਭਾਤਿ ਹੁਇ ਆਈ॥੨੨॥

ਉਸ ਖੋੜ ਵਿਚ ਦਾਖਲ ਹੋ ਕੇ ਖੜਾ ਹੋ ਗਿਆ ਅਤੇ ਮੁੱਖ ਤੋਂ 'ਕ੍ਰਿਸ਼ਨ-ਕ੍ਰਿਸ਼ਨ' ਸਿਮਰਨ ਲੱਗਾ। ਸਾਰੀ ਰਾਤ ਖਲੋ ਕੇ ਹੀ ਬਤੀਤ ਕੀਤੀ, ਫਿਰ ਓਥੇ ਪ੍ਰਭਾਤ ਹੋ ਗਈ॥ ੨੨॥

ਕ੍ਰਿਸ਼ਨ ਪ੍ਰੀਤ ਇਕ, ਆਸ ਨ ਔਰੀ। ਦ੍ਰਿਤਿਯਨ ਦੀਖਤਿ ਕੋ ਤਿਸ ਠੌਰੀ।
ਦਿਵਸਿ ਦ੍ਵਾਦਸ਼ੀ ਕੇ ਚਿਤਵੰਤਾ। ਬਰਤ ਉਪਾਰਨ ਬਿਧਿ ਨ ਲਹੰਤਾ॥੨੩॥

ਕੇਵਲ ਕ੍ਰਿਸ਼ਨ ਨਾਲ ਇਕ ਪ੍ਰੀਤ ਸੀ, ਹੋਰ ਕੋਈ ਆਸ ਨਹੀਂ ਰੱਖੀ ਸੀ। ਸ੍ਰੀ ਕ੍ਰਿਸ਼ਨ ਨੂੰ ਹੀ ਵੇਖਣਾ ਚਾਹੁੰਦਾ ਸੀ। ਦ੍ਵਾਦਸੀ ਦਾ ਦਿਨ ਆ ਗਿਆ, ਪਰ ਵਰਤ ਖੋਲ੍ਹਣ ਦੀ ਕੋਈ ਵਿਧੀ ਨਹੀਂ ਸੀ ਲੱਭਦੀ॥ ੨੩॥

'ਕ੍ਰਿਸ਼ਨ ਕ੍ਰਿਸ਼ਨ' ਆਰਾਧਤਿ ਖਰਜੋ। ਏਕ ਪ੍ਰੇਮ ਮਹਿਂ ਮਨ ਰਹਿ ਥਿਰਜੋ।
ਭਗਤ ਵਛਲ ਪ੍ਰਭੁ ਦੀਨ ਕ੍ਰਿਪਾਲਾ। ਜਾਨਜੋ 'ਜਾਗਜੋ ਪ੍ਰੇਮ ਬਿਸਾਲਾ॥੨੪॥

ਖੜਾ ਹੋ ਕੇ 'ਕ੍ਰਿਸ਼ਨ-ਕ੍ਰਿਸ਼ਨ' ਹੀ ਆਰਾਧ ਰਿਹਾ ਸੀ, ਇਕ ਪ੍ਰੇਮ ਵਿਚ ਹੀ ਮਨ ਸਥਿਰ ਰਿਹਾ। ਭਗਤ ਵੱਛਲ ਪ੍ਰਭੂ ਆਪੇ ਦੀਨਾਂ ਤੇ ਕਿਰਪਾ ਕਰਦੇ ਹਨ, ਜਦ ਉਨ੍ਹਾਂ ਵੇਖਿਆ, "ਵਿਸ਼ਾਲ ਪ੍ਰੇਮ ਜਾਗਿਆ ਹੈ॥ ੨੪॥

ਮੋ ਬਿਨ ਇਸਕੇ ਆਸ ਨ ਔਰ। ਕਾਨਨ ਘੋਰ ਬਿਖੈ ਅਸ ਠੌਰ'।
ਅਪਨੋ ਜਨ ਜਾਨਜੋ ਯੁਤਿ ਪ੍ਰੇਮ। ਚਾਹਤਿ ਭਏ ਕਰਨਿ ਕੋ ਛੇਮ॥੨੫॥

ਮੇਰੇ ਬਗੈਰ ਇਸ ਦੀ ਹੋਰ ਕੋਈ ਆਸ ਨਹੀਂ ਹੈ, ਭਿਆਨਕ ਜੰਗਲ ਵਿਚ ਇਸ ਪ੍ਰਕਾਰ ਖੜਾ ਹੈ।" ਆਪਣਾ ਸੇਵਕ ਜਾਣ ਕੇ ਪ੍ਰੇਮ ਵਿਚ ਆ ਗਏ ਅਤੇ ਉਸ ਨੂੰ ਸੁਖੀ ਕਰਨਾ ਚਾਹੁੰਦੇ ਸਨ॥ ੨੫॥

ਆਨ ਰੂਪ ਕਰਿ ਲਜਾਇ ਅਹਾਰਾ। ਤਿਹ ਆਗੇ ਧਰਿ ਅਨਤ ਸਿਧਾਰਾ।

ਮਾਈ ਦਾਸ ਸੁ ਭੋਜਨ ਦੇਖਾ। ਸਹਤ ਪਹਿਤ ਕੇ ਭਾਤ ਵਿਸ਼ੇਖਾ॥੨੬॥

ਹੋਰ ਰੂਪ ਧਾਰ ਕੇ ਕੱਚਾ ਭੋਜਨ ਲਿਆਏ ਤੇ ਮਾਈ ਦਾਸ ਦੇ ਅੱਗੇ ਧਰ ਕਿਸੇ ਹੋਰ ਪਾਸੇ ਚਲੇ ਗਏ। ਜਦ ਮਾਈ ਦਾਸ ਨੇ ਭੋਜਨ ਵੇਖਿਆ ਜਿਸ ਵਿਚ ਜ਼ਿਆਦਾ ਦਾਲ ਅਤੇ ਚਾਵਲ ਸ਼ਾਮਲ ਸੀ॥ ੨੬॥

'ਮੈਂ ਆਚਾਰੀ' ਸ਼ੰਕਾ ਠਾਨੀ। 'ਬਿਨ ਸੰਜਮ ਕਿਨਿ ਆਨਜੋ ਥਾਨੀ।
ਸੁਚ ਸੋਂ ਚੌਕੇ ਅੰਤਰਿ ਖਾਵੌਂ। ਬਿਗਰਹਿ ਨੇਮ ਜਿ ਇਸ ਮੁਖੁ ਪਾਵੌਂ॥੨੭॥

ਸੋਚਣ ਲੱਗਾ, "ਮੈਂ ਤਾਂ ਕੱਟੜ ਕਰਮ-ਕਾਂਡੀ ਹਾਂ, ਇਸ ਕਰਕੇ ਸ਼ੰਕਾ ਕੀਤੀ। "ਸੁੱਚਮ ਅਤੇ ਸੰਜਮ ਬਿਨਾਂ ਏਥੇ ਕਿਸ ਲਿਆਂਦੀ ਹੈ। ਮੈਂ ਤਾਂ ਸੁੱਚੇ ਚੌਕੇ ਵਿਚ ਹੀ ਖਾਵਾਂਗਾ, ਮੇਰਾ ਨੇਮ ਵਿਗੜ ਜਾਵੇਗਾ ਜੇ ਮੈਂ ਇਸ ਨੂੰ ਕੱਚੇ ਭੋਜਨ ਨੂੰ ਮੁਖ ਵਿਚ ਪਾਵਾਂਗਾ। (ਦਾਲ-ਚੌਲ ਨੂੰ ਕੱਚਾ ਭੋਜਨ ਸਮਝਦੇ ਹਨ, ਤਲੇ ਭੋਜਨ ਨੂੰ ਪੱਕਾ ਸਮਝਦੇ ਹਨ)॥ ੨੭॥

ਜੇ ਹੋਵਤਿ ਪਕਵਾਨ ਬਨਾਯਸਿ। ਅਚਿਤਿ ਬ੍ਰਿਤੀ ਮੈਂ ਛੁਧਾ ਮਿਟਾਯਸਿ'।
ਇਸ ਬਿਧਿ ਤਰਕਤਿ ਬਹੁ ਚਿਤ ਮਾਂਹੀ। ਹੁਤੋ ਛੁਧਤਿ ਪਰ ਖਾਯਸਿ ਨਾਂਹੀ॥੨੮॥

ਜੇ ਤਲਿਆ ਪਕਵਾਨ ਬਣਾਇਆ ਹੁੰਦਾ, ਭਾਵ ਪੂਰੀ ਆਦਿ ਤਲਿਆ ਪੱਕਾ ਭੋਜਨ ਹੁੰਦਾ ਤਾਂ ਮੈਂ ਖਾ ਕੇ ਆਪਣੀ ਭੁੱਖ ਮਿਟਾ ਲੈਂਦਾ।" ਇਸ ਤਰ੍ਹਾਂ ਦਿਲ ਵਿਚ ਤਰਕ ਧਾਰਨ ਕੀਤਾ, ਬਹੁਤ ਭੁੱਖਾ ਸੀ, ਪਰ ਭੋਜਨ ਕੱਚਾ ਜਾਣ ਕੇ ਨਾ ਖਾਧਾ॥ ੨੮॥

ਉਰ ਅੰਤਰ ਕੀ ਲਖਿ ਭਗਵਾਨੂ। ਲਜਾਏ ਅਨਿਕ ਭਾਂਤਿ ਪਕਵਾਨੂ।
ਤਿਸਿ ਢਿਗ ਧਰਿ ਕਰਿ ਅਨਤ ਸਿਧਾਰੇ। ਮਾਈ ਦਾਸ ਨਿਹਾਰਿ ਬਿਚਾਰੇ॥੨੯॥

ਭਗਵਾਨ ਨੇ ਉਸ ਦੇ ਦਿਲ ਦੀ ਗੱਲ ਜਾਣ ਕੇ ਹੋਰ ਪ੍ਰਕਾਰ ਦੇ ਤਲੇ ਹੋਏ ਪਕਵਾਨ ਲਿਆ ਕੇ ਉਸ ਦੇ ਅੱਗੇ ਰੱਖ ਕੇ ਹੋਰ ਪਾਸੇ ਚਲੇ ਗਏ। ਮਾਈ ਦਾਸ ਨੇ ਵੇਖ ਕੇ ਵਿਚਾਰਿਆ॥ ੨੯॥

'ਇਸਿ ਭੀਖਨ ਕਾਨਨ ਕੇ ਮਾਂਹੀ। ਮਾਨਵ ਕਿਸੀ ਥਾਨ ਦਿਖਿ ਨਾਹੀ।
ਏਕਿ ਬਾਰ ਦਈ ਕਾਚ ਰਸੋਈ। ਮਮ ਮਨ ਕੀ ਲਖਿ ਕਰਿ ਪੁਨ ਸੋਈ॥੩੦॥

"ਇਸ ਭਿਆਨਕ ਜੰਗਲ ਵਿਚ, ਕੋਈ ਮਨੁੱਖ ਤਾਂ ਕਿਸੇ ਪਾਸੇ ਵੀ ਵਿਖਾਈ ਨਹੀਂ ਦਿੰਦਾ, ਪਹਿਲਾਂ ਕੱਚੀ ਰਸੋਈ ਦਿੱਤੀ ਹੈ, ਫਿਰ ਮੇਰੇ ਮਨ ਦੀ ਗੱਲ ਜਾਣ ਕੇ, ਮੈਨੂੰ ਪੱਕੀ ਰਸੋਈ ਲਿਆ ਕੇ ਦੇ ਦਿੱਤੀ ਹੈ॥ ੩੦॥

ਲਜਾਯਸਿ ਕੌਨ ਨ ਜਾਨਜੋ ਜਾਈ। ਮਨ ਕੀ ਗਤਿ ਨਹਿਂ ਅਪਰ ਲਖਾਈ।
ਪ੍ਰਭੁ ਬਿਨ ਔਰ ਨਹੀਂ ਇਹ ਕੋਈ। ਉਰ ਕੀ ਲਖਿ ਲਜਾਵਤਿ ਭਾ ਸੋਈ॥੩੧॥

ਇਹ ਭੋਜਨ ਕੌਣ ਲਿਆਇਆ ਹੈ, ਜਾਣਿਆ ਨਹੀਂ ਜਾ ਸਕਦਾ, ਮੇਰੇ ਮਨ ਦੀ ਗਤੀ ਭਗਵਾਨ ਤੋਂ ਬਿਨਾਂ ਹੋਰ ਕੋਈ ਨਹੀਂ ਜਾਣ ਸਕਦਾ। ਮੇਰੇ ਦਿਲ ਦੀ ਗੱਲ ਜਾਣ ਕੇ ਇਹ ਭੋਜਨ ਉਹ ਹੀ ਲਿਆਏ ਹਨ॥ ੩੧॥

ਨਹਿਂ ਮੁਝ ਕੋ ਦਰਸ਼ਨ ਦਿਖਰਾਯਸਿ। ਦੋਇ ਬਾਰ ਦੇ ਅੰਨ ਸਿਧਾਯਸਿ'।
ਇਮ ਬਿਚਾਰਿ ਕਰਿ ਹੇਰਨਿ ਲਾਗਾ। ਚਹੁਂ ਦਿਸ਼ਿ ਫਿਰਿਤਿ ਵਧਜੋ ਅਨੁਰਾਗਾ॥੩੨॥

ਮੈਨੂੰ ਦਰਸ਼ਨ ਦਿੱਤੇ ਨਹੀਂ ਹਨ, ਦੋ ਵਾਰ ਭੋਜਨ ਲਿਆ ਕੇ ਅਤੇ ਮੈਨੂੰ ਦੇ ਕੇ ਚਲੇ ਗਏ ਹਨ।" ਇਹ ਵਿਚਾਰ ਕਰਕੇ ਵੇਖਣ ਲੱਗਾ, ਚਾਰੇ ਪਾਸੇ ਭੱਜਾ ਫਿਰਦਾ ਸੀ ਅਤੇ ਦਿਲ ਵਿਚ ਪਿਆਰ ਬਹੁਤ ਵਧਿਆ ਸੀ॥ ੩੨॥

ਪਰਜੋ ਰਹਜੋ ਤਿਹ ਠਾਂ ਪਕਵਾਨ। ਇਤਿ ਉਤਿ ਖੋਜਤਿ ਪਯੋ ਹਿਰਾਨ।
ਪ੍ਰੇਮ ਸਮੁੰਦ੍ਰ ਬਿਖੈ ਬਹਿ ਗਯੋ। ਮਾਈ ਦਾਸ ਥਾਹੁ ਨਹਿਂ ਲਹਜੋ॥੩੩॥

ਪਕਵਾਨ ਉਸ ਥਾਂ ਹੀ ਪਿਆ ਰਿਹਾ; ਏਧਰ ਓਧਰ ਭਾਲਦਾ ਫਿਰਦਾ ਹੈਰਾਨ ਹੋ ਰਿਹਾ ਸੀ। ਪ੍ਰੇਮ ਦੇ ਸਮੁੰਦਰ ਵਿਚ ਵਹਿ ਗਿਆ, ਮਾਈ ਦਾਸ ਥਾਹ ਨਾ ਪਾ ਸਕਿਆ॥ ੩੩॥

**ਰੁਦਨਿ ਕਰਤਿ ਅਰੁ ਊਚ ਪੁਕਾਰੈ। ਨਹਿਂ ਤਨ ਕੀ ਸੁਧਿ ਕੁਛ ਸੰਭਾਰੈ।**
**ਗੁਨ ਗਾਵਤਿ 'ਹੇ ਪਤਿਤ ਉਧਾਰਨ ! । ਹੇ ਘਨਸ਼ਜਾਮ ਜਗਤ ਕੇ ਕਾਰਨ ! ॥੩੪॥**

ਰੋਂਦਾ ਸੀ ਅਤੇ ਉੱਚੀ-ਉੱਚੀ ਪੁਕਾਰਦਾ ਸੀ, ਆਪਣੇ ਸਰੀਰ ਦੀ ਕੋਈ ਸੋਝੀ ਨਹੀਂ ਸੀ ਕਰਦਾ। ਪ੍ਰਭੂ ਦੇ ਗੁਣ ਗਾ ਰਿਹਾ ਸੀ, "ਹੇ ਪਾਪੀਆਂ ਦਾ ਉਧਾਰ ਕਰਨ ਵਾਲੇ, ਹੇ ਕ੍ਰਿਸ਼ਨ ! ਜਗਤ ਦੇ ਕਾਰਨ॥ ੩੪॥

**ਹੇ ਅਨਾਥ ਕੇ ਨਾਥ ਕ੍ਰਿਪਾਲਾ !। ਨਾਮ ਗਰੀਬ ਨਿਵਾਜ ਬਿਸਾਲਾ।**
**ਹੇ ਮਨਮੋਹਨਿ ਸੁੰਦਰ ਸਾਂਵਰਿ !। ਮੈ ਮਲੀਨ ਪਾਂਮਰ ਤੇ ਪਾਂਵਰਿ ॥੩੫॥**

ਹੇ ਅਨਾਥਾਂ ਦੇ ਨਾਥ ਕ੍ਰਿਪਾਲੂ ! ਤੁਹਾਡਾ ਨਾਂ ਵੱਡੇ ਗਰੀਬ ਨਿਵਾਜ਼ ਹੈ। ਹੇ ਮਨਮੋਹਨ ਸੁੰਦਰ ਸਾਂਵਲੇ! ਮੈਂ ਪਾਪੀ ਨੀਚਾਂ ਤੋਂ ਵੀ ਨੀਚ ਹਾਂ॥ ੩੫॥

**ਅਪਨੋ ਬਿਰਦ ਸੰਭਾਰਨਿ ਕਰੀਯਹਿ। ਮਮ ਅਵਗੁਨ ਕੋ ਨਹੀਂ ਨਿਹਰੀਯਹਿ।**
**ਹ੍ਵੈ ਕ੍ਰਿਪਾਲ ਦਿਹੁ ਦਰਸ ਗੁਸਾਈਂ। ਪ੍ਰਿਥਮ ਜਥਾ ਭੋਜਨ ਦਿਯ ਆਈ' ॥੩੬॥**

ਆਪਣਾ ਧਰਮ ਸੰਭਾਲੋ, ਮੇਰੇ ਔਗੁਣਾਂ ਨੂੰ ਨਾ ਵੇਖੋ। ਹੇ ਗੁਸਾਈਂ ! ਕਿਰਪਾਲੂ ਹੋ ਕੇ ਮੈਨੂੰ ਦਰਸ਼ਨ ਦੇਵੋ, ਜਿਵੇਂ ਪਹਿਲਾਂ ਮੈਨੂੰ ਭੋਜਨ ਦਿੱਤਾ ਹੈ"॥ ੩੬॥

**ਇੱਤਜਾਦਿਕ ਪ੍ਰਭੁ ਕੋ ਜਸੁ ਕਹੈ। ਬਿਨਤੀ ਕਰਤਿ ਨੀਚ ਨਿਜ ਲਹੈ।**
**ਕਰਜੋ ਪ੍ਰੇਮ ਨੇ ਬਜਾਕੁਲ ਭਾਰਾ। ਤਬਹਿ ਸ਼ਜਾਮਘਨ ਬਿਰਦ ਸੰਭਾਰਾ॥੩੭॥**

ਇਸ ਤਰ੍ਹਾਂ ਇਤਿਆਦਿ ਪ੍ਰਭੂ ਦਾ ਜੱਸ ਕਹਿੰਦਾ ਹੈ, ਬੇਨਤੀ ਕਰਦਾ ਹੈ ਤੇ ਆਪਣੇ ਆਪ ਨੂੰ ਨੀਚ ਸਮਝਦਾ ਹੈ। ਪ੍ਰਭੂ-ਪ੍ਰੇਮ ਨੇ ਭਾਰੀ ਵਿਆਕੁਲ ਕੀਤਾ ਸੀ। ਤਦ ਕ੍ਰਿਸ਼ਨ ਨੇ ਆਪਣਾ ਧਰਮ ਸੰਭਾਲਿਆ॥ ੩੭॥

**ਔਦ੍ਰਿਸ਼ ਹ੍ਵੈ ਕਰਿ ਸ਼੍ਰੀ ਭਗਵਾਨ। ਹਿਤ ਕੱਲਜਾਨ ਸੁ ਕਰਜੋ ਬਖਾਨ।**
**'ਮਾਈਦਾਸ ਭਗਤ ਤੂੰ ਮੇਰਾ। ਸਹਤ ਪ੍ਰੇਮ ਬੈਰਾਗ ਬਡੇਰਾ॥੩੮॥**

ਸ੍ਰੀ ਭਗਵਾਨ ਨੇ ਲੁਕ ਕੇ, ਉਸ ਦੇ ਕਲਿਆਣ ਵਾਸਤੇ ਕਿਹਾ, "ਹੇ ਮਾਈ ਦਾਸ ! ਤੂੰ ਮੇਰਾ ਭਗਤ ਹੈਂ, ਪ੍ਰੇਮ ਸਹਿਤ ਤੂੰ ਵੱਡਾ ਵੈਰਾਗ ਕੀਤਾ ਹੈ॥ ੩੮॥

**ਇਕ ਅਪਰਾਧ ਆਪਨੋ ਸੁਨੋ। ਜਹਾਂ ਪ੍ਰੇਮ ਤਹਿਂ ਨੇਮ ਨ ਗੁਨੋ।**
**ਜਹਾਂ ਨੇਮ ਤਹਿਂ ਪ੍ਰੇਮ ਨ ਪੂਰਾ। ਯਾਂਤੇ ਰਹਜੋ ਰਿਦੇ ਮਹਿਂ ਊਰਾ॥੩੯॥**

ਪਰ ਆਪਣਾ ਇਕ ਅਪਰਾਧ ਸੁਣੋ। ਜਿਥੇ ਪ੍ਰੇਮ ਹੁੰਦਾ ਹੈ ਓਥੇ ਨੇਮ ਜਾਂ ਮਰਯਾਦਾ ਨੂੰ ਕਿਸੇ ਗਿਣਤੀ ਵਿਚ ਨਹੀਂ ਲਿਆਉਣਾ ਚਾਹੀਦਾ। ਜਿਥੇ ਮਰਯਾਦਾ ਹੁੰਦੀ ਹੈ, ਓਥੇ ਪੂਰਾ ਪ੍ਰੇਮ ਨਹੀਂ ਹੋ ਸਕਦਾ, ਇਸ ਕਰਕੇ ਤੂੰ ਹਿਰਦੇ ਵਿਚ ਊਣਾ ਰਿਹਾ ਹੈਂ॥ ੩੯॥

**ਜਹਿਂ ਸ਼੍ਰੀ ਸਤਿਗੁਰ ਗੋਇੰਦਵਾਲ। ਦਰਸ਼ਨ ਹਿਤ ਗਮਨਜੋ ਜਿਸ ਕਾਲ।**
**ਤਹਿਂ ਸ਼ੰਕਾ ਕਰਿ ਰਾਖਜੋ ਨੇਮ। ਦਰਸ਼ਨ ਕਰਜੋ ਨ, ਛੋਰਜੋ ਪ੍ਰੇਮ॥੪੦॥**

ਜਿਸ ਸਮੇਂ ਤੂੰ ਗੋਇੰਦਵਾਲ ਵਿਚ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਗਿਆ ਸੀ, ਓਥੇ ਸ਼ੰਕਾ ਕਰਕੇ ਤੂੰ ਨੇਮ ਰਖਿਆ ਸੀ। ਦਰਸ਼ਨ ਕੀਤਾ ਨਾ ਤੇ ਪ੍ਰੇਮ ਨੂੰ ਛੱਡ ਦਿੱਤਾ॥ ੪੦॥

ਲਖਿ ਇਹ ਸਮੈ ਸਰੂਪ ਸੁ ਮੇਰਾ। ਕਰੌਂ ਅਨੇਕਨਿ ਸ੍ਰੇਯ ਅਛੇਰਾ।
ਤੂੰ ਮਹਿਮਾ ਜਾਨਤਿ ਸਭਿ ਰੀਤਿ। ਰਾਖਜੋ ਨੇਮ ਪ੍ਰੇਮ ਤਜਿ ਚੀਤਿ॥੪੧॥

ਉਸ ਸਤਿਗੁਰੂ ਨੂੰ ਇਸ ਸਮੇਂ ਮੇਰਾ ਸਰੂਪ ਸਮਝੋ, ਤੇਰਾ ਮੈਂ ਚੰਗਾ ਕਲਿਆਣ ਕਰਾਂਗਾ। ਤੂੰ ਸਾਰੀਆਂ ਰੀਤੀਆਂ ਅਨੁਸਾਰ ਮਹਿਮਾ ਜਾਣਦਾ ਹੈਂ, ਪਰ ਤੂੰ ਨੇਮ ਨੂੰ ਰਖਿਆ ਤੇ ਦਿਲ ਵਿਚੋਂ ਪ੍ਰੇਮ ਛੱਡ ਦਿੱਤਾ॥ ੪੧॥

ਇਹਾਂ ਬਿਅਰਥ ਬਿਲਾਪ ਨ ਕਰੀਅਹਿ। ਹੋਹਿ ਨ ਦਰਸ਼ਨ,ਆਸ ਨਿਵਰੀਅਹਿ।
ਹਟਿ ਅਬਿ ਗਮਨਹੁ ਗੋਇੰਦਵਾਲ। ਤਹਿਂ ਮਮ ਦਰਸ਼ਨ ਕਰਹੁ ਕ੍ਰਿਪਾਲ॥੪੨॥

ਏਥੇ ਵਿਅਰਥ ਵਿਰਲਾਪ ਨਾ ਕਰੋ, ਇਸ ਤਰ੍ਹਾਂ ਤੈਨੂੰ ਦਰਸ਼ਨ ਨਹੀਂ ਹੋਣਗੇ, ਆਪਣੀ ਆਸ ਨੂੰ ਛੱਡ ਦੇਵੋ। ਹੁਣ ਪਿਛੇ ਮੁੜ ਕੇ ਗੋਇੰਦਵਾਲ ਜਾਵੋ, ਉਥੇ ਮੇਰੇ ਭਾਵ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰੋ॥ ੪੨॥

ਸ੍ਰੀ ਗੁਰ ਅਮਰ ਮੋਹਿ ਮਹਿਂ ਕੋਊ। ਭੇਦ ਨ ਜਾਨਹੁ, ਇਕ ਲਖਿ ਸੋਊ।
ਜਿਸ ਬਿਧਿ ਕੋ ਸਰੂਪ ਉਰ ਬਾਂਛੇ। ਤਹਾਂ ਜਾਇ ਦਰਸ਼ਹੁ ਸੋ ਆਛੇ॥੪੩॥

ਸ੍ਰੀ ਗੁਰੂ ਅਮਰਦਾਸ ਤੇ ਮੇਰੇ ਵਿਚ ਕੋਈ ਭੇਦ ਨਾ ਜਾਣੋ, ਦੋਵੇਂ ਇਕ ਰੂਪ ਹੀ ਸਮਝੋ, ਜਿਸ ਤਰ੍ਹਾਂ ਦਾ ਵੀ ਰੂਪ ਤੂੰ ਹਿਰਦੇ ਵਿਚ ਧਾਰਨ ਕੀਤਾ ਹੈ, ਉਸ ਤਰ੍ਹਾਂ ਦੇ ਰੂਪ ਦੇ ਹੀ ਜਾ ਕੇ ਦਰਸ਼ਨ ਕਰੋ॥ ੪੩॥

ਜਗ ਕਾਰਨ ਤਾਰਨ ਤਨ ਮੇਰਾ। ਭਗਤ ਰੂਪ ਧਰਿ ਸੋ ਲਿਹੁ ਹੇਰਾ।
ਸ਼ੰਕਾ ਮਨ ਮਹਿਂ ਕਰਹੁ ਨ ਕੋਈ। ਸ਼ਰਧਾ ਧਾਰਿ ਦਰਸੀਅਹਿ ਸੋਈ'॥੪੪॥

ਜਗਤ ਨੂੰ ਤਾਰਨ ਖਾਤਰ ਉਨ੍ਹਾਂ ਮੇਰਾ ਸਰੀਰ ਧਾਰਨ ਕੀਤਾ ਹੈ, ਭਗਤ ਰੂਪ ਧਾਰ ਕੇ ਉਨ੍ਹਾਂ ਨੂੰ ਵੇਖ ਲਵੋ। ਮਨ ਵਿਚ ਕੋਈ ਸ਼ੰਕਾ ਨਾ ਕਰੋ ਅਤੇ ਸ਼ਰਧਾ ਧਾਰ ਕੇ ਉਨ੍ਹਾਂ ਦੇ ਦਰਸ਼ਨ ਕਰੋ''॥ ੪੪॥

ਸੁਨਿਕੈ ਮਾਈਦਾਸ ਅਦੰਭਾ। ਪਛੁਤਾਵਤਿ ਮਨ ਮਾਨਿ ਅਚੰਭਾ।
'ਨਿਸ਼ਚੈ ਭਯੋ ਮੋਰ ਅਪਰਾਧੂ। ਇਹਾਂ ਦਰਸ ਕੈਸੇ ਅਬਿ ਲਾਧੂ॥੪੫॥

ਇਹ ਸੁਣ ਕੇ ਨਿਰਛਲ ਮਾਈ ਦਾਸ, ਮਨ ਵਿਚ ਬਹੁਤ ਹੈਰਾਨ ਹੋ ਕੇ ਪਛੁਤਾਉਣ ਲੱਗਾ, ''ਠੀਕ ਹੀ ਮੈਂ ਵੱਡਾ ਅਪਰਾਧ ਕੀਤਾ ਹੈ, ਏਥੇ ਉਨ੍ਹਾਂ ਦੇ ਦਰਸ਼ਨ ਕਿਵੇਂ ਕਰਾਂਗਾ''॥ ੪੫॥

ਪਾਰਬ੍ਰਹਮ ਸ੍ਰੀ ਸਤਿਗੁਰ ਰੂਪ। ਜਗ ਮਹਿਂ ਕੀਰਤਿ ਬਿਮਲ ਅਨੂਪ।
ਸੰਜਮ ਸੋਂ ਭੋਜਨ ਕਹੁ ਖਾਨਾ। ਇਸ ਨੇ ਮੋਕਹੁ ਕੀਨਿ ਹਿਰਾਨਾ॥੪੬॥

ਸ੍ਰੀ ਸਤਿਗੁਰੂ ਪਾਰਬ੍ਰਹਮ ਰੂਪ ਹਨ, ਜਗਤ ਵਿਚ ਉਹ ਅਨੂਪਮ ਨਿਰਮਲ ਬੁੱਧੀ ਵਾਲੇ ਹਨ। ਮਰਯਾਦਾ ਅਨੁਸਾਰ ਸੁੱਚਮ ਰੱਖ ਕੇ ਭੋਜਨ ਨੂੰ ਖਾਣਾ, ਇਸ ਸੰਜਮ ਨੇ ਮੈਨੂੰ ਬਹੁਤ ਖੁਆਰ ਕੀਤਾ ਹੈ॥ ੪੬॥

ਉਰ ਕਰਿ ਸਰਲ ਮਿਲੋਂ ਅਬਿ ਜਾਈ। ਤਹਿਂ ਸ੍ਰੀ ਕ੍ਰਿਸ਼ਨ ਰੂਪ ਦਰਸਾਈ'।
ਇਮ ਨਿਸ਼ਚੈ ਕਰਿ ਭੋਜਨ ਖਾਯੋ। ਹਟਜੋ ਤਹਾਂ ਤੇ ਪ੍ਰੇਮ ਬਢਾਯੋ॥੪੭॥

ਹੁਣ ਸਰਲ ਹਿਰਦਾ ਕਰਕੇ ਉਨ੍ਹਾਂ ਨੂੰ ਜਾ ਕੇ ਮਿਲਦਾ ਹਾਂ, ਉਨ੍ਹਾਂ ਦੇ ਕ੍ਰਿਸ਼ਨ ਦੇ ਰੂਪ ਵਿਚ ਦਰਸ਼ਨ ਕਰਦਾ ਹਾਂ। ਇਸ ਤਰ੍ਹਾਂ ਨਿਸ਼ਚਾ ਕਰ ਕੇ ਭੋਜਨ ਛਕਿਆ ਤੇ ਪ੍ਰੇਮ ਵਧਾ ਕੇ ਪਿੱਛੇ ਮੁੜ ਆਇਆ॥ ੪੭॥

*ਪਹਿਲੀ ਰਾਸ ਦਾ ਬਵੰਜਵਾਂ ਅਧਿਆਇ ਸਮਾਪਤ ਹੋਇਆ॥ ੫੨॥*

# ਅਧਿਆਇ ਤਰਵੰਞਵਾਂ

*ਮਾਈ ਦਾਸ ਵੈਸ਼ਨੋ, ਮਾਣਕ ਚੰਦ*

*ਦੋਹਰਾ*-ਅਤਿ ਆਤੁਰ ਹੁਇ ਦਰਸ ਕੋ ਮਾਈ ਦਾਸ ਪਯਾਨ।
ਪੰਥ ਚਲਤਿ ਬਹੁ ਸ਼ੀਘ੍ਰ ਤੇ ਹੋਵਤਿ ਸ਼੍ਰਮਤਿ ਮਹਾਨ॥੧॥

ਦਰਸ਼ਨਾਂ ਵਾਸਤੇ ਬਹੁਤ ਦੁਖੀ ਹੋ ਕੇ ਮਾਈ ਦਾਸ ਚਲ ਪਿਆ। ਰਾਹ ਵਿਚ ਬਹੁਤ ਛੇਤੀ ਛੇਤੀ ਚਲਣ ਕਰਕੇ ਬਹੁਤ ਥੱਕ ਗਿਆ॥ ੧॥

*ਚੌਪਈ*- ਨਿਸ ਬਿਸਰਾਮਤਿ ਦਿਵਸ ਪਯਾਨਹਿ। ਕ੍ਰਿਸ਼ਨ ਸਤਿਗੁਰੂ ਨਾਮ ਬਖਾਨਹਿ।
ਚਿਤ ਮਹਿਂ ਚਿਤਵਤਿ ਆਵਤਿ ਸੋਈ।ਪਾਰਬ੍ਰਹਮ ਗੁਰ ਅਮਰ ਜਿ ਹੋਈ॥੨॥

ਰਾਤ ਨੂੰ ਵਿਸ਼ਰਾਮ ਕਰਦਾ ਸੀ ਅਤੇ ਦਿਨ ਸਮੇਂ ਚਲਦਾ ਸੀ। ਕ੍ਰਿਸ਼ਨ ਸਤਿਗੁਰੂ ਦਾ ਨਾਮ ਜਪਦਾ ਸੀ। ਚਿੱਤ ਵਿਚ ਇਹ ਸੋਚਦਾ ਆਉਂਦਾ ਸੀ, "ਜੇ ਗੁਰੂ ਅਮਰਦਾਸ ਜੀ ਪਾਰਬ੍ਰਹਮ ਰੂਪ ਹਨ॥ ੨॥

ਮੋ ਕਹੁ ਰੂਪ ਸ਼ਜਾਮ ਦਿਖਰਾਵਹਿਂ। ਚਤੁਰ ਭੁਜਾ ਬਨਮਾਲ ਸੁਹਾਵਹਿ।
ਮੁਰ ਉਰ ਕੀ ਸ਼ਰਧਾ ਕਰਿ ਪੂਰੀ। ਦਰਸੋਂ ਸਭਿ ਤੇ ਮੂਰਤਿ ਰੂਰੀ' ॥੩॥

ਮੈਨੂੰ ਆਪਣਾ ਸ਼ਿਆਮ ਰੂਪ ਵਿਖਾਉਣ, ਚਾਰ ਭੁਜਾਂ ਅਤੇ ਵੈਜੰਤੀ ਮਾਲਾ ਸਮੇਤ ਸੁਸ਼ੋਭਤ ਹੋਣ। ਮੇਰੇ ਹਿਰਦੇ ਦੀ ਸ਼ਰਧਾ ਪੂਰੀ ਕਰਨ; ਮੈਂ ਸੁੰਦਰ ਮੂਰਤੀ ਦੇ ਦਰਸ਼ਨ ਕਰਾਂ"॥ ੩॥

ਕੇਤਿਕ ਦਿਨ ਮਹਿਂ ਪਹੁਚਯੋ ਆਇ। ਜਿਹ ਠਾਂ ਗੋਇੰਦਵਾਲ ਸੁਹਾਇ।
ਪ੍ਰਥਮਹਿ ਗਯੋ ਦੇਗ ਕੇ ਥਾਨਾ। ਕਰਯੋ ਜਾਚਿਕੈ ਭੋਜਨ ਖਾਨਾ॥੪॥

ਕਈ ਦਿਨਾਂ ਬਾਅਦ ਉਥੇ ਪਹੁੰਚ ਗਿਆ ਜਿਥੇ ਗੋਇੰਦਵਾਲ ਨਗਰੀ ਸ਼ੋਭਾ ਪਾ ਰਹੀ ਸੀ। ਸਭ ਤੋਂ ਪਹਿਲਾਂ ਲੰਗਰ ਵਿਚ ਗਿਆ ਅਤੇ ਉਥੇ ਜਾ ਕੇ ਮੰਗ ਕੇ ਭੋਜਨ ਛਕਿਆ॥ ੪॥

ਤ੍ਰਿਪਤ ਹੋਇ ਪੁਨ ਅੰਤਰ ਗਯੋ। ਮਨ ਬਾਂਛਤਿ ਤਸ ਦਰਸ਼ਨ ਭਯੋ।
ਜਿਹ ਸਰੂਪ ਕੀ ਉਸਤਤਿ ਬੇਦ। ਕਰਤਿ ਰਹਤਿ ਨਹਿਂ ਪਾਵਤਿ ਭੇਦ॥੫॥

ਭੋਜਨ ਨਾਲ ਤ੍ਰਿਪਤ ਹੋ ਕੇ ਫਿਰ ਅੰਦਰ ਗਿਆ, ਜੋ ਦਿਲ ਵਿਚ ਚਾਹੁੰਦਾ ਸੀ, ਓਸੇ ਰੂਪ ਵਿਚ ਗੁਰੂ ਜੀ ਨੂੰ ਵੇਖਿਆ। ਜਿਸ ਸਰੂਪ ਦੀ ਵੇਦ ਉਸ਼ਤਤਿ ਕਰਦੇ ਹਨ, ਉਸ ਸਰੂਪ ਦੇ ਹੀ ਦਰਸ਼ਨ ਕਰਦਾ ਰਿਹਾ ਤੇ ਕੋਈ ਭੇਦ ਨਾ ਪਾ ਸਕਿਆ॥ ੫॥

*ਕਬਿੱਤ*- ਸੂਰਜ ਸਮਾਨ ਕੋਟ ਪ੍ਰਭਾ ਹੈ ਮਹਾਨ ਤਨ, ਸ਼ੋਭਨ ਹੈ ਸੀਸ, ਦੁਤਿ ਬਾਹੁਨ ਅਜਾਨ ਕੀ।
ਕੰਬੁ ਗ੍ਰੀਵ, ਲੋਚਨ ਤਿਰੀਛੇ ਤੀਛੇ ਬਾਨ ਮਾਨੋ, ਤੀਖਨ ਹੈ ਨਾਸਕਾ ਮਹਾਨ ਸੁਖਦਾਨ ਕੀ।
ਅਧਰ ਪ੍ਰਵਾਲ ਲਾਲ, ਸੁੰਦਰ ਬਿਸਾਲ ਭਾਲ, ਕੁੰਡਲ ਕਪੋਲ ਪਰਡੋਲ ਚੰਚਲਾਨ ਕੀ।
ਕੁੰਤਲ ਸੁਨੀਲੇ ਢੀਲੇ ਛੂਟੇ ਹੈਂ ਛਬੀਲੇ, ਚਟਕੀਲੇ, ਪਟ ਪੀਲੇ ਫਹਿਰੀਲੇ ਬੇਗਵਾਨ ਕੀ॥੬॥

ਸੂਰਜ ਵਾਂਗ ਅਤਿ ਚਮਕਦਾਰ ਪ੍ਰਭਾ ਹੈ, ਵਡਾ ਸਰੀਰ ਹੈ, ਸੀਸ ਤੇ ਮੁਕਟ ਸ਼ੋਭ ਰਿਹਾ ਹੈ ਅਤੇ ਲੰਮੀਆਂ ਗੋਡਿਆਂ ਤਕ ਬਾਹਾਂ ਹਨ। ਸੰਖ ਵਰਗੀ ਗਰਦਨ ਹੈ, ਅੱਖੀਆਂ ਦੇ ਕੋਨੇ ਟੇਢੇ ਅਤੇ ਤਿੱਖੇ ਹਨ ਮਾਨੋ ਤੀਰ ਹਨ ਅਤੇ ਮਹਾਨ ਸੁੱਖਾਂ ਦੇ ਦਾਤੇ

ਦੀ ਨੱਕ ਬਹੁਤ ਤਿੱਖੀ ਹੈ। ਹੋਠ ਮੂੰਗੇ ਵਾਂਗ ਲਾਲ ਹਨ, ਸੁੰਦਰ ਵਿਸ਼ਾਲ ਮੱਥਾ ਹੈ, ਕੰਨਾਂ ਵਿਚ ਕੁੰਡਲ ਗਲ੍ਹਾਂ ਉਤੇ ਚੰਚਲ ਹੋ ਕੇ ਲਟਕ ਰਹੇ ਹਨ। ਵਲਾਂ ਵਾਲੇ ਕਾਲੇ ਕੇਸ਼ ਲਟਕ ਰਹੇ ਹਨ, ਜਿਹੜੇ ਵੱਡੀ ਛਬ ਵਾਲੇ ਚੀਕਨੇ ਹਨ। ਪੌਣ ਦੇ ਵੇਗ ਨਾਲ ਪੀਲੇ ਵਸਤਰ ਲਹਿਰਾ ਰਹੇ ਹਨ॥ ੬॥

ਪਦ ਅਰਬਿੰਦ ਛਬਿ ਬ੍ਰਿੰਦ ਹੈ ਬਿਲੰਦ ਮ੍ਰਿਦੁ,ਆਨੰਦ ਕੇ ਕੰਦ ਹੈਂ ਮੁਕੰਦ ਨਿਜ ਦਾਸ ਕੇ।
ਆਂਗਰੀ ਸੁ ਮਿਲੇ ਨਖ ਜਾਲ ਹੈਂ ਬਿਮਲ ਕਲਿ,ਨੂਪਰ ਜਰਾਊ ਜੇ ਜਵਾਹਰ ਪ੍ਰਕਾਸ਼ ਕੇ।
ਕੇਹਰਿ ਸੀ ਕਟ,ਸੁਲਪੇਟੀ ਛੁੱਦ੍ਰਘੰਟਕਾ ਸੁ,ਤ੍ਰਿਵਲੀ ਉਦਰ,ਉਰ ਆਯੁਤ ਬਿਲਾਸਕੈ।
ਚੰਦ੍ਰਮਾ ਉਜਾਸ ਕੇ ਸਮਾਨ ਰਹਿ ਭਾਸਕੇ ਬਦਨ ਸੁਖਰਾਸ ਕੇ ਸੁਹਾਯੋ ਤ੍ਰਾਸ ਨਾਸ ਕੇ॥੭॥

ਚਰਨ ਕੰਵਲਾਂ ਦੀ ਛਬ ਬਹੁਤ ਉੱਚੀ ਹੈ, ਅਨੰਦ ਨੂੰ ਦੇਣ ਵਾਲੇ ਹਨ ਅਤੇ ਆਪਣੇ ਦਾਸਾਂ ਲਈ ਮੁਕਤੀਦਾਤੇ ਹਨ। ਉਂਗਲੀਆਂ ਨਾਲ ਮਿਲੇ ਹੋਏ ਨੌਂਹ ਬਹੁਤ ਉੱਜਲ ਅਤੇ ਸੋਹਣੇ ਹਨ, ਝਾਂਜਰਾਂ ਅਤੇ ਜੜਾਊ ਗਹਿਣੇ ਪ੍ਰਕਾਸ਼ ਰਹੇ ਹਨ। ਸ਼ੇਰ ਵਰਗੀ ਕਮਰ ਹੈ, ਸ੍ਰੇਸ਼ਟ ਸੁੰਦਰ ਤੜਾਗੀ ਪਹਿਣੀ ਹੋਈ ਹੈ, ਪੇਟ ਤੇ ਤਿੰਨ ਵਲ ਪੈ ਰਹੇ ਹਨ ਅਤੇ ਚੌੜੀ ਛਾਤੀ ਅਨੰਦਦਾਇਕ ਹੈ। ਸੁਖਾਂ ਦੀ ਖਾਣ ਭਾਵ ਗੁਰੂ ਜੀ ਦਾ ਮੁਖੜਾ ਚੰਦ ਦੇ ਪ੍ਰਕਾਸ਼ ਸਮਾਨ ਪ੍ਰਕਾਸ਼ ਰਿਹਾ ਹੈ, ਡਰ ਨੂੰ ਨਾਸ਼ ਕਰਨ ਵਾਲੇ ਬੜੀ ਸ਼ੋਭਾ ਪਾ ਰਹੇ ਹਨ॥ ੭॥

ਦਿਜ ਪਦ ਚਿੰਨ੍ਹਿ,ਬਨਮਾਲ ਹੈ ਬਿਸਾਲ ਗਰ,ਚਤੁਰ ਭੁਜਾਨਿ ਗਹਯੋ ਗਦਾ ਅਰਬਿਦ ਹੈ।
ਸੰਖ ਚੱਕ੍ਰ ਬੱਕ੍ਰ ਧਰੇ, ਚੰਦਨ ਚਰਚ ਕਰੇ ਅੰਗਦ ਸਮੇਤ ਭੁਜਦੰਡ ਸੋ ਬਿਲੰਦ ਹੈਂ।
ਕੰਧ ਹੈਂ ਉਤੰਗ ਅੰਗ ਅੰਗ ਬਿਖੈ ਸੰਧਿ ਜੇਈ,ਮਾਸਲ ਕਠੋਰ ਸਭਿ ਬੱਜ੍ਰ ਕੇ ਮਨਿੰਦ ਹੈਂ।
ਹਸੈਂ ਮੰਦਮੰਦ ਹੈਂ,ਉਪਾਵਤਿ ਅਨੰਦ ਹੈਂ,ਅਨਿੰਦ ਜਗਬੰਦ ਹੈਂ,ਮੁਕੰਦ ਸ੍ਰੀ ਗੁਬਿੰਦ ਹੈਂ॥੮॥

ਭ੍ਰਿਗੂ ਦੇ ਚਰਨ ਦੇ ਨਿਸ਼ਾਨ ਵਾਲੀ ਸ੍ਰੇਸ਼ਟ ਵੇਜੰਤੀਮਾਲਾ ਗਲ ਵਿਚ ਪਾਈ ਹੋਈ ਹੈ, ਚਾਰ ਬਾਹਾਂ ਵਿਚੋਂ ਦੋ ਬਾਹਾਂ ਵਿਚ ਤ੍ਰਿਸੂਲ ਤੇ ਕੰਵਲ ਫੜਿਆ ਹੈ ਅਤੇ ਦੂਸਰੀਆਂ ਦੋਹਾਂ ਵਿਚ ਸੰਖ ਤੇ ਟੇਢਾ ਚੱਕਰ ਫੜਿਆ ਹੈ। ਭੁਜਾਵਾਂ ਤੇ ਬੁਹੱਟੇ ਪਹਿਣੇ ਹੋਏ ਹਨ ਤੇ ਉਪਰ ਚੰਦਨ ਛਿੜਕਿਆ ਹੈ, ਮੋਢੇ ਬੜੇ ਉੱਚੇ ਹਨ ਅਤੇ ਅੰਗ-ਅੰਗ ਵਿਚ ਜਿਹੜੇ ਜੋੜ ਹਨ, ਉਨ੍ਹਾਂ ਦੀਆਂ ਮਛਲੀਆਂ ਬੜੀਆਂ ਕਠੋਰ ਅਤੇ ਬੱਜਰ ਵਾਂਗ ਸਖਤ ਹਨ। ਹੌਲੀ-ਹੌਲੀ ਮੁਸਕਰਾ ਰਹੇ ਹਨ ਜਿਸ ਨਾਲ ਬੜਾ ਅਨੰਦ ਪੈਦਾ ਹੁੰਦਾ ਹੈ। ਅਨੰਦਦਾਤੇ ਜਗਤ ਦੇ ਬੰਦਨਾ ਕਰਨ ਯੋਗ ਹਨ ਅਤੇ ਮੁਕਤੀਦਾਤੇ ਆਪ ਹੀ ਗੋਬਿੰਦ ਹਨ॥ ੮॥

*ਦੋਹਰਾ*-ਅਪਰ ਸੁੰਦ੍ਰਤਾ ਪ੍ਰਭੂ ਕੀ ਬਰਨ ਸਕੈ ਅਸ ਕੌਨ।
ਕੋਟ ਕਾਮ ਸਸਿ ਸੂਰ ਕੀ ਸਮਤਾ ਨਾਂਹਿਨ ਤੌਨ॥੯॥

ਪ੍ਰਭੂ ਜੀ ਦੀ ਹੋਰ ਸੁੰਦਰਤਾ ਕੌਣ ਬਿਆਨ ਕਰ ਸਕਦਾ ਹੈ, ਕਰੋੜਾਂ ਕਾਮਦੇਵ, ਚੰਦ ਅਤੇ ਸੂਰਜ ਵੀ ਉਸ ਦੀ ਬਰਾਬਰੀ ਨਹੀਂ ਕਰ ਸਕਦੇ॥ ੯॥

*ਚੌਪਈ*-ਮਾਈਦਾਸ ਬੈਸ਼ਨੋ ਦੇਖਿ। ਤਨ ਮਨ ਕੀ ਸੁਧਿ ਰਹੀ ਨ ਸ਼ੇਖ।
ਹੇਰਿ ਸਰੂਪ ਮਸਤ ਹੁਇ ਰਹਯੋ। ਕੋ ਬਿਧਿ ਮੁਖ ਤੇ ਜਾਤਿ ਨ ਕਹਯੋ॥੧੦॥

ਵੈਸ਼ਨੋ ਮਾਈਦਾਸ ਨੇ ਜਦ ਗੁਰੂ ਜੀ ਦਾ ਅਜਿਹਾ ਸਰੂਪ ਵੇਖਿਆ ਤਾਂ ਤਨ ਮਨ ਦੀ ਸਾਰੀ ਸੋਝੀ ਗਵਾ ਬੈਠਾ। ਗੁਰੂ ਜੀ ਦੇ ਸਰੂਪ ਨੂੰ ਵੇਖ ਕੇ ਮਸਤ ਹੋ ਗਿਆ, ਕਿਸੇ ਪ੍ਰਕਾਰ ਵੀ ਮੁਖ ਤੋਂ ਕੋਈ ਗੱਲ ਕਹੀ ਨਾ ਗਈ॥ ੧੦॥

ਮੁੰਦ੍ਰਿਤ ਕਰੇ ਬਿਲੋਚਨ ਜਬੈ। ਅੰਤਰ ਪਿਖਯੋ ਰੂਪ ਸੋ ਤਬੈ।
ਕਿਤਿਕ ਬਾਰ ਨਹਿਂ ਨੈਨ ਉਘਾਰੇ। ਉਰ ਮਹਿਂ ਮੂਰਤਿ ਥਿਰਯੋ ਨਿਹਾਰੇ॥੧੧॥

ਜਦ ਆਪਣੇ ਨੈਣਾਂ ਨੂੰ ਬੰਦ ਕੀਤਾ, ਤਦ ਉਸ ਸਰੂਪ ਨੂੰ ਆਪਣੇ ਅੰਦਰ ਵੇਖਿਆ। ਕਿੰਨੀ ਹੀ ਦੇਰ ਤਕ ਅੱਖਾਂ ਨਾ ਖੋਲ੍ਹੀਆਂ ਅਤੇ ਹਿਰਦੇ ਵਿਚ ਮੂਰਤੀ ਸਥਿਰ ਕਰਕੇ ਵੇਖਦਾ ਰਿਹਾ॥ ੧੧॥

ਬਹੁਰ ਬਿਲੋਚਨ ਖੋਲੇ ਜਬੈ। ਪਿਖਿ ਸ੍ਰੀ ਅਮਰ ਰੂਪ ਨਰ ਤਬੈ।
ਸਤਿਗੁਰ ਨੇ ਨਿਜ ਰੂਪ ਬਨਾਯੋ। ਬਾਂਛਤਿ ਚਿਤ ਸੋ ਤਿਸੈ ਦਿਖਾਯੋ॥੧੨॥

ਜਦ ਦੁਬਾਰਾ ਅੱਖਾਂ ਨੂੰ ਖੋਲ੍ਹਿਆ ਤਦ ਸ੍ਰੀ ਗੁਰੂ ਅਮਰਦਾਸ ਜੀ ਨੂੰ ਮਨੁੱਖ ਰੂਪ ਵਿਚ ਵੇਖਿਆ। ਸਤਿਗੁਰੂ ਜੀ ਨੇ ਫਿਰ ਆਪਣਾ ਰੂਪ ਬਣਾ ਲਿਆ; ਜਿਸ ਤਰ੍ਹਾਂ ਦਾ ਸਰੂਪ ਮਾਈਦਾਸ ਵੇਖਣਾ ਚਾਹੁੰਦਾ ਸੀ, ਉਹ ਪਹਿਲਾਂ ਉਸ ਨੂੰ ਵਿਖਾ ਦਿੱਤਾ ਸੀ॥ ੧੨॥

ਨਿਕਟ ਹਕਾਰਜੋ ਮਾਈਦਾਸ। 'ਆਵੋ ਭਗਤ ਬੈਠਿਯੇ ਪਾਸ'।
ਸੁਨਤਿ ਬੈਨ ਚਰਨਨਿ ਪਰ ਪਰਜੋ। ਸ੍ਰੀ ਗੁਰ ਨਿਜ ਕਰ ਮਸਤਕ ਧਰਜੋ॥੧੩॥

ਗੁਰੂ ਜੀ ਨੇ ਮਾਈਦਾਸ ਨੂੰ ਆਪਣੇ ਪਾਸ ਬੁਲਾਇਆ, "ਆਉ ਭਗਤ ਜੀ ਸਾਡੇ ਪਾਸ ਬੈਠੋ।" ਗੁਰੂ ਜੀ ਦੇ ਬਚਨ ਸੁਣ ਕੇ ਚਰਨਾਂ ਉਤੇ ਮੱਥਾ ਟੇਕਿਆ। ਗੁਰੂ ਜੀ ਨੇ ਆਪ ਉਸ ਦੇ ਮੱਥੇ ਉਤੇ ਹੱਥ ਧਰਿਆ॥ ੧੩॥

ਰੁਚਿਰ ਪ੍ਰਸੰਸਾ ਕਰਿਬੇ ਲਾਗਜੋ। ਗੁਰੁ ਕ੍ਰਿਪਾਲ ਕੇ ਪਗ ਅਨੁਰਾਗਜੋ।
'ਧੰਨ ਧੰਨ ਸਤਿਗੁਰ ਗਤਿਦਾਨੀ। ਕਲਿ ਮਹਿਂ ਕਰਹੁ ਉਧਾਰਨ ਪ੍ਰਾਨੀ॥੧੪॥

ਬੜੀ ਉੱਤਮ ਅਤੇ ਸੁੰਦਰ ਪ੍ਰਸੰਸਾ ਕਰਨ ਲੱਗਾ, ਗੁਰੂ ਜੀ ਦੇ ਚਰਨਾਂ ਨਾਲ ਪ੍ਰੇਮ ਹੋ ਗਿਆ, "ਹੇ ਮੁਕਤੀਦਾਤੇ ਗੁਰੂ ਜੀ 'ਤੁਸੀਂ ਧੰਨ ਹੋ, ਤੁਸੀਂ ਧੰਨ ਹੋ' ਕਲਿਜੁਗ ਵਿਚ ਤੁਸੀਂ ਪ੍ਰਾਣੀਆਂ ਦਾ ਉਧਾਰ ਕਰਦੇ ਹੋ॥ ੧੪॥

*ਭੁਜੰਗ ਛੰਦ*-ਨਮੋ ਦੀਨ ਦਯਾਲੰ, ਨ ਆਦੰ, ਨ ਅੰਤੰ।ਅਗਾਧੰ, ਅਬਾਧੰ, ਰਚੇ ਸਰਬ ਜੰਤੰ।
ਤੁਹੀ ਲੋਕ ਚੌਦਾ ਰਚੇ ਧਾਰਿ ਲੀਲਾ। ਪ੍ਰਵੇਸ਼ਜੋ ਸਬੈ ਮੈਂ, ਅਲੇਪੰ ਸੁ ਮੀਲਾ॥੧੫॥

ਹੇ ਦੀਨ ਦਿਆਲ ! ਤੁਹਾਨੂੰ ਨਮਸਕਾਰ ਹੈ, ਤੁਹਾਡਾ ਨਾ ਆਦਿ ਹੈ, ਨਾ ਅੰਤ ਹੈ, ਤੁਸੀਂ ਸਮੁੰਦਰ ਵਾਂਗ ਅਗਾਧ ਹੋ, ਦੁੱਖਾਂ ਤੋਂ ਰਹਿਤ ਹੋ, ਸਾਰੇ ਜੀਵ ਜੰਤਾਂ ਦੀ ਤੁਸੀਂ ਰਚਨਾ ਕੀਤੀ ਹੈ। ਤੁਸੀਂ ਹੀ ਚੌਦਾਂ ਲੋਕ ਬਣਾ ਕੇ ਇਹ ਲੀਲ੍ਹਾ ਬਣਾਈ ਹੈ, ਸਭਨਾਂ ਵਿਚ ਮਿਲੇ ਹੋ ਅਤੇ ਸਭਨਾਂ ਵਿਚ ਫਿਰ ਅਲੇਪ ਹੋ॥ ੧੫॥

ਮਹਾਂ ਬੀਜ ਬੀਜੰ ਬਿਥਾਰੈ ਬਿਥਾਰਾ। ਤੂਹੀ ਏਕ ਮੂਲੰ ਜਗੰ ਸਾਖਸਾਰਾ।
ਉਪਾਵੈਂ ਤੁਹੀ, ਫੇਰ ਪਾਲੈਂ, ਸੰਘਾਰੈਂ। ਸੰਕੋਚੈਂ ਸਬੈ ਦ੍ਰਿਸ਼ਜਮਾਨੰ ਪਸਾਰੈ॥੧੬॥

ਤੁਸੀਂ ਕਾਰਨ ਦਾ ਕਾਰਨ ਅਤੇ ਵਿਸਥਾਰਾਂ ਦਾ ਵਿਸਥਾਰ ਹੋ, ਤੁਸੀਂ ਇਕ ਮੁੱਢ ਹੋ ਅਤੇ ਸਾਰਾ ਜੱਗ ਟਹਿਣੀਆਂ ਹਨ। ਤੁਸੀਂ ਹੀ ਪੈਦਾ ਕਰਦੇ ਹੋ, ਫੇਰ ਪਾਲਦੇ ਹੋ ਅਤੇ ਫਿਰ ਮਾਰਦੇ ਹੋ। ਤੁਸੀਂ ਹੀ ਦਿਖਾਈ ਦੇ ਰਹੇ ਸਾਰੇ ਪਸਾਰੇ ਨੂੰ ਸੰਕੋਚਦੇ ਹੋ॥ ੧੬॥

ਲਖੈ ਨਾਂਹਿ ਕੋਈ ਅਕਾਰੰ ਕਿਤੋ ਹੈ। ਤੁਹੀ ਆਪ ਜਾਨੈ ਗਤੀ ਮੇਂ ਜਿਤੋ ਹੈਂ।
ਰਚੇ ਪੰਚ ਭੂਤੰ ਰਿਖੀਕੀ ਜਿ ਸਾਰੀ। ਕਰੀ ਖਾਨ ਚਾਰੀ ਅਨੇਕੈ ਪ੍ਰਕਾਰੀ॥੧੭॥

ਕੋਈ ਨਹੀਂ ਜਾਣ ਸਕਦਾ ਕਿ ਤੁਹਾਡਾ ਅਕਾਰ ਕਿੰਨਾ ਵੱਡਾ ਹੈ, ਜਿੰਨੀ ਵੀ ਤੁਹਾਡੀ ਗਤੀ ਹੈ, ਉਹ ਤੁਸੀਂ ਆਪ ਹੀ ਜਾਣਦੇ ਹੋ। ਜੋ ਪੰਚ ਭੂਤ ਸਾਰੀਆਂ ਇੰਦਰੀਆਂ ਹਨ, ਇਹ ਤੁਸੀਂ ਹੀ ਰਚੀਆਂ ਹਨ। ਤੁਸੀਂ ਅਨੇਕ ਪ੍ਰਕਾਰ ਚਾਰ ਖਾਣੀਆਂ ਦੀ ਵੀ ਰਚਨਾ ਕੀਤੀ ਹੈ॥ ੧੭॥

ਕ੍ਰਿਪਾ ਧਾਰਿ ਜਾਂਕੋ ਕਰੋ ਦਾਨ ਨਾਮੰ। ਰਟੈ ਨੀਤਿ ਸੋਈ ਪਰੈ ਤੋਹਿ ਸਾਮੰ।
ਤਜੈ ਦੇਹਿ ਹੰਤਾ ਲਖੈ ਸੋ ਨਿਰਾਲਾ। ਲਗੈ ਮੀਠ ਭਾਣਾ, ਰਹੰਤੇ ਸੁਖ਼ਾਲਾ॥੧੮॥

ਕਿਰਪਾ ਧਾਰ ਕੇ ਜਿਸ ਨੂੰ ਵੀ ਨਾਮ ਦਾਨ ਕਰਦੇ ਹੋ, ਉਹ ਸੋਈ ਨੀਤੀ ਧਾਰ ਕੇ ਤੁਹਾਡੀ ਸ਼ਰਨ ਵਿਚ ਆਉਂਦਾ ਹੈ। ਉਹ ਸਰੀਰ ਦਾ ਅਭਿਮਾਨ ਛੱਡ ਦਿੰਦਾ ਹੈ ਤੇ ਨਿਰਾਲਾ ਦਿਖਾਈ ਦਿੰਦਾ ਹੈ। ਤੁਹਾਡੇ ਭਾਣੇ ਨੂੰ ਮਿੱਠਾ ਕਰਕੇ ਮੰਨਦਾ ਹੈ ਅਤੇ ਸੁਖੀ ਰਹਿੰਦਾ ਹੈ॥ ੧੮॥

**ਲਖੈ ਮੀਤ ਤੋਹੀ, ਸਰੈਂ ਕਾਜ ਸਾਰੇ। ਅਨੇਕਾਨਿ ਮੈਂ ਏਕ ਤੋਹੀ ਨਿਹਾਰੇ।**
**ਤੁਹੀ ਦੀਨ ਬੰਧੂ, ਦਯਾ ਸਿੰਧੁ ਸ੍ਵਾਮੀ। ਉਧਾਰੈਂ ਲਖੈਂ ਦਾਸੁ ਪ੍ਰੇਮੀ ਅਕਾਮੀ॥੧੯॥**

ਜਿਹੜਾ ਤੁਹਾਨੂੰ ਆਪਣਾ ਮਿੱਤਰ ਸਮਝਦਾ ਹੈ, ਉਸ ਦੇ ਸਾਰੇ ਕਾਰਜ ਪੂਰੇ ਹੋ ਜਾਂਦੇ ਹਨ, ਅਨੇਕਾਂ ਵਿਚ ਇਕ ਤੁਸੀਂ ਹੀ ਦਿੱਸਦੇ ਹੋ, ਤੂੰ ਹੀ ਦੀਨ ਬੰਧੂ ਦਇਆ ਦੇ ਸਮੁੰਦਰ ਸਵਾਮੀ ਹੋ, ਨਿਸ਼ਕਾਮ ਪ੍ਰੇਮ ਵਾਲੇ ਦਾਸਾਂ ਨੂੰ ਵੇਖ ਕੇ ਉਨ੍ਹਾਂ ਦਾ ਉਧਾਰ ਕਰ ਦਿੰਦੇ ਹੋ॥ ੧੯॥

**ਮਹਾਂਰਾਜ ਰਾਜਾ ਪ੍ਰਤਾਪੰ ਬਿਰਾਜੈ। ਤੁਹੀ ਸਰਬ ਕੇ ਸੀਸ ਪੈ ਏਕ ਛਾਜੈ।**
**ਘਨਾਨੰਦ ਗਜਾਨੰ ਮਨਿੰਦੈ ਨ ਕੋਈ। ਕਲੀ ਦੇਹ ਧਾਰਜੋ ਕਲਾ ਸਰਬ ਗੋਈ॥੨੦॥**

ਰਾਜਿਆਂ ਦੇ ਮਹਾਰਾਜਿਆਂ ਵਾਲਾ ਤੁਹਾਡਾ ਪ੍ਰਤਾਪ ਬਰਾਜ ਰਿਹਾ ਹੈ। ਤੁਸੀਂ ਹੀ ਸਾਰਿਆਂ ਦੇ ਸਿਰਾਂ ਤੇ ਫੱਬ ਰਹੇ ਹੋ। ਤੁਸੀਂ ਇਕ ਰਸ ਗਿਆਨ ਹੋ ਰਹੇ ਅਤੇ ਤੁਹਾਡੇ ਵਰਗਾ ਹੋਰ ਕੋਈ ਨਹੀਂ। ਤੁਸੀਂ ਕਲਿਜੁਗ ਵਿਚ ਦੇਹ ਧਾਰਨ ਕੀਤੀ ਹੈ, ਪਰ ਆਪਣੀ ਕਰਾਮਾਤ ਨੂੰ ਛੁਪਾਇਆ ਹੈ॥ ੨੦॥

**ਗੁਰੂ ਰੂਪ ਹੋਏ ਤ੍ਰਿਤੀ ਥਾਨ ਸੋਹੈਂ। ਅਸੰਖੈ ਉਧਾਰੈਂ ਬਨੇ ਦਾਸ ਜੋ ਹੈਂ।**
**ਨਈ ਰੀਤਿ ਸਿੱਖੀ ਬਿਥਾਰੀ ਉਦਾਰੀ। ਲਈ ਧਾਰਿ ਜਾਂਹੀ ਭਏ ਦੁੱਖਜ ਪਾਰੀ॥੨੧॥**

ਤੀਸਰੇ ਸਥਾਨ ਤੇ ਗੁਰੂ ਰੂਪ ਹੋ ਕੇ ਸ਼ੋਭਾ ਪਾ ਰਹੇ ਹੋ, ਜਿਹੜੇ ਵੀ ਤੁਹਾਡੇ ਸੇਵਕ ਹੋਏ ਹਨ, ਅਜਿਹੇ ਅਸੰਖਾਂ ਸੇਵਕਾਂ ਦਾ ਤੁਸੀਂ ਉਧਾਰ ਕੀਤਾ ਹੈ। ਸਿੱਖੀ ਦੀ ਨਵੀਂ ਉੱਤਮ ਰੀਤੀ ਫੈਲਾਈ ਹੈ, ਜਿਨ੍ਹਾਂ ਵੀ ਸਿੱਖੀ ਧਾਰ ਲਈ ਹੈ ਉਹ ਦੁੱਖਾਂ ਤੋਂ ਪਾਰ ਹੋ ਗਏ ਹਨ॥ ੨੧॥

**ਸਦਾ ਜੈ, ਸਦਾ ਜੈ, ਸਦਾ ਜੈ ਗੁਸਾਈਂ। ਮਯਾ ਕੀਨਿ ਮੋ ਪੈ ਸੁ ਲੀਨੋ ਬਚਾਈ।**
**ਗੁਬਿੰਦੇ, ਮੁਕੰਦੇ ਅਨੰਦੇ, ਅਨੂਪੇ। ਨਮਸਤੰ ਨਮਸਤੰ ਸਮਸਤੰ ਸਰੂਪੇ॥੨੨॥**

ਹੇ ਮਾਲਕ! ਤੁਹਾਡੀ ਸਦਾ ਜੈ ਹੋਵੇ, ਸਦਾ ਜੈ ਹੋਵੇ, ਸਦਾ ਜੈ ਹੋਵੇ। ਮੇਰੇ ਤੇ ਕਿਰਪਾ ਕਰਕੇ ਮੈਨੂੰ ਬਚਾ ਲਿਆ ਹੈ। ਹੇ ਪ੍ਰਭੂ, ਮੁਕਤੀਦਾਤੇ, ਅਨੰਦਦਾਤੇ, ਅਨੂਪਮ ਅਤੇ ਹਰ ਥਾਂ ਰਹਿਣ ਵਾਲੇ ਸਰੂਪ ਵਾਲੇ! ਤੁਹਾਨੂੰ ਮੇਰੀ ਨਮਸਕਾਰ ਹੈ, ਨਮਸਕਾਰ ਹੈ"॥ ੨੨॥

**ਦੋਹਰਾ-ਇਸ ਪ੍ਰਕਾਰ ਉਸਤਤਿ ਕਰੀ ਹਰਖਤਿ ਮਾਈਦਾਸ।**
**ਭਯੋ ਨਿਹਾਲ ਬਿਸਾਲ ਹੀ ਪੂਰਨ ਪ੍ਰੇਮ ਪ੍ਰਕਾਸ਼॥੨੩॥**

ਇਸ ਤਰ੍ਹਾਂ ਪ੍ਰਸੰਨ ਹੋ ਕੇ ਮਾਈਦਾਸ ਨੇ ਗੁਰੂ ਜੀ ਦੀ ਉਸਤਤਿ ਕੀਤੀ, ਬਹੁਤ ਨਿਹਾਲ ਹੋਇਆ ਅਤੇ ਉਸ ਵਿਚ ਪੂਰਨ ਪ੍ਰੇਮ ਦਾ ਪ੍ਰਕਾਸ਼ ਹੋਇਆ॥ ੨੩॥

**ਚੌਪਈ- 'ਹੇ ਪ੍ਰਭੁ! ਜੇ ਪ੍ਰਸੰਨ ਮੁਝ ਪਰ ਹੋ। ਰਾਖੋ ਚਰਨ ਕਮਲ ਰਜ ਕਰਿ ਹੋ।**
**ਨਿਤ ਦਰਸ਼ਨ ਮੈਂ ਤੁਮਰੋ ਪਾਊਂ। ਜਨਮ ਜਨਮ ਕੋ ਭਰਮ ਮਿਟਾਊਂ॥੨੪॥**

ਕਹਿਣ ਲੱਗਾ, "ਹੇ ਪ੍ਰਭੂ! ਮੇਰੇ ਤੇ ਪ੍ਰਸੰਨ ਹੋ ਕੇ, ਮੈਨੂੰ ਆਪਣੇ ਚਰਨ ਕੰਵਲਾਂ ਦੀ ਧੂੜੀ ਬਣਾ ਕੇ ਰੱਖੋ। ਸਦਾ ਮੈਂ ਆਪ ਜੀ ਦੇ ਦਰਸ਼ਨ ਪਾਵਾਂ ਅਤੇ ਜਨਮਾਂ ਜਨਮਾਂ ਦੇ ਭਰਮਾਂ ਨੂੰ ਮਿਟਾ ਲਵਾਂ"॥ ੨੪॥

**ਸੁਨਿ ਸ੍ਰੀ ਅਮਰ ਪ੍ਰਸੀਦਨਿ ਭਏ। ਮੁਸਕਾਵਤਿ ਮੁਖ ਸੁਖ ਕੋ ਦਏ।**

**ਬਚਨ ਕਹਜੋ 'ਸੁਨ ਮਾਈਦਾਸ!। ਅਬ ਤੂ ਰਹੋ ਹਮਾਰੇ ਪਾਸ॥੨੫॥**

ਇਹ ਸੁਣ ਕੇ ਗੁਰੂ ਅਮਰਦਾਸ ਜੀ, ਬਹੁਤ ਪ੍ਰਸੰਨ ਹੋਏ ਅਤੇ ਸੁਖਾਂ ਨੂੰ ਦੇਣ ਵਾਲੇ ਭਾਵ ਗੁਰੂ ਜੀ ਆਪਣੇ ਮੁਖ ਤੋਂ ਮੁਸਕਰਾਏ ਅਤੇ ਬਚਨ ਕਿਹਾ, "ਹੇ ਮਾਈਦਾਸ! ਸੁਣ, ਹੁਣ ਤੂੰ ਸਾਡੇ ਪਾਸ ਰਹੋ॥ ੨੫॥

**ਪ੍ਰਭੁ ਕੋ ਦਰਸ਼ਨ ਇਹ ਠਾਂ ਪਾਯਸਿ। ਸਰਬ ਕਾਮਨਾ ਤੇ ਤ੍ਰਿਪਤਾਯਸਿ।**
**ਅਸ਼ਟ ਦਿਵਸ ਜਬਿ ਅਬਹਿ ਬਿਤਾਵੈ। ਬਹੁਰੋ ਤੋਹਿ ਗੁਰੂ ਬਿਦਤਾਵੈਂ॥੨੬॥**

ਪ੍ਰਭੂ ਦੇ ਦਰਸ਼ਨ ਇਸ ਥਾਂ ਪਾਉ ਅਤੇ ਸਾਰੀਆਂ ਕਾਮਨਾਵਾਂ ਤੋਂ ਤ੍ਰਿਪਤ ਹੋ ਜਾਵੋ। ਹੁਣ ਜਦ ਅੱਠ ਦਿਨ ਬਤੀਤ ਕਰੇਂਗਾ ਤਾਂ ਬਾਅਦ ਵਿਚ ਤੇਰਾ ਗੁਰੂ ਪ੍ਰਗਟ ਕਰਾਂਗੇ॥ ੨੬॥

**ਰਹੁ ਅਨੰਦ ਹੁਇ ਗੋਇੰਦਵਾਲ। ਮਿਲ ਸਤਿਸੰਗਤਿ ਸਿੱਖਜਨ ਨਾਲ'।**
**ਹਾਥ ਜੋਰਿ ਤਿਨਿ ਤੈਸੇ ਮਾਨੀ। ਰਹਜੋ ਸਮੀਪ ਸੰਦੇਹਨ ਹਾਨੀ॥੨੭॥**

ਅਨੰਦ-ਮਈ ਹੋ ਕੇ ਗੋਇੰਦਵਾਲ ਵਿਚ ਰਹੋ ਅਤੇ ਸਤਿਸੰਗਤ ਵਿਚ ਸਿੱਖਾਂ ਨੂੰ ਮਿਲੋ।" ਮਾਈਦਾਸ ਨੇ ਹੱਥ ਜੋੜ ਕੇ ਉਸ ਤਰ੍ਹਾਂ ਹੀ ਮੰਨ ਲਈ ਅਤੇ ਸਾਰੇ ਸ਼ੰਕੇ ਦੂਰ ਕਰਕੇ ਪਾਸ ਹੀ ਰਹਿ ਪਿਆ॥ ੨੭॥

**ਕਾਰ ਬਾਪਿਕਾ ਕੀ ਬਡ ਹੋਵੈ। ਸਭਿ ਸੰਗਤਿ ਸਿਰ ਕਰਿ ਨਿਤ ਢੋਵੈ।**
**ਖੋਦਤਿ ਖੋਦਤਿ ਜਲ ਲਗਿ ਗਏ। ਕਰ ਰੋਰਨ ਕੋ ਦੇਖਤਿ ਭਏ॥੨੮॥**

ਬਾਉਲੀ ਦੀ ਵੱਡੀ ਕਾਰ ਸੇਵਾ ਚਲ ਰਹੀ ਸੀ, ਸਾਰੀ ਸੰਗਤ ਸਿਰ ਉਤੇ ਨਿਤ ਮਿੱਟੀ ਢੋਂਦੀ ਸੀ, ਖੂਹ ਪੁਟਦੇ-ਪੁਟਦੇ ਪਾਣੀ ਦੀ ਤਹਿ ਤਕ ਪਹੁੰਚ ਗਏ ਅਤੇ ਹੇਠਾਂ ਰੋੜਾਂ ਦੇ ਕੜ ਨੂੰ ਵੇਖਿਆ॥ ੨੮॥

**ਨਹਿਂ ਟੂਟਹਿ ਬਹੁ ਜਤਨ ਕਰਤਿ ਹੈਂ। ਬੁਧਿ ਬਲਿ ਅਪਨੋ ਸਕਲ ਧਰਤਿ ਹੈਂ।**
**ਤਬਿ ਸ੍ਰੀ ਅਮਰ ਨਿਕਟ ਚਲਿ ਕਹਜੋ। ! ਸਤਿਗੁਰ ਨੇ ਬ੍ਰਿਤਾਂਤ ਸਭਿ ਲਹਜੋ॥੨੯॥**

ਉਹ ਪਥਰੀਲਾ ਕੜ ਟੁੱਟਦਾ ਨਹੀਂ ਸੀ, ਬਹੁਤ ਯਤਨ ਕੀਤਾ। ਸਾਰਿਆਂ ਆਪਣੇ ਬੁਧੀ ਬਲ ਧਾਰਨ ਕੀਤੇ। ਤਦ ਸ੍ਰੀ ਗੁਰੂ ਅਮਰਦਾਸ ਜੀ ਚਲ ਕੇ ਪਾਸ ਆਏ ਅਤੇ ਉਨ੍ਹਾਂ ਸਾਰਾ ਬ੍ਰਿਤਾਂਤ ਸੁਣਿਆ॥ ੨੯॥

**ਮਾਣਕ ਚੰਦ ਪਥਰੀਆ ਜਾਤਿ। ਖੱਤ੍ਰੀਕੁਲ ਸੁੰਦਰ ਦ੍ਰਿੜ ਗਾਤ।**
**ਤਿਹ ਸੰਗ ਸਤਿਗੁਰ ਕੀਨਿ ਬਖਾਨ। 'ਹੇ ਮਾਣਕ ਚੰਦ ਲੇਹੁ ਵਿਦਾਨ॥੩੦॥**

ਸਿੱਖ-ਸੰਗਤ ਵਿਚ ਪਥਰੀਆ ਜਾਤੀ ਦਾ ਇਕ ਮਾਣਕ ਚੰਦ ਸਿੱਖ ਸੀ, ਜੋ ਖੱਤਰੀ ਕੁਲ ਵਿਚ ਪੈਦਾ ਹੋਇਆ ਸੀ ਅਤੇ ਤਕੜੇ ਸੁੰਦਰ ਸਰੀਰ ਵਾਲਾ ਸੀ। ਸਤਿਗੁਰੂ ਜੀ ਨੇ ਉਸ ਨੂੰ ਕਿਹਾ, "ਹੇ ਮਾਣਕ ਚੰਦ! ਵਿਦਾਨ ਫੜੋ॥ ੩੦॥

**ਕਰਹੁ ਜੋਰ ਤਿਹ ਹਤਹੁ ਬਨਾਇ'। ਸੁਨਿ ਕਰਿ ਚਰਨ ਪਰਜੋ ਸਹਿਸਾਇ।**
**ਗੁਰ ਨਿਜ ਕਰ ਤਿਹ ਪੀਠ ਧਰਜੋ ਹੈ। ਲੇ ਵਿਦਾਨ ਕੋ ਬੀਚ ਬਰਜੋ ਹੈ॥੩੧॥**

ਜੋਰ ਨਾਲ ਹਥੌੜਾ (ਵਿਦਾਨ) ਮਾਰ ਕੇ ਇਸ ਪਥਰੀਲੇ ਕੜ ਨੂੰ ਤੋੜ ਦੇਵੋ।" ਇਹ ਸੁਣ ਕੇ ਮਾਣਕ ਚੰਦ ਝੱਟ ਹੀ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ। ਗੁਰੂ ਜੀ ਨੇ ਉਸ ਦੀ ਪਿੱਠ ਤੇ ਹੱਥ ਰੱਖ ਕੇ ਥਾਪੜਾ ਦਿੱਤਾ, ਉਹ ਉਸੇ ਵੇਲੇ ਵਿਦਾਨ ਲੈ ਕੇ ਬਾਉਲੀ ਦੇ ਵਿਚ ਵੜ ਗਿਆ॥ ੩੧॥

**ਕਰ ਕੋ ਕਰਿ ਬਲ ਮਾਰਤਿ ਭਯੋ। ਟਟਜੋ ਜਲ ਸੋ ਥਲ ਭਰਿ ਗਯੋ।**
**ਬੂਡਜੋ ਮਾਣਕ ਹਾਨੇ ਪ੍ਰਾਨ। ਸਤਿਗੁਰ ਸੁਨਿ ਬ੍ਰਿਤੰਤ ਇਹ ਕਾਨ॥੩੨॥**

ਹੱਥ ਵਿਚ ਵਿਦਾਨ ਫੜ ਕੇ ਉਸ ਪਥਰੀਲੀ ਤਹਿ ਉਤੇ ਬਹੁਤ ਜ਼ੋਰ ਨਾਲ ਮਾਰਿਆ। ਕੜ ਟੁੱਟ ਗਿਆ ਤੇ ਸਾਰਾ ਖੂਹ ਜਲ ਨਾਲ ਭਰ ਗਿਆ। ਸਾਰਿਆਂ ਨੇ ਕਿਹਾ ਕਿ ਮਾਣਕ ਚੰਦ ਡੁਬ ਗਿਆ ਹੈ ਤੇ ਉਸ ਦੇ ਪ੍ਰਾਣਾਂ ਦਾ ਨਾਸ਼ ਹੋ ਗਿਆ ਹੈ। ਪਰ ਜਦ ਸਤਿਗੁਰੂ ਨੇ ਇਹ ਬ੍ਰਿਤਾਂਤ ਆਪਣੇ ਕੰਨਾਂ ਨਾਲ ਸੁਣਿਆ॥ ੩੨॥

'ਮਾਣਕ ਹੋਇ ਸੁ ਮਰਤੋ ਨਾਂਹੀ। ਲੇ ਆਵਹੁ ਤਿਸ ਕੋ ਹਮ ਪਾਹੀ'।
ਸੁਣਿ ਮਾਣਕ ਕੋ ਲਜਾਇ ਨਿਕਾਸ। ਧਰਜੋ ਆਨਿ ਕਰਿ ਸਤਿਗੁਰ ਪਾਸ॥ ੩੩॥

ਤਾਂ ਉਨ੍ਹਾਂ ਕਿਹਾ, "ਜੋ ਮਾਣਕ ਹੈ, ਉਹ ਮਰਦਾ ਨਹੀਂ, ਉਸ ਨੂੰ ਮੇਰੇ ਪਾਸ ਲੈ ਆਵੋ।" ਇਹ ਸੁਣ ਕੇ ਮਾਣਕ ਚੰਦ ਨੂੰ ਕੱਢ ਕੇ ਲੈ ਆਏ ਅਤੇ ਉਸ ਦੇ ਸਰੀਰ ਨੂੰ ਸਤਿਗੁਰੂ ਜੀ ਦੇ ਪਾਸ ਰੱਖ ਦਿੱਤਾ॥ ੩੩॥

ਦਾਹਨ ਚਰਨ ਸੀਸ ਕੋ ਛ੍ਵਾਯੋ। ਉਠਿ ਬੈਠਜੋ ਜਨੁ ਸੁਪਤਿ ਜਗਾਯੋ।
ਸਿਰ ਪਰ ਸਤਿਗੁਰ ਨੈ ਕਰ ਫੇਰਾ। ਭਯੋ ਪ੍ਰਕਾਸ਼ ਬਿਨਾਸ਼ਿ ਅੰਧੇਰਾ॥ ੩੪॥

ਜਦ ਗੁਰੂ ਜੀ ਨੇ ਆਪਣਾ ਸੱਜਾ ਪੈਰ ਉਸ ਦੇ ਸਿਰ ਨੂੰ ਛੁਹਾਇਆ, ਇਸ ਤਰ੍ਹਾਂ ਉੱਠ ਕੇ ਬੈਠ ਗਿਆ, ਜਿਵੇਂ ਸੁਤਾ ਉਠਿਆ ਹੋਵੇ। ਫਿਰ ਸਤਿਗੁਰੂ ਜੀ ਨੇ ਉਸ ਦੇ ਸਿਰ ਤੇ ਹੱਥ ਫੇਰਿਆ ਤਾਂ ਗਿਆਨ ਦਾ ਪ੍ਰਕਾਸ਼ ਹੋ ਗਿਆ ਅਤੇ ਹਨੇਰੇ ਦਾ ਨਾਸ਼ ਹੋ ਗਿਆ॥ ੩੪॥

ਸਭਿ ਰਿਧਿ ਸਿਧਿ ਬਖਸ਼ਨ ਕੋ ਕਰਜੋ। ਨਾਮੁ 'ਜੀਵੜਾ' ਤਿਸ ਕੋ ਧਰਜੋ।
ਮਾਈਦਾਸ ਹਕਾਰਜੋ ਪਾਸ। ਸਤਿਗੁਰ ਕੀਨਸਿ ਬਾਕ ਪ੍ਰਕਾਸ਼॥ ੩੫॥

ਉਸ ਨੂੰ ਸਾਰੀਆਂ ਰਿੱਧੀਆਂ ਸਿੱਧੀਆਂ ਬਖਸ਼ ਦਿੱਤੀਆਂ ਅਤੇ ਉਸ ਦਾ ਨਾਂ 'ਜੀਵੜਾ' ਰੱਖ ਦਿੱਤਾ। ਫਿਰ ਮਾਈਦਾਸ ਨੂੰ ਪਾਸ ਬੁਲਾਇਆ ਅਤੇ ਸਤਿਗੁਰੂ ਜੀ ਨੇ ਬਚਨ ਕੀਤੇ॥ ੩੫॥

'ਤੋਹਿ ਗੁਰੂ ਇਹੁ ਮਾਣਕ ਚੰਦ। ਰਾਖਹੁ ਇਨ ਸੋਂ ਪ੍ਰੇਮ ਬਿਲੰਦ।
ਮੰਤ੍ਰ ਆਪਨੋ ਤੋਹਿ ਬਤਾਇ। ਤਿਲਕ ਗੁਰਮੁਖੀ ਮਸਤਕ ਲਾਇ॥ ੩੬॥

"ਤੁਹਾਡਾ ਗੁਰੂ ਮਾਣਕ ਚੰਦ ਨੂੰ ਬਣਾ ਦਿੱਤਾ ਹੈ, ਇਨ੍ਹਾਂ ਨਾਲ ਪੂਰਨ ਪ੍ਰੇਮ ਰਖੋ। ਇਹ ਤੁਹਾਨੂੰ ਆਪਣਾ ਮੰਤਰ ਦੱਸ ਦੇਵੇਗਾ ਅਤੇ ਤੁਹਾਡੇ ਮੱਥੇ ਤੇ ਗੁਰਮੁਖ ਦਾ ਤਿਲਕ ਲਾਵੇਗਾ॥ ੩੬॥

ਸੇਲੀ ਦਈ ਕਰਹੁ ਸਿਖ ਸੰਗਤਿ। ਸੱਤਜਨਾਮ ਜਪੀਐ ਮਿਲਿ ਪੰਗਤਿ।
ਸੰਗਜਾ ਭਗਤਨਿ ਕੀ ਤੁਮ ਹੋਈ। ਜਗ ਸੰਤਾਪ ਬਿਨਾਸੋ ਜੋਈ॥ ੩੭॥

ਕਾਲੀ ਉਨ ਦੀ ਬਣੀ ਸਿਰ ਤੇ ਪਾਉਣ ਵਾਲੀ ਸੇਲੀ ਦਿੱਤੀ ਅਤੇ ਕਿਹਾ ਸਿੱਖ-ਸੰਗਤ ਕਰੋ, ਅਤੇ ਇਕੱਠੇ ਹੋ ਕੇ ਸਤਿਨਾਮ ਦਾ ਜਾਪ ਕਰੋ। ਅਜ ਤੋਂ ਤੁਹਾਡਾ ਨਾਮ ਭਗਤ ਰਖਿਆ ਗਿਆ ਹੈ ਅਤੇ ਤੁਹਾਡੇ ਸੰਸਾਰ ਦੇ ਸਾਰੇ ਦੁੱਖ ਨਾਸ਼ ਹੋ ਗਏ ਹਨ॥ ੩੭॥

ਤੁਮ ਅਬਿ ਅਪਨੇ ਗ੍ਰਿਹ ਕਉ ਜਾਵਹੁ। ਸੱਤਜ ਨਾਮ ਕੋ ਜਾਪ ਜਪਾਵਹੁ।
ਗੁਰਮੁਖ ਮਾਰਗ ਕਰਹੁ ਪ੍ਰਕਾਸ਼। ਜਹਿਂ ਕਹਿਂ ਹੋਵਹਿ ਭਗਤਿ ਨਿਵਾਸ'॥ ੩੮॥

ਤੁਸੀਂ ਹੁਣ ਆਪਣੇ ਘਰ ਨੂੰ ਜਾਵੋ ਅਤੇ ਸਤਿਨਾਮ ਦਾ ਜਾਪ ਜਪਾਵੋ, ਗੁਰਮੁਖ ਮਾਰਗ ਦਾ ਪ੍ਰਕਾਸ਼ ਕਰੋ ਅਤੇ ਜਿਥੇ-ਕਿਥੇ ਭਗਤੀ ਦਾ ਨਿਵਾਸ ਹੋਵੇ"॥ ੩੮॥

ਸੁਨਿ ਮੁਦ ਮਾਈਦਾਸ ਬਿਸਾਲ। ਮਾਣਕ ਕੇ ਪਾਇਨ ਤਤਕਾਲ।
ਨਮਸਕਾਰ ਕਰਿ ਹੋਯਹੁ ਸੰਗਿ। ਦੋਨਹੁ ਪ੍ਰਾਪਤ ਅਨੰਦ ਅਭੰਗ॥ ੩੯॥

ਇਹ ਸੁਣ ਕੇ ਮਾਈਦਾਸ ਬਹੁਤ ਪ੍ਰਸੰਨ ਹੋਇਆ, ਉਸ ਵੇਲੇ ਮਾਣਕ ਚੰਦ ਦੇ ਚਰਨਾਂ ਤੇ ਮੱਥਾ ਟੇਕਿਆ। ਨਮਸਕਾਰ ਕਰਕੇ ਉਸ ਦੇ ਸੰਗ ਹੋ ਗਿਆ, ਦੋਵਾਂ ਨੇ ਇਕ ਰਸ ਅਨੰਦ ਪ੍ਰਾਪਤ ਕੀਤਾ॥ ੩੯॥

ਭੁਗਤਿ ਮੁਕਤਿ ਪ੍ਰਾਪਤਿ ਕਰ ਮਾਂਹੀ। ਗੁਰ ਤੇ ਕੁਛ ਅਚਰਜ ਇਹੁ ਨਾਂਹੀ।
ਗੁਰ ਚੇਲਾ ਦੋਨਹੁ ਤਬਿ ਹੋਇ। ਪਦ ਸ੍ਰੀ ਅਮਰ ਪਰਤ ਭੇ ਸੋਇ॥੪੦॥

ਭੁਗਤੀ ਮੁਕਤੀ ਗੁਰੂ ਜੀ ਦੇ ਹੱਥ ਵੱਸ ਹੈ, ਗੁਰੂ ਜੀ ਵਾਸਤੇ ਇਹ ਕੁਝ ਅਸਚਰਜ ਨਹੀਂ। ਤਦ ਦੋਵੇਂ ਗੁਰੂ ਚੇਲਾ (ਭਾਵ ਮਾਣਕ ਚੰਦ ਅਤੇ ਮਾਈਦਾਸ) ਹੋ ਕੇ ਗੁਰੂ ਜੀ ਦੇ ਚਰਨਾਂ ਤੇ ਢਹਿ ਪਏ॥ ੪੦॥

ਕਰਿ ਬਹੁ ਪ੍ਰੇਮ ਬਿਨੈ ਬਹੁ ਠਾਨੀ। 'ਹੇ ਸਤਿਗੁਰ ਆਪਦਾ ਸਭਿ ਹਾਨੀ'।
ਦੋਨਹੁ ਗਮਨ ਕੀਨਿ ਤਤਕਾਲੇ। ਸਦਨ ਆਪਨੇ ਬਸੇ ਸੁਖਾਲੇ॥੪੧॥

ਬਹੁਤ ਪ੍ਰੇਮ ਕਰਕੇ ਬੇਨਤੀ ਕੀਤੀ, "ਹੇ ਸਤਿਗੁਰੂ ਜੀ! ਤੁਸੀਂ ਸਾਡੇ ਸਾਰੇ ਦੁੱਖ ਦੂਰ ਕਰ ਦਿੱਤੇ ਹਨ।" ਫਿਰ ਦੋਵੇਂ ਤੁਰਤ ਹੀ ਓਥੋਂ ਚਲੇ ਗਏ ਅਤੇ ਆਪਣੇ-ਆਪਣੇ ਘਰ ਜਾ ਕੇ ਸੁਖ-ਸ਼ਾਂਤੀ ਨਾਲ ਵੱਸੇ॥ ੪੧॥

ਸੱਤਜਨਾਮ ਬਹੁ ਨਰ ਉਪਦੇਸ਼ਾ। ਸਿੱਖੀ ਕੋ ਵਿਸਤਾਰ ਵਿਸ਼ੇਖ਼ਾ।
ਬਚਨ ਕਹਜੋ ਤਤਛਿਨ ਫੁਰ ਜਾਵੈ। ਲੋਕ ਅਨੇਕ ਪੂਜਿਬੇ ਆਵੈਂ॥੪੨॥

ਬਹੁਤ ਲੋਕਾਂ ਨੂੰ ਉਨ੍ਹਾਂ ਸਤਿਨਾਮ ਦਾ ਉਪਦੇਸ਼ ਦਿੱਤਾ ਅਤੇ ਸਿੱਖੀ ਦਾ ਬਹੁਤ ਪ੍ਰਚਾਰ ਕੀਤਾ। ਜੋ ਵੀ ਬਚਨ ਕਰਦੇ ਸਨ ਤੁਰੰਤ ਪੂਰਾ ਹੋ ਜਾਂਦਾ ਸੀ। ਬਹੁਤ ਲੋਕ ਪੂਜਾ ਕਰਨ ਵਾਸਤੇ ਆਉਂਦੇ ਸਨ॥ ੪੨॥

ਜੋ ਜਾਚਹਿ ਇਨ ਕੇ ਢਿਗ ਆਇ। ਰਿਦੇ ਮਨੋਰਥ ਤਤਛਿਨ ਪਾਇ।
ਹੋਹਿ ਬਸੋਏ ਕੋ ਦਿਨ ਜਬੈ। ਚਲਿ ਆਵਹਿਂ ਸਤਿਗੁਰ ਢਿਗ ਤਬੈ॥੪੩॥

ਇਨ੍ਹਾਂ ਦੇ ਪਾਸ ਆ ਕੇ ਜੋ ਵੀ ਕੁਝ ਮੰਗਦੇ ਸਨ, ਉਨ੍ਹਾਂ ਦੇ ਹਿਰਦੇ ਦੇ ਮਨੋਰਥ ਫੌਰਨ ਪੂਰੇ ਹੋ ਜਾਂਦੇ ਸੀ। ਜਦ ਪੁਰਬ ਦਾ ਦਿਨ ਵੈਸਾਖ ਦੀ ਸੂੰਗਾਂਦ) ਆਉਂਦੀ ਸੀ ਤਦ ਚਲ ਕੇ ਗੁਰੂ ਜੀ ਪਾਸ ਆ ਜਾਂਦੇ ਸਨ॥ ੪੩॥

ਦਰਸ਼ਨ ਕਰਿ ਨਿਜ ਬਿਨਯ ਸੁਨਾਵਹਿਂ। ਬਹੁਰ ਆਪਨੇ ਗ੍ਰਿਹ ਕੋ ਜਾਵਹਿਂ।
ਭਈ ਜਗਤ ਮੈਂ ਬਡਿ ਬਡਿਆਈ। ਅੰਤ ਸਮੈਂ ਸੁਖ ਸੋਂ ਗਤਿ ਪਾਈ॥੪੪॥

ਦਰਸ਼ਨ ਕਰਕੇ ਆਪਣੀ ਬੇਨਤੀ ਸੁਣਾਉਂਦੇ ਸਨ, ਫਿਰ ਆਪਣੇ ਘਰ ਨੂੰ ਵਾਪਸ ਚਲੇ ਜਾਂਦੇ ਸਨ। ਜਗਤ ਵਿਚ ਵੱਡੀ ਵਡਿਆਈ ਪ੍ਰਾਪਤ ਹੋਈ ਅਤੇ ਅੰਤ ਸਮੇਂ ਸੁਖ ਨਾਲ ਮੁਕਤੀ ਪ੍ਰਾਪਤ ਕੀਤੀ॥ ੪੪॥

*ਸੋਰਠਾ*-ਬਖਸ਼ਿਸ਼ ਕਰਹਿਂ ਕ੍ਰਿਪਾਲ ਸਿੱਖੀ ਪੰਥ ਪ੍ਰਸਿੱਧ ਹਿਤ।
ਸੇਵਕ ਹੋਤਿ ਨਿਹਾਲ ਪਾਰਬ੍ਰਹਮ ਗੁਰ ਪ੍ਰੇਮ ਚਿਤਿ॥੪੫॥

ਸਿੱਖੀ-ਮਾਰਗ ਪ੍ਰਗਟ ਕਰਨ ਵਾਸਤੇ ਕ੍ਰਿਪਾਲੂ ਗੁਰੂ ਜੀ ਬਖਸ਼ਿਸ਼ਾਂ ਕਰਦੇ ਸਨ। ਪਾਰਬ੍ਰਹਮ ਗੁਰੂ ਜੀ ਦਾ ਚਿੱਤ ਵਿਚ ਪ੍ਰੇਮ ਹੋਣ ਕਰਕੇ ਸਾਰੇ ਸੇਵਕ ਨਿਹਾਲ ਹੁੰਦੇ ਸਨ॥ ੪੫॥

*ਪਹਿਲੀ ਰਾਸ ਦਾ ਤਰਵੰਞਵਾਂ ਅਧਿਆਇ ਸਮਾਪਤ ਹੋਇਆ॥ ੫੩॥*



# ਅਧਿਆਇ ਚਰਵੰਞਵਾਂ

### ਗੰਗੋ ਸ਼ਾਹ ਬੱਸੀ ਖੱਤ੍ਰੀ

ਦੋਹਰਾ-ਅਕਬਰ ਦੁਰਗ ਚਿਤੌੜ ਕੋ ਟੂਟਜੋ ਨ ਕਰਤੇ ਜ਼ੰਗ।
ਸ੍ਰੀ ਸਤਿਗੁਰ ਢਿਗ ਨਰ ਪਠਜੋ ਬਹੁਤ ਬੇਨਤੀ ਸੰਗ॥੧॥

ਅਕਬਰ ਜਦ ਰਾਜਪੂਤਾਂ ਨਾਲ ਲੜਾਈ ਕਰ ਰਿਹਾ ਸੀ ਤਾਂ ਉਸ ਪਾਸੋਂ ਚਿਤੌੜ ਦਾ ਕਿਲ੍ਹਾ ਫਤਹਿ ਨਾ ਹੋਇਆ। ਤਦ ਉਸ ਨੇ ਇਕ ਆਦਮੀ ਨੂੰ ਬੇਨਤੀ ਕਰਨ ਹਿਤ ਸਤਿਗੁਰੂ ਅਮਰਦਾਸ ਜੀ ਪਾਸ ਭੇਜਿਆ॥ ੧॥

ਚੌਪਈ-'ਪੀਰ ਫਕੀਰ ਪ੍ਰਥਮ ਬਹੁ ਸੇਵੇ। ਹੁਇ ਪ੍ਰਸੰਨ ਸਭਿਹਿਨਿ ਬਰ ਦੇਵੇ।
ਨਹੀਂ ਫਤੇਭਾ ਦੁਰਗ ਚਿਤੌਰ। ਅਬਿ ਮੈਂ ਸ਼ਰਨ ਹਾਥ ਕੋ ਜੋਰਿ'॥੨॥

ਅਤੇ ਕਿਹਾ, "ਪਹਿਲਾਂ ਬਹੁਤ ਪੀਰਾਂ ਫਕੀਰਾਂ ਦੀ ਅਰਾਧਨਾ ਕੀਤੀ ਹੈ, ਪ੍ਰਸੰਨ ਹੋ ਕੇ ਸਾਰੇ ਵਰ ਦਿੰਦੇ ਹਨ, ਪਰ ਚਿਤੌੜ ਦਾ ਕਿਲ੍ਹਾ ਫਤਹਿ ਨਹੀਂ ਹੋ ਰਿਹਾ, ਇਸ ਕਰਕੇ ਹੁਣ ਮੈਂ ਹੱਥ ਜੋੜ ਕੇ ਆਪ ਜੀ ਦੀ ਸ਼ਰਨ ਆਇਆ ਹਾਂ"॥ ੨॥

ਸੁਨਿ ਗੁਰ ਕਹਜੋ 'ਤਬਹਿ ਗੜ ਛੂਟੇ। ਇਹਾਂ ਬਾਪਿਕਾ ਕੋ ਕਰ ਟੂਟੇ'।
ਤਬ ਤੇ ਰਹਜੋ ਸ਼ਾਹੁ ਕੋ ਮਾਨਵ। ਕੜ ਟੂਟਜੋ ਜਬਿ ਹੀ ਤਿਨ ਜਾਨਵ॥੩॥

ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਜਦ ਏਥੇ ਬਾਉਲੀ ਦਾ ਕੜ ਟੁੱਟ ਜਾਵੇਗਾ ਤਾਂ ਤੁਹਾਡਾ ਕਿਲ੍ਹਾ ਵੀ ਫਤਹਿ ਹੋ ਜਾਵੇਗਾ।" ਤਦ ਤਕ ਅਕਬਰ ਦਾ ਦੂਤ ਗੋਇੰਦਵਾਲ ਹੀ ਰਿਹਾ, ਜਦ ਬਾਉਲੀ ਦਾ ਕੜ ਟੁੱਟ ਗਿਆ ਤਾਂ ਉਸ ਦੂਤ ਨੇ ਜਾਣ ਲਿਆ ਕਿ ਕਿਲ੍ਹਾ ਫਤਹਿ ਹੋ ਗਿਆ ਹੋਵੇਗਾ॥ ੩॥

ਨੋਟ:-ਇਹ ਗੁਰੂ ਆਸ਼ੇ ਅਨੁਸਾਰ ਨਹੀ ਹੈ, ਇਸ ਲਈ ਗੁਰੂ ਜੀ ਨੇ ਅਜਿਹਾ ਕੋਈ ਵਰ ਨਹੀਂ ਦਿੱਤਾ ਸੀ, ਇਹ ਕੇਵਲ ਕਵੀ ਦੀ ਕਲਪਨਾ ਹੈ ਜਾਂ ਮੌਕਾ-ਮੇਲ ਹੈ।

ਲਿਖਿ ਲੇ ਗਯੋ ਵਾਰ ਤਿਥਿ ਮਾਸ। ਪਹੁੰਚਜੋ ਚਲਿ ਅਕਬਰ ਕੇ ਪਾਸ।
ਜਿਸ ਛਿਨ ਕੜ ਟੂਟਜੋ ਤਿਸ ਕਾਲ। ਤਬਹੂੰ ਛੁਟਜੋ ਚਿਤੌੜ ਬਿਸਾਲੁ॥੪॥

ਜਿਸ ਦਿਨ ਕੜ ਟੁੱਟਾ ਸੀ, ਉਸ ਦਿਨ ਵਾਰ ਘੜੀ ਪੱਲ ਦੀ ਸੂਚਨਾ ਉਸ ਦੂਤ ਨੇ ਲਿਖ ਲਈ ਤੇ ਅਕਬਰ ਦੇ ਪਾਸ ਪਹੁੰਚ ਗਿਆ। ਜਿਸ ਘੜੀ ਪੱਲ ਕੜ ਟੁੱਟਾ ਸੀ, ਬਿਲਕੁਲ ਉਸ ਸਮੇਂ ਹੀ ਚਿਤੌੜ ਦਾ ਕਿਲ੍ਹਾ ਫਤਹਿ ਹੋ ਗਿਆ॥ ੪॥

ਅਕਬਰ ਉਰ ਪ੍ਰਤੀਤ ਬਡਿ ਆਈ। ਦਰਸ਼ਨ ਕਰਿਬੇ ਚਾਹ ਬਧਾਈ।
ਆਮ ਖਾਸ ਮਹਿਂ ਕਰੀ ਪ੍ਰਸ਼ੰਸ਼ਾ। 'ਸ੍ਰੀ ਨਾਨਕ ਅੱਲਹਿ ਨਹਿਂ ਸੰਸਾ॥੫॥

ਇਹ ਵੇਖ ਕੇ ਅਕਬਰ ਦੇ ਹਿਰਦੇ ਵਿਚ ਵੱਡੀ ਪ੍ਰਤੀਤ ਆ ਗਈ ਅਤੇ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਉਸ ਦੇ ਮਨ ਵਿਚ ਚਾਹਤ ਬਹੁਤ ਵਧੀ। ਆਮ-ਖਾਸ ਸਾਰੇ ਲੋਕਾਂ ਵਿਚ ਗੁਰੂ ਜੀ ਦੀ ਉਸਤਤਿ ਕੀਤੀ, "ਗੁਰੂ ਨਾਨਕ ਹੀ ਪਰਮਾਤਮਾ ਹੈ, ਇਸ ਵਿਚ ਕੋਈ ਸ਼ੱਕ ਨਹੀ ਹੈ॥ ੫॥

ਆਰਫ਼ ਕਾਮਲ ਵਲੀ ਵਲਾਇਤ। ਹੋਹਿ ਸਹਾਇ ਦਾਸ ਹਰਿ ਸਾਇਤ।
ਹਿੰਦੂ ਮੁਸਲਮਾਨ ਤੇ ਨਜਾਰੇ। ਨਰ ਅਨੇਕ ਦੋਨੋ ਤੇ ਤਾਰੇ॥੬॥

ਰੱਬ ਨੂੰ ਪੁਜਿਆ ਹੋਇਆ, ਦੇਸ਼ ਦਾ ਪੂਰਨ ਕਾਮਲ ਵਲੀ ਅਵਤਾਰ ਹੈ। ਹਰ ਵੇਲੇ ਆਪਣੇ ਸੇਵਕਾਂ ਦੀ ਸਹਾਇਤਾ ਕਰਦਾ ਹੈ। ਹਿੰਦੂ ਮੁਸਲਮਾਨਾਂ ਨਾਲੋਂ ਵੱਖਰਾ ਹੈ, ਹਿੰਦੂ ਮੁਸਲਮਾਨ ਦੋਹਾਂ ਮਜ਼ਹਬਾਂ ਦੇ ਅਨੇਕ ਮਨੁੱਖਾਂ ਨੂੰ ਤਾਰਿਆ ਹੈ॥ ੬॥

ਲਵਪੁਰਿ ਚਲਹਿਂ ਮਿਲਹਿਂ ਦਰਸਾਵਹਿਂ। ਇਮ ਨਿਸ਼ਚੇ ਕਰਿ ਪ੍ਰੇਮ ਬਢਾਵਹਿ।
ਬੱਸੀ ਖੱਤ੍ਰੀ ਗੰਗੋ ਨਾਮਾ। ਧਨ ਬਿਵਹਾਰ ਕਰਨਿ ਤਿਹ ਕਾਮਾ॥੭॥

ਲਾਹੌਰ ਚਲ ਕੇ ਉਨ੍ਹਾਂ ਨੂੰ ਮਿਲ ਕੇ ਦਰਸ਼ਨ ਕਰਦੇ ਹਾਂ, ਇਸ ਤਰ੍ਹਾਂ ਵਿਸ਼ਵਾਸ ਕਰਕੇ ਪ੍ਰੇਮ ਵਧਾਇਆ। ਇਕ ਗੰਗੋ ਨਾਮੀਂ ਬੱਸੀ ਖੱਤ੍ਰੀ ਰਹਿੰਦਾ ਸੀ, ਉਹ ਧਨ ਦਾ ਵਿਹਾਰ ਕਰਨ ਦਾ ਕੰਮ ਕਰਦਾ ਸੀ॥ ੭॥

ਦਰਬ ਹਜ਼ਾਰਹੁਂ ਬਨਜ ਚਲਾਵੈ। ਨਿਤ ਪ੍ਰਤਿ ਮਤਿ ਕਰ ਅਧਿਕ ਬਧਾਵੈ।
ਬਿਗਰਜੋ ਏਕ ਬਾਰ ਬਿਵਹਾਰੈ। ਪਾਇਸਿ ਤੋਟਾ ਜਿਤਿ ਕਿਤਿ ਸਾਰੈ॥੮॥

ਹਜ਼ਾਰਾਂ ਰੁਪਈਆਂ ਦਾ ਧਨ ਲਾ ਕੇ ਕਾਰ-ਵਿਹਾਰ ਚਲਾਉਂਦਾ ਸੀ, ਸਦਾ ਹੀ ਬੁੱਧੀ ਦੀ ਵਰਤੋਂ ਕਰਕੇ ਕਾਰੋਬਾਰ ਨੂੰ ਹੋਰ ਵਧਾਉਂਦਾ ਸੀ। ਇਕ ਵਾਰ ਉਸ ਦਾ ਕਾਰੋਬਾਰ ਵਿਗੜ ਗਿਆ। ਜਿਥੇ-ਕਿਥੇ ਸਾਰੇ ਹੀ ਉਸ ਨੂੰ ਘਾਟਾ ਪੈ ਗਿਆ॥ ੮॥

ਨਹੀਂ ਸਹਾਇਕ ਕੋ ਤਿਸ ਭਯੋ। ਹੁਤੇ ਉਧਾਰ ਨ ਸੋ ਕਿਨ ਦਯੋ।
ਬਡਾ ਕਸ਼ਟ ਹੋਯਸਿ ਮਨ ਮਾਂਹੀ। ਸੋ ਉਪਚਾਰ ਚਲਜੋ ਤਿਸ ਨਾਂਹੀ॥੯॥

ਉਸ ਦੀ ਕਿਸੇ ਨੇ ਵੀ ਸਹਾਇਤਾ ਨਾ ਕੀਤੀ, ਜੋ ਰੁਪਏ ਉਧਾਰ ਦਿੱਤੇ ਸਨ, ਉਹ ਵੀ ਕਿਸੇ ਨੇ ਵਾਪਸ ਨਾ ਮੋੜੇ। ਮਨ ਵਿਚ ਬੜਾ ਦੁਖੀ ਹੋਇਆ। ਉਸ ਪਾਸੋਂ ਕੋਈ ਉਪਚਾਰ ਨਾ ਹੋ ਸਕਿਆ॥ ੯॥

ਨਿਜ ਕੁਟੰਬ ਸਨਬੰਧੀ ਆਨ। ਅਰੁ ਜਿਨ ਸੰਗ ਬਨਜ ਕੋ ਠਾਨਿ।
ਸਖਾ ਆਦਿ ਸਭਿ ਤੇ ਦੁਖ ਪਾਇਸਿ। ਟਿਕਜੋ ਨ ਪਗ, ਕਰਿ ਰਹਜੋ ਉਪਾਇਸਿ॥੧੦॥

ਆਪਣੇ ਘਰ ਦੇ ਸੰਬੰਧੀ, ਜਿਨ੍ਹਾਂ ਨਾਲ ਮਿਲ ਕੇ ਵਪਾਰ ਕਰਦਾ ਸੀ ਅਤੇ ਦੋਸਤਾਂ ਮਿੱਤਰਾਂ ਆਦਿ ਸਭ ਤੋਂ ਦੁਖੀ ਹੋ ਗਿਆ। ਪੈਰ ਟਿਕਦੇ ਨਹੀਂ ਸਨ, ਬਹੁਤ ਉਪਾਅ ਕਰ ਰਿਹਾ॥ ੧੦॥

ਚਹੁਂ ਦਿਸ਼ਿ ਤੇ ਜਬਿ ਸੰਕਟਿ ਪਰਜੋ। ਸਤਿਗੁਰ ਸੁਜਸੁ ਸ੍ਰਵਨ ਤਿਨ ਕਰਜੋ।
ਛੋਰ ਸਭਿਨਿ ਕੋ ਨਿਕਸਜੋ ਕੈਸੇ। ਫਸਜੋ ਜਾਲ ਝਖ ਤਜਾਗਜੋ ਜੈਸੇ॥੧੧॥

ਜਦ ਚਾਰੇ ਪਾਸਿਆਂ ਤੋਂ ਸੰਕਟ ਵਿਚ ਫਸ ਗਿਆ ਤਾਂ ਸ੍ਰੀ ਗੁਰ ਅਮਰਦਾਸ ਜੀ ਦੇ ਸ੍ਰੇਸ਼ਟ ਜਸ ਨੂੰ ਸੁਣਿਆ। ਸਾਰਿਆਂ ਨੂੰ ਛੱਡ ਕੇ ਕਿਸੇ ਤਰ੍ਹਾਂ ਬਾਹਰ ਨਿਕਲ ਆਇਆ, ਜਿਵੇਂ ਜਾਲ ਵਿਚ ਫਸੀ ਮੱਛੀ ਨੇ ਜਾਲ ਨੂੰ ਛੱਡ ਦਿੱਤਾ ਹੋਵੇ॥ ੧੧॥

ਉਰ ਸ੍ਰੀ ਅਮਰ ਆਸ ਇਕ ਧਾਰੀ।'ਪਰੌਂ ਸ਼ਰਨ ਹੁਇ ਦੁਖ ਤੇ ਪਾਰੀ'।
ਦ੍ਰਿੜ੍ਹ ਪ੍ਰਤੀਤ ਧਰਿ ਦਰਸ਼ਨ ਆਯੋ। ਪ੍ਰਿਥਮ ਦੇਗ ਤੇ ਭੋਜਨ ਖਾਯੋ॥੧੨॥

ਹਿਰਦੇ ਵਿਚ ਇਕ ਗੁਰੂ ਅਮਰਦਾਸ ਜੀ ਦੀ ਆਸ ਰੱਖੀ, ਸੋਚਿਆ, "ਉਨ੍ਹਾਂ ਦੀ ਸ਼ਰਨ ਵਿਚ ਪੈ ਕੇ ਆਪਣੇ ਦੁੱਖਾਂ ਨੂੰ ਪਾਰ ਕਰਦਾ ਹਾਂ।" ਹਿਰਦੇ ਵਿਚ ਦ੍ਰਿੜ੍ਹ ਪ੍ਰਤੀਤ ਧਾਰਨ ਕਰਕੇ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਇਆ। ਪਹਿਲਾਂ ਆ ਕੇ ਲੰਗਰ ਵਿਚ ਭੋਜਨ ਛਕਿਆ॥ ੧੨॥

ਪ੍ਰੇਮ ਧਾਰਿ ਪੁਨ ਗਮਨਜੋ ਪਾਸ। ਦੇਖੇ ਜਬਿ ਮਨ ਭਯੋ ਹੁਲਾਸਿ।
'ਤ੍ਰਾਹਿ ਤ੍ਰਾਹਿ' ਕਰਿ ਸ਼ਰਨੀ ਪਰਜੋ। ਗੁਰ ਪਗ ਪੰਕਜ ਪਰ ਸਿਰ ਧਰਜੋ॥੧੩॥

ਫਿਰ ਪ੍ਰੇਮ ਧਾਰਨ ਕਰਕੇ ਗੁਰੂ ਜੀ ਪਾਸ ਗਿਆ, ਜਦ ਦਰਸ਼ਨ ਕੀਤੇ ਤਾਂ ਮਨ ਪ੍ਰਸੰਨ ਹੋ ਗਿਆ। 'ਰਖਿਆ ਕਰੋ, ਰਖਿਆ ਕਰੋ' ਕਹਿ ਕੇ ਗੁਰੂ ਜੀ ਦੀ ਸ਼ਰਨੀਂ ਪੈ ਗਿਆ ਅਤੇ ਗੁਰੂ ਜੀ ਦੇ ਚਰਨ-ਕੰਵਲਾਂ 'ਤੇ ਆਪਣਾ ਸਿਰ ਧਰ ਦਿੱਤਾ॥ ੧੩॥

ਬੈਠਜੋ ਨਿਕਟ ਕਹਜੋ ਗੁਰਦਜਾਲ। 'ਕਹੁ ਗੰਗੋ ਕਜਾ ਤੋਰ ਹਵਾਲ?'।

ਸੁਨਿਕੈ ਨਿਜ ਸੰਕਟ ਸਭਿ ਕਹਜੋ। 'ਪ੍ਰਭੁ ਜੀ ਧਨ ਤੋਟਾ ਮੈਂ ਲਹਜੋ' ॥੧੪॥

ਜਦ ਗੁਰੂ ਜੀ ਦੇ ਪਾਸ ਬੈਠਿਆ ਤਾਂ ਗੁਰੂ ਜੀ ਨੇ ਦਿਆਲ ਹੋ ਕੇ ਕਿਹਾ, "ਹੇ ਗੰਗੋ! ਦੱਸ ਤੇਰਾ ਕੀ ਹਾਲ ਹੈ?" ਇਹ ਸੁਣ ਕੇ ਉਸ ਆਪਣੇ ਸਾਰੇ ਦੁੱਖਾਂ ਬਾਰੇ ਕਿਹਾ, "ਹੇ ਪ੍ਰਭੂ ਜੀ! ਮੈਨੂੰ ਸ਼ਾਹੂਕਾਰੇ ਵਿਚ ਬਹੁਤ ਘਾਟਾ ਪੈ ਗਿਆ ਹੈ" ॥ ੧੪ ॥

ਗੁਰੂ ਕਹਜੋ 'ਅਬਿ ਦਿੱਲੀ ਜੱਯੈ। ਮਾਨ ਬਾਕ ਤਹਿਂ ਕੋਠੀ ਪੱਯੈ।
ਸਤਿ ਸੰਗਤਿ ਕੀ ਸੇਵਾ ਕਰਹੁ। ਹ੍ਵੈ ਹੈ ਦਰਬ ਨ ਚਿੰਤਾ ਧਰਹੁ' ॥੧੫॥

ਗੁਰੂ ਜੀ ਨੇ ਕਿਹਾ, "ਹੁਣ ਦਿੱਲੀ ਜਾਵੋ, ਓਥੇ ਜਾ ਕੇ ਇਕ ਕੋਠੀ ਬਣਾਓ, ਸਤਿਸੰਗਤ ਦੀ ਸੇਵਾ ਕਰੋ, ਧਨ ਬਹੁਤ ਆ ਜਾਵੇਗਾ, ਕੋਈ ਚਿੰਤਾ ਨਾ ਕਰੋ" ॥ ੧੫ ॥

ਸ੍ਰੀ ਗੁਰ ਕੀ ਆਇਸੁ ਲੇ ਗਯੋ। ਪੁਰਿ ਮਹਿਂ ਕੋਠੀ ਪਾਵਤਿ ਭਯੋ।
ਮੁਗਲ ਅਚਾਨਕ ਇਕ ਤਹਿਂ ਆਯੋ। ਲਾਖ ਮੁਹਰ ਜਿਨ ਸੰਗ ਲਦਾਯੋ ॥੧੬॥

ਗੁਰੂ ਜੀ ਦੀ ਆਗਿਆ ਲੈ ਕੇ ਦਿੱਲੀ ਚਲਾ ਗਿਆ, ਦਿੱਲੀ ਵਿਚ ਇਕ ਕੋਠੀ ਬਣਾ ਲਈ। ਅਚਾਨਕ ਇਕ ਮੁਗਲ ਉਸ ਪਾਸ ਆਇਆ, ਜਿਹੜਾ ਆਪਣੇ ਨਾਲ ਲੱਖਾਂ ਮੋਹਰਾਂ ਲੱਦ ਕੇ ਲਿਆਇਆ ਸੀ ॥ ੧੬ ॥

ਏਕ ਫਰਦ ਹੁੰਡੀ ਕੋ ਚਾਹੇ। ਬੂਝਤਿ ਫਿਰਤਿ ਕੋਠੀਅਨ ਮਾਂਹੇ।
ਸੁਨਿ ਹੁੰਡੀ ਇਕ ਕਰੈ ਨ ਕੋਊ। ਦਰਬ ਅਧਿਕ ਤੇ ਤ੍ਰਾਸਤਿ ਸੋਊ ॥੧੭॥

ਉਹ ਮਨੁੱਖ ਹੁੰਡੀ ਦਾ ਇਕੋ ਕਾਗਜ਼ ਚਾਹੁੰਦਾ ਸੀ, ਉਹ ਦਿੱਲੀ ਦੀਆਂ ਕੋਠੀਆਂ ਵਿਚ ਪੁੱਛਦਾ ਫਿਰਦਾ ਸੀ। ਉਸ ਦੀ ਗੱਲ ਸੁਣ ਕੇ ਕੋਈ ਵੀ ਇਕ ਹੁੰਡੀ ਕਰਨ ਨੂੰ ਤਿਆਰ ਨਹੀ ਸੀ, ਉਸ ਪਾਸ ਧਨ ਬਹੁਤ ਸੀ, ਇਸ ਕਰਕੇ ਬਹੁਤ ਡਰਿਆ ਹੋਇਆ ਸੀ ॥ ੧੭ ॥

ਤਬਿ ਗੰਗੋ ਕੀ ਕੋਠੀ ਆਯੋ। 'ਇਕ ਹੁੰਡੀ ਮੈਂ ਚਹਤਿ ਕਰਾਯੋ'।
ਸਤਿਗੁਰ ਕੇ ਬਚ ਸਿਮਰਨਿ ਕਰੇ। 'ਇਸ ਤੇ ਧਨ ਮਮ ਬ੍ਰਿਧਤਾ ਧਰੇ' ॥੧੮॥

ਤਦ ਉਹ ਚਲਦਾ ਚਲਦਾ ਗੰਗੋ ਦੀ ਕੋਠੀ ਵਿਚ ਆਇਆ ਅਤੇ ਕਿਹਾ, "ਮੈਂ ਕਾਗਜ਼ ਦੀ ਇਕ ਹੁੰਡੀ ਕਰਵਾਉਣੀ ਚਾਹੁੰਦਾ ਹਾਂ।" ਗੰਗੋ ਸ਼ਾਹ ਨੇ ਸਤਿਗੁਰੂ ਜੀ ਦੇ ਸ਼ਬਦਾਂ ਨੂੰ ਯਾਦ ਕੀਤਾ, "ਇਸ ਤੋਂ ਮੇਰੇ ਧਨ ਵਿਚ ਵਾਧਾ ਹੋਵੇਗਾ" ॥ ੧੮ ॥

'ਮੈ ਕਰਿਹੌਂ ਹੁੰਡੀ' ਕਹਿ ਦਯੋ। ਦਰਬ ਮੁਗ਼ਲ ਤੇ ਸਗਰੋ ਲਯੋ।
ਲਿਖੀ ਦਰਸ਼ਨੀ ਤਿਹ ਕਰ ਦੀਨੀ। ਲੇਕਰਿ ਲਵਪੁਰਿ ਤਜਾਰੀ ਕੀਨੀ ॥੧੯॥

ਉਸ ਨੇ ਕਿਹਾ, "ਮੈਂ ਹੁੰਡੀ ਬਣਾ ਦੇਵਾਂਗਾ," ਉਸ ਮੁਗਲ ਪਾਸੋਂ ਸਾਰਾ ਧਨ ਲੈ ਲਿਆ ਅਤੇ ਉਸ ਨੂੰ ਇਕ 'ਦਰਸ਼ਨੀ ਹੁੰਡੀ' ਲਿਖ ਕੇ ਦਿੱਤੀ। ਉਸ ਹੁੰਡੀ ਨੂੰ ਲੈ ਕੇ ਉਸ ਮੁਗਲ ਨੇ ਲਾਹੌਰ ਜਾਣ ਦੀ ਤਿਆਰੀ ਕਰ ਦਿੱਤੀ ॥ ੧੯ ॥

ਤਬਿ ਗੰਗੋ ਦੀਨਾਰ ਜੁ ਸਾਰੀ। ਪਹੁਂਚਾਈ ਤਿਸ ਨਗਰ ਅਗਾਰੀ।
ਮੁਗ਼ਲ ਪ੍ਰਵੇਸ਼ਜੋ ਲਵਪੁਰਿ ਜਾਏ। ਗਯੋ ਬਨਕ ਢਿਗ ਹਾਟ ਪੁਛਾਏ ॥੨੦॥

ਤਦ ਗੰਗੋ ਸ਼ਾਹ ਨੇ ਉਹ ਸਾਰੀਆਂ ਮੁਹਰਾਂ ਪਹਿਲਾਂ ਹੀ ਲਾਹੌਰ ਸ਼ਹਿਰ ਵਿਚ ਪਹੁੰਚਾ ਦਿੱਤੀਆਂ। ਮੁਗਲ ਜਦ ਲਾਹੌਰ ਪੁੱਜਾ ਤਾਂ ਇਕ ਬਾਣੀਏ ਪਾਸ ਉਸ ਦੀ ਹੱਟੀ ਪੁੱਛ ਕੇ ਗਿਆ ॥ ੨੦ ॥

'ਮੋਰ ਦਰਸ਼ਨੀ ਹੁੰਡੀ ਲੇਹੁ। ਲਾਖ ਮੁਹਰ ਅਬਿ ਗਿਨ ਕਰਿ ਦੇਹੁ'।
ਪਹੁਂਚੀ ਮੁਹਰ ਸੁ ਦਈ ਨਿਕਾਸ। ਗਯੋ ਮੁਗ਼ਲ ਲੇ ਰਿਦੇ ਹੁਲਾਸ ॥੨੧॥

ਮੁਗਲ ਨੇ ਕਿਹਾ, "ਮੇਰੇ ਪਾਸੋਂ ਦਰਸ਼ਨੀ ਹੁੰਡੀ ਲਵੋ ਤੇ ਮੈਨੂੰ ਲੱਖ ਮੋਹਰਾਂ ਗਿਣ ਕੇ ਦੇਵੋ।" ਜਿਹੜੀਆਂ ਮੋਹਰਾਂ ਉਸ ਪਾਸ ਗੰਗੋ ਸ਼ਾਹ ਨੇ ਪਹੁੰਚਾਈਆਂ ਸਨ, ਉਸ ਬਾਣੀਏ ਨੇ ਫੌਰਨ ਕੱਢ ਕੇ ਦੇ ਦਿੱਤੀਆਂ। ਮੁਗਲ ਦਿਲ ਵਿਚ ਬੜਾ ਖੁਸ਼ ਹੋ ਕੇ ਉਨ੍ਹਾਂ ਮੋਹਰਾਂ ਨੂੰ ਲੈ ਕੇ ਚਲੇ ਗਿਆ॥ ੨੧॥

**ਤਿਸ ਪੀਛੇ ਗੰਗੋ ਕੋ ਕਾਮ। ਭਯੋ ਬ੍ਰਿੱਧ ਤੈਸੋ ਧਨ ਧਾਮ।**
**ਵਧੀ ਪ੍ਰਤੀਤ ਚਲਜੋ ਬਿਵਹਾਰ। ਜਾਨਜੋ ਬਹੁਤੇ ਨਗਰ ਮਝਾਰ॥੨੨॥**

ਇਸ ਤੋਂ ਗੰਗੋ ਸ਼ਾਹ ਦਾ ਕੰਮ ਵਾਧੇ ਵਿਚ ਹੋ ਗਿਆ ਅਤੇ ਘਰ ਪਹਿਲਾਂ ਵਾਂਗ ਧਨ ਆਉਣ ਲੱਗਾ। ਲੋਕਾਂ ਦਾ ਉਸ ਉਤੇ ਭਰੋਸਾ ਪੱਕਾ ਹੋ ਗਿਆ ਅਤੇ ਵਿਹਾਰ ਚਲ ਪਿਆ। ਨਗਰ ਦੇ ਬਹੁਤ ਲੋਕਾਂ ਨੇ ਇਹ ਜਾਣ ਲਿਆ ਕਿ ਗੰਗੋ ਸ਼ਾਹ ਬਹੁਤ ਵੱਡਾ ਧਨੀ ਹੈ, ਜਿਹੜਾ ਇਕ ਲੱਖ ਮੋਹਰਾਂ ਦੀ ਦਰਸ਼ਨੀ ਹੁੰਡੀ ਦੇ ਸਕਦਾ ਹੈ॥ ੨੨॥

**ਕਿਤਿਕ ਬਰਸ ਬੀਤੇ ਤ੍ਰਿਸ ਥਾਯੋ। ਤਬਿ ਸ੍ਰੀ ਅਮਰ ਨਿਕਟ ਦਿਜ ਆਯੋ।**
**'ਕੰਨਜਾਂ ਏਕ ਨਿਕੇਤ ਕੁਮਾਰੀ। ਸ੍ਰੀ ਗੁਰ ਆਯੋ ਸ਼ਰਨ ਤੁਮਾਰੀ॥੨੩॥**

ਗੰਗੋ ਸ਼ਾਹ ਨੂੰ ਉਥੇ ਰਹਿੰਦਿਆਂ ਬਹੁਤ ਸਾਲ ਬੀਤ ਗਏ, ਤਦ ਗੁਰੂ ਅਮਰਦਾਸ ਪਾਸ ਇਕ ਗਰੀਬ ਬ੍ਰਾਹਮਣ ਆਇਆ ਅਤੇ ਕਹਿਣ ਲਗਾ, "ਮੇਰੇ ਘਰ ਵਿਚ ਇਕ ਕੁਆਰੀ ਕੰਨਿਆ ਹੈ, ਹੇ ਸ੍ਰੀ ਗੁਰੂ ਅਮਰਦਾਸ ਜੀ! ਮੈਂ ਆਪ ਜੀ ਦੀ ਸ਼ਰਨ ਆਇਆ ਹਾਂ॥ ੨੩॥

**ਕਿਤਿਕ ਦਰਬ ਤੁਮ ਤੇ ਜਬਿ ਪਾਵੌਂ। ਕੰਨਜਾਂ ਪਾਨ ਗ੍ਰਹਿਨ ਕਰਵਾਵੌਂ।**
**ਰਿਣ ਰਿਪੁ ਬਲ ਤੇ ਦੁਖ ਨਹਿੰ ਐਸੇ। ਪਿਤ ਕੁਮਾਰਿ ਕੋ ਪਾਵਤਿ ਜੈਸੇ'॥੨੪॥**

ਜੇ ਕੁਝ ਧਨ ਆਪ ਜੀ ਪਾਸੋਂ ਪ੍ਰਾਪਤ ਕਰਾਂ ਤਾਂ ਕੰਨਿਆ ਦਾ ਵਿਆਹ ਕਰ ਦੇਵਾਂ। ਕਰਜ਼ ਅਤੇ ਬਲਵਾਨ ਦੁਸ਼ਮਣ ਏਨਾ ਡਾਹਢਾ ਦੁਖਦਾਇਕ ਨਹੀਂ ਹੁੰਦਾ, ਜਿੰਨਾ ਪਿਤਾ ਆਪਣੀ ਕੁਆਰੀ ਲੜਕੀ ਨੂੰ ਵੇਖ ਕੇ ਦੁਖ ਪਾਉਂਦਾ ਹੈ"॥ ਪ੪॥

**ਸ੍ਰੀ ਗੁਰ ਕ੍ਰਿਪਾ ਧਾਰਿ ਸੁਖਰਾਸਿ। ਲਿਖੇ 'ਰਜਤਪਣ ਦੇਹੁ ਪਚਾਸ'।**
**ਗੰਗੋ ਪਰ ਹੁੰਡੀ ਕਰਿ ਦੀਨਿ। ਲੇ ਕਰਿ ਬਿੱਪ੍ਰ ਗਮਨ ਕੋ ਕੀਨਿ॥੨੫॥**

ਸੁਖਾਂ ਦੀ ਰਾਸ ਗੁਰੂ ਜੀ ਨੇ ਕ੍ਰਿਪਾ ਧਾਰ ਕੇ ਗੰਗੋ ਸ਼ਾਹ ਨੂੰ ਇਕ ਚਿੱਠੀ ਲਿਖ ਦਿੱਤੀ, ਜਿਸ ਵਿਚ ਲਿਖਿਆ ਸੀ ਕਿ "ਇਸ ਬ੍ਰਾਹਮਣ ਨੂੰ ਪੰਜਾਹ ਰੁਪਏ ਦੇਵੋ", ਉਹ ਚਿਠੀ ਲੈ ਕੇ ਬ੍ਰਾਹਮਣ ਚਲਾ ਗਿਆ॥ ੨੫॥

**ਪਹੁਚਜੋ ਪੁਰਿ, ਕਾਗਜ਼ ਜਬਿ ਦਯੋ। ਗੰਗੋ ਪਿਖਿ ਬਿਸਮੈ ਹੁਇ ਗਯੋ।**
**ਤੂਸ਼ਨਿ ਭਯੋ, ਨ ਧਨ ਕੋ ਦੀਨ। ਹਟਜੋ ਬਿੱਪ੍ਰ ਉਰ ਸੰਕਟ ਪੀਨ॥੨੬॥**

ਜਦ ਦਿੱਲੀ ਸ਼ਹਿਰ ਵਿਚ ਪਹੁੰਚ ਕੇ ਉਹ ਚਿੱਠੀ ਉਸ ਗੰਗੋ ਸ਼ਾਹ ਨੂੰ ਦਿੱਤੀ ਤਾਂ ਗੰਗੋ ਸ਼ਾਹ ਵੇਖ ਕੇ ਬਹੁਤ ਹੈਰਾਨ ਹੋਇਆ। ਚੁਪ ਹੋ ਗਿਆ ਤੇ ਉਸ ਬ੍ਰਾਹਮਣ ਨੂੰ ਧਨ ਨਾ ਦਿੱਤਾ। ਹਿਰਦੇ ਵਿਚ ਦੁਖੀ ਹੋ ਕੇ ਬ੍ਰਾਹਮਣ ਵਾਪਸ ਆ ਗਿਆ॥ ੨੬॥

**ਸ੍ਰੀ ਗੁਰ ਅਮਰ ਦਾਸ ਕੇ ਪਾਸ। ਆਯੋ ਛੂਛਾ ਭਯੋ ਨਿਰਾਸ।**
**ਅੰਤਰਜਾਮੀ ਸਭਿ ਕੁਛ ਜਾਨਾ।'ਗੰਗੋ ਪਾਇ ਦਰਬ ਅਭਿਮਾਨਾ'॥੨੭॥**

ਫਿਰ ਉਹ ਸ੍ਰੀ ਗੁਰੂ ਅਮਰਦਾਸ ਜੀ ਦੇ ਪਾਸ ਆਇਆ, ਖਾਲੀ ਮੁੜਨ ਕਰਕੇ ਬੜਾ ਨਿਰਾਸ਼ ਸੀ। ਅੰਤਰਜਾਮੀ ਗੁਰੂ ਜੀ ਨੇ ਸਭ ਕੁਝ ਜਾਣ ਲਿਆ ਅਤੇ ਕਿਹਾ, "ਗੰਗੋ ਬਹੁਤ ਧਨੀ ਹੋਣ ਕਰਕੇ ਅਭਿਮਾਨੀ ਹੋ ਗਿਆ ਹੈ"॥ ੨੭॥

**ਕਰਜੋ ਬਿਚਾਰਨ 'ਦਰਬ ਸੁਭਾਇ। ਜਿਸ ਢਿਗ ਆਵੈ ਸੁਧਿ ਤਿਸੁ ਜਾਇ।**
**ਗੁਰ ਪਰਮੇਸੁਰ ਬੀਸਰ ਜੈਹੈ। ਲਾਲਚ ਲਗੇ ਕਸ਼ਟ ਕੋ ਪੈਹੈ॥੨੮॥**

ਫਿਰ ਵਿਚਾਰ ਕੀਤੀ, "ਮਾਇਆ ਦਾ ਸੁਭਾਅ ਹੀ ਐਸਾ ਹੈ, ਇਹ ਜਿਸ ਪਾਸ ਵੀ ਆਉਂਦੀ ਹੈ, ਉਸ ਦੀ ਮੱਤ ਹੀ ਮਾਰੀ ਜਾਂਦੀ ਹੈ। ਫਿਰ ਗੁਰੂ ਪਰਮੇਸ਼ਵਰ ਵੀ ਵਿਸਰ ਜਾਂਦੇ ਹਨ, ਲਾਲਚ ਕਰਨ ਨਾਲ ਬੜਾ ਦੁੱਖ ਪਾਉਂਦੇ ਹਨ॥ ੨੮॥

ਕਰਹਿ ਬਾਵਰਾ ਸੁਰਤਿ ਬਿਸਾਰੈ। ਜੋਗ ਅਜੋਗ ਨ ਬਹੁਰ ਬਿਚਾਰੈ'।
ਇਮਿ ਲਖਿ ਦਿਜ ਕੋ ਦਰਬ ਦਿਵਾਯੋ। ਕੰਨਜਾਂ ਬਜ੍ਯਾਹੁ ਕਰਜੋ ਹਰਖਾਯੋ॥੨੯॥

ਲਾਲਚ ਪਾਗਲ ਕਰ ਦਿੰਦਾ ਹੈ ਅਤੇ ਸੁਰਤ ਮਾਰੀ ਜਾਂਦੀ ਹੈ, ਫਿਰ ਬੰਦਾ ਯੋਗ-ਅਯੋਗ ਨਹੀਂ ਵਿਚਾਰਦਾ" ਇਸ ਤਰ੍ਹਾਂ ਵੇਖ ਕੇ ਬ੍ਰਾਹਮਣ ਨੂੰ ਧਨ ਦਿਵਾਇਆ ਅਤੇ ਉਹ ਆਪਣੀ ਕੰਨਿਆ ਦਾ ਵਿਆਹ ਕਰਕੇ ਬਹੁਤ ਪ੍ਰਸੰਨ ਹੋਇਆ॥ ੨੯॥

ਤਿਸ ਦਿਨ ਤੇ ਗੰਗੋ ਕੋ ਦਰਬ। ਜਾਤਿ ਜਾਤਿ ਬਿਨਸਜੋ ਪੁਨ ਸਰਬ।
ਥੋਰਨ ਦਿਨ ਮੈਂ ਰੰਕ ਭਯੋ ਹੈ। ਤਬਿ ਨਿਜ ਔਗੁਨ ਜਾਨਿ ਲਯੋ ਹੈ॥੩੦॥

ਉਸ ਦਿਨ ਤੋਂ ਬਾਅਦ ਗੰਗੋ ਦਾ ਧਨ, ਘਟਦਾ-ਘਟਦਾ ਸਾਰਾ ਹੀ ਖਤਮ ਹੋ ਗਿਆ। ਥੋੜ੍ਹੇ ਦਿਨਾਂ ਬਾਅਦ ਹੀ ਬਹੁਤ ਗਰੀਬ ਹੋ ਗਿਆ, ਫਿਰ ਉਸ ਆਪਣਾ ਔਗੁਣ ਜਾਣ ਲਿਆ॥ ੩੦॥

'ਸਤਿਗੁਰ ਤੇ ਬੇਮੁਖ ਮੈਂ ਭਯੋ। ਯਾਂਤੇ ਦਰਬ ਸਰਬ ਹਰਿ ਗਯੋ।
ਤਿਨ ਬਿਨ ਕੌਨ ਸਹਾਇਕ ਮੇਰਾ। ਉਚਿਤ ਮੋਹਿ ਬਨਿਬੋ ਅਬ ਚੇਰਾ॥੩੧॥

"ਮੈਂ ਸਤਿਗੁਰੂ ਤੋਂ ਬੇਮੁਖ ਹੋ ਗਿਆ ਸੀ, ਇਸ ਕਰਕੇ ਸਾਰਾ ਧਨ ਗਵਾ ਲਿਆ ਹੈ, ਉਨ੍ਹਾਂ ਤੋਂ ਬਗੈਰ ਮੇਰਾ ਕੌਣ ਸਹਾਇਕ ਹੈ। ਮੇਰੇ ਵਾਸਤੇ ਹੁਣ ਇਹ ਹੀ ਉਚਿਤ ਹੈ ਕਿ ਮੈਂ ਉਨ੍ਹਾਂ ਦਾ ਸੇਵਕ ਬਣ ਜਾਵਾਂ॥ ੩੧॥

ਸਭਿ ਬਿਧਿ ਸੇਵਾ ਕਰੌਂ ਗੁਸਾਈਂ। ਫੇਰੌਂ ਬਢਨੀ ਤਿਨ ਦਰ ਜਾਈ।
ਸਿਰ ਧਰਿ ਜਲ ਢੋਵੌਂ ਚਿਰ ਕਾਲ। ਕਰੌਂ ਸੇਵ ਇੱਤਜਾਦਿ ਬਿਸਾਲ'॥੩੨॥

ਮੈਂ ਸਭ ਤਰ੍ਹਾਂ ਨਾਲ ਮਾਲਕ ਦੀ ਸੇਵਾ ਕਰਾਂਗਾ, ਉਨ੍ਹਾਂ ਦੇ ਦਰ ਤੇ ਜਾ ਕੇ ਝਾੜੂ ਫੇਰਾਂਗਾ, ਸਿਰ ਉਤੇ ਚੁੱਕ ਕੇ ਲੰਮੇ ਸਮੇਂ ਤਕ ਪਾਣੀ ਢੋਵਾਂਗਾ, ਇਸ ਤਰ੍ਹਾਂ ਕਈ ਪ੍ਰਕਾਰ ਦੀ ਉੱਤਮ ਸੇਵਾ ਕਰਾਂਗਾ"॥ ੩੨॥

ਦਿੱਲੀ ਪੁਰਿ ਤੇ ਨਿਕਸਜੋ ਚੋਰੀ। ਤੂਰਨ ਪੰਥ ਆਇ ਗੁਰ ਓਰੀ।
ਇਹਾਂ ਬਾਪਿਕਾ ਹੋਵਤਿ ਤਜਾਰੀ। ਮਿਲਿ ਸਭਿਹਿਨਿ ਮੈਂ ਲਾਗਜੋ ਕਾਰੀ॥੩੩॥

ਦਿੱਲੀ ਨਗਰ ਵਿਚੋਂ ਚੋਰੀ-ਚੋਰੀ ਨਿਕਲ ਆਇਆ ਅਤੇ ਛੇਤੀ ਗੁਰੂ ਘਰ ਦੇ ਰਾਹ ਪੈ ਗਿਆ। ਇਥੇ ਉਸ ਸਮੇਂ ਬਾਉਲੀ ਤਿਆਰ ਹੋ ਰਹੀ ਸੀ, ਸਾਰਿਆਂ ਨਾਲ ਮਿਲ ਕੇ ਕਾਰ ਸੇਵਾ ਵਿਚ ਲੱਗ ਗਿਆ॥ ੩੩॥

ਅੰਤਰਜਾਮੀ ਸਭਿ ਕਿਛ ਜਾਨਾ। ਢਿਗ ਹਕਾਰ ਨਹਿਂ ਕਛੂ ਬਖਾਨਾ।
ਬਹੁਤ ਮੋਲ ਕੇ ਵਸਤ੍ਰਨਿ ਮਾਂਹਿ। ਬਾਧੈਂ ਈਟ ਪੀਠ ਧਰਿ ਜਾਹਿ॥੩੪॥

ਅੰਤਰਜਾਮੀ ਗੁਰੂ ਜੀ ਨੇ ਸਭ ਕੁਝ ਜਾਣ ਲਿਆ, ਆਪਣੇ ਪਾਸ ਨਾ ਬੁਲਾਇਆ ਅਤੇ ਨਾ ਹੀ ਕੁਝ ਕਿਹਾ। ਉਸ ਬਹੁਤ ਕੀਮਤੀ ਕਪੜੇ ਪਾਏ ਹੋਏ ਸਨ, ਇੱਟਾਂ ਬੰਨ੍ਹ ਕੇ ਪਿੱਠ ਤੇ ਰੱਖ ਕੇ ਲੈ ਕੇ ਜਾਂਦਾ ਸੀ॥ ੩੪॥

ਲੋਕ ਲਾਜ ਕੁਲ ਰੀਤਿ ਮਹਾਨਾ। ਖਾਨ ਪਾਨ ਆਦਿਕ ਤਜਿ ਗ੍ਯਾਨਾ।
ਬਾਪੀ ਕਾਰ ਬਿਖੈ ਰਹਿ ਲਾਗਾ। ਸਭਿ ਸੁਧਿ ਭੂਲਿ ਪ੍ਰੇਮ ਰਸ ਪਾਗਾ॥੩੫॥

ਲੋਕ ਲਾਜ ਅਤੇ ਕੁਲ ਦੀ ਮਹਾਨ ਰੀਤੀ ਛੱਡ ਦਿਤੀ ਅਤੇ ਖਾਣ ਪੀਣ ਦੀ ਵੀ ਸੋਝੀ ਨਾ ਰਹੀ। ਬਾਉਲੀ ਦੀ ਕਾਰ ਸੇਵਾ ਵਿਚ ਲੱਗਾ ਰਹਿੰਦਾ ਸੀ, ਸਭ ਪ੍ਰਕਾਰ ਦੇ ਹੋਸ਼ ਭੁਲਾ ਕੇ ਪ੍ਰੇਮ ਰਸ ਵਿਚ ਭਿੱਜ ਗਿਆ ਸੀ॥ ੩੫॥

ਕਿਹ ਸੌਂ ਕਹੈ ਨ ਸੁਨਿਹੈ ਬਾਤ। ਸੇਵਾ ਕੇ ਤਤਪਰ ਦਿਨ ਰਾਤ।

ਗੁਰ ਸੇਵਾ ਕੋ ਤਪ ਅਸੁ ਕੀਨਾ। ਜਗ ਬਿਵਹਾਰ ਛੋਰਿ ਸਭਿ ਦੀਨਾ॥੩੬॥

ਕਿਸੇ ਨੂੰ ਨਾ ਕੋਈ ਗੱਲ ਕਹਿੰਦਾ ਸੀ ਅਤੇ ਨਾ ਕਿਸੇ ਦੀ ਗੱਲ ਸੁਣਦਾ ਸੀ। ਦਿਨ-ਰਾਤ ਸੇਵਾ ਵਿਚ ਹੀ ਲੱਗਾ ਰਹਿੰਦਾ ਸੀ। ਗੁਰੂ ਸੇਵਾ ਦਾ ਐਸਾ ਤਪ ਕੀਤਾ ਕਿ ਜਗਤ ਦੇ ਸਾਰੇ ਕਾਰ-ਵਿਹਾਰ ਛੱਡ ਦਿੱਤੇ॥ ੩੬॥

ਹੋਤਿ ਭਯੋ ਉਤਸ਼ਾਹੁ ਬਿਸਾਲਾ। ਅੰਤਰ ਬ੍ਰਿਤਿ ਟਿਕਗੀ ਤਿਸਿ ਕਾਲਾ।
ਪ੍ਰੇਮ ਪ੍ਰਵਾਹ ਬਹ੍ਯੋ ਉਰ ਮਾਂਹੀ। ਚਿੰਤ ਕਸ਼ਟ ਤ੍ਰਿਣ ਠਹਿਰ੍ਯੋ ਨਾਂਹੀ॥੩੭॥

ਹਿਰਦੇ ਵਿਚ ਬੜਾ ਉਤਸ਼ਾਹ ਪੈਦਾ ਹੋਇਆ ਅਤੇ ਉਸ ਸਮੇਂ ਉਸ ਦੀ ਬ੍ਰਿਤੀ ਅੰਤਰ ਆਤਮਾ ਵਿਚ ਟਿਕ ਗਈ। ਹਿਰਦੇ ਵਿਚ ਪ੍ਰੇਮ ਦਾ ਪ੍ਰਵਾਹ ਵਹਿ ਤੁਰਿਆ ਅਤੇ ਉਸ ਵਹਿਣ ਵਿਚ ਚਿੰਤਾ ਅਤੇ ਕਸ਼ਟ ਰੂਪੀ ਤਿਣਕੇ ਨਾ ਠਹਿਰੇ ਭਾਵ ਰੁੜ੍ਹ ਗਏ॥ ੩੭॥

ਜਜੋਂ ਜਜੋਂ ਸੁਖ ਪ੍ਰਾਪਤਿ ਭਾ ਉਰ ਕੋ। ਤਜੋਂ ਤਜੋਂ ਸੇਵ-ਪ੍ਰੇਮ ਭਾ ਗੁਰ ਕੋ।
ਮਨ ਮਹਿਂ ਮੂਰਤਿ ਅਚਲ ਟਿਕਾਈ। ਕਬਹੂੰ ਵਹਿਰ ਪਿਖਹਿ ਗੁਰ ਤਾਈਂ॥੩੮॥

ਜਿਵੇਂ-ਜਿਵੇਂ ਹਿਰਦੇ ਨੂੰ ਸੁਖ ਪ੍ਰਾਪਤ ਹੋਇਆ, ਤਿਵੇਂ-ਤਿਵੇਂ ਗੁਰ-ਸੇਵਾ ਦਾ ਪ੍ਰੇਮ ਜਾਗਿਆ। ਮਨ ਵਿਚ ਗੁਰੂ ਜੀ ਦੀ ਸਥਾਈ ਮੂਰਤ ਟਿਕਾ ਲਈ, ਕਦੀ ਕਦੀ ਗੁਰ ਜੀ ਦੇ ਬਾਹਰ ਵੀ ਦਰਸ਼ਨ ਕਰਦਾ ਸੀ॥ ੩੮॥

ਨਿਸ ਦਿਨ ਧਜਾਨ ਟਿਕਾਯੋ ਕੈਸੇ। ਜੋਗੀ ਕੀ ਸਮਾਧਿ ਹੁਇ ਜੈਸੇ।
ਅਤਿਸ਼ੈ ਖੈਂਚ ਪ੍ਰੇਮ ਜਬਿ ਕੀਨਿ। ਰਹ੍ਯੋ ਗਯੋ ਨਹਿਂ ਗੁਰੂ ਪ੍ਰਬੀਨਿ॥੩੯॥

ਰਾਤ-ਦਿਨ ਐਸਾ ਧਿਆਨ ਟਿਕਾਇਆ ਜਿਵੇਂ ਜੋਗੀ ਦੀ ਸਮਾਧੀ ਲੱਗੀ ਹੁੰਦੀ ਹੈ। ਜਦ ਵੱਡੀ ਖਿੱਚ ਨਾਲ ਪ੍ਰੇਮ ਕੀਤਾ ਤਾਂ ਚਤੁਰ ਗੁਰੂ ਜੀ ਪਾਸੋਂ ਰਿਹਾ ਨਾ ਗਿਆ॥ ੩੯॥

ਦਾਸਨ ਕੇ ਬਸਿ ਬਿਰਦ ਸੰਭਾਰਾ। ਵਸੀ ਪ੍ਰੇਮ ਤੇ ਨਿਕਟ ਹਕਾਰਾ।
ਮੁਸਕਾਨੇ ਗੁਰ ਬਾਕ ਬਖਾਨਾ। 'ਗੰਗੋ ਸ਼ਾਹੁ ਆਉ ਦੁਖ ਹਾਨਾ'॥੪੦॥

ਦਾਸਾਂ ਦੇ ਵੱਸ ਵਿਚ ਹੋ ਕੇ ਆਪਣੇ ਧਰਮ ਨੂੰ ਸੰਭਾਲਿਆ ਅਤੇ ਪ੍ਰੇਮ-ਵੱਸ ਹੋ ਕੇ ਉਸ ਨੂੰ ਆਪਣੇ ਪਾਸ ਬੁਲਾਇਆ। ਫਿਰ ਗੁਰੂ ਜੀ ਨੇ ਮੁਸਕਰਾ ਕੇ ਬਚਨ ਕੀਤਾ, "ਹੇ ਗੰਗੋ ਸ਼ਾਹ! ਆਉ, ਤੁਹਾਡੇ ਸਾਰੇ ਦੁੱਖ ਦੂਰ ਹੋ ਗਏ ਹਨ"॥ ੪੦॥

ਪਦ ਪੰਕਜ ਪਰ ਸਿਰ ਨਿਜ ਧਰ੍ਯੋ। ਬਹੁਰ ਜੋਰਿ ਕਰ ਆਗੈ ਖਰ੍ਯੋ।
'ਮਾਯਾ ਮਗਨ ਬਿਮੁਖ ਮੈਂ ਭਯੋ। ਅਪਨੋ ਜਾਨਿ ਬਖਸ਼ ਕਰਿ ਲਯੋ॥੪੧॥

ਇਹ ਸੁਣ ਕੇ ਗੰਗੋ ਸ਼ਾਹ ਨੇ ਗੁਰੂ ਜੀ ਦੇ ਚਰਨ-ਕੰਵਲਾਂ ਤੇ ਆਪਣਾ ਸਿਰ ਧਰ ਦਿੱਤਾ। ਫਿਰ ਹੱਥ ਜੋੜ ਕੇ ਸਾਹਮਣੇ ਖਲੋ ਗਿਆ ਅਤੇ ਬੇਨਤੀ ਕੀਤੀ, "ਮਾਇਆ ਵਿਚ ਮਗਨ ਹੋ ਕੇ ਮੈਂ ਆਪ ਜੀ ਤੋਂ ਬੇਮੁਖ ਹੋ ਗਿਆ ਸੀ, ਆਪਣਾ ਜਾਣ ਕੇ ਮੈਨੂੰ ਬਖਸ਼ ਲਵੋ॥ ੪੧॥

ਪਦ ਅਰਬਿੰਦ ਬਿਖੈ ਮੁਝ ਰਾਖਹੁ। 'ਸੇਵਕ ਆਉ' ਬਚਨ ਮੁਖ ਭਾਖਹੁ'।
ਸੁਨਿ ਸਤਿਗੁਰ ਕਰੁਨਾ ਰਸ ਢਰੇ। ਤਤਛਿਨ ਮਹਿਂ ਨਿਹਾਲ ਤਿਸ ਕਰੇ॥੪੨॥

ਮੈਨੂੰ ਆਪਣੇ ਚਰਨ-ਕੰਵਲਾਂ ਵਿਚ ਰਖੋ ਅਤੇ 'ਸੇਵਕ ਆਉ' ਮੁਖ ਤੋਂ ਬਚਨ ਕਹੋ।" ਇਹ ਸੁਣ ਕੇ ਸਤਿਗੁਰੂ ਜੀ ਨੇ ਕਿਰਪਾ ਰਸ ਧਾਰਨ ਕੀਤਾ, ਤੁਰੰਤ ਹੀ ਉਸ ਨੂੰ ਨਿਹਾਲ ਕਰ ਦਿੱਤਾ॥ ੪੨॥

ਬਸਤ੍ਰ ਬਿਸਦ ਪਹਿਰਾਇ ਨਵੀਨ। ਮਸਤਕ ਪਰ ਨਿਜ ਕਰ ਧਰਿ ਦੀਨ।

ਸੱਤਜਨਾਮੁ ਮੁਖ ਮੰਤ੍ਰ ਕਹਾਯੋ। 'ਗੰਗੁ ਸ਼ਾਹੁ' ਕਹਿ ਨਾਮ ਬੁਲਾਯੋ॥੪੩॥

ਉਸ ਨੂੰ ਨਵੇਂ ਕਪੜੇ ਪਹਿਨਾਏ ਅਤੇ ਉਸ ਦੇ ਮੱਥੇ ਉਤੇ ਆਪਣਾ ਹੱਥ ਧਰ ਦਿੱਤਾ, ਮੁਖ ਤੋਂ ਸਤਿਨਾਮ ਦਾ ਮੰਤਰ ਕਹਾਇਆ ਅਤੇ ਗੰਗੋ ਸ਼ਾਹ, ਨਾਮ ਕਹਿ ਕੇ ਬੁਲਾਇਆ ਅਤੇ ਕਿਹਾ॥ ੪੩॥

'ਭੁਗਤਿ ਮੁਕਤਿ ਨਿਧ ਸਿਧਿ ਤੁਹਿ ਦੀਨੀ। ਗ੍ਰਹਿ ਕੋ ਗਮਨੋ' ਆਗਜਾ ਕੀਨੀ।
'ਅਪਨੀ ਸੰਗਤਿ ਕੀਜਹਿ ਜਾਇ। ਗੁਰ ਸਿੱਖੀ ਕੀ ਰੀਤਿ ਚਲਾਇ'॥੪੪॥

ਤੈਨੂੰ "ਭੁਗਤੀ, ਮੁਕਤੀ, ਨਿੱਧੀਆਂ ਸਿੱਧੀਆਂ ਆਦਿ ਸਭ ਦਿੱਤੀਆਂ, ਹੁਣ ਘਰ ਨੂੰ ਜਾਵੋ" ਇਹ ਆਗਿਆ ਕਰ ਦਿੱਤੀ।"ਉਥੇ ਜਾ ਕੇ ਗੁਰ-ਸਿੱਖੀ ਦੀ ਰੀਤ ਚਲਾ ਕੇ ਆਪਣੀ ਸੰਗਤ ਕਰੋ"॥ ੪੪॥

ਅਜ਼ਮਤ ਜੁਤਿ ਕਰਿਕੈ ਸੁ ਪਠਾਯੋ। ਪਾਇ ਬਖਸ਼ ਪੁਨ ਸੀਸ ਨਿਵਾਯੋ।
ਬਿਦਾ ਹੋਇ ਕਰਿ ਸਦਨ ਸਿਧਾਰਾ। ਧਜਾਨ ਰਿਦੇ ਸਤਿਗੁਰ ਕੋ ਧਾਰਾ॥੪੫॥

ਉਸ ਨੂੰ ਕਰਾਮਾਤਾਂ ਦੇ ਕੇ ਭੇਜਿਆ। ਬਖਸ਼ਿਸ਼ ਪਾ ਕੇ ਗੁਰੂ ਜੀ ਅੱਗੇ ਉਸ ਸੀਸ ਨਿਵਾਇਆ। ਵਿਦਾ ਹੋ ਕੇ ਆਪਣੇ ਘਰ ਨੂੰ ਚਲਾ ਗਿਆ ਅਤੇ ਹਿਰਦੇ ਵਿਚ ਧਿਆਨ ਸਤਿਗੁਰੂ ਦਾ ਧਾਰਨ ਕੀਤਾ॥ ੪੫॥

ਬਹੁ ਪ੍ਰਕਾਰ ਕੀ ਉਸਤਤਿ ਕਰਿਕੈ। ਭਯੋ ਨਿਹਾਲ ਸੁ ਅਜ਼ਮਤ ਧਰਿਕੈ।
ਜਾਇ ਸਦਨ ਮਹਿਂ ਸੰਗਤਿ ਕੀਨਿ। ਸਤਿਗੁਰ ਨਾਮ ਜਪਾਵਨ ਦੀਨਿ॥੪੬॥

ਗੰਗੋ ਸ਼ਾਹ ਨੇ ਬਹੁਤ ਪ੍ਰਕਾਰ ਦੀ ਉਸਤਤਿ ਕੀਤੀ, ਕਰਾਮਾਤ ਧਾਰ ਕੇ ਨਿਹਾਲ ਹੋ ਗਿਆ। ਘਰ ਜਾ ਕੇ ਆਪਣੀ ਸਿੱਖ-ਸੰਗਤ ਕਾਇਮ ਕੀਤੀ ਅਤੇ ਸਾਰਿਆਂ ਨੂੰ ਸਤਿਗੁਰੂ ਜੀ ਦਾ ਨਾਮ ਜਪਾਇਆ॥ ੪੬॥

ਜਿਸ ਕੋ ਬਚਨ ਕਹੈ ਫੁਰ ਜਾਇ। ਹੋਵਤਿ ਭਏ ਸਿੱਖ ਸਮੁਦਾਇ।
ਅਬਿ ਲਗ ਤਿਸਕੇ ਜਾਨੇ ਜਾਇਂ। ਕਵਿ ਸੰਤੋਖ ਸਿੰਘ ਪੂਰਨ ਧਜਾਇ॥੪੭॥

ਜਿਸ ਨੂੰ ਕੋਈ ਬਚਨ ਕਰਦਾ ਸੀ, ਉਹ ਪੂਰਾ ਹੁੰਦਾ ਸੀ, ਬਹੁਤ ਮਨੁੱਖ ਸਿੱਖ ਬਣ ਰਹੇ ਸਨ। ਹੁਣ ਤਕ ਉਸ ਨੂੰ ਜਾਣਿਆ ਜਾਂਦਾ ਹੈ। ਕਵੀ ਸੰਤੋਖ ਸਿੰਘ ਨੇ ਇਹ ਅਧਿਆਇ ਪੂਰਾ ਕੀਤਾ ਹੈ॥ ੪੭॥

*ਪਹਿਲੀ ਰਾਸ ਦਾ ਚਰਵੰਝਵਾਂ ਅਧਿਆਇ ਸਮਾਪਤ ਹੋਇਆ॥ ੫੪॥*

## ਅਧਿਆਇ ਪਚਵੰਝਵਾਂ

### *ਕਾਬਲ ਵਾਲੀ ਪਤੀਬ੍ਰਤ ਮਾਈ*

ਦੋਹਰਾ-ਕਾਰ ਹੋਤਿ ਨਿਤਿ ਬਾਪਿਕਾ ਕਰਹਿਂ ਪ੍ਰੇਮ ਸੋਂ ਦਾਸ।
ਕ੍ਰਿਪਾ ਦ੍ਰਿਸ਼ਟਿ ਜਿਸ ਕੋ ਪਿਖਿਤਿ ਤਿਸ ਕੇ ਗਜਾਨ ਪ੍ਰਕਾਸ਼॥ ੧॥

ਬਾਉਲੀ ਦੀ ਕਾਰ ਸੇਵਾ ਚਲਦੀ ਸੀ ਤੇ ਸੇਵਕ ਬੜੇ ਪ੍ਰੇਮ ਨਾਲ ਸੇਵਾ ਕਰ ਰਹੇ ਸਨ। ਗੁਰੂ ਜੀ ਜਿਸ ਉਤੇ ਵੀ ਆਪਣੀ ਕਿਰਪਾ-ਦ੍ਰਿਸ਼ਟੀ ਕਰਦੇ ਸਨ, ਉਸ ਨੂੰ ਹੀ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਸੀ॥ ੧॥

*ਚੌਪਈ-* ਲਜਾਇੰ ਈਂਟਕਾ ਕਰਦਮ ਕਰਿਕੈ। ਚੂਨਾ ਪ੍ਰਿਥਮ ਸ ਨੀਕ ਸੁਧਰਿਕੈ।
ਪੀਸਹਿਂ ਚਾਕੀ ਮਹਿਂ ਕਰਿ ਪ੍ਰੇਮ। ਸਿਰ ਧਰਿ ਕਰਿ ਗਮਨਹਿਂ ਹਿਤ ਛੇਮ ॥੨॥

ਗਾਰਾ ਬਣਾ ਕੇ ਇੱਟਾਂ ਲਿਆਉਂਦੇ ਸਨ ਅਤੇ ਪਹਿਲਾਂ ਚੰਗੀ ਤਰ੍ਹਾਂ ਸੁਧਾਰ ਕੇ ਚੂਨਾ ਬਣਾਉਂਦੇ ਸਨ। ਬੜੇ ਪ੍ਰੇਮ ਨਾਲ ਚੂਨੇ ਨੂੰ ਚੱਕੀਆਂ ਵਿਚ ਪੀਸਦੇ ਸਨ ਅਤੇ ਫਿਰ ਸਿਰ ਉਤੇ ਰੱਖ ਕੇ ਲੈ ਜਾਂਦੇ ਸਨ॥ ੨॥

ਕਿਸ ਕੋ ਕਿਮ ਕੋਈ ਨਹਿਂ ਕਹੈ। ਆਪੇ ਕਰਨ ਸੇਵ ਸ਼ੁਭ ਚਹੈਂ।
ਇਕ ਆਵਹਿਂ ਇਕ ਲੇ ਲੇ ਜਾਹਿਂ। ਕਾਰੀਗਰ ਕੇ ਢਿਗ ਪਹੁੰਚਾਹਿਂ ॥੩॥

ਕਿਸੇ ਨੂੰ ਕਿਸੇ ਤਰ੍ਹਾਂ ਵੀ ਕੋਈ ਕੁਝ ਨਹੀਂ ਕਹਿੰਦਾ ਸੀ, ਆਪੇ ਸ਼ੁਭ ਸੇਵਾ ਕਰਨੀ ਚਾਹੁੰਦੇ ਸਨ। ਇਕ ਆਉਂਦਾ ਸੀ, ਇਕ ਲੈ-ਲੈ ਜਾਂਦਾ ਸੀ ਅਤੇ ਸਾਰੇ ਕਾਰੀਗਰਾਂ ਦੇ ਪਾਸ ਪਹੁੰਚਾਉਂਦੇ ਸਨ॥ ੩॥

ਜਯੋਂ ਜਯੋਂ ਕਰਹਿਂ ਪ੍ਰੀਤ ਸੋਂ ਸੇਵਾ। ਤਯੋਂ ਤਯੋਂ ਲਖਿ ਸਭਿ ਕੀ ਗੁਰਦੇਵਾ।
ਪੂਰਹਿਂ ਮਨੋ ਕਾਮਨਾ ਤਿਨ ਕੀ। ਬਯਾਪਕ ਜੋਤਿ ਸਭਿਨਿ ਮਹਿਂ ਜਿਨਕੀ ॥੪॥

ਜਿਵੇਂ-ਜਿਵੇਂ ਪ੍ਰੀਤ ਨਾਲ ਸੇਵਾ ਕਰਦੇ ਸਨ, ਤਿਵੇਂ ਤਿਵੇਂ ਗੁਰੂ ਜੀ ਸਭ ਦੀ ਸੇਵਾ ਵੇਖ ਕੇ ਉਨ੍ਹਾਂ ਦੀਆਂ ਮਨੋਂ ਕਾਮਨਾਵਾਂ ਪੂਰੀਆਂ ਕਰਦੇ ਸਨ, ਜਿਨ੍ਹਾਂ ਦੀ ਜੋਤ ਸਭ ਵਿਚ ਵਿਆਪਕ ਸੀ॥ ੪॥

ਏਕ ਸਿੱਖ ਕਾਬਲ ਮਹਿਂ ਰਹੈ। ਪਤੀਬ੍ਰਤਾ ਇਸਤ੍ਰੀ ਜਿਸ ਅਹੈ।
ਪਤਿ ਮਹਿਂ ਪ੍ਰੇਮ ਜਾਮਨੀ ਦਿਨ ਮੈਂ। ਫੁਰਹਿ ਨ ਅਪਰ ਪੁਰਸ਼ ਕੋ ਮਨ ਮੈਂ ॥੫॥

ਇਕ ਸਿੱਖ ਕਾਬਲ ਵਿਚ ਰਹਿੰਦਾ ਸੀ, ਜਿਸ ਦੀ ਇਸਤਰੀ ਪਤੀਬ੍ਰਤਾ ਸੀ। ਉਹ ਦਿਨ-ਰਾਤ ਆਪਣੇ ਪਤੀ ਨੂੰ ਪਿਆਰ ਕਰਦੀ ਸੀ ਤੇ ਉਸ ਦੇ ਮਨ ਵਿਚ ਕਦੇ ਵੀ ਕਿਸੇ ਦੂਸਰੇ ਮਰਦ ਬਾਰੇ ਖਿਆਲ ਨਹੀਂ ਸੀ ਆਉਂਦਾ॥ ੫॥

ਤਿਹ ਸਿਖ ਨੇ ਸਿੱਖੀ ਸੁ ਦ੍ਰਿੜ੍ਹਾਈ। ਅਪਨਿ ਭਾਰਜਾ ਕੋ ਸੁਖਦਾਈ।
ਪਤਿਬ੍ਰਿਤਿ ਤੇ ਤਿਹ ਸ਼ਕਤਿ ਬਿਸਾਲਾ। ਜਹਿਂ ਚਾਹੈ ਪਹੁਚੈ ਤਤਕਾਲਾ ॥੬॥

ਉਸ ਸਿੱਖ ਨੇ ਆਪਣੀ ਇਸਤਰੀ ਨੂੰ ਸੁਖਦਾਤੀ ਸਿੱਖੀ ਦ੍ਰਿੜ੍ਹਾਈ ਸੀ। ਪਤੀਬ੍ਰਤਾ ਹੋਣ ਕਰਕੇ ਉਸ ਵਿਚ ਵਿਸ਼ਾਲ ਸ਼ਕਤੀ ਆ ਗਈ, ਜਿਥੇ ਚਾਹੁੰਦੀ ਸੀ, ਫੌਰਨ ਪਹੁੰਚ ਜਾਂਦੀ ਸੀ॥ ੬॥

ਕੋਸ ਹਜ਼ਾਰਹੁਂ ਘਟਿਕਾ ਮਾਂਹੀ। ਪਹੁੰਚਤਿ ਦੇਰ ਲਗਹਿ ਜਿਸ ਨਾਂਹੀ।
ਇੱਤਯਾਦਿਕ ਸ਼ਕਤੀ ਕਹੁ ਧਾਰਤਿ। ਸਦਾ ਪ੍ਰੇਮ ਪਤਿ ਸੋਂ ਪ੍ਰਤਿਪਾਰਤਿ ॥੭॥

ਹਜ਼ਾਰਾਂ ਕੋਹਾਂ 'ਤੇ ਇਕ ਘੜੀ ਵਿਚ ਪਹੁੰਚ ਜਾਂਦੀ ਸੀ ਅਤੇ ਪਹੁੰਚਣ ਵਿਚ ਜ਼ਰਾ ਵੀ ਦੇਰ ਨਹੀਂ ਸੀ ਲਗਦੀ, ਇਸ ਤਰ੍ਹਾਂ ਦੀਆਂ ਕਈ ਹੋਰ ਸ਼ਕਤੀਆਂ ਵੀ ਧਾਰਨ ਕੀਤੀਆਂ ਸਨ, ਸਦਾ ਹੀ ਪਤੀ ਦੇ ਪ੍ਰੇਮ ਦੀ ਪ੍ਰੀਤ ਨੂੰ ਪਾਲਦੀ ਸੀ॥ ੭॥

ਕਾਰ ਬਾਪਿਕਾ ਕੀ ਤਿਨ ਜਾਨੀ। ਤਯਾਰ ਕਰਾਵਤਿ ਗੁਰ ਗੁਨ ਖਾਨੀ।
ਫਲ ਬਿਸਾਲ ਲਘੁ ਸੇਵਾ ਕੀਨੇ। ਕੌਨ ਤਜਹਿ ਅਸ ਜਿਨ ਮਨ ਚੀਨੇ ॥੮॥

ਜਦ ਉਸ ਨੂੰ ਬਾਉਲੀ ਦੀ ਕਾਰ ਸੇਵਾ ਦਾ ਪਤਾ ਲੱਗਾ, ਉਹ ਗੁਣਾਂ ਦੀ ਖਾਨ ਭਾਵ ਗੁਰੂ ਜੀ ਦੀ ਸੇਵਾ ਕਰਨ ਵਾਸਤੇ ਤਿਆਰ ਹੋ ਗਈ। ਥੋੜ੍ਹੀ ਸੇਵਾ ਕਰਨ ਨਾਲ ਵੀ ਵੱਡਾ ਫਲ ਪ੍ਰਾਪਤ ਹੁੰਦਾ ਹੈ, ਐਸੀ ਫਲਦਾਇਕ ਸੇਵਾ ਜਾਣ ਕੇ ਕੌਣ ਛੱਡਦਾ ਹੈ? ॥ ੮॥

ਸੋ ਸਿਖਨੀ ਕਾਬਲ ਤੇ ਆਵੈ। ਪ੍ਰਾਤਿ ਹੋਤਿ ਗੁਰ ਸੇਵ ਕਮਾਵੈ।
ਸਗਰੇ ਦਿਵਸ ਟਹਿਲ ਕੋ ਕਰਿਹੀ। ਖਨਤੇ ਕਾਰਿ ਸੁ ਵਹਿਰ ਨਿਕਰਿਹੀ ॥੯॥

ਉਹ ਸਿੱਖਣੀ ਕਾਬਲ ਤੋਂ ਆਉਂਦੀ ਸੀ ਅਤੇ ਸਵੇਰ ਹੋਣ ਤੇ ਗੁਰ ਸੇਵਾ ਕਰਨ ਲੱਗ ਜਾਂਦੀ ਸੀ ਅਤੇ ਸਾਰਾ ਦਿਨ ਕਾਰ ਸੇਵਾ ਕਰਦੀ ਸੀ। ਮਿੱਟੀ ਪੁੱਟ ਕੇ ਸਿਰ ਤੇ ਚੁੱਕ ਕੇ ਬਾਹਰ ਕੱਢਦੀ ਸੀ॥ ੯॥

ਚੂੰਨਾ ਈਂਟ ਦੇਤਿ ਪਹੁੰਚਾਇ। ਧਰੇ ਪ੍ਰੇਮ ਬਹੁ ਚੌਂਪ ਵਧਾਇ।
ਕਿਹ ਸੌਂ ਕਰਹਿ ਬੋਲਬੋ ਨਾਂਹੀ। ਸਤਿਗੁਰ ਚਰਨ ਧਰਹਿ ਉਰ ਮਾਂਹੀ ॥੧੦॥

ਚੂੰਨਾ ਅਤੇ ਇੱਟਾਂ ਵੀ ਬਹੁਤ ਪ੍ਰੇਮ ਧਾਰਨ ਕਰਕੇ ਅਤੇ ਸ਼ੌਕ ਵਧਾ ਕੇ ਪਹੁੰਚਾਉਂਦੀ ਸੀ। ਕਿਸੇ ਨਾਲ ਵੀ ਬੋਲਦੀ ਨਹੀਂ ਸੀ, ਸਤਿਗੁਰੂ ਦੇ ਚਰਨਾਂ ਨੂੰ ਹਿਰਦੇ ਵਿਚ ਧਾਰਨ ਕਰਦੀ ਸੀ॥ ੧੦॥

ਪਰਹਿ ਨਿਸਾ ਹੁਇ ਅੰਤਰਧਜਾਨ। ਨਿਜ ਘਰ ਕਾਬਲ ਕਰਹਿ ਪਯਾਨ।
ਖਾਨ ਪਾਨ ਸਭਿ ਕੁਟੰਬ ਸਮੇਤ। ਕਰਿ ਸੁਪਤਹਿ ਸੋ ਅਪਨ ਨਿਕੇਤ ॥੧੧॥

ਜਦ ਰਾਤ ਪੈਂਦੀ ਸੀ ਤਾਂ ਅੰਤਰ ਧਿਆਨ ਹੋ ਕੇ ਆਪਣੇ ਘਰ ਕਾਬਲ ਚਲੇ ਜਾਂਦੀ ਸੀ। ਸਾਰੇ ਕੁਟੰਬ (ਪਰਿਵਾਰ) ਨਾਲ ਮਿਲ ਕੇ ਅੰਨ-ਪਾਣੀ ਛਕਦੀ ਸੀ ਅਤੇ ਆਪਣੇ ਘਰ ਹੀ ਸੌਂਦੀ ਸੀ॥ ੧੧॥

ਹੋਤਿ ਪ੍ਰਾਤਿ ਪੁਨ ਆਇ ਅਚਾਨਕ। ਕਰਹਿ ਸੇਵ ਸਿਮਰਹਿ ਸ੍ਰੀ ਨਾਨਕ।
ਦੇਖਤਿ ਸਿੱਖ ਅਚੰਭੈ ਰਹੈਂ। ਤਿਸ ਇਸਤ੍ਰੀ ਕੋ ਭੇਵ ਨ ਲਹੈਂ॥ ੧੨॥

ਸਵੇਰ ਹੋਣ ਤੇ ਫਿਰ ਅਚਾਨਕ ਆ ਜਾਂਦੀ ਸੀ, ਸੇਵਾ ਕਰਦੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਿਮਰਨ ਕਰਦੀ ਸੀ। ਉਸ ਨੂੰ ਵੇਖ ਕੇ ਸਿੱਖ ਹੈਰਾਨ ਰਹਿੰਦੇ ਸਨ, ਉਸ ਇਸਤਰੀ ਦਾ ਕੋਈ ਭੇਦ ਨਹੀਂ ਸੀ ਪਾ ਰਿਹਾ॥ ੧੨॥

'ਸੇਵਾ ਕਰਤੀ ਹਾਥ ਪਸਾਰਹਿ। ਪਲਨਾ ਕੋ ਝੂਲਵਾਨ ਧਾਰਹਿ।
ਬਹੁਰ ਕਾਰ ਕੋ ਕਰਹਿ ਬਨਾਇ। ਪੁਨ ਘਟਿਕਾ ਮਹਿਂ ਦੇਤਿ ਝੁਲਾਇ ॥੧੩॥

ਸਿੱਖ ਕਹਿੰਦੇ ਸਨ, "ਸੇਵਾ ਕਰਦੀ ਕਰਦੀ ਖਲੋ ਕੇ ਹੱਥਾਂ ਨੂੰ ਇਸ ਤਰ੍ਹਾਂ ਹਿਲਾਉਂਦੀ ਹੈ ਜਿਵੇਂ ਪੰਘੂੜੇ ਨੂੰ ਝੁਲਾ ਰਹੀ ਹੋਵੇ, ਫਿਰ ਕਾਰ ਸੇਵਾ ਕਰਨ ਲੱਗ ਜਾਂਦੀ ਹੈ। ਇਕ ਘੜੀ ਬਾਅਦ ਫਿਰ ਉਸ ਤਰ੍ਹਾਂ ਹੀ ਹੱਥ ਹਿਲਾਉਂਦੀ ਹੈ ਜਿਵੇਂ ਪੰਘੂੜਾ ਝੁਲਾ ਰਹੀ ਹੋਵੇ॥ ੧੩॥

ਕਹਿਂ ਤੇ ਆਵੈ ਜਾਇ ਹਮੇਸ਼?'। ਨਹਿਂ ਜਾਨਹਿਂ ਸਭਿ ਬਿਸਮ ਵਿਸ਼ੇਸ਼।
ਦੂਜੇ ਹਾਥ ਪਸਾਰਤਿ ਹੇਰਹਿਂ। ਲਖਹਿਂ ਨ ਗਤਿ ਆਚਰਜ ਬਡੇਰਹਿਂ ॥੧੪॥

ਪਤਾ ਨਹੀਂ ਇਹ ਸਦਾ ਹੀ ਕਿਥੋਂ ਆਉਂਦੀ ਜਾਂਦੀ ਹੈ?" ਸਾਰੇ ਇਹ ਜਾਣ ਕੇ ਬਹੁਤ ਹੈਰਾਨ ਹੁੰਦੇ ਸਨ। ਦੂਸਰਾ ਹੱਥ ਹਿਲਾਉਂਦੀ ਨੂੰ ਵੇਖਦੇ ਸਨ। ਗਤੀ ਦਾ ਕੁਝ ਪਤਾ ਨਹੀਂ ਸੀ ਲੱਗਦਾ, ਜਿਸ ਨਾਲ ਅਸਚਰਜ ਹੋਰ ਵਧਦਾ ਸੀ॥ ੧੪॥

ਬੂਝ ਨ ਸਕਹਿਂ ਪ੍ਰੇਮ ਸੋਂ ਸੇਵਹਿ। ਕਰਹਿ ਕਾਰ ਕੋ ਲਖਹਿਂ ਨ ਭੇਵਹਿ।
ਆਪਸ ਮਹਿਂ ਚਰਚਾ ਬਹੁ ਕਰਹਿਂ। ਕਿਸਹੂੰ ਕੋ ਕੁਛ ਸਮਝ ਨ ਪਰਹਿ ॥੧੫॥

ਉਹ ਏਨੇ ਪ੍ਰੇਮ ਨਾਲ ਸੇਵਾ ਕਰ ਰਹੀ ਸੀ ਕਿ ਉਸ ਨੂੰ ਪੁੱਛ ਵੀ ਨਹੀਂ ਸਕਦੇ ਸਨ। ਜੋ ਉਹ ਕਾਰ ਸੇਵਾ ਕਰ ਰਹੀ ਸੀ, ਉਸ ਦੇ ਭੇਦ ਨੂੰ ਜਾਣ ਨਹੀਂ ਸੀ ਰਹੇ, ਆਪਸ ਵਿਚ ਬਹੁਤ ਚਰਚਾ ਕਰਦੇ ਸਨ, ਪਰ ਕਿਸੇ ਨੂੰ ਵੀ ਕੁਝ ਸਮਝ ਨਹੀਂ ਸੀ ਪੈਂਦੀ॥ ੧੫॥

'ਅੰਤਰ ਬ੍ਰਿੱਤਿ ਇਕਾਗਰ ਸੁਰਤਿ। ਕਾਰ ਕਰਨ ਮਹਿਂ ਧਰਤੀ ਫੁਰਤਿ।
ਨਿਤ ਪ੍ਰਤਿ ਸੇਵਾ ਮਹਿਂ ਹਿਤਵਾਨੇ। ਬਿਨ ਆਲਸ ਉੱਦਮ ਬਹੁ ਠਾਨੇ ॥੧੬॥

ਆਪਣੇ ਚਿਤ ਵਿਚ ਸੋਚਦੇ ਸਨ, "ਇਸ ਦੀ ਅੰਤਰਮੁਖੀ ਬ੍ਰਿਤੀ ਹੈ ਅਤੇ ਸੁਰਤ ਇਕਾਗਰ ਹੈ ਅਤੇ ਕਾਰ ਸੇਵਾ

ਕਰਨ ਵਿਚ ਬੜੀ ਫੁਰਤੀ ਕਰਦੀ ਹੈ। ਸਦਾ ਹੀ ਕਾਰ ਸੇਵਾ ਨਾਲ ਪ੍ਰੇਮ ਕਰਦੀ ਹੈ, ਆਲਸ ਤਿਆਗ ਕੇ ਬਹੁਤ ਉੱਦਮ ਕਰਦੀ ਹੈ"॥ ੧੬॥

ਬਹੁਤ ਦਿਵਸ ਇਸ ਭਾਂਤਿ ਬਿਤਾਏ। ਅਚਰਜ ਮਹਿਂ ਨਿਤਿ ਸਿਖ ਸਮੁਦਾਏ।
ਮਿਲਿ ਸਗਰੇ ਸਤਿਗੁਰ ਪਹਿ ਗਏ। ਬਿਸਮਤਿ ਮਤਿ ਸੋਂ ਬੂਝਤਿ ਭਏ ॥੧੭॥

ਕਈ ਦਿਨ ਇਸ ਤਰ੍ਹਾਂ ਬਤੀਤ ਕੀਤੇ, ਸਾਰੀ ਸਿੱਖ-ਸੰਗਤ ਅਸਚਰਜ ਵਿਚ ਡੁੱਬੀ ਰਹਿੰਦੀ ਸੀ। ਫਿਰ ਸਾਰੇ ਮਿਲ ਕੇ ਸਤਿਗੁਰੂ ਜੀ ਦੇ ਪਾਸ ਗਏ। ਹੈਰਾਨ ਹੋਈ-ਹੋਈ ਬੁੱਧੀ ਨਾਲ ਪੁੱਛਣ ਲੱਗੇ॥ ੧੭॥

'ਹੇ ਪ੍ਰਭੁ ਜੀ ! ਆਵਤਿ ਇਕ ਮਾਈ। ਮਿਲਤਿ ਸਭਿਨਿ ਮਹਿਂ ਕਾਰ ਕਮਾਈ।
ਜਾਮਨਿ ਮਹਿਂ ਅਲੋਪ ਹੁਇ ਜਾਇ। ਸਭਿ ਕੇ ਦੇਖਤਿ ਦਿਖਤਿ ਨ ਕਾਇ ॥੧੮॥

"ਹੇ ਪ੍ਰਭੂ ਜੀ ! ਰੋਜ਼ ਇਕ ਇਸਤਰੀ ਆਉਂਦੀ ਹੈ, ਸਾਰਿਆਂ ਨਾਲ ਮਿਲ ਕੇ ਕਾਰ ਸੇਵਾ ਕਰਦੀ ਹੈ। ਸ਼ਾਮ ਨੂੰ ਉਹ ਅਲੋਪ ਹੋ ਜਾਂਦੀ ਹੈ, ਸਾਰਿਆਂ ਦੇ ਵੇਖਦਿਆਂ-ਵੇਖਦਿਆਂ ਫਿਰ ਕਿਤੇ ਵੀ ਨਹੀਂ ਦਿੱਸਦੀ॥ ੧੮॥

ਪ੍ਰਾਤਿ ਹੋਤਿ ਪ੍ਰਗਟਤਿ ਪੁਨ ਤੈਸੇ। ਕਰਤਿ ਕਾਰ ਸਭਿ ਸਿੱਖਨ ਜੈਸੇ।
ਇਕ ਅਚਰਜ ਪੁਨ ਕਰਤਿ ਸੁ ਔਰ। ਕਾਰ ਕਰਤਿ ਬੈਠਤਿ ਜਿਸ ਠੌਰ ॥੧੯॥

ਸਵੇਰ ਹੁੰਦਿਆਂ ਹੀ ਫਿਰ ਪਹਿਲਾਂ ਵਾਂਗ ਪਰਗਟ ਹੋ ਜਾਂਦੀ ਹੈ ਅਤੇ ਬਾਕੀ ਸਿੱਖਾਂ ਵਾਂਗ ਕਾਰ-ਸੇਵਾ ਕਰਦੀ ਹੈ। ਇਕ ਅਸਚਰਜ ਕੰਮ ਹੋਰ ਵੀ ਕਰਦੀ ਹੈ। ਕਾਰ ਸੇਵਾ ਕਰਦੀ-ਕਰਦੀ ਜਿਸ ਥਾਂ ਬੈਠਦੀ ਹੈ॥ ੧੯॥

ਹਾਥ ਪਸਾਰ ਸੰਕੋਚਤਿ ਫੇਰ। ਜਾਨਜੋ ਜਾਇ ਨ ਹਾਰੇ ਹੇਰਿ।
ਬਹੁਤ ਦਿਵਸ ਕੇ ਦੇਖਤਿ ਰਹੈਂ। ਆਜ ਬੂਝਬੋ ਤੁਮ ਸੋ ਚਹੈਂ ॥੨੦॥

ਹੱਥ ਫੈਲਾ ਕੇ ਫਿਰ ਪਿਛੇ ਹਟਾ ਲੈਂਦੀ ਹੈ, ਕੁਝ ਸਮਝ ਨਹੀਂ ਆਉਂਦੀ ਹੈ, ਅਸੀਂ ਵੇਖ ਵੇਖ ਕੇ ਹਾਰ ਗਏ ਹਾਂ। ਬਹੁਤ ਦਿਨਾਂ ਤੋਂ ਇਸ ਤਰ੍ਹਾਂ ਵੇਖ ਰਹੇ ਹਾਂ, ਅੱਜ ਤੁਹਾਥੋਂ ਇਹ ਭੇਦ ਜਾਣਨਾ ਚਾਹੁੰਦੇ ਹਾਂ॥ ੨੦॥

ਕੋ ਹੈ ਇਹੁ, ਕਿਹ ਪੁਰਿ ਘਰ ਬਸੈ ?। ਕਿਮਿ ਪਹੁੰਚਹਿ, ਅਰੁ ਕਿਮਿ ਨਹਿਂ ਦਿਸੈ ?।
ਕਰੁਨਾ ਕਰਹੁ ਬ੍ਰਿਤੰਤ ਬਤਾਵਹੁ। ਸਭਿ ਸਿੱਖਜਨ ਮਨ ਭਰਮ ਮਿਟਾਵਹੁ ॥੨੧॥

ਕੌਣ ਹੈ ਇਹ, ਕਿਸ ਸ਼ਹਿਰ ਤੇ ਕਿਸ ਘਰ ਵੱਸਦੀ ਹੈ ? ਕਿਸ ਤਰ੍ਹਾਂ ਇਹ ਆਪਣੇ ਘਰ ਪਹੁੰਚਦੀ ਹੈ ਅਤੇ ਕਿਵੇਂ ਇਹ ਵਿਖਾਈ ਨਹੀਂ ਦਿੰਦੀ ? ਕਿਰਪਾ ਕਰਕੇ ਇਸ ਦਾ ਬ੍ਰਿਤਾਂਤ ਸੁਣਾਵੋ ਅਤੇ ਸਾਰੇ ਸਿੱਖਾਂ ਦੇ ਮਨ ਦੇ ਭਰਮ ਨੂੰ ਦੂਰ ਕਰੋ"॥ ੨੧॥

ਸੁਨਿ ਸ੍ਰੀ ਅਮਰ ਦਾਸ ਤਿਨ ਸੰਗ। ਕਰਜੋ ਸੁਨਾਵਨਿ ਸਰਬ ਪ੍ਰਸੰਗ।
'ਕਾਬਲ ਮਹਿਂ ਇਕ ਸਿਖ ਹੈ ਮੇਰੋ। ਤਿਸ ਕੀ ਇਹੁ ਤ੍ਰਿਯ ਪ੍ਰੇਮ ਘਨੇਰੋ ॥੨੨॥

ਸ੍ਰੀ ਗੁਰੂ ਅਮਰਦਾਸ ਜੀ, ਉਨ੍ਹਾਂ ਦੀ ਇਹ ਗੱਲ ਸੁਣ ਕੇ, ਉਸ ਇਸਤਰੀ ਦਾ ਸਾਰਾ ਪ੍ਰਸੰਗ ਸੁਣਾਉਣ ਲੱਗੇ। "ਕਾਬਲ ਵਿਚ ਮੇਰਾ ਇਕ ਸਿੱਖ ਰਹਿੰਦਾ ਹੈ, ਉਸ ਦੀ ਇਹ ਇਸਤਰੀ ਉਸ ਨੂੰ ਬਹੁਤ ਪ੍ਰੇਮ ਕਰਦੀ ਹੈ॥ ੨੨॥

ਪਤੀਬ੍ਰਤਾ ਬਡਭਾਗਨਿ ਭਲੀ। ਗੁਰ ਸੇਵਾ ਕੇ ਤਤਪਰ ਢੁਲੀ।
ਪਤਿ ਕੋ ਪਰਮੇਸ੍ਵਰ ਕਰਿ ਜਾਨੈ। ਆਇਸੁ ਤਿਸਕੀ ਸਿਰ ਪਰ ਠਾਨੈ ॥੨੩॥

ਭਲੇ ਵੱਡੇ ਭਾਗਾਂ ਵਾਲੀ ਪਤੀਬ੍ਰਤਾ ਹੈ, ਗੁਰ ਸੇਵਾ ਕਰਨ ਵਾਸਤੇ ਸਦਾ ਤਤਪਰ ਰਹਿੰਦੀ ਹੈ। ਆਪਣੇ ਪਤੀ ਨੂੰ ਪਰਮੇਸ਼ਵਰ ਕਰਕੇ ਜਾਣਦੀ ਹੈ, ਉਸ ਦੀ ਆਗਿਆ ਹਰ ਵੇਲੇ ਮੰਨਦੀ ਹੈ॥ ੨੩॥

ਨਹਿਂ ਪਰ ਪੁਰਸ਼ ਫੁਰੇ ਮਨ ਮਾਂਹੀ। ਸਦਾ ਪ੍ਰੇਮ ਨਿਜ ਪਤਿ ਕੇ ਮਾਂਹੀ।
ਰਿਦ ਮਹਿਂ ਧ੍ਯਾਨ ਗੁਰੂ ਕੋ ਧਾਰਤਿ। ਬਾਹਰ ਕਿਸਕੋ ਨਾਂਹਿ ਉਚਾਰਤਿ ॥੨੪॥

ਪਰਾਏ ਪੁਰਸ਼ ਬਾਰੇ ਉਸ ਦੇ ਮਨ ਵਿਚ ਕਦੇ ਫੁਰਨਾ ਵੀ ਨਹੀਂ ਫੁਰਦਾ ਹੈ। ਹਿਰਦੇ ਵਿਚ ਸਦਾ ਗੁਰੂ ਦਾ ਧਿਆਨ ਧਾਰ ਕੇ ਰੱਖਦੀ ਹੈ ਅਤੇ ਬਾਹਰ ਕਿਸੇ ਨਾਲ ਵੀ ਨਹੀਂ ਬੋਲਦੀ॥ ੨੪॥

ਤਿਹ ਸਿਖ ਨੇ ਗੁਰ ਸੇਵ ਬਤਾਈ। ਪਤਿ ਸੇਵਤਿ ਇਨ ਸ਼ਕਤੀ ਪਾਈ।
ਨਿਜ ਇੱਛਾ ਗਾਮਨਿ ਭੀ ਐਸੇ। ਸਿੱਧਾਂ ਯੁਤ ਹੋਵਤਿ ਸਿਧ ਜੈਸੇ ॥੨੫॥

ਉਸ (ਇਸਤਰੀ ਦੇ ਪੱਤੀ) ਸਿੱਖ ਨੇ ਉਸ ਨੂੰ ਗੁਰ-ਸੇਵਾ ਬਾਰੇ ਦੱਸਿਆ ਹੈ, ਪਤੀ ਦੀ ਸੇਵਾ ਕਰਕੇ ਇਹ ਸ਼ਕਤੀ ਪ੍ਰਾਪਤ ਕੀਤੀ ਹੈ, ਜਿਸ ਕਰਕੇ ਆਪਣੀ ਇੱਛਾ ਅਨੁਸਾਰ ਕਿਤੇ ਵੀ ਆ-ਜਾ ਸਕਦੀ ਹੈ, ਜਿਵੇਂ ਸਿੱਧਾਂ ਵਾਂਗ ਇਹ ਸਾਰੀਆਂ ਸਿੱਧੀਆਂ ਨਾਲ ਭਰਪੂਰ ਹੈ॥ ੨੫॥

ਆਇ ਪ੍ਰਾਤਿ ਕੋ ਸੇਵ ਕਮਾਵੈ। ਹੋਤਿ ਸੰਝ ਕਾਬਲ ਘਰ ਜਾਵੈ।
ਸੁਤ ਕੋ ਪਲਨਾ ਪਰ ਪੌਢਾਵਹਿ। ਨਿਜ ਸ਼ਕਤੀ ਕਰ ਤਿਸਹਿ ਝੁਲਾਵਹਿ ॥੨੬॥

ਸਵੇਰੇ ਏਥੇ ਆ ਕੇ ਕਾਰ ਸੇਵਾ ਕਰਦੀ ਹੈ, ਸ਼ਾਮ ਹੋਣ ਤੇ ਕਾਬਲ ਆਪਣੇ ਘਰ ਚਲੀ ਜਾਂਦੀ ਹੈ। ਸਵੇਰੇ ਆਉਣ ਲੱਗੀ ਆਪਣੇ ਛੋਟੇ ਪੁੱਤ ਨੂੰ ਪੰਘੂੜੇ ਵਿਚ ਲਿਟਾ ਆਉਂਦੀ ਹੈ ਅਤੇ ਆਪਣੀ ਸ਼ਕਤੀ ਕਾਰਨ ਉਸ ਦਾ ਪੰਘੂੜਾ ਝੁਲਾਉਂਦੀ ਹੈ॥ ੨੬॥

ਕਾਬਲ ਤੇ ਜਬਿ ਚਲਿਬੇ ਲਾਗਹਿ। ਪਲਨੇ ਪਰ ਨਿਜ ਸੁਤ ਕੋ ਤਜਾਗਹਿ।
ਬਾਪੀ ਕਾਰ ਕਰਹਿ ਤਿਸੁ ਜਾਨਹਿਂ। ਹਾਥ ਪਸਾਰ ਝੁਲਾਵਨ ਠਾਨਹਿਂ ॥੨੭॥

ਕਾਬਲ ਤੋਂ ਜਦ ਚੱਲਣ ਲੱਗਦੀ ਹੈ ਤਾਂ ਆਪਣੇ ਪੁੱਤਰ ਨੂੰ ਪੰਘੂੜੇ ਵਿਚ ਛੱਡ ਆਉਂਦੀ ਹੈ। ਬਾਉਲੀ ਦੀ ਕਾਰ-ਸੇਵਾ ਕਰਦੀ ਹੋਈ ਵੀ ਆਪਣੇ ਪੁੱਤਰ ਦੀ ਹਾਲਤ ਨੂੰ ਜਾਣਦੀ ਹੈ ਅਤੇ ਜਦ ਉਹ ਰੋਂਦਾ ਹੈ ਤਾਂ ਹੱਥ ਫੈਲਾ ਕੇ ਪੰਘੂੜੇ ਨੂੰ ਝੁਲਾ ਦਿੰਦੀ ਹੈ॥ ੨੭॥

ਕਰਤੀ ਕਾਰ ਪਸਾਰਹਿ ਕਰ ਕੋ। ਸ਼ਕਤਿ ਸਮੇਤ ਝੁਲਾਵਨ ਕਰਿ ਕੋ।
ਇਸ ਥਲ ਤੇ ਨਿਜ ਪੁੱਤ੍ਰ ਲਡਾਵੈ। ਸਹਤ ਪ੍ਰੇਮ ਕੇ ਕਾਰ ਕਮਾਵੈ ॥੨੮॥

ਕਾਰ-ਸੇਵਾ ਕਰਦੀ-ਕਰਦੀ ਵੀ ਹੱਥਾਂ ਨੂੰ ਫੈਲਾ ਦਿੰਦੀ ਹੈ ਅਤੇ ਆਪਣੀ ਸ਼ਕਤੀ ਨਾਲ ਪੰਘੂੜੇ ਨੂੰ ਝੁਲਾ ਦਿੰਦੀ ਹੈ। ਇਸ ਥਾਂ ਬੈਠੀ ਆਪਣੇ ਪੁੱਤਰ ਨੂੰ ਲਾਡ ਲਡਾਉਂਦੀ ਹੈ ਅਤੇ ਪ੍ਰੇਮ ਨਾਲ ਕਾਰ-ਸੇਵਾ ਵੀ ਕਰਦੀ ਹੈ॥ ੨੮॥

ਨਿਸ ਮਹਿਂ ਘਰ ਕੋ ਜਾਇ ਸੰਭਾਰੈ। ਸੁਤ ਪਤਿ ਸੋਂ ਮਿਲਿ ਆਨੰਦ ਧਾਰੈ।
ਪਤਿਬ੍ਰਤਿ ਸਮ ਨਹਿਂ ਧਰਮ ਔਰ ਤ੍ਰਿਯ। ਜਿਸ ਤੇ ਮਹਾਂ ਸ਼ਕਤਿ ਧਾਰਤਿ ਹਿਯ ॥੨੯॥

ਰਾਤ ਨੂੰ ਘਰ ਜਾ ਕੇ ਆਪਣਾ ਘਾਰ-ਬਾਰ ਸੰਭਾਲ ਲੈਂਦੀ ਹੈ ਅਤੇ ਆਪਣੇ ਪੁੱਤਰ ਅਤੇ ਪਤੀ ਨੂੰ ਮਿਲ ਕੇ ਆਨੰਦ ਧਾਰਨ ਕਰਦੀ ਹੈ। ਇਸਤਰੀ ਪਾਸ ਪਤੀਬ੍ਰਤਾ ਤੋਂ ਵੱਡਾ ਹੋਰ ਕੋਈ ਵੀ ਧਰਮ ਨਹੀਂ ਹੈ, ਜਿਸ ਕਾਰਨ ਹਿਰਦੇ ਵਿਚ ਮਹਾਂ ਸ਼ਕਤੀ ਪ੍ਰਾਪਤ ਹੁੰਦੀ ਹੈ॥ ੨੯॥

ਪਤਿਬਰਤਾ ਪੂਰਬ ਭੀ ਦਾਰਾ। ਜਿਨਿ ਕੀਨਸਿ ਦਸ ਦਿਨ ਅੰਧਜਾਰਾ।
ਸੂਰਜ ਉਦੈ ਹੋਨ ਨਹਿਂ ਦਯੋ। ਸ਼ਕਤਿ ਮਹਾਂ ਬਲ ਏਤਿਕ ਥਯੋ ॥੩੦॥

ਪਹਿਲਾਂ ਵੀ ਇਕ ਐਸੀ ਪਤੀਬ੍ਰਤਾ ਔਰਤ ਹੋਈ ਹੈ, ਜਿਸ ਨੇ ਦਸ ਦਿਨ ਹਨੇਰਾ ਕਰ ਰਖਿਆ ਸੀ। ਉਹ ਏਨੀ ਬਲਵਾਨ ਤੇ ਸ਼ਕਤੀਸ਼ਾਲੀ ਹੋ ਗਈ ਕਿ ਉਸ ਦਸ ਦਿਨ ਸੂਰਜ ਹੀ ਨਾ ਚੜ੍ਹਨ ਦਿੱਤਾ"॥ ੩੦॥

ਸੁਨਿ ਸੰਗਤਿ ਨੇ ਬੂਝੀ ਕਥਾ। 'ਸ੍ਰੀ ਗੁਰ ਭਨਹੁ ਪ੍ਰਥਮ ਭਈ ਜਥਾ'।
ਸੁਨਿ ਸ੍ਰੀ ਅਮਰਦਾਸ ਤਬਿ ਕਹਯੋ। 'ਇਕ ਮੁਨਿ ਮਾਂਡਵ ਤਪੁ ਕਰਿ ਰਹਯੋ ॥੩੧॥

ਇਹ ਸੁਣ ਕੇ ਸੰਗਤ ਨੇ ਇਸ ਕਥਾ ਬਾਰੇ ਪੁਛਿਆ, "ਹੇ ਗੁਰੂ ਜੀ! ਜਿਵੇਂ ਇਹ ਕਥਾ ਪਹਿਲਾਂ ਹੋਈ ਹੈ, ਸਾਨੂੰ ਸੁਣਾਵੋ।" ਇਹ ਸੁਣ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਕਿਹਾ, "ਇਕ ਰਿਖੀ ਜੋ ਮੰਡੂ ਦੀ ਸੰਤਾਨ ਹੋਣ ਕਰਕੇ ਮਾਂਡਵ ਕਹਾਉਂਦਾ ਸੀ, ਜੰਗਲ ਵਿਚ ਤਪ ਕਰ ਰਿਹਾ ਸੀ॥ ੩੧॥

ਤਸਕਰ ਨ੍ਰਿਪ ਕੀ ਕਰੀ ਸਤੇਈ। ਚਲੇ ਜਾਤਿ ਰਿਖਿ ਦੇਖਹਿਂ ਤੇਈ।
ਏਕ ਹਾਰ ਬਹੁ ਮੋਲ ਹੁਤੋ ਜਿਹ। ਰਿਖਿ ਕੋ ਜਾਨਿ ਅਰਪ ਦੀਨਸਿ ਤਿਹ ॥੩੨॥

ਚੋਰਾਂ ਨੇ ਮਿਲ ਕੇ ਰਾਜੇ ਦੇ ਮਹਿਲਾਂ ਵਿਚ ਚੋਰੀ ਕੀਤੀ। ਜਦ ਉਹ ਚੋਰੀ ਦਾ ਮਾਲ ਲੈ ਕੇ ਜਾ ਰਹੇ ਸਨ ਤਾਂ ਰਸਤੇ ਵਿਚ ਉਨ੍ਹਾਂ ਮਾਂਡਵ ਰਿਸ਼ੀ ਨੂੰ ਤਪ ਕਰਦੇ ਵੇਖਿਆ। ਇਕ ਬਹੁਤ ਕੀਮਤੀ ਹਾਰ ਉਹ ਮਾਂਡਵ ਨੂੰ ਰਿਖੀ ਸਮਝ ਕੇ ਅਰਪਣ ਕਰ ਗਏ॥ ੩੨॥

ਤਸਕਰ ਗਏ ਆਪਨੇ ਸਦਨ। ਬੈਠਯੋ ਮੁਨੀ ਸਮਾਧਹਿ ਮਗਨ।
ਇਤਨੇ ਮਹਿਂ ਨ੍ਰਿਪ ਕੇ ਭਟ ਆਏ। ਦੇਖਿ ਹਾਰ ਮੁਨਿ ਗਹਯੋ ਉਠਾਏ ॥੩੩॥

ਚੋਰ ਤਾਂ ਆਪਣੇ ਘਰ ਚਲੇ ਗਏ, ਪਰ ਰਿਖੀ ਆਪਣੀ ਸਮਾਧੀ ਵਿਚ ਮਗਨ ਬੈਠਿਆ ਰਿਹਾ। ਏਨੇ ਵਿਚ ਰਾਜੇ ਦੇ ਸੂਰਮੇ ਆਏ, ਹਾਰ ਵੇਖ ਕੇ ਉਨ੍ਹਾਂ ਨੇ ਮੁਨੀ ਨੂੰ ਫੜ ਲਿਆ॥ ੩੩॥

ਕਹਿ ਬਹੁ ਰਹਯੋ ਨ ਮਾਨੀ ਕਾਹੂ। ਤਸਕਰ ਲਖਿ ਸੂਲੀ ਦਿਯ ਤਾਂਹੂ।
ਤਪ ਕੇ ਬਲ ਕਰਿ ਮਰਯੋ ਨ ਸੋਊ। ਧਰਮਰਾਇ ਸੋਂ ਕ੍ਰੁੱਧਤਿ ਹੋਊ ॥੩੪॥

ਮੁਨੀ ਬਹੁਤ ਕਹਿ ਰਿਹਾ, ਪਰ ਉਸ ਦੀ ਕੋਈ ਗੱਲ ਨਾ ਮੰਨੀ। ਚੋਰ ਸਮਝ ਕੇ ਉਸ ਨੂੰ ਸੂਲੀ 'ਤੇ ਚੜ੍ਹਾ ਦਿੱਤਾ। ਤਪ ਦੀ ਸ਼ਕਤੀ ਕਾਰਨ ਉਹ ਮਰਿਆ ਨਹੀਂ। ਧਰਮਰਾਇ 'ਤੇ ਉਸ ਨੂੰ ਬਹੁਤ ਗੁੱਸਾ ਆਇਆ॥ ੩੪॥

ਇਹੁ ਅਨਜਾਇ ਕਰਯੋ ਮਤਮੰਦ!। ਤੁਝਕੋ ਦੈਹੋਂ ਸ੍ਰਾਪ ਬਿੱਲੰਦ।
ਸਗਰੀ ਆਰਬਲਾ ਤਪ ਤਾਯੋ। ਬਿਨ ਅਘ ਸੂਲੀ ਮੋਹਿ ਚਢਾਯੋ ॥੩੫॥

ਕਹਿਣ ਲੱਗਾ, "ਹੇ ਮਾੜੀ ਬੁਧੀ ਵਾਲੇ ਧਰਮਰਾਇ! ਤੂੰ ਇਹ ਅਨਿਆਂ ਕੀਤਾ ਹੈ, ਪਾਪ ਤੋਂ ਬਿਨਾਂ ਹੀ ਮੈਨੂੰ ਸੂਲੀ 'ਤੇ ਚੜ੍ਹਾ ਦਿੱਤਾ ਹੈ। ਮੈਂ ਤੈਨੂੰ ਵੱਡਾ ਸ੍ਰਾਪ ਦੇਵਾਂਗਾ। ਮੈਂ ਸਾਰੀ ਉਮਰ ਤਪ ਕੀਤਾ, ਬਿਨਾਂ ਪਾਪ ਦੇ ਤੂੰ ਮੈਨੂੰ ਸੂਲੀ ਤੇ ਚੜ੍ਹਾ ਦਿੱਤਾ"॥ ੩੫॥

ਜਮ ਤਬਿ ਆਇ ਮੁਨੀ ਸੋਂ ਕਹਯੋ। 'ਪੂਰਬ ਕਰਮ ਕੇਰ ਫਲ ਲਹਯੋ।
ਆਰਬਲਾ ਬਾਲਕ ਮਹਿਂ ਧਰੀ। ਸੂਲ ਸੰਗ ਭ੍ਰਿੜ ਬੇਧਨ ਕਰੀ॥ ੩੬॥

ਧਰਮਰਾਇ ਨੇ ਫਿਰ ਆ ਕੇ ਮੁਨੀ ਨੂੰ ਕਿਹਾ, "ਤੂੰ ਪਿਛਲੇ ਕਰਮਾਂ ਦਾ ਹੀ ਫਲ ਲਿਆ ਹੈ। ਜਦ ਤੇਰੀ ਬਾਲਕ ਉਮਰ ਸੀ, ਤੂੰ ਸੂਲ ਨਾਲ ਇਕ ਟਿੱਡੇ ਨੂੰ ਵਿੰਨ੍ਹ ਦਿੱਤਾ ਸੀ॥ ੩੬॥

ਤਿਸਤੇ ਸੂਲੀ ਤੋਕੋ ਹੋਈ'। ਸੁਨਿ ਮੁਨਿ ਬੋਲਯੋ 'ਨਜਾਇ ਨ ਕੋਈ।
ਬਾਲਕ ਬਯ ਸੁਧਿ ਬਿਨੁ ਜਬਿ ਰਹੈ। ਕਰਹਿ ਕਰਮ, ਕਿਮਿ ਤਿਹ ਫਲ ਲਹੈ? ॥੩੭॥

ਉਸ ਕਾਰਨ ਤੈਨੂੰ ਸੂਲੀ ਦੀ ਸਜ਼ਾ ਮਿਲੀ ਹੈ।" ਇਹ ਸੁਣ ਕੇ ਮੁਨੀ ਬੋਲਿਆ, "ਇਹ ਕੋਈ ਨਿਆਂ ਨਹੀਂ, ਬਾਲਕ ਉਮਰ ਸੋਝੀ ਤੋਂ ਬਗੈਰ ਹੁੰਦੀ ਹੈ, ਉਸ ਵੇਲੇ ਜਿਹੜਾ ਉਹ ਕਰਮ ਕਰੇ, ਵੱਡਾ ਹੋ ਕੇ ਉਸ ਦਾ ਫਲ ਕਿਵੇਂ ਲਵੇ?॥ ੩੭॥

ਕਰਹੁ ਮ੍ਰਿਜਾਦ ਆਜ ਤੇ ਐਸੀ। ਧਰਮਰਾਇ! ਮੈਂ ਭਾਖੋਂ ਜੈਸੀ।
ਬਾਲਕ ਬਯ ਹੋਇ ਨ ਸੁਧਿ ਮਾਂਹੀ। ਕਰਹਿ ਕਰਮ ਫਲ ਪਾਇ ਸੁ ਨਾਂਹੀ' ॥ ੩੮ ॥

ਅੱਜ ਤੋਂ ਐਸੀ ਮਰਯਾਦਾ ਕਰੋ, ਹੇ ਧਰਮਰਾਇ ! ਜਿਵੇਂ ਮੈਂ ਕਹਿੰਦਾ ਹਾਂ। ਬਾਲਕ ਉਮਰ ਵਿਚ ਬੱਚੇ ਨੂੰ ਕੋਈ ਸੁੱਧ ਨਹੀਂ ਹੁੰਦੀ ਹੈ, ਇਸ ਲਈ ਬਾਲਕ ਉਮਰ ਵਿਚ ਜੋ ਕਰਮ ਕਰੇ ਉਸ ਦਾ ਵੱਡਾ ਹੋ ਕੇ ਫਲ ਨਾ ਪਾਵੇ"॥ ੩੮॥

ਮੁਨਿ ਮਾਂਡਵ ਸੂਲੀ ਪਰ ਰਹਜੋ। ਇੱਕ ਪਤਿਬ੍ਰਤਾ ਤਾਂਹਿ ਨ ਲਹਜੋ।
ਪਿੰਗਲ ਪਤਿ ਕੋ ਸੀਸ ਉਠਾਏ। ਚਲਤਜੋ ਸੂਲੀ ਸੰਗ ਲਗਾਏ ॥ ੩੯ ॥

ਜਦ ਮਾਂਡਵ ਮੁਨੀ ਸੂਲੀ ਉਤੇ ਚੜ੍ਹਿਆ ਹੋਇਆ ਸੀ ਤਾਂ ਇਕ ਪਤੀਬ੍ਰਤਾ ਇਸਤਰੀ ਨੇ ਉਸ ਨੂੰ ਨਾ ਵੇਖਿਆ। ਉਹ ਆਪਣੇ ਪਿੰਗਲੇ ਪਤੀ ਨੂੰ ਸਿਰ 'ਤੇ ਚੁੱਕ ਲੈ ਜਾ ਰਹੀ ਸੀ ਕਿ ਚਲਦਿਆਂ-ਚਲਦਿਆਂ ਸਿਰ ਤੇ ਚੁਕਿਆ ਹੋਇਆ ਉਸਦਾ ਪਤੀ ਸੂਲੀ ਨੂੰ ਜਾ ਵੱਜਾ॥ ੩੯॥

ਹੁਤੋ ਤਿਮਰ ਨਹਿਂ ਦੇਖਜੋ ਗਯੋ। ਹਲਿ ਕਰਿ ਮੁਨੀ ਦੁਖਜੋ ਰਿਸ ਭਯੋ।
ਦਿਯੋ ਸ੍ਰਾਪ 'ਰਵਿ ਉਦਯਤਿ ਸਾਥ। ਮਰਹਿ ਉਠਾਯੋ ਜੋ ਨਿਜ ਨਾਥ' ॥੪੦॥

ਉਸ ਵੇਲੇ ਬੜਾ ਹਨ੍ਹੇਰਾ ਸੀ, ਇਸ ਲਈ ਉਸ ਔਰਤ ਨੂੰ ਦਿੱਸਿਆ ਨਹੀਂ ਸੀ, ਜਦ ਮੁਨੀ ਨੂੰ ਉਸ ਔਰਤ ਦਾ ਪਤੀ ਵੱਜਿਆ ਤਾਂ ਹਿੱਲਣ ਕਰਕੇ ਦੁਖੀ ਹੋਣ ਕਰਕੇ ਉਹ ਬਹੁਤ ਗੁੱਸੇ ਵਿਚ ਆਇਆ। ਉਸ ਨੇ ਓਸੇ ਵੇਲੇ ਉਸ ਔਰਤ ਨੂੰ ਸਰਾਪ ਦੇ ਦਿੱਤਾ।'ਸੂਰਜ ਚੜ੍ਹਦਿਆਂ ਸਾਰ ਤੇਰਾ ਪਤੀ ਜਿਸਨੂੰ ਤੂੰ ਸਿਰ ਤੇ ਚੁਕਿਆ ਹੈ, ਮਰ ਜਾਵੇਗਾ"॥ ੪੦॥

ਸੁਨਿ ਪਤਿੱਬ੍ਰਤਾ ਬਹੁ ਦੁਖ ਪਾਵਾ। 'ਬਿਨ ਜਾਨੇ ਮੈਂ ਤੋਹਿ ਛੁਵਾਵਾ।
ਹੋਇ ਪ੍ਰਾਤਿ, ਪਤਿ ਮਮ ਮਰਿ ਜਾਇ। ਯਾਂਤੇ ਨਹਿਂ ਸੂਰਜ ਨਿਕਸਾਇ ॥੪੧॥

ਇਹ ਸੁਣ ਕੇ ਪਤੀਬ੍ਰਤਾ ਔਰਤ ਜਿਸ ਦਾ ਨਾਂ ਸਤਿਆਵਤੀ ਦੱਸਦੇ ਹਨ, ਨੇ ਬਹੁਤ ਦੁੱਖ ਮਨਾਇਆ, ਕਹਿਣ ਲੱਗੀ, "ਅਣਜਾਣੇ ਵਿਚ ਮੇਰਾ ਪਤੀ ਤੈਨੂੰ ਛੂਹ ਗਿਆ, ਜੇ ਸੂਰਜ ਚੜ੍ਹਦਿਆਂ ਹੀ ਮੇਰੇ ਪਤੀ ਨੇ ਮਰ ਜਾਣਾ ਹੈ ਤਾਂ ਫਿਰ ਇਹ ਸੂਰਜ ਹੀ ਨਹੀ ਨਿਕਲੇਗਾ॥ ੪੧॥

ਜੋ ਮੇਰੋ ਪਤਿ ਮਰਜੋ ਜਿਵਾਵੈ। ਮਾਰਤੰਡ ਕੋ ਸੋ ਉਦਤਾਵੈ'।
ਇਮਿ ਪਤਿੱਬ੍ਰਤਾ ਨੇ ਜਬਿ ਕਹਜੋ। ਉਦਜੋ ਨ ਰਵਿ ਤਮ ਦਹਿਦਿਸ਼ ਰਹਜੋ ॥੪੨॥

ਜੋ ਮੇਰੇ ਮਰੇ ਹੋਏ ਪਤੀ ਨੂੰ ਜੀਉਂਦਾ ਕਰੇਗਾ, ਉਹ ਹੀ ਇਸ ਦੁਨੀਆਂ 'ਤੇ ਸੂਰਜ ਨੂੰ ਉਦੇ ਕਰ ਸਕੇਗਾ" ਜਦ ਪਤੀਬ੍ਰਤਾ ਔਰਤ ਨੇ ਇਸ ਤਰ੍ਹਾਂ ਕਿਹਾ ਤਾਂ ਸੂਰਜ ਨਾ ਚੜ੍ਹਿਆ ਤੇ ਚਾਰੇ ਪਾਸੇ ਹਨ੍ਹੇਰਾ ਛਾਇਆ ਰਿਹਾ॥ ੪੨॥

ਦਸ ਦਿਨ ਬੀਤ ਗਏ ਇਸ ਭਾਂਤੀ। ਸਗਰੋ ਜਗਤ ਭਯੋ ਬਿਕੁਲਾਤੀ।
ਸਰਬ ਸੁਰਨਿ ਤਬਿ ਕੀਨਿ ਉਪਾਇ। ਤਿਸਿਕੋ ਪਤਿ ਮਿਲਿ ਦਯੋ ਜਿਵਾਇ ॥੪੩॥

ਇਸ ਭਾਂਤੇ ਦਸ ਦਿਨ ਬੀਤ ਗਏ, ਸਾਰਾ ਜਗਤ ਵਿਆਕੁਲ ਹੋ ਗਿਆ। ਸਾਰੇ ਦੇਵਤਿਆਂ ਨੇ ਫਿਰ ਉਪਾਅ ਕੀਤਾ ਅਤੇ ਮਿਲ ਕੇ ਉਸ ਦੇ ਪਤੀ ਨੂੰ ਜਿਵਾ ਦਿੱਤਾ॥ ੪੩॥

ਇਮਿ ਪਤਿਬ੍ਰਤਾ ਬਿਖੈ ਬਹੁ ਬਲ ਹੈ। ਧਰੇ ਸ਼ਕਤਿ ਗਮਨੈ ਸਭਿ ਥਲ ਹੈ।
ਯਾਂਤੇ ਕਾਬਲ ਤੇ ਚਲਿ ਆਈ। ਇਕ ਪਤਿਬ੍ਰਤਿ, ਪੁਨ ਸੇਵ ਕਮਾਈ ॥੪੪॥

ਇਸ ਤਰ੍ਹਾਂ ਪਤੀਬ੍ਰਤਾ ਇਸਤਰੀ ਵਿਚ ਬਹੁਤ ਸ਼ਕਤੀ ਹੈ, ਸ਼ਕਤੀ ਧਾਰਨ ਕਰਕੇ ਉਹ ਸਭ ਥਾਂ ਜਾ ਸਕਦੀ ਹੈ। ਇਸ ਕਰਕੇ ਕਾਬਲ ਤੋਂ ਚਲ ਕੇ ਆਉਂਦੀ ਹੈ। ਇਕ ਪਤੀਬ੍ਰਤਾ ਇਸਤਰੀ ਹੈ, ਦੂਸਰੀ ਗੁਰੂ-ਘਰ ਦੀ ਸੇਵਾ ਦੀ ਕਮਾਈ ਕਰਦੀ ਹੈ॥ ੪੪॥

ਸਤਿਗੁਰ ਧ੍ਯਾਨ ਧਰਹਿ ਦਿਨ ਰੈਨ। ਭਈ ਅਧਿਕ ਸ਼ਕਤੀਗਨ ਐਨ।
ਗ੍ਰਿਹਸਤਿ ਬਿਖੈ ਜੇ ਭਗਤਿ ਕਰੰਤੇ। ਗੁਰ ਸੇਵਹਿਂ ਪ੍ਰਭੁ ਕੋ ਸਿਮਰੰਤੇ॥੪੫॥

ਰਾਤ-ਦਿਨ ਸਤਿਗੁਰੂ ਜੀ ਦਾ ਧਿਆਨ ਧਾਰ ਕੇ ਰੱਖਦੀ ਹੈ, ਇਸ ਕਰਕੇ ਸਾਰੀਆਂ ਸ਼ਕਤੀਆਂ ਦਾ ਘਰ ਬਣ ਗਈ ਹੈ। ਜਿਹੜੇ ਗ੍ਰਹਿਸਤ ਵਿਚ ਰਹਿ ਕੇ ਭਗਤੀ ਕਰਦੇ ਹਨ, ਗੁਰੂ ਦੀ ਸੇਵਾ ਕਰਕੇ ਪ੍ਰਭੂ ਦਾ ਸਿਮਰਨ ਕਰਦੇ ਹਨ॥ ੪੫॥

ਤਿਨ ਸਮਾਨ ਦੂਸਰ ਨਹਿਂ ਹੋਇ'। ਸੁਨਿ ਗੁਰ ਤੇ ਹਰਖੇ ਸਭਿ ਕੋਇ।
'ਧੰਨ ਧੰਨ ਤੁਮ ਪ੍ਰਭੁ ਕ੍ਰਿਪਾਲੂ। ਦਾਤਾ ਸ਼ਕਤੀ ਬ੍ਰਿੰਦ ਬਿਸਾਲੂ'॥ ੪੬॥

ਉਨ੍ਹਾਂ ਵਰਗਾ ਦੂਸਰਾ ਹੋਰ ਕੋਈ ਨਹੀਂ ਹੈ।" ਇਹ ਸੁਣ ਕੇ ਸਾਰੇ ਪ੍ਰਸੰਨ ਹੋ ਗਏ ਅਤੇ ਕਹਿਣ ਲੱਗੇ, "ਹੇ ਕ੍ਰਿਪਾਲੂ ਪ੍ਰਭੂ ਜੀ! ਤੁਸੀਂ ਧੰਨ ਹੋ, ਤੁਸੀਂ ਵਿਸ਼ਾਲ ਸ਼ਕਤੀਆਂ ਦੇ ਸਮੂਹ ਦੇ ਦਾਤਾ ਹੋ"॥ ੪੬॥

ਪੁਨ ਸੋ ਮਾਈ ਨਿਕਟਿ ਹਕਾਰੀ। ਕਰੀ ਨਿਹਾਲ ਸੁ ਗਿਰਾ ਉਚਾਰੀ।
'ਆਤਮ ਗ੍ਯਾਨ ਦੰਪਤੀ ਪਾਵਹੁ। ਅੰਤ ਸਮੈ ਮੁਝ ਸੋਂ ਮਿਲ ਜਾਵਹੁ'॥੪੭॥

ਫਿਰ ਗੁਰੂ ਜੀ ਨੇ ਉਸ ਔਰਤ ਨੂੰ ਆਪਣੇ ਪਾਸ ਬੁਲਾਇਆ ਅਤੇ ਆਪਣੇ ਮੁਖ ਤੋਂ ਬਚਨ ਕਹਿ ਕੇ ਉਸ ਨੂੰ ਨਿਹਾਲ ਕਰ ਦਿੱਤਾ, "ਤੁਸੀਂ ਦੋਵੇਂ ਪਤੀ-ਪਤਨੀ ਆਤਮ ਗਿਆਨ ਪਾਵੋ ਅਤੇ ਅੰਤ ਸਮੇਂ ਮੇਰੇ ਨਾਲ ਮਿਲ ਜਾਵੋਗੇ"॥ ੪੭॥

ਇਮਿ ਪ੍ਰਸੰਗ ਤਿਸਿ ਮਾਈ ਕੇਰਾ। ਕਰ੍ਯੋ ਉਧਾਰ ਪਰਮ ਸੁਖ ਹੇਰਾ।
ਸਤਿਗੁਰ ਸਕਲ ਸ਼ਕਤਿ ਕੋ ਦਾਤਾ। ਸਿਖ ਸੰਗਤਿ ਸਭਿਹਿਨਿ ਮਨ ਜਾਤਾ॥੪੮॥

ਇਸ ਤਰ੍ਹਾਂ ਉਸ ਮਾਈ ਦਾ ਪ੍ਰਸੰਗ ਹੋਇਆ, ਉਸ ਦਾ ਉਧਾਰ ਕਰ ਦਿੱਤਾ ਤੇ ਉਸ ਪਰਮ ਸੁਖ ਪਾਇਆ। ਸਤਿਗੁਰੂ ਜੀ ਸਾਰੀਆਂ ਸ਼ਕਤੀਆਂ ਦੇ ਦਾਤਾ ਹਨ, ਸਾਰੀ ਸਿੱਖ-ਸੰਗਤ ਨੇ ਮਨ ਵਿਚ ਜਾਣ ਲਿਆ॥ ੪੮॥

*ਪਹਿਲੀ ਰਾਸ ਦਾ ਪਚਵੰਞਵਾਂ ਅਧਿਆਇ ਸਮਾਪਤ ਹੋਇਆ॥ ੫੫॥*

# ਅਧਿਆਇ ਛਪਵੰਞਵਾਂ

## *ਸਿੱਖਾਂ ਦਾ ਪ੍ਰਸ਼ਨ*

ਦੋਹਰਾ-ਸ਼੍ਰੀ ਸਤਿਗੁਰ ਉਪਕਾਰ ਹਿਤ ਤੀਰਥ ਰਚ੍ਯੋ ਬਿਸਾਲ।
ਕਰੀ ਟਹਿਲ ਜਿਨਿ ਪ੍ਰੇਮ ਧਰਿ ਸੇ ਸਭਿ ਕਰੇ ਨਿਹਾਲ॥ ੧॥

ਸਤਿਗੁਰੂ ਜੀ ਨੇ ਪਰਉਪਕਾਰ ਵਾਸਤੇ ਉੱਤਮ ਤੀਰਥ ਦੀ ਰਚਨਾ ਕੀਤੀ। ਜਿਸ ਨੇ ਇਸ ਤੀਰਥ ਦੀ ਉਸਾਰੀ ਵਿਚ ਪ੍ਰੇਮ ਨਾਲ ਸੇਵਾ ਕੀਤੀ, ਉਨ੍ਹਾਂ ਸਭ ਨੂੰ ਗੁਰੂ ਜੀ ਨੇ ਨਿਹਾਲ ਕੀਤਾ॥ ੧॥

ਚੌਪਈ-ਸਤਿਗੁਰ ਪੌਰ ਮੁਕਤਿ ਕੋ ਦ੍ਵਾਰਾ। ਧਰਿ ਪ੍ਰਤੀਤ ਇਮਿ ਠਾਨਤਿ ਕਾਰਾ॥
ਰਾਖ੍ਯੋ ਖੋਲ ਮੁਕਤਿ ਭੰਡਾਰੂ। ਜ੍ਯੋਂ ਜ੍ਯੋਂ ਬਖਸ਼ਤਿ ਹੋਤਿ ਉਦਾਰੂ॥੨॥

ਸਤਿਗੁਰੂ ਦੀ ਨਗਰੀ, ਮੁਕਤੀ ਦਾ ਦਵਾਰਾ ਹੈ, ਜਿਹੜੇ ਪ੍ਰਤੀਤ ਕਰਕੇ ਇਸ ਤਰ੍ਹਾਂ ਕਾਰ-ਸੇਵਾ ਕਰਦੇ ਹਨ, ਉਨ੍ਹਾਂ ਵਾਸਤੇ ਮੁਕਤੀ ਦਾ ਦਵਾਰ ਖੋਲ੍ਹ ਰਖਿਆ ਹੈ, ਜਿਵੇਂ-ਜਿਵੇਂ ਬਖਸ਼ਿਸ਼ਾਂ ਕਰਦੇ ਹਨ ਤਿਵੇਂ-ਤਿਵੇਂ ਨਿਹਾਲ ਹੁੰਦੇ ਹਨ॥ ੨॥

ਸ੍ਰੀ ਗੁਰ ਅਮਰ ਕਿ ਦੇਵ ਤਰੋਵਰੁ। ਬਡ ਪ੍ਰਤਾਪ ਬਿਸਤਾਰ ਬਰੋਵਰ।
ਆਲ ਬਾਲ ਸਤਿਸੰਗਤਿ ਸੋਹੈ। ਸ਼ੁਭ ਗੁਨ ਗਨ ਦਲ ਸੰਕੁਲ ਸੋਹੈ ॥ ੩ ॥

ਸ੍ਰੀ ਗੁਰੂ ਅਮਰਦਾਸ ਜੀ ਇਕ ਕਲਪ-ਬ੍ਰਿੱਛ ਸਮਾਨ ਹਨ, ਬ੍ਰਿੱਛ ਦੇ ਵਿਸਥਾਰ ਵਾਂਗ ਉਨ੍ਹਾਂ ਦਾ ਵੱਡਾ ਸ੍ਰੇਸ਼ਟ ਪ੍ਰਤਾਪ ਹੈ, ਬ੍ਰਿੱਛ ਦੇ ਘੇਰੇ ਵਾਂਗ ਸਤਿ-ਸੰਗਤ ਸ਼ੋਭਦੀ ਹੈ। ਸੁਭ ਗੁਣ ਬ੍ਰਿੱਛ ਦੀਆਂ ਪੱਤੀਆਂ ਦੇ ਸਮੂਹ ਵਾਂਗ ਸ਼ੋਭ ਰਹੇ ਹਨ॥ ੩॥

ਬਿਸ਼ਿਯਨ ਤੇ ਬਿਰਾਗ ਜਿਸ ਛਾਯਾ। ਬ੍ਰਹਮਗਜਾਨੀ ਦੇਵਨ ਕੋ ਭਾਯਾ।
ਸ੍ਰੀ ਸਤਿਗੁਰ ਪਗ ਪੰਕਜ ਸੇਵਾ। ਇਹੀ ਬੀਜ ਉਪਜਨਿ ਸ਼ੁਭ ਭੇਵਾ ॥੪ ॥

ਵਿਸ਼ੇ ਅਤੇ ਵਿਰਾਗ ਰੂਪੀ ਜਿਸ ਦੀ ਛਾਂ ਹੈ ਅਤੇ ਬ੍ਰਹਮ-ਗਿਆਨੀ ਰੂਪੀ ਦੇਵਤਿਆਂ ਨੂੰ ਚੰਗਾ ਲੱਗਣਾ ਉਸਦਾ ਫਲ ਹੈ। ਸਤਿਗੁਰੂ ਦੇ ਚਰਨ-ਕੰਵਲਾਂ ਦੀ ਸੇਵਾ, ਇਸ ਫਲ ਵਿਚ ਸੁਭ ਬੀਜ ਦੇ ਪੈਦਾ ਹੋਣ ਵਾਂਗ ਹੈ॥ ੪॥

ਭਗਤੀ ਤੁਚਾ ਕਰਤਿ ਦ੍ਰਿੜ ਰਾਖਾ। ਜਹਿਂ ਕਹਿਂ ਸਿੱਖੀ ਦੀਰਘ ਸਾਖਾ।
ਸੱਤਾਸਤ ਬਿਬੇਕ ਸ਼ੁਭ ਸੁਮਨਸ। ਚਾਹਤਿ ਰਹਤਿ ਭਗਤਿ ਗਨਸੁ ਮਨਸ ॥੫ ॥

ਭਗਤੀ ਰੂਪੀ ਛਿੱਲ ਨੇ ਦ੍ਰਿੜ੍ਹ ਕਰਕੇ ਰੱਖਿਆ ਹੈ, ਜਿਥੇ-ਕਿਥੇ ਜਿਹੜੀ ਸਿੱਖੀ ਫੈਲ ਰਹੀ ਹੈ, ਉਹ ਇਸ ਬ੍ਰਿੱਛ ਦੀਆਂ ਟਹਿਣੀਆਂ ਹਨ, ਸਤ, ਅਸਤ ਦਾ ਵਿਚਾਰ ਚੰਗੇ ਫੁੱਲ ਹਨ ਜਿਨ੍ਹਾਂ ਨੂੰ ਸਾਰੇ ਭਗਤ ਆਪਣੇ ਮਨ ਵਿਚ ਚਾਹੁੰਦੇ ਰਹਿੰਦੇ ਹਨ॥ ੫॥

ਜਾਚਕ ਸਿੱਖਜ ਅਨੇਕ ਜਿ ਆਵਤਿ। ਮਨੋਕਾਮਨਾ ਤਤਛਿਨ ਪਾਵਤਿ।
ਜਿਨ ਕੇ ਬਡੇ ਭਾਗ ਜਗ ਜਾਗੇ। ਸੋ ਗੁਰ ਸੁਰ ਤਰੁਵਰੁ ਅਨੁਰਾਗੇ ॥ ੬ ॥

ਅਨੇਕ ਸਿੱਖ ਜਿਹੜੇ ਮੰਗਣ ਵਾਸਤੇ ਆਉਂਦੇ ਸਨ, ਉਹ ਆਪਣੀਆਂ ਮਨੋਂ-ਕਾਮਨਾਵਾਂ ਤੁਰੰਤ ਪ੍ਰਾਪਤ ਕਰ ਲੈਂਦੇ ਸਨ। ਜਿਨ੍ਹਾਂ ਦੇ ਜੱਗ ਵਿਚ ਵੱਡੇ ਭਾਗ ਜਾਗੇ ਸਨ, ਉਹ ਗੁਰੂ ਜੀ ਰੂਪੀ ਕਲਪ-ਬ੍ਰਿੱਛ ਨੂੰ ਵੇਖ ਕੇ ਪ੍ਰੇਮ ਕਰਦੇ ਸਨ॥ ੬॥

ਕੋਸ਼ ਅਤੋਟ ਦੇਤਿ ਨਿਤਿ ਰਹੈਂ। ਦੋਨਹੁ ਹਾਥਨ ਬਾਂਟਤਿ ਅਹੈਂ।
ਜਗਤਿ ਬਿਦਤਿ ਅਜ਼ਮਤਿ ਕੇ ਦਾਤਾ। ਭੁਗਤਿ ਮੁਕਤਿ ਲੇ ਜਿਨਹੁ ਪਛਾਤਾ ॥੭ ॥

ਅਟੁੱਟ ਭੰਡਾਰ ਨਿਤ ਦਿੰਦੇ ਰਹਿੰਦੇ ਹਨ, ਅਤੇ ਦੋਹਾਂ ਹੱਥਾਂ ਨਾਲ ਵੰਡਦੇ ਰਹਿੰਦੇ ਹਨ। ਜੱਗ ਵਿਚ ਕਰਾਮਾਤਾਂ ਦੇ ਦਾਤਾ ਪ੍ਰਗਟ ਹੋਏ ਹਨ, ਜਿਨ੍ਹਾਂ ਨੇ ਉਨ੍ਹਾਂ ਨੂੰ ਪਛਾਣ ਲਿਆ ਹੈ, ਉਨ੍ਹਾਂ ਭੁਗਤੀ ਮੁਕਤੀ ਲੈ ਲਈ ਹੈ॥ ੭॥

ਅਧਿਕ ਕ੍ਰਿਪਾਲ ਨ ਦੁਖ ਦਿਖ ਸੱਕਈਂ। ਸੰਸੇ ਨਾਸ਼ੇ ਜਿਸ ਦਿਸ਼ ਤੱਕਈਂ।
ਕੌਨ ਕੌਨ ਗੁਨ ਬਰਨਨ ਕਰੌਂ। ਸੁਜਸ ਬਿਸਾਲ ਬੁਧਿ ਲਘੁ ਧਰੌਂ ॥ ੮ ॥

ਬਹੁਤ ਕ੍ਰਿਪਾਲੂ ਹਨ, ਕਿਸੇ ਦਾ ਦੁੱਖ ਨਹੀਂ ਵੇਖ ਸਕਦੇ, ਜਿਸ ਪਾਸੇ ਵੀ ਵੇਖਦੇ ਹਨ, ਉਸ ਦੇ ਸਾਰੇ ਦੁੱਖ ਦੂਰ ਹੋ ਜਾਂਦੇ ਹਨ। ਮੈਂ ਉਨ੍ਹਾਂ ਦਾ ਕਿਹੜਾ-ਕਿਹੜਾ ਗੁਣ ਵਰਣਨ ਕਰਾਂ, ਉਨ੍ਹਾਂ ਦਾ ਸ੍ਰੇਸ਼ਟ ਜਸ ਬਹੁਤ ਜ਼ਿਆਦਾ ਹੈ ਤੇ ਮੇਰੀ ਬੁੱਧੀ ਥੋੜ੍ਹੀ ਹੈ॥ ੮॥

ਬਨਹਿ ਬੰਦਨਾ ਪਦ ਅਰਬਿੰਦਾ। ਬੰਸ ਪ੍ਰਕਾਸ਼ਕ ਚੰਦ ਮਨਿੰਦਾ।
ਧਰਿ ਪ੍ਰਤੀਤਿ ਜੋ ਕਾਰ ਕਮਾਵੈਂ। ਭੁਗਤਿ ਰੁ ਮੁਕਤਿ ਮਜੂਰੀ ਪਾਵੈਂ ॥ ੯ ॥

ਉਨ੍ਹਾਂ ਦੇ ਚਰਨ-ਕੰਵਲਾਂ ਤੇ ਬੰਦਨਾ ਕਰਨੀ ਬਣਦੀ ਹੈ। ਉਨ੍ਹਾਂ ਦਾ ਵੰਸ਼ ਚੰਦ ਵਾਂਗ ਪ੍ਰਕਾਸ਼ਮਈ ਹੈ। ਜਿਹੜਾ ਵੀ ਪ੍ਰਤੀਤ ਕਰਕੇ ਕਾਰ ਕਮਾਉਂਦਾ ਹੈ, ਉਹ ਭੁਗਤੀ ਅਤੇ ਮੁਕਤੀ ਮਜ਼ਦੂਰੀ ਵਿਚ ਪਾਉਂਦਾ ਹੈ॥ ੯॥

**ਅਸ ਸਤਿਗੁਰ ਜਿਨ ਸੇਵ੍ਯੋ ਨਾਂਹਿ। ਜਨਮ ਬਾਦ ਤਿਨ ਕੋ ਜਗ ਮਾਂਹਿ।**
**ਏਕ ਪਲਕ ਮੈਂ ਕਰਹਿਂ ਨਿਹਾਲ। ਕੋਟ ਜਨਮ ਕੋ ਕਾਟਹਿਂ ਕਾਲ ॥੧੦॥**

ਜਿਸ ਨੇ ਐਸੇ ਗੁਰੂ ਜੀ ਦੀ ਸੇਵਾ ਨਹੀਂ ਕੀਤੀ, ਉਨ੍ਹਾਂ ਦਾ ਜਨਮ ਇਸ ਜੱਗ ਵਿਚ ਵਿਅਰਥ ਗਿਆ ਹੈ, ਇਕ ਪਲਕ ਵਿਚ ਨਿਹਾਲ ਕਰ ਦਿੰਦੇ ਹਨ ਅਤੇ ਕਰੋੜਾਂ ਜਨਮਾਂ ਦੇ ਕਾਲ ਨੂੰ ਖਤਮ ਕਰ ਦਿੰਦੇ ਹਨ॥ ੧੦॥

**ਅਲਪ ਸੇਵ ਤੇ ਪਰਮ ਪ੍ਰਸੰਨ। ਕਰਤਿ ਸੁਰਨਿ ਤੇ ਭੀ ਬਡ ਧੰਨ !।**
**'ਹਮ ਤੇ ਹੋਵਹਿਂ ਸਿਖ ਪਸ਼ਚਾਤੀ। ਤਿਨਕੀ ਪ੍ਰੀਤਿ ਅਗਾਊ ਜਾਤੀ ॥੧੧॥**

ਥੋੜ੍ਹੀ ਸੇਵਾ ਤੇ ਵੀ ਬਹੁਤ ਪ੍ਰਸੰਨ ਹੋ ਜਾਂਦੇ ਹਨ, ਉਨ੍ਹਾਂ ਨੂੰ ਦੇਵਤਿਆਂ ਨਾਲੋਂ ਵੀ ਵੱਡੀ ਪਦਵੀ ਦਿੰਦੇ ਹਨ, ਕਹਿੰਦੇ ਹਨ, "ਜਿਹੜੇ ਸਾਡੇ ਬਾਅਦ ਸਿੱਖ ਹੋਣਗੇ, ਉਨ੍ਹਾਂ ਦੀ ਪ੍ਰੀਤ ਅਸੀਂ ਪਹਿਲਾਂ ਹੀ ਜਾਣ ਲਈ ਹੈ॥ ੧੧॥

**ਪ੍ਰਾਪਤ ਹੁਇ ਕੱਲਜਾਨ ਮਹਾਂਨ'। ਤਿਨ ਹਿਤ ਬਾਪੀ ਰਚੀ ਸੁਜਾਨ।**
**ਚਹੁਂ ਜੁਗ ਮਹਿਂ ਗੁਰ ਸਮ ਉਪਕਾਰੀ। ਸੁਨ੍ਯੋ ਨਹੀਂ ਨਹਿਂ ਕਿਨਹੂੰ ਉਚਾਰੀ ॥੧੨॥**

ਉਹ ਮਹਾਨ ਕਲਿਆਣ ਪ੍ਰਾਪਤ ਕਰਨਗੇ, ਉਨ੍ਹਾਂ ਵਾਸਤੇ ਇਹ ਸ੍ਰੇਸ਼ਟ ਬਾਉਲੀ ਬਣਾਈ ਹੈ, ਇਹ ਚਾਰੇ ਜੁਗਾਂ ਵਿਚ ਗੁਰੂ ਵਾਂਗ ਉਪਕਾਰੀ ਹੋਵੇਗੀ, ਅਜਿਹਾ ਪਹਿਲਾਂ ਨਾ ਕਿਸੇ ਸੁਣਿਆ ਹੈ ਅਤੇ ਨਾ ਹੀ ਉਚਾਰਨ ਕੀਤਾ ਹੈ"॥ ੧੨॥

**ਅਸ ਗੁਰ ਕੋ ਸਿਮਰਹਿਂ ਜੇ ਨਾਂਹੀ। ਤਿਨ ਸਮ ਤੋਟਾ ਨਹਿਂ ਜਗ ਮਾਂਹੀ।**
**ਕਰਹਿਂ ਬਾਪਿਕਾ ਟਹਿਲ ਬਿਸਾਲਾ ॥ਧਰਹਿਂ ਚੌਂਪ ਚਿਤ ਜੇ ਸਿਖ ਜਾਲਾ ॥੧੩॥**

ਜਿਹੜਾ ਅਜਿਹੇ ਗੁਰੂ ਜੀ ਦਾ ਸਿਮਰਨ ਨਹੀਂ ਕਰਦਾ ਉਸ ਵਰਗਾ ਜੱਗ ਵਿਚ ਹੋਰ ਕੋਈ ਮਾੜਾ ਨਹੀਂ ਹੈ। ਜਿਹੜੇ ਸਮੂਹ ਸਿੱਖ ਦਿਲ ਵਿਚ ਚਾਅ ਧਾਰਨ ਕਰਕੇ ਬਾਉਲੀ ਦੀ ਟਹਿਲ ਸੇਵਾ ਕਰਦੇ ਹਨ॥ ੧੩॥

**ਬਹੁਤ ਨਰਨ ਕੀ ਹੁਇ ਨਿਤਿ ਭੀਰ। ਦੇਗ ਬਿਖੈ ਅਚਿ ਭੋਜਨ ਨੀਰ।**
**ਪਾਕ ਸਿੱਧ ਸਿੱਖ ਬਹੁਤੇ ਕਰੈਂ। ਅੰਨ ਅਨੇਕ ਆਨਿ ਕਰਿ ਧਰੈਂ॥ ੧੪॥**

ਸਦਾ ਹੀ ਬਹੁਤ ਮਨੁੱਖਾਂ ਦੀ ਭੀੜ ਲੱਗੀ ਰਹਿੰਦੀ ਹੈ, ਲੰਗਰ ਵਿਚ ਭੋਜਨ ਪਾਣੀ ਛਕਦੇ ਹਨ। ਬਹੁਤ ਸਿੱਖ ਲੰਗਰ ਤਿਆਰ ਕਰਦੇ ਹਨ ਅਤੇ ਅਨੇਕ ਸਿੱਖ ਅਨਾਜ ਆਦਿ ਲਿਆਉਂਦੇ ਹਨ॥ ੧੪॥

**ਪ੍ਰਾਤਿ ਹੇਤ ਨਿਸ ਰਾਖਇਂ ਨਾਂਹੀ। ਲੇਹਿਂ ਤਿਤਕ ਜੇਤਿਕ ਨਰ ਖਾਂਹੀ।**
**ਭੋਜਨ ਹੋਹਿ ਹਜ਼ਾਰਨ ਕੇਰਾ। ਦੇਹਿਂ ਸਭਿਨਿ ਪਰ ਆਪ ਨ ਹੇਰਾ ॥੧੫॥**

ਰਾਤ ਨੂੰ ਸਵੇਰ ਵਾਸਤੇ ਭੋਜਨ ਪਾਸ ਨਹੀਂ ਰੱਖਦੇ, ਓਨਾ ਹੀ ਲੈਂਦੇ ਹਨ ਜਿੰਨਾ ਸਿੱਖ ਖਾ ਲੈਂਦੇ ਹਨ। ਹਜ਼ਾਰਾਂ ਲੋਕਾਂ ਵਾਸਤੇ ਭੋਜਨ ਤਿਆਰ ਹੁੰਦਾ ਸੀ। ਸਾਰਿਆਂ ਨੂੰ ਭੋਜਨ ਦਿੰਦੇ ਹਨ ਤੇ ਆਪਣਾ-ਪਰਾਇਆ ਨਹੀਂ ਵੇਖਦੇ ਹਨ॥ ੧੫॥

**ਪ੍ਰਿਥਮ ਸਤਿਗੁਰੂ ਪੰਕਤਿ ਲਾਇ। ਲਵਨ ਬਿਹੀਨ ਓਗਰਾ ਖਾਇਂ।**
**ਸੰਗਤਿ ਕੋ ਅਹਾਰ ਸਭਿ ਭਾਂਤਿ। ਸ੍ਵਾਦ ਸਰਸ ਹੁਇ ਪਹਤਿ ਰੁ ਭਾਤਿ ॥੧੬॥**

ਪਹਿਲਾਂ ਸਤਿਗੁਰੂ ਜੀ ਪੰਗਤ ਲਾ ਕੇ ਲੂਣ-ਰਹਿਤ ਦਲੀਆ ਖਾਂਦੇ ਹਨ। ਫਿਰ ਸੰਗਤ ਨੂੰ ਸਭ ਭਾਂਤ ਦਾ ਸਵਾਦੀ, ਰਸਦਾਇਕ ਦਾਲ ਅਤੇ ਚਾਵਲ ਆਦਿ ਭੋਜਨ ਦਿੰਦੇ ਹਨ॥ ੧੬॥

**ਅਪਰ ਸਲਵਣ ਅਨੇਕ ਪ੍ਰਕਾਰਾ। ਗੋਧੂਮ ਚੂਨ ਪਕਾਇਂ ਅਹਾਰਾ।**
**ਸੁੰਦਰ ਮਧੁਰ ਬਨਾਵਹਿਂ ਕਿਤੋ। ਆਇ ਜਾਇ ਨਰ ਖਾਇਸਿ ਜਿਤੋ ॥੧੭॥**

ਹੋਰ ਅਨੇਕ ਪ੍ਰਕਾਰ ਦੀਆਂ ਸਬਜ਼ੀਆਂ ਤਿਆਰ ਹੁੰਦੀਆਂ ਹਨ, ਕਣਕ ਦੇ ਆਟੇ ਦੀਆਂ ਰੋਟੀਆਂ ਪੱਕਦੀਆਂ ਹਨ, ਜਿਸ ਦਾ ਭੋਜਨ ਕਰਦੇ ਹਨ। ਸੁੰਦਰ ਅਤੇ ਸਵਾਦੀ ਭੋਜਨ ਤਿਆਰ ਹੁੰਦਾ ਹੈ ਅਤੇ ਮਨੁੱਖ ਆ ਕੇ ਖਾ ਕੇ ਚਲੇ ਜਾਂਦੇ ਹਨ॥ ੧੭॥

**ਬਰਤਨ ਲਗਹਿ ਦਿਵਸੁ ਮੱਧਜਾਨ। ਨਿਸਾ ਜਾਮ ਲਗ ਲੇ ਕੋ ਆਨਿ।**
**ਕੋਇ ਨ ਅਟਕਾਵਹਿ ਤਹਿਂ ਜਾਤੇ। ਤ੍ਰਿਪਤਿ ਹੋਹਿਂ ਨਰ ਲੇ ਸਭਿ ਖਾਤੇ॥੧੮॥**

ਦੁਪਹਿਰ ਵੇਲੇ ਤੋਂ ਭੋਜਨ ਵਰਤਣਾ ਆਰੰਭ ਹੋ ਜਾਂਦਾ ਹੈ ਤੇ ਫਿਰ ਸ਼ਾਮ ਨੂੰ ਹਨ੍ਹੇਰੇ ਹੋਣ ਤਕ ਵਰਤਦਾ ਰਹਿੰਦਾ ਹੈ। ਉਨ੍ਹਾਂ ਨੂੰ ਲੰਗਰ ਵਿਚ ਜਾਂਦਿਆਂ ਕੋਈ ਵੀ ਨਹੀਂ ਰੋਕਦਾ ਹੈ, ਸਾਰੇ ਮਨੁੱਖ ਰੱਜ ਕੇ ਖਾਂਦੇ ਹਨ॥ ੧੮॥

**ਨਿਤਪ੍ਰਤਿ ਸਤਿਗੁਰ ਦੇਗ ਚਲਾਵੈਂ। ਹੋਹਿ ਛੁਧਾਤੁਰ ਸਭਿ ਕੋ ਖਾਵੈ।**
**ਕਾਰ ਕਰਹਿਂ ਬਾਪੀ ਨਰ ਜੇਈ। ਇਕ ਪੰਕਤਿ ਕਰਿ ਅਚਵਹਿਂ ਤੇਈ॥੧੯॥**

ਸਤਿਗੁਰੂ ਜੀ ਸਦਾ ਹੀ ਲੰਗਰ ਚਲਾਉਂਦੇ ਹਨ, ਜਿੰਨੇ ਵੀ ਭੁੱਖੇ ਹਨ, ਸਭ ਖਾਂਦੇ ਹਨ। ਜਿਹੜੇ ਮਨੁੱਖ ਬਾਉਲੀ ਤੇ ਕਾਰ ਸੇਵਾ ਕਰਦੇ ਹਨ, ਉਹ ਇਕ ਪੰਗਤ ਵਿਚ ਬੈਠ ਕੇ ਭੋਜਨ ਛੱਕਦੇ ਹਨ॥ ੧੯॥

**ਜੁਗ ਤਨਿਯਾ ਸ੍ਰੀ ਗੁਰ ਕੇ ਹੁਤੀ। ਬਡਿਭਾਗਾ ਭਗਤਨਿ ਸ਼ੁਭ ਮਤੀ।**
**ਇਕ ਕੋ ਪਤਿ ਰਾਮਾ ਤਿਸ ਨਾਮਾ। ਰਾਮਦਾਸ ਦੂਸਰ ਅਭਿਰਾਮਾ॥੨੦॥**

ਗੁਰੂ ਜੀ ਦੀਆਂ ਦੋ ਲੜਕੀਆਂ ਹਨ, ਉਹ ਦੋਵੇਂ ਵੱਡੇ ਭਾਗਾਂ ਵਾਲੀਆਂ, ਭਗਤੀ ਵਾਲੀਆਂ ਅਤੇ ਸ਼ੁਭ ਬੁੱਧੀ ਵਾਲੀਆਂ ਹਨ। ਇਕ ਦੇ ਪਤੀ ਦਾ ਨਾਂ ਰਾਮਾ ਹੈ, ਅਤੇ ਦੂਸਰੀ ਦੇ ਪਤੀ ਦਾ ਨਾਂ ਰਾਮਦਾਸ ਹੈ॥ ੨੦॥

**ਸਤਿਗੁਰ ਬਿਖੈ ਭਾਵਨਾ ਭਾਰੀ। ਸੇਵਾ ਕਰਹਿਂ ਅਨੇਕ ਪ੍ਰਕਾਰੀ।**
**ਕਾਰ ਬਾਪਿਕਾ ਕੀ ਮਿਲਿ ਦੋਊ। ਕਰਤਿ ਆਪ ਕਰਿਵਾਵਤਿ ਸੋਊ॥੨੧॥**

ਉਨ੍ਹਾਂ ਦੋਹਾਂ ਦਾ ਸਤਿਗੁਰੂ ਜੀ ਨਾਲ ਬਹੁਤ ਪਿਆਰ ਹੈ। ਉਹ ਅਨੇਕ ਪ੍ਰਕਾਰ ਦੀ ਸੇਵਾ ਕਰਦੇ ਹਨ, ਦੋਵੇਂ ਮਿਲ ਕੇ ਬਾਉਲੀ ਦੀ ਕਾਰ ਸੇਵਾ ਕਰਦੇ ਹਨ ਅਤੇ ਦੂਸਰਿਆਂ ਪਾਸੋਂ ਕਰਵਾਉਂਦੇ ਹਨ॥ ੨੧॥

**ਰਾਮਦਾਸ ਜੀ ਸੰਝ ਸੁਵੇਰ। ਕਰਹਿਂ ਟੋਕਰੇ ਇਕ ਥਲ ਹੇਰਿ।**
**ਕਰਿਕੈ ਕਾਰ ਅਪਰ ਹਟਿ ਜਾਇਂ। ਕਹੀ ਆਦਿ ਸਭਿ ਕਰਿ ਇਕ ਥਾਇ॥੨੨॥**

ਸ੍ਰੀ ਰਾਮਦਾਸ ਜੀ ਸ਼ਾਮ ਨੂੰ ਸਾਰੇ ਟੋਕਰੇ ਇਕੱਠੇ ਕਰਕੇ ਇਕ ਥਾਂ ਤੇ ਰੱਖ ਦਿੰਦੇ ਹਨ। ਜਦ ਹੋਰ ਲੋਕ ਕਾਰ-ਸੇਵਾ ਕਰਕੇ ਹਟ ਜਾਂਦੇ ਸਨ ਅਤੇ ਸਾਰੀਆਂ ਕਹੀਆਂ ਨੂੰ ਵੀ ਇਕ ਥਾਂ ਕਰਦੇ ਹਨ॥ ੨੨॥

**ਧਰਹਿਂ ਸੰਭਾਰਿ ਸਕਲ ਪਸ਼ਚਾਤੀ। ਆਨਿ ਦੇਤਿ ਜਬਿ ਹੋਵਤਿ ਪ੍ਰਾਤੀ।**
**ਕਾਰੀਗਰ ਨਿਜ ਸਾਧਨ ਸਾਰੇ। ਤਿਸੀ ਰੀਤਿ ਤਿਨ ਕੋ ਸੰਭਾਰੇ॥੨੩॥**

ਫਿਰ ਬਾਅਦ ਵਿਚ ਉਨ੍ਹਾਂ ਨੂੰ ਸੰਭਾਲ ਕੇ ਰੱਖ ਦਿੰਦੇ ਹਨ, ਜਦ ਅਗਲੀ ਸਵੇਰ ਹੋਰ ਮਨੁੱਖ ਕਾਰ-ਸੇਵਾ ਵਾਸਤੇ ਆਉਂਦੇ ਹਨ ਤਾਂ ਉਨ੍ਹਾਂ ਨੂੰ ਫਿਰ ਦੇ ਦਿੰਦੇ ਹਨ, ਕਾਰੀਗਰਾਂ ਦੇ ਵੀ ਸਾਰੇ ਹਥਿਆਰ ਅਤੇ ਔਜ਼ਾਰ ਉਸੇ ਰੀਤੀ ਨਾਲ ਸੰਭਾਲ ਕੇ ਰੱਖਦੇ ਹਨ॥ ੨੩॥

**ਅਤਿ ਪ੍ਰਤੀਤ ਅਤਿ ਪ੍ਰੀਤ ਧਰੰਤਾ। ਸ੍ਰੀ ਸਤਿਗੁਰ ਕੀ ਸੇਵ ਕਰੰਤਾ।**
**ਤੈਸੇ ਰਾਮਾ ਦੂਸਰ ਜੋਇ। ਕਾਰ ਬਾਪਿਕਾ ਲਾਗਯੋ ਸੋਇ॥ ੨੪॥**

ਅਤਿ ਪਤੀਤ ਤੇ ਅਤਿ ਪ੍ਰੇਮ ਧਾਰ ਕੇ, ਸ੍ਰੀ ਸਤਿਗੁਰੂ ਜੀ ਦੀ ਸੇਵਾ ਕਰਦੇ ਹਨ। ਉਸ ਤਰ੍ਹਾਂ ਹੀ ਦੂਸਰੇ ਰਾਮਾ ਜੀ ਵੀ ਬਾਉਲੀ ਦੀ ਕਾਰ-ਸੇਵਾ ਵਿਚ ਲਗਿਆ ਹੋਇਆ ਹੈ॥ ੨੪॥

ਕਰਹਿ ਆਪ ਅਰੁ ਕਹਿ ਕਰਿਵਾਵੈ। ਸੇਵਾ ਲਗਜੋ ਨਹੀਂ ਅਲਸਾਵੈ।
ਦੋਨਹੁ ਪਰ ਸਤਿਗੁਰ ਹਿਤ ਕਰੈਂ। ਅਪਨੇ ਭਗਤਿ ਜਾਨਿ ਉਰ ਧਰੈਂ॥੨੫॥

ਆਪ ਕਾਰ-ਸੇਵਾ ਕਰਦੇ ਹਨ ਤੇ ਦੂਸਰਿਆਂ ਨੂੰ ਕਹਿ ਕੇ ਕਰਵਾਉਂਦੇ ਹਨ, ਸੇਵਾ ਵਿਚ ਲੱਗ ਕੇ ਕਦੀ ਆਲਸ ਨਹੀਂ ਕਰਦੇ। ਸਤਿਗੁਰੂ ਜੀ ਦੋਵਾਂ ਨੂੰ ਬਹੁਤ ਪਿਆਰ ਕਰਦੇ ਹਨ, ਉਨ੍ਹਾਂ ਨੂੰ ਆਪਣੇ ਭਗਤ ਜਾਣ ਕੇ ਹਿਰਦੇ ਵਿਚ ਧਾਰਨ ਕਰਦੇ ਹਨ॥ ੨੫॥

ਤਿਨ ਦੋਨੋ ਕਹੁ ਦੇਖਤਿ ਸਾਰੇ। ਕਰਹਿਂ ਪਰਸਪਰ ਬਾਦ ਉਚਾਰੇ।
ਕੋ ਇਕ ਸਿਖ ਇਮਿ ਕਹੈ ਬਨਾਇ। 'ਰਾਮੇ ਪਰ ਗੁਰ ਹਿਤ ਅਧਿਕਾਇ॥੨੬॥

ਉਨ੍ਹਾਂ ਦੋਹਾਂ ਦੀ ਸੇਵਾ ਨੂੰ ਸਾਰੇ ਸਿੱਖ ਵੇਖਦੇ ਹਨ, ਬਾਅਦ ਵਿਚ ਆਪਸ ਵਿਚ ਗੱਲ-ਬਾਤ ਕਰਦੇ ਹਨ। ਕੋਈ ਇਕ ਸਿੱਖ ਇਸ ਤਰ੍ਹਾਂ ਬਣਾ ਕੇ ਕਹਿੰਦਾ ਹੈ, "ਭਾਈ ਰਾਮੇ ਜੀ ਨੂੰ ਗੁਰੂ ਜੀ ਜ਼ਿਆਦਾ ਪਿਆਰ ਕਰਦੇ ਹਨ॥ ੨੬॥

ਨਿਜ ਗਾਦੀ ਪਰ ਦੇਹਿਂ ਬਿਠਾਈ। ਰਾਮਾ ਲੇਹਿ ਜਗਤ ਗੁਰਿਆਈ।
ਨਿਸਦਿਨੁ ਆਇਸੁ ਬਿਖੈ ਚਲੰਤਾ। ਕਰਤਿ ਸੇਵ ਕੋ ਨਹਿਂ ਅਲਸੰਤਾ॥੨੭॥

ਉਸ ਨੂੰ ਹੀ ਆਪਣੀ ਗੱਦੀ ਉਤੇ ਬਿਠਾਉਣਗੇ, ਭਾਈ ਰਾਮਾ ਹੀ ਜਗਤ ਦੀ ਗੁਰਿਆਈ ਲਵੇਗਾ। ਉਹ ਦਿਨ-ਰਾਤ ਆਗਿਆ ਵਿਚ ਚਲਦਾ ਹੈ, ਅਤੇ ਸੇਵਾ ਕਰਦਿਆਂ ਕਦੀ ਵੀ ਆਲਸ ਨਹੀਂ ਕਰਦਾ"॥ ੨੭॥

ਕੇਚਿਤ ਕਹੈਂ ਸਿੱਖ ਪਿਖ ਤੌਰ।'ਰਾਮਦਾਸ ਪਾਵਹਿ ਗੁਰ ਠੌਰ।
ਇਨ ਪਰ ਗੁਰ ਕੀ ਖੁਸ਼ੀ ਘਨੇਰੀ। ਰਿਦੇ ਗਰੀਬੀ ਨਿਤ ਬਹੁਤੇਰੀ॥੨੮॥

ਦੂਸਰੇ ਸਿੱਖ ਵੇਖ ਕੇ ਕਹਿੰਦੇ ਹਨ, "ਰਾਮਦਾਸ ਗੁਰਿਆਈ ਪਾਵੇਗਾ, ਉਨ੍ਹਾਂ ਉਤੇ ਗੁਰੂ ਜੀ ਦੀ ਖ਼ੁਸ਼ੀ ਬਹੁਤ ਜ਼ਿਆਦਾ ਹੈ, ਉਨ੍ਹਾਂ ਦੇ ਹਿਰਦੇ ਸਦਾ ਗਰੀਬੀ ਵਸਦੀ ਹੈ॥ ੨੮॥

ਆਪਾ ਕਬਹੁ ਜਨਾਵਹਿਂ ਨਾਂਹੀ। ਨਿਸ ਦਿਨ ਹਿਤ ਅਤਿ ਸੇਵਾ ਮਾਂਹੀ।
ਇਨਿ ਦਿਸ਼ ਦਿਖਿ ਗੁਰ ਉਰ ਹਰਖੰਤੇ। ਸੇਵਾ ਕੇ ਬਸਿ ਬਿਰਦ ਧਰੰਤੇ॥੨੯॥

ਕਦੇ ਵੀ ਕਿਸੇ ਨੂੰ ਆਪ ਨਹੀਂ ਜਣਾਉਂਦੇ ਹਨ, ਦਿਨ-ਰਾਤ ਅਤਿ ਸੇਵਾ ਵਿਚ ਲੱਗੇ ਰਹਿੰਦੇ ਹਨ, ਇਨ੍ਹਾਂ ਵਲ ਵੇਖ ਕੇ ਗੁਰੂ ਜੀ ਬਹੁਤ ਪ੍ਰਸੰਨ ਹੁੰਦੇ ਹਨ, ਸੇਵਾ ਦੇ ਵੱਸ ਵਿਚ ਹੀ ਆਪਣਾ ਧਰਮ ਧਾਰਨ ਕਰਦੇ ਹਨ"॥ ੨੯॥

ਇਮਿ ਆਪਸ ਮਹਿਂ ਬਾਦਤਿ ਰਹਿਹੀਂ। ਦੋਨਹੁਂ ਦਿਸ਼ ਕੇ ਹਿਤ ਕੀ ਕਹਿਹੀਂ।
ਤਊ ਬਹੁਤ ਜੇ ਸਿੱਖ ਮਹਾਂਨੇ। ਸਤਿਗੁਰ ਭੇਦ ਰਿਦੇ ਕੋ ਜਾਨੇ॥੩੦॥

ਇਸ ਤਰ੍ਹਾਂ ਆਪਸ ਵਿਚ ਚਰਚਾ ਕਰਦੇ ਰਹਿੰਦੇ ਹਨ, ਦੋਵਾਂ ਦੇ ਹਿਤ ਦੀ ਗੱਲ ਕਰਦੇ ਹਨ, ਪਰ ਓਥੇ ਜਿਹੜੇ ਮਹਾਨ ਪੁਰਾਣੇ ਸਿੱਖ ਹਨ, ਉਹ ਸਤਿਗੁਰੂ ਦੇ ਹਿਰਦੇ ਦੇ ਭੇਦ ਨੂੰ ਜਾਣਦੇ ਹਨ॥ ੩੦॥

'ਦੇਖਿ ਗਰੀਬੀ ਪ੍ਰੀਤਿ ਸੁਭਾਊ। ਕਰਨ ਪ੍ਰਤੀਤਿ, ਧਰਨਿ ਉਰ ਭਾਊ।
ਧੀਰਜ,ਖਿਮਾਂ ਆਦਿ ਗੁਣ ਸਾਰੇ। ਜਿਨਿ ਤੇ ਗੁਰ ਪ੍ਰਸੰਨਤਾ ਧਾਰੇਂ॥੩੧॥

ਪੁਰਾਣੇ ਮਹਾਨ ਸਿੱਖ ਇਹ ਕਹਿੰਦੇ ਹਨ, "ਗਰੀਬੀ ਵੇਖੀ ਹੈ, ਸੁਭਾਅ ਹਰ ਇਕ ਨੂੰ ਪ੍ਰੇਮ ਕਰਨ ਵਾਲਾ ਹੈ, ਹਿਰਦੇ ਵਿਚ ਪ੍ਰੇਮ ਧਾਰ ਕੇ ਗੁਰੂ ਜੀ ਤੇ ਪੂਰਨ ਭਰੋਸਾ ਕਰਦੇ ਹਨ, ਧੀਰਜ, ਖਿਮਾਂ ਆਦਿ ਸਾਰੇ ਗੁਣ ਮੌਜੂਦ ਹਨ, ਜਿਨ੍ਹਾਂ ਨੂੰ ਵੇਖ ਕੇ ਸਤਿਗੁਰੂ ਜੀ ਬਹੁਤ ਪ੍ਰਸੰਨ ਹੁੰਦੇ ਹਨ॥ ੩੧॥

ਸੋ ਲਖਿ ਰਾਮਦਾਸ ਮਹਿਂ ਆਛੇ। ਕਹੈਂ ਬਹੁਤੁ 'ਹੁਇ ਇਹੁ ਗੁਰ ਪਾਛੇ।
ਅਰ ਪ੍ਰਸੰਨਤਾ ਗੁਰ ਕੀ ਦੇਖੈਂ। ਇਨ ਪਰ ਸਦ ਹੀ ਹੋਤਿ ਵਿਸ਼ੇਖੈ' ॥੩੨॥

ਇਹ ਸਾਰੇ ਗੁਣ ਅਸੀਂ ਰਾਮਦਾਸ ਜੀ ਵਿਚ ਵੇਖਦੇ ਹਾਂ, ਇਸ ਕਰਕੇ ਬਾਅਦ ਵਿਚ ਇਹ ਹੀ ਗੁਰੂ ਜੀ ਹੋਣਗੇ। ਅਸੀਂ ਗੁਰੂ ਜੀ ਦੀ ਪ੍ਰਸੰਨਤਾ ਨੂੰ ਵੇਖਦੇ ਹਾਂ, ਉਹ ਸਦਾ ਹੀ ਇਨ੍ਹਾਂ ਨੂੰ ਜ਼ਿਆਦਾ ਪਿਆਰ ਕਰਦੇ ਹਨ"॥ ੩੨॥

ਅਸ ਅਨੁਮਾਨ ਕਰਤਿ ਸਿਖ ਬ੍ਰਿੰਦਹਿਂ। ਧਾਰਤਿ ਰਿਦੇ ਸੰਦੇਹ ਬਿਲੰਦਹਿ।
ਇਕ ਦਿਨ ਸਤਿਗੁਰ ਕੇ ਸਭਿ ਤੀਰ। ਦਰਸ਼ਨ ਕਰਤਿ ਭਈ ਸਿਖ ਭੀਰ ॥੩੩॥

ਸਿੱਖ-ਸੰਗਤ ਇਸ ਤਰ੍ਹਾਂ ਅਨੁਮਾਨ ਲਾਉਂਦੀ ਹੈ ਅਤੇ ਹਿਰਦੇ ਵਿਚ ਉਨ੍ਹਾਂ ਵੱਡਾ ਸੰਦੇਹ ਧਾਰਨ ਕੀਤਾ ਹੋਇਆ ਹੈ। ਇਕ ਦਿਨ ਸਿੱਖਾਂ ਦੀ ਇਕ ਭੀੜ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਉਨ੍ਹਾਂ ਦੇ ਪਾਸ ਗਈ॥ ੩੩॥

ਹੁਤੇ ਮੁੱਖਜ ਕੇਚਿਤ ਤਿਨ ਮਾਂਹੂ। ਸੋ ਬੋਲੇ ਸ੍ਰੀ ਸਤਿਗੁਰ ਪਾਹੂ।
ਹਾਥ ਜੋਰਿ ਕਰਿ ਬਿਨਤੀ ਠਾਨੀ। 'ਸਰਬਗ ਆਪ ਸਦਾ ਗੁਨਖਾਨੀ ॥੩੪॥

ਉਨ੍ਹਾਂ ਵਿਚ ਕਈ ਮੁਖੀ ਸਿੱਖ ਵੀ ਸਨ, ਉਹ ਗੁਰੂ ਜੀ ਪਾਸ ਜਾ ਕੇ ਬੋਲੇ ਅਤੇ ਹੱਥ ਜੋੜ ਕੇ ਇਸ ਤਰ੍ਹਾਂ ਬੇਨਤੀ ਕੀਤੀ, "ਆਪ ਜੀ ਸਦਾ ਹੀ ਗੁਣਾਂ ਦੀ ਖਾਣ ਹੋ॥ ੩੪॥

ਕਿਹ ਸੋਂ ਨਹੀਂ ਸਨੇਹ ਤੁਮਾਰਾ। ਕੇਵਲ ਸੇਵਕ ਬਸਿ ਅਨੁਸਾਰਾ।
ਸ੍ਰੀ ਨਾਨਕ ਤਜਿ ਸੁਤ ਗੁਨਖਾਨੀ। ਦਾਸ ਬਿਠਾਯਹੁ ਅਪਨਿ ਸਥਾਨੀ ॥੩੫॥

ਕਿਸ ਨਾਲ ਆਪ ਜੀ ਦਾ ਪਿਆਰ ਨਹੀਂ ਹੈ, ਆਪ ਸਦਾ ਹੀ ਆਪਣੇ ਸੇਵਕਾਂ ਦੇ ਵੱਸ ਵਿਚ ਰਹਿੰਦੇ ਹੋ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਪੁੱਤਰਾਂ ਨੂੰ ਛੱਡ ਕੇ, ਇਕ ਸੇਵਕ ਨੂੰ ਆਪਣੇ ਥਾਂ ਗੱਦੀ ਤੇ ਬਿਠਾਇਆ ਸੀ॥ ੩੫॥

ਤਿਮਿ ਸ੍ਰੀ ਅੰਗਦ ਬਸਿ ਹ੍ਵੈ ਸੇਵਾ। ਤੁਮਹਿ ਬਿਠਾਯਹੁ ਜਗ ਗੁਰਦੇਵਾ!।
ਨਿਜ ਅਨੁਸਾਰਿ ਪੁੱਤ੍ਰ ਨਹਿਂ ਜਾਨੇ।ਅਜਰ ਜਰਨ ਗੁਨ ਹੀਨ ਪਛਾਨੇ ॥੩੬॥

ਉਸ ਤਰ੍ਹਾਂ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸੇਵਾ ਦੇ ਵੱਸ ਹੋ ਕੇ ਤੁਹਾਨੂੰ ਜਗਤ ਦਾ ਗੁਰਦੇਵ ਬਣਾਇਆ ਹੈ, ਆਪਣੇ ਅਨੁਸਾਰ ਆਪਣੇ ਪੁੱਤਰਾਂ ਨੂੰ ਨਾ ਜਾਣਿਆ, ਨਾ ਜਰੇ ਜਾਣ ਵਾਲੇ ਨੂੰ ਜਰਨ ਵਾਲੇ ਨੇ ਉਨ੍ਹਾਂ ਨੂੰ ਗੁਣਹੀਣ ਪਛਾਣਿਆ॥ ੩੬॥

ਤਿਮਿ ਸੁਭਾਵ ਰਾਵਰ ਕੋ ਜਾਨਜੋ। ਦਾਸਨ ਕੇ ਬਸਿ ਇਹੁ ਪ੍ਰਨ ਠਾਨਜੋ।
ਸਾਕ ਆਪ ਕੇ ਦੋਨਹੁ ਜੇਈ। ਸੇਵਕ ਭੀ ਬਿਸਾਲ ਹੈਂ ਤੇਈ॥ ੩੭॥

ਉਸ ਤਰ੍ਹਾਂ ਦਾ ਹੀ ਉਨ੍ਹਾਂ ਦਾ ਸੁਭਾਵ ਜਾਣਿਆ ਹੈ, ਤੁਸੀਂ ਵੀ ਦਾਸਾਂ ਦੇ ਵੱਸ ਰਹਿਣਾ ਪ੍ਰਣ ਕੀਤਾ ਹੋਇਆ ਹੈ, ਆਪ ਜੀ ਦੇ ਜਿਹੜੇ ਦੋਵੇਂ ਸੰਬੰਧੀ (ਜਵਾਈ) ਹਨ, ਉਹ ਆਪ ਜੀ ਦੇ ਉੱਤਮ ਸੇਵਕ ਵੀ ਹਨ॥ ੩੭॥

ਦੋਨਹੁ ਸੇਵਾ ਕਰਹਿਂ ਬਿਸਾਲਾ। ਘਾਲਹਿਂ ਘਾਲ ਜਾਲ ਸਭਿ ਕਾਲਾ।
ਗੁਰ ਸੰਗਤਿ ਕੀ ਸੇਵਾ ਠਾਨਹਿਂ। ਬਾਪੀ ਕਾਰ ਕਰਤਿ ਹਿਤ ਮਾਨਹਿਂ ॥੩੮॥

ਦੋਵੇਂ ਬਹੁਤ ਸੇਵਾ ਕਰਦੇ ਹਨ, ਹਰ ਸਮੇਂ ਬਹੁਤ ਕਮਾਈ ਕਮਾਉਂਦੇ ਹਨ, ਗੁਰ ਸੰਗਤ ਦੀ ਸੇਵਾ ਕਰਦੇ ਹਨ ਅਤੇ ਬਾਉਲੀ ਦੀ ਕਾਰ-ਸੇਵਾ ਹਿਤ ਮੰਨ ਕੇ ਕਰਦੇ ਹਨ॥ ੩੮॥

ਸਭਿ ਬਿਧਿ ਸੋਂ ਸਮਾਨ ਹੈਂ ਤੁਮ ਕੋ। ਤਊ ਹੋਤਿ ਸੰਸੈ ਸਭਿ ਹਮ ਕੋ।
ਸਤਿਗੁਰ ਪੂਰਨ ਸਰਬ ਸਮਾਨ। ਏਕ ਦ੍ਰਿਸ਼ਟਿ ਸਭਿ ਪਰ ਬ੍ਰਹਮ ਗਜਾਨ ॥੩੯॥

ਸਭ ਤਰ੍ਹਾਂ ਨਾਲ ਉਹ ਤੁਹਾਡੇ ਵਾਸਤੇ ਬਰਾਬਰ ਹਨ, ਫਿਰ ਵੀ ਸਾਨੂੰ ਸਾਰਿਆਂ ਨੂੰ ਇਕ ਸੰਦੇਹ ਹੈ। ਸਤਿਗੁਰੂ ਪੂਰਨ ਸਰਬ ਸਮਾਨ ਹਨ, ਸਭ ਉਤੇ ਇਕੋ ਹੀ ਬ੍ਰਹਮ-ਗਿਆਨ ਦੀ ਦ੍ਰਿਸ਼ਟੀ ਹੈ॥ ੩੯॥

**ਬਾਦਹਿਂ ਆਪਸ ਮਹਿਂ ਹਮ ਐਸੇ। ਦੋਨੋ ਦੀਖਤਿ ਹੈਂ ਇਕ ਜੈਸੇ।**
**ਕ੍ਰਿਪਾ ਦ੍ਰਿਸ਼ਟਿ ਤੁਮ ਧਾਰਨ ਕਰੋ। ਇਕ ਸਮ ਦੋਨਹੁ ਸੋਂ ਹਿਤ ਧਰੋ॥੪੦॥**

ਅਸੀਂ ਇਕ ਦੂਸਰੇ ਨਾਲ ਵਾਦ-ਵਿਵਾਦ ਇਸ ਕਰਕੇ ਕਰਦੇ ਹਾਂ ਕਿ ਸਾਨੂੰ ਦੋਵੇਂ ਇਕੋ ਜਿਹੇ ਦਿਖਾਈ ਦਿੰਦੇ ਹਨ ? ਤੁਸੀਂ ਦੋਹਾਂ ਉਤੇ ਕਿਰਪਾ-ਦ੍ਰਿਸ਼ਟੀ ਧਾਰਨ ਕੀਤੀ ਹੋਈ ਹੈ ਅਤੇ ਦੋਹਾਂ ਨੂੰ ਇਕ ਸਮਾਨ ਪਿਆਰ ਕਰਦੇ ਹੋ॥ ੪੦॥

**ਤਊ ਦੇਖੀਯਤਿ ਕਬਿ ਕਬਿ ਐਸੇ। ਰਾਮਦਾਸ ਪਰ ਹੁਇ ਬਹੁ ਜੈਸੇ।**
**ਸੋ ਭੀ ਸੇਵਾ ਕਰਹਿ ਘਨੇਰੀ। ਨਿਸ ਦਿਨ ਲਗਯੋ ਰਹਤਿ ਬਿਨ ਬੇਰੀ॥੪੧॥**

ਫਿਰ ਵੀ ਕਦੀ-ਕਦੀ ਸਾਨੂੰ ਇਸ ਤਰ੍ਹਾਂ ਵਿਖਾਈ ਦਿੰਦਾ ਹੈ ਕਿ ਜਿਵੇਂ ਆਪ ਜੀ ਸ੍ਰੀ ਰਾਮਦਾਸ ਨੂੰ ਜ਼ਿਆਦਾ ਪਿਆਰ ਕਰਦੇ ਹੋ। ਉਹ ਵੀ ਬਹੁਤ ਸੇਵਾ ਕਰਦੇ ਹਨ, ਰਾਤ-ਦਿਨ ਸੇਵਾ ਵਿਚ ਜੁੱਟੇ ਰਹਿੰਦੇ ਹਨ॥ ੪੧॥

**ਹੋਵਹਿ ਇਨ ਮਹਿਂ ਕਵਨ ਬਿਸਾਲਾ। ਕੋ ਕਰਿ ਹੈ ਨਿਜ ਬੰਸ ਉਜਾਲਾ।**
**ਤਾਰਤੰਮਤਾ ਪ੍ਰੇਮ ਮਝਾਰੇ। ਕਿਮਿ ਜਾਨਹਿਂ ਸਿਖ ਸੇਵਕ ਸਾਰੇ॥ ੪੨॥**

ਇਨ੍ਹਾਂ ਦੋਹਾਂ ਵਿਚ ਕਿਹੜਾ ਉੱਤਮ ਅਤੇ ਸ੍ਰੇਸ਼ਟ ਹੈ ਜਿਹੜਾ ਆਪਣੇ ਵੰਸ਼ ਨੂੰ ਰੌਸ਼ਨ ਕਰੇਗਾ। ਆਪ ਜੀ ਦਾ ਪ੍ਰੇਮ ਕਿਸ ਵਿਚ ਘੱਟ-ਵੱਧ ਹੈ, ਇਸ ਬਾਰੇ ਸਾਰੇ ਸਿੱਖ-ਸੇਵਕ ਕਿਸ ਤਰ੍ਹਾਂ ਜਾਣਨਗੇ॥ ੪੨॥

**ਕਹੇ ਆਪ ਕੇ ਲੇਹਿਂ ਪਛਾਨੂ। ਸਿਖ ਬਾਦਹਿਂ ਹੁਇ ਸੰਸੈ ਹਾਨੂ॥**
**ਕ੍ਰਿਪਾ ਕਰਹੁ ਚਾਹਤਿ ਸਭਿ ਪੂਛਾ। ਸੁਨਿ ਰਾਵਰਿ ਤੇ ਬਾਕਨਿ ਸੂਛਾ॥ ੪੩॥**

ਆਪ ਜੀ ਦੇ ਕਹਿਣ ਉਤੇ ਪਛਾਣ ਲੈਣਗੇ ਅਤੇ ਸਿੱਖਾਂ ਦੇ ਵਾਦ-ਵਿਵਾਦ ਦੇ ਸਾਰੇ ਸੰਦੇਹ ਦੂਰ ਹੋ ਜਾਣਗੇ। ਕਿਰਪਾ ਕਰੋ ਸਾਰਿਆਂ ਨੇ ਚਾਹ ਕੇ ਪੁਛਿਆ ਹੈ, ਆਪ ਪਵਿੱਤਰ ਬਚਨ ਸੁਣਾਓ, ਭਾਵ ਸਾਡੇ ਇਸ ਪ੍ਰਸ਼ਨ ਦਾ ਪਵਿੱਤਰ ਉਤਰ ਸੁਣਾਓ॥ ੪੩॥

**ਸੁਨਿ ਸਿੱਖਨ ਤੇ ਸਤਿਗੁਰ ਤਬੈ। ਅਰੁ ਮਨ ਕੀ ਜਾਨਤਿ ਭੇ ਸਬੈ।**
**ਉੱਤਰ ਦੇਨਿ ਉਦਿਤਿ ਗੁਰ ਭਏ। ਜਿਨ ਬਹੁ ਦਾਸਨ ਕੋ ਸੁਖ ਦਏ॥੪੪॥**

ਤਦ ਸਿੱਖਾਂ ਪਾਸੋਂ ਇਹ ਸੁਣ ਕੇ ਸਤਿਗੁਰੂ ਜੀ, ਜਿਹੜੇ ਸਾਰਿਆਂ ਦੇ ਮਨਾਂ ਦੀਆਂ ਗੱਲਾਂ ਜਾਣਦੇ ਸਨ, ਅਤੇ ਜਿਹੜੇ ਹਰ ਸਮੇਂ ਆਪਣੇ ਦਾਸਾਂ ਨੂੰ ਸੁੱਖ ਦਿੰਦੇ ਸਨ, ਉੱਤਰ ਦੇਣ ਵਾਸਤੇ ਤਿਆਰ ਹੋ ਗਏ॥ ੪੪॥

*ਪਹਿਲੀ ਰਾਸ ਦਾ ਛਪਵੰਝਵਾਂ ਅਧਿਆਇ ਸਮਾਪਤ ਹੋਇਆ॥ ੫੬॥*



# ਅਧਿਆਇ ਸਤਵੰਞਵਾਂ

*ਸਿੱਖਾਂ ਦੇ ਪ੍ਰਸ਼ਨ ਦਾ ਉੱਤਰ*

ਦੋਹਰਾ-ਸੁਨਿ ਸਿੱਖਨ ਕੇ ਬਚਨ ਕੋ ਸੰਸੈ ਸੁਨਜੋ ਬਿਸਾਲ।
ਕ੍ਰਿਪਾ ਦ੍ਰਿਸ਼ਟਿ ਤੇ ਦੇਖਿ ਕਰਿ ਬੋਲੇ ਗੁਰੂ ਕ੍ਰਿਪਾਲ॥ ੧॥

ਸਿੱਖਾਂ ਦੀ ਗੱਲ ਸੁਣ ਕੇ ਜਦ ਕ੍ਰਿਪਾਲੂ ਗੁਰੂ ਜੀ ਨੇ ਉਨ੍ਹਾਂ ਨੂੰ ਬਹੁਤ ਸੰਸੇ ਵਿਚ ਵੇਖਿਆ ਤਾਂ ਉਹ ਕਿਰਪਾ-ਦ੍ਰਿਸ਼ਟੀ ਨਾਲ ਉਨ੍ਹਾਂ ਵੱਲ ਵੇਖ ਕੇ ਬੋਲੇ॥ ੧॥

ਚੌਪਈ-'ਜਗ ਕੇ ਬਿਖੈ ਏਕ ਨਰ ਨੇਮੀ। ਨੇਮ ਨਿਬਾਹਤਿ ਚਾਹਤਿ ਛੇਮੀ।
ਇਕ ਪ੍ਰੇਮੀ ਨਰ ਨੇਮ ਬਿਹੀਨਾ। ਰੈਨਿ ਦਿਵਸ ਏਕੈ ਲਿਵਲੀਨਾ॥ ੨॥

"ਜੱਗ ਵਿਚ ਇਕ ਮਨੁੱਖ ਮਰਯਾਦਾ ਸਹਿਤ ਹੈ, ਉਹ ਮਰਯਾਦਾ ਦਾ ਨਿਰਬਾਹ ਕਰਕੇ ਹੀ ਮੁਕਤੀ ਪ੍ਰਾਪਤ ਕਰਨਾ ਚਾਹੁੰਦਾ ਹੈ। ਇਕ ਪ੍ਰੇਮੀ ਮਨੁੱਖ ਮਰਯਾਦਾ ਰਹਿਤ ਹੈ, ਉਹ ਪ੍ਰੇਮ ਵਿਚ ਮਗਨ ਹੋ ਕੇ ਇਕ ਪ੍ਰਭੂ ਵਿਚ ਲਿਵਲੀਨ ਰਹਿੰਦਾ ਹੈ॥ ੨॥

ਪ੍ਰੇਮ ਪ੍ਰਵਾਹ ਵਧੈ ਨਿਤਿ ਜਿਨਕੇ। ਵਸੀ ਹੋਤਿ ਪੁਰਖੋਤਮ ਤਿਨਕੇ।
ਬਿਨਾਂ ਪ੍ਰੇਮ ਸਿਮਰਨ ਅਰੁ ਸੇਵਾ। ਫਲ ਕੁਛ ਥੋਰੋ ਹੁਇ ਲਖਿ ਏਵਾ॥ ੩॥

ਜਿਨ੍ਹਾਂ ਦੇ ਹਿਰਦੇ ਵਿਚ ਨਿਤ ਪ੍ਰੇਮ ਪ੍ਰਵਾਹ ਵਧਦਾ ਰਹਿੰਦਾ ਹੈ, ਪ੍ਰਭੂ ਉਸ ਦੇ ਵੱਸ ਵਿਚ ਹੋ ਜਾਂਦਾ ਹੈ। ਪ੍ਰੇਮ ਤੋਂ ਬਗੈਰ ਸਿਮਰਨ ਅਤੇ ਸੇਵਾ ਨਾਲ ਥੋੜ੍ਹਾ ਫਲ ਪ੍ਰਾਪਤ ਹੁੰਦਾ ਹੈ, ਇਸ ਤਰ੍ਹਾਂ ਜਾਣੋਂ॥ ੩॥

ਇਨ ਦੋਨਹੁ ਮਹਿਂ ਪਰਖਹੁ ਪ੍ਰੇਮ। ਤਾਰਤੰਮ ਜਿਮ ਤਿਮ ਲਹਿਂ ਛੇਮ।
ਪ੍ਰਭੁ ਬਸਿ ਹੋਤਿ ਪ੍ਰੇਮ ਲਖਿ ਘਨੋ। ਅੰਗ ਸੰਗ ਰਹਿ ਨਿਤ ਹਿਤ ਸਨੋ॥ ੪॥

ਇਨ੍ਹਾਂ ਦੋਹਾਂ ਵਿਚ ਪ੍ਰੇਮ ਦੀ ਪਰਖ ਕਰਦਾ ਹਾਂ, ਜਿਵੇਂ ਪ੍ਰੇਮ ਵੱਧ-ਘੱਟ ਹੋਵੇਗਾ ਤਿਵੇਂ ਸੁਖ ਲੈਣਗੇ। ਡੂੰਘਾ ਪਿਆਰ ਵੇਖ ਕੇ ਪ੍ਰਭੂ ਵੱਸ ਹੋ ਜਾਂਦਾ ਹੈ, ਅੰਗ ਸੰਗ ਰਹਿ ਕੇ ਨਿਤ ਪ੍ਰੇਮ ਕਰਦਾ ਹੈ॥ ੪॥

ਪਰਖੇ ਜਾਇਂ ਨ ਜੇ ਤੁਮ ਪਾਸੀ। ਜਿਸਕੇ ਰਿਦੇ ਪ੍ਰੇਮ ਅਬਿਨਾਸ਼ੀ।
ਤੌ ਹਮ ਪਰਖ ਦੇਹਿਂ ਤੁਮ ਤਾਈਂ। ਰਾਖਹੁ ਗੋਪ ਨ ਕਹਹੁ ਕਦਾਈ'॥ ੫॥

ਜਿਹੜੇ ਤੁਹਾਡੇ ਪਾਸੋਂ ਪਰਖੇ ਨਹੀਂ ਗਏ ਹਨ। ਹੁਣ ਅਸੀਂ ਤੁਹਾਡੇ ਵਾਸਤੇ ਪਰਖ ਦਿੰਦੇ ਹਾਂ ਕਿ ਕਿਸ ਦੇ ਹਿਰਦੇ ਵਿਚ ਪ੍ਰਭੂ ਲਈ ਪ੍ਰੇਮ ਜ਼ਿਆਦਾ ਹੈ। ਤੁਸੀਂ ਹਾਲੇ ਗੁਪਤ ਰੱਖੋ, ਇਨ੍ਹਾਂ ਵਿਚੋਂ ਕਿਸੇ ਨੂੰ ਵੀ ਨਾ ਕਹੋ"॥ ੫॥

ਸਿੱਖਨ ਕੇ ਸੰਦੇਹ ਬਿਨਾਸ਼ਨ। ਨਿਜ ਪਾਛੇ ਥਾਪਨ ਸਿੰਘਾਸਨ।
ਪਰਖਨ ਹਿਤ ਸ੍ਰੀ ਸਤਿਗੁਰ ਪੂਰੇ। ਜੁਗਲ ਹਕਾਰਨ ਕਰੇ ਹਦੂਰੇ॥ ੬॥

ਸਿੱਖਾਂ ਦੇ ਸੰਦੇਹ ਨੂੰ ਦੂਰ ਕਰਦੇ ਹਾਂ, ਕਿ ਆਪਣੇ ਪਿੱਛੋਂ ਸਿੰਘਾਸਣ ਤੇ ਕਿਸ ਨੂੰ ਬਿਠਾਉਣਾ ਹੈ। ਉਨ੍ਹਾਂ ਦੀ ਪਰਖ ਕਰਨ ਵਾਸਤੇ ਪੂਰਨ ਸਤਿਗੁਰੂ ਨੇ, ਦੋਵਾਂ (ਸ੍ਰੀ ਰਾਮਾ ਅਤੇ ਸ੍ਰੀ ਰਾਮਦਾਸ) ਨੂੰ ਆਪਣੇ ਪਾਸ ਬੁਲਾਇਆ॥ ੬॥

ਰਾਮਾ ਰਾਮਦਾਸ ਤਬਿ ਆਏ। ਪਾਸ ਬਾਪਿਕਾ ਗੁਰੂ ਸਿਧਾਏ।
ਲਏ ਲਸ਼ਟਕਾ ਹਾਥ ਮਝਾਰੀ। ਬ੍ਰਿੱਧ ਅਵਸਥਾ ਤਨ ਮਹਿਂ ਭਾਰੀ॥ ੭॥

ਸ੍ਰੀ ਰਾਮਾ ਅਤੇ ਸ੍ਰੀ ਰਾਮਦਾਸ ਤਦ ਆਏ, ਗੁਰੂ ਜੀ ਉਨ੍ਹਾਂ ਨੂੰ ਲੈ ਕੇ ਬਾਉਲੀ ਪਾਸ ਚਲੇ ਗਏ। ਗੁਰੂ ਜੀ ਨੇ ਆਪਣੇ ਹੱਥ ਵਿਚ ਸੋਟੀ ਫੜੀ ਹੋਈ ਸੀ, ਕਿਉਂਕਿ ਸਰੀਰ ਬਹੁਤ ਬ੍ਰਿੱਧ ਹੋ ਗਿਆ ਸੀ॥ ੭॥

ਖਰੇ ਹੋਇ ਅਵਲੋਕਜੋ ਥਾਂਨ। ਰਾਮੇ ਸੋਂ ਤਬਿ ਕੀਨ ਬਖਾਨ।
'ਇਹਾਂ ਹਮਾਰੇ ਬੈਠਨਿ ਕਾਰਨਿ। ਰੁਚਿਰ ਬੇਦਕਾ ਕਰੋ ਸੁਧਾਰਨਿ' ॥ ੮ ॥

ਖੜੇ ਹੋ ਕੇ ਇਕ ਚੰਗਾ ਥਾਂ ਵੇਖਿਆ ਤੇ ਰਾਮੇ ਨੂੰ ਕਿਹਾ, "ਏਥੇ ਸਾਡੇ ਬੈਠਣ ਵਾਸਤੇ ਇਕ ਸੁੰਦਰ ਥੜ੍ਹਾ ਬਣਾਓ" ॥ ੮ ॥

ਇਮਿ ਕਹਿ ਸਤਿਗੁਰ ਕਰੀ ਲਕੀਰ। 'ਇਸ ਬਿਧਿ ਚਿਨਵਾਵਹੁ ਥਲ ਥੀਰ'।
ਬਹੁਰੋ ਦਿਸ਼ਾ ਦੂਸਰੀ ਗਏ। ਤਹਿਂ ਸਥਾਨ ਪਿਖਿ ਠਾਂਢੇ ਭਏ॥ ੯ ॥

ਇਹ ਕਹਿ ਕੇ ਸਤਿਗੁਰੂ ਨੇ ਸੋਟੀ ਨਾਲ ਲਕੀਰ ਖਿੱਚ ਦਿੱਤੀ ਅਤੇ ਕਿਹਾ, "ਇਸ ਤਰ੍ਹਾਂ ਮੇਰੇ ਬੈਠਣ ਦਾ ਥਾਂ ਬਣਾਵੋ" ਫਿਰ ਗੁਰੂ ਜੀ ਦੂਸਰੇ ਪਾਸੇ ਵਲ ਗਏ, ਉੱਥੇ ਵੀ ਇਕ ਥਾਂ ਵੇਖ ਕੇ ਖਲੋ ਗਏ॥ ੯ ॥

ਰਾਮਦਾਸ ਕੀ ਦਿਸ਼ਾ ਨਿਹਾਰਾ। ਕਰਨ ਕਾਰ ਕੋ ਗੁਰੂ ਉਚਾਰਾ।
'ਇਸ ਦਿਸ਼ ਬੈਠਨ ਹੇਤ ਹਮਾਰੇ। ਥੜੀ ਬਨਾਵਹੁ ਰੁਚਿਰ ਪ੍ਰਕਾਰੇ' ॥੧੦ ॥

ਫਿਰ ਸ੍ਰੀ ਰਾਮਦਾਸ ਜੀ ਵਲ ਵੇਖਿਆ ਅਤੇ ਕਾਰ-ਸੇਵਾ ਕਰਨ ਵਾਸਤੇ ਗੁਰੂ ਜੀ ਨੇ ਬਚਨ ਕੀਤਾ, "ਇਸ ਥਾਂ ਸਾਡੇ ਬੈਠਣ ਵਾਸਤੇ ਸੁੰਦਰ ਥੜ੍ਹਾ ਬਣਾਵੋ" ॥ ੧੦ ॥

ਕਰਿ ਲਕੀਰ ਕੋ ਤਿਸਹਿ ਬਤਾਯਹੁ। 'ਇਸ ਬਿਧਿ ਕਹਿ ਕਰਿ ਤੁਮ ਚਿਨਵਾਯਹੁ।
ਇਸ ਪਰ ਬੈਠਹਿਂ ਪ੍ਰਾਤਾਕਾਲ। ਤਿਸ ਪਰ ਸੰਧਜਾ ਹੁਇ ਸੁਖ ਨਾਲ' ॥੧੧ ॥

ਇਕ ਲਕੀਰ ਖਿੱਚ ਕੇ ਉਨ੍ਹਾਂ ਨੂੰ ਦੱਸਿਆ, "ਇਸ ਤਰੀਕੇ ਨਾਲ ਤੁਸੀਂ ਥੜ੍ਹਾ ਬਣਾਓ। ਇਸ ਥੜ੍ਹੇ ਤੇ ਸਵੇਰ ਵੇਲੇ ਬੈਠਿਆ ਕਰਾਂਗੇ ਤੇ ਭਾਈ ਰਾਮੇ ਵਾਲੇ ਥੜ੍ਹੇ ਤੇ ਸ਼ਾਮ ਵੇਲੇ ਬੈਠਾਂਗੇ" ॥ ੧੧ ॥

ਇਮਿ ਬਤਾਇ ਸ੍ਰੀ ਸਤਿਗੁਰ ਗਏ। ਤਿਸ ਥਲ ਦੋਨਹੁ ਖਿਰਤਾ ਲਏ।
ਪ੍ਰਿਥਕ ਪ੍ਰਿਥਕ ਥਲ ਬੈਠਨਿ ਕੇਰਾ। ਲਗੇ ਕਰਾਵਨਿ ਕੋ ਤਿਸ ਬੇਰਾ ॥੧੨ ॥

ਇਸ ਤਰ੍ਹਾਂ ਸਮਝਾ ਕੇ ਸਤਿਗੁਰੂ ਜੀ ਚਲੇ ਗਏ, ਦੋਵੇਂ ਉਸ ਥਾਂ ਖੜੇ ਰਹੇ। ਹੌਲੀ-ਹੌਲੀ ਬੈਠਣ ਵਾਸਤੇ ਥੜ੍ਹਾ ਬਣਾਉਣ ਲੱਗੇ॥ ੧੨ ॥

ਦਿਨ ਸਗਰੇ ਮਹਿਂ ਕਾਰ ਕਰਾਏ। ਸੰਧਜਾ ਭਈ ਗੁਰੂ ਤਬਿ ਆਏ।
ਕਰੀ ਜੁ ਰਾਮੇ ਪੂਰਬ ਹੇਰੀ। ਪਰਖਨ ਹਿਤ ਬੋਲੇ ਤਿਸ ਬੇਰੀ॥ ੧੩ ॥

ਸਾਰਾ ਦਿਨ ਜਦ ਕਾਰ-ਸੇਵਾ ਕਰਦਿਆਂ ਲੰਘ ਗਿਆ, ਜਦ ਸ਼ਾਮ ਹੋ ਗਈ ਤਾਂ ਗੁਰੂ ਜੀ ਆ ਗਏ। ਜਿਹੜਾ ਥੜ੍ਹਾ ਰਾਮੇ ਬਣਾਇਆ ਸੀ ਉਸ ਨੂੰ ਪਹਿਲਾਂ ਵੇਖਿਆ, ਉਸ ਨੂੰ ਪਰਖ ਕੇ ਗੁਰੂ ਜੀ ਬੋਲੇ॥ ੧੩ ॥

'ਇਹ ਤੋ ਨੀਕੀ ਨਹੀ ਬਨਾਈ। ਬੈਠਨ ਹੇਤ ਨ ਹਮ ਕਹੁ ਭਾਈ।
ਕਰਜੋ ਖੇਦ ਸਭਿ ਨਿਸ਼ਫਲ ਗਯੋ। ਟੇਢੀ ਕੰਧ ਉਸਾਰਤਿ ਭਯੋ ॥ ੧੪ ॥

'ਇਹ ਤਾਂ ਤੂੰ ਚੰਗਾ ਨਹੀਂ ਬਣਾਇਆ ਹੈ, ਬੈਠਣ ਵਾਸਤੇ ਇਹ ਸਾਨੂੰ ਚੰਗਾ ਨਹੀਂ ਲੱਗਾ, ਜਿੰਨੀ ਵੀ ਤੂੰ ਮਿਹਨਤ ਕੀਤੀ ਹੈ, ਸਭ ਬੇਕਾਰ ਗਈ ਹੈ। ਤੁਸੀਂ ਥੜ੍ਹੇ ਦੀ ਕੰਧ ਹੀ ਟੇਢੀ ਬਣਾਈ ਹੈ॥ ੧੪ ॥

ਢਾਹਿ ਦੇਹੁ ਨਹਿਂ ਦੇਰਿ ਕਰੀਜਹਿ। ਹਮਰੋ ਕਹਜੋ ਨੀਕ ਸੁਨਿ ਲੀਜਹਿ।
ਇਤਿ ਦਿਸ਼ ਸੁਧੀ ਭੀਤ ਚਿਨਾਵਹੁ। ਬਹੁਰ ਬੇਦਕਾ ਭਲੇ ਬਨਾਵਹੁ' ॥੧੫ ॥

ਇਸ ਨੂੰ ਫੌਰਨ ਢਾਹ ਦੇਵੇ ਤੇ ਇਸ ਵਿਚ ਕੋਈ ਦੇਰ ਨਾ ਕਰੋ, ਸਾਡਾ ਕਿਹਾ ਵੀ ਚੰਗੀ ਤਰ੍ਹਾਂ ਸੁਣ ਲਵੋ। ਇਸ ਪਾਸੇ ਸਿੱਧੀ ਕੰਧ ਬਣਾਓ, ਫਿਰ ਚੰਗਾ ਥੜ੍ਹਾ ਬਣਾਵੋ"॥ ੧੫॥

ਸੁਨਿ ਰਾਮੇ ਮਨ ਭੰਗ ਬਨਜੋ ਹੈ। ਨਿਜ ਮਤ ਆਛੀ ਜਾਨਿ ਭਨਜੋ ਹੈ।
'ਜਿਮ ਤੁਮ ਕਹਜੋ ਤਥਾ ਬਨਵਾਈ। ਕੋ ਕਾਰਨ ਭਾ ਰਿਦੈ ਨ ਭਾਈ॥੧੬॥

ਇਹ ਸੁਣ ਕੇ ਰਾਮੇ ਦਾ ਦਿਲ ਟੁੱਟ ਗਿਆ, ਆਪਣੀ ਮੱਤ ਨੂੰ ਚੰਗੀ ਜਾਣ ਕੇ ਬੋਲਿਆ, "ਜਿਵੇਂ ਤੁਸੀਂ ਕਿਹਾ ਸੀ, ਉਸ ਤਰ੍ਹਾਂ ਹੀ ਬਣਾਇਆ ਹੈ। ਕੀ ਕਾਰਨ ਹੈ, ਆਪ ਜੀ ਨੂੰ ਚੰਗਾ ਨਹੀਂ ਲੱਗਾ ਹੈ ?॥ ੧੬॥

ਸੁੰਦਰ ਬਨੀ ਬੈਠਿਬੇ ਲਾਯਕ। ਸਮੁਖ ਖਰੇ ਦਰਸਹਿਂ ਜਹਿਂ ਪਾਇਕ।
ਮੇਰੋ ਦੋਸ਼ ਨ ਯਾ ਮਹਿਂ ਕੋਈ। ਆਪ ਕਹੀ ਜਿਮਿ ਤਥਾ ਸੁ ਹੋਈ॥੧੭॥

ਬੈਠਣ ਵਾਸਤੇ ਬੜਾ ਸੁੰਦਰ ਥੜ੍ਹਾ ਬਣਿਆ ਹੈ, ਜਿਥੇ ਬੈਠਿਆਂ ਸਨਮੁਖ ਹੋ ਕੇ ਸਿੱਖ ਖੜੇ ਹੋ ਕੇ ਦਰਸ਼ਨ ਕਰਨਗੇ। ਇਸ ਵਿਚ ਮੇਰਾ ਕੋਈ ਦੋਸ਼ ਨਹੀਂ ਹੈ, ਜਿਵੇਂ ਆਪ ਜੀ ਨੇ ਕਿਹਾ ਹੈ, ਉਸ ਤਰ੍ਹਾਂ ਹੀ ਮੈਂ ਬਣਾਇਆ ਹੈ॥ ੧੭॥

ਕੀਨਿ ਜਤਨ ਮੈਂ ਭਲੇ ਸੁਧਾਰੀ। ਜਿਮਿ ਰਾਵਰ ਨੇ ਰੀਤਿ ਉਚਾਰੀ'।
ਇਮਿ ਰਾਮਾ ਕਹਿ ਰਹਜੋ ਘਨੇਰਾ। ਸ੍ਰੀ ਗੁਰ ਢਹਿਵਾਈ ਤਿਸ ਬੇਰਾ॥੧੮॥

ਮੈਂ ਯਤਨ ਕਰਕੇ ਇਸ ਨੂੰ ਚੰਗੀ ਤਰ੍ਹਾਂ ਸੁਧਾਰਿਆ ਹੈ, ਜਿਸ ਰੀਤੀ ਨਾਲ ਆਪ ਜੀ ਨੇ ਬਚਨ ਉਚਾਰਨ ਕੀਤੇ ਸਨ।" ਇਸ ਤਰ੍ਹਾਂ ਰਾਮੇ ਨੇ ਬਹੁਤ ਕਿਹਾ, ਪਰ ਗੁਰੂ ਜੀ ਨੇ ਉਸ ਵਾਰ ਥੜ੍ਹਾ ਢੁਵਾ ਦਿੱਤਾ॥ ੧੮॥

ਨਿਜ ਕਰ ਛਰੀ ਲਕੀਰ ਨਿਕਾਰੀ। ਕਹਜੋ 'ਕਰਹੁ ਇਸ ਰੀਤਿ ਸੁਧਾਰੀ'।
ਤਹਿਂ ਤੇ ਚਲਿ ਦੂਸਰ ਦਿਸ਼ ਗਏ। ਰਾਮਦਾਸ ਢਿਗ ਠਾਂਢੇ ਭਏ॥੧੯॥

ਆਪਣੇ ਹੱਥ ਵਿਚ ਸੋਟੀ ਫੜ ਕੇ ਲਕੀਰ ਮਾਰੀ ਅਤੇ ਕਿਹਾ, "ਇਸ ਰੀਤ ਅਨੁਸਾਰ ਸੁਧਾਰ ਕੇ ਬਣਾਓ।" ਉਸ ਸਥਾਨ ਤੋਂ ਚਲ ਕੇ ਫਿਰ ਦੂਸਰੇ ਪਾਸੇ ਗਏ ਅਤੇ ਸ੍ਰੀ ਰਾਮਦਾਸ ਪਾਸ ਜਾ ਕੇ ਖੜੇ ਹੋ ਗਏ॥ ੧੯॥

ਪਦ ਅਰਬਿੰਦ ਬੰਦਨਾ ਕਰਿਕੈ। ਖਰੋ ਰਹਜੋ ਨਿਜ ਗ੍ਰੀਵ ਨਿਹੁਰਿਕੈ।
ਸ੍ਰੀ ਗੁਰ ਅਮਰਦਾਸ ਪਿਖਿ ਕਹਜੋ। 'ਹਮਰੋ ਆਸ਼ਯ ਤੈਂ ਨਹਿਂ ਲਹਜੋ॥੨੦॥

ਸ੍ਰੀ ਰਾਮਦਾਸ ਜੀ ਚਰਨ-ਕੰਵਲਾਂ 'ਤੇ ਬਦਨਾ ਕਰਕੇ ਸਿਰ ਨਿਵਾ ਕੇ ਖੜੇ ਰਹੇ। ਸ੍ਰੀ ਗੁਰੂ ਅਮਰਦਾਸ ਜੀ ਨੇ ਥੜ੍ਹੇ ਨੂੰ ਵੇਖ ਕੇ ਕਿਹਾ, "ਸਾਡੇ ਆਸ਼ੇ ਨੂੰ ਤੂੰ ਸਮਝ ਨਹੀਂ ਸਕਿਆ ਹੈਂ॥ ੨੦॥

ਜਥਾ ਬਤਾਈ ਤਥਾ ਨ ਕਰੀ। ਬੱਕ੍ਰਭੀਤ ਰਚਿ ਕੀਨਸ ਥਰੀ।
ਭਈ ਨ ਬੈਠਨਿ ਉਚਿਤ ਹਮਾਰੇ। ਇਸ ਕਾਰਨ ਤੇ ਕਰਹੁ ਬਿਦਾਰੇ'॥੨੧॥

ਜਿਸ ਤਰ੍ਹਾਂ ਅਸੀਂ ਦੱਸਿਆ ਸੀ, ਉਸ ਤਰ੍ਹਾਂ ਥੜ੍ਹਾ ਨਹੀਂ ਬਣਾਇਆ ਹੈ, ਇਹ ਸਾਡੇ ਬੈਠਣ ਵਾਸਤੇ ਯੋਗ ਨਹੀਂ ਹੈ, ਇਸ ਕਾਰਨ ਇਸ ਨੂੰ ਢਾਹ ਦੇਵੋ"॥ ੨੧॥

ਗੁਰ ਤੇ ਸੁਨਿ ਸ਼ੰਕਤਿ ਮਨ ਹ੍ਵੈਕੈ। ਤਾਤਕਾਲ ਨਿਜ ਹਾਥ ਗਿਰੈਕੈ।
ਨੰਮ੍ਰਿ ਹੋਇ ਬੂਝੀ ਬਿਧਿ ਫੇਰੀ। 'ਬਖਸ਼ਹੁ ਅਬੈ ਅਵੱਗਜਾ ਮੇਰੀ॥੨੨॥

ਗੁਰੂ ਜੀ ਪਾਸੋਂ ਇਹ ਸੁਣ ਕੇ, ਮਨ ਵਿਚ ਭੈ ਧਾਰ ਕੇ, ਤੁਰੰਤ ਹੀ ਥੜ੍ਹੇ ਨੂੰ ਢਾਹ ਦਿੱਤਾ, ਫਿਰ ਬੜਾ ਦੀਨ ਹੋ ਕੇ ਪੁਛਿਆ, "ਮੇਰੀ ਅਵੱਗਿਆ ਨੂੰ ਇਸ ਵਾਰ ਬਖਸ਼ ਦੇਵੋ॥ ੨੨॥

ਮੈਂ ਮਤਿ ਹੀਨ ਸਕਜੋ ਨਹਿਂ ਜਾਨਿ। ਬਹੁਰ ਬਤਾਵਹੁ ਕ੍ਰਿਪਾ ਨਿਧਾਨਾ।
ਤਬਿ ਸਤਿਗੁਰ ਨੇ ਕੀਨਿ ਲਕੀਰ। ਅਪਰ ਬਤਾਈ ਸਭਿ ਤਤਬੀਰ॥ ੨੩ ॥

ਮੈਂ ਹੀਣੀ ਮੱਤ ਵਾਲਾ ਹਾਂ, ਇਸ ਕਰਕੇ ਮੈਂ ਸਮਝ ਨਹੀਂ ਸਕਿਆ ਹਾਂ, ਹੇ ਕ੍ਰਿਪਾ-ਨਿਧਾਨ ਗੁਰੂ ਜੀ! ਇਕ ਵਾਰ ਮੈਨੂੰ ਫਿਰ ਸਮਝਾਓ।" ਫਿਰ ਗੁਰੂ ਜੀ ਨੇ ਲਕੀਰ ਖਿੱਚੀ ਤੇ ਥੜ੍ਹਾ ਬਣਾਉਣ ਵਾਸਤੇ ਹੋਰ ਤਦਬੀਰ ਸਮਝਾਈ॥ ੨੩॥

'ਕਰਹੁ ਚਿਨਾਵਨ ਦੋਨਹੁ ਫੇਰੇ'। ਇਮਿ ਕਹਿ ਸ੍ਰੀ ਗੁਰ ਗਮਨੇ ਡੇਰੇ।
ਨਿਸਾ ਬਿਤੇ ਉਠਿ ਕਰਿ ਭੁਨਿਸਾਰ। ਲਗੇ ਕਰਾਵਨ ਦੋਨਹੁ ਕਾਰ॥ ੨੪ ॥

"ਦੋਵੇਂ ਆਪਣੇ-ਆਪਣੇ ਥੜ੍ਹੇ ਦੁਬਾਰਾ ਬਣਾਓ"। ਇਹ ਕਹਿ ਕੇ ਗੁਰੂ ਜੀ ਆਪਣੇ ਡੇਰੇ ਚਲੇ ਗਏ। ਰਾਤ ਬਤੀਤ ਕਰਕੇ ਸਵੇਰੇ ਸਵੱਖਤੇ ਉੱਠ ਕੇ ਦੋਵੇਂ ਥੜ੍ਹੇ ਦੀ ਕਾਰ-ਸੇਵਾ ਕਰਨ ਲੱਗ ਗਏ॥ ੨੪॥

ਜਿਮਿ ਕੀਨਹੁ ਸਤਿਗੁਰ ਫੁਰਮਾਵਨਿ। ਤਿਮਿ ਸੁਚੇਤ ਹ੍ਵੈ ਲਾਗਿ ਬਨਾਵਨਿ।
ਭਲੀ ਰੀਤਿ ਸੌਂ ਜੁਗਲ ਸੁਧਾਰੀ। ਪੰਕ ਈਟਕਾ ਸੁੰਦਰ ਸਾਰੀ॥ ੨੫ ॥

ਜਿਵੇਂ ਸਤਿਗੁਰੂ ਜੀ ਨੇ ਫੁਰਮਾਇਆ ਸੀ, ਉਸ ਤਰ੍ਹਾਂ ਹੀ ਸੁਚੇਤ ਹੋ ਕੇ ਥੜ੍ਹੇ ਬਣਾਉਣ ਲੱਗੇ। ਭਲੀ ਰੀਤੀ ਅਨੁਸਾਰ ਦੋਵਾਂ ਨੇ ਆਪਣੇ-ਆਪਣੇ ਥੜ੍ਹਿਆਂ ਦੀ ਸੁੰਦਰ ਇੱਟਾਂ ਗਾਰਾ ਲਾ ਕੇ ਸੋਧ ਸੁਧਾਈ ਕੀਤੀ॥ ੨੫॥

ਸ੍ਰੀ ਗੁਰ ਜਾਨਜੋ ਸਾਯੰਕਾਲ। ਚਲੇ ਬਾਵਲੀ ਦਿਸ਼ਾ ਕ੍ਰਿਪਾਲ।
ਪ੍ਰਿਥਮ ਜਹਾਂ ਰਾਮੇ ਨੇ ਕਰੀ। ਆਨਿ ਬਿਲੋਕਨ ਕੀਨਸਿ ਥਰੀ॥ ੨੬ ॥

ਅਗਲੇ ਦਿਨ ਜਦ ਗੁਰੂ ਜੀ ਨੇ ਜਾਣਿਆ ਕਿ ਸ਼ਾਮ ਹੋ ਗਈ ਹੈ ਤਾਂ ਕ੍ਰਿਪਾਲੂ ਗੁਰੂ ਜੀ ਬਾਉਲੀ ਵਾਲੇ ਪਾਸੇ ਚੱਲ ਪਏ। ਜਿਥੇ ਸ੍ਰੀ ਰਾਮੇ ਨੇ ਥੜ੍ਹਾ ਬਣਾਇਆ ਸੀ, ਪਹਿਲਾਂ ਓਥੇ ਗਏ ਅਤੇ ਆ ਕੇ ਥੜ੍ਹੇ ਨੂੰ ਵੇਖਿਆ॥ ੨੬॥

ਕਹਜੋ ਤਾਂਹਿ 'ਇਹ ਕਰੀ ਨ ਆਛੀ। ਤਥਾ ਬਨੀ ਨ ਜਥਾ ਹਮ ਬਾਂਛੀ।
ਕਰਹੁ ਬਿਦਾਰਨ ਫੇਰ ਬਨਾਵਹੁ। ਬਿਨ ਮਤਿ ਤੇ ਸ੍ਰਮ ਬਾਦ ਕਰਾਵਹੁ ॥੨੭॥

ਉਨ੍ਹਾਂ ਨੇ ਕਿਹਾ, "ਇਹ ਥੜ੍ਹਾ ਤੂੰ ਚੰਗਾ ਨਹੀਂ ਬਣਾਇਆ ਹੈ, ਜਿਸ ਤਰ੍ਹਾਂ ਦਾ ਅਸੀਂ ਚਾਹਿਆ ਸੀ, ਉਸ ਤਰ੍ਹਾਂ ਦਾ ਨਹੀਂ ਬਣਿਆ ਹੈ। ਇਸ ਨੂੰ ਢਾਹ ਕੇ ਫਿਰ ਬਣਾਓ, ਅਕਲ ਬਿਨਾਂ, ਮਿਹਨਤ ਨੂੰ ਵਿਅਰਥ ਗਵਾਉਂਦੇ ਹੋ"॥ ੨੭॥

ਸੁਨਿ ਰਾਮੇ ਨਿਜ ਰਿਦੇ ਬਿਚਾਰਾ। 'ਮੈਂ ਨੀਕੇ ਥਲ ਥਰੀ ਸੁਧਾਰਾ।
ਕਹਨਿ ਲਗਜੋ 'ਮੈ ਤਥਾ ਬਨਾਈ। ਜਿਸ ਬਿਧਿ ਤੁਮਨੇ ਦੀਨਿ ਬਤਾਈ॥੨੮॥

ਇਹ ਸੁਣ ਕੇ ਰਾਮੇ ਨੇ ਆਪਣੇ ਹਿਰਦੇ ਵਿਚ ਵਿਚਾਰ ਕੀਤੀ, "ਮੈਂ ਚੰਗੀ ਤਰ੍ਹਾਂ ਸੁਧਾਰ ਕੇ ਥੜ੍ਹਾ ਬਣਾਇਆ ਹੈ।" ਕਹਿਣ ਲੱਗਾ, "ਮੈਂ ਉਸ ਤਰ੍ਹਾਂ ਦਾ ਹੀ ਥੜ੍ਹਾ ਬਣਾਇਆ ਹੈ, ਜਿਸ ਤਰ੍ਹਾਂ ਦਾ ਤੁਸੀਂ ਦੱਸਿਆ ਸੀ॥ ੨੮॥

ਬਨੀ ਰੁਚਿਰ ਬੈਠਿਬਿ ਕੇ ਜੋਗ। ਦੇਖਤਿ ਕਰਹਿਂ ਸਰਾਹਿਨ ਲੋਗ।
ਮੈਂ ਕੈਸੇ ਕਰਿ ਦੇਹੁਂ ਢਹਾਈ। ਇਸ ਤੇ ਆਛੀ ਕਜਾ ਬਨਿ ਜਾਈ ?' ॥੨੯॥

ਥੜ੍ਹਾ ਸੁੰਦਰ ਬੈਠਣ ਯੋਗ ਬਣਿਆ ਹੈ, ਲੋਕ ਵੇਖ ਕੇ ਇਸ ਦੀ ਬਹੁਤ ਸ਼ਲਾਘਾ ਕਰਦੇ ਹਨ, ਮੈਂ ਇਸ ਨੂੰ ਹੁਣ ਕਿਵੇਂ ਢਾਹ ਦੇਵਾਂ, ਇਸ ਤੋਂ ਹੋਰ ਚੰਗਾ ਥੜ੍ਹਾ ਕਿਸ ਤਰ੍ਹਾਂ ਬਣ ਜਾਵੇਗਾ ?"॥ ੨੯॥

ਤਬਿ ਸਤਿਗੁਰ ਨੇ ਦਈ ਢਹਾਇ। ਕਰੀ ਕਾਰ ਪੁਨ ਭਲੇ ਬਤਾਇ।
'ਇਸ ਪ੍ਰਕਾਰ ਕੀਜਹਿ ਸ਼ੁਭ ਥਰੀ। ਸੁਰਤ ਸੰਭਾਰਹੁ ਉਰ ਮਤਿ ਧਰੀ' ॥ ੩੦ ॥

ਤਦ ਸਤਿਗੁਰੂ ਜੀ ਨੇ ਉਸ ਨੂੰ ਢੂਹਾ ਦਿੱਤਾ, ਫਿਰ ਦੁਬਾਰਾ ਦੱਸ ਕੇ ਬਣਾਉਣ ਵਾਸਤੇ ਕਿਹਾ, "ਇਸ ਪ੍ਰਕਾਰ ਸ਼ੁਭ ਥੜ੍ਹਾ ਬਣਾਓ, ਆਪਣੀ ਸੁਰਤ ਨੂੰ ਸੰਭਾਲੋ ਅਤੇ ਅਕਲਮੰਦੀ ਨਾਲ ਥੜ੍ਹਾ ਬਣਾਓ"॥ ੩੦॥

ਰਾਮਦਾਸ ਕੀ ਦਿਸ਼ ਚਲ ਗਏ। ਹੇਰਿ ਥਰੀ ਕੋ ਉਚਰਤਿ ਭਏ।
'ਇਹ ਤੈਂ ਨੀਕੀ ਨਹੀਂ ਬਨਾਈ। ਬੈਠਿਬਿ ਕਾਰਨ ਹਮਹੁ ਨ ਭਾਈ॥੩੧॥

ਫਿਰ ਰਾਮਦਾਸ ਵਾਲੇ ਪਾਸੇ ਗਏ, ਥੜ੍ਹੇ ਨੂੰ ਵੇਖ ਕੇ ਬੋਲੇ, "ਇਹ ਥੜ੍ਹਾ ਤੂੰ ਚੰਗਾ ਨਹੀਂ ਬਣਾਇਆ ਹੈ, ਬੈਠਣ ਵਾਸਤੇ ਸਾਡੇ ਇਹ ਪਸੰਦ ਨਹੀਂ ਆਇਆ ਹੈ॥ ੩੧॥

ਕਰਹੁ ਬਿਦਾਰਨ ਰਾਖਹੁ ਨਾਂਹਿ। ਕਹਜੋ ਨ ਲਖਜੋ ਤੁਮਹੁ ਮਨ ਮਾਂਹਿ'।
ਸੁਨਿ ਸਤਿਗੁਰ ਕੇ ਬਾਕਨ ਸ਼੍ਰੋਨ। ਢਾਹਨ ਕਰੀ ਧਰੇ ਮੁਖ ਮੌਨ॥੩੨॥

ਇਸ ਨੂੰ ਢਾਹ ਦੇਵੋ ਅਤੇ ਰੱਖੋ ਨਹੀਂ। ਤੂੰ ਆਪਣੇ ਮਨ ਵਿਚ ਸਾਡੇ ਕਹੇ ਹੋਏ ਨੂੰ ਸਮਝਿਆ ਨਹੀਂ ਹੈ।" ਸਤਿਗੁਰੂ ਜੀ ਦੇ ਇਹ ਬਚਨ ਕੰਨਾਂ ਨਾਲ ਸੁਣ ਕੇ, ਚੁਪ ਰਹਿ ਕੇ ਥੜ੍ਹਾ ਢਾਹ ਦਿੱਤਾ॥ ੩੨॥

ਉਰ ਭੈ ਧਰਿਕੈ ਬੋਲਜੋ ਫੇਰ। 'ਤੁਮਰੀ ਮਤੀ ਅਗਾਧਿ ਬਡੇਰ।
ਹਮ ਮਤਿਮੰਦ ਸਕਹਿਂ ਨਹਿਂ ਜਾਨਿ। ਤਊ ਕ੍ਰਿਪਾ ਤੁਮ ਕਰਹੁ ਮਹਾਂਨ॥੩੩॥

ਹਿਰਦੇ ਵਿਚ ਭੈ ਧਾਰਨ ਕਰਕੇ ਫਿਰ ਬੋਲਿਆ, "ਤੁਹਾਡੀ ਬੁੱਧੀ ਅਗਾਧ ਅਤੇ ਬਹੁਤ ਵੱਡੀ ਹੈ, ਅਸੀਂ ਮਾੜੀ ਮੱਤ ਵਾਲੇ ਜਾਣ ਨਹੀਂ ਸਕਦੇ, ਫਿਰ ਵੀ ਤੁਸੀਂ ਆਪਣੀ ਮਹਾਨ ਕਿਰਪਾ ਕਰੋ॥ ੩੩॥

ਬਿਸਰਿ ਜਾਤਿ ਹਮਰੀ ਮਤਿ ਥੋਰੀ। ਬਖਸ਼ਹੁ ਖ਼ਤਾ ਆਪ ਅਬਿ ਮੋਰੀ।
ਜਿਸ ਪ੍ਰਕਾਰ ਕੀ ਦੇਹੁ ਬਤਾਇ। ਹਿਤ ਰਾਵਰ ਕੇ ਅਬਹਿ ਬਨਾਇ'॥੩੪॥

ਥੋੜ੍ਹੀ ਮੱਤ ਹੋਣ ਕਰਕੇ, ਮੈਥੋਂ ਭੁੱਲ ਹੋ ਜਾਂਦੀ ਹੈ, ਇਸ ਵਾਰ ਮੇਰੀ ਗਲਤੀ ਬਖਸ਼ ਦੇਵੋ। ਜਿਸ ਪ੍ਰਕਾਰ ਦਾ ਥੜ੍ਹਾ ਆਪ ਨੂੰ ਚਾਹੀਦਾ ਹੈ, ਉਸ ਤਰ੍ਹਾਂ ਹੀ ਦੱਸ ਦੇਵੋ, ਆਪ ਜੀ ਵਾਸਤੇ ਮੈਂ ਹੁਣੇ ਬਣਾ ਦਿੰਦਾ ਹਾਂ"॥ ੩੪॥

ਸੁਨਿ ਸਤਿਗੁਰ ਨੇ ਕਰੀ ਲਕੀਰ।'ਇਸ ਬਿਧਿ ਕਰਹੁ ਥਰੀ ਧਰਿ ਧੀਰ'।
ਇਮਿ ਦੋਨਹੁ ਕਉ ਫੇਰ ਬਤਾਇ। ਮੰਦ ਮੰਦ ਗਮਨੇ ਨਿਜ ਥਾਇਂ॥੩੫॥

ਸਤਿਗੁਰੂ ਜੀ ਨੇ ਸੁਣ ਕੇ ਲਕੀਰ ਖਿਚੀ ਅਤੇ ਕਿਹਾ, "ਧੀਰਜ ਧਾਰਨ ਕਰਕੇ ਇਸ ਤਰੀਕੇ ਨਾਲ ਥੜ੍ਹੇ ਨੂੰ ਬਣਾਵੋ। ਇਸ ਤਰ੍ਹਾਂ ਦੋਹਾਂ ਨੂੰ ਫਿਰ ਸਮਝਾ ਦਿੱਤਾ ਅਤੇ ਆਪ ਹੌਲੀ-ਹੌਲੀ ਆਪਣੇ ਘਰ ਚਲੇ ਗਏ॥ ੩੫॥

ਭਈ ਪ੍ਰਭਾਤਿ ਆਇ ਪੁਨ ਦੋਊ। ਲਗੇ ਬਨਾਵਨ ਥਲ ਪਿਖਿ ਸੋਊ।
ਨੀਕੀ ਰੀਤਿ ਸੁਧਾਰਨਿ ਕਰੇ। ਪੰਕ ਈਟਕਾ ਪੰਕਤਿ ਜਰੇ॥ ੩੬॥

ਜਦ ਸਵੇਰ ਹੋਈ ਤੇ ਦੋਵੇਂ ਫਿਰ ਆ ਗਏ, ਅਤੇ ਉਹੀ ਥਾਂ ਵੇਖ ਕੇ ਥੜ੍ਹੇ ਬਣਾਉਣ ਲੱਗੇ। ਚੰਗੀ ਰੀਤੀ ਅਨੁਸਾਰ ਸੁਧਾਰ ਕੇ ਬਣਾਏ ਅਤੇ ਇੱਟਾਂ-ਗਾਰੇ ਨੂੰ ਠੀਕ ਲਾਈਨਾਂ ਵਿਚ ਜੋੜਿਆ॥ ੩੬॥

ਦਿਨ ਸਗਰੇ ਮਹਿਂ ਲਈ ਬਨਾਇ। ਦੋਨਹੁਂ ਦਿਸ਼ ਬੁਧਿ ਕਰਿ ਅਧਿਕਾਇ।
ਪੁਨ ਆਏ ਗੁਰ ਤੀਸਰ ਬਾਰੀ। ਲਖਿ ਨ ਸਕਹਿ ਕੋ ਮਹਿਮਾ ਭਾਰੀ॥੩੭॥

ਸਾਰੇ ਦਿਨ ਵਿਚ ਥੜ੍ਹੇ ਨੂੰ ਬਣਾ ਲਿਆ, ਦੋਹਾਂ ਨੇ ਹੀ ਅਕਲ ਦੀ ਚੰਗੀ ਵਰਤੋਂ ਕੀਤੀ। ਫਿਰ ਗੁਰੂ ਜੀ ਤੀਸਰੀ ਵਾਰ ਆਏ। ਉਨ੍ਹਾਂ ਦੀ ਭਾਰੀ ਮਹਿਮਾ ਨੂੰ ਕੋਈ ਸਮਝ ਨਹੀਂ ਸੀ ਸਕਦਾ॥ ੩੭॥

ਉਰ ਗੰਭੀਰ ਧੀਰ ਕੇ ਧਰਿਤਾ। ਸਭਿਹਿਨਿ ਤੇ ਉੱਤਮ ਜਿਨਿ ਚਰਿਤਾ।
ਪ੍ਰਥਮੈ ਰਾਮੇ ਕੀ ਦਿਸ਼ ਆਏ। ਖਰੇ ਥਰੀ ਦਿਸ਼ ਦ੍ਰਿਸ਼ਟਿ ਲਗਾਏ ॥੩੮॥

ਜਿਨ੍ਹਾਂ ਨੇ ਹਿਰਦੇ ਵਿਚ ਗੰਭੀਰ ਧੀਰਜ ਧਾਰਨ ਕੀਤਾ ਹੋਇਆ ਸੀ ਅਤੇ ਸਾਰਿਆਂ ਤੋਂ ਉੱਤਮ ਜਿਨ੍ਹਾਂ ਦਾ ਚਰਿੱਤਰ ਸੀ। ਪਹਿਲਾਂ ਉਹ ਰਾਮੇ ਵਾਲੇ ਪਾਸੇ ਆਏ ਅਤੇ ਖੜੇ ਹੋ ਕੇ ਦ੍ਰਿਸ਼ਟੀ ਲਾ ਕੇ ਥੜ੍ਹੇ ਨੂੰ ਚੰਗੀ ਤਰ੍ਹਾਂ ਵੇਖਿਆ॥ ੩੮॥

ਕਹਜੋ ਬਾਕ 'ਭੋ ਰਾਮੇ ! ਤੋਹਿ। ਕਰਜੋ ਨਹੀਂ ਜਿਮਿ ਭਾਖਜੋ ਮੋਹਿ।
ਨਹਿਂ ਪਸੰਦ ਇਹੁ ਆਇ ਹਮਾਰੇ। ਜਿਮਿ ਚਾਹਤਿ ਤਿਮਿ ਨਹੀਂ ਸੁਧਾਰੇ ॥੩੯॥

ਫਿਰ ਬਚਨ ਕੀਤੇ, "ਹੇ ਰਾਮੇ ! ਤੂੰ ਉਸ ਤਰ੍ਹਾਂ ਨਹੀਂ ਕੀਤਾ ਜਿਵੇਂ ਮੈਂ ਤੈਨੂੰ ਕਿਹਾ ਸੀ। ਇਹ ਸਾਡੇ ਪਸੰਦ ਨਹੀਂ ਆਇਆ ਹੈ। ਜਿਸ ਤਰ੍ਹਾਂ ਦਾ ਥੜ੍ਹਾ ਅਸੀਂ ਚਾਹੁੰਦੇ ਸੀ, ਉਸ ਤਰ੍ਹਾਂ ਦਾ ਤੂੰ ਸੁਧਾਰ ਕੇ ਨਹੀਂ ਬਣਾਇਆ ਹੈ॥ ੩੯॥

ਬਹੁਤ ਬਾਰ ਸਮਝਾਵਨਿ ਕਰਜੋ। ਥਰੀ ਕਾਜ ਕਰਿਬੋ ਨਹਿਂ ਸਰਜੋ'।
ਸੁਨਿ ਰਾਮਾ ਚਿਤਵਤਿ ਚਿਤ ਮਾਂਹੀ। 'ਇਹ ਕਾਰਨ ਕਜਾ ਲਖੀਜਤਿ ਨਾਂਹੀ' ॥੪੦॥

ਤੈਨੂੰ ਬਹੁਤ ਵਾਰ ਸਮਝਾਇਆ ਹੈ, ਥੜ੍ਹਾ ਬਣਾਉਣ ਦਾ ਕਾਰਜ ਤੈਥੋਂ ਹੋਇਆ ਨਹੀਂ ਹੈ।" ਇਹ ਸੁਣ ਕੇ ਰਾਮਾ ਆਪਣੇ ਚਿਤ ਵਿਚ ਸੋਚਣ ਲੱਗਾ, "ਇਹ ਕੀ ਕਾਰਨ ਹੈ, ਕੁਝ ਪਤਾ ਨਹੀਂ ਲੱਗਦਾ ਹੈ ?"॥ ੪੦॥

ਕਰਤਿ ਬਿਚਾਰ ਸੁ ਨਿਸ਼ਚੈ ਠਾਨਾ। 'ਇਨਕੋ ਬਹੁ ਸਰੀਰ ਬਿਰਧਾਨਾ।
ਗਈ ਆਰਬਲ ਬੀਤ ਬਡੇਰੀ। ਕਹਜੋ ਨ ਯਾਦ ਰਖਹਿਂ ਇਸ ਬੇਰੀ' ॥੪੧॥

ਵਿਚਾਰ ਕਰਕੇ ਉਸ ਨੂੰ ਨਿਸ਼ਚਾ ਹੋਇਆ, "ਗੁਰੂ ਜੀ ਦਾ ਸਰੀਰ ਹੁਣ ਬਹੁਤ ਬਿਰਧ ਹੋ ਗਿਆ ਹੈ, ਉਮਰ ਵੱਡੀ ਹੋ ਗਈ ਹੈ, ਇਸ ਵਾਰ ਤਾਂ ਆਪਣਾ ਕਿਹਾ ਹੀ ਯਾਦ ਨਹੀਂ ਰਖਿਆ ਹੈ"॥ ੪੧॥

ਇਮਿ ਠਟਿ ਮਨ ਮਹਿਂ ਕੀਨ ਬਖਾਨ। 'ਜਿਮਿ ਤੁਮਨੇ ਮੁਹਿ ਕਹੁ ਫੁਰਮਾਨ।
ਕਰੀ ਤਥਾ ਮੈਂ ਬੁਧਿ ਬਲ ਲਾਇ। ਕਹ ਕਰਿ ਆਛੇ ਸੁਧਿ ਬਨਿਵਾਇ ॥੪੨॥

ਇਸ ਤਰ੍ਹਾਂ ਮਨ ਵਿਚ ਸਮਝ ਕੇ ਬੋਲਿਆ, "ਜਿਵੇਂ ਤੁਸੀਂ ਮੈਨੂੰ ਫੁਰਮਾਇਆ ਸੀ ਮੈਂ ਉਸ ਤਰ੍ਹਾਂ ਹੀ ਆਪਣੀ ਬੁੱਧੀ ਦਾ ਬਲ ਲਾਇਆ ਹੈ ਅਤੇ ਕਹਿ ਕੇ ਚੰਗੀ ਤਰ੍ਹਾਂ ਸਮਝ-ਬੂਝ ਕੇ ਬਣਵਾਇਆ ਹੈ॥ ੪੨॥

ਆਪ ਕਹਹੁ ਜਿਮਿ ਬਿਸਰੈ ਫੇਰ। ਇਸ ਮਹਿਂ ਦੋਸ਼ ਅਹੈ ਕਜਾ ਮੇਰ ?'।
ਇਮਿ ਸੁਨਿ ਸਤਿਗੁਰ ਤੂਸ਼ਨ ਠਾਨੀ। ਅਤਿ ਗੰਭੀਰ ਧੀਰ ਗੁਨ ਖਾਨੀ ॥੪੩॥

ਆਪ ਜੋ ਕੁਝ ਪਹਿਲਾਂ ਕਹਿੰਦੇ ਹੋ, ਉਸ ਨੂੰ ਬਾਅਦ ਵਿਚ ਭੁੱਲ ਜਾਂਦੇ ਹੋ, ਇਸ ਵਿਚ ਫੇਰ ਮੇਰਾ ਕੀ ਕਸੂਰ ਹੈ ?" ਇਹ ਸੁਣ ਕੇ ਸਤਿਗੁਰੂ ਜੀ ਚੁਪ ਰਹੇ। ਗੁਣਾਂ ਦੀ ਖਾਣ ਭਾਵ ਗੁਰੂ ਜੀ ਨੇ ਅਤਿ ਗੰਭੀਰ ਧੀਰਜ ਧਾਰਨ ਕਰ ਲਿਆ॥ ੪੩॥

ਪੁਨ ਸ੍ਰੀ ਰਾਮਦਾਸ ਢਿਗ ਗਏ। ਹੇਰਿ ਥਰੀ ਕਹੁ ਬੋਲਤਿ ਭਏ।
'ਇਹੁ ਤੈਂ ਨੀਕੀ ਨਹੀਂ ਬਨਾਈ। ਕਈ ਬਾਰ ਬਹੁਮਤਿ ਨਹਿਂ ਆਈ ॥੪੪॥

ਫਿਰ ਉਹ ਸ੍ਰੀ ਰਾਮਦਾਸ ਜੀ ਦੇ ਪਾਸ ਗਏ, ਥੜ੍ਹੇ ਨੂੰ ਵੇਖ ਕੇ ਬਚਨ ਕੀਤੇ, "ਇਹ ਤੂੰ ਚੰਗਾ ਨਹੀਂ ਬਣਾਇਆ ਹੈ, ਕਈ ਵਾਰ ਕਿਹਾ ਹੈ, ਪਰ ਤੇਰੀ ਸਮਝ ਵਿਚ ਨਹੀਂ ਆਇਆ ਹੈ॥ ੪੪॥

ਜਿਮਿ ਕਹਿ ਗਏ ਬਨੀ ਤਿਮਿ ਨਾਂਹੀ। ਸ਼੍ਰੱਮ ਬਾਦ ਕੀਨਸਿ ਇਸਿ ਮਾਂਹੀ'।
ਸੁਨਿ ਗੁਰ ਬਾਕ ਮੰਦ ਨਿਜ ਜਾਨਜੋ। ਭਯੋ ਨੰਮ੍ਰ ਪਾਇਨ ਲਪਟਾਨਜੋ ॥੪੫॥

ਜਿਵੇਂ ਮੈਂ ਕਹਿ ਗਿਆ ਸੀ, ਉਸ ਤਰ੍ਹਾਂ ਦਾ ਥੜ੍ਹਾ ਨਹੀਂ ਬਣਿਆ ਹੈ, ਇਸ ਨੂੰ ਬਣਾਉਣ ਵਿਚ ਫਜ਼ੂਲ ਮਿਹਨਤ ਬਰਬਾਦ ਕੀਤੀ ਹੈ।" ਗੁਰੂ ਜੀ ਦੇ ਇਹ ਬਚਨ ਸੁਣ ਕੇ ਆਪਣੇ ਆਪ ਨੂੰ ਮਾੜਾ ਜਾਣਿਆ, ਦੀਨ ਹੋ ਕੇ ਗੁਰੂ ਜੀ ਦੇ ਚਰਨਾਂ ਨਾਲ ਲਪਟ ਗਿਆ॥ ੪੫॥

'ਹੌਂ ਅਜਾਨ ਨਿਤ ਭੂਲਨ ਹਾਰੋ। ਤੁਮ ਕ੍ਰਿਪਾਲ ਨਿਜ ਬਿਰਦ ਸੰਭਾਰੋ।
ਬਾਰਬਾਰ ਬਖਸ਼ਤਿ ਹੋ ਮੋਹੀ। ਅਪਰਾਧੀ ਅਰ ਮੂਰਖ ਕੋ ਹੀ॥ ੪੬॥

"ਮੈਂ ਅਣਜਾਣ ਨਿਤ ਭੁੱਲਣਹਾਰ ਹਾਂ, ਤੁਸੀਂ ਕਿਰਪਾਲੂ ਹੋ, ਇਸ ਕਰਕੇ ਆਪਣੇ ਧਰਮ ਨੂੰ ਸੰਭਾਲੋ, ਮੈਨੂੰ ਬਾਰ-ਬਾਰ ਬਖਸ਼ ਦਿੰਦੇ ਹੋ, ਬੇਸ਼ਕ ਮੈਂ ਕਿੰਨਾ ਅਪਰਾਧੀ ਅਤੇ ਮੂਰਖ ਹਾਂ॥ ੪੬॥

ਜੇਤਿਕ ਸੁਮਤਿ ਦੇਤਿ ਸੋ ਜਾਨਵ। ਬਿਨਾ ਦਿਯੇ ਕਜਾ ਬਪੁਰਾ ਮਾਨਵ।
ਰਾਵਰ ਕਰੁਨਾ ਕਰਹੁ ਬਤਾਵਉ। ਨੀਕੀ ਰੀਤਿ ਭਾਖਿ ਸਮਝਾਵਉ॥੪੭॥

ਜਿੰਨੀ ਸ੍ਰੇਸ਼ਟ ਮੱਤ ਦਿੰਦੇ ਹੋ, ਓਨਾ ਹੀ ਜਾਣਦਾ ਹਾਂ, ਤੁਹਾਡੇ ਬਗੈਰ ਇਹ ਵਿਚਾਰਾ ਮਨੁੱਖ ਕੌਣ ਹੈ ? ਆਪ ਜੀ ਕਿਰਪਾ ਕਰਕੇ ਦੱਸ ਦੇਵੋ, ਚੰਗੀ ਰੀਤੀ ਅਨੁਸਾਰ ਕਹਿ ਕੇ ਸਮਝਾ ਦੇਵੋ॥ ੪੭॥

ਮੈਂ ਮਤਿ ਮੰਦ ਅਭਾਗ ਬਿਚਾਰਾ। ਜਾਨਿ ਸਕਜੋ ਨਹਿਂ ਕਹਜੋ ਤੁਮਾਰਾ।
ਇਮਿ ਕਹਿ ਗਰ ਮਹਿਂ ਅੰਚਰ ਡਾਰਾ। 'ਛਿਮਹੁ ਪ੍ਰਭੂ ਅਪਰਾਧ ਹਮਾਰਾ'॥੪੮॥

ਮੈਂ ਮਾੜੀ ਮੱਤ ਵਾਲਾ ਵਿਚਾਰਾ ਅਭਾਗਾ ਹਾਂ, ਮੈਂ ਤੁਹਾਡਾ ਕਿਹਾ ਹੋਇਆ ਸਮਝ ਨਹੀਂ ਸਕਿਆ ਹਾਂ।" ਇਸ ਤਰ੍ਹਾਂ ਕਹਿ ਕੇ ਗਲ ਵਿਚ ਆਪਣੇ ਪਰਨੇ ਨੂੰ ਪਾਇਆ ਅਤੇ ਕਿਹਾ, "ਹੇ ਪ੍ਰਭੂ ! ਮੇਰੇ ਅਪਰਾਧ ਨੂੰ ਬਖਸ਼ ਦੇਵੋ"॥ ੪੮॥

ਸਿਖ ਸਮੀਪ ਸਭਿ ਹੀ ਸੁਨਿ ਕਰਿਕੈ। ਹਰਖੇ ਸਿੱਖੀ ਰੀਤਿ ਬਿਚਰਿਕੈ।
ਪਰਮ ਪ੍ਰਸੰਨ ਭਏ ਗੁਰ ਪੂਰੇ। ਗੁਰਤਾ ਉਚਿਤ ਲਖੇ ਗੁਨ ਰੂਰੇ॥ ੪੯॥

ਜਿੰਨੇ ਵੀ ਸਿੱਖ ਨੇੜੇ ਖੜੇ ਸਨ ਉਹ ਸਾਰੇ ਸੁਣ ਕੇ ਅਤੇ ਸਿੱਖੀ ਰੀਤੀ ਨੂੰ ਵਿਚਾਰ ਕੇ ਬਹੁਤ ਪ੍ਰਸੰਨ ਹੋਏ। ਪੂਰਨ ਗੁਰੂ ਜੀ ਪਰਮ ਪ੍ਰਸੰਨ ਹੋ ਗਏ। ਸ੍ਰੇਸ਼ਟ ਗੁਣਾਂ ਵਾਲੇ ਸ੍ਰੀ ਰਾਮਦਾਸ ਜੀ ਨੂੰ ਗੁਰਤਾ ਵਾਸਤੇ ਉਚਿਤ ਸਮਝਿਆ॥ ੪੯॥

ਸਭਿਨਿ ਸੁਨਾਵਤਿ ਬਾਕ ਅਲਾਵਹਿਂ। 'ਇਸਕੀ ਸੇਵਾ ਮੋ ਮਨ ਭਾਵਹਿ।
ਆਪਾ ਕਬਹੁਂ ਨ ਕਰਹਿਂ ਜਨਾਵਨਿ। ਨਿਸ ਦਿਨ ਪ੍ਰੇਮ ਭਗਤਿ ਮਹਿ ਪਾਵਨਿ'॥੫੦॥

ਸਾਰਿਆਂ ਨੂੰ ਸੁਣਾ ਕੇ ਬਚਨ ਕੀਤਾ, "ਇਨ੍ਹਾਂ ਦੀ ਸੇਵਾ ਮੇਰੇ ਮਨ ਨੂੰ ਚੰਗੀ ਲੱਗੀ ਹੈ, ਇਨ੍ਹਾਂ ਕਦੇ ਵੀ ਆਪੇ ਨੂੰ ਨਹੀਂ ਜਣਾਇਆ ਹੈ, ਰਾਤ-ਦਿਨ ਪ੍ਰੇਮ ਭਗਤੀ ਵਿਚ ਰਹਿ ਕੇ ਇਨ੍ਹਾਂ ਦਾ ਮਨ ਪਵਿੱਤਰ ਹੋ ਗਿਆ ਹੈ"॥ ੫੦॥

ਸੁਨਿ ਸਭਿ ਸਿੱਖਜਨ ਸੰਸੈ ਖੋਵਾ। ਗੁਰਤਾ ਉਚਿਤ ਭਲੇ ਇਹ ਜੋਵਾ।
ਬਾਕਨ ਤੇ ਪਛਾਨ ਕਰਿ ਲੀਨੇ। ਆਪਾ ਜੁਤਿ ਅਰੁ ਆਪਾ ਹੀਨੇ॥ ੫੧॥

ਇਹ ਸੁਣ ਕੇ ਸਾਰੇ ਸਿੱਖਾਂ ਦੇ ਸੰਸੇ ਦੂਰ ਹੋ ਗਏ, ਸ੍ਰੀ ਰਾਮਦਾਸ ਜੀ ਨੂੰ ਗੁਰਤਾ ਵਾਸਤੇ ਯੋਗ ਅਤੇ ਉਚਿਤ ਜਾਣਿਆ। ਬਚਨਾਂ ਤੋਂ ਹੀ ਪਛਾਣ ਕਰ ਲਈ ਹੈ, ਇਕ ਆਪਾ-ਯੁਕਤ ਹੈ ਅਤੇ ਇਕ ਆਪਾ-ਹੀਣ ਹੈ॥ ੫੧॥

ਸਤਿਗੁਰ ਨਿਜ ਸਥਾਨ ਕਹੁ ਆਏ। ਸਿੱਖ ਸੰਗ ਜੇ ਤਿਨਹੁ ਸੁਨਾਏ।
'ਰਾਮਦਾਸ ਹੈ ਪੁਰਖ ਮਹਾਂਨੇ। ਇਸਕੇ ਸੰਗ ਤਰਹਿਂ ਨਰ ਜਾਨੇ॥ ੫੨॥

ਸਤਿਗੁਰੂ ਜੀ ਫਿਰ ਆਪਣੇ ਘਰ ਨੂੰ ਆ ਗਏ, ਜਿਹੜੀ ਸਿੱਖ-ਸੰਗਤ ਨਾਲ ਸੀ, ਉਸ ਨੂੰ ਸੁਣਾਇਆ, "ਸ੍ਰੀ ਰਾਮਦਾਸ ਮਹਾਨ ਪੁਰਖ ਹੈ, ਇਸ ਦੀ ਸੰਗਤ ਵਿਚ ਰਹਿ ਕੇ ਬਹੁਤ ਮਨੁੱਖਾਂ ਦਾ ਉਧਾਰ ਹੋਵੇਗਾ॥ ੫੨॥

ਬ੍ਰਿੰਦਨ ਕੋ ਕਰਤਾ ਕੱਲਜਾਨ। ਬਸੀ ਕਰਜੋ ਮੁਝ ਸੇਵਾ ਠਾਨਿ।
ਇਸ ਤੇ ਨਹਿਂ ਅਦੇਯ ਕੁਛ ਮੋਰੇ। ਸਭਿਹਿਨਿ ਤੇ ਪਦ ਪ੍ਰਾਪਤਿ ਗੋਰੇ' ॥੫੩॥

ਸਮੂਹ ਸਿੱਖ ਸੰਗਤ ਦੇ ਇਹ ਕਲਿਆਣ-ਕਰਤਾ ਹਨ, ਇਨ੍ਹਾਂ ਨੇ ਮੇਰੀ ਬਹੁਤ ਸੇਵਾ ਕੀਤੀ ਹੈ। ਇਸ ਨੂੰ ਦੇਣ-ਯੋਗ ਮੇਰੇ ਪਾਸ ਕੁਝ ਵੀ ਨਹੀਂ ਹੈ, ਕਿਉਂਕਿ ਇਸ ਨੇ ਸਭ ਤੋਂ ਭਾਰੀ ਅਤੇ ਉੱਚੀ ਪਦਵੀ ਪ੍ਰਾਪਤ ਕਰ ਲਈ ਹੈ"॥ ੫੩॥

*ਪਹਿਲੀ ਰਾਸ ਦਾ ਸਤਵੰਞਵਾਂ ਅਧਿਆਇ ਸਮਾਪਤ ਹੋਇਆ॥ ੫੭॥*

## ਅਧਿਆਇ ਅਠਵੰਞਵਾਂ

### *ਬਾਉਲੀ ਮਹਾਤਮ, ਸੰਤ ਸਧਾਰਣ, ਇਕ ਜੋਗੀ*

ਦੋਹਰਾ-ਭਗਤਿ ਖਜ਼ਾਨਾ ਖੁਲਿ ਰਹਜੋ ਸਤਿਗੁਰ ਕੇ ਦਰਬਾਰ।
ਚਾਰ ਪਦਾਰਥ ਸੰਗਤਿਹਿਂ ਦੇਤਿ ਲਗਤਿ ਨਹਿਂ ਬਾਰ॥ ੧॥

ਸਤਿਗੁਰੂ ਜੀ ਦੇ ਦਰਬਾਰ ਵਿਚ ਭਗਤੀ ਦਾ ਖਜ਼ਾਨਾ ਖਲ੍ਹ ਗਿਆ ਹੈ। ਭਗਤੀ ਦੇ ਨਾਲ ਚਾਰ ਪਦਾਰਥਾਂ ਦੀ ਦਾਤ ਸੰਗਤਾਂ ਨੂੰ ਦਿੰਦੇ ਹਨ ਤੇ ਇਸ ਵਿਚ ਕੋਈ ਦੇਰ ਨਹੀਂ ਲੱਗਦੀ ਹੈ॥ ੧॥

ਚੌਪਈ-ਤੀਰਥ ਪਰਮ ਰਚਜੋ ਬਡ ਪੁੰਨਜ। ਸੇਵਤਿ ਭਏ ਪੁਰਖ ਸੋ ਧੰਨਜ।
ਮਹਾਂ ਮਹਾਤਮ ਹੈ ਜਿਸ ਕੇਰਾ। ਜਿਸ ਮੱਜੈ ਫਲ ਲਹੈ ਘਨੇਰਾ॥ ੨॥

ਵੱਡੇ ਪੁੰਨ ਵਾਲਾ ਪਰਮ ਤੀਰਥ ਰਚਿਆ ਹੈ, ਜਿਹੜੇ ਵੀ ਮਨੁੱਖ ਇਸ ਨੂੰ ਸੇਂਵਦੇ ਹਨ, ਉਹ ਧੰਨ ਹੋ ਜਾਂਦੇ ਹਨ। ਜਿਸ ਦਾ ਮਹਾਨ ਮਹਾਤਮ ਹੈ ਅਤੇ ਜਿਹੜਾ ਵੀ ਇਸ ਵਿਚ ਇਸ਼ਨਾਨ ਕਰਦਾ ਹੈ, ਉਹ ਵੱਡਾ ਫਲ ਪ੍ਰਾਪਤ ਕਰਦਾ ਹੈ॥ ੨॥

ਸੁੰਦਰ ਸੀਤਲ ਨਿਰਮਲ ਖਰੋ। ਅਤਿ ਗੰਭੀਰ ਨੀਰ ਜਿਹ ਭਰੋ।
ਦੱਖਣ ਦਿਸ਼ ਮਹਿਂ ਝਰਨਾ ਬਹਜੋ। ਸੁਰਸਰਿ ਕੋ ਪ੍ਰਵਾਹ ਤਹਿਂ ਲਹਜੋ॥੩॥

ਬਾਉਲੀ ਦਾ ਸੁੰਦਰ, ਸੀਤਲ, ਨਿਰਮਲ, ਅਤੇ ਅਤਿ ਗੰਭੀਰ ਜਲ ਭਰਿਆ ਹੈ। ਇਹ ਦੱਖਣ ਦਿਸ਼ਾ ਵਿਚ ਝਰਨਾ ਬਹਿ ਰਿਹਾ ਹੈ, ਜਿਸ ਨੇ ਗੰਗਾ ਦੇ ਪ੍ਰਵਾਹ ਨੂੰ ਲੈ ਲਿਆ ਹੈ॥ ੩॥

ਰਚੀ ਚੁਰਾਸੀ ਜਿਹ ਸੌਪਾਨ। ਗਿਨਿ ਜਬਿ ਦੇਖੀ ਕ੍ਰਿਪਾ ਨਿਧਾਨ।
ਮੁਖ ਤੇ ਬਾਕ ਕਹਜੋ ਤਿਸਿ ਕਾਲ। 'ਜੋ ਸਿਖ ਦਰਸਹਿ ਪ੍ਰੇਮ ਬਿਸਾਲ॥੪॥

ਉਸ ਵਿਚ ਚੁਰਾਸੀ ਪੌੜੀਆਂ ਬਣਾਈਆਂ ਹਨ, ਜਦ ਕ੍ਰਿਪਾ-ਨਿਧਾਨ ਗੁਰੂ ਜੀ ਨੇ ਇਨ੍ਹਾਂ ਪੌੜੀਆਂ ਦੀ ਗਿਣਤੀ ਕੀਤੀ ਤਾਂ ਓਸੇ ਸਮੇਂ ਮੁਖ ਤੋਂ ਇਹ ਬਚਨ ਕਹੇ, "ਜਿਹੜੇ ਸਿੱਖ ਉੱਤਮ ਪ੍ਰੇਮ ਨਾਲ ਦਰਸ਼ਨ ਕਰਨਗੇ॥ ੪॥

ਬਾਰਿ ਚੁਰਾਸੀ ਕਰਹਿ ਸ਼ਨਾਨ। ਇਤਨੇ ਜਪੁਜੀ ਪਾਠ ਬਖਾਨਿ।
ਸਤਿਗੁਰ ਮੂਰਤਿ ਕਰਿਕੇ ਧਜਾਨ। ਮਿਟਹਿ ਚੁਰਾਸੀ ਆਵਨਿ ਜਾਨਿ॥੫॥

ਚੁਰਾਸੀ ਵਾਰ ਬਾਉਲੀ ਵਿਚ ਇਸ਼ਨਾਨ ਕਰਨਗੇ ਅਤੇ ਏਨੀ ਵਾਰ ਹੀ ਸਤਿਗੁਰੂ ਦੀ ਮੂਰਤੀ ਦਾ ਧਿਆਨ ਧਾਰ ਕੇ ਜਪੁਜੀ ਸਾਹਿਬ ਦਾ ਪਾਠ ਕਰਨਗੇ, ਉਨ੍ਹਾਂ ਦਾ ਚੁਰਾਸੀ ਲੱਖ ਜੂਨ ਵਿਚ ਜਨਮ ਮਰਨ ਖਤਮ ਹੋ ਜਾਵੇਗਾ॥ ੫॥

**ਜਜੋਂ ਕਜੋਂ ਪਾਇ ਭਗਤਿ ਗੁਰ ਕੇਰੀ। ਮਿਟਹਿ ਜੂਨ ਤਿਹ ਭ੍ਰਮਨ ਕੁਫੇਰੀ।**
**ਅਪਰ ਮਨੋਰਥ ਧਰਿ ਕਰਿ ਨ੍ਹਾਵੈ। ਸ਼ਰਧਾ ਧਰੈ ਤੁਰਤ ਸੋ ਪਾਵੈ॥ ੬॥**

ਜਿਵੇਂ ਕਿਵੇਂ ਗੁਰੂ ਜੀ ਦੀ ਭਗਤੀ ਪ੍ਰਾਪਤ ਕਰਨ ਨਾਲ ਚੁਰਾਸੀ ਲੱਖ ਜੂਨਾਂ ਵਿਚ ਭ੍ਰਮਣ ਦੀ ਫੇਰੀ ਮਿਟ ਜਾਵੇਗੀ। ਜੇ ਕੋਈ ਹੋਰ ਮਨੋਰਥ ਧਰ ਕੇ ਇਸ਼ਨਾਨ ਕਰੇ ਤਾਂ ਸ਼ਰਧਾ ਧਾਰਨ ਨਾਲ ਉਸ ਦੇ ਸਾਰੇ ਮਨੋਰਥ ਪੂਰੇ ਹੋ ਜਾਣਗੇ॥ ੬॥

**ਅਨਿਕ ਅਘਨ ਕੀ ਨਾਸ਼ਨਿ ਹਾਰੀ। ਭਈ ਬਾਪਿਕਾ ਨਿਰਮਲ ਬਾਰੀ।**
**ਗੁਰ ਸਿੱਖਜਨ ਹਰਖਾਵਨ ਵਾਰੀ। ਜਲ ਪੀਏ ਨਿਰਮਲ ਉਰਕਾਰੀ॥੭॥**

ਇਹ ਬਾਉਲੀ ਹੋਰ ਕਈ ਪਾਪਾਂ ਨੂੰ ਨਾਸ਼ ਕਰਨ ਵਾਲੀ ਹੈ, ਇਸ ਦਾ ਜਲ ਬਹੁਤ ਨਿਰਮਲ ਹੈ। ਗੁਰੂ ਜੀ ਦੇ ਸਿੱਖਾਂ ਨੂੰ ਇਹ ਖੁਸ਼ੀ ਦੇਣ ਵਾਲੀ ਹੈ, ਇਸ ਦਾ ਜਲ ਛਕਣ ਨਾਲ ਹਿਰਦਾ ਨਿਰਮਲ ਹੋ ਜਾਂਦਾ ਹੈ॥ ੭॥

**ਕਰਹਿਂ ਸ਼ਨਾਨ ਦਾਨ ਜੋ ਦੇਵੈਂ। ਗੁਰਬਾਨੀ ਪਢਿ ਕਰਿ ਸੁਖ ਲੇਵੈਂ।**
**ਤਿਨਕੋ ਫਲ ਹੋਵੈ ਅਬਿਨਾਸ਼ੀ। ਕਰਹਿਂ ਬਿਨਾਸ਼ਨ ਜਮ ਕੀ ਫਾਸੀ' ॥੮॥**

ਜਿਹੜਾ ਇਸ਼ਨਾਨ ਕਰਕੇ ਦਾਨ ਦੇਵੇਗਾ ਅਤੇ ਗੁਰਬਾਣੀ ਪੜ੍ਹ ਕੇ ਪ੍ਰਸੰਨ ਹੋਵੇਗਾ, ਉਨ੍ਹਾਂ ਨੂੰ ਅਮਰ ਫਲ ਪ੍ਰਾਪਤ ਹੋਵੇਗਾ, ਉਨ੍ਹਾਂ ਦੇ ਇਸ਼ਨਾਨ ਕਰਨ ਨਾਲ ਜਮਾਂ ਦੀ ਫਾਂਸੀ ਕਟੀ ਜਾਵੇਗੀ"॥ ੮॥

**ਇਸ ਬਿਧਿ ਅਧਿਕ ਮਹਾਤਮ ਤਾਂਹਿ। ਸ੍ਰੀ ਗੁਰ ਅਮਰਦਾਸ ਮੁਖ ਪ੍ਰਾਹਿ।**
**ਕਰਹਿਂ ਆਪ ਇਸ਼ਨਾਨ ਸੁ ਨੀਰ। ਹੋਇ ਬਹੁਤ ਸਿੱਖਜਨ ਕੀ ਭੀਰ॥੯॥**

ਇਸ ਤਰ੍ਹਾਂ ਬਾਉਲੀ ਦਾ ਅਧਿਕ ਮਹਾਤਮ ਹੈ, ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਮੁਖ ਤੋਂ ਕਿਹਾ। ਆਪ ਵੀ ਬਾਉਲੀ ਦੇ ਸ੍ਰੇਸ਼ਟ ਜਲ ਵਿਚ ਇਸ਼ਨਾਨ ਕਰਦੇ ਹਨ ਅਤੇ ਸਿੱਖਾਂ ਦੀ ਓਥੇ ਬਹੁਤ ਭੀੜ ਹੋ ਜਾਂਦੀ ਹੈ॥ ੯॥

**ਕਰਹਿਂ ਚੌਂਪ ਸੌਂ ਮੱਜਨ ਸਾਰੇ। ਬਹੁਰ ਸਰਾਹਹਿਂ ਸੁਜਸ ਪਸਾਰੇ।**
**'ਧੰਨਜ ਗੁਰੂ ਕੀਨਸਿ ਉਪਕਾਰਾ। ਸ਼ਰਨ ਪਰਹਿ ਤਾਰਜੋ ਗਨ ਭਾਰਾ ॥੧੦॥**

ਸਾਰੇ ਬੜੇ ਸ਼ੌਕ ਨਾਲ ਇਸ਼ਨਾਨ ਕਰਦੇ ਹਨ, ਬਾਅਦ ਵਿਚ ਸ਼ਲਾਘਾ ਕਰਕੇ ਸ੍ਰੇਸ਼ਟ ਜਸ ਕਰਦੇ ਹਨ, "ਗੁਰੂ ਜੀ ਧੰਨ ਹਨ, ਜਿਨ੍ਹਾਂ ਇਹ ਉਪਕਾਰ ਕੀਤਾ ਹੈ, ਜਿਹੜੇ ਵੀ ਮਨੁੱਖ ਸ਼ਰਨ ਪਏ ਹਨ, ਉਨ੍ਹਾਂ ਸਮੂਹ ਮਨੁੱਖਾਂ ਨੂੰ ਤਾਰਿਆ ਹੈ"॥ ੧੦॥

**ਇਕ ਲੁਹਾਰ ਤਹਿਂ ਕਾਰ ਕਰਤਿ ਹੈ। ਕਾਠਨਿ ਕੀ ਪੌਰੀ ਸੁ ਘਰਤਿ ਹੈ।**
**ਅਪਰ ਕਾਜ ਜੋ ਹੋਹਿ ਸੁ ਕਰਿਹੀ। ਕਾਸ਼ਟ ਲੋਹਾ ਨਿਜ ਕਰ ਘਰਿਹੀ॥੧੧॥**

ਓਥੇ ਇਕ ਲੁਹਾਰ ਕਾਰ-ਸੇਵਾ ਕਰਦਾ ਹੈ, ਉਹ ਲੱਕੜ ਦੀਆਂ ਪੌੜੀਆਂ ਘੜ ਕੇ ਬਣਾਉਂਦਾ ਹੈ, ਹੋਰ ਕੰਮ ਵੀ ਜੋ ਹੁੰਦਾ ਹੈ ਕਰਦਾ ਹੈ, ਲੱਕੜ ਤੇ ਲੋਹਾ ਆਪਣੇ ਹੱਥਾਂ ਨਾਲ ਘੜਦਾ ਹੈ॥ ੧੧॥

**ਜਲ ਕੇ ਨਿਕਟ ਸਪਤ ਸੌਪਾਨ। ਲਾਇ ਕਾਠ ਤਿਨ ਰਚੀ ਮਹਾਨ।**
**ਜਿਸਤੇ ਜਲ ਸੁਖੇਨ ਹੀ ਲੇਯ। ਨ੍ਹਾਨ ਪਾਨ ਜੋ ਚਹੈ ਕਰੇਯ॥ ੧੨॥**

ਬਾਉਲੀ ਦੇ ਜਲ ਦੇ ਨੇੜੇ ਰੱਖਣ ਵਾਸਤੇ ਉਸ ਲੱਕੜ ਦੀਆਂ ਸ੍ਰੇਸ਼ਟ ਸੱਤ ਪੌੜੀਆਂ ਬਣਾਈਆਂ, ਜਿਸ ਕਾਰਨ ਜਲ ਬੜੀ ਆਸਾਨੀ ਨਾਲ ਲਿਆ ਜਾ ਸਕਦਾ ਸੀ, ਜਿਹੜਾ ਵੀ ਸਿੱਖ ਇਸ਼ਨਾਨ ਕਰਨ ਜਾਂ ਪੀਣ ਵਾਸਤੇ ਜਲ ਲੈਣਾ ਚਾਹੁੰਦਾ ਸੀ॥ ੧੨॥

ਤਿਸਕੀ ਕ੍ਰਿਤਿ ਹੇਰਿ ਗੁਰ ਪੂਰੇ। ਸੁਪ੍ਰਸੰਨ ਬੁਲਵਾਇ ਹਦੂਰੇ।
ਸੁਨਿ ਆਇਸੁ ਕੋ ਤਤਛਿਨ ਆਵਾ। ਬਡਭਾਗੀ ਚਰਨਨ ਸਿਰ ਲਾਵਾ॥੧੩॥

ਪੂਰਨ ਗੁਰੂ ਜੀ ਉਸ ਦੀ ਇਹ ਕ੍ਰਿਤ ਵੇਖ ਕੇ ਬਹੁਤ ਪ੍ਰਸੰਨ ਹੋਏ ਤੇ ਉਸ ਲੁਹਾਰ ਨੂੰ ਆਪਣੇ ਪਾਸ ਬੁਲਾਇਆ। ਗੁਰੂ ਜੀ ਦੀ ਆਗਿਆ ਸੁਣ ਕੇ ਉਹ ਤੁਰੰਤ ਆ ਗਿਆ ਅਤੇ ਵੱਡੇ ਭਾਗਾਂ ਵਾਲੇ ਨੇ ਗੁਰੂ ਜੀ ਦੇ ਚਰਨਾਂ 'ਤੇ ਮੱਥਾ ਟੇਕਿਆ॥ ੧੩॥

ਤਿਸਕੇ ਮਸਤਕ ਧਰਿ ਕਰਿ ਹਾਥ। ਮੰਤ੍ਰ ਸੁ ਸੱਤਿਨਾਮ ਦਿਯ ਨਾਥ।
'ਸੰਤ ਸਧਾਰਨ' ਨਾਮ ਧਰਯੋ ਤਿਹ। ਪ੍ਰਾਪਤਿ ਰਿਦੈ ਪ੍ਰਕਾਸ਼ ਲਹਯੋ ਜਿਹ॥੧੪॥

ਗੁਰੂ ਜੀ ਨੇ ਉਸ ਦੇ ਮੱਥੇ ਤੇ ਹੱਥ ਰਖਿਆ ਅਤੇ ਗੁਰੂ ਜੀ ਨੇ ਉਸ ਨੂੰ ਸਤਿਨਾਮ ਦਾ ਮੰਤਰ ਦਿੱਤਾ। ਉਸ ਦਾ ਨਾਂ 'ਸੰਤ ਸਧਾਰਨ' ਰੱਖ ਦਿੱਤਾ। ਜਿਸ ਨੇ ਆਪਣੇ ਹਿਰਦੇ ਵਿਚ ਗਿਆਨ ਪ੍ਰਾਪਤ ਕੀਤਾ ਹੋਇਆ ਜਾਣਿਆ॥ ੧੪॥

'ਸੇਵ ਪਰੀ ਸਭਿ ਬਾਇਂ ਤੁਮਾਰੀ। ਜਾਇ ਰਹਹੁ ਅਬਿ ਗ੍ਰੇਹ ਮਝਾਰੀ।
ਕਰਹੁ ਭਜਨ ਬੈਠੇ ਸੁਖ ਪਾਵੋ। ਲੈਨ ਦੈਨ ਕੋ ਕਹੂੰ ਨ ਜਾਵੋ' ॥੧੫॥

ਗੁਰੂ ਜੀ ਨੇ ਫੁਰਮਾਇਆ, "ਤੇਰੀ ਸੇਵਾ ਹੁਣ ਹਰ ਤਰ੍ਹਾਂ ਨਾਲ ਪ੍ਰਵਾਨ ਹੋਈ ਹੈ, ਹੁਣ ਜਾ ਕੇ ਆਪਣੇ ਘਰ ਵਿਚ ਰਹੋ। ਬੈਠ ਕੇ ਭਜਨ ਕਰੋ ਅਤੇ ਸੁੱਖ ਪਾਵੋ, ਕੁਝ ਲੈਣ-ਦੇਣ ਵਾਸਤੇ ਕਿਤੇ ਨਾ ਜਾਵੋ"॥ ੧੫॥

ਹੁਇ ਨਿਹਾਲ ਗੁਰ ਕੋ ਬਚ ਮਾਨਾ। ਸੱਤਿਨਾਮ ਨਿਤਿ ਸਿਮਰਨਿ ਠਾਨਾ।
ਗ੍ਰਿਹ ਨਿਜ ਗਯੋ ਭਯੋ ਸੁਖਵਾਸੀ। ਪਾਯੋ ਅਨੰਦ ਬਿਲੰਦ ਅਨਾਸ਼ੀ॥੧੬॥

ਉਸ ਲੁਹਾਰ ਨੇ ਨਿਹਾਲ ਹੋ ਕੇ ਗੁਰੂ ਜੀ ਦਾ ਬਚਨ ਮੰਨਿਆ ਅਤੇ ਸਦਾ ਹੀ ਸਤਿਨਾਮ ਦਾ ਸਿਮਰਨ ਕਰਦਾ ਸੀ। ਆਪਣੇ ਘਰ ਜਾ ਕੇ ਬੜੇ ਸੁਖ ਨਾਲ ਵੱਸਿਆ ਅਤੇ ਨਾਸ਼-ਰਹਿਤ ਬੜਾ ਉੱਤਮ ਆਨੰਦ ਪਾਇਆ ॥ ੧੬॥

ਦੋਹਰਾ-ਹਿਤ ਗੰਗਾ ਇਸ਼ਨਾਨ ਕੇ ਸੰਗ ਚਲਯੋ ਬਹੁ ਜਾਤਿ।
ਤਿਸੀ ਪੰਥ ਆਵਤਿ ਭਏ ਜਿਸ ਪੁਰਿ ਗੁਰੂ ਰਹਾਤਿ॥ ੧੭॥

ਬਹੁਤ ਲੋਕ ਇਕੱਠੇ ਹੋ ਕੇ ਗੰਗਾ ਇਸ਼ਨਾਨ ਕਰਨ ਵਾਸਤੇ ਜਾਂਦੇ ਸਨ, ਉਹ ਸਥਾਨ ਉਨ੍ਹਾਂ ਦੇ ਰਾਹ ਵਿਚ ਆਉਂਦਾ ਸੀ, ਜਿਥੇ ਗੁਰੂ ਅਮਰਦਾਸ ਜੀ ਰਹਿੰਦੇ ਸਨ॥ ੧੭॥

*ਚੌਪਈ*- ਡੇਰਾ ਕਿਯੋ ਆਨਿਕੈ ਸੰਗ। ਜੋ ਮੱਜਨ ਕੋ ਗਮਨਤਿ ਗੰਗ।
ਤਿਸ ਮਹਿਂ ਏਕ ਮੀਤ ਗੁਰ ਕੇਰਾ। ਪ੍ਰਥਮ ਬੈਸ ਕੋ ਹੁਤੋ ਬਡੇਰਾ॥੧੮॥

ਇਕ ਸੰਗ ਨੇ ਆ ਕੇ ਗੋਇੰਦਵਾਲ ਡੇਰਾ ਕੀਤਾ, ਜਿਹੜੇ ਗੰਗਾ ਵਲ ਇਸ਼ਨਾਨ ਕਰਨ ਜਾ ਰਹੇ ਸਨ, ਉਨ੍ਹਾਂ ਵਿਚ ਇਕ ਸੱਜਣ ਗੁਰੂ ਜੀ ਦਾ ਮਿੱਤਰ ਸੀ, ਉਹ ਗੁਰੂ ਜੀ ਦੀ ਪਹਿਲੀ ਉਮਰ ਦਾ ਪਰਮ ਦੋਸਤ ਸੀ॥ ੧੮॥

ਸੋ ਮਿਲਿਬੇ ਹਿਤ ਗੁਰ ਢਿਗ ਆਯੋ। ਮਿਲਿ ਕਰਿ ਬਡ ਲਖਿ ਸੀਸ ਝੁਕਾਯੋ।
ਬਾਪੀ ਪਰ ਬੈਠੇ ਤਿਸ ਕਾਲ। ਕੁਸ਼ਲ ਪ੍ਰਸ਼ਨ ਕਰਿ ਕੈ ਹਿਤ ਨਾਲ॥੧੯॥

ਇਕ ਕਰਕੇ ਉਹ ਮਿਲਣ ਵਾਸਤੇ ਗੁਰੂ ਜੀ ਦੇ ਪਾਸ ਆਇਆ, ਮਿਲ ਕੇ ਵੱਡੇ ਸਮਝ ਕੇ ਸਿਰ ਨਿਵਾਇਆ। ਗੁਰੂ ਜੀ ਉਸ ਸਮੇਂ ਬਾਉਲੀ ਤੇ ਬੈਠੇ ਹੋਏ ਸਨ, ਬੜੇ ਪ੍ਰੇਮ ਨਾਲ ਸੁਖ-ਸਾਂਦ ਪੁੱਛੀ॥ ੧੯॥

ਸਾਧੂ ਹੁਤੋ ਤਿਸਹਿ ਸਮੁਝਾਯੋ। 'ਚਲਿਬੇ ਪੰਥ ਕਸ਼ਟ ਕਜੋਂ ਪਾਯੋ।
ਦੂਰ ਪੰਥ ਪਹੁਂਚਹੁ ਸ਼੍ਰਮ ਧਾਰੇ। ਤੋਹਿ ਭਲੇ ਹਿਤ ਹੇ ਮਮ ਪਜਾਰੇ॥੨੦॥

ਉਹ ਵਿਅਕਤੀ ਇਕ ਭਲਾ ਪੁਰਸ਼ ਸੀ, ਗੁਰੂ ਜੀ ਨੇ ਉਸ ਨੂੰ ਸਮਝਾਇਆ, "ਏਨੀ ਦੂਰ ਚੱਲ ਕੇ ਜਾਣ ਦਾ ਕਸ਼ਟ ਕਿਉਂ ਕੀਤਾ ਹੈ, ਬੜੀ ਮੁਸ਼ਕਲ ਨਾਲ ਏਨਾ ਲੰਮਾ ਸਫਰ ਕਰੋਗੇ, ਹੇ ਪਿਆਰੇ ! ਤੇਰੇ ਹਿਤ ਵਿਚ ਮੈਂ ਇਹ ਬਚਨ ਕਹੇ ਹਨ॥ ੨੦॥

**ਬੀਚ ਬਾਪਿਕਾ ਗੰਗਾ ਆਨੀ। ਉਰ ਸ਼ਰਧਾ ਧਰਿ ਹੋਹੁ ਸ਼ਨਾਨੀ।**
**ਨਹਿਂ ਸ਼ੰਕਾ ਕਿਮਿ ਮਨ ਮਹਿਂ ਜਾਨੋ। ਜਾਨਿ ਸੁਰਸੁਰੀ ਮੱਜਨ ਠਾਨੋ ॥੨੧॥**

ਇਸ ਬਾਉਲੀ ਵਿਚ ਮੈਂ ਗੰਗਾ ਲਿਆਂਦੀ ਹੈ, ਹਿਰਦੇ ਵਿਚ ਸ਼ਰਧਾ ਧਾਰ ਕੇ ਇਸ ਵਿਚ ਇਸ਼ਨਾਨ ਕਰੋ ਅਤੇ ਆਪਣੇ ਮਨ ਵਿਚ ਕੋਈ ਸ਼ੰਕਾ ਨਾ ਲਿਆਵੋ ਅਤੇ ਗੰਗਾ ਦਾ ਜਲ ਸਮਝ ਕੇ ਇਸ਼ਨਾਨ ਕਰੋ॥ ੨੧॥

**ਫਲ ਲੋ ਚਹਹੁ ਨਿਸੰਸੈ ਪਾਵਹੁ। ਪੁਨ ਘਰ ਗਮਨਹੁ ਹਰਿ ਗੁਨ ਗਾਵਹੁ'।**
**ਬਾਕ ਗੁਰੂ ਕੋ ਮਾਨਿ ਸ਼ਨਾਨਾ। 'ਕਿਮ ਇਹ ਸੁਰਸਰਿ ? ਸ਼ੰਕਾ ਠਾਨਾ ॥੨੨॥**

ਜੋ ਵੀ ਫਲ ਪਾਉਣ ਚਾਹੁੰਦੇ ਹੋ, ਸ਼ੰਕਾ ਰਹਿਤ ਹੋ ਕੇ ਪਾਵੋ, ਫਿਰ ਘਰ ਜਾ ਕੇ ਹਰੀ ਦੇ ਗੁਣ ਗਾਵੋ।" ਉਸ ਭਲੇ ਪੁਰਸ਼ ਨੇ ਗੁਰੂ ਜੀ ਦਾ ਬਚਨ ਮੰਨ ਕੇ ਇਸ਼ਨਾਨ ਕੀਤਾ, ਪਰ ਮਨ ਵਿਚ ਇਹ ਸ਼ੰਕਾ ਧਾਰਨ ਕੀਤੀ, "ਇਹ ਬਾਉਲੀ ਕਿਵੇਂ ਗੰਗਾ ਹੋ ਗਈ ?"॥ ੨੨॥

**ਬਹੁਰ ਬੈਠਿ ਕਰਿ ਕੇਤਿਕ ਕਾਲਾ। ਬਿਨਤੀ ਕੀਨਿਸ 'ਹੇ ਪ੍ਰਭੁ ਦਜਾਲਾ !।**
**ਘਰ ਤੇ ਚਲਜੋ ਸੰਗ ਕੇ ਸੰਗ। ਗੰਗ ਸ਼ਨਾਨਨਿ ਹੇਤੁ ਉਮੰਗ॥ ੨੩॥**

ਫਿਰ ਕੁਝ ਸਮਾਂ ਬੈਠ ਕੇ ਬੇਨਤੀ ਕੀਤੀ, "ਹੇ ਦਿਆਲੂ ਪ੍ਰਭੂ ! ਘਰ ਤੋਂ ਮੈਂ ਆਪਣੇ ਸੰਗੀਆਂ ਦੇ ਨਾਲ ਚਲਿਆ ਸੀ, ਬੜੇ ਉਤਸ਼ਾਹ ਨਾਲ ਗੰਗਾ ਵਿਚ ਇਸ਼ਨਾਨ ਕਰਨਾ ਚਾਹੁੰਦਾ ਹਾਂ॥ ੨੩॥

**ਸਭਿ ਕੇ ਸਾਥ ਪਹੁੰਚਿ ਹਰਿ ਦ੍ਵਾਰ। ਕਰਿ ਇਸ਼ਨਾਨ ਅਵੌਂ ਇਕ ਬਾਰ।**
**ਕਾਰਜ ਪਿਤਰਨ ਕੋ ਕਰਿ ਤਹਾਂ। ਦਰਸ਼ਨ ਹਿਤ ਪੁਨ ਆਵੌਂ ਇਹਾਂ ॥੨੪॥**

ਸਾਰਿਆਂ ਦੇ ਨਾਲ ਚਲ ਕੇ ਹਰਿਦਵਾਰ ਪਹੁੰਚਾਂਗਾ, ਇਕ ਵਾਰ ਇਸ਼ਨਾਨ ਕਰਕੇ ਵਾਪਸ ਆ ਜਾਵਾਂਗਾ। ਆਪਣੇ ਪਿੱਤਰਾਂ ਦੇ ਕਾਰਜ ਹਿਤ ਓਥੇ ਜਾਵਾਂਗਾ, ਦਰਸ਼ਨ ਕਰਨ ਵਾਸਤੇ ਫਿਰ ਏਥੇ ਆ ਜਾਵਾਂਗਾ"॥ ੨੪॥

**ਤਿਸ ਕੀ ਲਖੀ ਸਰਬ ਗਤਿ ਡੋਲੇ। ਸ੍ਰੀ ਗੁਰ ਅਮਰ ਦਾਸ ਤਬਿ ਬੋਲੈ।**
**'ਨੀਕੀ ਬਾਤ,ਜਾਹੁ ਹਰਿ ਦ੍ਵਾਰ। ਹਮ ਹਿਤ ਲਜਾਵਹੁ ਸੁਰਸਰਿ ਬਾਰ' ॥੨੫॥**

ਜਦ ਗੁਰੂ ਜੀ ਨੇ ਵੇਖਿਆ ਕਿ ਉਹ ਹਰ ਤਰ੍ਹਾਂ ਨਾਲ ਡੋਲ ਗਿਆ ਹੈ ਤਦ ਗੁਰੂ ਅਮਰਦਾਸ ਜੀ ਬੋਲੇ, "ਚੰਗੀ ਗੱਲ ਹੈ, ਹਰਿਦੁਵਾਰ ਜਾਵੋ ਅਤੇ ਸਾਡੇ ਵਾਸਤੇ ਗੰਗਾ ਦਾ ਜਲ ਲਿਆਵੋ"॥ ੨੫॥

**ਇਮਿ ਆਇਸੁ ਦੀਨਿਸ ਤਬਿ ਗਯੋ। ਤੀਰ ਜਾਨਵੀ ਪਹੁੰਚਤਿ ਭਯੋ।**
**ਮਨ ਭਾਵਤਿ ਕਰਿ ਭਲੇ ਸ਼ਨਾਨ। ਪਿਤਰਨਿ ਕਾਜ ਕਰਾਵਨਿ ਠਾਨਿ ॥੨੬॥**

ਇੰਝ ਆਗਿਆ ਦਿੱਤੀ ਤਾਂ ਉਹ ਚਲਿਆ ਗਿਆ ਅਤੇ ਗੰਗਾ ਨਦੀ ਦੇ ਕਿਨਾਰੇ ਪਹੁੰਚ ਗਿਆ। ਆਪਣੇ ਪਿੱਤਰਾਂ ਦਾ ਕਾਰਜ ਕਰਵਾਉਣ ਖਾਤਰ, ਮਨ ਭਾਉਂਦਾ ਭਲਾ ਇਸ਼ਨਾਨ ਕੀਤਾ॥ ੨੬॥

**ਗੁਰ ਬਚ ਸਿਮਰਜੋ ਆਵਨਿ ਕਾਲਿ। ਲੋਟਾ ਲੀਨਿਸ ਹਾਥ ਸੰਭਾਲਿ।**
**ਹਰਿ ਦੁਆਰ ਮਹਿਂ ਪ੍ਰਵਿਸ਼ਜੋ ਜਾਈ। ਕਰ ਲੋਟਾ ਟੁਭਕੀ ਤਬਿ ਲਾਈ ॥੨੭॥**

ਆਉਣ ਸਮੇਂ ਗੁਰੂ ਜੀ ਦਾ ਬਚਨ ਯਾਦ ਆਇਆ, ਇਸ ਲਈ ਹੱਥ ਵਿਚ ਲੋਟਾ ਸੰਭਾਲ ਲਿਆ। ਫਿਰ ਹਰਿਦੁਵਾਰ ਵਿਖੇ ਗੰਗਾ ਦੇ ਜਲ ਵਿਚ ਪ੍ਰਵੇਸ਼ ਕਰ ਗਿਆ, ਹੱਥ ਵਿਚ ਲੋਟਾ ਫੜ ਕੇ ਜਦ ਡੁਬਕੀ ਲਾਈ॥ ੨੭॥

ਗਯੋ ਹਾਥ ਤੇ ਛੂਟਿ, ਨਹਿਂ ਪਾਯੋ। ਰਹ੍ਯੋ ਖੋਜ ਨਹਿਂ ਦ੍ਰਿਸ਼ਟੀ ਆਯੋ।
ਸਰਬ ਸੰਗ ਕੇ ਨਰ ਚਲਿ ਪਰੇ। ਪਾਇ ਨਹੀਂ ਲੋਟਾ ਬਹੁ ਫਿਰੇ॥੨੮॥

ਲੋਟਾ ਹੱਥ ਵਿਚੋਂ ਡਿੱਗ ਪਿਆ, ਤੇ ਫਿਰ ਦੁਬਾਰਾ ਨਾ ਮਿਲਿਆ, ਬਹੁਤ ਖੋਜ ਕੀਤੀ ਪਰ ਉਹ ਕਿਤੇ ਵੀ ਨਾ ਦਿੱਸਿਆ। ਸੰਗ ਦੇ ਸਾਰੇ ਮਨੁੱਖ ਚਲ ਪਏ, ਪਰ ਉਸ ਨੂੰ ਲੋਟਾ ਨਾ ਲੱਭਾ, ਬਹੁਤ ਇਧਰ ਓਧਰ ਘੁੰਮਿਆ॥ ੨੮॥

ਮਿਲਿਕੈ ਸੰਗ ਸੰਗ ਹਟਿ ਪਰ੍ਯੋ। ਸੁਰਸਰਿ ਬਾਰਿ ਨ ਲ੍ਯਾਵਨਿ ਕਰ੍ਯੋ।
ਕ੍ਰਮ ਕ੍ਰਮ ਪੰਥ ਉਲੰਘ੍ਯੋ ਸਾਰੇ।ਆਇ ਨਿਕਟ ਸਤਿਗੁਰੂ ਨਿਹਾਰੇ॥੨੯॥

ਸੰਗ ਨਾਲ ਮਿਲ ਕੇ ਚਲ ਪਿਆ, ਪਰ ਗੰਗਾ ਦਾ ਜਲ ਨਾ ਲਿਆ ਸਕਿਆ। ਹੌਲੀ-ਹੌਲੀ ਸਾਰਾ ਮਾਰਗ ਲੰਘ ਆਇਆ ਅਤੇ ਸਤਿਗੁਰੂ ਜੀ ਦੇ ਪਾਸ ਆ ਕੇ ਉਨ੍ਹਾਂ ਨੂੰ ਵੇਖਿਆ॥ ੨੯॥

ਮਸਤਕ ਟੇਕਿ ਬੇਨਤੀ ਕਰੀ। 'ਮੋਤੇ ਕ੍ਰਿੱਤ ਨ ਰਾਵਰਿ ਸਰੀ।
ਸੁਰਸਰਿ ਜਲ ਤੁਮ ਨੇ ਮੰਗਵਾਯਵ। ਮੈਂ ਛੂਛੋ ਤਿਸ ਤੇ ਹਟਿ ਆਯਵ॥੩੦॥

ਮੱਥਾ ਟੇਕ ਕੇ ਬੇਨਤੀ ਕੀਤੀ, "ਮੇਰੇ ਪਾਸੋਂ ਆਪ ਜੀ ਦੀ ਸੇਵਾ ਨਹੀਂ ਹੋ ਸਕੀ। ਤੁਸੀਂ ਗੰਗਾ ਦਾ ਜਲ ਮੰਗਵਾਇਆ ਸੀ, ਮੈਂ ਓਥੋਂ ਖਾਲੀ ਹੀ ਵਾਪਸ ਆ ਗਿਆ ਹਾਂ॥ ੩੦॥

ਲੋਟਾ ਲੇ ਪਹੁੰਚ੍ਯੋ ਹਰਿਦ੍ਵਾਰ। ਭਰਨਿ ਲਗ੍ਯੋ ਤਿਸ ਮਹਿਂ ਜਬਿ ਬਾਰਿ।
ਛੁਟ੍ਯੋ ਹਾਥ ਤੇ ਬਹਿ ਕਰਿ ਗਯੋ। ਖੋਜਿ ਰਹ੍ਯੋ, ਨਹਿਂ ਪ੍ਰਾਪਤਿ ਭਯੋ॥੩੧॥

ਲੋਟਾ ਲੈ ਕੇ ਜਦ ਮੈਂ ਹਰਿਦਵਾਰ ਪਹੁੰਚਿਆ ਅਤੇ ਜਦ ਮੈਂ ਉਸ ਲੋਟੇ ਵਿਚ ਗੰਗਾ ਦਾ ਜਲ ਭਰਨ ਲੱਗਾ ਤਾਂ ਲੋਟਾ ਮੇਰੇ ਹੱਥ ਵਿਚੋਂ ਡਿਗ ਪਿਆ ਤੇ ਗੰਗਾ ਦੇ ਵਹਿਣ ਵਿਚ ਵਹਿ ਗਿਆ, ਬਹੁਤ ਖੋਜ ਕੀਤੀ ਹੈ, ਪਰ ਪ੍ਰਾਪਤ ਨਹੀਂ ਹੋਇਆ ਹੈ॥ ੩੧॥

ਪਰਮ ਕੁਭਾਗ ਅਪਨ ਮੈਂ ਜਾਨਾ। ਚਲਤਿ ਸੰਗ ਕੇ ਸੰਗ ਪਯਾਨਾ।
ਸੁਨਿ ਸਤਿਗੁਰ ਨੇ ਬਾਕ ਕਹ੍ਯੋ ਤਿਹ। 'ਚਿੰਤਾ ਕਰਹੁ ਨਹੀਂ ਕੋ ਉਰ ਮਹਿਂ॥੩੨॥

ਮੈਂ ਆਪਣੇ ਪਰਮ ਮਾੜੇ ਭਾਗ ਜਾਣੇ ਹਨ, ਆਪਣੇ ਸੰਗ ਦੇ ਨਾਲ ਚਲ ਕੇ ਆਇਆ ਹਾਂ।" ਇਹ ਸੁਣ ਕੇ ਸਤਿਗੁਰੂ ਜੀ ਨੇ ਉਸ ਨੂੰ ਕਿਹਾ, "ਆਪਣੇ ਹਿਰਦੇ ਵਿਚ ਚਿੰਤਾ ਨਾ ਕਰੋ॥ ੩੨॥

ਲੋਟਾ ਪਹੁੰਚ੍ਯੋ ਨਿਕਟ ਹਮਾਰੇ। ਲ੍ਯਾਇ ਬੇਗ ਤੇ ਗੰਗਾ ਧਾਰੇ।
ਨਹਿਂ ਪ੍ਰਤੀਤ ਜੇ ਤੁਵ ਉਰ ਮਾਂਹੀ। ਬੀਚ ਬਾਪਿਕਾ ਦੇਖਹੁ ਤਾਂਹੀ॥੩੩॥

ਲੋਟਾ ਸਾਡੇ ਪਾਸ ਪਹੁੰਚ ਗਿਆ ਹੈ, ਗੰਗਾ ਦੀ ਧਾਰ ਨੇ ਆਪਣੇ ਵੇਗ ਨਾਲ ਲੋਟਾ ਏਥੇ ਲੈ ਆਂਦਾ ਹੈ, ਜੇ ਤੁਹਾਡੇ ਹਿਰਦੇ ਵਿਚ ਪ੍ਰਤੀਤ ਨਹੀਂ ਹੈ ਤਾਂ ਉਸ ਨੂੰ ਬਾਉਲੀ ਦੇ ਵਿਚ ਵੇਖ ਲਵੋ॥ ੩੩॥

ਦੱਖਣ ਦਿਸ਼ ਕੋ ਸ੍ਰੋਤ ਪ੍ਰਵਾਹੂ। ਸੋ ਸੁਰਸਰਿ ਕੋ ਬਾਪੀ ਮਾਂਹੂ।
ਤਹਿਂ ਤੇ ਅਪਨਾ ਲੋਟਾ ਲੀਜਹਿ। ਜਲ ਸੁਰਸਰਿ ਕੋ ਪਾਨ ਕਰੀਜਹਿ'॥੩੪॥

ਜਿਹੜਾ ਪ੍ਰਵਾਹ ਦੱਖਣ ਵਾਲੇ ਪਾਸੇ ਚੱਲਦਾ ਹੈ, ਉਹ ਗੰਗਾ ਦਾ ਪ੍ਰਵਾਹ ਹੈ। ਉਸ ਥਾਂ ਤੋਂ ਆਪਣਾ ਲੋਟਾ ਫੜ ਲਵੋ ਅਤੇ ਗੰਗਾ ਦਾ ਜਲ ਲੈ ਲਵੋ"॥ ੩੪॥

ਸੁਨਿ ਸਤਿਗੁਰ ਕੇ ਬਾਕ ਸੁਹਾਏ। ਪ੍ਰਵਿਸ਼੍ਯੋ ਬੀਚ ਬਾਪਿਕਾ ਜਾਏ।
ਦੱਖਣ ਦਿਸ਼ ਦੇਖ੍ਯੋ ਜਲ ਝਰਨਾ। ਸੀਤਲ ਸੁਖਦ ਬਿਮਲ ਬਰ ਬਰਨਾ॥੩੫॥

ਗੁਰੂ ਜੀ ਦੇ ਸੁਹਾਵਣੇ ਬਚਨ ਸੁਣ ਕੇ, ਬਾਉਲੀ ਦੇ ਜਲ ਵਿਚ ਪ੍ਰਵੇਸ਼ ਕਰ ਗਿਆ, ਦੱਖਣ ਵਾਲੇ ਪਾਸੇ ਜਲ ਦਾ ਝਰਨਾ ਵੇਖਿਆ। ਸੀਤਲ, ਸੁਖਦਾਈ, ਨਿਰਮਲ ਅਤੇ ਉੱਜਲ ਸ੍ਰੇਸ਼ਟ ਰੰਗ ਵਾਲਾ ਜਲ ਸੀ॥ ੩੫॥

ਤਹਿਂ ਲੋਟਾ ਨਿਜ ਪਰਜੋ ਨਿਹਾਰਾ। ਪਿਖਿ ਚਰਿੱਤ੍ਰ ਬਿਸਮਾਦ ਬਿਚਾਰਾ।
ਸ਼ੀਘ੍ਰ ਨਿਕਸ ਕਰਿ ਪਦ ਅਰਬਿੰਦ। ਪਰਜੋ ਜਾਇ ਗੁਰ ਪਿਖਿ ਸੁਖਕੰਦ ॥੩੬॥

ਓਥੇ ਪਏ ਲੋਟੇ ਨੂੰ ਆਪਣੀਆਂ ਅੱਖਾਂ ਨਾਲ ਵੇਖਿਆ, ਇਹ ਚਰਿੱਤਰ ਵੇਖ ਕੇ ਬਹੁਤ ਹੈਰਾਨ ਹੋਇਆ। ਬਾਉਲੀ ਵਿਚੋਂ ਛੇਤੀ ਨਾਲ ਨਿਕਲ ਕੇ ਗੁਰੂ ਜੀ ਨੂੰ ਸੁਖਾਂ ਦਾ ਦਾਤਾ ਵੇਖ ਕੇ ਉਨ੍ਹਾਂ ਦੇ ਚਰਨਾਂ ਤੇ ਢਹਿ ਪਿਆ॥ ੩੬॥

'ਮੈਂ ਅਜਾਨ ਮਹਿਮਾ ਨਹਿਂ ਜਾਨੀ। ਬੀਚ ਬਾਪਿਕਾ ਸੁਰਸਰਿ ਆਨੀ।
ਪ੍ਰਥਮ ਤੁਮਾਰੋ ਬਾਕ ਨ ਮਾਨਜੋ। ਬਖਸ਼ਹੁ ਭੂਲ ਪ੍ਰਭੂ ਅਬ ਜਾਨਜੋ' ॥੩੭॥

ਕਹਿਣ ਲੱਗਾ, "ਮੈਂ ਅਣਜਾਣ ਸੀ, ਆਪ ਦੀ ਮਹਿਮਾ ਨਹੀਂ ਜਾਣੀ ਹੈ, ਤੁਸੀਂ ਬਾਉਲੀ ਦੇ ਵਿਚ ਹੀ ਗੰਗਾ ਲੈ ਆਂਦੀ ਹੈ। ਪਹਿਲਾਂ ਤੁਹਾਡਾ ਬਚਨ ਮੈਂ ਮੰਨਿਆ ਨਹੀਂ ਸੀ, ਹੇ ਪ੍ਰਭੂ ! ਉਸ ਨੂੰ ਮੇਰੀ ਭੁਲ ਸਮਝ ਕੇ ਬਖਸ਼ ਦੇਵੋ"॥ ੩੭॥

ਸੁਨਤਿ ਕ੍ਰਿਪਾ ਕਰਿ ਗੁਰ ਭਗਵਾਨ। ਸੱਤਿਨਾਮ ਕੋ ਦੀਨਸਿ ਦਾਨ।
ਕਰਜੋ ਨਿਹਾਲ ਕਸ਼ਟ ਸਭਿ ਟਾਰਜੋ। ਜਗ ਸਾਗਰ ਤੇ ਦੁਖਤਿ ਉਧਾਰਜੋ॥੩੮॥

ਇਹ ਸੁਣ ਕੇ ਗੁਰੂ ਭਗਵਾਨ ਨੇ ਕਿਰਪਾ ਕਰਕੇ ਉਸ ਨੂੰ ਸਤਿਨਾਮ ਦਾ ਦਾਨ ਦਿੱਤਾ, ਉਸ ਦੇ ਸਾਰੇ ਕਸ਼ਟ ਦੂਰ ਕਰਕੇ ਉਸ ਨੂੰ ਨਿਹਾਲ ਕਰ ਦਿੱਤਾ, ਭਵਸਾਗਰ ਤੇ ਦੁਖੀ ਦਾ ਉਧਾਰ ਕਰ ਦਿੱਤਾ॥ ੩੮॥

ਬੀਚ ਬਾਪਿਕਾ ਸੁਰਸਰਿ ਨੀਰ। ਇਮਿ ਆਨਜੋ ਸਤਿਗੁਰੂ ਗਹੀਰ।
ਤੀਨ ਲੋਕ ਕੇ ਤੀਰਥ ਜੇਈ। ਸ੍ਰੀ ਗੁਰ ਚਰਨ ਬਿਖੇ ਬਸੁ ਤੇਈ॥੩੯॥

ਮਹਾਨ ਸਤਿਗੁਰੂ ਜੀ ਇਸ ਤਰ੍ਹਾਂ ਗੰਗਾ ਦਾ ਜਲ ਬਾਉਲੀ ਵਿਚ ਲੈ ਆਏ। ਤਿੰਨਾਂ ਲੋਕਾਂ ਦੇ ਜਿੰਨੇ ਵੀ ਤੀਰਥ ਹਨ, ਉਹ ਸਾਰੇ ਗੁਰੂ ਜੀ ਦੇ ਚਰਨਾਂ ਵਿਚ ਵਸਦੇ ਹਨ॥ ੩੯॥

ਸੁਰਸਰਿ ਲਜਾਵਨ ਬਾਪੀ ਮਾਂਹੀ। ਕੁਛ ਅਚਰਜ ਇਹੁ ਜਾਨਹੁਂ ਨਾਂਹੀ।
ਜਿਮਿ ਚਾਹਹਿਂ ਤਿਮਿ ਕਰਹਿਂ ਸੁ ਤੂਰਨ। ਸ੍ਰੀ ਪ੍ਰਭੁ ਸਰਬ ਸ਼ਕਤਿ ਤੇ ਪੂਰਨ॥੪੦॥

ਗੰਗਾ ਨਦੀ ਨੂੰ ਬਾਉਲੀ ਵਿਚ ਲਿਆਉਣਾ, ਇਹ ਕੁਝ ਅਸਚਰਜ ਵਾਲੀ ਗੱਲ ਹੈ, ਜਾਣਿਆ ਨਹੀਂ ਜਾ ਸਕਦਾ। ਗੁਰੂ ਜੀ ਜੋ ਚਾਹੁੰਦੇ ਹਨ, ਫੌਰਨ ਕਰਦੇ ਹਨ, ਸ੍ਰੀ ਪ੍ਰਭੂ ਜੀ ਸਰਬ ਸ਼ਕਤੀਆਂ ਵਿਚ ਪੂਰਨ ਹਨ॥ ੪੦॥

ਕਰੀ ਬਾਪਿਕਾ ਨਿਜ ਸਿਖ ਕਾਰਨ। ਜਨਮ ਜਨਮ ਕੇ ਕਲੁਖ ਨਿਵਾਰਨ।
ਕਥਾ ਸੁਨਹਿਂ ਜੇ ਚਿਤ ਕੋ ਲਾਇ। ਸੋ ਨਰ ਪਾਪਨ ਤੇ ਛੁਟ ਜਾਇ॥੪੧॥

ਆਪਣੇ ਸਿੱਖਾਂ ਦੇ ਸੁਖ ਵਾਸਤੇ ਬਾਉਲੀ ਦੀ ਰਚਨਾ ਕੀਤੀ ਸੀ, ਤਾਂਕਿ ਉਨ੍ਹਾਂ ਦੇ ਸਿੱਖਾਂ ਦੇ ਜਨਮਾਂ-ਜਨਮਾਂ ਦੇ ਪਾਪ ਦੂਰ ਹੋ ਜਾਣ। ਜਿਹੜਾ ਮਨੁੱਖ ਇਸ ਕਥਾ ਨੂੰ ਚਿੱਤ ਲਾ ਕੇ ਸੁਣੇਗਾ, ਉਸ ਦਾ ਪਾਪਾਂ ਤੋਂ ਛੁਟਕਾਰਾ ਹੋ ਜਾਵੇਗਾ॥ ੪੧॥

ਇਕ ਦਿਨ ਸ੍ਰੀ ਸਤਿਗੁਰੂ ਸੁਹਾਯੋ। ਬੈਠੇ ਹੁਤੇ ਸਿੱਧ ਇਕ ਆਯੋ।
ਬੰਦਨ ਕਰਿ ਕੈ ਗਿਰਾ ਸੁਨਾਈ। 'ਆਪ ਲਈ ਜਬਿ ਤੇ ਗੁਰਿਆਈ॥੪੨॥

ਇਕ ਦਿਨ ਸਤਿਗੁਰੂ ਜੀ ਬੈਠੇ ਸ਼ੋਭਾ ਪਾ ਰਹੇ ਸਨ ਤਾਂ ਓਥੇ ਇਕ ਸਿੱਧ ਜੋਗੀ ਆਇਆ। ਬੰਦਨਾ ਕਰਕੇ ਬੋਲਿਆ, "ਆਪ ਨੇ ਜਦ ਤੋਂ ਗੁਰਿਆਈ ਲਈ ਹੈ॥ ੪੨॥

ਤਬਿ ਤੇ ਮੈਂ ਸ਼ਰਧਾ ਉਰ ਧਾਰੀ। ਦਰਸ਼ਨ ਚਹਤਿ ਰਹਜੋ ਹਿਤਕਾਰੀ।

**ਬਡੇ ਭਾਗ ਜਾਗੇ ਅਬਿ ਮੇਰੇ। ਜਿਸ ਤੇ ਆਇ ਆਪ ਕੋ ਹੇਰੇ॥ ੪੩॥**

ਤਦ ਤੋਂ ਮੈਂ ਹਿਰਦੇ ਵਿਚ ਸ਼ਰਧਾ ਧਾਰੀ ਹੈ ਤੇ ਆਪ ਜੀ ਦੇ ਹਿਤਕਾਰੀ ਦਰਸ਼ਨ ਕਰਨਾ ਚਾਹੁੰਦਾ ਰਿਹਾ ਹਾਂ। ਹੁਣ ਮੇਰੇ ਵੱਡੇ ਭਾਗ ਜਾਗੇ ਹਨ, ਕਿ ਮੈਂ ਆਪ ਜੀ ਦੇ ਆ ਕੇ ਦਰਸ਼ਨ ਕੀਤੇ ਹਨ॥ ੪੩॥

**ਮੈਂ ਚਿਰਕਾਲ ਜੋਗ ਤਪ ਕੀਨੇ। ਲਹਿ ਸਿੱਧੀ ਨਰ ਕਰੇ ਅਧੀਨੇ।**
**ਮਨ ਮੇਰੇ ਮਹਿਂ ਸ਼ਾਂਤਿ ਨ ਹੋਈ। ਮਾਨਹਿਂ ਮੋਹਿ ਜਗਤ ਸਭਿ ਕੋਈ॥੪੪॥**

ਮੈਂ ਕਾਫੀ ਲੰਮੇ ਸਮੇਂ ਤਕ ਜੋਗ ਤਪ ਕੀਤੇ ਹਨ ਅਤੇ ਸਿੱਧੀਆਂ ਪ੍ਰਾਪਤ ਕਰਕੇ ਕਈ ਮਨੁੱਖਾਂ ਨੂੰ ਆਪਣੇ ਅਧੀਨ ਕੀਤਾ ਹੈ। ਪਰ ਮੇਰੇ ਆਪਣੇ ਮਨ ਵਿਚ ਸ਼ਾਂਤੀ ਨਹੀਂ ਆਈ ਹੈ, ਬੇਸ਼ਕ ਸਾਰੇ ਜਗਤ ਦੇ ਲੋਕ ਮੈਨੂੰ ਮੰਨਦੇ ਹਨ॥ ੪੪॥

**ਸਭਿ ਗਤਿ ਪਿਖਿ ਮੈਂ ਰਿਦੇ ਬਿਚਾਰਾ। ਇਹ ਸਿੱਧਾਂ ਲੌਕਿਕ ਬਿਵਹਾਰਾ।**
**ਕਰਿ ਕਰਿ ਕਸ਼ਟ ਜੋਗ ਤਪ ਤਾਪਤਿ। ਨਹੀਂ ਅਨੰਦ ਮੋਹਿ ਕਉ ਪ੍ਰਾਪਤਿ॥੪੫॥**

ਸਭ ਤਰ੍ਹਾਂ ਨਾਲ ਵੇਖਕੇ ਮੈਂ ਹਿਰਦੇ ਵਿਚ ਵਿਚਾਰ ਕੀਤੀ ਹੈ, ਇਹ ਸਿੱਧਾਂ ਦਾ ਲੌਕਿਕ ਵਿਹਾਰ ਹੈ, ਕਸ਼ਟ ਸਹਿ ਸਹਿ ਕੇ ਜੋਗ ਤਪ ਤਾਪਿਆ ਹੈ, ਪਰ ਮੈਨੂੰ ਅਨੰਦ ਪ੍ਰਾਪਤ ਨਹੀਂ ਹੋਇਆ ਹੈ॥ ੪੫॥

**ਅਬਿ ਨਿਜ ਸ਼ਰਨ ਰਾਖਿ ਸੁਖ ਕੰਦ !। ਉਪਦੇਸ਼ਹੁ ਜਿਮਿ ਲਹਹੁਂ ਅਨੰਦ।**
**ਚਿਰੰਕਾਲ ਕੀ ਆਸਾ ਮੇਰੀ। ਪੂਰਨ ਕੀਜਹਿ ਕ੍ਰਿਪਾ ਬਡੇਰੀ' ॥ ੪੬॥**

ਹੁਣ ਹੇ ਸੁਖਾਂ ਦੇ ਦਾਤੇ ! ਮੈਨੂੰ ਆਪਣੀ ਸ਼ਰਨ ਵਿਚ ਰਖੋ, ਉਸ ਤਰ੍ਹਾਂ ਦਾ ਉਪਦੇਸ਼ ਦੇਵੋ, ਜਿਸ ਤਰ੍ਹਾਂ ਮੈਂ ਅਨੰਦ ਪ੍ਰਾਪਤ ਕਰਾਂ, ਲੰਮੇ ਸਮੇਂ ਤੋਂ ਮੇਰੀ ਆਸ਼ਾ ਹੈ, ਵੱਡੀ ਕਿਰਪਾ ਕਰਕੇ ਮੇਰੀ ਇਹ ਆਸ ਪੂਰੀ ਕਰੋ"॥ ੪੬॥

**ਅਪਨ ਭਗਤ ਜੋਗੀ ਕਹੁ ਜਾਨਾ। ਸ੍ਰੀ ਸਤਿਗੁਰ ਤਿਹ ਸੰਗ ਬਖਾਨਾ।**
**'ਇਹੁ ਤਨ ਤਜਿਕੈ ਅਪਰ ਧਰੀਜੈ। ਪੁਨ ਹਮ ਢਿਗ ਹੁਇ ਆਨੰਦ ਲੀਜੈ' ॥੪੭॥**

ਗੁਰੂ ਜੀ ਨੇ ਜੋਗੀ ਨੂੰ ਆਪਣਾ ਭਗਤ ਜਾਣਿਆ ਤੇ ਸਤਿਗੁਰੂ ਜੀ ਨੇ ਉਸ ਨੂੰ ਕਿਹਾ, "ਇਹ ਸਰੀਰ ਛੱਡ ਕੇ, ਹੋਰ ਸਰੀਰ ਧਾਰਨ ਕਰੋ, ਫਿਰ ਸਾਡੇ ਪਾਸ ਆ ਕੇ ਆਨੰਦ ਲਵੋ"॥ ੪੭॥

**ਇਮਿ ਸਤਿਗੁਰ ਤੇ ਸੁਨਿ ਕਰਿ ਗਯੋ। ਇੱਛਾ ਪੁਰਬਕ ਤਨ ਤਜਿ ਦਯੋ।**
**ਉਰ ਧਰਿ ਕਰਿ ਗੁਰ ਕੋ ਅਨੁਰਾਗਾ। ਅਰੁ ਸਭਿ ਜਗ ਤੇ ਕਰਿ ਵੈਰਾਗਾ॥੪੮॥**

ਗੁਰੂ ਜੀ ਪਾਸੋਂ ਇਸ ਤਰ੍ਹਾਂ ਸੁਣ ਕੇ ਚਲਾ ਗਿਆ। ਗੁਰੂ ਜੀ ਦੇ ਪ੍ਰੇਮ ਨੂੰ ਹਿਰਦੇ ਵਿਚ ਧਾਰਨ ਕਰਕੇ ਅਤੇ ਸਾਰੇ ਜੱਗ ਤੋਂ ਵੈਰਾਗ-ਮਈ ਹੋ ਕੇ, ਆਪਣੀ ਇੱਛਾ ਅਨੁਸਾਰ ਸਰੀਰ ਨੂੰ ਛੱਡ ਦਿੱਤਾ॥ ੪੮॥

*ਪਹਿਲੀ ਰਾਸ ਦਾ ਅਠਵੰਝਵਾਂ ਅਧਿਆਇ ਸਮਾਪਤ ਹੋਇਆ॥ ੫੮॥*

# ਅਧਿਆਇ ਉਣਾਹਠਵਾਂ

## ਗੁਰੂ ਜੀ ਦੇ ਪੁੱਤਰ-ਪੋਤਰੇ

ਦੋਹਰਾ- ਸੋ ਜੋਗੀ ਧਰਿ ਬਾਸ਼ਨਾ ਜਨਮਜੋ ਗੁਰ ਕੁਲ ਮਾਂਹਿ।
ਹ੍ਵੈ ਅਨੁਸਾਰੀ ਵਾਸ਼ਨਾ ਪ੍ਰਗਟਜੋ ਅਪਨੀ ਚਾਹਿ॥ ੧॥

ਉਹ ਜੋਗੀ ਵਾਸ਼ਨਾ ਧਾਰ ਕੇ ਦੂਜੇ ਜਨਮ ਵਿਚ ਗੁਰੂ ਜੀ ਦੀ ਕੁਲ ਵਿਚ ਪੈਦਾ ਹੋਇਆ, ਗੁਰੂ ਜੀ ਦਾ ਆਗਿਆਕਾਰੀ ਹੋ ਕੇ ਆਪਣੀ ਇੱਛਿਆ ਲੈ ਕੇ ਪ੍ਰਗਟ ਹੋਇਆ॥ ੧॥

ਚੌਪਈ-ਸ੍ਰੀ ਗੁਰ ਅਮਰਦਾਸ ਕੇ ਨੰਦ। ਪ੍ਰਥਮ ਭਏ ਦ੍ਵੈ ਸੁਭ ਜਨੁ ਚੰਦ।
ਭਯੋ ਬਡੋ ਮੋਹਨ ਤਿਸ ਨਾਮ। ਪਰਮ ਵਿਰਾਗਵਾਨ ਨਿਸ਼ਕਾਮ॥ ੨॥

ਸ੍ਰੀ ਗੁਰੂ ਅਮਰਦਾਸ ਜੀ ਦੇ ਘਰ ਦੋ ਪੁੱਤਰ ਪੈਦਾ ਹੋਏ ਸਨ, ਉਹ ਏਨੇ ਸ਼ੁਭ ਸਨ, ਮਾਨੋ ਚੰਦ ਹੋਣ। ਵੱਡੇ ਦਾ ਨਾਂ ਮੋਹਨ ਸੀ, ਜਿਹੜਾ ਵੱਡਾ ਵੈਰਾਗਵਾਨ ਅਤੇ ਨਿਸ਼ਕਾਮ ਸੀ॥ ੨॥

ਗਜਾਨਾਨੰਦ ਮਹਿਂ ਸਦਾ ਬਿਲਾਸਹਿ। ਉਰ ਬਿਕਾਰ ਕੋ ਲੇਸ਼ ਨ ਤਾਸਹਿ।
ਬਡ ਅਵਧੂਤ ਇਕਾਕੀ ਰਹੈ। ਕਿਹ ਤੇ ਸੁਨੈ ਨ ਮੁਖ ਤੇ ਕਹੈ॥ ੩॥

ਉਹ ਗਿਆਨ ਦੇ ਅਨੰਦ ਵਿਚ ਸਦਾ ਲੀਨ ਰਹਿੰਦੇ ਸਨ, ਉਨ੍ਹਾਂ ਦੇ ਹਿਰਦੇ ਵਿਚ ਲੇਸ਼ ਮਾਤਰ ਵੀ ਵਿਕਾਰ ਨਹੀਂ ਸੀ। ਵੱਡੇ ਅਵਧੂਤ ਸਨ ਤੇ ਸਦਾ ਇਕੱਲੇ ਰਹਿੰਦੇ ਸਨ। ਕਿਸੇ ਦੀ ਗੱਲ ਸੁਣਦੇ ਨਹੀਂ ਸਨ ਅਤੇ ਨਾ ਆਪ ਕਿਸੇ ਨੂੰ ਮੁਖ ਨਾਲ ਕੁਝ ਕਹਿੰਦੇ ਸਨ॥ ੩॥

ਮੋਨ ਧਰੇ ਥਿਰਤਾ ਗਹੈ। ਸ਼ੁਭ ਗੁਨ ਗਨ ਕੋ ਮੰਦਰ ਅਹੈ।
ਨਹਿਨ ਪ੍ਰਬਿਰਤੀ ਮਹਿਂ ਚਿਤ ਜਾਂਹੀ। ਸਦਾ ਸ਼ਾਂਤਿ ਰਸ ਸ੍ਵਾਦ ਸੁ ਗ੍ਰਾਹੀ॥੪॥

ਮੋਨ ਧਾਰ ਕੇ ਸਥਿਰ ਰਹਿੰਦੇ ਸਨ, ਸਭ ਗੁਣਾਂ ਦੇ ਸਮੂਹ ਦੇ ਮਾਨੋਂ ਉਹ ਮੰਦਰ ਸਨ, ਉਨ੍ਹਾਂ ਦਾ ਕਦੀ ਵੀ ਪ੍ਰਾਈ ਬਿਰਤੀ ਵਿਚ ਚਿੱਤ ਨਹੀਂ ਸੀ ਜਾਂਦਾ। ਸਦਾ ਹੀ ਸ਼ਾਂਤ ਰਸ ਦਾ ਸਵਾਦ ਗ੍ਰਹਿਣ ਕਰਦੇ ਸਨ॥ ੪॥

ਦੁਤਿਯ ਮੋਹਰੀ ਮਹਾਂ ਸੁਜਾਨ। ਜਗ ਬਿਵਹਾਰ ਬਿਖੈ ਬੁਧਿਵਾਨ।
ਇਸ ਕੇ ਪੁੱਤ੍ਰ ਪ੍ਰਥਮ ਨਿਪਜਯੋ। ਨਾਮ ਅਰਥਮਲ ਤਿਹ ਧਰਿ ਦਯੋ॥੫॥

ਦੂਸਰੇ ਪੁੱਤਰ ਦਾ ਨਾਂ ਮੋਹਰੀ ਸੀ ਜਿਹੜੇ ਬੜੇ ਚਤੁਰ ਸਨ। ਜਗਤ ਦੇ ਕਾਰੋਬਾਰ ਵਿਚ ਉਹ ਬੜੇ ਬੁਧੀਵਾਨ ਸਨ। ਇਨ੍ਹਾਂ ਦਾ ਜਿਹੜਾ ਪਹਿਲਾ ਪੁੱਤਰ ਪੈਦਾ ਹੋਇਆ ਉਸ ਦਾ ਨਾਂ ਅਰਥਮਲ ਰਖਿਆ॥ ੫॥

ਪਰਮ ਭਗਤਿ ਗੁਨਿ ਗਨ ਅਨੁਰਾਗੀ। ਗੁਰਕੁਲ ਮਹਿਂ ਉਪਜਜੋ ਬਡਭਾਗੀ।
ਤਿਸ ਪੀਛੇ ਸੋ ਜੋਗੀ ਆਇ। ਜਨਮਜੋ ਮਹਿਦ ਮੋਦ ਉਪਜਾਇ॥ ੬॥

ਪਰਮ ਭਗਤੀ ਦੇ ਗੁਣਾਂ ਦੇ ਸਮੂਹ ਨੂੰ ਪ੍ਰੇਮ ਕਰਨ ਵਾਲਾ ਸੀ। ਜਿਹੜਾ ਵੱਡੇ ਭਾਗਾਂ ਵਾਲਾ ਗੁਰੂ ਜੀ ਦੀ ਕੁਲ ਵਿਚ ਪੈਦਾ ਹੋਇਆ, ਉਸ ਦੇ ਪਿਛੋਂ ਜਿਹੜਾ ਗੁਰੂ ਜੀ ਪਾਸ ਜੋਗੀ ਆਇਆ ਸੀ, ਉਹ ਬਹੁਤ ਪ੍ਰਸੰਨ ਹੋ ਕੇ ਪੈਦਾ ਹੋਇਆ॥ ੬॥

ਜਿਨ ਤਪ ਜੋਗ ਕਰਜੋ ਬਹੁ ਕਾਲਾ। ਜਨਮਜੋ ਸ਼ਰਧਾ ਧਰੇ ਬਿਸਾਲਾ।
ਪਾਇ ਗਜਾਨ ਕੋ ਲਹਜੋ ਅਨੰਦ। ਇਹੀ ਬਾਸ਼ਨਾ ਭਲੀ ਮੁਕੰਦ॥ ੭॥

ਉਸ ਨੇ ਪਿਛਲੇ ਜਨਮ ਵਿਚ ਬਹੁਤ ਸਾਲ ਜੋਗ ਤਪ ਕੀਤਾ ਸੀ। ਉਹ ਗੁਰੂ ਜੀ ਦੇ ਘਰ ਪੋਤਰਾ ਰੂਪ ਹੋ ਕੇ ਵਿਸ਼ਾਲ ਸ਼ਰਧਾ ਧਾਰਨ ਕਰਕੇ ਪੈਦਾ ਹੋਇਆ। ਗਿਆਨ ਪ੍ਰਾਪਤ ਕਰਕੇ ਉਸ ਅਨੰਦ ਪ੍ਰਾਪਤ ਕੀਤਾ। ਗਿਆਨਨੰਦ ਦੀ ਪ੍ਰਾਪਤੀ ਲਈ ਜੋ ਵਾਸ਼ਨਾ ਹੈ ਉਹ ਭਲੀ ਤੇ ਮੁਕਤੀਦਾਤਾ ਹੈ॥ ੭॥

ਗੁਰ ਅੰਤਰਜਾਮੀ ਸਭਿ ਜਾਨਾ। ਪੌਤ੍ਰ ਜਨਮ ਕੋ ਸੁਨਿ ਕਰਿ ਕਾਨਾ।
ਬੱਲੂ ਸੌਂ ਫੁਰਮਾਵਨ ਕਿਯੋ। 'ਪੁੱਤ੍ਰ ਮੋਹਰੀ ਕੇ ਜੋ ਭਯੋ॥ ੮॥

ਅੰਤਰਜਾਮੀ ਗੁਰੂ ਜੀ ਸਭ ਕੁਝ ਜਾਣ ਗਏ, ਜਦ ਉਨ੍ਹਾਂ ਆਪਣੇ ਕੰਨਾਂ ਨਾਲ ਪੋਤਰੇ ਦੇ ਜਨਮ ਬਾਰੇ ਸੁਣਿਆ ਤਾਂ ਬੱਲੂ ਨੂੰ ਆਗਿਆ ਕੀਤੀ, "ਜੋ ਮੋਹਰੀ ਦੇ ਘਰ ਪੁੱਤਰ ਪੈਦਾ ਹੋਇਆ ਹੈ॥ ੮॥

ਤਿਸ ਕੋ ਆਨਹੁਂ ਨਿਕਟ ਹਮਾਰੇ। ਜਨਮਜੋ ਜੋ ਅਨੰਦ ਇਛ ਧਾਰੇ।
ਸੁਨਤਿ ਦਾਸ ਗਮਨਜੋ ਤਿਸ ਥਾਨਾ। ਗੁਰ ਫੁਰਮਾਵਨਿ ਤਿਨਹੁਂ ਬਖਾਨਾ॥੯॥

ਉਸ ਨੂੰ ਮੇਰੇ ਪਾਸ ਲਿਆਵੋ, ਜਿਹੜਾ ਅਨੰਦ ਦੀ ਇੱਛਾ ਧਾਰ ਕੇ ਪੈਦਾ ਹੋਇਆ ਹੈ।" ਇਹ ਸੁਣ ਕੇ ਸੇਵਕ ਉਸ ਥਾਂ ਗਿਆ। ਜਿਵੇਂ ਗੁਰੂ ਜੀ ਨੇ ਫੁਰਮਾਇਆ ਸੀ, ਮੋਹਰੀ ਪਰਿਵਾਰ ਨੂੰ ਦਸਿਆ॥ ੯॥

ਆਇਸੁ ਮੇਟ ਸਕਹਿ ਨਹਿਂ ਕੋਈ। ਤੁਰਤ ਪ੍ਰਸੂਤ ਮ੍ਰਿਦੁਲ ਸਿਸ ਹੋਈ।
ਤੂਲ ਸੁ ਵਸਤ੍ਰ ਅਛਾਦਨ ਕਰਜੋ। ਲੇ ਬੱਲੂ ਨਿਜ ਹਾਥ ਨਿਧਰਜੋ॥੧੦॥

ਗੁਰੂ ਜੀ ਦੀ ਆਗਿਆ ਨੂੰ ਕੌਣ ਮੋੜ ਸਕਦਾ ਸੀ। ਤੁਰੰਤ ਥੋੜਾ ਸਮਾਂ ਪਹਿਲਾਂ ਜਨਮੇ ਕੋਮਲ ਬਾਲ ਨੂੰ ਰੂਈ ਸਹਿਤ ਵਸਤਰਾਂ ਨਾਲ ਲਪੇਟ ਦਿੱਤਾ। ਬੱਲੂ ਨੇ ਉਸ ਨੂੰ ਚੁੱਕ ਕੇ ਆਪਣੇ ਹੱਥਾਂ ਤੇ ਰੱਖ ਲਿਆ॥ ੧੦॥

ਸਨੈ ਸਨੈ ਸਤਿਗੁਰ ਢਿਗ ਆਨਜੋ। 'ਇਹੁ ਬਡਭਾਗ' ਸਭਿਨਿ ਮਨ ਜਾਨਜੋ।
ਪ੍ਰਭੁ ਨੇ ਪੌਤ੍ਰ ਲਿਯੋ ਨਿਜ ਗੋਦ। ਸਭਿ ਪ੍ਰਵਾਰ ਮੈਂ ਭਯੋ ਪ੍ਰਮੋਦ॥੧੧॥

ਹੌਲੀ ਹੌਲੀ ਸਤਿਗੁਰੂ ਜੀ ਪਾਸ ਲੈ ਆਇਆ "ਇਹ ਬੜਾ ਵਡਭਾਗੀ ਹੈ" ਸਾਰਿਆਂ ਨੇ ਮਨ ਵਿਚ ਜਾਣਿਆ। ਸਤਿਗੁਰੂ ਜੀ ਨੇ ਪੋਤਰੇ ਨੂੰ ਆਪਣੀ ਗੋਦੀ ਵਿਚ ਚੁੱਕ ਲਿਆ, ਸਾਰੇ ਪਰਿਵਾਰ ਨੇ ਬੜੀ ਖ਼ੁਸ਼ੀ ਮਨਾਈ॥ ੧੧॥

ਬੱਲੂ ਸੋਂ ਬੋਲੇ ਭਗਵੰਤ। 'ਇਹ ਅਵਤਰਜੋ ਬਡੋ ਸ਼ੁਭ ਸੰਤ।
ਰਿਦ ਅਨੰਦ ਕੀ ਇਛਾ ਜਾਂਹੂ। ਲੀਨ ਜਨਮ ਹਮਰੇ ਕੁਲ ਮਾਂਹੂ॥੧੨॥

ਭਗਵੰਤ ਗੁਰੂ ਜੀ ਬੱਲੂ ਨੂੰ ਕਹਿਣ ਲੱਗੇ, "ਇਹ ਵੱਡੇ ਸ਼ੁਭ ਸੰਤ ਨੇ ਅਵਤਾਰ ਧਾਰਨ ਕੀਤਾ ਹੈ, ਇਸ ਦੇ ਹਿਰਦੇ ਵਿਚ ਅਨੰਦ ਦੀ ਇਛਾ ਹੈ, ਇਸ ਨੇ ਸਾਡੀ ਕੁਲ ਵਿਚ ਜਨਮ ਲਿਆ ਹੈ॥ ੧੨॥

ਇਸਕੋ ਨਾਮ ਅਨੰਦ ਧਰੀਜੈ। ਮਹਾਂਪੁਰਖ ਹੁਇ ਗੁਨਿ ਸਭਿ ਲੀਜੈ।
ਹਮ ਭੀ ਇਸ ਕੋ ਦੇਹਿਂ ਉਪਾਇਨ। ਬਾਨੀ ਸੁੰਦਰ ਕਰਹਿਂ ਗੁਨਾਇਨ॥੧੩॥

ਇਸ ਦਾ ਨਾਂ ਅਨੰਦ ਰੱਖੋ, ਇਹ ਮਹਾਂਪੁਰਖ ਹੋਵੇਗਾ ਅਤੇ ਸਾਰੇ ਗੁਣ ਗ੍ਰਹਿਣ ਕਰੇਗਾ, ਅਸੀਂ ਵੀ ਇਸ ਨੂੰ ਸੁੰਦਰ ਬਾਣੀ ਉਚਾਰਨ ਕਰਕੇ, ਗੁਣਾਂ ਦਾ ਘਰ ਰੂਪੀ ਨਜ਼ਰਾਨਾ ਦੇਵਾਂਗੇ॥ ੧੩॥

ਨਾਮ ਅਨੰਦ ਤਾਂਹਿ ਕੋ ਰਾਖਹਿਂ। ਮਨੁ ਕਾਮਨ ਦਾਨੀ ਜੋ ਭਾਖਹਿਂ।
ਇਮਿ ਸਤਿਗੁਰ ਕਹਿ ਬੱਲ ਸੰਗ। ਲਗੇ ਬਨਾਵਨ ਗਿਰਾ ਉਮੰਗ॥੧੪॥

ਉਸ ਬਾਣੀ ਦਾ ਨਾਂ ਵੀ ਅਨੰਦ ਰਖਾਂਗੇ, ਉਹ ਬਾਣੀ ਮਨੋਕਾਮਨਾ ਦੇਣ ਵਾਲੀ ਹੋਵੇਗੀ, ਜਿਸ ਦਾ ਅਸੀਂ ਉਚਾਰਨ ਕਰਾਂਗੇ।" ਇਸ ਤਰ੍ਹਾਂ ਬੱਲੂ ਨੂੰ ਕਹਿ ਕੇ ਗੁਰੂ ਜੀ ਬੜੇ ਉਤਸ਼ਾਹ ਨਾਲ ਬਾਣੀ ਉਚਾਰਨ ਲੱਗੇ॥ ੧੪॥

ਪੌਤ੍ਰ ਗੋਦ ਚਿਤ ਮੋਦ ਧਰੰਤੇ। ਬਾਨੀ ਕੋ ਰਸਨਾ ਉਚਰੰਤੇ।
ਪੌੜੀ ਕਰੀ ਦੋਇ ਕਮ ਚਾਲੀ। ਨਿਜ ਪੌਤ੍ਰੇ ਪਰਿਥਾਇ ਬਿਸਾਲੀ॥੧੫॥

ਚਿਤ ਵਿਚ ਬੜਾ ਮੋਦ ਧਾਰਨ ਕਰਕੇ ਪੋਤਰੇ ਨੂੰ ਗੋਦੀ ਵਿਚ ਚੁਕਿਆ ਸੀ ਅਤੇ ਬਾਣੀ ਦਾ ਉਚਾਰਨ ਕਰ ਰਹੇ ਸਨ। ਉਨ੍ਹਾਂ ਅਠੱਤੀ ਪੌੜੀਆਂ ਦਾ ਆਪਣੇ ਪੋਤਰੇ ਨੂੰ ਸਮਰਪਣ ਕਰਕੇ ਉਚਾਰਨ ਕੀਤਾ॥ ੧੫॥

ਪੌਤ੍ਰ ਸੁ ਬਾਨੀ ਕੋ ਆਨੰਦ। ਨਾਮ ਧਰਜੋ ਗੁਰ ਭਯੋ ਅਨੰਦ।
ਪੁਨ ਬੱਲੂ ਕੋ ਦੀਨਸਿ ਬਾਲਕ। ਲੇ ਘਰ ਕੋ ਗਮਨਜੋ ਤਤਕਾਲਕ॥੧੬॥

ਜਿਵੇਂ ਪੋਤਰੇ ਦਾ ਨਾਂ ਅਨੰਦ ਰਖਿਆ ਸੀ, ਉਸ ਤਰ੍ਹਾਂ ਬਾਣੀ ਦਾ ਨਾਂ ਵੀ ਅਨੰਦ ਰਖਿਆ। ਬਾਣੀ ਦਾ ਨਾਮ ਅਨੰਦ ਰੱਖ ਕੇ ਗੁਰੂ ਜੀ ਵੀ ਅਨੰਦਿਤ ਹੋ ਗਏ। ਫਿਰ ਬੱਲੂ ਨੂੰ ਬਾਲਕ ਫੜਾ ਦਿੱਤਾ, ਉਹ ਉਸ ਨੂੰ ਤੁਰੰਤ ਚੁੱਕ ਘਰ ਲੈ ਗਿਆ॥ ੧੬॥

ਤਿਸ ਮਾਤਾ ਕੀ ਦਿਯੋ ਸੁ ਗੋਦ। ਦੇਖਿ ਪੁੱਤ੍ਰ ਕੋ ਮਹਾਂ ਪ੍ਰਮੋਦ।
ਜਬਿ ਬੱਲੂ ਗੁਰ ਕੇ ਢਿਗ ਆਯੋ। ਮੰਗਲ ਮੂਲ ਸੁ ਬਾਕ ਸੁਨਾਯੋ॥੧੭॥

ਬਾਲਕ ਦੀ ਮਾਤਾ ਨੂੰ ਬੱਚਾ ਫੜਾ ਦਿੱਤਾ, ਉਹ ਆਪਣੇ ਪੁੱਤਰ ਨੂੰ ਦੇਖ ਕੇ ਬਹੁਤ ਪ੍ਰਸੰਨ ਹੋਈ। ਜਦ ਬੱਲੂ ਦੁਬਾਰਾ ਗੁਰੂ ਜੀ ਦੇ ਪਾਸ ਆਇਆ ਤਾਂ ਗੁਰੂ ਜੀ ਨੇ ਅਨੰਦ ਮੰਗਲ ਪੈਦਾ ਕਰਨ ਵਾਲੇ ਬਚਨ ਦਾ ਉਚਾਰਨ ਕੀਤਾ॥ ੧੭॥

'ਲਿਹੁ ਢੋਲਕ ਅਬਿ ਅਪਨੇ ਹਾਥ। ਚਢਿ ਕੋਠੇ ਪਰ ਬਡ ਸੁਰ ਸਾਥ।
ਗਾਵਹੁ ਅਨੰਦ ਬਜਾਵਹੁ ਜਾਵਹੁ। ਹਰਖਾਵਹੁ ਬਹੁ ਨਰਨਿ ਸੁਨਾਵਹੁ॥੧੮॥

"ਹੇ ਬੱਲੂ! ਹੁਣ ਢੋਲਕੀ ਆਪਣੇ ਹੱਥ ਵਿਚ ਲੈ ਲਵੋ, ਕੋਠੇ ਉਤੇ ਚੜ੍ਹ ਕੇ ਚੰਗੀ ਸੁਰ ਦੇ ਨਾਲ ਢੋਲਕੀ ਵਜਾਉਂਦੇ ਹੋਏ ਅਨੰਦ ਦੀ ਬਾਣੀ ਦਾ ਗਾਇਣ ਕਰੋ। ਬਹੁਤ ਲੋਕਾਂ ਨੂੰ ਸੁਣਾ ਕੇ ਉਨ੍ਹਾਂ ਨੂੰ ਖੁਸ਼ ਕਰੋ॥ ੧੮॥

ਇਹੁ ਬਾਨੀ ਸੁੰਦਰ ਗੁਨ ਭਰੀ। ਸੁਨਹਿਂ ਜੁ ਪਾਇ ਕਾਮਨਾ ਧਰੀ।
ਨਿਤਿ ਇਸ ਪਠਨ ਨੇਮ ਨਿਰਬਾਹੇ। ਅਲਭ ਨ ਵਸਤੁ ਹੋਤਿ ਜਿਹ ਚਾਹੇ॥੧੯॥

ਇਹ ਬਾਣੀ ਸੁੰਦਰ ਗੁਣਾਂ ਨਾਲ ਭਰੀ ਹੈ, ਜਿਹੜਾ ਵੀ ਇਸ ਬਾਣੀ ਨੂੰ ਸੁਣੇਗਾ ਉਹ ਜੋ ਕਾਮਨਾ ਵੀ ਧਾਰੇਗਾ, ਸੋ ਪਾਇਗਾ। ਨਿਤ ਇਸ ਨੂੰ ਪੜ੍ਹਨ ਦਾ ਨੇਮ ਪੂਰਾ ਕਰੇ, ਕੋਈ ਵੀ ਵਸਤੂ ਉਸ ਵਾਸਤੇ ਅਲਭ ਨਹੀਂ ਹੋਵੇਗੀ, ਜੋ ਚਾਹੇਗਾ ਸੋ ਪਾਵੇਗਾ॥ ੧੯॥

ਭੁਕਤਿ ਮੁਕਤਿ ਕੀ ਇਹ ਫਲਦਾਇਕ। ਪਾਯ ਪਦਾਰਥ ਸਹਿਜ ਸੁਭਾਇਕ।
ਰਚੀ ਹੇਤੁ ਸਿੱਖਜਨ ਕੱਲਜਾਨ। ਪਠਹਿਂ ਸੁਨਹਿਂ ਸੁਖ ਲਹਹਿਂ ਮਹਾਂਨ॥੨੦

ਭਗਤੀ-ਮੁਕਤੀ ਦਾ ਇਹ ਫਲ ਦੇਣ ਵਾਲੀ ਹੈ, ਸਾਰੇ ਪਦਾਰਥ ਸਹਿਜ-ਸੁਭਾਅ ਪ੍ਰਾਪਤ ਕਰ ਲਵੇਗਾ। ਸਿੱਖਾਂ ਦੇ ਕਲਿਆਣ ਵਾਸਤੇ ਇਸ ਦੀ ਰਚਨਾ ਕੀਤੀ ਹੈ, ਪੜ੍ਹ-ਸੁਣ ਕੇ ਉਹ ਮਹਾਨ ਸੁੱਖ ਪ੍ਰਾਪਤ ਕਰਨਗੇ॥ ੨੦॥

ਸਭਿ ਕਾਰਜ ਕੀ ਸਿੱਧੀ ਦੇਤਿ। ਜੋ ਇਸਿ ਧਾਰਹਿ ਪ੍ਰੇਮ ਸਮੇਤ।
ਸਭਿ ਮੰਗਲ ਕੇ ਆਦਿ ਪਢੀਜੈ। ਪੂਰਨ ਹ੍ਵੈ ਨਿਰਬਿਘਨ ਲਹੀਜੈ॥ ੨੧॥

ਸਭ ਕਾਰਜਾਂ ਨੂੰ ਸਿੱਧ ਕਰੇਗੀ, ਜਿਹੜਾ ਵੀ ਇਸ ਨੂੰ ਪ੍ਰੇਮ ਨਾਲ ਧਾਰਨ ਕਰੇਗਾ। ਸਭ ਖੁਸ਼ੀਆਂ ਦੇ ਮੌਕੇ ਤੇ ਇਸ ਨੂੰ ਪੜ੍ਹਨ ਨਾਲ ਕਾਰਜ ਨਿਰਵਿਘਨ ਪੂਰਨ ਹੋਣਗੇ"॥ ੨੧॥

ਗੁਰ ਆਇਸੁ ਤੇ ਬੱਲੂ ਦਾਸ। ਲੇਕਰਿ ਢੋਲਕ ਅਪਨੇ ਪਾਸ।
ਕੋਠੇ ਪਰ ਚਢਿਕੈ ਤਤਕਾਲਾ। ਕੀਨਿ ਬਜਾਵਨਿ ਧੁਨੀ ਬਿਸਾਲਾ॥੨੨॥

ਗੁਰੂ ਜੀ ਦੀ ਆਗਿਆ ਪਾ ਕੇ ਸੇਵਕ ਬਲੂ ਆਪਣੇ ਪਾਸ ਢੋਲਕੀ ਲੈ ਕੇ ਤੁਰੰਤ ਕੋਠੇ ਤੇ ਚੜ੍ਹ ਗਿਆ ਅਤੇ ਉੱਤਮ ਧੁਨੀ ਵਿਚ ਢੋਲਕੀ ਵਜਾਉਣ ਲੱਗਾ॥ ੨੨॥

**ਆਠ ਤੀਸ ਪੌੜੀ ਸਭਿ ਗਾਈ। ਧੁਨਿ ਊਚੀ ਸੋਂ ਨਰਨ ਸੁਨਾਈ।**
**ਜਿਨ ਜਿਨ ਸੁਨਜੋ ਕਾਨ ਮਹਿਂ ਤਬੈ। ਭਗਤਿ ਪ੍ਰਗਟੀ ਉਰ ਸਬੈ॥੨੩॥**

ਅਠੱਤੀ ਪੌੜੀਆਂ ਦਾ ਉਸ ਗਾਇਣ ਕੀਤਾ ਅਤੇ ਬੜੀ ਉੱਚੀ ਆਵਾਜ਼ ਵਿਚ ਬਾਣੀ ਲੋਕਾਂ ਨੂੰ ਸੁਣਾਈ। ਜਿਨ੍ਹਾਂ-ਜਿਨ੍ਹਾਂ ਵੀ ਆਪਣੇ ਕੰਨਾਂ ਨਾਲ ਸੁਣਿਆ, ਉਨ੍ਹਾਂ ਦਿਆਂ ਹਿਰਦਿਆਂ ਵਿਚ ਭਗਤੀ ਪ੍ਰਗਟ ਹੋ ਗਈ॥ ੨੩॥

**ਅਨੰਦ ਮੂਲ ਬਾਨੀ ਸ਼ੁਭ ਕਰੀ। ਭਗਤਿ ਵਿਰਾਗ ਗਜਾਨ ਸੋਂ ਭਰੀ।**
**ਚਤੁਰਥ ਪਾਤਸਾਹ ਜਬਿ ਭਏ। ਇਕ ਪੌੜੀ ਤਿਨਹੂੰ ਰਚਿ ਕਏ॥੨੪॥**

ਅਨੰਦ ਦੇਣ ਵਾਲੀ ਸ਼ੁਭ ਬਾਣੀ ਦੀ ਰਚਨਾ ਕੀਤੀ, ਜਿਹੜੀ ਭਗਤੀ, ਵਿਰਾਗ ਅਤੇ ਗਿਆਨ ਨਾਲ ਭਰੀ ਹੋਈ ਸੀ। ਜਦ ਚੌਥੇ ਪਾਤਸ਼ਾਹ ਹੋਏ ਤਾਂ ਇਕ ਪੌੜੀ ਦੀ ਰਚਨਾ ਉਨ੍ਹਾਂ ਨੇ ਕੀਤੀ॥ ੨੪॥

ਨੋਟ:-ਗੁਰੂ ਗ੍ਰੰਥ ਸਾਹਿਬ ਵਿਚ ਇਸ ਤੱਥ ਬਾਰੇ ਕੋਈ ਸੰਕੇਤ ਨਹੀਂ ਮਿਲਦਾ ਕਿ ਉਣਤਾਲੀਵੀਂ ਪੌੜੀ ਦੀ ਗੁਰੂ ਰਾਮਦਾਸ ਨੇ ਰਚਨਾ ਕੀਤੀ ਸੀ, ਇਸ ਲਈ ਇਹ ਮੰਨਣਯੋਗ ਨਹੀਂ।

**ਇਕ ਸ੍ਰੀ ਅਰਜਨ ਤਿਹ ਸੰਗ ਜੋੜੀ। ਅਨੰਦ ਮਹਾਤਮ ਚਾਲਿਸ ਪੌੜੀ।**
**ਅੰਮ੍ਰਿਤ ਸਮੈਂ ਜੁ ਪਠਹਿ ਅਨੰਦ। ਮਿਲਹਿ ਗੁਬਿੰਦ ਮੁਕੰਦ ਅਨੰਦ॥੨੫॥**

ਇਕ ਪੌੜੀ ਗੁਰੂ ਅਰਜਨ ਦੇਵ ਜੀ ਨੇ ਰਚ ਕੇ ਨਾਲ ਜੋੜੀ। ਅਨੰਦ ਦਾ ਮਹਾਤਮ ਚਾਲੀ ਪੌੜੀਆਂ ਪੜ੍ਹ ਕੇ ਹੀ ਪ੍ਰਾਪਤ ਹੁੰਦਾ ਹੈ। ਜਿਹੜੇ ਅਨੰਦ ਸਾਹਿਬ ਦੀ ਬਾਣੀ ਦਾ ਪਾਠ ਅੰਮ੍ਰਿਤ ਵੇਲੇ ਕਰਦੇ ਹਨ ਉਨ੍ਹਾਂ ਦਾ ਮੁਕਤੀਦਾਤੇ ਗੋਬਿੰਦ ਨਾਲ ਮੇਲ ਹੁੰਦਾ ਹੈ॥ ੨੫॥

ਨੋਟ:-ਚਾਲੀ ਪੌੜੀਆਂ ਦੀ ਰਚਨਾ ਗੁਰੂ ਅਮਰਦਾਸ ਜੀ ਨੇ ਹੀ ਕੀਤੀ ਸੀ, ਕਵੀ ਜੀ ਕਿਸੇ ਆਧਾਰ ਬਗੈਰ ਭੁਲੇਖਾ ਉਤਪੰਨ ਕਰ ਰਹੇ ਹਨ।

**ਕੇਤਿਕ ਚਿਰ ਪੁਨ ਬੀਤਤਿ ਭਯੋ। ਪੌਤ੍ਰਾ ਤ੍ਰਿਤਿਯ ਬਹੁਰ ਨਿਪਜਯੋ।**
**'ਅਰਜਾਨੀ' ਤਿਹ ਨਾਮ ਬਖਾਨਾ। ਪੂਰਬ ਸਤਿਗੁਰ ਭਗਤ ਮਹਾਨਾ॥੨੬॥**

ਜਦ ਕਾਫੀ ਸਮਾਂ ਬੀਤ ਗਿਆ ਤਾਂ ਫਿਰ ਗੁਰੂ ਜੀ ਦੇ ਤੀਸਰੇ ਪੋਤਰੇ ਨੇ ਜਨਮ ਲਿਆ। ਉਸ ਦਾ ਨਾਂ ਅਰਜਾਨੀ ਰਖਿਆ, ਉਹ ਪਿਛਲੇ ਜਨਮ ਵਿਚ ਸਤਿਗੁਰਾਂ ਦਾ ਵੱਡਾ ਭਗਤ ਸੀ॥ ੨੬॥

**ਹੁਤੋ ਬਿਰਕਤ ਜਨਮਤਿ ਮ੍ਰਿਤੁ ਭਯੋ। ਸ਼ੋਕ ਅਧਿਕ ਜਨਨੀ ਨੇ ਕਯੋ।**
**ਤਿਨ ਲੇ ਕਰਿ ਗੁਰ ਢਿਗ ਪਹੁਚਾਯੋ। ਰੁਦਤਿ ਦੇਖਿ ਕਰਿ ਚਰਨ ਛੁਹਾਯੋ॥੨੭॥**

ਖ਼ੂਨ-ਰਹਿਤ ਸ਼ੀ, ਇਸ ਲਈ ਮਰਿਆ ਹੋਇਆ ਪੈਦਾ ਹੋਇਆ, ਜਨਨੀ ਨੇ ਬਹੁਤ ਦੁੱਖ ਮਨਾਇਆ, ਉਸ ਨੂੰ ਲੈ ਕੇ ਗੁਰੂ ਪਾਸ ਪਹੁੰਚ ਗਈ। ਜਨਨੀ ਨੂੰ ਰੋਂਦੀ ਵੇਖ ਕੇ ਗੁਰੂ ਜੀ ਨੇ ਉਸ ਨੂੰ ਆਪਣਾ ਚਰਨ ਛੁਹਾਇਆ॥ ੨੭॥

**ਜੀਵਤਿ ਭਯੋ ਦੇਖਿ ਸੁਖ ਪਾਇ। ਨਿਜ ਘਰ ਲੇ ਗਮਨੀ ਹਰਖਾਇ।**
**ਕਿਤਿਕ ਕਾਲ ਗ੍ਰਿਹ ਬਿਖੈ ਬਿਤਜੋ ਜਬਿ। ਬਾਲਕ ਮ੍ਰਿਤਕ ਭਯੋ ਦੇਖਤਿ ਤਬਿ॥੨੮॥**

ਉਸੇ ਵੇਲੇ ਜੀਵਤ ਹੋ ਗਿਆ, ਮਾਂ ਇਹ ਵੇਖ ਕੇ ਪ੍ਰਸੰਨ ਹੋ ਗਈ। ਜਦ ਕਾਫੀ ਸਮਾਂ ਘਰ ਵਿਚ ਬਤੀਤ ਕੀਤਾ ਤਾਂ ਬਾਲਕ ਫਿਰ ਮਰ ਗਿਆ। ਜਦ ਮਾਂ ਨੇ ਵੇਖਿਆ॥ ੨੮॥

ਸ਼ੋਕਾਰਤਿ ਜਨਨੀ ਗੁਰ ਪਾਸ। ਰੁਦਤਿ ਦੀਨ ਕੀਨਸਿ ਅਰਦਾਸ।
'ਲੋਕ ਹਜ਼ਾਰਨ ਕੇਰਿ ਸਹਾਇਕ। ਜਗ ਗੁਰ ਹੋ ਤੁਮ ਸਹਿਜ ਸੁਭਾਇਕ ॥੨੯॥

ਦੁੱਖ ਨਾਲ ਆਤਰ ਹੋ ਕੇ ਗੁਰੂ ਜੀ ਪਾਸ ਆਈ। ਨਿਮਾਣੀ ਹੋ ਕੇ ਰੋਂਦੀ ਹੋਈ ਨੇ ਬੇਨਤੀ ਕੀਤੀ, "ਹਜ਼ਾਰਾਂ ਲੋਕਾਂ ਦੀ ਸਹਾਇਤਾ ਕਰਦੇ ਹੋ, ਤੁਸੀਂ ਸਹਿਜ-ਸੁਭਾਅ ਜਗਤ ਦੇ ਗੁਰੂ ਹੋ॥ ੨੯॥

ਮੋ ਪਰ ਕ੍ਰਿਪਾ ਆਪਨੀ ਧਰੀਏ। ਪੁੱਤ੍ਰ ਮਰਜੋ ਜੀਵਾਵਨ ਕਰੀਏ'।
ਦੀਨ ਸਨੂਖਾ ਕੇ ਸੁਨਿ ਬੈਨ। ਭਰੇ ਕ੍ਰਿਪਾ ਸੋਂ ਸੁੰਦਰ ਨੈਨ॥ ੩੦॥

ਇਸ ਕਰਕੇ ਮੇਰੇ ਤੇ ਆਪਣੀ ਕਿਰਪਾ ਕਰੋ, ਮੇਰੇ ਮਰੇ ਹੋਏ ਪੁੱਤਰ ਨੂੰ ਜੀਵਤ ਕਰੋ।" ਨਿਮਾਣੀ ਨੂੰਹ ਦੇ ਜਦ ਬੋਲ ਸੁਣੇ ਤਾਂ ਉਨ੍ਹਾਂ ਦੇ ਸੁੰਦਰ ਨੈਣ ਕਿਰਪਾ ਨਾਲ ਭਰ ਗਏ॥ ੩੦॥

ਬਾਲਿਕ ਪੁਨ ਤਤਕਾਲ ਜਿਵਾਇਵ। ਅਰਜਾਨੀ ਤਿਨ ਨਾਮ ਧਰਾਇਵ।
ਪੋਤ੍ਰੇ ਤੀਨ ਮੋਹਰੀ ਨੰਦ। ਪ੍ਰਗਟ ਭਏ ਜਗ ਬਿਖੈ ਬਿਲੰਦ॥ ੩੧॥

ਬਾਲਕ ਨੂੰ ਤੁਰੰਤ ਫਿਰ ਜੀਵਤ ਕਰ ਦਿੱਤਾ। ਉਸ ਦਾ ਨਾਂ 'ਅਰਜਾਨੀ' ਰੱਖ ਦਿੱਤਾ। ਗੁਰੂ ਜੀ ਦੇ ਤਿੰਨ ਪੋਤਰੇ ਸਨ, ਜਿਹੜੇ ਬਾਬਾ ਮੋਹਰੀ ਦੇ ਪੁੱਤਰ ਸਨ, ਉਹ ਜਗ ਵਿਚ ਬਹੁਤ ਮਸ਼ਹੂਰ ਹੋਏ॥ ੩੧॥

'ਦਿਨ ਦਿਨ ਪ੍ਰਤਿ ਹਮ ਕੁਲ ਬਿਰਧੈ ਹੈ'। ਇਹ ਬਰ ਦਿਯੋ ਸੁਨਤਿ ਹਰਖੈ ਹੈ।
ਭਈ ਮੋਹਰੀ ਸੰਤਤਿ ਐਸੇ। ਮੋਹਨ ਕਥਾ ਸੁਨਹੁ ਭੀ ਜੈਸੇ॥ ੩੨॥

"ਦਿਨ-ਬਦਿਨ ਸਾਡੀ ਕੁਲ ਵਧੇਗੀ" ਗੁਰੂ ਜੀ ਨੇ ਇਹ ਵਰ ਦਿੱਤਾ, ਜਿਸ ਨੂੰ ਸੁਣ ਕੇ ਘਰ ਵਾਲੇ ਬਹੁਤ ਪ੍ਰਸੰਨ ਹੋਏ। ਬਾਬੇ ਮੋਹਰੀ ਜੀ ਦੀ ਇਸ ਤਰ੍ਹਾਂ ਸੰਤਾਨ ਹੋਈ। ਬਾਬੇ ਮੋਹਨ ਦੀ ਵੀ ਕਥਾ ਸੁਣੋ ਜਿਵੇਂ ਹੋਈ॥ ੩੨॥

ਦੇਹਿ ਬੁੱਧਿ ਨਹਿਂ, ਬਡ ਅਵਿਧੂਤ। ਪੂਰਨ ਪੁਰਖ ਸਤਿਗੁਰੂ ਸਪੂਤ।
ਬਿਧਿ ਨਿਖੇਧ ਨਹਿਂ ਸ਼ੋਕ ਨ ਹਰਖਾ। ਅੰਤਰ ਕੇ ਰਸ ਨੇ ਮਨ ਕਰਖਾ॥੩੩॥

ਸਰੀਰ ਦੀ ਸੋਝੀ ਪੱਖੋਂ ਵੱਡਾ ਤਿਆਗੀ ਸੀ, ਸਤਿਗੁਰੂ ਜੀ ਦੇ ਇਹ ਸਪੁੱਤਰ ਪੂਰਨ ਪੁਰਖ ਸਨ, ਵਾਧਾ-ਘਾਟਾ ਕੁਝ ਨਹੀਂ ਸਮਝਦੇ ਸਨ ਤੇ ਖੁਸ਼ੀ-ਗ਼ਮੀ ਵੀ ਉਨ੍ਹਾਂ ਵਾਸਤੇ ਇਕ ਸਮਾਨ ਸੀ, ਅੰਤਰਮੁਖੀ ਰਸ ਨੇ ਮਨ ਨੂੰ ਖਿਚਿਆ ਹੋਇਆ ਸੀ॥ ੩੩॥

ਇਕ ਦਿਨ ਸ੍ਰੀ ਗੁਰ ਸਹਿਜ ਸੁਭਾਇ। ਪਿਖਿ ਮੋਹਨ ਸਿਸ ਬਾਕ ਅਲਾਇ।
'ਆਉ ਪੁੱਤ੍ਰ ਮੋਹਨ ਮਸਤਾਨੇ। ਸਹਿਜ ਸਰੂਪ ਬਿਖੈ ਗ਼ਲਤਾਨੇ' ॥੩੪॥

ਇਕ ਦਿਨ ਗੁਰੂ ਜੀ ਨੇ ਆਪਣੇ ਪੁੱਤਰ ਮੋਹਨ ਨੂੰ ਵੇਖ ਕੇ ਸਹਿਜ-ਸੁਭਾਅ ਬਚਨ ਕੀਤੇ, "ਆਉ ਪੁੱਤਰ ਮੋਹਨ ਮਸਤਾਨੇ ਤੂੰ ਸਦਾ ਹੀ ਸਹਿਜ-ਸਰੂਪ ਵਿਚ ਗਲਤਾਨ ਰਹਿੰਦਾ ਹੈਂ"॥ ੩੪॥

ਤਿਸ ਦਿਨ ਤੇ ਮੋਹਨ ਲਹਿ ਗਜਾਨ। ਦੇਹਿ ਬੁੱਧਿ ਅਰ ਦ੍ਵੈਤੀ ਹਾਨਿ।
ਅੱਛਤ ਦੇਹਿ ਦੇਹਿ ਨਹਿਂ ਜਾਨੇ। ਪਰਮ ਆਤਮਾ ਅਨੰਦ ਸਮਾਨੇ॥੩੫॥

ਉਸ ਦਿਨ ਤੋਂ ਬਾਬੇ ਮੋਹਨ ਜੀ ਸੋਝੀ-ਰਹਿਤ ਹੋ ਗਏ। ਸਰੀਰ ਦੀ ਸੋਝੀ ਅਤੇ ਦ੍ਵੈਤ ਭਾਵਨਾ ਦਾ ਨਾਸ਼ ਹੋ ਗਿਆ। ਸਰੀਰ ਦੇ ਹੁੰਦਿਆਂ ਵੀ ਆਪਣੇ ਸਰੀਰ ਨੂੰ ਜਾਣਦੇ ਨਹੀਂ ਸਨ। ਮਹਾਨ ਆਤਮਾ ਆਨੰਦ ਸਮਾਨ ਹੋ ਗਈ॥ ੩੫॥

ਰਹੈ ਇਕੰਤ ਕੋਠਰੀ ਬੈਠਜੋ। ਮਨ ਇੰਦ੍ਰੀ ਕੇ ਸਹਤ ਇਕੈਠਜੋ।
ਕਰਹਿ ਕਪਾਟ ਅਸੰਜਤਿ ਦਰਕੇ। ਕਿਹ ਸੋ ਕਹੈ ਨ ਸੁਨਹਿ ਨਿਕਰਿ ਕੇ॥੩੬॥

ਆਪਣੀ ਕੋਠੜੀ ਵਿਚ ਇਕੱਲੇ ਬੈਠੇ ਰਹਿੰਦੇ ਸਨ, ਮਨ ਨੂੰ ਇੰਦਰੀਆਂ ਦੇ ਨਾਲ ਇਕੱਠਾ ਕੀਤਾ ਹੋਇਆ ਸੀ। ਕਮਰੇ ਦੇ ਦਰਵਾਜ਼ੇ ਬੰਦ ਕੀਤੇ ਹੋਏ ਸਨ ਤੇ ਬਾਹਰ ਨਿਕਲ ਕੇ ਕਿਸੇ ਨਾਲ ਵੀ ਬੋਲਦੇ-ਸੁਣਦੇ ਨਹੀਂ ਸਨ॥ ੩੬॥

**ਇਕ ਦਿਨ ਰਹੇ ਕਪਾਟ ਅਸੰਜਤਿ। ਵਹਿਰ ਨਿਕਸਿ ਗਮਨਜੋ ਮਨ ਰੰਜਤਿ।**
**ਆਇਸੁ ਦੇ ਗੁਰ ਸਿੱਖ ਪਠਾਏ। 'ਅੰਤਰ ਮੋਹਨ ਦੇਹੁ ਬਿਠਾਏ' ॥ ੩੭ ॥**

ਇਕ ਦਿਨ ਦਰਵਾਜ਼ੇ ਬੰਦ ਹੀ ਰਹੇ, ਬਾਬਾ ਜੀ ਬਾਹਰ ਨਿਕਲ ਕੇ ਮਨ ਪ੍ਰਸੰਨ ਕਰਨ ਵਾਸਤੇ ਗਏ। ਗੁਰੂ ਜੀ ਨੇ ਆਗਿਆ ਕਰਕੇ ਸਿੱਖਾਂ ਨੂੰ ਬੁਲਾਇਆ ਅਤੇ ਕਿਹਾ, "ਮੋਹਨ ਨੂੰ ਲੱਭ ਕੇ ਅੰਦਰ ਬਿਠਾ ਦੇਵੋ"॥ ੩੭॥

**ਗਮਨੇ ਦੇਖਤਿ ਜਹਿਂ ਕਹਿਂ ਥਾਇਂ। ਭਯੋ ਅਲੋਪ ਨ ਦੇਖਯੋ ਜਾਇ।**
**ਕਿਤਿਕ ਸਮੈਂ ਮਹਿਂ ਕੋਠੇ ਮਾਂਹਿ। ਪ੍ਰਗਟ ਭਏ ਦੇਖਹਿਂ ਸਭਿ ਤਾਂਹਿ ॥੩੮ ॥**

ਸਿੱਖ ਉਨ੍ਹਾਂ ਨੂੰ ਜਿਥੇ-ਕਿਥੇ ਲੱਭਦੇ ਰਹੇ, ਪਰ ਬਾਬਾ ਜੀ ਐਸੇ ਅਲੋਪ ਹੋਏ, ਕਿ ਸਿੱਖਾਂ ਨੂੰ ਕਿਤੇ ਵੀ ਨਾ ਮਿਲੇ, ਕਾਫੀ ਸਮੇਂ ਦੇ ਬਾਅਦ ਬਾਬਾ ਜੀ ਫਿਰ ਆਪਣੇ ਕਮਰੇ ਵਿਚ ਪ੍ਰਗਟ ਹੋ ਗਏ, ਅਤੇ ਸਾਰੇ ਸਿੱਖਾਂ ਨੇ ਉਨ੍ਹਾਂ ਨੂੰ ਵੇਖਿਆ॥ ੩੮॥

**ਅੰਤਰ ਧਯਾਨ ਹੋਤਿ ਕਿਹ ਕਾਲ। ਕਬਹੂੰ ਪ੍ਰਗਟ ਪਿਖਹਿਂ ਨਰ ਜਾਲ।**
**ਸਿਰ ਤੇ ਨਗਨ ਰਹੈਂ ਕਬਿ ਬੈਸੇ। ਕਰਤਿ ਚੇਸ਼ਟਾ ਉਨਮਤਿ ਜੈਸੇ ॥ ੩੯ ॥**

ਕਦੀ ਉਹ ਦੂਸਰਿਆਂ ਨੂੰ ਦਿੱਸਣੋਂ ਹਟ ਜਾਂਦੇ ਸਨ, ਕਦੀ ਫਿਰ ਪ੍ਰਗਟ ਹੋ ਜਾਂਦੇ ਸਨ ਤੇ ਮਨੁੱਖਾਂ ਨੂੰ ਦਿੱਸਣ ਲੱਗ ਪੈਂਦੇ ਸਨ। ਕਦੀ ਬੈਠੇ ਸਿਰ ਨੰਗਾ ਰੱਖਦੇ ਸਨ ਅਤੇ ਮਸਤਾਨਿਆਂ ਵਾਂਗ ਵਿਹਾਰ ਕਰਦੇ ਸਨ॥ ੩੯॥

**ਜੁਗ ਹਾਥਨ ਸੋਂ ਭੋਜਨ ਖਾਵੈਂ। ਕਬਹੂੰ ਮੋਨ ਕਬਿ ਊਚ ਅਲਾਵੈਂ।**
**ਐਸੀ ਦਸ਼ਾ ਦੇਖਿ ਤਿਸ ਮਾਤਾ। ਢਿਗ ਆਈ ਗੁਰ ਆਨੰਦ ਦਾਤਾ ॥੪੦ ॥**

ਭੋਜਨ ਦੋਵਾਂ ਹੱਥਾਂ ਨਾਲ ਖਾਂਦੇ ਸਨ, ਕਦੀ ਬਿਲਕੁਲ ਚੁਪ ਰਹਿੰਦੇ ਸਨ ਅਤੇ ਕਦੇ ਉੱਚੀ-ਉੱਚੀ ਬੋਲਦੇ ਸਨ। ਆਪਣੇ ਪੁੱਤਰ ਦੀ ਅਜੇਹੀ ਦਸ਼ਾ ਵੇਖ, ਬਾਬਾ ਮੋਹਨ ਜੀ ਦੀ ਮਾਤਾ ਜੀ ਅਨੰਦਦਾਤੇ ਗੁਰੂ ਜੀ ਪਾਸ ਆਈ॥ ੪੦॥

**ਬਿਨੈ ਸਹਿਤ ਮਨ ਦੀਨ ਬਖਾਨੇ। 'ਤੁਮ ਸੁ ਦ੍ਰਿਸ਼ਟਿ ਤੇ ਬਾਵਰ ਸਜਾਨੇ।**
**ਮ੍ਰਿਤਕ ਭਏ ਜੀਵਹਿਂ ਤਤਕਾਲ। ਕਾਰਜ ਸਿੱਧ ਕਰਹੁ ਸਿਖ ਜਾਲ ॥੪੧ ॥**

ਮਨ ਦੀਨ ਕਰਕੇ ਬੇਨਤੀ ਸਹਿਤ ਬਚਨ ਕਹੇ, "ਤੁਸੀਂ ਜਿਸ ਵੱਲ ਵੀ ਆਪਣੀ ਦ੍ਰਿਸ਼ਟੀ ਕਰਦੇ ਹੋ ਤਾਂ ਕਮਲੇ ਵੀ ਸਿਆਣੇ ਹੋ ਜਾਂਦੇ ਹਨ। ਮੁਰਦਿਆਂ ਨੂੰ ਵੀ ਤੁਸੀਂ ਤੁਰੰਤ ਜੀਉਂਦਾ ਕਰ ਦਿੰਦੇ ਹੋ ਅਤੇ ਸਿੱਖ-ਸੰਗਤ ਦੇ ਸਾਰੇ ਕਾਰਜ ਸਿੱਧ ਕਰਦੇ ਹੋ॥ ੪੧॥

**ਜੇਠੋ ਪੁੱਤ੍ਰ ਸੁਮਤਿ ਜੁਤਿ ਰਾਵਰਿ। ਕਿਮਿ ਹੋਯਹੁ ਮੋਹਨ ਇਹ ਬਾਵਰ।**
**ਜਾਨਤਿ ਹੁਤੇ ਜਿ ਇਮਿ ਮਨ ਮਾਂਹੂ। ਤੌ ਕਾਹੇ ਕੀਨਸਿ ਇਸ ਬਯਾਹੂ ? ॥੪੨ ॥**

ਆਪ ਜੀ ਦਾ ਵੱਡਾ ਪੁੱਤਰ ਸ੍ਰੇਸ਼ਟ ਬੁਧੀਵਾਨ ਸੀ, ਮੋਹਨ ਹੁਣ ਮਸਤਾਨਾ ਕਿਵੇਂ ਹੋ ਗਿਆ ਹੈ ? ਜੇ ਤੁਸੀਂ ਮਨ ਵਿਚ ਇਸ ਤਰ੍ਹਾਂ ਜਾਣਦੇ ਸੀ ਤਾਂ ਇਸ ਦਾ ਫਿਰ ਵਿਆਹ ਕਿਉਂ ਕੀਤਾ ?॥ ੪੨॥

**ਬਡੀ ਸਨੂਖਾ ਪਤੀ ਬਿਹੀਨੀ। ਰਹਤਿ ਬਿਸੂਰਤਿ ਦੁਖ ਤੇ ਦੀਨੀ।**
**ਮੈਂ ਢਿਗ ਦੇਖੋਂ ਤਿਸ ਪਛੁਤਾਊਂ। ਪਰੀ ਲਾਜ ਬਸਿ ਕਹੈ ਨ ਕਾਊ ॥੪੩ ॥**

ਵੱਡੀ ਨੂੰਹ ਪਤੀ ਬਗੈਰ ਦੀਨ ਅਤੇ ਦੁਖੀ ਹੋ ਕੇ ਬੁਰੇ ਹਾਲੀਂ ਰਹਿ ਰਹੀ ਹੈ। ਮੈਂ ਪਾਸ ਜਾ ਕੇ ਵੇਖ ਕੇ ਪਛਤਾਉਂਦੀ ਹਾਂ। ਲਾਜ-ਵੱਸ ਹੋ ਕੇ ਉਹ ਕੁਝ ਕਹਿੰਦੀ ਨਹੀਂ ਹੈ॥ ੪੩॥

ਹਰਖ ਸਮੇਤ ਹੋਤਿ ਕਬਿ ਨਾਂਹੀ। ਅਪਰ ਤ੍ਰਿਯਨ ਕੋ ਪਿਖਿ ਸੁਖ ਮਾਂਹੀ।
ਸੰਤਤਿ ਹੀਨੀ ਪਰਮ ਬਿਯੋਗਨ। ਚਹਤਿ ਨ ਬਸਤ ਬਿਭੂਖਨ ਸੋਗਨ ॥੪੪॥

ਕਦੀ ਵੀ ਪ੍ਰਸੰਨ ਨਹੀਂ ਹੁੰਦੀ, ਹੋਰ ਇਸਤਰੀਆਂ ਨੂੰ ਵੇਖ ਕੇ ਮਨ ਵਿਚ ਸੁਖੀ ਨਹੀਂ ਹੁੰਦੀ, ਸੰਤਾਨ-ਹੀਣ ਵੱਡੀ ਵਿਯੋਗਣ ਹੈ। ਸ਼ੋਕਵਾਨ ਹੋਣ ਕਰਕੇ ਗਹਿਣੇ ਕਪੜੇ ਵੀ ਨਹੀਂ ਚਾਹੁੰਦੀ ਹੈ॥ ੪੪॥

ਤਿਮ ਦੁਖ ਤੇ ਦੁਖੀਆ ਮਨ ਮੋਰੋ। ਪਰਮ ਅਨਾਥ ਸਮਾਨ ਜਿ ਹੇਰੋਂ।'
ਸੁਨਿ ਸ੍ਰੀ ਅਮਰ ਪ੍ਰਸੰਨ ਭਏ ਹੈਂ। 'ਮੋਹਨ ਮਹਾਂ ਅਨੰਦ ਰਏ ਹੈਂ ॥੪੫॥

ਉਸ ਦੇ ਦੁਖੀ ਹੋਣ ਕਰਕੇ ਮੇਰਾ ਮਨ ਵੀ ਬੜਾ ਦੁਖੀ ਹੁੰਦਾ ਹੈ, ਜਦ ਮੈਂ ਉਸ ਨੂੰ ਡਾਢੀ ਅਨਾਥਾਂ ਵਰਗੀ ਵੇਖਦੀ ਹਾਂ।" ਇਹ ਸੁਣ ਕੇ ਗੁਰੂ ਜੀ ਬਹੁਤ ਬੜੇ ਪ੍ਰਸੰਨ ਹੋਏ, "ਮੋਹਨ ਮਹਾਂ ਆਨੰਦ ਨਾਲ ਮਿਲੇ ਹੋਏ ਹਨ॥ ੪੫॥

ਮੋਹਨ ਮੋਹ ਨ ਭੇਦ, ਸੁ ਏਕ। ਲੀਨ ਸਮੁੰਦ੍ਰ ਅਨੰਦ ਬਿਬੇਕ।
ਗੁਹਜ ਕਥਾ ਇਹ ਕਿਮਿ ਨਹਿਂ ਕਹੈ। ਮੋਹਨ ਸਭਿ ਬਿਧਿ ਪੂਰਨ ਅਹੈਂ ॥੪੬॥

ਮੋਹਨ ਤੇ ਮੇਰੇ ਵਿਚ ਕੋਈ ਭੇਦ ਨਹੀਂ, ਅਸੀਂ ਦੋਵੇਂ ਇਕ ਰੂਪ ਹਾਂ। ਉਹ ਅਨੰਦ ਵਿਵੇਕ ਦੇ ਸਮੁੰਦਰ ਵਿਚ ਲੀਨ ਹੈ। ਇਹ ਗੁੱਝੀ ਕਥਾ ਉਹ ਕਿਸੇ ਨੂੰ ਨਹੀਂ ਕਹਿੰਦਾ, ਮੋਹਨ ਹਰ ਪ੍ਰਕਾਰ ਨਾਲ ਪੂਰਨ ਹੈ॥ ੪੬॥

ਕਹਤਿ ਸਨੂਖਾ ਮੋਰ ਅਨਾਥ। ਯਾਂਤੇ ਇਮਿ ਕਹੀਐ ਤਿਹ ਸਾਥ।
ਬਸਤ੍ਰ ਨਵੀਨ ਦੇਹਿ ਪਹਿਰਾਇ। ਅਪਨੇ ਸੰਗ ਲੇਹੁ ਤਿਹਂ ਜਾਇ ॥੪੭॥

ਤੂੰ ਕਹਿ ਰਹੀ ਹੈਂ ਕਿ ਮੇਰੀ ਨੂੰਹ ਅਨਾਥ ਹੈ, ਇਸ ਲਈ ਇਹ ਕੁਝ ਉਸ ਨੂੰ ਜਾ ਕੇ ਕਹੋ। ਆਪਣੀ ਨੂੰਹ ਨੂੰ ਸੁੰਦਰ ਕਪੜੇ ਪਹਿਨਾਓ, ਫਿਰ ਆਪਣੇ ਨਾਲ ਲੈ ਕੇ ਮੋਹਨ ਦੇ ਪਾਸ ਜਾਉ॥ ੪੭॥

ਮੋਹਣ ਕੇ ਚਰਨਨ ਪਰ ਪਾਵਹੁ। ਬਨਿਕੈ ਦੀਨ ਸੁ ਬਿਨਤੀ ਗਾਵਹੁ।
ਪਰਹਿ ਦ੍ਰਿਸ਼ਟਿ ਮੋਹਨਿ ਕੀ ਤਿਸ ਪਰ। ਪ੍ਰਾਪਤਿ ਹੋਇ ਪੁੱਤ੍ਰ ਕੋ ਤਬਿ ਬਰ' ॥੪੮॥

ਉਸ ਨੂੰ ਮੋਹਨ ਦੇ ਚਰਨਾਂ ਤੇ ਪਾਵੋ ਅਤੇ ਦੀਨ ਹੋ ਕੇ ਬੇਨਤੀ ਕਰੋ। ਜਦ ਮੋਹਨ ਦੀ ਦ੍ਰਿਸ਼ਟੀ ਉਸ ਉੱਤੇ ਪਵੇਗੀ, ਤਦ ਉਸ ਨੂੰ ਪੁੱਤਰ ਦਾ ਵਰ ਪ੍ਰਾਪਤ ਹੋਵੇਗਾ" ॥ ੪੮॥

ਸੁਨਿ ਸਤਿਗੁਰ ਕੇ ਬਾਕ ਸੁਹਾਏ। ਆਇ ਸਨੂਖਾ ਕੋ ਸਮੁਝਾਏ।
ਗਮਨੀ ਆਪ ਸੰਗ ਸੋ ਲੀਨ। ਮੋਹਨ ਦਯਾ ਦ੍ਰਿਸ਼ਟਿ ਤਬਿ ਕੀਨ ॥੪੯॥

ਸਤਿਗੁਰੂ ਜੀ ਦੇ ਸੁਹਾਵਣੇ ਬਚਨ ਸੁਣ ਕੇ, ਬਾਬੇ ਮੋਹਨ ਜੀ ਦੀ ਮਾਤਾ ਜੀ ਨੇ ਆ ਕੇ ਆਪਣੀ ਵੱਡੀ ਨੂੰਹ ਨੂੰ ਸਮਝਾਇਆ। ਫਿਰ ਉਸ ਨੂੰ ਆਪਣੇ ਨਾਲ ਲੈ ਕੇ ਬਾਬੇ ਮੋਹਨ ਦੇ ਪਾਸ ਗਈ। ਤਦ ਬਾਬੇ ਮੋਹਨ ਜੀ ਨੇ ਉਸ ਵਲ ਵੇਖ ਕੇ ਕ੍ਰਿਪਾ-ਦ੍ਰਿਸ਼ਟੀ ਕੀਤੀ॥ ੪੯॥

ਕਰਿ ਬੰਦਨ ਨਿਜ ਪਤਿ ਕੋ ਆਈ। ਗਰਭ ਧਰਯੋ ਤਿਸ ਤੇ ਪਿਛਵਾਈ।
ਕੇਤਿਕ ਦਿਨ ਮਹਿਂ ਸੁਤ ਅਭਿਰਾਮ। ਜਨਮਯੋ ਤਬਿ ਮੋਹਨ ਕੇ ਧਾਮ ॥੫੦॥

ਆਪਣੇ ਪਤੀ ਨੂੰ ਬੰਦਨਾ ਕਰਕੇ ਆ ਗਈ ਅਤੇ ਉਸ ਤੋਂ ਬਾਅਦ ਗਰਭ ਧਾਰਨ ਕਰ ਲਿਆ। ਕੁਝ ਸਮੇਂ ਬਾਅਦ ਇਕ ਅਨੰਦਾਇਕ ਪੁੱਤਰ ਨੇ ਬਾਬੇ ਮੋਹਨ ਜੀ ਦੇ ਘਰ ਜਨਮ ਲਿਆ॥ ੫੦॥

ਸ੍ਰੀ ਗੁਰ ਕੋ ਸੁਧ ਆਨਿ ਸੁਨਾਈ। ਕੀਨੋ ਮੰਗਲ ਬਜੀ ਬਧਾਈ।
ਭਯੋ ਅਨੰਦ ਸਰਬ ਹੀ ਧਾਮ। 'ਸੰਸਰਾਮ' ਰਾਖਯੋ ਤਿਸ ਨਾਮ ॥੫੧॥

ਗੁਰੂ ਜੀ ਨੂੰ ਆ ਕੇ ਇਹ ਖਬਰ ਸੁਣਾਈ, ਵਧਾਈ ਦੇ ਕੇ ਬਹੁਤ ਅਨੰਦ ਮੰਗਲ ਕੀਤਾ। ਸਾਰੇ ਘਰ ਵਿਚ ਖੁਸ਼ੀਆਂ ਮਨਾਈਆਂ ਗਈਆਂ ਤੇ ਪੋਤਰੇ ਦਾ ਨਾਂ "ਸੰਸਰਾਮ" ਰਖਿਆ ਗਿਆ॥ ੫੧॥

ਪ੍ਰਿਥਮ ਜਨਮ ਮਹਿਂ ਘਾਲ ਬਿਸਾਲ। ਤਪ ਆਦਿਕ ਕੀਨੇ ਜਿਨ ਜਾਲ।
ਬਾਲਕ ਕਿਤਿਕ ਦਿਨਨ ਜਬਿ ਭਯੋ। ਜਨਨੀ ਕੋ ਸਰੀਰ ਛੁਟਿ ਗਯੋ॥੫੨॥

'ਸੰਸਰਾਮ' ਨੇ ਆਪਣੇ ਪਿਛਲੇ ਜਨਮ ਵਿਚ ਵੱਡੀ ਘਾਲ ਕਮਾਈ ਕੀਤੀ ਸੀ, ਜਿਸ ਨੇ ਬਹੁਤ ਤਪ ਆਦਿ ਕੀਤੇ ਸਨ। ਜਦ ਬਾਲਕ ਕੁਝ ਦਿਨਾਂ ਦਾ ਹੋਇਆ ਤਾਂ ਬੱਚੇ ਦੀ ਮਾਂ ਮਰ ਗਈ॥ ੫੨॥

ਤਿਸ ਪਰ ਕੀਨਸਿ ਕ੍ਰਿਪਾ ਕ੍ਰਿਪਾਲ। ਪ੍ਰਤਿਪਾਰਜੋ ਕਰਿ ਜਤਨ ਸੁ ਬਾਲ।
ਭੋਜਨ ਗੁਰ ਕੋ ਸੀਤ ਪ੍ਰਸਾਦਿ। ਖਾਵਤਿ ਰਹਜੋ ਲਹੇ ਅਹਿਲਾਦਿ॥੫੩॥

ਉਸ ਉਤੇ ਕ੍ਰਿਪਾਲੂ ਗੁਰੂ ਨੇ ਬਹੁਤ ਕਿਰਪਾ ਕੀਤੀ, ਉਸ ਬਾਲਕ ਨੂੰ ਬੜੀ ਮਿਹਨਤ ਨਾਲ ਪਾਲਿਆ। ਉਹ ਗੁਰੂ ਜੀ ਦੇ ਸੀਤ ਪ੍ਰਸ਼ਾਦ ਦਾ ਭੋਜਨ ਕਰਕੇ ਬੜਾ ਆਨੰਦ ਲੈਂਦਾ ਸੀ।

ਜਬਿਹੀ ਬਯ ਕਰਿ ਭਯੋ ਬਡੇਰਾ। ਸਤਿਗੁਰ ਬਾਨੀ ਲਿਖਹਿ ਘਨੇਰਾ।
ਪ੍ਰਿਥਮ ਗੁਰੂ ਕੀ ਜੇਤਿਕ ਅਹੈ। ਸ੍ਰੀ ਅੰਗਦ ਗੁਰ ਅਮਰ ਜੁ ਕਹੈਂ॥੫੪॥

ਜਦ ਉਮਰ ਵਿਚ ਵੱਡਾ ਹੋਇਆ ਤਾਂ ਉਹ ਸਤਿਗੁਰੂ ਜੀ ਦੀ ਬਾਣੀ ਲਿਖਦਾ ਸੀ। ਪਹਿਲੇ ਗੁਰੂ ਜੀ ਦੀ ਜਿੰਨੀ ਬਾਣੀ ਸੀ ਅਤੇ ਜਿਹੜੀ ਬਾਣੀ ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਨੇ ਕਹੀ ਸੀ॥ ੫੪॥

ਸਭਿ ਬਾਨੀ ਕੋ ਲਿਖਹਿ ਬਨਾਇ। ਸਮਝਹਿ ਅਰਥ ਮਹਾਂ ਸੁਖ ਪਾਇ।
ਸੀਤ ਪ੍ਰਸਾਦਿ ਪਿਤਾਮੇ ਕੇਰਾ। ਅਚਿਤਿ ਰਹਜੋ ਸਿਧ ਭਯੋ ਬਡੇਰਾ॥੫੫॥

ਸਾਰੀ ਬਾਣੀ ਨੂੰ ਉਸ ਬੜਾ ਸਵਾਰ ਬਣਾ ਕੇ ਲਿਖਿਆ ਅਤੇ ਬਾਣੀ ਦੇ ਅਰਥ ਸਮਝ ਕੇ ਮਹਾਨ ਸੁਖ ਪਾਉਂਦਾ ਸੀ। ਆਪਣੇ ਦਾਦੇ ਦਾ ਸੀਤ ਪ੍ਰਸ਼ਾਦ ਖਾਣ ਕਰਕੇ ਉਹ ਵੱਡਾ ਸਿੱਧ ਬਣ ਗਿਆ॥ ੫੫॥

ਇਮਿ ਸ੍ਰੀ ਅਮਰਦਾਸ ਕੇ ਪੋਤੇ।ਜਨਮ ਲੀਨਿ ਗੁਨ ਗਨ ਕੇ ਪੋਤੇ।
ਸੁਨਹਿ ਪਠਹਿ ਚਿਤ ਦੇ ਨਿਤਿ ਏਹ। ਬਿਨ ਸੰਤਤਿ ਕੇ ਸੰਤਤਿ ਦੇਹਿ॥੫੬॥

ਇਸ ਤਰ੍ਹਾਂ ਸ੍ਰੀ ਗੁਰੂ ਅਮਰਦਾਸ ਜੀ ਦੇ ਪੋਤਰਿਆਂ ਨੇ, ਜਿਹੜੇ ਸਮੂਹ ਗੁਣਾਂ ਵਿਚ ਭਰਪੂਰ ਸਨ, ਜਨਮ ਲਿਆ। ਜਿਹੜਾ ਵੀ ਇਸ ਕਥਾ ਨੂੰ ਸਦਾ ਦਿਲ ਲਾ ਕੇ ਸੁਣੇਗਾ ਅਤੇ ਪੜ੍ਹੇਗਾ, ਜੇ ਉਹ ਬਿਨਾਂ ਸੰਤਾਨ ਦੇ ਹੋਵੇਗਾ ਤਾਂ ਸੰਤਾਨ ਵਾਲਾ ਹੋ ਜਾਵੇਗਾ॥ ੫੬॥

ਅਪਰ ਕਾਮਨਾ ਪੂਰੀ ਕਰੈ। ਸ੍ਰੀ ਗੁਰੁ ਅਮਰ ਕਥਾ ਜੋ ਰਰੈ।
ਭੁਕਤਿ ਮੁਕਤਿ ਕੀ ਦੇ ਬਡ ਦਾਤਾ। ਫਲ ਲਹਿ ਜਿਨਹੁਂ ਮਹਾਤਮ ਜਾਤਾ॥੫੭॥

ਜਿਹੜਾ ਸ੍ਰੀ ਗੁਰੂ ਅਮਰਦਾਸ ਜੀ ਦੀ ਸੁੰਦਰ ਕਥਾ ਨੂੰ ਦ੍ਰਿੜ੍ਹ ਕਰੇਗਾ, ਉਸ ਦੀਆਂ ਹੋਰ ਕਾਮਨਾਵਾਂ ਵੀ ਪੂਰੀਆਂ ਹੋਣਗੀਆਂ, ਇਹ ਕਥਾ ਭੁਕਤੀ-ਮੁਕਤੀ ਦੀ ਵੱਡੀ ਦਾਤੀ ਹੈ, ਜਿਨ੍ਹਾਂ ਇਸ ਦੇ ਮਹਾਤਮ ਨੂੰ ਜਾਣ ਲਿਆ ਹੈ, ਉਹ ਫਲ ਪ੍ਰਾਪਤ ਕਰਨਗੇ॥ ੫੭॥

*ਪਹਿਲੀ ਰਾਸ ਦਾ ਉਣਾਹਠਵਾਂ ਅਧਿਆਇ ਸਮਾਪਤ ਹੋਇਆ॥ ੫੯॥*



# ਅਧਿਆਇ ਸੱਠਵਾਂ

*ਦੋਖੀ ਤਪਾ, ਮਥੋ ਮੁਰਾਰੀ*

*ਦੋਹਰੀ*-ਸ੍ਰੀ ਗੁਰ ਕ੍ਰਿਪਾ ਨਿਧਾਨ ਬਰ ਸਕਲ ਲੋਕ ਸੁਖਦਾਨ।
ਭਾਗ ਹੀਨ ਨਿੰਦਕ ਲਹਤਿ ਨਿਜ ਕਰਮਨ ਫਲ ਜਾਨਿ॥ ੧॥

ਕਿਰਪਾ ਨਿਧਾਨ ਗੁਰੂ ਜੀ ਸਭ ਲੋਕਾਂ ਨੂੰ ਸੁਖਦਾਈ ਵਰ ਦਿੰਦੇ ਸਨ। ਭਾਗਹੀਨ ਨਿੰਦਕ ਜਾਣੋ ਆਪਣੇ ਕਰਮਾਂ ਦਾ ਫਲ ਦੁੱਖ ਪ੍ਰਾਪਤ ਕਰਦੇ ਹਨ॥ ੧॥

ਜੈਸੇ ਭਾਨੁ ਉਦੇ ਭਏ ਸਭਿ ਜਗ ਤਿਮਰ ਨਸਾਇ।
ਦੁਰਭਾਗੀ ਪੇਚਕ ਤਊ ਅੰਧ ਭਏ ਦੁਖ ਪਾਇ॥ ੨॥

ਜਿਵੇਂ ਸੂਰਜ ਦੇ ਚੜ੍ਹਨ ਨਾਲ ਸਾਰੇ ਜੱਗ ਦਾ ਹਨੇਰਾ ਦੂਰ ਹੋ ਜਾਂਦਾ ਹੈ, ਪਰ ਦੁਰਭਾਗੇ ਉੱਲੂ ਅੰਨ੍ਹੇ ਹੋ ਜਾਣ ਕਰਕੇ ਦੁੱਖ ਪਾਉਂਦੇ ਹਨ॥ ੨॥

*ਚੌਪਈ*- ਸਭਿ ਜਗ ਸਤਿਗੁਰ ਕੇ ਗੁਨ ਗਾਵੈ। ਦਰਸ ਪਰਸ ਮਨ ਬਾਂਛਤ ਪਾਵੈ।
ਤਪਾ ਹੁਤੋ ਇਕ ਗੋਇੰਦਵਾਲ। ਸੁਨਿ ਜਸ ਜਰੈ ਹੋਤਿ ਬੇਹਾਲ॥ ੩॥

ਸਾਰਾ ਜੱਗ ਸਤਿਗੁਰੂ ਜੀ ਦੇ ਗੁਣ ਗਾਉਂਦਾ ਸੀ, ਦਰਸ਼ਨ ਕਰਕੇ ਮੂੰਹ-ਮੰਗੀ ਮੁਰਾਦ ਪਾਉਂਦੇ ਸਨ। ਗੋਇੰਦਵਾਲ ਵਿਚ ਇਕ ਤਪਾ ਰਹਿੰਦਾ ਸੀ। ਗੁਰੂ ਜੀ ਦੇ ਜੱਸ ਨੂੰ ਉਹ ਬਰਦਾਸ਼ਤ ਨਹੀਂ ਸੀ ਕਰਦਾ, ਸੁਣ ਕੇ ਬੇਹਾਲ ਹੋ ਜਾਂਦਾ ਸੀ॥ ੩॥

ਮਰਵਾਹਨ ਕੋ ਪ੍ਰੋਧਾ ਜਾਨੋ। ਉਸ ਜੋਗੀ ਕੋ ਮਿੱਤ੍ਰ ਸਮਾਨੋ।
ਜਾਂ ਕਉ ਸ੍ਰੀ ਗੁਰ ਅਮਰ ਪ੍ਰਕਾਸ਼। ਮੱਧ ਖਡੂਰ ਦੰਡ ਕਜੋ ਰਾਸ॥ ੪॥

ਗੋਇੰਦਵਾਲ ਦੇ ਮਾਲਕ ਗੋਇੰਦੇ ਦੀ ਗੋਤ ਮਰਵਾਹਾ ਸੀ, ਉਹ ਤਪਾ ਮਰਵਾਹਿਆਂ ਦਾ ਪ੍ਰੋਹਤ ਸੀ। ਖਡੂਰ ਸਾਹਿਬ ਵਾਲੇ ਜੋਗੀ ਦੇ ਉਹ ਮਿੱਤਰ ਸਮਾਨ ਸੀ, ਉਸ ਜੋਗੀ ਨੂੰ ਗੁਰੂ ਅਮਰਦਾਸ ਜੀ ਨੇ ਖਡੂਰ ਵਿਚ ਬਹੁਤ ਭਾਰੀ ਦੰਡ ਦਿੱਤਾ ਸੀ॥ ੪॥

ਤਾਂਕੀ ਕਥਾ ਪ੍ਰਸਿੱਧ ਸੁ ਪਾਛੈ। ਬਰਨਨ ਭਈ ਪ੍ਰਕਾਸ਼ ਸੁ ਆਛੈ।
ਦੀਨ ਦਯਾਲ ਗੁਰ ਅੰਗਦ ਕੇਰੀ। ਕਰੀ ਅਵੱਗਜਾ ਦੁਸ਼ਟ ਘਨੇਰੀ॥੫॥

ਉਸ ਦੀ ਪ੍ਰਸਿੱਧ ਕਥਾ ਚੰਗੀ ਤਰ੍ਹਾਂ ਅਸੀਂ ਪਿਛੇ ਵਰਣਨ ਕਰ ਆਏ ਹਾਂ, ਉਸ ਦੁਸ਼ਟ ਜੋਗੀ ਨੇ ਦੀਨ ਦਿਆਲ ਗੁਰੂ ਅੰਗਦ ਦੇਵ ਜੀ ਦੀ ਘੋਰ ਅਵੱਗਿਆ ਕੀਤੀ ਸੀ॥ ੫॥

ਸੋ ਗੁਰ ਅਮਰ ਸਹਾਰ ਨ ਸਕੇ। ਪੁਨ ਇਹ ਤਪਾ ਨਿੰਦ ਗੁਰ ਬਕੇ।
ਸ੍ਰੀ ਸਤਿਗੁਰੂ ਨਾਮ ਰਸੁ ਮਾਤੇ। ਅੱਜਰ ਜਰੈਂ ਰਹੈਂ ਸੁਖ ਦਾਤੇ॥ ੬॥

ਉਸ ਦੀ ਇਸ ਅਵੱਗਿਆ ਨੂੰ ਗੁਰੂ ਅਮਰਦਾਸ ਜੀ ਸਹਾਰ ਨਾ ਸਕੇ ਸਨ। ਫਿਰ ਇਹ ਤਪਾ ਗੁਰੂ ਜੀ ਦੀ ਬਹੁਤ ਨਿੰਦਿਆ ਕਰਦਾ ਸੀ। ਸੁਖਦਾਤੇ ਸ੍ਰੀ ਸਤਿਗੁਰੂ ਜੀ ਨਾਮ ਰਸ ਵਿਚ ਮਸਤ ਸਨ ਤੇ ਨਾ ਜਰੇ ਜਾਣ ਵਾਲੇ ਨੂੰ ਵੀ ਜਰ ਰਹੇ ਸਨ॥ ੬॥

ਕਛੁਕ ਕਾਲ ਇਮਿ ਭਯੋ ਬਿਤੀਤ। ਖੇਲ ਰਚਜੋ ਸਤਿਗੁਰ ਇਸ ਰੀਤਿ।
ਸ੍ਰੀ ਬਾਵਲੀ ਭਈ ਤਈਆਰ। ਜੱਠ ਅਰੰਭੀ ਗੁਰ ਕਰਤਾਰ॥ ੭॥

ਜਦ ਇਸ ਤਰ੍ਹਾਂ ਕੁਝ ਸਮਾਂ ਬਤੀਤ ਹੋਇਆ, ਸਤਿਗੁਰੂ ਜੀ ਨੇ ਇਸ ਤਰ੍ਹਾਂ ਖੇਡ ਰਚੀ। ਬਾਉਲੀ ਤਿਆਰ ਹੋ ਗਈ ਸੀ, ਇਸ ਲਈ ਬਾਉਲੀ ਵਿਚ ਇਸ਼ਨਾਨ ਕਰਨ ਦਾ ਆਰੰਭ ਕਰਨ ਲਈ ਚੱਠ ਕਰਨ ਦਾ ਫੈਸਲਾ ਕੀਤਾ॥ ੭॥

ਬਿੱਪ੍ਰ ਆਦਿ ਜੋ ਥੇ ਅਧਿਕਾਰੀ। ਸੰਤ ਮਹੰਤ ਜਤੀ ਘਰਬਾਰੀ।
ਤਿਨਹਿ ਨਿਮੰਤਜੋ ਭੋਜਨ ਹੇਤੁ। ਸਭਿ ਨੈ ਮਾਨਜੋ ਸਹਤ ਸੁਹੇਤ॥ ੮॥

ਜਿੰਨੇ ਵੀ ਬ੍ਰਾਹਮਣ ਆਦਿ ਅਧਿਕਾਰੀ ਸਨ, ਸੰਤ, ਮਹੰਤ ਅਤੇ ਜਿਹੜੇ ਘਰ-ਬਾਰੀ ਸਨ, ਉਨ੍ਹਾਂ ਨੂੰ ਭੋਜਨ ਖਾਣ ਦੇ ਸੱਦਾ-ਪੱਤਰ ਭੇਜੇ। ਸਾਰਿਆਂ ਨੇ ਗੁਰੂ ਜੀ ਦੀ ਆਗਿਆ ਨੂੰ ਪ੍ਰਵਾਨ ਕੀਤਾ॥ ੮॥

ਤਪੇ ਨਿਮੰਤਨ ਮਾਨਜੋ ਨਾਂਹੀ। ਤਪਤ ਰਹਜੋ ਮਤਸਰ ਕੇ ਮਾਂਹੀ।
ਦੁਇ ਤ੍ਰੈ ਬਾਰ ਸੁ ਮਾਨੁਖ ਫਿਰੇ। ਦੁਸ਼ਟ ਨ ਮਾਂਨੀ ਮਾਯਾ ਘਿਰੇ॥ ੯॥

ਪਰ ਤਪੇ ਨੇ ਸੱਦਾ-ਪੱਤਰ ਨੂੰ ਨਾ ਮੰਨਿਆ ਅਤੇ ਅਹੰਕਾਰ ਦੀ ਅੱਗ ਵਿਚ ਸੜਦਾ ਰਿਹਾ, ਦੋ ਤਿੰਨ ਵਾਰ ਮਨੁੱਖਾਂ ਨੂੰ ਭੇਜਿਆ, ਪਰ ਮਾਇਆ ਵਿਚ ਘਿਰੇ ਹੋਏ ਦੁਸ਼ਟ ਨੇ ਆਉਣਾ ਨਾ ਮੰਨਿਆ॥ ੯॥

ਸ੍ਰੀ ਸਤਿਗੁਰੂ ਧਰਮ ਕੇ ਪਾਲਿਕ। ਦੰਭ ਮੋਹ ਮਦ ਮਤਸਰ ਘਾਲਿਕ।
ਤਾਂਕੇ ਦੰਭ ਖੰਡਨੇ ਕਾਰਨ। ਸ੍ਰੀ ਮੁਖ ਤੇ ਇਮਿ ਕਿਯੋ ਉਚਾਰਨ॥੧੦॥

ਸ੍ਰੀ ਸਤਿਗੁਰੂ ਜੀ ਜਿਹੜੇ ਧਰਮ ਦੇ ਪਾਲਣ ਵਾਲੇ ਸਨ ਅਤੇ ਪਖੰਡ, ਮੋਹ, ਹੰਕਾਰ ਅਤੇ ਈਰਖਾ ਦੇ ਨਾਸ਼ ਕਰਨ ਵਾਲੇ ਸਨ, ਉਸ ਦੇ ਪਖੰਡ ਦਾ ਖੰਡਨ ਕਰਨ ਵਾਸਤੇ, ਆਪਣੇ ਮੁੱਖ ਤੋਂ ਇਸ ਤਰ੍ਹਾਂ ਬਚਨ ਕਹੇ॥ ੧੦॥

'ਜੇ ਕੋ ਗੁਰੁ ਘਰ ਭੋਜਨ ਖੈਹੈ। ਏਕ ਰੁਪੱਯਾ ਦੱਛਨ ਪੈਹੈ'।
ਤਉ ਭੀ ਤਪਾ ਸੁ ਆਯੋ ਨਾਂਹੀ। ਪੁਨ ਗੁਰ ਬਚਨ ਕਿਯੋ ਸਭਿ ਮਾਂਹੀ॥੧੧॥

"ਜਿਹੜਾ ਵੀ ਗੁਰੂ ਘਰ ਆ ਕੇ ਭੋਜਨ ਛਕੇਗਾ, ਇਕ ਰੁਪਈਆ ਉਸ ਨੂੰ ਦੱਛਣਾ ਦਿੱਤੀ ਜਾਵੇਗੀ।" ਪਰ ਜਦ ਤਪਾ ਫਿਰ ਵੀ ਨਾ ਆਇਆ ਤਾਂ ਗੁਰੂ ਜੀ ਨੇ ਸਭ ਵਿਚ ਦੁਬਾਰਾ ਬਚਨ ਕਹੇ॥ ੧੧॥

'ਭੋਜਨ ਜੇਵਨ ਕੋ ਜੋ ਆਵਹਿ। ਦੋਇ ਰੁਪੱਯੇ ਦਛਨਾ ਪਾਵਹਿਂ'।
ਯਾਂ ਪਰ ਭੀ ਜਬਿ ਤਪਾ ਨ ਆਯੋ। ਤਬਿ ਸਤਿਗੁਰ ਇਹ ਭਾਂਤਿ ਅਲਾਯੋ॥੧੨॥

"ਜਿਹੜਾ ਵੀ ਗੁਰੂ ਘਰ ਭੋਜਨ ਖਾਣ ਆਵੇ, ਉਸ ਨੂੰ ਦੋ ਰੁਪਏ ਦੱਛਣਾ ਦੇ ਦਿੱਤੇ ਜਾਣਗੇ" ਇਸ ਉਤੇ ਵੀ ਜਦ ਤਪਾ ਨਾ ਆਇਆ ਤਾਂ ਸਤਿਗੁਰੂ ਜੀ ਨੇ ਇਸ ਪ੍ਰਕਾਰ ਕਿਹਾ॥ ੧੨॥

'ਪਾਂਚ ਮੁੱਦ੍ਰਕਾ ਪਾਵੈ ਸੋਈ। ਭੋਜਨ ਕੈ ਹਿਤ ਆਵੈ ਜੋਈ'।
ਤਪਾ ਨ ਆਯੋ ਪਰ ਲਲਚਾਯੋ। ਪੁਨ ਗੁਰ ਦਸ ਕਾ ਲੋਭ ਦਿਖਾਯੋ॥੧੩॥

"ਜਿਹੜਾ ਵੀ ਭੋਜਨ ਖਾਣ ਆਵੇਗਾ, ਉਹ ਭੋਜਨ ਦੇ ਨਾਲ ਪੰਜ ਰੁਪਏ ਦੱਛਣਾ ਪਾਵੇਗਾ।" ਤਪਾ ਆਇਆ ਤਾਂ ਨਾ, ਪਰ ਮਨ ਵਿਚ ਬੜਾ ਲਲਚਾਇਆ। ਫਿਰ ਗੁਰੂ ਜੀ ਨੇ ਦਸ ਰੁਪਏ ਦੇਣ ਦਾ ਲੋਭ ਵਿਖਾਇਆ॥ ੧੩॥

ਓੜਕ ਜਬਿ ਗੁਰ ਮੁਹਰ ਸੁ ਕਹੀ। ਤਬਹਿ ਤਪੇ ਕੀ ਬੁੱਧਿ ਸੁ ਬਹੀ।
ਬਜਾਕੁਲ ਭਯੋ ਬਹੁਤ ਲਲਚਾਯੋ। ਸੁਤ ਭੋਜਨ ਕੋ ਬਜੋਂਤ ਬਨਾਯੋ॥੧੪॥

ਅੰਤ ਵਿਚ ਜਦ ਗੁਰੂ ਜੀ ਨੇ ਸੋਨੇ ਦੀ ਮੁਹਰ ਦੇਣੀ ਕਹਿ ਦਿੱਤੀ। ਤਦ ਤਪੇ ਦੀ ਬੁੱਧੀ ਲੋਭ ਵਿਚ ਰੁੜ੍ਹ ਗਈ। ਬੜੇ ਲਾਲਚ ਵਿਚ ਆ ਕੇ ਵਿਆਕੁਲ ਹੋ ਗਿਆ, ਫਿਰ ਉਸ ਆਪਣੇ ਪੁੱਤਰ ਨੂੰ ਭੋਜਨ ਦੀ ਵਿਉਂਤ ਬਣਾਈ॥ ੧੪॥

ਦ੍ਵਾਰੇ ਦ੍ਵਾਰ ਪ੍ਰਵੇਸ਼ ਨ ਪਾਯੋ। ਪਕੜ ਭੀਤ ਪਰ ਪੂਤ ਚਢਾਯੋ।

**ਸੋ ਗਿਰ ਪਰਜੋ ਭੀਤ ਤੇ ਤਰੇ। ਟੂਟੀ ਟਾਂਗ ਰੁਦਨ ਬਹੁ ਕਰੇ॥ ੧੫॥**

ਦਰਵਾਜ਼ੇ ਰਾਹੀਂ ਤਾਂ ਦਾਖਲ ਨਾ ਹੋ ਪਾਇਆ, ਪੁੱਤ ਨੂੰ ਫੜ ਕੇ ਦੀਵਾਰ ਦੇ ਉਤੇ ਚੜ੍ਹਾ ਦਿੱਤਾ। ਉਹ ਕੰਧ ਤੋਂ ਹੇਠਾਂ ਡਿੱਗ ਪਿਆ, ਉਸ ਦੀ ਲੱਤ ਟੁੱਟ ਗਈ ਤੇ ਉਹ ਉਚੀ-ਉਚੀ ਰੋਣ ਲੱਗ ਗਿਆ॥ ੧੫॥

**ਨੀਚ ਊਚ ਮੈਂ ਉਘਰਜੋ ਪਾਜ। ਲੋਭ ਤਪੇ ਕਉ ਦੀਨੀ ਲਾਜ।**
**ਸਤਿਗਰ ਸੁਨਿ ਮੁਸਕਾਵਤਿ ਭਏ।'ਦੁਸ਼ਟਨ ਕੇ ਇਮਿ ਹੀ ਘਰ ਗਏ' ॥੧੬॥**

ਅਮੀਰ-ਗਰੀਬ ਵਿਚ ਤਪੇ ਦਾ ਪਾਜ ਉਘੜ ਗਿਆ, ਤਪੇ ਦੇ ਲੋਭ ਨੇ ਉਸ ਨੂੰ ਸ਼ਰਮਸ਼ਾਰ ਕੀਤਾ। ਇਹ ਸੁਣ ਕੇ ਸਤਿਗੁਰੂ ਜੀ ਮੁਸਕਰਾ ਪਏ, "ਦੁਸ਼ਟਾਂ ਨਾਲ ਇਸ ਤਰ੍ਹਾਂ ਹੀ ਹੁੰਦੀ ਹੈ"॥ ੧੬॥

**ਤਿਸ ਅਉਸਰ ਗੁਰ ਅੰਤਰਜਾਮੀ। ਸ੍ਰੀ ਗੁਰੁ ਰਾਮਦਾਸ ਪ੍ਰਭੁ ਸ੍ਵਾਮੀ।**
**ਭੋਜਨ ਸਭਿਨਿ ਕਰਾਵਤਿ ਖਰੇ। ਸੁਨਿਤਿ ਬ੍ਰਿਤਾਂਤ ਬਚਨ ਸੋ ਕਰੇ ॥੧੭॥**

ਉਸ ਮੌਕੇ ਸ੍ਰੀ ਗੁਰੂ ਅੰਤਰਜਾਮੀ, ਸ੍ਰੀ ਗੁਰੂ ਰਾਮਦਾਸ ਪ੍ਰਭੂ ਸਵਾਮੀ ਖੜੇ ਹੋ ਕੇ ਸਾਰਿਆਂ ਨੂੰ ਭੋਜਨ ਛਕਾ ਰਹੇ ਸਨ, ਉਨ੍ਹਾਂ ਨੇ ਇਹ ਬ੍ਰਿਤਾਂਤ ਸੁਣ ਕੇ ਜੋ ਬਚਨ ਕੀਤੇ ਹਨ॥ ੧੭॥

**ਗੌੜੀ ਰਾਗ ਵਾਰ ਕੇ ਭੀਤਰ। ਭਨਜੋ ਸ਼ਲੋਕ ਸੁ ਸੁਨੋ ਸਿੱਖ ਬਰ।**
**ਸਤਿਗੁਰ ਕੋ ਪ੍ਰਤਾਪ ਦਿਖਰਾਯੋ। ਨਿੰਦਾ ਦੋਖ ਅਧਿਕ ਪ੍ਰਗਟਾਯੋ ॥੧੮॥**

ਉਹ ਰਾਗ ਗਉੜੀ ਦੀ ਵਾਰ ਵਿਚ ਇਕ ਸਲੋਕ ਉਚਾਰਨ ਕੀਤਾ ਹੈ, ਉਹ ਸਲੋਕ ਹੇ ਸਿੱਖ ਸੱਜਣੋ! ਸੁਣੋ, ਇਸ ਵਿਚ ਸਤਿਗੁਰੂ ਜੀ ਦਾ ਪ੍ਰਤਾਪ ਵਿਖਾਇਆ ਹੈ, ਅਤੇ ਨਿੰਦਾ ਦੇ ਦੋਖ ਨੂੰ ਅਧਿਕ ਪ੍ਰਗਟ ਕੀਤਾ ਹੈ॥ ੧੮॥

*ਸ੍ਰੀ ਮੁਖਵਾਕ॥*

*ਸਲੋਕ ਮ: ੪॥*

*ਤਪਾ ਨ ਹੋਵੈ ਅੰਦ੍ਰਹੁ ਲੋਭੀ ਨਿਤ ਮਾਇਆ ਨੋ ਫਿਰੈ ਜਜਮਾਲਿਆ॥ ਅਗੋ ਦੇ ਸਦਿਆ ਸਤੈ ਦੀ ਭਿਖਿਆ ਲਏ ਨਾਹੀ ਪਿਛੋ ਦੇ ਪਛੁਤਾਇ ਕੈ ਆਣਿ ਤਪੈ ਪੁਤੁ ਵਿਚਿ ਬਹਾਲਿਆ॥ ਪੰਚ ਲੋਕ ਸਭਿ ਹਸਣ ਲਗੇ ਤਪਾ ਲੋਭਿ ਲਹਰਿ ਹੈ ਗਾਲਿਆ॥ ਜਿਥੈ ਥੋੜਾ ਧਨੁ ਵੇਖੈ ਤਿਥੈ ਤਪਾ ਭਿਟੈ ਨਾਹੀ ਧਨਿ ਬਹੁਤੈ ਡਿਠੈ ਤਪੈ ਧਰਮੁ ਹਾਰਿਆ॥ ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ ਬਹਿ ਸਾਧ ਜਨਾ ਵੀਚਾਰਿਆ॥ ਸਤ ਪੁਰਖ ਕੀ ਤਪਾ ਨਿੰਦਾ ਕਰੈ ਸੰਸਾਰੈ ਕੀ ਉਸਤਤੀ ਵਿਚਿ ਹੋਵੈ ਏਤੁ ਦੋਖੈ ਤਪਾ ਦਯਿ ਮਾਰਿਆ॥ ਮਹਾ ਪੁਰਖਾਂ ਕੀ ਨਿੰਦਾ ਕਾ ਵੇਖੁ ਜਿ ਤਪੇ ਨੋ ਫਲੁ ਲਗਾ ਸਭੁ ਗਇਆ ਤਪੇ ਕਾ ਘਾਲਿਆ॥ ਬਾਹਰਿ ਬਹੈ ਪੰਚਾ ਵਿਚਿ ਤਪਾ ਸਦਾਏ॥ ਅੰਦਰਿ ਬਹੈ ਤਪਾ ਪਾਪ ਕਮਾਏ॥ ਹਰਿ ਅੰਦਰਲਾ ਪਾਪੁ ਪੰਚਾ ਨੋ ਉਘਾ ਕਰਿ ਵੇਖਾਲਿਆ॥ ਧਰਮ ਰਾਇ ਜਮਕੰਕਰਾ ਨੋ ਆਖਿ ਛਡਿਆ ਏਸੁ ਤਪੇ ਨੋ ਤਿਥੈ ਖੜਿ ਪਾਇਹੁ ਜਿਥੈ ਮਹਾ ਮਹਾਂ ਹਤਿਆਰਿਆ॥ ਫਿਰਿ ਏਸੁ ਤਪੇ ਦੈ ਮੁਹਿ ਕੋਈ ਲਗਹੁ ਨਾਹੀ ਏਹੁ ਸਤਿਗੁਰਿ ਹੈ ਫਿਟਕਾਰਿਆ॥ ਹਰਿ ਕੈ ਦਰਿ ਵਰਤਿਆ ਸੁ ਨਾਨਕਿ ਆਖਿ ਸੁਣਾਇਆ॥ ਸੋ ਬੂਝੈ ਜੁ ਦਯਿ ਸਵਾਰਿਆ॥ ੧॥* (ਪੰਨ ੩੧੫)

ਉਹ ਤਪੱਸਵੀ ਨਹੀਂ, ਜਿਸ ਦਾ ਅੰਦਰੋਂ ਦਿਲ ਲਾਲਚੀ ਹੈ ਅਤੇ ਜਿਹੜਾ ਕੋੜ੍ਹੀ ਦੀ ਤਰ੍ਹਾਂ ਸਦਾ ਧਨ-ਦੌਲਤ ਦੇ ਪਿੱਛੇ ਭਟਕਦਾ ਫਿਰਦਾ ਹੈ। ਜਦੋਂ ਉਸ ਨੂੰ ਪਹਿਲਾਂ ਬੁਲਾਇਆ ਗਿਆ ਸੀ ਤਾਂ ਉਸ ਨੇ ਆਦਰ-ਮਾਣ ਨਾਲ ਦਿੱਤਾ ਹੋਇਆ ਦਾਨ ਲੈਣ ਤੋਂ ਨਾਂਹ ਕਰ ਦਿੱਤੀ, ਪਰ ਬਾਅਦ ਵਿਚ ਜਦ ਲਾਲਚ ਦਿੱਤਾ ਗਿਆ ਤਾਂ ਪਛਤਾਅ ਕੇ ਉਸ ਆਪਣੇ ਲੜਕੇ ਨੂੰ ਲਿਆ ਕੇ ਸੰਗਤ ਵਿਚ ਬਿਠਾ ਦਿੱਤਾ। ਨਗਰ ਦੇ ਸਿਆਣੇ ਲੋਕ, ਇਹ ਕਹਿ ਕੇ ਹੱਸਣ ਲੱਗ ਪਏ ਕਿ ਲਾਲਚ ਦੀ ਲਹਿਰ ਨੇ ਤਪੱਸਵੀ ਨੂੰ ਤਬਾਹ ਕਰ ਦਿੱਤਾ ਹੈ। ਜਿੱਥੇ ਤਪੱਸਵੀ ਘੱਟ ਪਦਾਰਥ ਵੇਖਦਾ ਹੈ ਤਾਂ ਉਸ ਥਾਂ ਦੇ ਲਾਗੇ ਉਹ ਭਟਕਦਾ ਵੀ ਨਹੀਂ, ਪਰ ਜਦ ਜ਼ਿਆਦਾ ਧਨ ਵੇਖਦਾ ਹੈ ਤਾਂ ਆਪਣਾ ਧਰਮ ਹਾਰ ਦਿੰਦਾ ਹੈ। ਹੇ ਭਾਈ! ਉਹ ਤਪਾ ਨਹੀਂ ਬਲਕਿ ਇਕ ਬਗਲਾ ਹੈ। ਸੰਤ ਸਰੂਪ ਪੁਰਸ਼ਾਂ ਨੇ ਇਕੱਠੇ ਬੈਠ ਕੇ ਇਸ ਤਰ੍ਹਾਂ ਵਿਚਾਰਿਆ ਹੈ। ਤਪਾ ਸੁੱਚੇ ਪੁਰਸ਼ਾਂ ਦੀ ਨਿੰਦਿਆ ਕਰਦਾ ਹੈ ਅਤੇ ਸੰਸਾਰ ਦਾ ਜੱਸ ਗਾਉਂਦਾ ਹੈ। ਇਸ ਪਾਪ ਕਾਰਨ ਪ੍ਰਭੂ ਨੇ ਉਸ ਨੂੰ ਦੁਰਕਾਰਿਆ ਹੈ। ਮਹਾਂਪੁਰਖਾਂ ਦੀ ਨਿੰਦਿਆ ਕਰਨ ਦਾ ਫਲ ਜੋ ਤਪੇ ਨੂੰ ਪ੍ਰਾਪਤ ਹੋਇਆ ਹੈ, ਉਸ ਨੂੰ ਵੇਖੋ। ਤਪੇ ਦੀ ਸਾਰੀ ਕਮਾਈ ਵਿਅਰਥ ਚਲੇ ਗਈ ਹੈ। ਜਦ ਉਹ ਬਾਹਰ ਪੰਚਾਂ ਵਿਚ ਬੈਠਦਾ ਹੈ ਤਾਂ ਤਪਾ ਅਖਵਾਉਂਦਾ ਹੈ, ਪਰ ਅੰਦਰ ਬੈਠ ਕੇ ਉਹ ਪਾਪ ਕਮਾਉਂਦਾ ਹੈ। ਵਾਹਿਗੁਰੂ ਨੇ ਉਸ ਦਾ ਲੁਕਿਆ ਹੋਇਆ ਪਾਪ ਪੰਚਾਂ ਸਾਹਮਣੇ ਨੰਗਾ ਕਰਕੇ ਵਿਖਾ ਦਿੱਤਾ ਹੈ। ਧਰਮ ਰਾਜ ਨੇ ਯਮਾਂ ਨੂੰ ਕਿਹਾ ਹੈ, "ਇਸ ਤਪੇ ਨੂੰ ਲੈ ਜਾ ਕੇ ਉਥੇ ਸੁੱਟਣਾ ਹੈ ਜਿਥੇ ਵੱਡੇ-ਵੱਡੇ ਅਪਰਾਧੀ ਕਾਤਲ ਸੁੱਟੇ ਹਨ। ਮੁੜ ਕੇ ਇਸ ਤਪੇ ਦਾ ਕੋਈ ਵੀ ਚਿਹਰਾ ਨਾ ਵੇਖੇ। ਇਹ ਸੱਚੇ ਗੁਰੂ ਜੀ ਦਾ ਧਿਰਕਾਰਿਆ ਹੋਇਆ ਹੈ। ਜੋ ਕੁਝ ਰੱਬ ਦੇ ਦਰਬਾਰ ਵਿਚ ਹੋਇਆ ਹੈ, ਉਸ ਨੂੰ ਨਾਨਕ ਕਹਿ ਕੇ ਸੁਣਾਉਂਦਾ ਹੈ। ਕੇਵਲ ਓਹੀ ਇਸ ਨੂੰ ਸਮਝਦਾ ਹੈ, ਜਿਸ ਨੂੰ ਪ੍ਰਭੂ ਨੇ ਸੁਧਾਰਿਆ ਹੈ॥ ੧॥

*ਚੌਪਈ*-ਸਤਿਗੁਰ ਦਯਾਲ ਦਯਾ ਕੇ ਰੂਪ। ਬੈਠਤਿ ਪੰਕਤਿ ਬੀਚ ਅਨੂਪ।
ਹਟਕਜੋ ਨਾਂਹਿ ਦਿਯੋ ਤਿਸ ਭੋਜਨ। ਨਿੰਦਕ ਧਿਰਕਾਰਜੋ ਸਭਿ ਲੋਗਨ॥੧੯॥

ਸਤਿਗੁਰੂ ਦਿਆਲੂ ਜੀ ਦਇਆ ਦਾ ਰੂਪ ਹਨ, ਪੰਗਤ ਵਿਚ ਉਪਮਾ ਤੋਂ ਰਹਿਤ ਭਾਵ ਸੁੰਦਰ ਢੰਗ ਨਾਲ ਬੈਠੇ ਸਨ। ਤਪੇ ਦੇ ਪੁੱਤਰ ਨੂੰ ਹਟਾਇਆ ਨਹੀਂ ਉਸ ਨੂੰ ਭੋਜਨ ਦਿੱਤਾ। ਸਾਰੇ ਲੋਕਾਂ ਨੇ ਨਿੰਦਕ ਨੂੰ ਫਿਟਕਾਰ ਪਾਈ॥ ੧੯॥

*ਦੋਹਰਾ*-ਇਹ ਸਾਖੀ ਜੇ ਕੌ ਸੁਨੈ ਪੜਹਿ ਕਰਹਿ ਬੱਖਜਾਨ।
ਤਿਸਕੇ ਨਿੰਦਕ ਨਾਸ਼ ਸਭਿ ਹੋਵਤਿ ਜਗ ਮੈਂ ਜਾਨ॥ ੨੦॥

ਇਹ ਸਾਖੀ ਜੇ ਕੋਈ ਸੁਣੇ ਅਤੇ ਪੜ੍ਹੇ ਅਤੇ ਇਸ ਦਾ ਵਿਖਿਆਨ ਕਰੇ ਉਸ ਦੇ ਜੱਗ ਵਿਚ ਸਾਰੇ ਨਿੰਦਕਾਂ ਦਾ ਨਾਸ਼ ਹੋ ਜਾਂਦਾ ਹੈ, ਇਹ ਚੰਗੀ ਤਰ੍ਹਾਂ ਸਮਝ ਲਵੋ॥ ੨੦॥

ਸ਼੍ਰੀ ਸਤਿਗੁਰ ਤਾਰਨ ਤਰਨ ਦੀਨ ਬੰਧੁ ਗੁਨਖਾਨ।
ਜੋ ਜੋ ਆਵਹਿ ਸ਼ਰਨ ਕੋ ਸੋ ਸੋ ਲਹਿ ਕੱਲਜਾਨ॥੨੧॥

ਸ੍ਰੀ ਸਤਿਗੁਰੂ ਜੀ ਗੁਣਾਂ ਦੀ ਖਾਣ ਆਪਣੇ ਦੀਨ ਬੰਧੂਆਂ ਨੂੰ ਤਾਰਨ ਵਾਲੇ ਹਨ। ਜਿਹੜਾ-ਜਿਹੜਾ ਵੀ ਉਨ੍ਹਾਂ ਦੀ ਸ਼ਰਨ ਆਉਂਦਾ ਹੈ ਉਹ ਕਲਿਆਨ ਪ੍ਰਾਪਤ ਕਰਦਾ ਹੈ॥ ੨੧॥

*ਚੌਪਈ*-ਅਪਰ ਕਥਾ ਅਬਿ ਸੁਨਹੁ ਅਗਾਰੀ। ਸ਼੍ਰੀ ਸਤਿਗੁਰੂ ਮਹਾਤਮ ਭਾਰੀ।
ਇਕ ਖੱਤ੍ਰੀ ਥੋ ਪ੍ਰੇਮਾ ਨਾਮ। ਮਾਤ ਪਿਤਾ ਨਹਿਂ ਭ੍ਰਾਤਾ ਧਾਮ॥੨੨॥

ਅੱਗੇ ਹੁਣ ਹੋਰ ਕਥਾ ਸੁਣੋ, ਸ੍ਰੀ ਸਤਿਗੁਰੂ ਜੀ ਦਾ ਭਾਰੀ ਮਹਾਤਮ ਹੈ। ਇਕ ਖੱਤਰੀ ਸੀ ਜਿਸ ਦਾ ਨਾਂ ਪ੍ਰੇਮਾ ਸੀ, ਉਸ ਦਾ ਘਰ ਵਿਚ ਨਾ ਕੋਈ ਮਾਤਾ ਪਿਤਾ ਜਾਂ ਭੈਣ ਭਾਈ ਸੀ॥ ੨੨॥

ਕੁਸ਼ਟ ਸ਼ਰੀਰ ਬਿਖੇ ਰੁਜ ਭਯੋ। ਅਧਿਕ ਦਰਿੱਦ੍ਰੀ ਸੋ ਹੁਇ ਗਯੋ।

ਹਾਥ ਪਾਦ ਗਰਿਕੈ ਗਿਰ ਪਰੇ। ਕੋ ਨਹਿਂ ਨਿਕਟ ਹੋਨਿ ਦੇ ਖਰੇ ॥੨੩॥

ਉਸ ਦੇ ਸਰੀਰ ਵਿਚ ਕੋੜ੍ਹ ਦਾ ਰੋਗ ਪੈਦਾ ਹੋ ਗਿਆ, ਜਿਸ ਕਰਕੇ ਉਹ ਬਹੁਤ ਆਲਸੀ ਹੋ ਗਿਆ। ਹੱਥ ਪੈਰ ਗਲ ਕੇ ਡਿੱਗ ਪਏ, ਕੋਈ ਵੀ ਉਸ ਦੇ ਪਾਸ ਜਾ ਕੇ ਖੜਾ ਨਹੀਂ ਸੀ ਹੁੰਦਾ ॥ ੨੩॥

ਬੇਖ ਅਮੰਗਲ ਪਿਖਤਿ ਗਿਲਾਨ। ਮਾਖੀ ਬ੍ਰਿੰਦ ਸੰਗ ਨਿਤਿ ਠਾਨਿ।
ਗਲ ਮਹਿਂ ਬਾਂਧਜੋ ਮਾਟੀ ਬਾਸਨ। ਠਾਂਢੋ ਹੋਇ ਆਇ ਕੋ ਪਾਸ ਨ ॥੨੪॥

ਭਿਆਨਕ ਰੂਪ ਵੇਖ ਕੇ ਸਭ ਨੂੰ ਨਫਰਤ ਹੁੰਦੀ ਸੀ। ਅਨੇਕਾਂ ਮੱਖੀਆਂ ਉਸ ਨੂੰ ਚੰਬੜੀਆਂ ਰਹਿੰਦੀਆਂ ਸਨ। ਗਲ ਵਿਚ ਮਿੱਟੀ ਦਾ ਬਰਤਨ ਲਟਕਾਇਆ ਹੋਇਆ ਸੀ, ਉਸ ਦੇ ਪਾਸ ਕੋਈ ਵੀ ਆ ਕੇ ਖੜਾ ਨਹੀਂ ਸੀ ਹੁੰਦਾ॥ ੨੪॥

ਬੈਠਜੋ ਘਿਸਰਿ ਘਿਸਰਿ ਕਰਿ ਚਾਲਹਿ। ਕਰਿ ਕੋ ਦਯਾ ਟੂਕ ਤਿਹ ਘਾਲਹਿ।
ਇਸ ਬਿਧਿ ਅਪਨੋ ਸਮੋ ਬਿਤਾਵਹਿ। ਦਜੋਸ ਜਾਮਨੀ ਸੰਕਟ ਪਾਵਹਿ ॥੨੫॥

ਬੈਠ ਕੇ ਘਸੀਟ-ਘਸੀਟ ਕੇ ਚਲਦਾ ਸੀ, ਕਈ ਲੋਕ ਦਇਆ ਕਰਕੇ ਉਸ ਦੇ ਮਿੱਟੀ ਦੇ ਭਾਂਡੇ ਵਿਚ ਰੋਟੀ ਪਾ ਦਿੰਦੇ ਸਨ। ਇਸ ਤਰ੍ਹਾਂ ਆਪਣਾ ਸਮਾਂ ਗੁਜ਼ਾਰਦਾ ਸੀ, ਦਿਨ-ਰਾਤ ਦੁੱਖ ਪਾਉਂਦਾ ਸੀ॥ ੨੫॥

ਜਿਸ ਢਿਗ ਹੁਇ ਤ੍ਰਿਸਕਾਰਹਿ ਸੋਇ। ਦੇਖਨਿ ਭੀ ਨ ਕਰਹਿ ਤਿਸ ਕੋਇ।
ਤਿਨਿ ਗੁਰ ਮਹਿਮਾ ਸੁਨੀ ਘਨੇਰੀ। ਜਨਮ ਰੰਕ ਜਿਮ ਸੁਰਤਰੁ ਕੇਰੀ ॥੨੬॥

ਜਿਸ ਪਾਸ ਵੀ ਜਾਂਦਾ ਸੀ, ਉਹ ਹੀ ਉਸ ਨੂੰ ਨਫਰਤ ਕਰਦਾ ਸੀ, ਉਸ ਨੂੰ ਕੋਈ ਵੇਖਣਾ ਵੀ ਪਸੰਦ ਨਹੀਂ ਸੀ ਕਰਦਾ। ਉਸੇ ਪ੍ਰੇਮੇ ਕੋੜ੍ਹੇ ਨੇ ਗੁਰੂ ਜੀ ਦੀ ਵੱਡੀ ਮਹਿਮਾ ਸੁਣੀ। ਜਿਵੇਂ ਜਨਮਾਂ ਦੇ ਗਰੀਬ ਨੂੰ ਕਲਪਬ੍ਰਿੱਛ ਮਿਲ ਗਿਆ ਹੋਵੇ॥ ੨੬॥

ਸੁਨਿ ਸੁਨਿ ਜਸ ਕਉ ਹੁਲਸਹਿ ਮਨ ਮਹਿਂ। ਕ੍ਰਿਪਨ ਮਹਾਂ ਜਿਮਿ ਆਮਦ ਧਨ ਮੈਂ।
ਬਧਜੋ ਪ੍ਰੇਮ ਉਰ ਗਾਵਤਿ ਗੀਤ। ਧਰਹਿ ਧਜਾਨ ਠਹਿਰਾਵਹਿ ਚੀਤ ॥੨੭॥

ਗੁਰੂ ਜੀ ਦੇ ਜੱਸ ਨੂੰ ਸੁਣ ਕੇ ਮਨ ਵਿਚ ਬਹੁਤ ਪ੍ਰਸੰਨ ਹੋ ਰਿਹਾ ਸੀ, ਜਿਵੇਂ ਸੂਮ ਨੂੰ ਬਹੁਤ ਵੱਡੇ ਧਨ ਦਾ ਖਜ਼ਾਨਾ ਮਿਲ ਗਿਆ ਹੋਵੇ। ਦਿਲ ਵਿਚ ਗੁਰੂ ਜੀ ਨਾਲ ਬਹੁਤ ਪ੍ਰੇਮ ਵਧ ਗਿਆ ਤੇ ਗੁਰੂ ਜੀ ਦਾ ਧਿਆਨ ਧਰ ਕੇ ਆਪਣੇ ਚਿਤ ਨੂੰ ਸ਼ਾਂਤ ਕਰਦਾ ਸੀ॥ ੨੭॥

ਉਮਗਹਿ ਪ੍ਰੇਮ ਪੁਕਾਰਹਿ ਊਚੋ। ਸੁਨਿ ਸੁਨਿ ਆਵੈਂ ਊਚ ਰੁ ਨੀਚੋ।
ਮਨ ਕੀ ਉਕਤੀ ਕਰੈ ਉਚਾਰ। ਪ੍ਰੇਮ ਮਗਨ ਕੋ ਲਹੈ ਨ ਸਾਰ ॥੨੮॥

ਜਦ ਪ੍ਰੇਮ ਦੀ ਉਮੰਗ ਉਠਦੀ ਤਾਂ ਉੱਚੀ-ਉੱਚੀ ਪੁਕਾਰ ਕਰਦਾ ਸੀ, ਉਸ ਦੀ ਪੁਕਾਰ ਸੁਣ ਕੇ ਹਰ ਪ੍ਰਕਾਰ ਦੇ ਅਮੀਰ-ਗਰੀਬ ਲੋਕ ਉਸ ਪਾਸ ਆਉਂਦੇ ਸਨ। ਜੋ ਵੀ ਮਨ ਵਿਚ ਆਉਂਦਾ ਸੀ, ਪੁਕਾਰਦਾ ਸੀ, ਪ੍ਰੇਮ ਮਗਨ ਦੀ ਕੋਈ ਵੀ ਸਾਰ ਨਹੀਂ ਸੀ ਲੈਂਦਾ॥ ੨੮॥

ਰਾਗ ਕਬਿੱਤ ਨ ਬਾਨੀ ਜਾਨਹਿ। ਬਿਨ ਜਾਨੇ ਹੀ ਬਦਨ ਬਖਾਨਹਿ।
ਕਹਿ ਦ੍ਰਿਸ਼ਟਾਂਤ ਬਾਕ ਕਛੁ ਮੋਟਾ। 'ਮੁਝ ਅਬਿ ਲੱਧਾ ਗਯਾ ਕਛੋਟਾ ॥੨੯॥

ਰਾਗ, ਕਵਿਤਾ, ਨਾ ਬਾਣੀ ਜਾਣਦਾ ਸੀ, ਬਿਨ ਜਾਣਿਆਂ ਹੀ ਮੁਖ ਤੋਂ ਕਹਿ ਰਿਹਾ ਸੀ। ਦ੍ਰਿਸ਼ਟਾਂਤ ਵਜੋਂ ਕੁਝ ਅਣਘੜਤ ਜੇਹੇ ਵਾਕ ਇਸ ਤਰ੍ਹਾਂ ਕਹਿੰਦਾ ਸੀ, ''ਮੈਨੂੰ ਹੁਣ ਗਿਆ ਹੋਇਆ ਸਰੀਰ ਲੱਭ ਪਿਆ ਹੈ॥ ੨੯॥

ਸੁਨਹੁ ਜਹਾਨਾਂ ਕਹੌਂ ਬਡੇਰ। ਗਯਾ ਕਛੋਟਾ ਲੱਧਾ ਫੇਰ।

ਜਬਿ ਕਬਿ ਪ੍ਰੇਮ ਰਿਦੈ ਅਧਿਕਾਵੈ। 'ਗਯਾ ਕਲੇਵਰ ਲੱਧਾ' ਗਾਵੈ ॥੩੦॥

ਹੇ ਜਹਾਨ ਵਾਲਿਓ ! ਸੁਣੋ, ਮੈਂ ਵੱਡੀ ਗੱਲ ਕਹਿੰਦਾ ਹਾਂ, ਗਿਆ ਹੋਇਆ ਸਰੀਰ ਮੈਂ ਫਿਰ ਲੱਭ ਲਿਆ ਹੈ।'' ਜਦ ਕਦੀ ਵੀ ਹਿਰਦੇ ਵਿਚ ਬਹੁਤ ਪ੍ਰੇਮ ਵੱਧ ਜਾਂਦਾ ਸੀ ਤਾਂ ਇਹੋ ਗਾਉਂਦਾ ਸੀ, ''ਗਿਆ ਸਰੀਰ ਲੱਭ ਪਿਆ ਹੈ''॥ ੩੦॥

ਸੁਨਿ ਸੁਨਿ ਹਸਹਿਂ ਸੁ ਆਪਸ ਮਾਂਹਿ। ਪਾਨੀ ਅੰਨ ਆਨਿ ਦੇਂ ਤਾਂਹਿ।
ਸਤਿਗੁਰ ਕੋ ਸਿਮਰਤਿ ਚਿਤ ਚਾਹਤਿ। 'ਦਰਸ਼ਨ ਪਾਵੌਂ' ਬਹੁਤ ਉਮਾਹਤਿ ॥੩੧॥

ਲੋਕ ਉਸ ਦੇ ਇਹ ਬੋਲ ਸੁਣ-ਸੁਣ ਕੇ ਆਪਸ ਵਿਚ ਹੱਸਦੇ ਸਨ ਅਤੇ ਅੰਨ ਪਾਣੀ ਲਿਆ ਕੇ ਦਿੰਦੇ ਸਨ, ਸਤਿਗੁਰੂ ਦਾ ਸਿਮਰਨ ਕਰਦਾ ਸੀ ਅਤੇ ਦਿਲ ਵਿਚ ਚਾਹੁੰਦਾ ਸੀ ਕਿ ਕਿਸੇ ਤਰ੍ਹਾਂ ਬੜੇ ਉਮਾਹ ਨਾਲ ਗੁਰੂ ਜੀ ਦੇ ਦਰਸ਼ਨ ਪਾਵਾਂ॥ ੩੧॥

ਸੰਗ ਨਿਤੰਬਨਿ ਘਿਸਰਤਿ ਚਾਲਹਿ। ਪਲ ਪਲ ਪ੍ਰੇਮ ਕਲਾ ਪ੍ਰਤਿਪਾਲਹਿ।
ਚਿਤਵਤਿ 'ਮੈਂ ਗੁਰ ਦਰਸ਼ਨ ਪਾਊਂ। ਆਧਿ ਬਜਾਧਿ ਅਘ ਓਘ ਨਸਾਊਂ ॥੩੨॥

ਚੁਤੜ ਘਸੀਟ ਕੇ ਚਲਦਾ ਸੀ, ਪਲ ਪਲ ਪ੍ਰੇਮ ਸਰੂਪ ਪ੍ਰਤਿਪਾਲਦਾ ਸੀ। ਮਨ ਵਿਚ ਚਿਤਵਦਾ ਸੀ, ''ਮੈਂ ਗੁਰੂ ਜੀ ਦੇ ਦਰਸ਼ਨ ਪਾਵਾਂ, ਆਧਿ, ਬਿਆਧ ਅਤੇ ਪਾਪਾਂ ਦੇ ਸਮੂਹ ਨੂੰ ਦੂਰ ਕਰਾਂ''॥ ੩੨॥

ਜੋ ਗੁਰ ਮਗ ਕੋ ਮਿਲਿ ਢੂਲਿ ਚਲੇ। ਕਿਉਂ ਨਹਿਂ ਭੁਗਤਿ ਮੁਕਤਿ ਫਲ ਫਲੇ।
ਚਿਰੰਕਾਲ ਮਹਿਂ ਚਲਿ ਕਰਿ ਆਯੋ। ਹਰਖਯੋ ਜਨ ਨਵ ਨਿਧਿ ਸੁਖ ਪਾਯੋ॥੩੩॥

ਜੋ ਗੁਰੂ ਜੀ ਦੇ ਰਾਹ ਵਿਚ ਨਿੰਮ੍ਰਤਾ ਨਾਲ ਮਿਲ ਕੇ ਚਲੇ, ਉਸ ਨੂੰ ਭੁਗਤੀ-ਮੁਕਤੀ ਦਾ ਫਲ ਕਿਉਂ ਨਹੀਂ ਮਿਲੇਗਾ ? ਬਹੁਤ ਦੇਰ ਬਾਅਦ ਗੋਇੰਦਵਾਲ ਚਲ ਕੇ ਆਇਆ, ਟਿਕਾਣੇ ਪਹੁੰਚ ਕੇ ਬਹੁਤ ਪ੍ਰਸੰਨ ਹੋਇਆ, ਜਿਵੇਂ ਨੌਂ ਨਿੱਧੀਆਂ ਦਾ ਸੁਖ ਮਿਲ ਗਿਆ ਹੋਵੇ॥ ੩੩॥

ਸਤਿਗੁਰ ਕੇ ਦਰਬਾਰ ਅਗਾਰੀ। ਲਈ ਧੂਲ ਧਰਿ ਸ਼ਰਧਾ ਭਾਰੀ।
ਸਿਰ ਮੁਖ ਪਰ ਸਗਰੇ ਤਨ ਫੇਰੀ। ਬੈਠਿ ਰਹਯੋ ਤਹਿਂ ਕੇਤਿਕ ਬੇਰੀ ॥੩੪॥

ਸਤਿਗੁਰੂ ਜੀ ਦੇ ਦਰਬਾਰ ਅਗੋਂ, ਭਾਰੀ ਸ਼ਰਧਾ ਧਾਰ ਕੇ ਧੂੜ ਲੈ ਲਈ। ਉਸ ਧੂੜ ਨੂੰ ਸਿਰ, ਮੂੰਹ ਅਤੇ ਸਾਰੇ ਸਰੀਰ ਨੂੰ ਮਲ ਲਿਆ ਅਤੇ ਕੁਝ ਦੇਰ ਉਥੇ ਬੈਠਾ ਰਿਹਾ॥ ੩੪॥

ਆਵਤਿ ਜਾਤਿ ਸਿੱਖ ਜੋ ਅਹੈਂ। ਅਵਲੋਕਤਿ ਇਸ ਕੋ ਬਚ ਕਹੈਂ।
'ਗੁਰ ਦਰਸ਼ਨ ਕੁਸ਼ਟੀ ਨਹਿਂ ਪਾਵੈ। ਤੌ ਪਾਵੈ ਜੇ ਆਪ ਬੁਲਾਵੈਂ' ॥੩੫॥

ਆਉਂਦੇ ਜਾਂਦੇ ਜਿਹੜੇ ਸਿੱਖ ਉਥੇ ਪੁਜਦੇ ਸਨ, ਉਸ ਨੂੰ ਵੇਖ ਕੇ ਇਸ ਤਰ੍ਹਾਂ ਬਚਨ ਕਰਦੇ ਸਨ, ''ਕੋੜ੍ਹੀ, ਗੁਰੂ ਜੀ ਦੇ ਦਰਸ਼ਨ ਨਹੀਂ ਪਾ ਸਕਦੇ, ਉਹੀ ਦਰਸ਼ਨ ਪਾ ਸਕਦਾ ਹੈ, ਜਿਸ ਨੂੰ ਗੁਰੂ ਜੀ ਆਪ ਬੁਲਾਉਂਦੇ ਹਨ''॥ ੩੫॥

ਸੁਨਿ ਕੈ ਸ਼ੋਕਾਰਤਿ ਚਿਤ ਹੋਵਾ। 'ਜੇ ਅਬਿ ਮੋਹਿ ਨ ਦਰਸ਼ਨ ਹੋਵਾ।
ਆਵਨ ਸ਼੍ਰਮ ਬਾਦ ਹੁਇ ਮੇਰਾ। ਭਯੋ ਨ ਫਲ ਪ੍ਰਾਪਤਿ ਦੁਖ ਘੇਰਾ॥੩੬॥

ਇਹ ਸੁਣ ਕੇ ਉਸ ਦਾ ਚਿੱਤ ਦੁੱਖ ਨਾਲ ਆਤੁਰ ਹੋ ਗਿਆ, ''ਜੇ ਮੈਨੂੰ ਹੁਣ ਦਰਸ਼ਨ ਨਹੀਂ ਹੋਣਗੇ, ਮੇਰੇ ਏਥੇ ਆਉਣ ਦੀ ਮਿਹਨਤ ਵਿਅਰਥ ਜਾਵੇਗੀ, ਮੈਨੂੰ ਦੁੱਖਾਂ ਵਿਚ ਘਿਰੇ ਨੂੰ ਕੋਈ ਵੀ ਫਲ ਪ੍ਰਾਪਤ ਨਹੀਂ ਹੋਇਆ॥ ੩੬॥

ਮੈਂ ਨਿਰਭਾਗ ਜਹਾਂ ਚਹਿ ਜਾਊਂ। ਨਿਫਲਹਿ ਤਹਾਂ ਨਹੀਂ ਕਛੁ ਪਾਊਂ।
ਬਿਨ ਦਰਸ਼ਨ ਗਮਨੋ ਕਿਤਿ ਨਾਂਹੀ। ਕੈ ਮਰਿ ਰਹੌਂ ਇਸੀ ਥਲ ਮਾਂਹੀ॥੩੭॥

ਮੈਂ ਬੁਰੇ ਭਾਗਾਂ ਵਾਲਾ ਜਿਥੇ ਚਾਹ ਕੇ ਜਾਂਦਾ ਹਾਂ, ਫਲ ਰਹਿਤ ਹੀ ਰਹਿੰਦਾ ਹਾਂ, ਕੁਝ ਵੀ ਪ੍ਰਾਪਤ ਨਹੀਂ ਕਰਦਾ ਹਾਂ। ਪਰ ਹੁਣ ਮੈਂ ਦਰਸ਼ਨਾਂ ਤੋਂ ਬਗੈਰ ਕਿਤੇ ਨਹੀਂ ਜਾਵਾਂਗਾ, ਭਾਵੇਂ ਮੈਂ ਇਸ ਥਾਂ ਹੀ ਕਿਉਂ ਨਾ ਮਰ ਜਾਵਾਂ॥ ੩੭॥

ਧਿਕ ਜੀਵਨ ਅਬਿ ਨਾਸੌਂ ਪ੍ਰਾਨ। ਗੁਰ ਕੇ ਦਰ ਪਰ ਪਰੌਂ ਸਥਾਨਾ।
ਦ੍ਰਿੜ ਕਰਿ ਪ੍ਰੇਮ ਥਿਰਜੋ ਦਰ ਆਗਹਿ। ਸਨਮੁਖ ਬੈਠਹਿ,ਨਹਿਂ ਥਲ ਤਜਾਗਹਿ॥੩੮॥

ਧ੍ਰਿਕਾਰ ਮੇਰਾ ਜੀਵਨ ਹੈ, ਹੁਣ ਪ੍ਰਾਣ ਛੱਡ ਜਾਵਾਂਗਾ ਅਤੇ ਗੁਰੂ ਜੀ ਦੇ ਸਥਾਨ ਤੇ ਹੀ ਪਿਆ ਰਹਾਂਗਾ।'' ਪ੍ਰੇਮ ਨੂੰ ਦ੍ਰਿੜ੍ਹ ਕਰਕੇ ਦਰਵਾਜ਼ੇ ਦੇ ਅੱਗੇ ਹੀ ਟਿਕ ਗਿਆ, ਸਾਹਮਣੇ ਬੈਠ ਗਿਆ, ਉਸ ਸਥਾਨ ਨੂੰ ਛੱਡਦਾ ਨਹੀਂ ਸੀ॥ ੩੮॥

ਪ੍ਰੇਮ ਬਿਸਾਲ ਗੁਰੂ ਮਹਿਂ ਧਰੇ। ਮੁਖ ਤੇ ਨਿਤਿ 'ਗੁਰ ਗੁਰ ਗੁਰਾ' ਕਰੇ।
ਕਬਿ ਕਬਿ ਗਾਵਹਿ ਊਚੀ ਧੁਨ ਤੇ। ਆਵਤਿ ਜਾਤਿ ਸਿੱਖ ਸਭਿ ਸੁਨਤੇ॥੩੯॥

ਗੁਰੂ ਜੀ ਪ੍ਰਤਿ ਵਿਸ਼ਾਲ ਪ੍ਰੇਮ ਧਾਰਨ ਕੀਤਾ ਹੋਇਆ ਸੀ, ਮੁਖ ਤੋਂ ਸਦਾ 'ਗੁਰ ਗੁਰ ਗੁਰਾ' ਉਚਾਰਨ ਕਰਦਾ ਸੀ। ਕਦੀ-ਕਦੀ ਉੱਚੀ ਸੁਰ ਵਿਚ ਗਾਉਂਦਾ ਸੀ, ਆਉਂਦੇ-ਜਾਂਦੇ ਸਾਰੇ ਸਿੱਖ ਸੁਣਦੇ ਸਨ॥ ੩੯॥

'ਗਯਾ ਕਛੋਟਾ ਲੱਧਾ' ਗਾਵੈ। ਊਚੇ ਟੇਰਤਿ ਗੁਰੂ ਸੁਨਾਵੈ।
ਖਰੇ ਆਨਿ ਹੋਵਤਿ ਸੁਨਿ ਪਾਹੂ। ਕਹਿ ਕਹਿ ਪੁਨਹਿ ਗਵਾਇਸਿ ਤਾਂਹੂ॥੪੦॥

ਗਾਉਂਦਾ ਸੀ, "ਗਿਆ ਸਰੀਰ ਲੱਭ ਪਿਆ ਹੈ' ਉੱਚੀ ਦਿੱਤੀ ਬੋਲ ਕੇ ਗੁਰੂ ਜੀ ਨੂੰ ਸੁਣਾਉਂਦਾ ਸੀ। ਲੋਕ ਸੁਣ ਕੇ ਉਸ ਪਾਸ ਖੜੇ ਹੋ ਜਾਂਦੇ ਸਨ, ਕਹਿ ਕਹਿ ਕੇ ਫਿਰ ਉਸ ਤੋਂ ਗਾਇਨ ਕਰਵਾਉਂਦੇ ਸਨ॥ ੪੦॥

ਕਹੇ ਨਰਨਿ ਕੇ ਪੁਨ ਪੁਨ ਗਾਵਹਿ। ਚਹਤਿ ਦਰਸ ਦਿਨ ਰਾਤ ਬਿਤਾਵਹਿ।
'ਪੂਰਬ ਜਨਮ ਮਹਾਂ ਮੈਂ ਪਾਪੀ। ਜਿਸ ਤੇ ਆਧਿ ਰੁ ਬਜਾਧਿ ਸੰਤਾਪੀ॥੪੧॥

ਮਨੁੱਖਾਂ ਦੇ ਕਹਿਣ ਉਤੇ ਬਾਰ-ਬਾਰ ਗਾਉਂਦਾ ਸੀ, ਦਰਸ਼ਨਾਂ ਦੀ ਚਾਹਤ ਲੈ ਕੇ ਦਿਨ-ਰਾਤ ਬਤੀਤ ਕਰਦਾ ਸੀ, "ਪਿਛਲੇ ਜਨਮ ਵਿਚ ਮੈਂ ਮਹਾਂ ਪਾਪ ਕੀਤੇ ਸਨ, ਜਿਸ ਕਰਕੇ ਆਧਿ-ਬਿਆਧਿ ਦਾ ਦੁੱਖ ਸਹਿਣਾ ਪਿਆ ਹੈ॥ ੪੧॥

ਸਭਿ ਜਗ ਦਰਸਤਿ ਗੁਰ ਕੋ ਨੀਤਿ। ਮੋਹਿ ਨ ਮਿਲਹਿਂ ਸੁ,ਤਰਸਤਿ ਚੀਤ।
ਇਸ ਤੇ ਆਛੋ ਥਾਨ ਨ ਆਨ। ਕਬਹੂੰ ਤੌ ਹੁਇ ਹੈਂ ਅਘ ਹਾਨ॥੪੨॥

ਸਾਰਾ ਜੱਗ ਨਿਤ ਗੁਰੂ ਜੀ ਦੇ ਦਰਸ਼ਨ ਕਰਦਾ ਹੈ, ਮੈਨੂੰ ਮਿਲਦੇ ਨਹੀਂ, ਮੇਰਾ ਚਿੱਤ ਤਰਸ ਰਿਹਾ ਹੈ। ਇਸ ਤੋਂ ਚੰਗਾ ਹੋਰ ਕੋਈ ਥਾਂ ਨਹੀਂ ਹੈ, ਕਦੀ ਤਾਂ ਮੇਰੇ ਪਾਪਾਂ ਦਾ ਨਾਸ ਹੋਵੇਗਾ॥ ੪੨॥

ਗੁਰ ਦਰ ਕੋ ਅਬਿ ਤਜਾਗੌਂ ਨਾਂਹੀ। ਜੀਵਤਿ ਮਿਰਤਕ ਕੈ ਦੁਖ ਮਾਂਹੀ।
ਰਹੌਂ ਸ਼ਰਣ ਮੈਂ ਚਿਤਵਤਿ ਐਸੇ। ਆਵਹਿਂ ਲੋਕ ਕਹਾਵਹਿਂ ਤੈਸੇ॥੪੩॥

ਗੁਰੂ ਜੀ ਦੇ ਦਰ ਨੂੰ ਹੁਣ ਛੱਡਾਂਗਾ ਨਹੀਂ, ਦੁੱਖ ਵਿਚ ਜਾਂ ਜੀਉਂਦਾ-ਮਰਿਆ, ਮੈਂ ਉਨ੍ਹਾਂ ਦੀ ਸ਼ਰਨ ਵਿਚ ਰਹਾਂਗਾ।'' ਇਸ ਤਰ੍ਹਾਂ ਵਿਚਾਰ ਕਰਦਾ ਸੀ। ਲੋਕ ਆਉਂਦੇ ਸਨ ਤੇ ਉਸ ਪਾਸੋਂ ਉਸ ਤਰ੍ਹਾਂ ਕਹਾਉਂਦੇ ਸਨ॥ ੪੩॥

ਪਾਣੀ ਅੰਨ ਦਯਾ ਕਰਿ ਦੇਤਿ। ਬੈਠਜੋ ਰਹੈ ਸੁ ਦਰਸ਼ਨ ਹੇਤਿ।
ਕਬਹਿ ਕਸ਼ਟ ਤੇ ਪ੍ਰੇਮ ਬ੍ਰਿਧੰਤਾ। ਬੋਲਤਿ ਬੋਲਤਿ ਭੂਮ ਗਿਰੰਤਾ॥੪੪॥

ਦਇਆ ਕਰਕੇ ਉਸ ਨੂੰ ਅੰਨ-ਪਾਣੀ ਦਿੰਦੇ ਸਨ, ਗੁਰੂ ਜੀ ਦੇ ਦਰਸ਼ਨਾਂ ਵਾਸਤੇ ਪ੍ਰੇਮ ਧਾਰ ਕੇ ਬੈਠਾ ਰਹਿੰਦਾ ਸੀ। ਕਈ ਵਾਰ ਜਦ ਦੁੱਖ ਅਤੇ ਪ੍ਰੇਮ ਵੱਧ ਜਾਂਦਾ ਸੀ ਤਾਂ ਉਹ ਬੋਲਦਾ-ਬੋਲਦਾ ਧਰਤੀ 'ਤੇ ਡਿੱਗ ਪੈਂਦਾ ਸੀ॥ ੪੪॥

ਪਰਜੋ ਰਹੈ ਰੋਦਨ ਕੇ ਠਾਨਤਿ। ਗੁਰ ਦਰਸ਼ਨ ਕੋ ਅਤਿ ਹਿਤ ਜਾਨਤਿ।

ਇਮਿ ਬਜਾਕੁਲ ਕੋ ਦੇਖਿ ਦੁਖਿਤ ਕੋ। ਸਿੱਖਜ ਦਯਾ ਕਰਿ ਦ੍ਰਵਤੈ ਚਿਤ ਕੋ ॥੪੫॥

ਰੋਂਦਾ ਹੋਇਆ ਓਥੇ ਪਿਆ ਰਹਿੰਦਾ ਸੀ, ਗੁਰੂ ਜੀ ਦੇ ਦਰਸ਼ਨਾਂ ਨੂੰ ਬਹੁਤ ਜ਼ਰੂਰੀ ਸਮਝਦਾ ਸੀ, ਇਸ ਤਰ੍ਹਾਂ ਦੁਖੀ ਨੂੰ ਵਿਆਕੁਲ ਹੋਇਆ ਵੇਖ ਕੇ ਸਿੱਖ ਦਇਆ ਕਰਕੇ ਚਿਤ ਵਿਚ ਪਸੀਜ ਗਏ॥ ੪੫॥

ਅਰਜ਼ ਗੁਜ਼ਾਰਤਿ ਗੁਰੂ ਅਗਾਰੀ। 'ਇਕ ਕੁਸ਼ਟੀ ਜਿਸ ਤਨ ਦੁਖ ਭਾਰੀ।
ਪਰਜੋ ਰਹੈ ਰਾਵਰ ਕੇ ਦ੍ਵਾਰੇ। ਗਾਵਤਿ ਗੀਤ ਹਸਾਵਤਿ ਸਾਰੇ॥ ੪੬॥

ਉਨ੍ਹਾਂ ਗੁਰੂ ਜੀ ਅੱਗੇ ਬੇਨਤੀ ਕੀਤੀ, "ਇਕ ਕੋੜ੍ਹੀ ਹੈ ਜਿਸ ਦੇ ਸਰੀਰ ਨੂੰ ਭਾਰੀ ਦੁੱਖ ਲੱਗਾ ਹੋਇਆ ਹੈ, ਆਪ ਜੀ ਦੇ ਦਵਾਰ ਤੇ ਪਿਆ ਰਹਿੰਦਾ ਹੈ ਅਤੇ ਗੀਤ ਗਾ ਕੇ ਸਾਰਿਆਂ ਨੂੰ ਹਸਾਉਂਦਾ ਰਹਿੰਦਾ ਹੈ॥ ੪੬॥

ਦਰਸ਼ਨ ਕੋ ਚਿਤ ਚਾਹਤਿ ਰਹਿਤੋ। ਸਿਮਰਨ ਸਦਾ ਆਪ ਕੋ ਕਹਿਤੋ।
ਮੁਖ ਤੇ ਗਾਵਤਿ ਗੀਤ ਜੁ ਸੋਊ। ਕਜਾ ਕਿਛੁ ਕਹੈ, ਨ ਜਾਨਤਿ ਕੋਊ' ॥੪੭॥

ਆਪ ਜੀ ਦੇ ਦਰਸ਼ਨ ਕਰਨ ਲਈ, ਉਸ ਦਾ ਚਿਤ ਚਾਹੁੰਦਾ ਰਹਿੰਦਾ ਹੈ ਅਤੇ ਸਦਾ ਹੀ ਆਪ ਜੀ ਦਾ ਸਿਮਰਨ ਕਰਦਾ ਰਹਿੰਦਾ ਹੈ, ਮੁਖ ਤੋਂ ਜਿਹੜੇ ਗੀਤ ਗਾਉਂਦਾ ਹੈ, ਕੀ ਕੁਝ ਕਹਿੰਦਾ ਹੈ, ਉਸ ਨੂੰ ਕੋਈ ਨਹੀਂ ਸਮਝਦਾ"॥ ੪੭॥

ਸੁਨਿ ਸਤਿਗੁਰ ਨੇ ਸਭਿ ਸਮੁਝਾਏ। 'ਹਮ ਜਾਨਤਿ ਹੈਂ ਜੋ ਕੁਛ ਗਾਏ'।
'ਪੜਦਾ ਬੱਸਤ੍ਰ ਜੁ ਮੇਰੋ ਗਯੋ। ਪੁਨ ਗੁਰ ਸੋਂ ਮੁਝ ਪ੍ਰਾਪਤਿ ਭਯੋ' ॥੪੮॥

ਇਹ ਸੁਣ ਕੇ ਸਤਿਗੁਰੂ ਜੀ ਨੇ ਸਭ ਨੂੰ ਸਮਝਾਇਆ, "ਅਸੀਂ ਜਾਣਦੇ ਹਾਂ, ਜੋ ਕੁਝ ਉਹ ਗਾਉਂਦਾ ਹੈ", ਉਹ ਕਹਿੰਦਾ ਹੈ "ਮੇਰੇ ਸਰੀਰ ਰੂਪੀ ਬਸਤਰ ਦਾ ਪੜਦਾ ਜੋ ਚਲਾ ਗਿਆ ਸੀ, ਉਹ ਫਿਰ ਮੈਨੂੰ ਗੁਰੂ ਜੀ ਪਾਸੋਂ ਪ੍ਰਾਪਤ ਹੋ ਗਿਆ ਹੈ"॥ ੪੮॥

ਮੋ ਕਹੁ ਪਾਯੋ ਤਾਂਹਿ ਸੁ ਗਾਵੈ। ਸਭਿ ਲੋਕਨ ਕੋ ਟੇਰਿ ਸੁਨਾਵੈ।
ਮੈਂ ਜਾਨਤਿ ਹੌਂ ਤਿਸ ਕੋ ਪ੍ਰੇਮ। ਜਿਸੀ ਪ੍ਰੇਮ ਤੇ ਪ੍ਰਾਪਤਿ ਛੇਮ' ॥ ੪੯॥

ਉਸ ਨੇ ਮੈਨੂੰ ਭਾਵ ਗੁਰੂ ਜੀ ਨੂੰ ਪ੍ਰਾਪਤ ਕਰ ਲਿਆ ਹੈ, ਇਹ ਗੱਲ ਗਾਉਂਦਾ ਹੈ ਅਤੇ ਸਾਰੇ ਲੋਕਾਂ ਨੂੰ ਸੁਣਾਉਂਦਾ ਹੈ। ਮੈਂ ਉਸ ਦੇ ਪ੍ਰੇਮ ਨੂੰ ਜਾਣਦਾ ਹਾਂ, ਜਿਸ ਪ੍ਰੇਮ ਤੋਂ ਮੁਕਤੀ ਪ੍ਰਾਪਤ ਹੁੰਦੀ ਹੈ"॥ ੪੯॥

ਇਸ ਪ੍ਰਕਾਰ ਦਿਨ ਕਿਤਿਕ ਬਿਤਾਏ। ਊਚੇ ਟੇਰਤਿ ਗੁਰੂ ਸੁਨਾਏ।
ਜਬਹਿ ਪ੍ਰੇਮ ਨੇ ਬਜਾਕੁਲ ਕਰਜੋ। ਨਹਿੰ ਸੁਧ ਦੇਹਿ, ਰਹਜੋ ਧਰ ਪਰਜੋ ॥੫੦॥

ਇਸ ਪ੍ਰਕਾਰ ਉਸ ਕਈ ਦਿਨ ਬਤੀਤ ਕੀਤੇ, ਉੱਚੀ ਆਵਾਜ਼ ਵਿਚ ਗੁਰੂ ਜੀ ਨੂੰ ਸੁਣਾਉਂਦਾ ਸੀ, ਜਦ ਪ੍ਰੇਮ ਨੇ ਬਹੁਤ ਵਿਆਕੁਲ ਕਰ ਦਿੱਤਾ, ਸਰੀਰ ਨੂੰ ਕੋਈ ਸੋਝੀ ਨਾ ਰਹੀ, ਧਰਤੀ ਤੇ ਡਿੱਗ ਪਿਆ॥ ੫੦॥

ਤਿਸ ਉਰ ਕੀ ਲਖਿ ਅੰਤਰਜਾਮੀ। ਸਰਬ ਕਲਾ ਸਮਰਥ ਗੁਰ ਸ੍ਵਾਮੀ।
ਜਾਨਜੋ ਭਗਤ ਪ੍ਰੇਮ ਜਿਹ ਜਾਗਾ। ਅਪਰ ਆਸਰੋ ਮਨ ਕਰਿ ਤਜਾਗਾ ॥੫੧॥

ਅੰਤਰਜਾਮੀ, ਸਰਬ ਕਲਾ ਸਮਰੱਥ, ਗੁਰੂ ਸਵਾਮੀ ਜੀ ਉਸ ਦੇ ਦਿਲ ਦੀ ਸਾਰੀ ਗੱਲ ਵੇਖ ਕੇ ਇਹ ਜਾਣ ਗਏ ਕਿ ਉਸ ਦੇ ਮਨ ਵਿਚ ਬਹੁਤ ਪ੍ਰੇਮ ਜਾਗਿਆ ਹੈ, ਉਸ ਨੇ ਮਨ ਕਰਕੇ ਹੋਰ ਸਾਰੇ ਆਸਰੇ ਛੱਡ ਦਿੱਤੇ ਹਨ॥ ੫੧॥

ਥਾਂਉ ਨਿਥਾਂਵਨ, ਮਾਨ ਨਿਮਾਨਾ। ਇਸ ਬਿਧਿ ਕੋ ਨਿਜ ਬਿਰਦ ਪਛਾਨਾ।
ਭਏ ਪ੍ਰਸੰਨ ਸਭਿਨਿ ਸੋਂ ਕਹਾ। 'ਤਿਸ ਕੋ ਲੇ ਆਵਹੁ ਅਬਿ ਇਹਾਂ ॥੫੨॥

ਨਿਥਾਂਵਿਆਂ ਦੇ ਥਾਂ, ਨਿਮਾਣਿਆਂ ਦੇ ਮਾਣ ਨੇ ਇਸ ਤਰ੍ਹਾਂ ਆਪਣੇ ਸਿੱਖ ਨੂੰ ਪਛਾਣ ਲਿਆ। ਬੜੇ ਪ੍ਰਸੰਨ ਹੋ ਕੇ ਸਭ ਨੂੰ ਕਿਹਾ, "ਉਸ ਨੂੰ ਹੁਣ ਏਥੇ ਲੈ ਆਵੋ॥ ੫੨॥

ਹਮਰੇ ਮੱਜਨ ਕੋ ਜਲ ਜਹਿੰਵਾ। ਸੰਚਤਿ ਟਿਕਜੋ ਲਿਜਾਵਹੁ ਤਹਿੰਵਾ।
ਨੀਕੇ ਜਾਇ ਸ਼ਨਾਨਹਿ ਦੇਹੀ। ਹੋਇ ਜਾਇਗੀ ਸੁਧ ਸਭਿ ਦੇਹੀ ॥੫੩॥

ਜਿਥੇ ਸਾਡੇ ਇਸ਼ਨਾਨ ਕਰਨ ਵਾਸਤੇ ਜਲ ਇਕੱਠਾ ਹੋਇਆ ਟਿਕਿਆ ਪਿਆ ਹੈ, ਉਸ ਨੂੰ ਉਥੇ ਲੈ ਜਾਉ। ਉਥੇ ਉਸ ਨੂੰ ਚੰਗੀ ਤਰ੍ਹਾਂ ਇਸ਼ਨਾਨ ਕਰਾਵਾਂਗੇ ਤਾਂ ਸਾਰੇ ਸਰੀਰ ਨੂੰ ਸੋਝੀ ਆ ਜਾਵੇਗੀ॥ ੫੩॥

'ਰੰਗ ਮਜੀਠੀ ਅੰਬਰ ਲਜਾਵਹੁ। ਸਰਬ ਸ਼ਰੀਰ ਇਸੇ ਪਹਿਰਾਵਹੁ।
ਨਖ ਸਿਖ ਲੌ ਛਾਦਨ ਕਰ ਸਾਰੇ। ਪੁਨ ਆਨਹੁ ਤੁਮ ਨਿਕਟ ਹਮਾਰੇ' ॥੫੪॥

"ਮਜੀਠੀ ਰੰਗ ਦੇ ਬਸਤਰ ਲਿਆਵੋ ਅਤੇ ਇਸ ਦੇ ਸਾਰੇ ਸਰੀਰ ਨੂੰ ਪਵਾਉ, ਨੌਂਹ ਤੋਂ ਲੈ ਕੇ ਸਿਰ ਤਕ ਇਸ ਨੂੰ ਪੂਰਾ ਢੱਕ ਦੇਵੋ, ਫਿਰ ਇਸ ਨੂੰ ਮੇਰੇ ਪਾਸ ਲਿਆਵੋ"॥ ੫੪॥

ਸੁਨ ਸਿੱਖਜਨ ਕਰਿ ਚੌਂਪ ਗਏ ਹੈਂ। ਕਹਜੋ 'ਉਦੈ ਤੁਵ ਭਾਗ ਭਏ ਹੈਂ'।
ਤਿਹ ਜਲ ਜਾਇ ਸ਼ਨਾਨ ਕਰਾਵਾ। ਰੰਗ ਮਜੀਠੀ ਬਸਤ੍ਰ ਉਢਾਵਾ ॥੫੫॥

ਗੁਰੂ ਜੀ ਦੇ ਇਹ ਬਚਨ ਸੁਣ ਕੇ ਸਿੱਖਾਂ ਨੂੰ ਚਾਅ ਚੜ੍ਹ ਗਿਆ। ਕੋੜ੍ਹੀ ਨੂੰ ਜਾ ਕੇ ਕਹਿਣ ਲੱਗੇ, "ਉਠੋ, ਤੁਹਾਡੇ ਭਾਗ ਜਾਗ ਪਏ ਹਨ" ਉਸਨੂੰ ਜਲ ਨਾਲ ਜਾ ਕੇ ਇਸ਼ਨਾਨ ਕਰਾਇਆ ਤੇ ਭੰਗਵੇਂ ਰੰਗ ਦੇ ਬਸਤਰ ਪਵਾ ਦਿੱਤੇ॥ ੫੫॥

ਨਖ ਸ਼ਿਖ ਛਾਦਨ ਕੀਨਿ ਸਰੀਰ। ਲੇ ਪਹੁੰਚੇ ਪੁਨ ਸਤਿਗੁਰ ਤੀਰ।
ਕ੍ਰਿਪਾਦ੍ਰਿਸ਼ਟਿ ਤੇ ਦੇਖਿ ਕ੍ਰਿਪਾਲਾ। ਨਿਜ ਕਰ ਸੌਂ ਮੁਖ ਵਹਿਰ ਨਿਕਾਲਾ ॥੫੬॥

ਨਹੁੰਆਂ ਤੋਂ ਲੈ ਕੇ ਸਿਰ ਤਕ ਉਸ ਦੇ ਸਰੀਰ ਨੂੰ ਢੱਕ ਦਿੱਤਾ, ਫਿਰ ਉਸ ਨੂੰ ਲੈ ਕੇ ਸਤਿਗੁਰੂ ਜੀ ਪਾਸ ਪਹੁੰਚ ਗਏ। ਕ੍ਰਿਪਾਲੂ ਗੁਰੂ ਜੀ ਨੇ ਪ੍ਰੇਮੇ ਕੋੜ੍ਹੀ ਵਲ ਕ੍ਰਿਪਾ-ਦ੍ਰਿਸ਼ਟੀ ਨਾਲ ਵੇਖਿਆ ਅਤੇ ਆਪਣੇ ਹੱਥਾਂ ਨਾਲ ਉਸ ਦੇ ਢੱਕੇ ਹੋਏ ਮੁਖ ਨੂੰ ਬਾਹਰ ਕੱਢਿਆ॥ ੫੬॥

ਦ੍ਰਿਸ਼ਟਿ ਪਰੀ ਸਤਿਗੁਰ ਕੀ ਜਬੈ। ਤਨ ਅਰੋਗ ਭਾ ਸੁੰਦਰ ਤਬੈ।
ਨਿਜ ਕਰਤੇ ਪੁਨ ਬਸਤ੍ਰ ਦਏ ਹੈਂ। ਸਭਿ ਨਵੀਨ ਪਹਿਰਾਇ ਦਏ ਹੈਂ ॥੫੭॥

ਜਦ ਸਤਿਗੁਰੂ ਜੀ ਦੀ ਦ੍ਰਿਸ਼ਟੀ ਉਸ 'ਤੇ ਪਈ ਤਾਂ ਓਸੇ ਵੇਲੇ ਸਰੀਰ ਅਰੋਗ ਅਤੇ ਸੁੰਦਰ ਹੋ ਗਿਆ। ਆਪਣੇ ਹੱਥਾਂ ਨਾਲ ਫਿਰ ਉਸ ਨੂੰ ਕੱਪੜੇ ਦਿੱਤੇ। ਸਾਰੇ ਬਸਤਰ ਨਵੇਂ ਪਵਾ ਦਿੱਤੇ॥ ੫੭॥

ਮੰਤ੍ਰ ਸੁ ਸੱਤਿਨਾਮ ਕੋ ਦੀਨਸਿ। ਭਾਲ ਬਿਸਾਲ ਤਿਲਕ ਤਿਨਿ ਕੀਨਸਿ।
ਰਜ ਕਨ ਤੇ ਗਿਰ ਸਮਸਰ ਕਿਯੋ। ਨਾਮ 'ਮੁਰਾਰੀ' ਪੁਨ ਧਰਿ ਦਿਯੋ ॥੫੮॥

ਸਤਿਨਾਮ ਦਾ ਸ੍ਰੇਸ਼ਟ ਮੰਤਰ ਦਿੱਤਾ, ਮੱਥੇ ਉਤੇ ਵੱਡਾ ਤਿਲਕ ਲਾ ਦਿੱਤਾ ਤੇ ਧੂੜ ਦੇ ਕਿਣਕੇ ਤੋਂ ਪਰਬਤ ਬਰਾਬਰ ਬਣਾ ਦਿੱਤਾ। ਫਿਰ ਉਸ ਦਾ ਨਾਂ ਮੁਰਾਰੀ ਰੱਖ ਦਿੱਤਾ॥ ੫੮॥

ਸਭਾ ਮਝਾਰ ਕਹਜੋ ਗੁਰ ਬੈਨ। 'ਤਨੁਜਾ ਹੈ ਜਿਹ ਸਿਖ ਕੇ ਐਨ।
ਮਮ ਆਇਸੁ ਤੇ ਇਸ ਕੋ ਦੇਵਹਿ। ਲੋਕ ਪ੍ਰਲੋਕ ਅਨੰਦ ਸੁ ਲੇਵਹਿ' ॥੫੯॥

ਸਭ ਵਿਚ ਗੁਰੂ ਜੀ ਨੇ ਬਚਨ ਕੀਤੇ, "ਜੋ ਕਿਸੇ ਦੇ ਘਰ ਪੁੱਤਰੀ ਹੈ ਤਾਂ ਮੇਰੀ ਆਗਿਆ ਨਾਲ ਇਸ ਨਾਲ ਵਿਆਹ ਦੇਵੇ, ਉਹ ਲੋਕ-ਪਰਲੋਕ ਵਿਚ ਆਨੰਦ ਲਵੇਗੀ"॥ ੫੯॥

ਸ਼ੀਹਾਂ ਉੱਪਲ ਸਿੱਖ ਕੁਲੀਨ। ਤਿਨ ਕਰ ਜੋਰੇ ਬਿਨਤੀ ਕੀਨਿ।
'ਬਰ ਪ੍ਰਾਪਤਿ ਕੰਨਜਾਂ ਘਰ ਮੇਰੇ। ਹੇ ਪ੍ਰਭੁ ! ਫਿਰੈ ਇਸੀ ਸੰਗ ਫੇਰੇ' ॥੬੦॥

ਸ਼ੀਹਾਂ ਉੱਪਲ ਉੱਚ ਕੁੱਲ ਵਾਲਾ ਖੱਤਰੀ ਸੀ, ਉਸ ਨੇ ਉਠ ਕੇ ਹੱਥ ਜੋੜ ਕੇ ਬੇਨਤੀ ਕੀਤੀ, "ਵਰ ਨੂੰ ਪ੍ਰਾਪਤ ਹੋਣ ਵਾਲੀ ਮੇਰੇ ਘਰ ਇਕ ਕੰਨਿਆਂ ਹੈ, ਹੇ ਪ੍ਰਭੂ ! ਮੇਰੀ ਕੰਨਿਆਂ ਨੂੰ ਇਸ ਨਾਲ ਵਿਆਹ ਕਰ ਦੇਵੋ"॥ ੬੦॥

ਇਮਿ ਕਹਿ ਨਿਜ ਇਸਤ੍ਰੀ ਢਿਗ ਆਯੋ। ਕੂਰਾ ਕਲਹਿਨਿ ਨਿਠੁਰ ਸੁਭਾਯੋ।
ਤਿਹ ਕੇ ਸਾਥ ਨ ਗਾਥ ਜਨਾਈ। ਅਪਰ ਬਾਤ ਕਹਿ ਦਈ ਟਲਾਈ॥੬੧॥

ਸ਼ੀਹਾਂ ਇਸ ਤਰ੍ਹਾਂ ਕਹਿ ਕੇ ਆਪਣੀ ਇਸਤਰੀ ਦੇ ਪਾਸ ਆਇਆ। ਉਸ ਦੀ ਇਸਤਰੀ ਖੋਟੀ, ਲੜਾਕੀ ਅਤੇ ਕਠੋਰ ਸੁਭਾਅ ਵਾਲੀ ਸੀ, ਗੁਰੂ ਜੀ ਨਾਲ ਕੀਤੀ ਗੱਲ-ਬਾਤ ਬਾਰੇ ਸ਼ੀਹੇਂ ਨੇ ਉਸ ਨੂੰ ਨਾ ਦੱਸਿਆ ਤੇ ਹਰ ਗੱਲ ਕਹਿ ਕੇ ਟਾਲ ਦਿੱਤੀ॥ ੬੧॥

'ਤੁਝ ਪਰ ਸਤਿਗੁਰ ਬਾਕ ਉਚਾਰੇ। ਲੰਗਰ ਟਹਿਲ ਕਰਹੁ ਦਿਨ ਸਾਰੇ'।
ਪਤਿ ਤੇ ਸੁਨਿ ਗਮਨੀ ਜਿਸ ਕਾਲਾ। ਸੰਗ ਸੁਤਾ ਲੇ ਗੁਰ ਢਿਗ ਚਾਲਾ॥੬੨॥

ਸ਼ੀਹੇਂ ਨੇ ਆਪਣੀ ਇਸਤਰੀ ਨੂੰ ਕਿਹਾ, ਤੇਰੇ ਬਾਰੇ ਸਤਿਗੁਰੂ ਨੇ ਬਚਨ ਕੀਤੇ ਹਨ ਕਿ ਸਾਰਾ ਦਿਨ ਲੰਗਰ ਵਿਚ ਜਾ ਕੇ ਟਹਿਲ ਸੇਵਾ ਕਰੋ।" ਸ਼ੀਹੇਂ ਦੀ ਪਤਨੀ ਜਦ ਆਪਣੇ ਪਤੀ ਦੀ ਗੱਲ ਸੁਣ ਕੇ ਲੰਗਰ ਵਲ ਚਲੀ ਗਈ। ਸ਼ੀਹਾਂ ਆਪਣੀ ਲੜਕੀ ਨੂੰ ਲੈ ਕੇ ਗੁਰੂ ਜੀ ਪਾਸ ਚਲਾ ਗਿਆ॥ ੬੨॥

ਤਤਛਿਨ ਸਾਥ ਮੁਰਾਰੀ ਤਹਾਂ। ਫੇਰੇ ਦਿਏ ਭਾਉ ਕਰਿ ਮਹਾਂ।
ਭੁਕਤਿ ਮੁਕਤਿ ਤੂਰਨ ਤਿਸ ਦੀਨ। ਅਸ ਗੁਰ ਭਜਹਿਂ ਨ, ਸੇ ਮਤਿ ਹੀਨ॥੬੩॥

ਉਸੇ ਵੇਲੇ ਮੁਰਾਰੀ ਨੂੰ ਸਾਕ ਕਰ ਦਿੱਤਾ ਅਤੇ ਬੜਾ ਪ੍ਰੇਮ ਧਾਰਨ ਕਰਕੇ ਉਸ ਨਾਲ ਫੇਰੇ ਦੇ ਦਿੱਤੇ। ਗੁਰੂ ਜੀ ਨੇ ਵੀ ਫੌਰਨ ਉਨ੍ਹਾਂ ਨੂੰ ਭੁਗਤੀ-ਮੁਕਤੀ ਦੇ ਦਿੱਤੀ। ਐਸੇ ਗੁਰੂ ਜੀ ਦਾ ਜਿਹੜੇ ਸਿਮਰਨ ਨਹੀਂ ਕਰਦੇ ਉਹ ਮੱਤ-ਹੀਣ ਹਨ॥ ੬੩॥

ਜੀਵ ਨਾਰਕੀ ਸੁਰਗ ਪੁਚਾਵਾ। ਅਦਭੁਤ ਐਸੋ ਰੂਪ ਬਨਾਵਾ।
ਭਯੋ ਅਰੋਗ ਦੇਹ ਤਿਹ ਸੁੰਦਰ। ਦਈ ਸੁੰਦਰੀ ਪੁਨ ਸੁਖ ਮੰਦਰ॥੬੪॥

ਨਰਕ ਦੇ ਲਾਇਕ ਜੀਵ ਨੂੰ ਦੇਵਤਾ ਬਣਾ ਦਿੱਤਾ, ਉਸ ਦਾ ਅਜਿਹਾ ਅਦਭੁਤ ਸੁੰਦਰ ਰੂਪ ਬਣਾ ਦਿੱਤਾ। ਅਰੋਗ ਹੋਣ ਕਰਕੇ ਸਰੀਰ ਸੁੰਦਰ ਹੋ ਗਿਆ ਤੇ ਘਰ ਵਿਚ ਸੁੱਖ ਨਾਲ ਰਹਿਣ ਵਾਸਤੇ ਇਸਤਰੀ ਵੀ ਦੇ ਦਿੱਤੀ॥ ੬੪॥

ਦੇਖਤਿ ਸੁਨਤਿ ਸਕਲ ਬਿਸਮਾਏ। ਸਤਿਗੁਰ ਮਹਿਮਾ ਲਖਿ ਅਧਿਕਾਏ।
'ਚਹੈਂ ਸੁ ਕਰੈਂ ਕਲਾ ਸਭਿ ਪੂਰਨ। ਦਾਸ ਉਧਾਰਨਿ ਦੁਸ਼ਟਨਿ ਚੂਰਨ॥੬੫॥

ਵੇਖਣ ਵਾਲੇ ਅਤੇ ਸੁਣਨ ਵਾਲੇ ਸਾਰੇ ਹੈਰਾਨ ਰਹਿ ਗਏ, ਉਨ੍ਹਾਂ ਸਤਿਗੁਰੂ ਜੀ ਦੀ ਮਹਾਨ ਮਹਿਮਾਂ ਵੇਖੀ, "ਗੁਰੂ ਜੀ ਜਿਸ ਤਰ੍ਹਾਂ ਚਾਹੁੰਦੇ ਹਨ, ਉਸ ਤਰ੍ਹਾਂ ਹੀ ਕਰ ਸਕਦੇ ਹਨ, ਉਹ ਪੂਰਨ ਕਲਾਵਾਨ ਹਨ, ਆਪਣੇ ਸੇਵਕਾਂ ਦਾ ਉਹ ਉਧਾਰ ਕਰਦੇ ਹਨ ਅਤੇ ਦੁਸ਼ਟਾਂ ਦਾ ਨਾਸ ਕਰਦੇ ਹਨ॥ ੬੫॥

ਏਕ ਘਟੀ ਮਹਿਂ ਸਭਿ ਕੁਛ ਪਾਯੋ। ਤਨ ਅਰੋਗ ਪੁਨ ਬਜਾਹ ਸੁਹਾਯੋ'।
ਸ਼ੀਂਹੇ ਤ੍ਰਿਯ ਲੰਗਰ ਮਹਿਂ ਸੁਨਜੋ। ਮਹਾਂ ਦੁਖਿਤ ਚਿਤ ਮਹਿਂ ਸਿਰ ਧੁਨਜੋ॥੬੬॥

ਪ੍ਰੇਮੇ ਕੋੜ੍ਹੀ ਨੇ ਇਕ ਘੜੀ ਵਿਚ ਹੀ ਸਭ ਕੁਝ ਪਾ ਲਿਆ, ਪਹਿਲਾਂ ਸਰੀਰ ਅਰੋਗ ਹੋ ਗਿਆ, ਫਿਰ ਵਿਆਹ ਵੀ ਹੋ ਗਿਆ।" ਜਦ ਸ਼ੀਹੇਂ ਦੀ ਇਸਤਰੀ ਨੇ ਲੰਗਰ ਵਿਚ ਸੁਣਿਆ, ਤਾਂ ਚਿੱਤ ਵਿਚ ਮਹਾਂ ਦੁਖੀ ਹੋ ਕੇ ਸਿਰ ਮਾਰਿਆ॥ ੬੬॥

ਆਈ ਰੁਦਤਿ ਸਤਿਗੁਰੂ ਤੀਰ। 'ਇਹੁ ਕਜਾ ਕੀਨਸਿ? ਹੇ ਪ੍ਰਭੁ ਧੀਰ !।
ਕੁਸ਼ਟੀ,ਮਾਤ ਪਿਤਾ ਕੁਲ ਹੀਨ। ਸੁਤਾ ਨਿਨਾਵੇ ਕੋ ਮੁਰ ਦੀਨ'॥੬੭॥

ਉਹ ਰੋਂਦੀ ਹੋਈ ਸਤਿਗੁਰੂ ਜੀ ਪਾਸ ਆਈ ਅਤੇ ਕਿਹਾ, "ਹੇ ਧੀਰਜਵਾਨ ਪ੍ਰਭੂ ਜੀ ! ਇਕ ਕੋੜ੍ਹੇ ਮਾਤਾ-ਪਿਤਾ ਰਹਿਤ ਅਤੇ ਕੁਲਹੀਣ ਨੂੰ ਮੇਰੀ ਪੁੱਤਰੀ ਦੇ ਦਿੱਤੀ ਹੈ"॥ ੬੭॥

ਸੁਨਿ ਸ੍ਰੀ ਅਮਰਦਾਸ ਤਬਿ ਹਸੇ। ਕਹਜੋ ਤਾਂਹਿ ਕਰੁਨਾ ਰੰਗ ਰਸੇ।
'ਜਾਨਹੁਂ ਮਮ ਸੁਤ ਇਹੁ ਜੁ ਮੁਰਾਰੀ। ਬਜਾਹਜੋ ਤਨੁਜਾ ਸੰਗਿ ਤੁਮਾਰੀ ॥੬੮॥

ਇਹ ਸੁਣ ਕੇ ਗੁਰੂ ਅਮਰਦਾਸ ਜੀ ਹੱਸ ਪਏ, ਫਿਰ ਕਿਰਪਾ ਦੇ ਰੰਗ ਵਿਚ ਰਸ ਕੇ ਉਸ ਨੂੰ ਕਿਹਾ, "ਇਸ ਮੁਰਾਰੀ ਨੂੰ ਮੇਰਾ ਪੁੱਤਰ ਜਾਣ, ਇਸ ਦਾ ਮੈਂ ਤੁਹਾਡੀ ਲੜਕੀ ਨਾਲ ਵਿਆਹ ਕਰ ਦਿੱਤਾ ਹੈ॥ ੬੮॥

ਤਵ ਤਨੁਜਾ ਕੋ ਨਾਮ ਮਥੋ ਹੈ। ਨਾਮ ਮੁਰਾਰੀ ਯਾਂਹਿ ਕਥੋ ਹੈ।
ਮਥੋ ਮੁਰਾਰੀ ਸਿਮਰੇ ਨਾਮ। ਪੂਰਨ ਹੋਹਿਂ ਨਰਨ ਕੇ ਕਾਮ॥ ੬੯॥

ਤੇਰੀ ਲੜਕੀ ਦਾ ਨਾਂ ਮਥੋ ਹੈ, ਮੁਰਾਰੀ ਨਾਮ ਇਸ ਦਾ ਰਖਿਆ ਹੈ। ਜਿਹੜੇ ਵੀ ਲੋਕ ਮਥੋ-ਮੁਰਾਰੀ ਨਾਮ ਦਾ ਸਿਮਰਨ ਕਰਨਗੇ ਉਨ੍ਹਾਂ ਮਨੁੱਖਾਂ ਦੇ ਸਾਰੇ ਕੰਮ ਪੂਰੇ ਹੋਣਗੇ॥ ੬੯॥

ਮਥੋ ਨਾਮ ਆਗੇ ਕਹਿਂ ਆਛੈ। ਨਾਮ ਮੁਰਾਰੀ ਭਾਖਹਿਂ ਪਾਛੈ।
ਨਰ ਪੂਜਹਿਂਗੇ ਮਥੋ ਮੁਰਾਰੀ। ਚਿਤ ਚਿੰਤਾ ਦਿਹੁ ਸ਼ੋਕ ਬਿਸਾਰੀ ॥੭੦॥

ਮਥੋ ਦਾ ਚੰਗਾ ਨਾਂ ਪਹਿਲਾਂ ਲੈਣਗੇ, ਮੁਰਾਰੀ ਨਾਂ ਬਾਅਦ ਵਿਚ ਕਹਿਣਗੇ। ਜਿਹੜੇ ਮਨੁੱਖ ਮਥੋ-ਮੁਰਾਰੀ ਦੀ ਪੂਜਾ ਕਰਨਗੇ, ਉਨ੍ਹਾਂ ਦੇ ਚਿਤ ਦੀ ਚਿੰਤਾ ਅਤੇ ਸਰੀਰ ਦੇ ਦੁੱਖ ਖਤਮ ਹੋ ਜਾਣਗੇ॥ ੭੦॥

ਇਹੁ ਦੋਨਹੁ ਹੋਏ ਬਡਭਾਗੇ। ਮੇਰੀ ਪ੍ਰੇਮ ਭਗਤਿ ਮਹਿਂ ਪਾਗੇ'।
ਤੂਸ਼ਨਿ ਹੋਇ ਪੁਨਹਿ ਘਰ ਗਈ। ਦੰਪਤਿ ਕੋ ਗੁਰ ਆਗਜਾ ਦਈ ॥੭੧॥

ਇਹ ਦੋਵੇਂ ਵੱਡੇ ਭਾਗਾਂ ਵਾਲੇ ਹੋਏ ਹਨ, ਮੇਰੀ ਪ੍ਰੇਮ-ਭਗਤੀ ਵਿਚ ਮਗਨ ਹਨ।" ਇਹ ਸੁਣ ਕੇ ਸ਼ੀਹੇਂ ਦੀ ਇਸਤਰੀ ਆਪਣੇ ਘਰ ਨੂੰ ਚਲੇ ਗਈ। ਦੰਪਤੀ ਮਥੋ-ਮੁਰਾਰੀ ਨੂੰ ਗੁਰੂ ਜੀ ਨੇ ਆਗਿਆ ਕੀਤੀ॥ ੭੧॥

'ਮਥੋ ਮੁਰਾਰੀ! ਅਬਿ ਤੁਮ ਜਾਵਹੁ। ਸੱਤਜਨਾਮ ਉਪਦੇਸ਼ ਦ੍ਰਿੜਾਵਹੁ।
ਗੁਰ ਸਿੱਖੀ ਜਗ ਅਧਿਕ ਬ੍ਰਿਧਾਵਹੁ। ਨਿਜ ਗ੍ਰਿਹ ਬਸਹੁ ਸਦਾ ਸੁਖ ਪਾਵਹੁ ॥੭੨॥

"ਹੇ ਮਥੋ-ਮੁਰਾਰੀ ! ਹੁਣ ਤੁਸੀਂ ਜਾਵੋ ਤੇ ਮਨੁੱਖਾਂ ਨੂੰ ਸਤਿਨਾਮ ਦਾ ਉਪਦੇਸ਼ ਦ੍ਰਿੜ੍ਹ ਕਰਵਾਓ। ਜਗਤ ਵਿਚ ਸਿੱਖੀ ਨੂੰ ਵਧਾਓ ਅਤੇ ਫੈਲਾਓ ਅਤੇ ਆਪਣੇ ਘਰ ਵਿਚ ਵੱਸ ਕੇ ਸਦਾ ਸੁੱਖ ਪਾਵੋ॥ ੭੨॥

ਤੇਰੋ ਬਾਕ ਫੁਰੈ ਜਿਮਿ ਕਹੈਂ। ਬਰ ਕੈ ਸ੍ਰਾਪ ਦੇਹਿਂ ਜਿਸ. ਚਹੈਂ।
ਤੇਰੀ ਭਗਤਿ ਪਰੀ ਅਬਿ ਪੂਰੀ। ਪ੍ਰਾਪਤਿ ਭਈ ਮਹਾਂ ਗਤਿ ਰੂਰੀ ॥੭੩॥

ਤੂੰ ਜਿਹੜਾ ਵੀ ਬਚਨ ਕਰੇਂਗਾ, ਉਹ ਪੂਰਾ ਹੋਵੇਗਾ, ਜਿਸ ਨੂੰ ਮਰਜ਼ੀ ਵਰ ਜਾਂ ਸਰਾਪ ਦੇਵੇਂ। ਤੇਰੀ ਭਗਤੀ ਹੁਣ ਪੂਰੀ ਹੋਈ ਹੈ, ਤੂੰ ਹੁਣ ਮਹਾਨ ਸੁੰਦਰ ਗਤੀ ਪ੍ਰਾਪਤ ਕਰ ਲਈ ਹੈ॥ ੭੩॥

ਤੁਝਿ ਸੋਂ ਮਿਲੈ ਸੁ ਭਵਜਲ ਤਰੈ। ਤੋ ਕਹਿਬੋ ਇਸਤੇ ਕਜਾ ਪਰੈ'।
ਭੁਕਤਿ ਮੁਕਤਿ ਨਵਤਨ ਤਿਸ ਦੈਕੈ। ਬਿਦਾ ਕਰਜੋ ਗਮਨਜੋ ਸੁਖ ਪੈਕੈ ॥੭੪॥

ਜਿਹੜਾ ਮਨੁੱਖ ਵੀ ਤੈਨੂੰ ਆ ਕੇ ਮਿਲੇਗਾ, ਉਹ ਭਵਸਾਗਰ ਨੂੰ ਤਰ ਜਾਵੇਗਾ, ਤੇ ਹੁਣ ਇਸ ਤੋਂ ਪਰ੍ਹੇ ਹੋਰ ਕੀ ਕਹੀਏ।" ਪ੍ਰੇਮੇ ਕੋੜ੍ਹੀ ਭਾਵ ਮੁਰਾਰੀ ਨੂੰ ਭੁਗਤੀ, ਮੁਕਤੀ ਅਤੇ ਨਵਾਂ ਸਰੀਰ ਦੇ ਕੇ ਵਿਦਾ ਕਰ ਦਿੱਤਾ ਤੇ ਉਹ ਸੁਖ ਪ੍ਰਾਪਤ ਕਰਕੇ ਚਲਾ ਗਿਆ॥ ੭੪॥

ਗ੍ਰਿਹ ਨਿਜ ਬਸਿ ਗੁਰ ਸੁਜਸ ਕਰੰਤਾ। ਮਿਲਜੋ ਜਿ ਤਿਸ ਸੁਖਿ ਸੌਪਿ ਭਵੰਤਾ।
ਕਰੇ ਗੁਰੂ ਇਵ ਦੀਨਨਿ ਕਾਮ। ਯਾਂਤੇ 'ਦੀਨ ਦਜਾਲ' ਕਹਿਂ ਨਾਮ ॥੭੫॥

ਆਪਣੇ ਘਰ ਵਿਚ ਵੱਸ ਕੇ ਗੁਰੂ ਜੀ ਦਾ ਜੱਸ ਕਰਦਾ ਸੀ, ਜਿਹੜਾ ਵੀ ਉਸ ਨੂੰ ਆ ਕੇ ਮਿਲਦਾ ਸੀ, ਉਹ ਵੀ ਸੁਖੀ ਹੋ ਜਾਂਦਾ ਸੀ। ਗੁਰੂ ਜੀ ਇਸ ਤਰ੍ਹਾਂ ਦੀਨ-ਦੁਖੀਆਂ ਦਾ ਕੰਮ ਕਰਦੇ ਸਨ, ਏਸੇ ਕਰਕੇ ਉਨ੍ਹਾਂ ਨੂੰ ਦੀਨ-ਦਿਆਲ ਕਹਿੰਦੇ ਹਨ॥ ੭੫॥

ਇਮ ਮਤਿਮੰਦ ਅਨੇਕ ਉਧਾਰੇ। ਜਗ ਮਹਿਂ ਪ੍ਰਗਟਜੋ ਜੈ ਜੈ ਕਾਰੇ।
ਧਰੇ ਪ੍ਰੇਮ ਜੋ ਸੁਨੈ ਸੁਨਾਵੈ। ਚਾਰ ਪਦਾਰਥ ਗੁਰ ਤੇ ਪਾਵੈ॥ ੭੬॥

ਇਸ ਤਰ੍ਹਾਂ ਅਨੇਕਾਂ ਹੀ ਭੈੜੀ ਬੁੱਧੀ ਵਾਲਿਆਂ ਦਾ ਉਧਾਰ ਕੀਤਾ, ਅਤੇ ਜੱਗ ਵਿਚ ਜੈ ਜੈ ਕਾਰ ਪ੍ਰਗਟ ਹੋ ਗਈ। ਪ੍ਰੇਮ ਧਾਰਨ ਕਰਕੇ ਜੋ ਵੀ ਸੁਣਦਾ-ਸੁਣਾਉਂਦਾ ਸੀ, ਉਹ ਵਿਅਕਤੀ ਗੁਰੂ ਜੀ ਪਾਸੋਂ ਚਾਰ ਪਦਾਰਥ ਪਾ ਲੈਂਦਾ ਸੀ॥ ੭੬॥

*ਪਹਿਲੀ ਰਾਸ ਦਾ ਸੱਠਵਾਂ ਅਧਿਆਇ ਸਮਾਪਤ ਹੋਇਆ॥ ੬੦॥*

## *ਅਧਿਆਇ ਇਕਾਹਠਵਾਂ*

*ਬ੍ਰਾਹਮਣ ਖੇੜਾ ਸੋਇਨੀ, ਗੋਂਦੇ ਦਾ ਪੁੱਤਰ*

*ਦੋਹਰਾ-* ਦਿਜਬਰ ਖੇੜਾ ਸੋਇਰੀ ਦੁਰਗਾ ਭਗਤਿ ਬਿਸਾਲ।
ਨਿਤ ਪ੍ਰਤਿ ਪੂਜਾ ਬਹੁ ਕਰੇ ਧਰੇ ਗਜਾਨ ਸਭਿ ਕਾਲ॥ ੧॥

ਇਕ ਖੇੜਾ ਸੋਇਨੀ ਨਾਮੀਂ ਬ੍ਰਾਹਮਣ, ਮਾਤਾ ਦੁਰਗਾ ਦੀ ਬਹੁਤ ਭਗਤੀ ਕਰਦਾ ਸੀ। ਸਦਾ ਬਹੁਤ ਪੂਜਾ ਕਰਦਾ ਸੀ ਅਤੇ ਹਰ ਸਮੇਂ ਉਸ ਦਾ ਗਿਆਨ ਧਾਰਨ ਕਰਦਾ ਸੀ॥ ੧॥

*ਚੌਪਈ-* ਨਰ ਸਮੁਦਾਇ ਮਿਲਹਿਂ ਢਿਗ ਆਵੈਂ। ਸ਼੍ਰੀ ਦੁਰਗਾ ਕੇ ਦਰਸ਼ਨ ਜਾਵੈਂ।
ਸੰਮਤ ਮਹਿਂ ਜੁਗ ਜਾਤ੍ਰਾ ਕਰਿਹੀ। ਨਿਰਜਲ ਨਿਰਾਹਾਰ ਬ੍ਰਤ ਧਰਿਹੀ ॥੨॥

ਮਨੁੱਖਾਂ ਦੇ ਸਮੂਹ ਉਸ ਪਾਸ ਆ ਕੇ ਉਸ ਨੂੰ ਮਿਲਦੇ ਸਨ ਅਤੇ ਦੁਰਗਾ ਦੇ ਦਰਸ਼ਨਾਂ ਵਾਸਤੇ ਜਾਂਦੇ ਸਨ। ਸਾਲ ਵਿਚ ਦੋ ਵਾਰ ਯਾਤਰਾ ਕਰਦੇ ਸਨ ਅਤੇ ਜਲ-ਰਹਿਤ, ਭੋਜਨ-ਰਹਿਤ ਰਹਿ ਵਰਤ ਰੱਖਦੇ ਸਨ॥ ੨॥

ਇਕ ਬਾਰੀ ਜਾਤ੍ਰਾ ਕੋ ਚਲਜੋ। ਤਿਸਕੇ ਸੰਗ ਬ੍ਰਿੰਦ ਨਰ ਮਿਲਜੋ।
ਚਲਤਿ ਪੰਥ ਮਹਿਂ ਗੁਰ ਪੁਰਿ ਆਵਾ। ਦਰਸ਼ਨ ਕਰਿਬੇ ਕੋ ਲਲਚਾਵਾ ॥੩॥

ਇਕ ਵਾਰ ਯਾਤਰਾ ਕਰਨ ਜਾ ਰਿਹਾ ਸੀ, ਉਸ ਨਾਲ ਮਨੁੱਖਾਂ ਦਾ ਇਕ ਵੱਡਾ ਸਮੂਹ ਸੀ। ਚਲਦਾ ਚਲਦਾ ਗੋਇੰਦਵਾਲ ਗੁਰੂ ਜੀ ਦੀ ਨਗਰੀ ਪਹੁੰਚ ਗਿਆ। ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਲਲਚਾ ਗਿਆ॥ ੩॥

ਭਯੋ ਠਾਂਢਿ ਜਬਿ ਗੁਰ ਕੇ ਦ੍ਵਾਰੇ। ਤਬਿ ਸਿੱਖਜਨ ਇਮਿ ਬਾਕ ਉਚਾਰੇ।
'ਗੁਰ ਆਗਜਾ ਕੋ ਸੁਨਿਬੋ ਕਰੀਅਹਿ। ਬਹੁਰ ਨਿਕੇਤ ਪੌਰ ਮਹਿਂ ਬਰੀਅਹਿ ॥੪॥

ਜਦ ਗੁਰੂ ਜੀ ਦੇ ਦਵਾਰ ਤੇ ਆ ਕੇ ਖੜਾ ਹੋਇਆ, ਤਦ ਸਿੱਖਾਂ ਨੇ ਇਸ ਤਰ੍ਹਾਂ ਬਚਨ ਕੀਤਾ, "ਗੁਰੂ ਜੀ ਦੀ ਪਹਿਲਾਂ ਆਗਿਆ ਸੁਣ ਲਵੋ, ਫਿਰ ਗੁਰੂ ਜੀ ਦੇ ਘਰ ਅੰਦਰ ਦਾਖਲ ਹੋਵੋ॥ ੪॥

'ਪ੍ਰਥਮ ਦੇਗ ਤੇ ਅਚਵਹੁ ਜਾਇ। ਪੀਛੇ ਗੁਰ ਦਰਸ਼ਨ ਕੋ ਪਾਇ'।
ਸੁਨਿ ਕਰਿ ਖੇਡੇ ਕੀਨਿ ਬਿਚਾਰਨਿ। 'ਮੈਂ ਕਿਮਿ ਕਰਿਹੌਂ ਨੇਮ ਨਿਵਾਰਨਿ ॥੫॥

"ਪਹਿਲਾਂ ਲੰਗਰ ਵਿਚ ਜਾ ਕੇ ਭੋਜਨ ਛਕੋ, ਫਿਰ ਗੁਰੂ ਜੀ ਦੇ ਦਰਸ਼ਨ ਕਰੋ।" ਇਹ ਸੁਣ ਕੇ ਖੇਡੇ ਨੇ ਵਿਚਾਰ ਕੀਤੀ, "ਮੈਂ ਕਿਵੇਂ ਇਜ ਨੇਮ (ਮਰਯਾਦਾ) ਦੀ ਪਾਲਣ ਕਰ ਸਕਾਂਗਾ॥ ੫॥

ਸੁਚ ਕਰਿ ਕਰੌਂ ਅਹਾਰ ਹਮੇਸ਼ੂ। ਗੁਰ ਕੀ ਦੇਗ ਪ੍ਰਵੇਸ਼ ਅਸ਼ੇਸ਼ੂ।
ਆਸ਼੍ਰਮ, ਬਰਨ, ਨੇਮ ਬਿਵਹਾਰ। ਗੁਰ ਕੋ ਮਿਲਹਿਂ ਸਕਲ ਨਿਰਵਾਰਿ ॥੬॥

ਮੈਂ ਹਮੇਸ਼ਾ ਸੁੱਚਮ ਕਰਕੇ ਭੋਜਨ ਛਕਦਾ ਹਾਂ, ਪਰ ਗੁਰੂ ਜੀ ਦੇ ਲੰਗਰ ਵਿਚ ਸਭ ਲੋਕਾਂ ਦੀ ਆਵਾਜਾਈ ਰਹਿੰਦੀ ਹੈ। ਆਸ਼੍ਰਮ, ਵਰਨ, ਮਰਯਾਦਾ ਦੇ ਵਿਹਾਰ ਸਭ ਨੂੰ ਛੱਡ ਕੇ ਲੋਕ ਗੁਰੂ ਜੀ ਨੂੰ ਮਿਲਦੇ ਹਨ॥ ੬॥

ਐਸਾ ਕੋ ਬਡ ਪ੍ਰੇਮੀ ਹੋਇ। ਗੁਰ ਹਿਤ ਰਖਹਿ ਅਪਰ ਸਭਿ ਖੋਇ।
ਦੁਰਲਭ ਬਰਨ ਸੁ ਆਸ਼੍ਰਮ ਧਰਮ। ਨਹਿਂ ਤਜਿ ਸਕੌਂ ਸਹਤ ਜਗ ਸ਼ਰਮ' ॥੭॥

ਐਸਾ ਕੋਈ ਵੱਡਾ ਪ੍ਰੇਮੀ ਹੀ ਹੋ ਸਕਦਾ ਹੈ, ਜਿਹੜਾ ਸਭ ਕੁਝ ਛੱਡ ਕੇ ਕੇਵਲ ਗੁਰੂ ਜੀ ਦਾ ਹੀ ਪ੍ਰੇਮ ਰਖੇ। ਮੈਂ ਦੁਰਲੱਭ ਵਰਨ ਅਤੇ ਸ੍ਰੇਸ਼ਟ ਆਸ਼੍ਰਮ ਧਰਮ ਨੂੰ ਲੋਕ ਲਾਜ ਸਹਿਤ ਛੱਡ ਨਹੀਂ ਸਕਦਾ"॥ ੭॥

ਇਮਿ ਉਰ ਤਰਕਤਿ ਹਟਿ ਸੋ ਰਹਯੋ। ਅੰਤਰ ਗਯੋ ਨ ਦਰਸ਼ਨ ਲਹਯੋ।
ਗਮਨਯੋ ਪੰਥ ਅਗਾਰੀ ਫੇਰ। ਲਿਯੋ ਸੰਗ ਮਹਿਂ ਸੰਗ ਬਡੇਰ॥ ੮॥

ਇਸ ਤਰ੍ਹਾਂ ਹਿਰਦੇ ਵਿਚ ਅਜਿਹਾ ਤਰਕ ਧਾਰਨ ਕਰਕੇ, ਉਹ ਅੰਦਰ ਨਾ ਗਿਆ ਤੇ ਪਿਛੇ ਹੀ ਮੁੜ ਗਿਆ। ਫਿਰ ਆਪਣੇ ਰਾਹੇ-ਰਾਹ ਚਲ ਪਿਆ ਅਤੇ ਆਪਣੇ ਨਾਲ ਆਪਣੇ ਸੰਗੀਆਂ ਨੂੰ ਲੈ ਲਿਆ॥ ੮॥

ਗੋਇੰਦਵਾਲ ਤਜਯੋ ਦੁਇ ਕੋਸ। ਜਾਇ ਕਰਯੋ ਡੇਰਾ ਸ਼੍ਰਮੁ ਹੋਸ।
ਖਾਨ ਪਾਨ ਕਰਿਕੇ ਜਬਿ ਸੋਯੋ। ਮਹਾਂ ਭਿਆਨਕ ਸੁਪਨੋ ਹੋਯੋ॥ ੯॥

ਜਦ ਗੋਇੰਦਵਾਲ ਛੱਡ ਕੇ ਦੋ ਕੋਹਾਂ ਤੇ ਪਹੁੰਚਿਆਂ ਤਾਂ ਥੱਕ ਕੇ ਇਕ ਥਾਂ ਡੇਰਾ ਕਰ ਲਿਆ। ਖਾ-ਪੀ ਕੇ ਜਦ ਸੌਂ ਗਿਆ ਤਾਂ ਉਸ ਨੂੰ ਇਕ ਮਹਾਂ ਭਿਆਨਕ ਸੁਪਨਾ ਆਇਆ॥ ੯॥

ਦਾਰੁਨ ਰੂਪ ਕਾਲਕਾ ਹੇਰਿ। ਤ੍ਰਾਸ ਪਾਇ ਕਰਿ ਬੋਲਯੋ ਫੇਰ।
'ਹੇ ਮਾਤਾ! ਮੈਂ ਭਗਤ ਤੁਮਾਰਾ। ਕ੍ਰੂਰ ਜੋਗਨੀ ਮੁਹਿ ਪਰਵਾਰਾ॥ ੧੦॥

ਕਾਲਕਾ ਦਾ ਡਰਾਉਣਾ ਰੂਪ ਵੇਖ ਕੇ ਡਰ ਕੇ ਬੋਲਿਆ, "ਹੇ ਮਾਤਾ! ਮੈਂ ਤੇਰਾ ਭਗਤ ਹਾਂ, ਭਿਆਨਕ ਜੋਗਨੀਆਂ ਨੇ ਮੈਨੂੰ ਘੇਰਿਆ ਹੈ॥ ੧੦॥

ਇਨ ਤੇ ਰੱਛਾ ਮੇਰੀ ਕਰੀਅਹਿ। ਨਹਿਂ ਭੱਖਹਿਂ ਸਗਰੀ ਨਿਰਵਰੀਅਹਿ।
ਕੌਨ ਦੋਸ਼ ਮੇਰੋ ਅਸ ਜੋਵਾ। ਜਿਸ ਤੇ ਤ੍ਰਾਸਕ ਦਰਸ਼ਨ ਹੋਵਾ ॥੧੧॥

ਇਨ੍ਹਾਂ ਤੋਂ ਮੈਨੂੰ ਬਚਾਓ, ਇਹ ਮੈਨੂੰ ਖਾ ਨਾ ਲੈਣ, ਇਸ ਕਰਕੇ ਇਨ੍ਹਾਂ ਸਭ ਨੂੰ ਦੂਰ ਕਰ ਦੇਵੋ, ਮੇਰੇ ਪਾਸੋਂ ਐਸਾ ਕਿਹੜਾ ਕਸੂਰ ਹੋਇਆ ਹੈ ਜਿਸ ਕਰਕੇ ਮੈਨੂੰ ਐਸੇ ਡਰਾਉਣੇ ਦਰਸ਼ਨ ਹੋਏ ਹਨ"॥ ੧੧॥

ਸੁਪਨੇ ਮਹਿਂ ਤਿਸਕੋ ਸਮਝਾਯੋ। 'ਹੁਤੋ ਭਗਤ, ਤਬਿ ਦਰਸ਼ਨ ਪਾਯੋ।

ਸਤਿਗੁਰ ਤੇ ਬੇਮੁਖ ਹੁਇ ਆਵਾ। ਯਾਂਤੇ ਤੋਹਿ ਤ੍ਰਾਸ ਦਰਸਾਵਾ॥੧੨॥

ਮਾਤਾ ਨੇ ਸੁਪਨੇ ਵਿਚ ਉਸ ਨੂੰ ਸਮਝਾਇਆ, "ਮੇਰਾ ਭਗਤ ਹੋਣ ਕਰਕੇ ਤੂੰ ਮੇਰੇ ਦਰਸ਼ਨ ਪਾਏ ਹਨ, ਪਰ ਤੂੰ ਸਤਿਗੁਰੂ ਤੋਂ ਬੇਮੁਖ ਹੋ ਕੇ ਮੇਰੇ ਵਲ ਆਇਆ ਹੈਂ, ਇਸ ਕਰਕੇ ਤੈਨੂੰ ਡਰਾਇਆ ਹੈ॥ ੧੨॥

ਮੋਹਿ ਭਗਤਿ ਕਰਿਬੇ ਫਲ ਇਹੁ ਹੈ। ਸ਼ਰਧਾ ਜੁਤਿ ਗੁਰਦਰਸ਼ਨ ਲਹਿ ਹੈ।
ਨਾਂਹਿ ਤਿ ਮੇਰੀ ਭਗਤਿ ਨ ਪਾਵੈ। ਗੁਰ ਤੇ ਬੇਮੁਖ ਹੁਇ ਦਰਸਾਵੈ॥੧੩॥

ਮੇਰੀ ਭਗਤੀ ਕਰਨ ਦਾ ਇਹ ਫਲ ਹੈ, ਕਿ ਸ਼ਰਧਾ ਧਾਰ ਕੇ ਗੁਰੂ ਜੀ ਦੇ ਦਰਸ਼ਨ ਕਰੋ। ਜੋ ਗੁਰੂ ਜੀ ਤੋਂ ਬੇਮੁਖ ਹੋ ਕੇ ਮੇਰੇ ਦਰਸ਼ਨ ਨੂੰ ਆਵੇ, ਉਹ ਮੇਰੀ ਭਗਤੀ ਨਹੀਂ ਪਾਵੇਗਾ॥ ੧੩॥

ਜਗਤ ਉਧਾਰਨ ਹਿਤ ਅਵਤਾਰ। ਭਗਤਿ ਰੂਪ ਹੁਇ ਰਹਤਿ ਉਦਾਰ।
ਲਾਖਹੁਂ ਲੋਕ ਸੁਮਤਿ ਕੋ ਪਾਇਂ। ਸਿੱਖੀ ਮ੍ਰਾਰਗ ਕੋ ਪ੍ਰਗਟਾਇਂ॥੧੪॥

ਉਨ੍ਹਾਂ ਨੇ ਜਗਤ ਦਾ ਉਧਾਰ ਕਰਨ ਵਾਸਤੇ ਅਵਤਾਰ ਧਾਰਨ ਕੀਤਾ ਹੈ। ਭਗਤੀ ਰੂਪ ਹੋ ਕੇ ਸਦਾ ਦਾਨਸ਼ੀਲ ਰਹਿੰਦੇ ਹਨ। ਲੱਖਾਂ ਲੋਕ ਉਨ੍ਹਾਂ ਪਾਸੋਂ ਸ੍ਰੇਸ਼ਟ ਮੱਤ ਪਾਉਂਦੇ ਹਨ। ਉਹ ਸਿੱਖੀ ਮਾਰਗ ਨੂੰ ਪ੍ਰਗਟ ਕਰ ਰਹੇ ਹਨ॥ ੧੪॥

ਦੁਰੇ ਰਹੈਂ ਪ੍ਰਭੁ ਕੇ ਅਵਤਾਰ। ਹਟਿ ਅਬਿ ਮਿਲਹੁ ਭਰਮ ਨਿਰਵਾਰ'।
ਸੁਨਿ ਸੁਪਨੇ ਮਹਿਂ ਬੰਦਨ ਕੀਨਿ। ਜਾਗਜੋ ਪੁਨ ਅਚਰਜ ਮਨ ਲੀਨਿ॥੧੫॥

ਪ੍ਰਭੂ ਦੇ ਅਵਤਾਰ ਸਦਾ ਛੁਪੇ ਰਹਿੰਦੇ ਹਨ, ਹੁਣ ਪਿਛਾਂਹ ਮੁੜ ਕੇ ਸਾਰੇ ਭਰਮ ਦੂਰ ਕਰਕੇ ਉਨ੍ਹਾਂ ਨੂੰ ਮਿਲੋ।" ਇਹ ਸੁਣ ਕੇ ਸੁਪਨੇ ਇਹ ਬੰਦਨਾ ਕੀਤੀ। ਫਿਰ ਜਾਗਿਆ ਤਾਂ ਮਨ ਵਿਚ ਬਹੁਤ ਹੈਰਾਨ ਹੋਇਆ॥ ੧੫॥

*ਦੋਹਰਾ*- ਭਈ ਭੋਰ ਉਠਿ ਕਰਿ ਹਟਜੋ ਦਰਸ਼ਨ ਗੁਰ ਕੀ ਪ੍ਰੀਤਿ।
ਆਯਹੁ ਗੋਇੰਦਵਾਲ ਮਹਿਂ ਦਿਢ ਸ਼ਰਧਾ ਧਰਿ ਚੀਤਿ॥ ੧੬॥

ਜਦ ਸਵੇਰ ਹੋ ਗਈ ਤੇ ਉਠ ਕੇ ਪਿਛਾਂਹ ਮੁੜ ਆਇਆ, ਗੁਰੂ ਜੀ ਦੇ ਦਰਸ਼ਨਾਂ ਦੀ ਪ੍ਰੀਤ ਲੱਗ ਗਈ ਅਤੇ ਚਿੱਤ ਵਿਚ ਦ੍ਰਿੜ੍ਹ ਸ਼ਰਧਾ ਧਾਰ ਕੇ ਗੋਇੰਦਵਾਲ ਆ ਗਿਆ॥ ੧੬॥

*ਚੌਪਈ*- ਪ੍ਰਥਮ ਦੇਗ ਮਹਿਂ ਅਚਜੋ ਅਹਾਰਾ। ਪੁਨ ਗਮਨਜੋ ਜਹਿਂ ਸਤਿਗੁਰ ਦ੍ਵਾਰਾ।
ਜਿਸ ਕੇ ਰਿਦੈ ਪ੍ਰੇਮ ਬਹੁ ਜਾਗਾ। ਜਾਗਨ ਲਗੇ ਭਾਲਕੇ ਭਾਗਾ॥੧੭॥

ਜਿਸ ਦੇ ਹਿਰਦੇ ਵਿਚ ਬਹੁਤ ਪ੍ਰੇਮ ਜਾਗਿਆ ਅਤੇ ਜਿਸ ਦੇ ਭਾਗ ਹੁਣ ਜਾਗਣ ਲੱਗੇ ਸਨ, ਉਸ ਬ੍ਰਾਹਮਣ ਨੇ ਪਹਿਲਾਂ ਆ ਕੇ ਲੰਗਰ ਵਿਚੋਂ ਭੋਜਨ ਛੱਕਿਆ, ਫਿਰ ਓਥੇ ਚਲੇ ਗਿਆ, ਜਿੱਥੇ ਸਤਿਗੁਰੂ ਜੀ ਦਾ ਦਵਾਰਾ ਸੀ॥੧੭॥

ਦਰਸ਼ਨ ਕਰਜੋ ਜਾਇ ਕਰਿ ਜਬੈ। ਪ੍ਰੇਮ ਅਧੀਨ ਪਰਜੋ ਪਦ ਤਬੈ।
ਸਤਿਗੁਰ ਨੇ ਬੂਝਜੋ 'ਦਿਜ ! ਕਹੋ। ਕਿਤ ਤੇ ਆਇ ਦਰਸ ਕੋ ਲਹੇ ?' ॥੧੮॥

ਜਦ ਜਾ ਕੇ ਦਰਸ਼ਨ ਕੀਤੇ ਤਾਂ ਪ੍ਰੇਮ ਅਧੀਨ ਹੋ ਕੇ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ। ਸਤਿਗੁਰੂ ਜੀ ਨੇ ਪੁਛਿਆ, "ਹੇ ਬ੍ਰਾਹਮਣ ! ਕਹੋ, ਦਰਸ਼ਨ ਕਰਨ ਵਾਸਤੇ ਕਿਵੇਂ ਆਇਆ ਹੈਂ ?"॥ ੧੮॥

ਸੁਨਿ ਖੇਡੇ ਨੇ ਸਰਬ ਬ੍ਰਿਤਾਂਤ। ਬਿਦਤ ਗੁਪਤ ਸਭਿ ਕਹਿ ਬਖਜਾਤ।
'ਮਨ ਗਿਲਾਨ ਕਰਿ ਮੈ ਉਠਿ ਗਯੋ। ਦਾਰੁਨ ਦਰਸ ਕਾਲਿਕਾ ਭਯੋ॥੧੯॥

ਇਹ ਸੁਣ ਕੇ ਖੇਡੇ ਬ੍ਰਾਹਮਣ ਨੇ, ਗੁਪਤ ਅਤੇ ਪ੍ਰਗਟ ਸਾਰਾ ਬ੍ਰਿਤਾਂਤ ਕਹਿ ਕੇ ਸੁਣਾਇਆ, "ਮਨ ਵਿਚ ਸ਼ੰਕਾ ਧਾਰਨ ਕਰਕੇ ਮੈਂ ਵਾਪਸ ਚਲਾ ਗਿਆ ਸੀ, ਸੁਪਨੇ ਵਿਚ ਕਾਲਕਾ ਦੇ ਭਿਆਨਕ ਰੂਪ ਦੇ ਦਰਸ਼ਨ ਹੋਏ॥ ੧੯॥

ਤੁਮਰੋ ਭੇਵ ਬਤਾਯੋ ਸਾਰੋ। ਹਟਿ ਆਯੋ ਮੈਂ ਸ਼ਰਨ ਤੁਹਾਰੋ।
ਅਬਿ ਮੇਰੇ ਪਰ ਜੇ ਤੁਮ ਦਯਾ। ਸੁਪਨੇ ਮਹਿਂ ਦੇਵੀ ਕਹਿ ਦਯਾ ॥੨੦॥

ਦੇਵੀ ਨੇ ਮੈਨੂੰ ਤੁਹਾਡਾ ਸਾਰਾ ਭੇਦ ਦੱਸਿਆ ਹੈ, ਇਸ ਕਰਕੇ ਮੈਂ ਪਿਛੇ ਮੁੜ ਕੇ ਤੁਹਾਡੀ ਸ਼ਰਨ ਆਇਆ ਹਾਂ, ਹੁਣ ਮੇਰੇ 'ਤੇ ਜੇ ਦਇਆ ਕਰੋ, ਸੁਪਨੇ ਵਿਚ ਜੋ ਦੇਵੀ ਨੇ ਕਿਹਾ ਹੈ॥ ੨੦॥

ਕ੍ਰੁਪਤ ਰੂਪ ਤਬਿ ਹੇਰਨ ਕਰਜੋ। ਸੁਨੇ ਬਾਕ ਜਿਸ ਕੇ ਮੈਂ ਮੁਰਜੋ।
ਸੋ ਸਰੂਪ ਜਗਮਾਤ ਮਹਾਂਬਰ। ਭਈ ਕਿ ਨਹੀਂ ਪ੍ਰਸੰਨ ਮੋਹਿ ਪਰ ॥੨੧॥

ਡਰਾਉਣਾ ਰੂਪ ਤਦ ਮੈਂ ਵੇਖਿਆ ਅਤੇ ਉਸ ਦੇ ਬਚਨ ਸੁਣ ਕੇ ਵਾਪਸ ਮੁੜ ਆਇਆ ਹਾਂ, ਉਹ ਮਹਾਨ ਸ੍ਰੇਸ਼ਟ ਸਰੂਪ ਵਾਲੀ ਜਗਤ ਦੀ ਮਾਤਾ ਮੇਰੇ ਤੇ ਪ੍ਰਸੰਨ ਹੋਈ ਹੈ ਕਿ ਨਹੀਂ ?॥ ੨੧॥

ਏਹੁ ਸੰਦੇਹੁ ਮਹਾਂ ਉਰ ਮੇਰੇ। ਮਿਟਹਿ ਨ ਬਿਨਾ ਭਗਵਤੀ ਹੇਰੇ।
ਤੁਮ ਸਮਰਥ ਸਭਿ ਰੀਤਿ ਮਹਾਂਨਾ। ਕ੍ਰਿਪਾ ਕਰਹੁ ਸੰਸੈ ਉਰ ਹਾਨਾ ॥੨੨॥

ਮੇਰੇ ਹਿਰਦੇ ਵਿਚ ਇਹ ਵੱਡਾ ਸੰਦੇਹ ਹੈ, ਉਸ ਭਗਵਤੀ ਨੂੰ ਮਿਲੇ ਬਗੈਰ ਦੂਰ ਨਹੀਂ ਹੋ ਸਕਦਾ। ਤੁਸੀਂ ਸਾਰੀਆਂ ਰੀਤੀਆਂ ਅਨੁਸਾਰ ਮਹਾਨ ਸਮਰੱਥ ਹੋ, ਕਿਰਪਾ ਕਰਕੇ ਮੇਰੇ ਹਿਰਦੇ ਦੇ ਸਾਰੇ ਸ਼ੰਕੇ ਦੂਰ ਕਰੋ"॥ ੨੨॥

ਸੁਨਿ ਸ੍ਰੀ ਸਤਿਗੁਰ ਬਿਕਸੇ ਭਾਖਜੋ। 'ਇਮਿ ਭੀ ਹੋਇ ਜਥਾ ਅਭਿਲਾਖਜੋ।
ਸ਼ਕਤਿ ਨ ਅਸੁ ਜੋ ਦੁਰਗਾ ਹੇਰੈਂ। ਹੋਇ ਬਿਦਤ ਠਹਿਰੈਂ ਨ ਅਗੇਰੈਂ ॥੨੩॥

ਇਹ ਸੁਣ ਕੇ ਸਤਿਗੁਰੂ ਜੀ ਮੁਸਕਰਾਏ ਅਤੇ ਕਿਹਾ, "ਜੇ ਇਸ ਤਰ੍ਹਾਂ ਵੀ ਹੋ ਜਾਵੇ ਜਿਸ ਤਰ੍ਹਾਂ ਤੂੰ ਅਭਿਲਾਸ਼ਾ ਕੀਤੀ ਹੈ, ਤੇਰੇ ਵਿਚ ਅਜਿਹੀ ਸ਼ਕਤੀ ਨਹੀਂ ਜਿਹੜਾ ਤੂੰ ਦੇਵੀ ਨੂੰ ਵੇਖ ਸਕੇਂ, ਜੇ ਉਹ ਪ੍ਰਗਟ ਹੋ ਗਈ ਤਾਂ ਉਸ ਅੱਗੇ ਖੜਾ ਨਹੀਂ ਹੋ ਸਕੇਂਗਾ॥ ੨੩॥

ਇਸ ਗਤਿ ਕੋ ਉਰ ਲੇਹੁ ਬਿਚਾਰੀ'। ਸੁਨਿ ਖੇਡੇ ਪੁਨਿ ਗਿਰਾ ਉਚਾਰੀ।
'ਕਰੁਨਾ ਕਰਹੁ ਦਿਖਾਵਹੁ ਮੋਹੀ। ਸਹੌਂ ਸਕਲ ਹੀ ਜਸ ਗਤਿ ਹੋਹੀ' ॥੨੪॥

ਇਸ ਗਤੀ ਨੂੰ ਆਪਣੇ ਹਿਰਦੇ ਵਿਚ ਵਿਚਾਰ ਲਵੋ" ਇਹ ਸੁਣ ਕੇ ਖੇੜੇ ਨੇ ਕਿਹਾ, "ਕਿਰਪਾ ਕਰਕੇ ਮੈਨੂੰ ਦਿਖਾਵੋ, ਮੈਂ ਸਭ ਕੁਝ ਸਹਾਰ ਲਵਾਂਗਾ, ਜਿਸ ਗਤੀ ਨਾਲ ਵੀ ਹੋਵੇਗਾ"॥ ੨੪॥

ਸ੍ਰੀ ਪ੍ਰਭੁ ਬੱਲੂ ਸੰਗ ਬਖਾਨਾ। 'ਇਸ ਕੋ ਗਹਹੁ ਪਾਨ ਮਹਿਂ ਪਾਨਾ।
ਅਬਿ ਲੇ ਜਾਹੁ ਬੀਚ ਚੌਬਾਰੇ। ਜਗ ਮਾਤਾ ਕੋ ਦਰਸ ਨਿਹਾਰੇ' ॥੨੫॥

ਸ੍ਰੀ ਪ੍ਰਭੂ ਭਾਵ ਗੁਰੂ ਜੀ ਨੇ ਭਾਈ ਬੱਲੂ ਨੂੰ ਕਿਹਾ, "ਇਸ ਨੂੰ ਹੱਥ ਵਿਚ ਹੱਥ ਪਾ ਕੇ ਫੜ ਲਵੋ ਅਤੇ ਹੁਣੇ ਚੁਬਾਰੇ ਵਿਚ ਲੈ ਜਾਵੋ, ਉਥੇ ਜਾ ਕੇ ਇਹ ਜਗਤ ਮਾਤਾ ਦੇ ਦਰਸ਼ਨ ਕਰ ਲਵੇ"॥ ੨੫॥

ਸੁਨਿ ਆਗਜਾ ਬੱਲੂ ਗਹਿ ਕਰ ਕੋ। ਅੰਤਰ ਜਾਇ ਦਿਖਾਯਹੁ ਘਰ ਕੋ।
ਦੇਖਜੋ ਦਿਪਤਿ ਤੇਜ ਰਵਿ ਜੈਸਾ। ਅਸਤ੍ਰ ਸ਼ਸਤ੍ਰ ਤੇ ਸ਼ੁਭਤਿ ਵਿਸ਼ੇਸ਼ਾ ॥੨੬॥

ਗੁਰੂ ਜੀ ਦੀ ਇਹ ਆਗਿਆ ਸੁਣ ਕੇ, ਬੱਲੂ ਨੇ ਬ੍ਰਾਹਮਣ ਨੂੰ ਬਾਹਾਂ ਤੋਂ ਫੜ ਲਿਆ ਤੇ ਅੰਦਰ ਲੈ ਜਾ ਕੇ ਘਰ ਵਿਖਾਇਆ। ਸੂਰਜ ਵਰਗਾ ਚਮਕਦਾ ਦੇਵੀ ਦਾ ਤੇਜ ਵੇਖਿਆ ਅਤੇ ਉਹ ਪੂਰਨ ਅਸਤਰਾਂ, ਸ਼ਸਤਰਾਂ ਨਾਲ ਲੈਸ ਸ਼ੋਭ ਰਹੀ ਸੀ॥ ੨੬॥

ਅਸ਼ਟਭੁਜੀ ਜਬਿ ਦੇਖਨ ਕਰੀ। ਦਿਜਬਰ ਨੇ ਸੁਧਿ ਬੁਧਿ ਸਭਿ ਹਰੀ।

ਵ੍ਯਾਕੁਲ ਹੋਇ ਧਰਨ ਗਿਰ ਪਰ੍ਯੋ। ਮੁਰਛਤਿ ਪਰ੍ਯੋ ਪ੍ਰਾਨ ਜਨੁ ਹਰ੍ਯੋ॥੨੭॥

ਉਸ ਦੀਆਂ ਜਦ ਅੱਠ ਬਾਹਾਂ ਵੇਖੀਆਂ ਤਾਂ ਬ੍ਰਾਹਮਣ ਨੇ ਆਪਣੇ ਹੋਸ਼ੋ-ਹਵਾਸ ਗਵਾ ਲਏ, ਵਿਆਕੁਲ ਹੋ ਕੇ ਧਰਤੀ ਤੇ ਡਿੱਗ ਪਿਆ, ਇਸ ਤਰ੍ਹਾਂ ਬੇਹੋਸ਼ ਹੋ ਗਿਆ ਜਿਵੇਂ ਕਿ ਪ੍ਰਾਣ-ਰਹਿਤ ਹੋ ਗਿਆ ਹੋਵੇ॥ ੨੭॥

ਬੱਲੂ ਨੇ ਸੁਧਿ ਸਰਬ ਸੁਨਾਈ। ਗੁਰੂ ਕਹ੍ਯੋ 'ਲੇ ਆਉ ਉਠਾਈ'।
ਤਿਨ ਬਲ ਕਰਿਕੇ ਤਾਂਹਿ ਉਠਾਵਾ। ਆਨਿ ਪ੍ਰਭੂ ਕੇ ਪਾਇਨ ਪਾਵਾ॥੨੮॥

ਬੱਲੂ ਨੇ ਗੁਰੂ ਜੀ ਨੂੰ ਸਾਰੀ ਖਬਰ ਸੁਣਾਈ, ਗੁਰੂ ਜੀ ਨੇ ਕਿਹਾ, "ਉਸ ਨੂੰ ਚੁੱਕ ਕੇ ਲੈ ਆਵੋ।" ਬੱਲੂ ਨੇ ਬੜੇ ਜ਼ੋਰ ਨਾਲ ਬ੍ਰਾਹਮਣ ਨੂੰ ਚੁੱਕ ਲਿਆ ਅਤੇ ਲਿਆ ਕੇ ਪ੍ਰਭੂ ਗੁਰੂ ਜੀ ਦੇ ਅੱਗੇ ਲੰਮਾ ਪਾ ਦਿੱਤਾ।

ਪਿਖਿ ਸ੍ਰੀ ਅਮਰਦਾਸ ਤਿਸ ਕਾਲਾ। ਗਹਿ ਕੈ ਚਿਬੁਕ ਉਠਾਇ ਬਿਠਾਲਾ।
ਮਨਹੁ ਮ੍ਰਿਤਕ ਭਾ ਪੁਨਹਿਂ ਜਿਵਾਯੋ। ਖੁਲ੍ਹੇ ਨੇਤ੍ਰ ਗੁਰ ਦਰਸ਼ਨ ਪਾਯੋ॥੨੯॥

ਗੁਰੂ ਅਮਰਦਾਸ ਜੀ ਨੇ ਉਸ ਸਮੇਂ ਉਸ ਨੂੰ ਵੇਖ ਕੇ, ਠੋਡੀ ਤੋਂ ਫੜ ਕੇ ਉਠਾ ਕੇ ਬਿਠਾ ਦਿੱਤਾ, ਮਾਨੋਂ ਇਕ ਮੁਰਦੇ ਨੂੰ ਫਿਰ ਜੀਵਤ ਕੀਤਾ ਹੋਵੇ, ਨੇਤਰ ਖੋਲ੍ਹ ਕੇ ਗੁਰੂ ਜੀ ਦੇ ਦਰਸ਼ਨ ਪਾਏ॥ ੨੯॥

ਦੇਖਿ ਪ੍ਰਭਾਵ ਚਕਿਤ ਚਿਤ ਰਹ੍ਯੋ। ਕਰ ਜੋਰਤਿ ਗੁਰ ਸੋਂ ਬਚ ਕਹ੍ਯੋ।
'ਦੇਹੁ ਸ਼ਰਨ, ਕਰੀਅਹਿ ਨਿਜ ਦਾਸੁ। ਬਨੌਂ ਕ੍ਰਿਤਾਰਥ ਪੂਰਹੁ ਆਸ' ॥੩੦॥

ਗੁਰੂ ਜੀ ਦਾ ਪ੍ਰਭਾਵ ਵੇਖ ਕੇ ਚਿਤ ਵਿਚ ਹੈਰਾਨ ਰਹਿ ਗਿਆ, ਹੱਥ ਜੋੜ ਕੇ, ਗੁਰੂ ਜੀ ਨੂੰ ਕਿਹਾ, "ਮੈਨੂੰ ਆਪਣੀ ਸ਼ਰਨ ਲੈ ਕੇ ਆਪਣਾ ਸੇਵਕ ਬਣਾ ਲਵੋ, ਇਹ ਕਿਰਤਾਰਥ ਕਰਕੇ ਮੇਰੀ ਆਸ ਪੂਰੀ ਕਰੋ"॥ ੩੦॥

ਬਿਕਸੇ ਸਤਿਗੁਰ ਬਹੁਰ ਉਚਾਰਾ। 'ਸੁਨਿ ਖੇੜਾ ਤੂੰ ਦਾਸ ਹਮਾਰਾ।
ਕਰਹੁ ਸਦਾ ਦੇਵੀ ਕੀ ਸੇਵਾ। ਜਪ ਸਤਿਨਾਮ ਮੰਤ੍ਰ ਗੁਰ ਦੇਵਾ॥੩੧॥

ਸਤਿਗੁਰੂ ਜੀ ਮੁਸਕਰਾਏ ਤੇ ਫਿਰ ਬਚਨ ਕੀਤਾ, "ਹੇ ਖੇੜੇ ! ਸੁਣ, ਤੂੰ ਸਾਡਾ ਸੇਵਕ ਹੈਂ, ਪਿਛੇ ਤੂੰ ਸਦਾ ਦੇਵੀ ਦੀ ਸੇਵਾ ਕਰਦਾ ਰਿਹਾ ਹੈਂ, ਹੁਣ ਗੁਰਦੇਵ ਦੇ ਮੰਤਰ ਸਤਿਨਾਮ ਦਾ ਜਾਪ ਕਰੋ॥ ੩੧॥

ਨੋਟ:- ਜਿਸ ਦੇਵੀ ਦੇ ਦਰਸ਼ਨ ਬ੍ਰਾਹਮਣ ਨੂੰ ਕਰਾਏ ਗਏ ਹਨ, ਉਹ ਗੁਰੂ ਘਰ ਝਾੜੂ ਦੇਣ ਆਈ ਹੋਵੇਗੀ, ਜੇ ਉਹ ਇਸ਼ਟ ਰੂਪ ਵਿਚ ਆਈ ਹੁੰਦੀ ਤਾਂ ਗੁਰੂ ਜੀ ਉਸ ਨੂੰ ਮਿਲਣ ਵਾਸਤੇ ਆਪ ਜਾਂਦੇ, ਆਪਣੇ ਨੌਕਰ ਬੱਲੂ ਨੂੰ ਨਾ ਭੇਜਦੇ। ਤਾਂ ਇਹ ਪਰਤੱਖ ਹੈ ਕਿ ਦੇਵੀ ਸਤਿਗੁਰੂ ਤੇ ਸ਼ਰਧਾ ਰੱਖਣ ਵਾਲੀ ਉਨ੍ਹਾਂ ਦੀ ਦਾਸੀ ਵਾਂਗ ਸੀ।

ਮਿਲਹਿ ਜੁ ਤੋਹਿ ਦੇਹੁ ਉਪਦੇਸ਼ਾ। ਸਿੱਖੀ ਕੋ ਬਿਸਤਾਰ ਬਿਸ਼ੇਸ਼ਾ।
ਇਮਿ ਕਹਿ ਕ੍ਰਿਪਾ ਦ੍ਰਿਸ਼ਟਿ ਸੋਂ ਹੇਰਾ। ਉਪਜ੍ਯੋ ਬ੍ਰਹਮ ਗ੍ਯਾਨ ਤਿਸ ਬੇਰਾ॥੩੨॥

ਜਿਹੜਾ ਵੀ ਤੈਨੂੰ ਕੋਈ ਮਿਲੇ, ਉਸ ਨੂੰ ਉਪਦੇਸ਼ ਦੇਵੋ ਅਤੇ ਸਿੱਖੀ ਦਾ ਵਿਸ਼ੇਸ਼ ਵਿਸਥਾਰ ਕਰੋ।" ਇਸ ਤਰ੍ਹਾਂ ਕਹਿ ਕੇ ਗੁਰੂ ਜੀ ਨੇ ਕ੍ਰਿਪਾ-ਦ੍ਰਿਸ਼ਟੀ ਨਾਲ ਉਸ ਵਲ ਵੇਖਿਆ, ਓਸੇ ਵੇਲੇ ਉਸ ਵਿਚ ਬ੍ਰਹਮ-ਗਿਆਨ ਪੈਦਾ ਹੋ ਗਿਆ॥ ੩੨॥

ਕਰਿ ਅਜ਼ਮਤ ਜੁਤਿ ਦੀਨ ਬਿਦਾਈ। ਰਾਮ ਨਾਮ ਕੀ ਉਰ ਲਿਵਲਾਈ।
ਭੁਗਤਿ ਮੁਕਤਿ ਲੇ ਘਰ ਕੋ ਗਯੋ। ਨਰ ਅਨੇਕ ਕੋ ਸੰਕਟ ਹਯੋ॥੩੩॥

ਕਰਾਮਾਤਾਂ ਨਾਲ ਯੁਕਤ ਕਰਕੇ ਖੇੜੇ ਬ੍ਰਾਹਮਣ ਨੂੰ ਵਿਦਾ ਕੀਤਾ। ਉਸ ਦੇ ਹਿਰਦੇ ਵਿਚ ਰਾਮ-ਨਾਮ ਦੀ ਲਿਵ ਲਾ ਦਿੱਤੀ। ਭੁਗਤੀ-ਮੁਕਤੀ ਲੈ ਕੇ ਆਪਣੇ ਘਰ ਨੂੰ ਚਲਾ ਗਿਆ, ਅਨੇਕਾਂ ਮਨੁੱਖਾਂ ਦਾ ਸੰਕਟ ਦੂਰ ਕੀਤਾ॥ ੩੩॥

ਜਿਨ ਜਿਨ ਸੰਗਤਿ ਤਿਸਕੀ ਕੀਨਿ। ਤਿਨਹੁਂ ਨਹੀਂ ਜਮੁ ਕੋ ਦੁਖ ਲੀਨਿ।

ਸਤਿਗੁਰ ਕੀ ਸਿੱਖੀ ਬਿਰਧਾਈ। ਦਰਸ਼ਨ ਪਰਸਹਿ ਕਬਿ ਕਬਿ ਆਈ॥੩੪॥

ਜਿਸ ਜਿਸ ਵੀ ਉਸ ਦੀ ਸੰਗਤ ਕੀਤੀ, ਉਨ੍ਹਾਂ ਨੂੰ ਯਮਾਂ ਦਾ ਦੁੱਖ ਪ੍ਰਾਪਤ ਨਾ ਹੋਇਆ। ਸਤਿਗੁਰੂ ਜੀ ਦੀ ਸਿੱਖੀ ਵਧਾਈ। ਕਦੀ-ਕਦੀ ਆ ਕੇ ਗੁਰੂ ਜੀ ਦੇ ਦਰਸ਼ਨ ਕਰਦਾ ਸੀ॥ ੩੪॥

ਜਿਸ ਪਰ ਦ੍ਰਿਸ਼ਟਿ ਕ੍ਰਿਪਾ ਕੀ ਕਰੈਂ। ਨਿਜ ਕੁਟੰਬ ਜੁਤਿ ਭਉਜਲ ਤਰੈਂ।
ਜਿਮਿ ਗੋਂਦੇ ਗੁਰ ਅੰਗਦ ਪਾਸ। ਪੂਰਬ ਕਰੀ ਹੁਤੀ ਅਰਦਾਸ॥੩੫॥

ਗੁਰੂ ਜੀ ਜਿਸ ਉਤੇ ਵੀ ਕ੍ਰਿਪਾ-ਦ੍ਰਿਸ਼ਟੀ ਕਰਦੇ ਹਨ, ਉਹ ਆਪਣੇ ਪਰਿਵਾਰ ਸਹਿਤ ਭਵਜਲ ਨੂੰ ਤਰ ਜਾਂਦਾ ਹੈ। ਜਿਵੇਂ ਗੋਂਦੇ ਨੇ ਗੁਰੂ ਅੰਗਦ ਦੇਵ ਪਾਸ ਪਹਿਲਾਂ ਅਰਦਾਸ ਕੀਤੀ ਸੀ॥ ੩੫॥

ਗੋਇੰਦਵਾਲ ਬਿਸਾਲ ਬਸਾਯੋ। ਸੋ ਗੁਰ ਕੇ ਅਨੁਸਾਰਿ ਰਹਾਯੋ।
ਆਰਬਲਾ ਤਿਸ ਪੂਰੀ ਭਈ। ਪ੍ਰਾਨ ਅੰਤ ਕਾਯਾਂ ਤਜਿ ਦਈ॥੩੬॥

ਗੋਇੰਦਵਾਲ ਵਿਸ਼ਾਲ ਵਸਾਓ, ਉਹ ਉਸ ਤਰ੍ਹਾਂ ਹੀ ਗੁਰੂ ਜੀ ਦੀ ਆਗਿਆ ਅਨੁਸਾਰ ਰਿਹਾ ਸੀ। ਜਦ ਉਸ ਦੀ ਉਮਰ ਪੂਰੀ ਹੋ ਗਈ, ਪ੍ਰਾਣਾਂ ਦਾ ਅੰਤ ਹੋ ਗਿਆ ਤੇ ਆਤਮਾ ਸਰੀਰ ਨੂੰ ਛੱਡ ਕੇ ਚਲੇ ਗਈ॥ ੩੬॥

ਤਿਸਕੀ ਸੰਤਤਿ ਪਾਛੇ ਰਹੀ। ਤਿਨ ਮਤਿ ਗੁਰ ਅਨੁਸਰਨੀ ਨਹੀਂ।
'ਚੌਧਰਤਾ ਹਮਰੇ ਇਮਿ ਜਾਨੇ। ਇਸ ਪੁਰਿ ਕੇ ਨਰ ਬਿਖੇ ਮਹਾਂਨੇ'॥੩੭॥

ਜਿਹੜੀ ਉਸ ਦੀ ਸੰਤਾਨ ਪਿਛੇ ਰਹੀ, ਉਨ੍ਹਾਂ ਦੀ ਮੱਤ ਗੁਰੂ ਜੀ ਦੇ ਅਨੁਸਾਰ ਨਹੀਂ ਸੀ। ਇਸ ਤਰ੍ਹਾਂ ਜਾਣਦੇ ਸਨ, "ਚੌਧਰਤਾ ਸਾਡੀ ਹੈ, ਇਸ ਨਗਰ ਵਿਚ ਅਸੀਂ ਸਭ ਤੋਂ ਵੱਡੇ ਹਾਂ"॥ ੩੭॥

ਸਗਰੋ ਨਗਰ ਹਮਾਰੋ ਅਹੈ। ਅਰਪੈਂ ਭੇਟ ਇਹਾਂ ਜੋ ਰਹੈਂ।
ਸ੍ਰੀ ਗੁਰ ਕੋ ਘਰ ਅਹੈ ਬਿਸਾਲਾ। ਦੇਤਿ ਨਹੀਂ ਸੋ ਕੁਛ ਕਿਸ ਕਾਲਾ॥੩੮॥

ਇਹ ਸਾਰਾ ਨਗਰ ਸਾਡਾ ਹੈ, ਜਿਹੜੀਆਂ ਵੀ ਏਥੇ ਭੇਟਾਵਾਂ ਲੋਕ ਗੁਰੂ ਜੀ ਦੇ ਅਰਪਣ ਕਰਦੇ ਹਨ, ਉਹ ਕਿਸੇ ਸਮੇਂ ਵੀ ਸਾਨੂੰ ਨਹੀਂ ਦਿੰਦੇ ਹਨ॥ ੩੮॥

ਆਵਤਿ ਇਨ ਕੋ ਦਰਬ ਬਡੇਰੇ। ਚਲਹਿ ਦੇਗ ਨਰ ਅਚਹਿਂ ਘਨੇਰੇ।
ਉਚਿਤ ਅਬਹਿ ਇਨ ਤੇ ਧਨ ਲੀਜਹਿ। ਹੱਕ ਚੌਧਰਤਾ ਕੋ ਕਹਿ ਦੀਜਹਿ॥੩੯॥

ਇਨ੍ਹਾਂ ਪਾਸ ਬਹੁਤ ਧਨ ਆਉਂਦਾ ਹੈ, ਹਰ ਵਕਤ ਲੰਗਰ ਚਲਦਾ ਹੈ, ਬਹੁਤ ਮਨੁੱਖ ਭੋਜਨ ਛਕਦੇ ਹਨ। ਇਹ ਹੁਣ ਉਚਿਤ ਹੈ ਕਿ ਇਨ੍ਹਾਂ ਪਾਸੋਂ ਹੁਣ ਧਨ ਲਈਏ, ਚੌਧਰਤਾ ਦੇ ਹੱਕ ਨੂੰ ਜਤਾ ਦੇਈਏ॥ ੩੯॥

'ਪ੍ਰਥਮ ਆਮਦਨ ਧਨ ਕੀ ਥੋਰੀ। ਅਬਿ ਚਹੁੰ ਦਿਸ਼ ਤੇ ਆਇ ਅਕੋਰੀ'।
ਮਤਿ ਮਲੀਨ ਮਿੱਥਜਾ ਅਭਿਮਾਨੀ। ਨਿਕਟ ਗੁਰੂ ਨਹਿਂ ਮਹਿਮਾ ਜਾਨੀ॥੪੦॥

"ਪਹਿਲਾਂ ਗੁਰੂ ਜੀ ਨੂੰ ਧਨ ਦੀ ਬਹੁਤ ਥੋੜੀ ਆਮਦਨ ਹੁੰਦੀ ਸੀ, ਹੁਣ ਚਾਰੇ ਪਾਸਿਆਂ ਤੋਂ ਬੇਅੰਤ ਮਾਇਆ ਆਉਂਦੀ ਹੈ।" ਬੁੱਧੀ ਮਲੀਨ ਹੋ ਗਈ ਅਤੇ ਅਭਿਮਾਨੀ ਗੁਰੂ ਜੀ ਦੇ ਪਾਸ ਰਹਿ ਕੇ ਵੀ ਗੁਰੂ ਜੀ ਦੀ ਮਹਿਮਾ ਨੂੰ ਨਾ ਜਾਣ ਸਕੇ॥ ੪੦॥

ਤੀਰਥ ਬਾਸੀ ਜਿਮ ਨਰ ਹੋਵਹਿਂ। ਨਹੀ ਮਹਾਤਮ ਤਿਨਕੋ ਜੋਵਹਿਂ।
ਨਹਿਂ ਸ਼ਰਧਾ ਸੋਂ ਦੇਹਿ ਸ਼ਨਾਨਹਿਂ। ਨਿਸ ਦਿਨ ਮੂਢ ਅਵੱਗਜਾ ਠਾਨਹਿਂ॥੪੧॥

ਜਿਵੇਂ ਤੀਰਥ ਉਤੇ ਵੱਸਣ ਵਾਲੇ ਲੋਕ ਹੁੰਦੇ ਹਨ, ਉਹ ਉਥੇ ਰਹਿ ਕੇ ਵੀ ਉਸ ਤੀਰਥ ਦਾ ਮਹਾਤਮ ਨਹੀਂ ਜਾਣਦੇ। ਉਹ ਸ਼ਰਧਾ ਧਾਰ ਕੇ ਇਸ਼ਨਾਨ ਵੀ ਨਹੀਂ ਕਰਦੇ, ਰਾਤ-ਦਿਨ ਮੂਰਖ ਅਵੱਗਿਆ ਕਰਦੇ ਰਹਿੰਦੇ ਹਨ॥ ੪੧॥

ਜਾਹਿਂ ਦੂਰ ਤੇ ਸਾਦਰ ਮੱਜਹਿਂ। ਸ਼ੁਭ ਫਲ ਪ੍ਰਾਪਤਿ ਕਲਮਲ ਭੱਜਹਿਂ।
ਤਿਮਿ ਇਹੁ ਮੂਰਖ ਰਿਦੇ ਮਲੀਨੇ। ਗੁਰੂ ਮਹਾਤਮ ਨਹਿਂ ਮਨ ਚੀਨੇ ॥੪੨॥

ਜਿਹੜੇ ਦੂਰੋਂ ਜਾ ਕੇ ਅਦਬ ਨਾਲ ਇਸ਼ਨਾਨ ਕਰਦੇ ਹਨ, ਸ਼ੁਭ ਫਲ ਪ੍ਰਾਪਤ ਕਰਦੇ ਹਨ ਅਤੇ ਆਪਣੇ ਪਾਪਾਂ ਨੂੰ ਦੂਰ ਕਰਦੇ ਹਨ। ਇਸ ਤਰ੍ਹਾਂ ਇਹ ਮੂਰਖ ਵੀ ਗੰਦੇ ਹਿਰਦਿਆਂ ਵਾਲੇ ਹਨ ਤੇ ਉਨ੍ਹਾਂ ਨੇ ਗੁਰੂ ਜੀ ਦੇ ਮਹਾਤਮ ਨੂੰ ਨਹੀਂ ਸੀ ਜਾਣਿਆ॥ ੪੨॥

ਲਗੇ ਅਵੱਗਜਾ ਕਰਨ ਕੁਢਾਲੀ। ਹੰਕਾਰੀ, ਦੁਰਮਤੀ, ਕੁਚਾਲੀ।
ਸਤਿਗੁਰ ਨਿਕਟ ਜਾਇ ਕਰਿ ਬੈਸੇ। ਧਰੇ ਲੋਭ ਬੋਲੇ ਤਬਿ ਐਸੇ ॥੪੩॥

ਹੰਕਾਰੀ, ਭੈੜੀ ਮੱਤ ਵਾਲੇ, ਭੈੜੇ ਚਾਲਿਆਂ ਵਾਲੇ ਬੁਰੇ ਢੰਗ ਵਾਲੀ ਅਵੱਗਿਆ ਕਰਨ ਲੱਗੇ। ਸਤਿਗੁਰੂ ਦੇ ਪਾਸ ਜਾ ਕੇ ਬੈਠ ਗਏ, ਲੋਭ ਕਰਕੇ ਇਸ ਤਰ੍ਹਾਂ ਬੋਲੇ॥ ੪੩॥

'ਹਮਰੇ ਨਗਰ ਬਾਸ ਜੇ ਕੀਜੈ। ਕੁਛ ਸਿਰਦਾਰੀ ਕੋ ਹਮ ਦੀਜੈ।
ਅਪਰ ਸਰਬ ਹੀ ਮਾਨਹਿਂ ਆਨ। ਜਥਾ ਜੋਗ ਦੇਵਹਿਂ ਘਰ ਆਨਿ ॥੪੪॥

ਜੇ ਤੁਸੀਂ ਸਾਡੇ ਨਗਰ ਵਿਚ ਵੱਸਣਾ ਹੈ, ਚੌਧਰਪਣ ਦਾ ਸਾਨੂੰ ਵੀ ਕੁਝ ਹਿੱਸਾ ਦੇਵੋ, ਹੋਰ ਅਸੀਂ ਹਰ ਤਰ੍ਹਾਂ ਨਾਲ ਆਪ ਜੀ ਦੀ ਆਨ ਮੰਨਦੇ ਹਾਂ, ਯਥਾ-ਯੋਗ ਸਾਡਾ ਹਿੱਸਾ ਸਾਨੂੰ ਸਾਡੇ ਘਰ ਭੇਜ ਦੇਵੋ॥ ੪੪॥

ਬਹੁ ਸੰਮਤ ਬੀਤੇ ਤੁਮ ਰਹੋ। ਅਨਿਕ ਉਪਾਇਨ ਜਗ ਤੇ ਲਹੋ।
ਪੂਰਬ ਅਲਪ ਹੁਤੀ ਗੁਜਰਾਨ। ਅਬਿ ਮਾਨਹਿ ਬਹੁ ਆਨ ਜਹਾਨ' ॥੪੫॥

ਕਈ ਸਾਲਾਂ ਤੋਂ ਤੁਸੀਂ ਏਥੇ ਰਹਿ ਰਹੇ ਹੋ, ਅਨੇਕਾਂ ਉਪਹਾਰ ਲੋਕਾਂ ਪਾਸੋਂ ਪ੍ਰਾਪਤ ਕੀਤੇ ਹਨ, ਪਹਿਲਾਂ ਤੁਹਾਡੀ ਆਮਦਨ ਥੋੜੀ ਸੀ, ਹੁਣ ਤੁਹਾਨੂੰ ਸਾਰਾ ਜੱਗ ਹੀ ਆ ਕੇ ਮੰਨਦਾ ਹੈ'॥ ੪੫॥

ਮਤਿਮੰਦਨ ਤੇ ਸੁਨਿ ਗਤਿਦਾਨੀ। ਸਹਿਜ ਸੁਭਾਇਕ ਬੋਲੇ ਬਾਨੀ।
'ਲੰਗਰ ਬਿਖੈ ਗਮਨਿ ਕਰਿ ਜਾਵਹੁ। ਜਿਤੋ ਅੰਨ ਚਾਹਹੁ ਤਹਿਂ ਖਾਵਹੁ ॥੪੬॥

ਮਾੜੀ ਮੱਤ ਵਾਲਿਆਂ ਤੋਂ ਇਸ ਤਰ੍ਹਾਂ ਸੁਣ ਕੇ, ਮੁਕਤੀ ਦਾਤੇ ਨੇ ਸਹਿਜ-ਸੁਭਾਅ ਇਸ ਤਰ੍ਹਾਂ ਬਚਨ ਕੀਤੇ। "ਲੰਗਰ ਵਿਚ ਚੱਲ ਕੇ ਜਾਵੋ, ਜਿੰਨਾ ਅੰਨ ਚਾਹੁੰਦੇ ਹੋ, ਓਨਾ ਹੀ ਖਾਵੋ॥ ੪੬॥

ਦੇਸ਼ ਬਿਦੇਸ਼ੀ ਸੰਗਤਿ ਸਾਰੀ। ਚਲਹਿ ਦੇਗ ਤਹਿਂ ਅਚਹਿ ਅਹਾਰੀ।
ਹਟਕਾਰ ਨ ਕਿਸਕੀ ਤਿਸ ਥਾਨ। ਛ੍ਰਿਪਤਿ ਕਰਤਿ ਸਭਿ ਭੋਜਨ ਖਾਨ ॥੪੭॥

ਦੇਸ਼-ਵਿਦੇਸ਼ ਦੀ ਸਾਰੀ ਸੰਗਤ ਵਾਸਤੇ ਲੰਗਰ ਚਲਦਾ ਹੈ, ਉਹ ਆ ਕੇ ਭੋਜਨ ਛੱਕਦੇ ਹਨ, ਓਥੇ ਕਿਸੇ ਨੂੰ ਵੀ ਰੋਕਿਆ ਨਹੀਂ ਜਾਂਦਾ, ਸਾਰੇ ਭੁੱਖੇ ਸ਼ਰਧਾਲੂ ਭੋਜਨ ਛੱਕਦੇ ਹਨ॥ ੪੭॥

ਸੋ ਜਾਨਹੁ ਸਰਬੰਸ ਹਮਾਰਾ। ਅਹੈ ਗ਼ਰੀਬਨਿ ਕੇਰਿ ਗੁਜ਼ਾਰਾ।
ਪਿਤਾ ਤਿਹਾਰੇ ਕਛੂ ਨ ਚਾਹਾ। ਧਰੇ ਲੋਭ ਆਏ ਹਮ ਪਾਹਾ ॥੪੮॥

ਉਨ੍ਹਾਂ ਸਭ ਸ਼ਰਧਾਲੂਆਂ ਨੂੰ ਸਾਡਾ ਸਰਬੰਸ ਜਾਣੋ, ਏਥੇ ਗਰੀਬ ਆ ਕੇ ਆਪਣਾ ਗੁਜ਼ਾਰਾ ਕਰਦੇ ਹਨ। ਤੁਹਾਡੇ ਪਿਤਾ ਜੀ ਨੇ ਕੁਝ ਵੀ ਨਹੀਂ ਚਾਹਿਆ ਸੀ, ਤੁਸੀਂ ਲੋਭ ਕਰਕੇ ਸਾਡੇ ਪਾਸ ਆਏ ਹੋ॥ ੪੮॥

ਧਨ ਕੋ ਸੰਚਨਿ ਹਮਰੇ ਨਾਂਹਨਿ। ਅੰਨ ਆਦਿ ਵਸਤੂ ਘਰ ਮਾਂਹਿ ਨ।
ਜੋ ਤੁਮ ਕੋ ਹਮ ਦੇਹਿਂ ਨਿਕਾਸ। ਸੋ ਨਹਿਂ ਰਾਖਹਿਂ ਕਛ ਅਵਾਸ ॥੪੯॥

ਸਾਡੇ ਪਾਸ ਕੋਈ ਵੀ ਧਨ ਇਕੱਠਾ ਨਹੀਂ ਹੁੰਦਾ, ਅੰਨ ਆਦਿ ਕੋਈ ਵੀ ਵਸਤੂ ਅਸੀਂ ਘਰ ਨਹੀਂ ਰੱਖਦੇ ਹਾਂ, ਜਿਹੜਾ ਕਿ ਕੱਢ ਕੇ ਤੁਹਾਨੂੰ ਦੇ ਦੇਈਏ, ਅਸੀਂ ਘਰ ਵਿਚ ਕੋਈ ਵਸਤ ਨਹੀਂ ਰੱਖਦੇ ਹਾਂ"॥ ੪੯॥

ਸੁਨਿ ਗੋਂਦੇ ਸੁਤ ਬਾਕ ਬਖਾਨਜੋ। 'ਹਮ ਤੋ ਲੇਨਿ ਦਰਬ ਕੋ ਠਾਨਜੋ।
ਅਪਰ ਵਸਤੁ ਹਮ ਲੇਤਿ ਨ ਕੋਈ। ਧਨ ਦੀਜਹਿ ਕਰ ਧਾਰੈਂ ਸੋਈ॥੫੦॥

ਇਹ ਸੁਣ ਕੇ ਗੋਂਦੇ ਦੇ ਪੁੱਤਰ ਨੇ ਕਿਹਾ, "ਅਸੀਂ ਤਾਂ ਧਨ ਲੈਣਾ ਚਾਹੁੰਦੇ ਹਾਂ, ਹੋਰ ਕੋਈ ਵੀ ਵਸਤ ਅਸੀਂ ਨਹੀਂ ਲੈਂਦੇ ਹਾਂ, ਧਨ ਦੇਵੋ, ਇਹੋ ਲਵਾਂਗੇ॥ ੫੦॥

ਸਦਨ ਆਪਨੇ ਅਚਹਿਂ ਅਹਾਰਾ। ਅੰਨ ਖਰੀਦਹਿਂ ਮੋਲ ਬਜਾਰਾ।
ਤੁਮਰੇ ਨਿਕਟ ਕਮੀ ਨਹਿਂ ਕੋਊ। ਸੰਗਤਿ ਰਹੈ ਭੀਰ ਕਰਿ ਸੋਊ॥੫੧॥

ਆਪਣੇ ਘਰ ਵਿਚ ਬੈਠ ਕੇ ਭੋਜਨ ਕਰਾਂਗੇ, ਅੰਨ ਅਸੀਂ ਬਾਜ਼ਾਰ ਵਿਚੋਂ ਮੁੱਲ ਲੈ ਲਵਾਂਗੇ। ਤੁਹਾਡੇ ਪਾਸ ਕੋਈ ਕਮੀ ਨਹੀਂ ਹੈ, ਸੰਗਤ ਦੀ ਹਰ ਵੇਲੇ ਭੀੜ ਰਹਿੰਦੀ ਹੈ॥ ੫੧॥

ਨਿਤਿ ਪ੍ਰਤਿ ਆਨਹਿਂ ਦਰਬ ਉਦਾਰਾ। ਦੂਰ ਦੂਰ ਕੇ ਨਰ ਬਹੁ ਬਾਰਾ।
ਸ਼ਰਧਾ ਧਰਹਿਂ ਨਿਵਾਵਹਿਂ ਸੀਸ। ਕੇਤਿਕ ਆਵਤਿ ਨਿਕਟ ਮਹੀਸ਼॥੫੨॥

ਨਿਤਾ-ਪ੍ਰਤਿ ਖੁਲ੍ਹਾ ਧਨ ਆਉਂਦਾ ਹੈ, ਬੜੀ ਦੂਰ-ਦੂਰ ਤੋਂ ਮਨੁੱਖ ਆਉਂਦੇ ਹਨ, ਸ਼ਰਧਾ ਧਾਰ ਕੇ ਸੀਸ ਨਿਵਾਉਂਦੇ ਹਨ ਅਤੇ ਕਈ ਰਾਜੇ-ਮਹਾਰਾਜੇ ਵੀ ਆਪ ਪਾਸ ਆਉਂਦੇ ਹਨ॥ ੫੨॥

ਆਇ ਉਪਾਇਨ ਅਨਿਕ ਪ੍ਰਕਾਰਾ। ਤਿਨ ਮਹਿਂ ਤੇ ਦਿਹੁ ਹੱਕ ਹਮਾਰਾ'।
ਸੁਨਿ ਸ੍ਰੀ ਅਮਰਿ ਕਹਜੋ ਤਿਨਿ ਫੇਰ। 'ਧਨ ਕੋ ਲੋਭ ਕਰਤਿ ਹੋ ਢੇਰ॥੫੩॥

ਅਨੇਕ ਪ੍ਰਕਾਰ ਦੇ ਨਜ਼ਰਾਨੇ ਭੇਟ ਕਰਦੇ ਹਨ, ਉਨ੍ਹਾਂ ਵਿਚੋਂ ਤਾਂ ਸਾਨੂੰ ਸਾਡਾ ਹੱਕ ਦੇਵੋ।" ਇਹ ਸੁਣ ਕੇ ਗੁਰੂ ਅਮਰਦਾਸ ਜੀ ਨੇ ਫਿਰ ਕਿਹਾ, "ਤੁਸੀਂ ਧਨ ਦਾ ਬਹੁਤ ਲੋਭ ਕਰਦੇ ਹੋ॥ ੫੩॥

ਗੁਰ ਕੇ ਸਦਨ ਮਿਲੇਗੀ ਦੇਗ। ਅਵਰ ਲੋਭ ਤਜਾਗਹੁ ਤੁਮ ਬੇਗ।
ਕਾਹੇ ਤ੍ਰਿਸ਼ਨਾ ਅਧਿਕ ਕਰਤਿ ਹੋ। ਹਮ ਸੋਂ ਧਨ ਕੇ ਹੇਤੁ ਅਰਤਿ ਹੋ' ॥੫੪॥

ਗੁਰੂ ਘਰ ਵਿਚ ਤਾਂ ਭੋਜਨ ਹੀ ਮਿਲੇਗਾ, ਹੋਰ ਲੋਭ ਤੁਸੀਂ ਫੌਰਨ ਛੱਡ ਦੇਵੋ। ਕਾਹਦੇ ਵਾਸਤੇ ਅਧਿਕ ਤ੍ਰਿਸ਼ਨਾ ਕਰਦੇ ਹੋ, ਅਤੇ ਸਾਡੇ ਪਾਸੋਂ ਧਨ ਲੈਣ ਵਾਸਤੇ ਅੜਦੇ ਹੋ"॥ ੫੪॥

ਐਸੇ ਬਹੁਤ ਭਈ ਤਕਰਾਰ। ਓੜਕ ਦੁਸ਼ਟ ਕਰਤਿ ਭੇ ਰਾਰ।
ਕਹਤਿ ਭਏ 'ਹਮ ਦਿੱਲੀ ਜਾਵਹਿਂ। ਕਰਿ ਫਰਜਾਦ ਤੁਮ ਤੇ ਧਨ ਪਾਵਹਿਂ' ॥੫੫॥

ਇਸ ਤਰ੍ਹਾਂ ਬਹੁਤ ਤਕਰਾਰ ਕੀਤੀ, ਆਖਿਰ ਦੁਸ਼ਟ ਝਗੜਾ ਕਰਨ ਲੱਗ ਪਏ, ਕਹਿਣ ਲੱਗੇ, "ਅਸੀਂ ਦਿੱਲੀ ਜਾਵਾਂਗੇ, ਬਾਦਸ਼ਾਹ ਪਾਸ ਫਰਿਆਦ ਕਰਕੇ ਤੁਹਾਡੇ ਪਾਸੋਂ ਧਨ ਪਾਵਾਂਗੇ"॥ ੫੫॥

ਸਤਿਗੁਰ ਕਹਜੋ 'ਖੁਸ਼ੀ ਸੋਂ ਕਰੋ। ਹਮ ਤੇ ਧਨ ਕੀ ਆਸ ਨ ਧਰੋ'।
ਗਏ ਸਦਨ ਉਠਿ ਮਤਾ ਪਕਾਯੋ। ਦਿੱਲੀ ਜਾਇ ਕਲੰਕ ਸੁ ਪਾਯੋ॥੫੬॥

ਸਤਿਗੁਰੂ ਜੀ ਨੇ ਕਿਹਾ, "ਜੋ ਤੁਹਾਡੀ ਖੁਸ਼ੀ ਹੋਵੇ ਕਰੋ, ਸਾਡੇ ਪਾਸੋਂ ਧਨ ਦੀ ਆਸ ਨਾ ਰੱਖੋ।" ਉੱਠ ਕੇ ਘਰ ਨੂੰ ਚਲੇ ਗਏ ਤੇ ਮੱਤਾ ਪਕਾਇਆ। ਦਿੱਲੀ ਜਾ ਕੇ ਵਡਾ ਕਲੰਕ ਖੱਟਿਆ॥ ੫੬॥

ਚਵਗੱਤੇ ਆਗੇ ਫਰਿਆਦ। ਮੂਰਖ ਕਰਤਿ ਭਏ ਬਹੁ ਬਾਦ।

**ਏਕ ਪਠਾਨ ਗੁਰੂ ਕਾ ਦਾਸ। ਸਭਾ ਮੱਧ ਚਵਗੱਤੇ ਪਾਸ॥ ੫੭॥**

ਚੌਗੱਤੇ (ਮਾਲ ਅਧਿਕਾਰੀ) ਅੱਗੇ ਫਰਿਆਦ ਕੀਤੀ, ਮੂਰਖ ਉਸ ਦੇ ਸਾਹਮਣੇ ਜਾ ਕੇ ਬਹੁਤ ਵਾਦ-ਵਿਵਾਦ ਕਰਨ ਲੱਗੇ। ਓਥੇ ਇਕ ਪਠਾਣ ਗੁਰੂ ਜੀ ਦਾ ਸੇਵਕ ਸਭਾ ਵਿਚ ਚੌਗੱਤੇ ਪਾਸ ਬੈਠਾ ਹੋਇਆ ਸੀ॥ ੫੭॥

**ਸਰਬ ਭੇਦ ਪ੍ਰਗਟਾਵਤਿ ਭਯੋ। ਦੁਸ਼ਟਨ ਕੋ ਝੂਠਾ ਤਿਨ ਕਯੋ।**
**ਲਗੀ ਹੋਨਿ ਤਿਨ ਪਰ ਬਹੁ ਮਾਰ। ਧੱਕੇ ਦੇ ਕਾਢੇ ਦਰਬਾਰੁ॥ ੫੮॥**

ਉਸ ਨੇ ਸਾਰਾ ਅਸਲ ਭੇਦ ਚੌਗੱਤੇ ਸਾਹਮਣੇ ਪ੍ਰਗਟ ਕਰ ਦਿੱਤਾ, ਉਸ ਗੋਂਦੇ ਦੇ ਦੁਸ਼ਟ ਪੁੱਤਰਾਂ ਨੂੰ ਝੂਠਾ ਕਰ ਦਿੱਤਾ। ਉਸੇ ਵੇਲੇ ਸਭਾ ਦੇ ਵਿਚ ਹੀ ਉਨ੍ਹਾਂ ਦੀ ਮਾਰ-ਕੁਟਾਈ ਸ਼ੁਰੂ ਹੋ ਗਈ। ਫਿਰ ਧੱਕੇ ਮਾਰ ਕੇ ਸਭਾ ਵਿਚੋਂ ਬਾਹਰ ਕੱਢ ਦਿੱਤੇ॥ ੫੮॥

**ਬਹੁਤ ਦੁਖੀ ਸਭਿ ਸੌਜ ਗਵਾਈ। ਘਰ ਆਵਤਿ ਲੱਜਾ ਬਹੁ ਪਾਈ।**
**ਰੁਲ ਮਰ ਗਏ ਜੁ ਆਏ ਫੇਰ। ਦੁਖੀ ਭਏ ਜਮੁ ਮਾਰੇ ਘੇਰ॥ ੫੯॥**

ਬਹੁਤ ਦੁਖੀ ਹੋਏ ਅਤੇ ਸਾਰੀ ਸਮੱਗਰੀ ਵੀ ਗਵਾ ਲਈ, ਘਰ ਆ ਗਏ ਅਤੇ ਬਹੁਤ ਸ਼ਰਮਿੰਦੇ ਹੋਏ। ਸਾਰੇ ਰੁਲ-ਰੁਲ ਕੇ ਮਰ ਗਏ ਅਤੇ ਫੇਰ ਨਾ ਆਏ, ਦੁਖੀ ਹੋ ਗਏ ਅਤੇ ਯਮਾਂ ਨੇ ਘੇਰ ਕੇ ਮਾਰ ਦਿੱਤੇ॥ ੫੯॥

**ਏਹੁ ਬ੍ਰਿਤਾਂਤ ਸਭਿਨਿ ਸੁਨਿ ਪਾਯੋ।'ਦੁਸ਼ਟਨਿ ਕੋ ਪ੍ਰਭੁ ਦੰਡ ਦਿਵਾਯੋ'।**
**ਸ੍ਰੀ ਗੁਰ ਰਾਮਦਾਸ ਪ੍ਰਭੁ ਸ੍ਵਾਮੀ। ਕ੍ਰਿਪਾ ਸਿੰਧੁ ਸਭਿ ਅੰਤਰਜਾਮੀ॥੬੦॥**

ਜਦ ਸਾਰਿਆਂ ਨੇ ਇਹ ਬ੍ਰਿਤਾਂਤ ਸੁਣਿਆ ਤਾਂ ਕਹਿਣ ਲੱਗੇ, "ਦੁਸ਼ਟਾਂ ਨੂੰ ਪ੍ਰਭੂ ਨੇ ਦੰਡ ਦਿਵਾਇਆ ਹੈ।" ਸ੍ਰੀ ਗੁਰੂ ਰਾਮਦਾਸ ਜੀ ਪ੍ਰਭੂ ਸਵਾਮੀ, ਜਿਹੜੇ ਕਿਰਪਾ ਦੇ ਸਾਗਰ ਹਨ ਅਤੇ ਹਰ ਪ੍ਰਕਾਰ ਅੰਤਰਜਾਮੀ ਹਨ॥ ੬੦॥

**ਤਾਂਹਿ ਸਮੇਂ ਗੁਰ ਸੇਵ ਮਝਾਰਾ। ਤਤਪਰ ਰਹਤਿ ਹੁਤੇ ਦਰਬਾਰਾ।**
**ਗਉੜੀ ਰਾਗ ਵਾਰ ਕੇ ਅੰਤਰ। ਇਸ ਪਰਿਥਾਇ ਸ਼ਲੋਕ ਸੁਤੰਤਰ॥੬੧॥**

ਉਸ ਸਮੇਂ ਗੁਰੂ ਅਮਰਦਾਸ ਜੀ ਦੀ ਸੇਵਾ ਵਿਚ ਲੱਗੇ ਹੋਏ ਸਨ। ਉਹ ਹਰ ਵੇਲੇ ਦਰਬਾਰ ਵਿਚ ਸੇਵਾ ਹਿਤ ਤਿਆਰ ਰਹਿੰਦੇ ਸਨ। ਗਉੜੀ ਰਾਗ ਦੀ ਵਾਰ ਵਿਚ, ਇਸ ਘਟਨਾ ਬਾਰੇ ਇਕ ਸਲੋਕ ਆਪਣੀ ਇੱਛਾ ਅਨੁਸਾਰ॥ ੬੧॥

**ਉਚਰਤਿ ਭਏ ਭਲੋ ਚਿਤ ਲਾਇ। ਜੋ ਗੁਰ ਕੀ ਮਹਿਮਾ ਪ੍ਰਗਟਾਇ।**
**ਸੁਨਹੁ ਸਿੱਖ ਚਿਤ ਕਰਿ ਸਵਧਾਨ। ਸ੍ਰੀ ਸਤਿਗੁਰੂ ਜੁ ਕੀਨ ਬਖਾਨ॥੬੨॥**

ਭਲਾ ਚਿੱਤ ਲਾ ਕੇ ਉਚਾਰਨ ਕੀਤਾ ਹੈ, ਜਿਸ ਵਿਚੋਂ ਗੁਰੂ ਜੀ ਦੀ ਮਹਿਮਾ ਪ੍ਰਗਟ ਹੁੰਦੀ ਹੈ। ਹੇ ਸਿੱਖ ਭਰਾਵੋ ! ਆਪਣੇ ਚਿੱਤ ਸਾਵਧਾਨ ਕਰਕੇ, ਉਸ ਸਲੋਕ ਨੂੰ ਸੁਣੋ, ਜੋ ਸਤਿਗੁਰੂ ਜੀ ਨੇ ਵਿਖਿਆਨ ਕੀਤਾ ਹੈ॥ ੬੨॥

*ਸਲੋਕ ਮ: ੪॥*

*ਮਲੁ ਜੂਈ ਭਰਿਆ ਨੀਲਾ ਕਾਲਾ ਖਿਧੋਲੜਾ ਤਿਨਿ ਵੇਮੁਖਿ ਵੇਮੁਖੈ ਨੋ ਪਾਇਆ॥*
*ਪਾਸਿ ਨ ਦੇਈ ਕੋਈ ਬਹਣਿ ਜਗਤ ਮਹਿ ਗੂਹ ਪੜਿ ਸਗਵੀ ਮਲੁ ਲਾਇ ਮਨਮੁਖੁ ਆਇਆ॥*
*ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ॥*
*ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ ਸਣੈ ਨਫਰੈ ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ॥*

ਅਗੈ ਸੰਗਤੀ ਕੁੜਮੀ ਵੇਮੁਖੁ ਰਲਣਾ ਨ ਮਿਲੈ
ਤਾ ਵਹੁਟੀ ਭਤੀਜਂੀ ਫਿਰਿ ਆਣਿ ਘਰਿ ਪਾਇਆ॥
ਹਲਤੁ ਪਲਤੁ ਦੋਵੈ ਗਏ ਨਿਤ ਭੁਖਾ ਕੂਕੇ ਤਿਹਾਇਆ॥
ਧਨੁ ਧਨੁ ਸੁਆਮੀ ਕਰਤਾ ਪੁਰਖੁ ਹੈ ਜਿਨਿ ਨਿਆਉ ਸਚੁ ਬਹਿ ਆਪਿ ਕਰਾਇਆ॥
ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਸੋ ਸਾਚੈ ਮਾਰਿ ਪਚਾਇਆ॥
ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ॥੧॥ (ਪੰਨਾ ੩੦੬)

ਉਸ ਬੇਮੁਖ ਮਰਵਾਹੇ ਨੇ ਆਪਣੇ ਸ਼ਰਧਾਹੀਣ ਨੌਕਰ ਨੂੰ ਗੰਦਗੀ ਅਤੇ ਜੂੰਆਂ ਨਾਲ ਭਰੀ ਹੋਈ ਨੀਲੀ ਤੇ ਕਾਲੀ ਖਫਣੀ ਪੁਆ ਦਿੱਤੀ। ਜਗਤ ਵਿਚ ਕੋਈ ਵੀ ਉਸਨੂੰ ਆਪਣੇ ਪਾਸ ਬੈਠਣ ਨਹੀਂ ਸੀ ਦਿੰਦਾ। ਉਹ ਗੰਦਗੀ ਵਿਚ ਡਿਗ ਪਿਆ ਅਤੇ ਵਧੇਰੇ ਗੰਦਗੀ ਨਾਲ ਲਿਬੜ ਕੇ ਮਨਮੁਖ ਵਾਪਸ ਆ ਗਿਆ। ਮਨਮੁਖ ਨੂੰ ਪਰਾਇਆਂ ਨੂੰ ਕਲੰਕਤ ਕਰਨ ਅਤੇ ਪਿੱਠ ਪਿੱਛੇ ਬੁਰਾ ਕਹਿਣ ਲਈ ਭੇਜਿਆ ਗਿਆ ਸੀ, ਪਰ ਓਥੇ ਵੀ ਦੋਹਾਂ ਬੇਮੁਖਾਂ ਦੇ ਮੂੰਹ ਕਾਲੇ ਕੀਤੇ ਗਏ। ਹੇ ਮੇਰੇ ਵੀਰ! ਫੌਰਨ ਜਗਤ ਵਿਚ ਇਹ ਖਬਰ ਫੈਲ ਗਈ ਕਿ ਆਪ-ਹੁਦਰੇ ਗੋਂਦੇ ਦੇ ਪੁੱਤਰ ਸਮੇਤ ਉਸ ਦੇ ਨੌਕਰ ਨੂੰ ਛਿੱਤਰਾਂ ਨਾਲ ਕੁੱਟਿਆ ਗਿਆ ਹੈ। ਡੌਰ-ਭੌਰੇ ਹੋਏ ਸ਼ਰਮ ਦੇ ਮਾਰੇ ਉੱਠ ਕੇ ਆਪਣੇ ਘਰ ਨੂੰ ਆ ਗਏ। ਅੱਗੇ ਤੋਂ ਸੰਗਤਾਂ ਨੇ ਉਸ ਬੇਮੁਖ ਮਨੁੱਖ ਅਤੇ ਉਸ ਦੇ ਕੁੜਮਾਂ ਨਾਲ ਮੇਲ-ਜੋਲ ਬੰਦ ਕਰ ਦਿੱਤਾ। ਤਦ ਉਸ ਦੀ ਪਤਨੀ ਅਤੇ ਭਤੀਜੀ ਨੇ ਮੁੜ ਉਸਨੂੰ ਲਿਆ ਕੇ ਮਕਾਨ ਵਿਚ ਪਾ ਦਿੱਤਾ। ਉਸ ਨੇ ਹੁਣ ਲੋਕ-ਪਰਲੋਕ ਦੋਵੇਂ ਹੀ ਗਵਾ ਲਏ ਹਨ, ਭੁੱਖਾ-ਪਿਆਸਾ ਉਹ ਸਦਾ ਚੀਕਾਂ ਮਾਰਦਾ ਹੈ। ਧੰਨ! ਧੰਨ! ਸਵਾਮੀ ਕਰਤਾ ਪੁਰਖ ਪ੍ਰਭੂ ਹੈ, ਜਿਸ ਨੇ ਇਨਸਾਫ ਦੇ ਆਸਣ ਤੇ ਬੈਠ ਕੇ ਖ਼ੁਦ ਸਚਾ ਫੈਸਲਾ ਕਰਵਾਇਆ ਹੈ। ਜੋ ਵੀ ਪੂਰਨ ਸਤਿਗੁਰੂ ਦੀ ਨਿੰਦਾ ਕਰਦਾ ਹੈ, ਉਸ ਨੂੰ ਸੱਚਾ ਪ੍ਰਭੂ ਦੰਡ ਦੇ ਕੇ ਮਾਰ ਸੁੱਟਦਾ ਹੈ। ਇਹ ਬਚਨ ਉਸ ਨੇ ਆਖਿਆ ਹੈ ਜਿਸ ਨੇ ਸਾਰਾ ਸੰਸਾਰ ਬਣਾਇਆ ਹੈ॥ ੧॥

ਚੌਪਈ- ਰਹਿ ਗਯੋ ਬਾਲਕ ਏਕ ਪਿਛਾਰੀ। ਗੋਂਦੇ ਕੀ ਤ੍ਰਿਯ ਗੁਰੂ ਅਗਾਰੀ।
ਪਛੁਤਾਵਤਿ ਕਰ ਜੋਰਿ ਬਖਾਨੀ। 'ਇਹ ਸਭਿ ਮੰਦ,ਨ ਮਹਿਮਾ ਜਾਨੀ॥੬੩॥

ਗੋਂਦੇ ਦੇ ਖਾਨਦਾਨ ਵਿਚ ਇਕ ਬਾਲਕ ਪਿਛੇ ਰਹਿ ਗਿਆ। ਗੋਂਦੇ ਦੀ ਇਸਤਰੀ ਗੁਰੂ ਜੀ ਪਾਸ ਆ ਕੇ ਪਛੁਤਾਵਾ ਕਰਦੀ ਹੋਈ ਹੱਥ ਜੋੜ ਕੇ ਬੋਲੀ, "ਇਹ ਸਭ ਉਸ ਮਾੜੀ ਮੱਤ ਵਾਲੇ ਮੂਰਖ ਨੇ ਆਪ ਜੀ ਦੀ ਮਹਿਮਾ ਨਹੀਂ ਜਾਣੀ ਹੈ॥ ੬੩॥

ਤੁਮ ਪ੍ਰਤਾਪ ਤੇ ਇਹੁ ਸਭਿ ਹੋਏ। ਕਰੀ ਅਵੱਗਜਾ ਤੁਮ ਸਭਿ ਖੋਏ।
ਰਹਜੋ ਬਾਲ ਇਹੁ ਅਬਹਿ ਪਿਛਾਰੀ। ਰਾਖਹੁ ਕ੍ਰਿਪਾ ਕਰਹੁ ਸੁਖਕਾਰੀ!॥੬੪॥

ਤੁਹਾਡੇ ਪਰਤਾਪ ਕਰਕੇ ਹੀ ਉਸ ਦਾ ਬੁਰਾ ਹਾਲ ਹੋਇਆ ਹੈ, ਤੁਹਾਡੀ ਅਵੱਗਿਆ ਕਰਕੇ ਸਭ ਕੁਝ ਗਵਾ ਲਿਆ, ਹੁਣ ਇਹ ਬਾਲਕ ਹੀ ਪਿੱਛੇ ਰਹਿ ਗਿਆ ਹੈ, ਹੇ ਸੁਖਾਂ ਦੇ ਦਾਤੇ! ਕਿਰਪਾ ਕਰਕੇ ਇਸ ਨੂੰ ਬਚਾ ਲਵੋ॥ ੬੪॥

ਤਿਨਹੁ ਕਰਜੋ ਜਸੁ, ਤਸੁ ਫਲ ਪਾਯੋ। ਅਬ ਰਾਵਰਿ ਕੀ ਸ਼ਰਨੀ ਆਯੋ।
ਸੰਤ ਪ੍ਰਸੰਨ ਸਦਾ ਉਪਕਾਰੀ। ਕਰਹਿਂ ਬੁਰੇ ਕੋ ਭਲਾ ਬਿਚਾਰੀ' ॥੬੫॥

ਉਨ੍ਹਾਂ ਨੇ ਜਿਵੇਂ ਕੀਤਾ ਸੀ, ਉਸ ਤਰ੍ਹਾਂ ਦਾ ਹੀ ਉਨ੍ਹਾਂ ਫਲ ਪਾ ਲਿਆ ਹੈ। ਹੁਣ ਇਹ ਆਪ ਜੀ ਦੀ ਸ਼ਰਨ ਵਿਚ ਆਇਆ ਹੈ, ਸੰਤ ਸਦਾ ਹੀ ਪ੍ਰਸੰਨ ਅਤੇ ਉਪਕਾਰੀ ਹੁੰਦੇ ਹਨ, ਉਹ ਵਿਚਾਰ ਕੇ ਬੁਰੇ ਦਾ ਵੀ ਭਲਾ ਕਰ ਦਿੰਦੇ ਹਨ"॥ ੬੫॥

ਸੁਨਿ ਪ੍ਰਭੁ ਨੇ ਕਰੁਨਾ ਕੋਰ ਰਾਖਜੋ। 'ਇਸ ਤੇ ਬੰਸ ਬ੍ਰਿਧੈ'ਤਬਿ ਭਾਖਜੋ।

ਭਈ ਪ੍ਰਸੰਨ ਸੁ ਗ੍ਰਿਹ ਕੋ ਗਈ। ਕਰੀ ਅਵੱਗਜਾ ਸੋ ਬਖਸ਼ਈ॥ ੬੬ ॥

ਇਹ ਸੁਣ ਕੇ ਸਤਿਗੁਰੂ ਜੀ ਨੇ ਕਿਰਪਾ ਕਰਕੇ ਉਸ ਬਾਲਕ ਨੂੰ ਬਚਾ ਲਿਆ ਅਤੇ ਵਰ ਦਿੱਤਾ, "ਇਸ ਤੋਂ ਵੰਸ ਵਧੇਗੀ।" ਗੋਂਦੇ ਦੀ ਪਤਨੀ ਪ੍ਰਸੰਨ ਹੋ ਕੇ ਆਪਣੇ ਘਰ ਨੂੰ ਗਈ, ਜਿਹੜੀ ਅਵੱਗਿਆ ਕੀਤੀ ਸੀ, ਉਹ ਬਖਸ਼ਾ ਲਈ॥ ੬੬ ॥

*ਪਹਿਲੀ ਰਾਸ ਦਾ ਇਕਾਹਠਵਾਂ ਅਧਿਆਇ ਸਮਾਪਤ ਹੋਇਆ॥ ੬੧॥*

# ਅਧਿਆਇ ਬਾਹਠਵਾਂ

*ਵਿਦਿਆ-ਹੰਕਾਰੀ ਬੇਨੀ ਪੰਡਿਤ, ਫਿਰਿਆ ਅਤੇ ਕਟਾਰਾ*

ਦੋਹਰਾ-ਇਕ ਪੰਡਤਿ ਬੇਨੀ ਹੁਤੋ ਬਿੱਦਜਾ ਬਿਖੇ ਪ੍ਰਬੀਨ।
ਨਜਾਇ ਸ਼ਾਸਤ੍ਰ ਤੇ ਆਦਿ ਜੇ ਰਸਨਾ ਅੱਗ੍ਰ ਸੁ ਕੀਨ॥ ੧ ॥

ਇਕ ਬੇਨੀ ਨਾਮੀ ਪੰਡਿਤ ਹੁੰਦਾ ਸੀ ਜਿਹੜਾ ਵਿਦਿਆ ਵਿਚ ਬੜਾ ਚਤੁਰ ਅਤੇ ਨਿਪੁੰਨ ਸੀ, ਨਿਆਂ ਸ਼ਾਸ਼ਤਰ ਆਦਿ ਗ੍ਰੰਥ ਉਸ ਜ਼ਬਾਨੀ ਯਾਦ ਕੀਤੇ ਹੋਏ ਸਨ॥ ੧॥

*ਚੌਪਈ-* ਦੇਸ਼ ਬਿਦੇਸ਼ਨ ਬਿਖੇ ਹਮੇਸ਼। ਬਿਚਰਤਿ ਬਿੱਦਜਾ ਮਾਨ ਬਿਸ਼ੇਸ਼।
ਜਹਾਂ ਪਠਤਿ ਵਿੱਦਜਾ ਸੁਨਿ ਲੇਹ। ਤਹਿਂ ਪਹੁਚੈ ਚਰਚਾ ਹਿਤ ਏਹੁ॥੨ ॥

ਹਮੇਸ਼ਾਂ ਦੇਸ਼ਾਂ-ਵਿਦੇਸ਼ਾਂ ਵਿਚ ਫਿਰਦਾ ਸੀ ਤੇ ਆਪਣੀ ਵਿਦਿਆ 'ਤੇ ਬਹੁਤ ਮਾਣ ਕਰਦਾ ਸੀ। ਜਿਥੇ ਵੀ ਕਿਤੇ ਵਿਦਿਆ ਪੜ੍ਹੇ ਹੋਏ ਬਾਰੇ ਸੁਣ ਲੈਂਦਾ ਸੀ, ਓਥੇ ਹੀ ਚਰਚਾ ਕਰਨ ਵਾਸਤੇ ਪਹੁੰਚ ਜਾਂਦਾ ਸੀ॥ ੨॥

ਲੋਕ ਬ੍ਰਿੰਦ ਮਹਿਂ ਲਿਖੈ ਪ੍ਰਥਮ ਇਮਿ। 'ਹੋਇ ਪਰਾਜੈ ਚਰਚਾ ਮਹਿਂ ਕਿਮ।
ਤਿਸਕੇ ਪੁਸਤਕ ਛੀਨੈ ਸਾਰੇ। ਜੀਤਨਿ ਹਾਰੋ ਲੇਹਿ ਸੰਭਾਰੇ' ॥ ੩ ॥

ਲੋਕਾਂ ਵਿਚ ਪਹਿਲਾਂ ਹੀ ਲਿਖਕੇ ਇਸ਼ਤਿਹਾਰ ਲਾ ਦਿੰਦਾ ਸੀ, "ਜੇ ਚਰਚਾ ਵਿਚ ਕਿਸੇ ਤਰ੍ਹਾਂ ਕੋਈ ਹਾਰ ਜਾਵੇਗਾ ਤਾਂ ਜਿਤਣ ਵਾਲਾ ਹਾਰਨ ਵਾਲੇ ਦੀਆਂ ਸਾਰੀਆਂ ਕਿਤਾਬਾਂ ਸੰਭਾਲ ਲਵੇਗਾ"॥ ੩॥

ਲੋਕ ਮਿਲਹਿਂ ਬਹੁ ਚਰਚਾ ਮਾਂਹਿ। ਸੁਨੈ ਸਰਬ ਹੀ ਰਿਦੇ ਉਮਾਹਿ।
ਬੇਨੀ ਪੰਡਤ ਜੀਤਹਿ ਜਬਿਹੂੰ। ਦਿਜ ਤੇ ਪੁਸਤਕ ਛੀਨਹਿ ਸਭਿਹੂੰ॥੪ ॥

ਬਹੁਤ ਲੋਕ ਉਸ ਦੀ ਚਰਚਾ ਸੁਣਨ ਵਾਸਤੇ ਹਿਰਦੇ ਵਿਚ ਬੜਾ ਉਤਸ਼ਾਹ ਭਰ ਕੇ ਆਉਂਦੇ ਸਨ। ਜਦ ਬੇਨੀ ਪੰਡਿਤ ਜਿੱਤ ਜਾਂਦਾ ਸੀ ਤਾਂ ਉਹ ਹਾਰੇ ਹੋਏ ਬ੍ਰਾਹਮਣ ਤੋਂ ਸਾਰੀਆਂ ਕਿਤਾਬਾਂ ਖੋਹ ਲੈਂਦਾ ਸੀ॥ ੪॥

ਸੁਨਹਿਂ ਧਨੀ ਨਰ ਧਨ ਅਰਪਾਵਹਿਂ। ਬਹੁ ਕੀਰਤਿ ਕੋ ਕਹੈਂ ਸੁਨਾਵਹਿਂ।
ਇਸ ਬਿਧਿ ਬਹੁਤੇ ਨਗਰ ਮਝਾਰਾ। ਫਿਰਤਿ ਲਦਾਯੋ ਪੁਸਤਕ ਭਾਰਾ॥੫ ॥

ਅਮੀਰ ਲੋਕ ਉਸ ਦੀ ਚਰਚਾ ਸੁਣ ਕੇ ਉਸ ਨੂੰ ਧਨ ਅਰਪਨ ਕਰਦੇ ਸਨ, ਬਹੁਤ ਕੀਰਤੀ ਕਹਿੰਦੇ ਅਤੇ ਸੁਣਦੇ ਸਨ। ਇਸ ਤਰ੍ਹਾਂ ਬਹੁਤ ਨਗਰਾਂ ਵਿਚ ਫਿਰਦਾ ਆਪਣੇ ਨਾਲ ਪੁਸਤਕਾਂ ਦੀ ਵੱਡੀ ਪੰਡ ਲੱਦੀ ਫਿਰਦਾ ਸੀ॥ ੫॥

ਉਸ਼ਟਰ ਏਕ ਲਯੋ ਸੰਗ ਫਿਰਿਹੀ। ਯਾਂ ਤੇ ਬਹੁ ਹੰਕਾਰ ਸੁ ਧਰਿਹੀ।

ਬਿੱਦਜਾਅਰਥੀ ਪਠਿਬੇ ਕਾਰਨ। ਫਿਰਹਿਂ ਸੰਗ ਬਹੁ ਕਰਤਿ ਬਿਚਾਰਨ ॥੬॥

ਪੁਸਤਕਾਂ ਨਾਲ ਲੱਦਿਆ ਹੋਇਆ ਇਕ ਊਠ ਨਾਲ ਲਈ ਫਿਰਦਾ ਸੀ, ਇਸ ਕਰਕੇ ਬਹੁਤ ਹੰਕਾਰ ਧਾਰਨ ਕੀਤਾ ਹੋਇਆ ਸੀ। ਕਈ ਵਿਦਿਆਰਥੀ ਉਸ ਪਾਸੋਂ ਵਿਦਿਆ ਪੜ੍ਹਨ ਵਾਸਤੇ ਉਸ ਦੇ ਨਾਲ ਫਿਰਦੇ ਸਨ॥ ੬॥

'ਮੈਂ ਦਿਗਬਿਜੈ ਕਰੌਂ ਛਿਤਿ ਫਿਰਿਕੈ। ਕੋ ਠਹਿਰਹਿ ਬਿਦਜਾ ਸੰਗ ਅਰਕੈ?।
ਮਮ ਸਮ ਅਪਰ ਨਹੀਂ ਜਗ ਕੋਇ'। ਇਮਿ ਹੰਕਾਰ ਰਿਦੇ ਭਰਿ ਸੋਇ ॥੭॥

ਬੇਨੀ ਪੰਡਿਤ ਕਹਿੰਦਾ ਸੀ, "ਮੈਂ ਧਰਤੀ ਤੇ ਫਿਰ ਕੇ ਦਿਗਵਿਜੇ ਪ੍ਰਾਪਤ ਕਰਾਂਗਾ, ਵਿਦਿਆ ਵਿਚ ਮੇਰੇ ਅੱਗੇ ਕੋਈ ਵੀ ਠਹਿਰ ਨਹੀਂ ਸਕੇਗਾ, ਇਸ ਜਗ ਵਿਚ ਮੇਰੇ ਵਰਗਾ ਹੋਰ ਕੋਈ ਨਹੀਂ ਹੈ", ਇਸ ਤਰ੍ਹਾਂ ਦਿਲ ਵਿਚ ਹੰਕਾਰ ਨਾਲ ਭਰਿਆ ਹੋਇਆ ਸੀ॥ ੭॥

ਸਹਿਜ ਸੁਭਾਇਕ ਬਿਚਰਤਿ ਆਵਾ। ਡੇਰੋ ਗੋਇੰਦਵਾਲ ਸੁ ਪਾਵਾ।
ਤਹਿਂ ਸਤਿਗੁਰ ਕੀ ਸੁਨਿਕੈ ਕੀਰਤਿ। ਬਹੁ ਨਿਰਮਲ ਸਭਿ ਜਗ ਬਿਸਤੀਰਤਿ ॥੮॥

ਫਿਰਦਾ ਤੁਰਦਾ ਸਹਿਜ ਸੁਭਾਅ ਗੋਇੰਦਵਾਲ ਆ ਗਿਆ, ਏਥੇ ਆ ਕੇ ਉਸ ਆਪਣਾ ਡੇਰਾ ਲਾ ਲਿਆ। ਓਥੇ ਆ ਕੇ ਸਤਿਗੁਰੂ ਜੀ ਦੀ ਬਹੁਤ ਨਿਰਮਲ ਕੀਰਤੀ ਸੁਣੀ, ਜਿਹੜੀ ਸਾਰੇ ਜਗਤ ਵਿਚ ਫੈਲ ਰਹੀ ਸੀ॥ ੮॥

ਚਹਤਿ ਦੇਖਿਬੇ ਰਿਦੇ ਉਮਾਹੂ। ਵਹਿਰ ਗੁਰੂ ਆਏ ਛਿਨ ਤਾਂਹੂ।
ਸਥਿਤ ਬਾਪਿ ਕਾ ਨਿਕਟ ਸਥਾਨ। ਦਰਸਹਿਂ ਨਰ ਬੈਠੇ ਗੁਨ ਖਾਨਿ ॥੯॥

ਗੁਰੂ ਜੀ ਦੇ ਦਰਸ਼ਨ ਕਰਨ ਦਾ ਦਿਲ ਵਿਚ ਬੜਾ ਉਤਸ਼ਾਹ ਸੀ, ਉਸ ਸਮੇਂ ਗੁਰੂ ਜੀ ਵੀ ਬਾਹਰ ਆ ਕੇ ਬਾਉਲੀ ਦੇ ਨੇੜੇ ਆਪਣੇ ਸਥਾਨ ਤੇ ਬਿਰਾਜਮਾਨ ਸਨ। ਸ਼ਰਧਾਲੂ, ਗੁਣਾਂ ਦੀ ਖਾਨ ਭਾਵ ਗੁਰੂ ਜੀ ਦੇ ਦਰਸ਼ਨ ਕਰ ਰਹੇ ਸਨ॥ ੯॥

ਆਏ ਵਹਿਰ ਜਾਨਿ ਮਨ ਮਾਂਹੀ। ਉਠਿ ਪੰਡਤਿ ਆਯੋ ਪ੍ਰਭੁ ਪਾਹੀ।
ਸਾਦਰ ਸਤਿਗੁਰ ਨਿਕਟ ਬਿਠਾਯਹੁ। ਕੁਸ਼ਲ ਖੇਮ ਬੂਝੀ ਹਰਖਾਯਹੁ ॥੧੦॥

ਮਨ ਵਿਚ ਇਹ ਜਾਣ ਕੇ ਕਿ ਗੁਰੂ ਜੀ ਬਾਹਰ ਬੈਠੇ ਹਨ ਤਾਂ ਪੰਡਿਤ ਬੇਨੀ ਵੀ ਗੁਰੂ ਜੀ ਪਾਸ ਆ ਗਿਆ। ਗੁਰੂ ਜੀ ਨੇ ਬੜੇ ਆਦਰ ਨਾਲ ਆਪਣੇ ਪਾਸ ਬਿਠਾਇਆ, ਸੁਖ ਸਾਂਦ ਪੁੱਛ ਕੇ ਪ੍ਰਸੰਨ ਕੀਤਾ॥ ੧੦॥

ਤਬਿ ਸੰਗਤ ਬਹੁ ਦਰਸ਼ਨ ਕਰੈ। ਬੰਦਹਿ ਚਰਨ ਉਪਾਇਨ ਧਰੈ।
ਚਿਤ ਬਾਂਛਤਿ ਸਤਿਗੁਰ ਤੇ ਪਾਵੈਂ। ਹਿਤ ਪ੍ਰਲੋਕ ਗਤਿ ਰਿਦੈ ਮਨਾਵੈਂ ॥੧੧॥

ਉਸ ਸਮੇਂ ਬਹੁਤ ਸੰਗਤ ਗੁਰੂ ਜੀ ਦੇ ਦਰਸ਼ਨ ਕਰ ਰਹੀ ਸੀ, ਨਮਸਕਾਰ ਕਰਕੇ ਚਰਨਾਂ ਤੇ ਨਜ਼ਰਾਨੇ ਧਰ ਰਹੇ ਸਨ। ਮੂੰਹ ਮੰਗੀਆਂ ਮੁਰਾਦਾਂ ਸਤਿਗੁਰੂ ਪਾਸੋਂ ਪਾਉਂਦੇ ਸਨ, ਪਰਲੋਕ ਦੀ ਗਤੀ ਵਾਸਤੇ ਹਿਰਦੇ ਵਿਚ ਮੰਨਤਾਂ ਮਨਾਉਂਦੇ ਸਨ॥ ੧੧॥

ਬੇਨੀ ਪੰਡਤ ਦੇਖਿ ਸਭਿਨਿ ਕੋ। ਮਨ ਹੰਕਾਰਤਿ ਕਰਜੋ ਬਚਨ ਕੋ।
'ਤਪ,ਤੀਰਥ,ਬ੍ਰਤ,ਦਾਨ ਮਹਾਂਨਾ। ਇੱਤਜਾਦਿਕ ਸ਼ੁਭ ਕਰਮ ਸੁਜਾਨਾ ॥੧੨॥

ਸਾਰਿਆਂ ਨੂੰ ਇਸ ਤਰ੍ਹਾਂ ਕਰਦਿਆਂ ਵੇਖ ਕੇ ਬੇਨੀ ਪੰਡਿਤ ਨੇ ਮਨ ਵਿਚ ਹੰਕਾਰ ਧਾਰਨ ਕਰਕੇ ਕਿਹਾ, "ਤਪ, ਤੀਰਥ, ਵਰਤ ਅਤੇ ਦਾਨ ਮਹਾਨ ਕਾਰਜ ਹਨ, ਇਸ ਤਰ੍ਹਾਂ ਦੇ ਕਈ ਸ਼ੁਭ ਅਤੇ ਸ੍ਰੇਸ਼ਟ ਕਰਮ ਹਨ॥ ੧੨॥

ਨਿਰਮਲ ਅੰਤਹਕਰਨ ਕਰੰਤੇ। ਤੌ ਮਾਨਵ ਸ਼ੁਭ ਗਤੀ ਲਹੰਤੇ।
ਤੁਮਰੇ ਪੰਥ ਬਿਖੈ ਇਹੁ ਨਾਂਹੀ। ਕੁਤੋ ਪਰਮਗਤਿ ਇਹੁ ਨਰ ਪਾਹੀਂ ? ॥੧੩॥

ਇਹ ਕਰਮ ਹਿਰਦੇ ਨੂੰ ਨਿਰਮਲ ਕਰਦੇ ਹਨ, ਜਿਸ ਕਾਰਨ ਮਨੁੱਖ ਸ਼ੁਭ ਗਤੀ ਪ੍ਰਾਪਤ ਕਰਦਾ ਹੈ। ਤੁਹਾਡੇ ਪੰਥ ਵਿਚ ਇਹ ਕੁਝ ਨਹੀਂ ਹੈ, ਇਹ ਮਨੁੱਖ ਪਰਮਗਤੀ ਕਿਥੋਂ ਪਾਉਣਗੇ ?॥ ੧੩॥

ਜੇ ਇਨ ਭਲਾ ਕਰਨ ਤੁਮ ਚਾਹੋ। ਅਸ ਉਪਦੇਸ਼ ਦੇਹੁ ਦੁਖ ਦਾਹੋ।
ਤਪ ਆਦਿਕ ਮਹਿਂ ਜੋਰਹੁ ਇਨਕੋ। ਇਸ ਬਿਧਿ ਬਿਮਲ ਕਰਹੁ ਇਨ ਮਨ ਕੋ॥੧੪॥

ਜੇ ਇਨ੍ਹਾਂ ਦਾ ਤੁਸੀਂ ਭਲਾ ਕਰਨਾ ਚਾਹੁੰਦੇ ਹੋ, ਇਨ੍ਹਾਂ ਨੂੰ ਇਸ ਤਰ੍ਹਾਂ ਦਾ ਦੁੱਖਾਂ ਨੂੰ ਨਾਸ਼ ਕਰਨ ਵਾਲਾ ਉਪਦੇਸ਼ ਦੇਵੋ। ਤਪ ਆਦਿ ਨਾਲ ਇਨ੍ਹਾਂ ਨੂੰ ਜੋੜੋ, ਇਸ ਤਰੀਕੇ ਨਾਲ ਇਨ੍ਹਾਂ ਦੇ ਮਨ ਨੂੰ ਨਿਰਮਲ ਕਰੋ॥ ੧੪॥

ਉਪਦੇਸ਼ਹੁ ਸ਼ਾਸਤ੍ਰਨ ਕੋ ਮਤਿ ਜਿਮ। ਇਨ ਕੀ ਛੇਮ ਹੋਤਿ ਕਹੀਅਹਿ ਤਿਮ।
ਸੁਨਿ ਪੰਡਿਤ ਤੇ ਗੁਰੂ ਪ੍ਰਬੀਨ। ਹੰਕਾਰਤਿ ਕੋ ਉੱਤਰ ਦੀਨ॥ ੧੫॥

ਇਨ੍ਹਾਂ ਨੂੰ ਉਸ ਤਰ੍ਹਾਂ ਉਪਦੇਸ਼ ਦੇਵੋ ਜਿਵੇਂ ਸ਼ਾਸਤਰਾਂ ਦਾ ਮੱਤ ਹੈ, ਇਨ੍ਹਾਂ ਦੇ ਕਲਿਆਣ ਵਾਸਤੇ ਉਸ ਤਰ੍ਹਾਂ ਕਹੋ। ਬੇਨੀ ਪੰਡਿਤ ਪਾਸੋਂ ਇਹ ਗੱਲ ਸੁਣ ਕੇ ਨਿਪੁੰਨ ਅਤੇ ਪੂਰਨ ਗੁਰੂ ਜੀ ਨੇ ਹੰਕਾਰੀ ਨੂੰ ਉੱਤਰ ਦਿੱਤਾ॥ ੧੫॥

'ਤਪ ਆਦਿਕ ਮਖ ਕਰਿਬੇ ਕਰਮ। ਇਹ ਤੋ ਤੀਨ ਜੁਗਨ ਕੋ ਧਰਮ।
ਅਬਿ ਜੇ ਨਰ ਹੋਏ ਕਲਿ ਮਾਂਹੀ। ਕਿਸੂ ਕਰਨ ਕੀ ਸਮਰਥ ਨਾਂਹੀ॥੧੬॥

"ਤਪ ਆਦਿਕ ਤੇ ਯੱਗ ਦੇ ਜਿਹੜੇ ਕਰਮ ਹਨ, ਇਹ ਪਹਿਲੇ ਹੋਏ ਤਿੰਨ ਯੁਗਾਂ ਭਾਵ ਸਤਿਜੁਗ, ਤ੍ਰੇਤਾ ਅਤੇ ਦੁਆਪੁਰ ਆਦਿ ਦੇ ਕਰਮ ਸਨ, ਹੁਣ ਜਿਹੜੇ ਲੋਕ ਕਲਿਯੁਗ ਵਿਚ ਰਹਿੰਦੇ ਹਨ, ਉਨ੍ਹਾਂ ਵਾਸਤੇ ਇਹ ਤਪ ਅਤੇ ਯੱਗ ਆਦਿ ਕਿਸੇ ਤਰ੍ਹਾਂ ਵੀ ਗਤੀ ਦੇਣ ਦੇ ਸਮਰੱਥ ਨਹੀਂ ਹਨ॥ ੧੬॥

ਬਿਨਾ ਅੰਨ ਤੇ ਪ੍ਰਾਨ ਬਿਨਾਸੈਂ। ਕਿਮਿ ਤਪ ਕਰਹਿਂ ਜਾਇ ਬਨਬਾਸੈਂ।
ਦਰਬ ਨਹੀਂ ਅਰ ਬਲੁ ਕਛੁ ਨਾਂਹੀ। ਕਹਾਂ ਸ਼ਕਤਿ ਮਖ ਕਰਿਬੇ ਮਾਂਹੀ॥੧੭॥

ਅੰਨ ਤੋਂ ਬਗੈਰ ਪ੍ਰਾਣ ਨਾਸ਼ ਹੋ ਜਾਂਦੇ ਹਨ, ਫਿਰ ਇਹ ਵਣਾਂ ਵਿਚ ਜਾ ਕੇ ਕਿਵੇਂ ਤਪ ਕਰ ਸਕਦੇ ਹਨ, ਧਨ ਨਹੀਂ ਹੈ ਅਤੇ ਕੁਝ ਸ਼ਕਤੀ ਵੀ ਨਹੀਂ ਹੈ, ਇਹ ਯੱਗ ਕਰਨ ਵਾਸਤੇ ਕਿਥੋਂ ਸ਼ਕਤੀ ਲਿਆਉਣਗੇ॥ ੧੭॥

ਕਰਮ ਕਾਂਡ ਮਹਿਂ ਜੇ ਅਬਿ ਲਾਗੈਂ। ਕਿਮਿ ਹੁਇ ਆਵੈ ਸਭਿ ਦਿਨ ਭਾਗੈਂ।
ਦੁਸਕਰ ਸੌਚ ਆਦਿ ਕੋ ਕਰਨੋ। ਖਾਨ ਪਾਨ ਬਿਧਿ ਤੈਸੀ ਬਰਨੋ॥੧੮॥

ਅਜ ਦੇ ਯੁੱਗ ਵਿਚ ਜੇ ਮਨੁੱਖ ਕਰਮ ਕਾਂਡ ਵਿਚ ਲੱਗ ਜਾਵੇ ਤਾਂ ਕਿਵੇਂ ਕਰਮ ਕਾਂਡ ਪੂਰਾ ਹੋਵੇਗਾ, ਕਿਉਂਕਿ ਮਨੁੱਖ ਦਾ ਸਾਰਾ ਦਿਨ ਤਾਂ ਉਪਜੀਵਕਾ ਮਗਰ ਦੌੜਦਿਆਂ ਗੁਜ਼ਰ ਜਾਂਦਾ ਹੈ। ਪਵਿੱਤ੍ਰਤਾ ਆਦਿ ਦਾ ਕਰਨਾ ਵੀ ਬਹੁਤ ਮੁਸ਼ਕਲ ਹੈ, ਜਿਵੇਂ ਖਾਣ-ਪੀਣ ਦੀ ਵਿਧੀ ਵਰਣਨ ਕੀਤੀ ਗਈ ਹੈ॥ ੧੮॥

ਇਮਿ ਅਸ਼ਕਤਿ ਨਰ ਜਾਨਹੁ ਸਬੈ। ਪ੍ਰਿਥਮ ਧਰਮ ਕਿਮਿ ਹੋਵਹਿਂ ਅਬੈ।
ਤਿਨ ਕੋ ਕਰਤਜੋ ਸੁਖ ਦੁਖ ਪਾਵੈਂ। ਸੁਰਗ ਬਿਖੈ ਕਬਿ ਨਰਕ ਸਿਧਾਵੈਂ॥੧੯॥

ਸਾਰੇ ਸ਼ਕਤੀ ਰਹਿਤ ਮਨੁੱਖ ਇਸ ਤਰ੍ਹਾਂ ਜਾਣਦੇ ਹਨ, ਪਹਿਲਾਂ ਵਾਲਾ ਧਰਮ ਹੁਣ ਕਿਵੇਂ ਹੋਏ, ਉਸ ਨੂੰ ਕਰਦਿਆਂ ਦੁਖ-ਸੁਖ ਪਾਉਂਦੇ ਹਨ, ਸੁਰਗ ਲਭਦੇ ਲਭਦੇ ਨਰਕਾਂ ਵਿਚ ਚਲੇ ਜਾਣਗੇ॥ ੧੯॥

ਅਬਿਚਲ ਪਦਵੀ ਪਾਇ ਨ ਕੋਊ। ਹੰਤਾ ਸਹਤ ਕਰਮ ਸ਼ੁਭ ਜੋਊ।
ਖੇਦ ਬਹੁਤ ਫਲ ਥੋਰੋ ਪਾਇ। ਨਾਸ਼ਵੰਤ ਜੋ ਇਹੁ ਸਮੁਦਾਇ॥ ੨੦॥

ਕਰਮ ਕਾਂਡ ਨਾਲ ਪੂਰਨ ਪਦਵੀ ਕੋਈ ਨਹੀਂ ਪਾ ਸਕਦਾ, ਕਿਉਂਕਿ ਜਿਹੜੇ ਇਹ ਸ਼ੁਭ ਕਰਮ ਹਨ ਉਹ ਹੰਕਾਰ ਸਹਿਤ ਹਨ। ਕਰਮ ਕਾਂਡ ਰਾਹੀਂ ਖੇਚਲ ਬਹੁਤ ਹੈ, ਪਰ ਫਲ ਥੋੜ੍ਹਾ ਪ੍ਰਾਪਤ ਹੁੰਦਾ ਹੈ। ਇਹ ਸਾਰੇ ਨਾਸ਼ਵੰਤ ਹਨ॥ ੨੦॥

ਅਬਿ ਕਲਜੁਗ ਕੋ ਸਮੋ ਸੁ ਆਵਾ। ਜਿਸਕੋ ਰਾਜ ਤਿਸੀ ਕੋ ਨਜਾਵਾ।
ਤਪ ਆਦਿਕ ਸ਼ੁਭ ਕਰਮ ਮਹਾਨੇ। ਗੁਰ ਸੇਵਾ ਕੇ ਹ੍ਵੈ ਨ ਸਮਾਨੇ॥੨੧॥

ਹੁਣ ਜੋ ਕਲਜੁਗ ਦਾ ਸਮਾਂ ਆਇਆ ਹੈ ਇਸ ਵਿਚ ਜਿਸ ਦਾ ਰਾਜ ਹੈ ਉਸ ਦਾ ਹੀ ਇਨਸਾਫ ਹੈ, ਤਪ ਆਦਿ ਜਿਹੜੇ ਮਹਾਨ ਸ਼ੁਭ ਕਰਮ ਹਨ, ਇਹ ਗੁਰੂ ਸੇਵਾ ਦੇ ਬਰਾਬਰ ਨਹੀਂ ਹਨ॥ ੨੧॥

ਸੱਤਿਨਾਮ ਕੋ ਸਿਮਰਨ ਸਾਰ। ਭੁਕਤਿ ਮੁਕਤਿ ਦੇ ਮਹਿਦ ਉਦਾਰ।
ਸਿਮਰਨ ਸ੍ਰਵਨ ਭਗਤਿ ਬਡਿਆਈ। ਇਸ ਸਮ ਕਲਿ ਨਹਿਂ ਆਨ ਬਡਾਈ॥੨੨॥

ਸਤਿਨਾਮ ਦੇ ਸਿਮਰਨ ਦਾ ਜੋ ਫਲ ਹੈ, ਉਸ ਨਾਲ ਉੱਤਮ ਭੁਕਤੀ-ਮੁਕਤੀ ਪ੍ਰਾਪਤ ਹੁੰਦੀ ਹੈ। ਪ੍ਰਭੂ ਦੇ ਸੱਚੇ ਨਾਮ ਦਾ ਸਿਮਰਨ ਕਰਨਾ ਅਤੇ ਆਪਣੇ ਕੰਨਾਂ ਨਾਲ ਸੁਣਨਾ ਭਗਤੀ ਦੀ ਵਡਿਆਈ ਹੈ, ਕਲਿਜੁਗ ਵਿਚ ਇਸ ਬਰਾਬਰ ਹੋਰ ਕੋਈ ਉਪਾਅ ਨਹੀਂ ਹੈ॥ ੨੨॥

ਇਸ ਬਿਨ ਮੁਕਤਿ ਨ ਕੋਈ ਪਾਵੈ। ਜਜੋਂ ਸਿਕਤਾ ਤੇ ਤੇਲ ਨ ਆਵੈ।
ਤਪ ਬ੍ਰਤ ਆਦਿਕ ਜੇ ਆਚਾਰ। ਫੋਕਟ ਨਾਮ ਬਿਹੀਨ ਅਸਾਰ॥੨੩॥

ਇਸ ਬਗੈਰ ਕੋਈ ਵੀ ਮੁਕਤੀ ਨਹੀਂ ਪਾ ਸਕਦਾ, ਜਿਵੇਂ ਰੇਤ ਵਿਚੋਂ ਤੇਲ ਨਹੀਂ ਨਿਕਲ ਸਕਦਾ। ਤਪ, ਵਰਤ ਆਦਿਕ ਜਿਹੜੇ ਹੋਰ ਉਪਚਾਰ ਹਨ, ਨਾਮ ਤੋਂ ਬਿਨਾਂ ਉਹ ਨਿਸ਼ਫਲ ਅਤੇ ਫੋਕੇ ਹਨ॥ ੨੩॥

ਔਰ ਕਹਾਂ ਲਗ ਕਹੌਂ ਬਨਾਈ। ਅਪਰ ਬਿਪਰਜੈ ਹੁਇ ਸਭਿ ਜਾਈ।
ਸਿਮਰਹਿਂ ਨਾਮ ਹਰਹਿਂ ਹੰਕਾਰ। ਕਰਮਨ ਮਹਿਂ ਇਹੁ ਬਧਹਿ ਉਦਾਰ॥੨੪॥

ਹੋਰ ਕਿਥੋਂ ਤਕ ਬਣਾ ਕੇ ਕਹਾਂ, ਹੋਰ ਕਰਮ ਆਦਿ ਉਲਟੇ ਪੈਂਦੇ ਹਨ, ਭਾਵ ਹੰਕਾਰ ਵਧਾ ਕੇ ਜਨਮ ਮਰਨ ਦੇ ਗੇੜ ਵਿਚ ਪਾ ਦਿੰਦੇ ਹਨ। ਨਾਮ ਸਿਮਰਨ ਨਾਲ ਹੰਕਾਰ ਦੂਰ ਹੁੰਦਾ ਹੈ, ਪਰ ਕਰਮ ਕਾਂਡ ਵਿਚ ਇਹ ਬਹੁਤ ਵਧਦਾ ਹੈ॥ ੨੪॥

ਸੋ ਹੰਕਾਰ ਹੈ ਦੂਸ਼ਨ ਮੂਲ। ਗਤਿ ਕਾਂਖੀ ਧਾਰਹਿ ਨਹਿਂ ਭੂਲ।
ਤੁਮ ਬਿੱਦਜਾ ਪਢਿ ਗਹੀ ਮਸਾਲ। ਅਪਰਨ ਕਰਹੁ ਪ੍ਰਕਾਸ਼ ਬਿਸਾਲ॥੨੫॥

ਇਸ ਕਰਕੇ ਹੰਕਾਰ ਹੀ ਦੂਸ਼ਨਾ (ਪਾਪਾਂ) ਦਾ ਮੂਲ ਹੈ, ਮੁਕਤੀ ਚਾਹਵਾਨ ਇਸ ਨੂੰ ਭੁਲਕੇ ਵੀ ਧਾਰਨ ਨਾ ਕਰੇ। ਤੁਸੀਂ ਵਿਦਿਆ ਪੜ੍ਹਕੇ ਚਾਨਣ ਦੀ ਮਸਾਲ ਫੜੀ ਹੈ, ਇਸ ਵਿਦਿਆ ਦਾ ਦੂਸਰੇ ਮਨੁੱਖਾਂ ਵਿਚ ਵੀ ਪ੍ਰਕਾਸ਼ ਕਰੋ॥ ੨੫॥

ਆਪ ਅੰਧੇਰੇ ਮਹਿਂ ਗਿਰ ਪਰੋ। ਔਰਨ ਕਹੋ 'ਜਗਤ ਤੁਮ ਤਰੋ।
ਉਰ ਹੰਕਾਰ ਤੋਹਿ ਅਬਿ ਐਸੇ। ਬਿਜੈ ਤ੍ਰਿਲੋਕੀ ਠਾਨੀ ਜੈਸੇ॥ ੨੬॥

ਆਪ ਹਨੇਰੇ ਵਿਚ ਡਿੱਗ ਪੈਂਦੇ ਹੋ ਤੇ ਹੋਰਨਾਂ ਨੂੰ ਕਹਿੰਦੇ ਹੋ, "ਤੁਸੀਂ ਜਗਤ ਨੂੰ ਤਰੋ।" ਤੇਰੇ ਹਿਰਦੇ ਵਿਚ ਹੁਣ ਇਸ ਤਰ੍ਹਾਂ ਦਾ ਹੰਕਾਰ ਭਰਿਆ ਹੈ, ਜਿਵੇਂ ਤੁਸੀਂ ਤਿੰਨਾਂ ਲੋਕਾਂ ਨੂੰ ਜਿੱਤਣ ਦਾ ਪੱਕਾ ਇਰਾਦਾ ਕੀਤਾ ਹੋਇਆ ਹੈ॥ ੨੬॥

ਮਨ ਨਹਿਂ ਜੀਤਜੋ ਸ਼ੱਤ੍ਰੂ ਬਿਸਾਲਾ॥ ਅਪਰ ਜੀਤਬੇ ਕਜਾ ਫਲ ਪਾਲਾ।
ਸਿੱਖਜ ਹਜਾਰੋਂ ਤਰੇ ਹਮਾਰੇ। ਸੱਤਜਨਾਮ ਜਪ ਨਿਰਹੰਕਾਰੇ॥ ੨੭॥

ਆਪਣਾ ਮਨ ਨਹੀਂ ਜਿਤਿਆ ਤੇ ਬਹੁਤ ਦੁਸ਼ਮਣ ਬਣਾ ਲਏ ਹਨ। ਹੋਰਨਾਂ ਨੂੰ ਜਿੱਤ ਕੇ ਕੀ ਫਲ ਪਾ ਲਿਆ ਹੈ ? ਸਾਡੇ ਹਜ਼ਾਰਾਂ ਸਿੱਖ ਤਰ ਗਏ ਹਨ, ਸਤਿਨਾਮ ਦਾ ਸਿਮਰਨ ਕਰਕੇ ਹੰਕਾਰ ਰਹਿਤ ਹੋ ਗਏ ਹਨ॥ ੨੭॥

ਪੰਡਿਤ ਡੂਬੇ ਗਿਨਤੀ ਮਾਂਹੀ। ਉਰ ਹੰਕਾਰ ਧਾਰ ਬਹਿ ਜਾਹੀਂ'।
ਸੁਨਿ ਪੰਡਿਤ ਨੇ ਰਿਦੇ ਬਿਚਾਰਾ। 'ਬਿੱਦ੍ਯਾ ਮਹਿਂ ਹੋਵਤਿ ਹੰਕਾਰਾ ॥੨੮॥

ਪੰਡਿਤ ਸੋਚਾਂ ਵਿਚ ਡੁੱਬੇ ਹਿਰਦੇ ਵਿਚ ਹੰਕਾਰ ਧਾਰ ਕੇ, ਹਿਰਦੇ ਦੀ ਹੰਕਾਰ ਦੀ ਧਾਰਾ ਵਿਚ ਰੁੜ ਜਾਂਦੇ ਹਨ।" ਇਹ ਸੁਣ ਕੇ ਪੰਡਿਤ ਨੇ ਦਿਲ ਵਿਚ ਵਿਚਾਰ ਕੀਤੀ, "ਵਿਦਿਆ ਕਰਕੇ ਮੈਨੂੰ ਹੰਕਾਰ ਹੋ ਗਿਆ ਹੈ॥ ੨੮॥

ਨਿਰ ਹੰਕਾਰ ਪਰਮਪਦ ਪਾਵੈ। ਸੱਤਜਨਾਮ ਜਪ ਦੋਸ਼ ਨਸਾਵੈ।
ਯਾਂਤੇ ਜਥਾ ਜੋਗ ਗੁਰ ਬਾਨੀ। ਮੈਂ ਪਾਵੌਂ ਕਛੁ ਹੁਇ ਨਿਰਮਾਨੀ' ॥੨੯॥

ਜਿਹੜੇ ਨਿਰ-ਹੰਕਾਰ ਹੋ ਜਾਂਦੇ ਹਨ ਉਹ ਪਰਮ ਪਦਵੀ ਪਾਉਂਦੇ ਹਨ, ਸਤਿਨਾਮ ਜਪ ਕੇ ਆਪਣੇ ਪਾਪਾਂ ਨੂੰ ਦੂਰ ਕਰਦੇ ਹਨ। ਇਸ ਕਰਕੇ ਗੁਰੂ ਜੀ ਦੇ ਬਚਨ ਸੱਚੇ ਭਾਵ ਯਥਾਰਥ ਹਨ, ਮੈਂ ਵੀ ਕੁਝ ਹੰਕਾਰ ਰਹਿਤ ਹੋ ਕੇ ਪਾਵਾਂਗਾ" ॥ ੨੯॥

ਗੁਰ ਦਰਸ਼ਨ ਤੇ ਮਾਰਗ ਸੂਝਾ। ਭਯੋ ਦੀਨ ਉਪਦੇਸ਼ਹਿਂ ਬੂਝਾ।
ਮੈਂ ਬਿੱਦਜਾ ਬਹੁ ਪਠੀ ਬਿਚਾਰੇ। ਤਜੋਂ ਤਜੋਂ ਮਮ ਉਰ ਬਧਜੋ ਹੰਕਾਰੇ ॥੩੦॥

ਗੁਰੂ ਜੀ ਦੇ ਦਰਸ਼ਨ ਕਰਨ ਨਾਲ ਮਾਰਗ ਦਾ ਪਤਾ ਲੱਗਾ, ਦੀਨ ਹੋ ਕੇ ਉਪਦੇਸ਼ ਬਾਰੇ ਪੁਛਿਆ, 'ਮੈਂ ਵਿਦਿਆ ਬਹੁਤ ਪੜ੍ਹੀ ਅਤੇ ਵਿਚਾਰੀ ਹੈ, ਤਿਵੇਂ ਤਿਵੇਂ ਮੇਰੇ ਦਿਲ ਵਿਚ ਹੰਕਾਰ ਵਧਦਾ ਗਿਆ ਹੈ॥ ੩੦॥

ਯਾਂਤੇ ਹਰਿ ਕੀ ਭਗਤਿ ਨ ਹੋਈ। ਕਰਤਿ ਰਹਜੋ ਖਟਕਰਮ ਜਿ ਸੋਈ।
ਚਰਚਾ ਕਰਿ ਮਿਥਜਾ ਅਭਿਮਾਨੀ। ਸਤਿਸੰਗਤਿ ਪ੍ਰਭੁ ਗਤਿ ਨਹਿਂ ਜਾਨੀ ॥੩੧॥

ਇਸ ਕਰਕੇ ਮੈਂ ਭਗਵਾਨ ਦੀ ਭਗਤੀ ਨਹੀਂ ਕਰ ਸਕਿਆ ਜਿਹੜੇ ਕਰਮ ਕਾਂਡ ਸਨ, ਉਨ੍ਹਾਂ ਨੂੰ ਹੀ ਕਰਦਾ ਰਿਹਾ ਹਾਂ। ਵਿਦਵਾਨਾਂ ਨਾਲ ਚਰਚਾ ਕਰ-ਕਰ ਕੇ ਮੈਂ ਹੰਕਾਰੀ ਹੋ ਗਿਆ ਹਾਂ, ਸਤ-ਸੰਗਤ ਅਤੇ ਪ੍ਰਭੂ ਦੀ ਗਤੀ ਨਹੀਂ ਜਾਣੀ ਹੈ॥ ੩੧॥

ਤੁਮਰੇ ਬਚ ਪ੍ਰਤਾਪ ਮੈਂ ਜਾਨਜੋ। ਅਪਨੋ ਰਿਦਾ ਦ੍ਰਵਤ ਪਹਿਚਾਨਜੋ।
ਕਰੁਨਾ ਕਰਹੁ ਦੇਹੁ ਉਪਦੇਸ਼। ਕਾਟਹੁ ਮੇਰੇ ਮਹਾਂ ਕਲੇਸ਼॥ ੩੨॥

ਤੁਹਾਡੇ ਬਚਨਾਂ ਦੇ ਪ੍ਰਤਾਪ ਸਦਕਾ ਮੈਂ ਪਰਮੇਸ਼ਰ ਦਾ ਰਸਤਾ ਜਾਣ ਲਿਆ ਹੈ ਅਤੇ ਆਪਣਾ ਹਿਰਦਾ ਕੋਮਲ ਹੁੰਦਾ ਪਛਾਣਿਆ ਹੈ, ਕਿਰਪਾ ਕਰਕੇ ਮੈਨੂੰ ਆਪਣਾ ਉਪਦੇਸ਼ ਦੇਵੋ ਅਤੇ ਮੇਰੇ ਮਹਾਂ ਕਲੇਸ਼ ਨੂੰ ਦੂਰ ਕਰੋ॥ ੩੨॥

ਮਨ ਮਹਿਂ ਬਸ ਆਵਹਿ ਕਿਸ ਰੀਤਿ। ਕਾਮ ਕ੍ਰੋਧ ਹੰਕਾਰੀ ਨੀਤਿ।
ਜਿਸ ਤੇ ਮੇਰੋ ਮਨ ਸੁਧਿ ਹੋਇ। ਕ੍ਰਿਪਾ ਕਰਹੁ ਸਿੱਖਜਾ ਦਿਹੁ ਸੋਇ' ॥੩੩॥

ਮਨ ਵਿਚ ਕਿਸ ਰੀਤੀ ਅਨੁਸਾਰ ਕਾਮ, ਕ੍ਰੋਧ ਅਤੇ ਅਹੰਕਾਰ ਦੀ ਨੀਤੀ ਵੱਸ ਵਿਚ ਆ ਜਾਵੇ। ਜਿਸ ਨਾਲ ਮੇਰੇ ਮਨ ਵਿਚ ਸੋਝੀ ਹੋਵੇ, ਕਿਰਪਾ ਕਰਕੇ ਅਜਿਹੀ ਸਿਖਿਆ ਦੇਵੋ"॥ ੩੩॥

ਬੇਨੀ ਕੀ ਬਿਨਤੀ ਸੁਨਿ ਸ੍ਰੌਨ। ਬੋਲੇ ਸਤਿਗੁਰ ਕਰੁਨਾ ਭੌਨ।
ਜਿਸ ਤੇ ਮਨ ਬਿਕਾਰ ਕਰਿ ਨਾਸ਼। ਭਯੋ ਬਿਸਾਲ ਸੁ ਰਿਦੇ ਪ੍ਰਕਾਸ਼ ॥੩੪॥

ਬੇਨੀ ਪੰਡਿਤ ਦੀ ਅਜਿਹੀ ਬੇਨਤੀ ਸੁਣ ਕੇ ਕਿਰਪਾ ਦੇ ਭਵਨ ਭਾਵ ਸਤਿਗੁਰੂ ਜੀ ਬੋਲੇ, ਜਿਸ ਨਾਲ ਮਨ ਦੇ ਵਿਕਾਰਾਂ ਨੂੰ ਨਾਸ਼ ਕਰਕੇ ਹਿਰਦੇ ਵਿਚ ਵਿਸ਼ਾਲ ਪ੍ਰਕਾਸ਼ ਹੋਇਆ॥ ੩੪॥

ਮਲਾਰ ਮਹਲਾ ੩ ਘਰੁ ੨
ੴ ਸਤਿਗੁਰ ਪ੍ਰਸਾਦਿ॥

*ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ॥ ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ॥*
*ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬੈਰਾਗੀ॥ ਇਸੁ ਮਨ ਕਉ ਮਮਤਾ ਕਿਥਹੁ ਲਾਗੀ॥ ੧ ॥*
*ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ॥ ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ॥ ੧ ॥ ਰਹਾਉ॥*
*ਮਾਇਆ ਮਮਤਾ ਕਰਤੈ ਲਾਈ॥ ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ॥*
*ਗੁਰ ਪਰਸਾਦੀ ਬੂਝਹੁ ਭਾਈ॥ ਸਦਾ ਰਹਹੁ ਹਰਿ ਕੀ ਸਰਣਾਈ॥ ੨ ॥*
*ਸੋ ਪੰਡਿਤੁ ਜੋ ਤਿਹਾਂ ਗੁਣਾ ਕੀ ਪੰਡ ਉਤਾਰੈ॥ ਅਨਦਿਨੁ ਏਕੋ ਨਾਮੁ ਵਖਾਣੈ॥*
*ਸਤਿਗੁਰ ਕੀ ਓਹੁ ਦੀਖਿਆ ਲੇਇ॥ ਸਤਿਗੁਰ ਆਗੈ ਸੀਸੁ ਧਰੇਇ॥*
*ਸਦਾ ਅਲਗੁ ਰਹੈ ਨਿਰਬਾਣੁ॥ ਸੋ ਪੰਡਿਤੁ ਦਰਗਹ ਪਰਵਾਣੁ॥੩ ॥*
*ਸਭਨਾਂ ਮਹਿ ਏਕੋ ਏਕੁ ਵਖਾਣੈ॥ ਜਾਂ ਏਕੋ ਵੇਖੈ ਤਾਂ ਏਕੋ ਜਾਣੈ॥*
*ਜਾ ਕਉ ਬਖਸੇ ਮੇਲੇ ਸੋਇ॥ ਐਥੈ ਓਥੈ ਸਦਾ ਸੁਖੁ ਹੋਇ॥੪ ॥*
*ਕਹਤ ਨਾਨਕੁ ਕਵਨ ਬਿਧਿ ਕਰੇ ਕਿਆ ਕੋਇ॥ ਸੋਈ ਮੁਕਤਿ ਜਾ ਕਉ ਕਿਰਪਾ ਹੋਇ॥*
*ਅਨਦਿਨੁ ਹਰਿ ਗੁਣ ਗਾਵੈ ਸੋਇ॥ ਸਾਸਤ੍ਰ ਬੇਦ ਕੀ ਫਿਰਿ ਕੂਕ ਨ ਹੋਇ॥ ੫ ॥ ੧ ॥ ੧੦ ॥*

*(ਪੰਨਾ ੧੨੬੧)*

ਵਾਹਿਗੁਰੂ ਕੇਵਲ ਇਕ ਹੈ, ਸਤਿਗੁਰੂ ਦੀ ਕਿਰਪਾ ਨਾਲ ਪ੍ਰਾਪਤ ਹੁੰਦਾ ਹੈ।

ਕੀ ਇਹ ਮਨ ਗ੍ਰਹਿਸਤੀ ਹੈ ਜਾਂ ਇਹ ਮਨ ਉਦਾਸੀ ਹੈ ? ਕੀ ਇਹ ਮਨ ਜਾਤੀ-ਰਹਿਤ ਤੇ ਸਦਾ ਲਈ ਅਮਰ ਹੈ ? ਕੀ ਇਹ ਮਨ ਚੰਚਲ ਹੈ, ਜਾਂ ਇਹ ਮਨ ਉਪਰਾਮੀ ਹੈ ? ਇਸ ਮਨ ਨੂੰ ਮਮਤਾ (ਮੈਂ-ਮੇਰੀ) ਕਿਥੋਂ ਚੰਬੜ ਗਈ ਹੈ ?॥ ੧॥

ਹੇ ਪੰਡਿਤ ! ਤੂੰ ਇਸ ਮਨ ਬਾਰੇ ਸੋਚ ਵਿਚਾਰ ਕਰ। ਤੂੰ ਹੋਰ ਬਹੁਤਾ ਕਿਉਂ ਪੜ੍ਹਦਾ ਹੈਂ ਅਤੇ ਫਜ਼ੂਲ ਵਿਚ ਵਾਧੂ ਬੋਝ ਚੁਕ ਕੇ ਫਿਰ ਰਿਹਾ ਹੈਂ॥ ੧॥ ਠਹਿਰਾਉ॥

ਸਿਰਜਣਹਾਰ ਪ੍ਰਭੂ ਨੇ ਮਮਤਾ ਤੇ ਮੋਹ ਇਸ ਮਨ ਨੂੰ ਲਾਇਆ ਹੈ। ਇਹ ਕਾਨੂੰਨ ਬਣਾ ਕੇ, ਉਸ ਸੰਸਾਰ ਨੂੰ ਰਚਿਆ ਹੈ। ਹੇ ਪੰਡਿਤ ! ਗੁਰੂ ਜੀ ਦੀ ਦਇਆ ਦੁਆਰਾ ਤੂੰ ਇਸ ਨੂੰ ਸਮਝ ਸਕਦਾ ਹੈਂ। ਇਸ ਲਈ ਤੂੰ ਸਦਾ ਹੀ ਪ੍ਰਭੂ ਦੀ ਸ਼ਰਨ ਵਿਚ ਰਹੁ॥ ੨॥

ਕੇਵਲ ਉਹ ਹੀ ਪੰਡਿਤ ਹੈ ਜੋ ਤਿੰਨਾਂ ਗੁਣਾਂ ਦੇ ਭਾਰ ਨੂੰ ਲਾਹ ਸੁਟਦਾ ਹੈ। ਰਾਤ-ਦਿਨ ਉਹ ਇਕ ਨਾਮ ਦਾ ਹੀ ਜਾਪ ਕਰਦਾ ਹੈ। ਉਹ ਸੱਚੇ ਗੁਰੂ ਜੀ ਦੀ ਸਿਖਿਆ ਲੈਂਦਾ ਹੈ ਅਤੇ ਸੱਚੇ ਗੁਰੂ ਜੀ ਦੇ ਸਾਹਮਣੇ ਆਪਣਾ ਸਿਰ ਭੇਟਾ ਵਜੋਂ ਰਖਦਾ ਹੈ। ਉਹ ਸਦਾ ਨਿਆਰਾ ਅਤੇ ਉਪਰਾਮ ਰਹਿੰਦਾ ਹੈ। ਅਜਿਹੇ ਪੰਡਿਤ ਪ੍ਰਭੂ ਦੇ ਦਰਬਾਰ ਵਿਚ ਕਬੂਲ ਹੋ ਜਾਂਦੇ ਹਨ॥ ੩॥

ਉਹ ਪਰਚਾਰ ਕਰਦਾ ਹੈ ਕਿ ਕੇਵਲ ਇਕ ਹੀ ਵਾਹਿਗੁਰੂ ਸਾਰਿਆਂ ਦੇ ਅੰਦਰ ਹੈ। ਜਦ ਉਹ ਇਕ ਵਾਹਿਗੁਰੂ ਨੂੰ ਸਾਰਿਆਂ ਦੇ ਅੰਦਰ ਵੇਖਦਾ ਹੈ, ਤਦ ਉਹ ਕੇਵਲ ਉਸ ਦੇ ਹੀ ਓਥੇ ਹੋਣਾ ਅਨੁਭਵ ਕਰਦਾ ਹੈ। ਜਿਸ ਨੂੰ ਪ੍ਰਭੂ ਬਖਸ਼ ਦਿੰਦਾ ਹੈ, ਉਸ ਨੂੰ ਉਹ ਆਪਣੇ ਨਾਲ ਮਿਲਾ ਲੈਂਦਾ ਹੈ, ਫਿਰ ਉਹ ਏਥੇ-ਓਥੇ ਸਦਾ ਹੀ ਆਰਾਮ ਕਰਦਾ ਹੈ॥ ੪॥

ਹੇ ਨਾਨਕ ! ਕੋਈ ਮਨੁੱਖ ਕੀ ਕਰ ਸਕਦਾ ਹੈ ਅਤੇ ਕਿਸ ਤਰੀਕੇ ਨਾਲ ਕਰ ਸਕਦਾ ਹੈ ? ਕੇਵਲ ਉਹ ਹੀ ਮੁਕਤ ਹੁੰਦਾ ਹੈ, ਜਿਸ 'ਤੇ ਪ੍ਰਭੂ ਦੀ ਮਿਹਰ ਹੁੰਦੀ ਹੈ। ਰਾਤ-ਦਿਨ ਉਹ ਪ੍ਰਭੂ ਦਾ ਜਸ ਗਾਇਣ ਕਰਦਾ ਹੈ, ਤਾਂ ਉਹ ਫਿਰ ਦੁਬਾਰਾ ਵੇਦਾਂ-ਸ਼ਾਸਤਰਾਂ ਦੇ ਫੋਕੇ ਵਖਿਆਨਾਂ ਨੂੰ ਨਹੀਂ ਸੁਣਦਾ॥ ੫॥ ੧॥ ੧੦॥

*ਚੌਪਈ-* **ਸਹਤ ਅਰਥ ਕੇ ਸ਼ਬਦ ਬਖਾਨਾ। ਸੁਨਿ ਪੰਡਤ ਹਾਨਜੋ ਨਿਜ ਮਾਨਾ।**
**ਮੁਨਸਬ ਹੋਇ ਬਿਚਾਰਨ ਲਾਗਾ। 'ਉਚਰਤਿ ਸੱਤਜ' ਕਰਤਿ ਅਨੁਰਾਗਾ ॥੩੫॥**

ਗੁਰੂ ਜੀ ਨੇ ਅਰਥ ਸਹਿਤ ਸ਼ਬਦ ਸੁਣਾਇਆ। ਇਹ ਸੁਣ ਕੇ ਪੰਡਿਤ ਦੇ ਮਨ ਦੇ ਹੰਕਾਰ ਦਾ ਨਾਸ਼ ਹੋਇਆ। ਨਿਆਇ-ਕਰਤਾ ਹੋ ਕੇ ਵਿਚਾਰਨ ਲਗਾ, "ਗੁਰੂ ਜੀ ਸੱਚ ਕਹਿੰਦੇ ਹਨ" ਫਿਰ ਗੁਰੂ ਜੀ ਨੂੰ ਪ੍ਰੇਮ ਕਰਨ ਲੱਗਾ॥ ੩੪॥

**ਕ੍ਰਿਪਾ ਦ੍ਰਿਸ਼ਟਿ ਪੁਨ ਗੁਰ ਨੇ ਕੀਨਸਿ। ਅੰਤਰ ਬ੍ਰਿਤੀ ਹੋਇ ਸੁਖ ਚੀਨਸਿ।**
**ਜਨਮ ਜਨਮ ਕੋ ਸੁਪਤਿ ਜਗਾਯੋ। ਨਿਜ ਸਰੂਪ ਆਤਮ ਪ੍ਰਗਟਾਯੋ ॥੩੬॥**

ਜਦ ਫਿਰ ਗੁਰੂ ਜੀ ਨੇ ਕਿਰਪਾ-ਦ੍ਰਿਸ਼ਟੀ ਕੀਤੀ ਤਾਂ ਅੰਤਰ-ਬ੍ਰਿਤੀ ਹੋਣ ਤੇ ਸੁਖ ਅਨੁਭਵ ਕੀਤਾ। ਜਨਮਾਂ-ਜਨਮਾਂ ਦੇ ਸੁੱਤੇ ਨੂੰ ਜਗਾਇਆ ਨਿਜ ਆਤਮ ਸਰੂਪ ਪ੍ਰਗਟ ਕੀਤਾ॥ ੩੬॥

**ਬੈਠੇ ਲਗੀ ਸਮਾਧਿ ਅਡੋਲੇ। ਕਿਤਿਕ ਦੇਰ ਮਹਿਂ ਲੋਚਨ ਖੋਲੇ।**
**ਦੇਖਿ ਅਵਸਥਾ ਗੁਰੂ ਸਰਾਹਜੋ। 'ਪੰਡਤਿ ਭਏ ਧੰਨ, ਦੁਖ ਲਾਹਜੋ' ॥੩੭॥**

ਬੈਠੇ-ਬੈਠੇ ਦੀ ਅਡੋਲ ਸਮਾਧੀ ਲੱਗ ਗਈ, ਕਾਫੀ ਦੇਰ ਬਾਅਦ ਅੱਖਾਂ ਖੋਲ੍ਹੀਆਂ। ਇਹ ਅਵਸਥਾ ਵੇਖ ਕੇ ਗੁਰੂ ਜੀ ਨੇ ਸ਼ਲਾਘਾ ਕੀਤੀ, "ਹੇ ਪੰਡਿਤ ਤੂੰ ਧੰਨ ਹੈਂ, ਆਪਣੇ ਦੁਖ ਗਵਾ ਲਏ ਹਨ"॥ ੩੭॥

**ਤਬਿ ਬੇਨੀ ਮਨ ਆਨੰਦ ਪਾਵਾ। ਸਤਿਗੁਰ ਸੁਜਸ ਅਨਿਕ ਬਿਧਿ ਗਾਵਾ।**
**'ਭਗਤਿ ਹੇਤਿ ਅਵਤਾਰ ਗੁਸਾਈਂ!। ਮਹਿਮਾ ਤੁਮਰੀ ਤੁਮ ਬਨਿ ਆਈ' ॥੩੮॥**

ਤਦ ਬੇਨੀ ਪੰਡਿਤ ਨੇ ਮਨ ਵਿਚ ਆਨੰਦ ਪਾਇਆ ਅਤੇ ਸਤਿਗੁਰੂ ਜੀ ਦਾ ਅਨੇਕ ਪ੍ਰਕਾਰ ਸ੍ਰੇਸ਼ਟ ਜਸ ਗਾਇਆ। "ਪ੍ਰਭੂ ਨੇ ਆਪ ਭਗਤੀ ਦੇ ਪਰਸਾਰ ਵਾਸਤੇ ਅਵਤਾਰ ਧਾਰਨ ਕੀਤਾ ਹੈ, ਤੁਹਾਡੀ ਮਹਿਮਾ ਤੁਹਾਨੂੰ ਹੀ ਬਣਦੀ ਹੈ"॥ ੩੮॥

**ਕੇਤਿਕ ਦਿਨ ਸਤਿਗੁਰ ਕੇ ਪਾਸ। ਰਹਜੋ ਪ੍ਰੀਤ ਧਰਿ ਤਜਿ ਸਭਿਆਸ।**
**ਉਸ਼ਟਰ ਭਾਰ ਜਿ ਪੁਸਤਕ ਬ੍ਰਿੰਦ। ਸਰਿਤਾ ਬਿਖੇ ਬਹਾਇ ਬਿਲੰਦ ॥੩੯॥**

ਕਈ ਦਿਨ ਸਤਿਗੁਰੂ ਜੀ ਦੇ ਪਾਸ ਰਿਹਾ। ਸਾਰੀਆਂ ਆਸਾਂ ਛੱਡ ਕੇ ਪ੍ਰੀਤ ਸਹਿਤ ਰਿਹਾ। ਊਠ ਉਤੇ ਜੋ ਪੁਸਤਕਾਂ ਦਾ ਬਹੁਤ ਵੱਡਾ ਭਾਰ ਲਦਿਆ ਸੀ, ਉਨ੍ਹਾਂ ਸਾਰੀਆਂ ਪੁਸਤਕਾਂ ਨੂੰ ਦਰਿਆ ਬਿਆਸ ਵਿਚ ਰੋੜ੍ਹ ਦਿੱਤਾ॥ ੩੯॥

**ਸਾਂਤਿ ਪਾਇ ਕਰਿ ਸੀਤਲ ਹੋਵਾ। ਤਾਪ ਬਿਕਾਰਨ ਕੋ ਉਰ ਖੋਵਾ।**
**ਬਿਦਾ ਭਯੋ ਰਹਿ ਕੈ ਚਿਰ ਕਾਲ। ਪੂਜ ਪੂਜ ਕਰਿ ਪਰਮ ਕ੍ਰਿਪਾਲ ॥੪੦॥**

ਸ਼ਾਂਤੀ ਪਾ ਕੇ ਸੀਤਲ ਹੋ ਗਿਆ, ਵਿਕਾਰਾਂ ਦੇ ਸੇਕ ਨੂੰ ਹਿਰਦੇ ਵਿਚੋਂ ਦੂਰ ਕਰ ਲਿਆ। ਪੂਜਣ ਯੋਗ ਪਰਮ ਕ੍ਰਿਪਾਲੂ ਗੁਰੂ ਜੀ ਨੂੰ ਪੂਜ ਕੇ, ਕਾਫੀ ਦੇਰ ਤਕ ਰਹਿ ਕੇ ਵਿਦਾ ਹੋਇਆ॥ ੪੦॥

**ਸਿੱਖ ਹੁਤੇ ਦੁਇ ਫਿਰਜਾ ਕਟਾਰਾ। ਸੇਵਤਿ ਰਹੇ ਬਹੁਤ ਗੁਰਦ੍ਵਾਰਾ।**
**ਇਕ ਦਿਨ ਤਿਨ ਕੋ ਦੇਖਿ ਗੁਸਾਈਂ। ਭਏ ਪ੍ਰਸੰਨ ਬਖ਼ਸ਼ਬੇ ਤਾਈਂ ॥੪੧॥**

ਗੁਰੂ ਜੀ ਪਾਸ ਫਿਰਿਆ ਅਤੇ ਕਟਾਰਾ ਨਾਮੀ ਦੋ ਸਿੱਖ ਰਹਿੰਦੇ ਸਨ, ਉਹ ਗੁਰੂ ਦਵਾਰੇ ਦੀ ਬਹੁਤ ਸੇਵਾ ਕਰਦੇ ਸਨ। ਇਕ ਦਿਨ ਗੁਰੂ ਜੀ ਉਨ੍ਹਾਂ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ ਅਤੇ ਉਨ੍ਹਾਂ ਨੂੰ ਵਰ ਬਖਸ਼ਣ ਦਾ ਮਨ ਬਣਾਇਆ ॥ ੪੧॥

**ਨਿਕਟ ਬੁਲਾਏ ਬੂਝਨ ਠਾਨੇ। 'ਜਹਾਂ ਤੁਮਾਰੇ ਰਹਿਨ ਠਿਕਾਨੇ।**
**ਕਹਹੁ ਦੇਸ਼ ਤਿਹ ਕਿਹ ਉਪਦੇਸ਼?। ਹਿਤ ਪ੍ਰਲੋਕ ਕੇ ਕ੍ਰਿਤ ਕਜਾ ਹੈ ਸੁ? ॥੪੨॥**

ਆਪਣੇ ਪਾਸ ਬੁਲਾ ਕੇ ਪੁੱਛਣ ਲੱਗੇ, "ਜਿਥੇ ਤੁਹਾਡੇ ਰਹਿਣ ਦੇ ਟਿਕਾਣੇ ਹਨ, ਉਨ੍ਹਾਂ ਬਾਰੇ ਦੱਸੋ, ਉਸ ਦੇਸ਼ ਵਿਚ ਕਿਸ ਦਾ ਉਪਦੇਸ਼ ਚਲਦਾ ਹੈ? ਪ੍ਰਲੋਕ ਸਵਾਰਨ ਵਾਸਤੇ ਕੀ ਕ੍ਰਿਤ ਕਰਦੇ ਹਨ?॥ ੪੨॥

**ਜੋ ਹੋਵੈ ਸੋ ਜਾਇ ਹਟਾਵਹੁ। ਸੱਤਿਨਾਮ ਸਿੱਖੀ ਪ੍ਰਗਟਾਵਹੁ'।**
**ਬੋਲੇ ਦੋਨਹੁ ਦ੍ਵੈ ਕਰਿ ਜੋਰਿ। 'ਸ੍ਰੀ ਗੁਰ ਜੀ ਹਮ ਮਹਿਂ ਕਹਾ ਜੋਰ॥੪੩॥**

ਜੋ ਵੀ ਸਾਧਨ ਹੋਵੇ, ਉਸ ਨੂੰ ਜਾ ਕੇ ਹਟਾ ਦੇਵੋ ਤੇ ਸਤਿਨਾਮ ਤੇ ਸਿੱਖੀ ਪ੍ਰਗਟ ਕਰੋ।" ਦੋਵੇਂ ਦੋ ਹੱਥ ਜੋੜ ਕੇ ਬੋਲੇ, "ਹੇ ਸ੍ਰੀ ਗੁਰੂ ਜੀ! ਸਾਡੇ ਵਿਚ ਕਿਹੜੀ ਸਮਰੱਥਾ ਹੈ॥ ੪੩॥

**ਜੋਗੀ ਕੰਨਪਾਟੇ ਉਪਦੇਸ਼ਹਿਂ। ਜੰਤ੍ਰ ਮੰਤ੍ਰ ਜਿਨ ਸ਼ਕਤਿ ਵਿਸ਼ੇਸ਼ਹਿਂ।**
**'ਗੋਰਖ ਗੋਰਖ' ਜਾਪ ਜਪੈ ਹੈਂ। ਪੂਜਤਿ ਨਿਤ ਜੋਗੀ ਨ ਸਭੈ ਹੈਂ॥੪੪॥**

ਓਥੇ ਕੰਨਪਾਟੇ ਜੋਗੀਆਂ ਦਾ ਉਪਦੇਸ਼ ਚਲਦਾ ਹੈ, ਜੰਤਰਾਂ ਮੰਤਰਾਂ ਕਾਰਨ ਉਨ੍ਹਾਂ ਵਿਚ ਵਿਸ਼ੇਸ਼ ਸ਼ਕਤੀ ਹੈ 'ਗੋਰਖ-ਗੋਰਖ' ਜਾਪ ਜਪਦੇ ਹਨ, ਓਥੇ ਸਾਰੇ ਲੋਕ ਜੋਗੀਆਂ ਨੂੰ ਪੂਜਦੇ ਹਨ॥ ੪੪॥

**ਦੇਵੀ ਦੇਵ ਦੇਹੁਰਾ ਥਾਨ। ਨਹਿਂ ਮਾਨਹਿ ਕਿਹ ਨਰ ਅੱਗਜਾਨ।**
**ਤਪ ਜਪ ਤੀਰਥ ਕੋਇ ਨ ਜਾਨਹਿਂ। ਕਿਉਹੂੰ ਪਰਮੇਸ਼ੁਰ ਨਹਿਂ ਮਾਨਹਿਂ॥੪੫॥**

ਉਨ੍ਹਾਂ ਦੇ ਟਿਕਾਣੇ ਦੇਵੀ ਦੇਵਤਿਆਂ ਦੇ ਥਾਂ ਨਹੀਂ ਹਨ, ਨਾ ਦੇਹੁਰੇ ਹਨ, ਨਾ ਪਰਮੇਸ਼ਵਰ ਨੂੰ ਮੰਨਣ ਵਾਲੇ ਅਤੇ ਨਾ ਹੀ ਤੀਰਥ ਜਪ-ਤਪ ਦੇ ਥਾਂ ਹਨ, ਉਹ ਅਗਿਆਨੀ ਕਿਸੇ ਨੂੰ ਵੀ ਨਹੀਂ ਮੰਨਦੇ, ਜਪ-ਤਪ ਤੀਰਥ ਕੋਈ ਨਹੀਂ ਜਾਣਦਾ, ਕਿਸੇ ਤਰ੍ਹਾਂ ਵੀ ਪਰਮੇਸ਼ਰ ਨੂੰ ਨਹੀਂ ਮੰਨਦੇ॥ ੪੫॥

**ਭਾਉ ਭਗਤਿ ਕੋ ਨਾਮ ਨ ਲੇਂਯ। ਅਰਥੀ ਮੂਢ ਨਹੀਂ ਸਮਝੇਂਯ।**
**ਗੁਰੂ ਕ੍ਰਿਪਾ ਬਿਨ ਸੁਧਰਹਿਂ ਨਾਂਹੀ। ਫਸੇ ਸੁ ਜੰਤ੍ਰ ਮੰਤ੍ਰ ਕੇ ਮਾਂਹੀ' ॥੪੬॥**

ਪ੍ਰੇਮ ਭਗਤੀ ਦਾ ਨਾਂ ਨਹੀਂ ਲੈਂਦੇ, ਮਾਇਆ ਦੇ ਚਾਹਵਾਨ, ਸਵਾਰਥੀ ਮੂਰਖ ਸਾਡੀ ਗੱਲ ਨਹੀਂ ਸਮਝਣਗੇ। ਉਹ ਗੁਰੂ ਜੀ ਦੀ ਕਿਰਪਾ ਬਗੈਰ ਨਹੀਂ ਸੁਧਰਨਗੇ, ਜਿਹੜੇ ਜੰਤਰਾਂ ਮੰਤਰਾਂ ਵਿਚ ਫਸੇ ਹੋਏ ਹਨ"॥ ੪੬॥

**ਸੁਨਿ ਸ੍ਰੀ ਸਤਿਗੁਰ ਦਈ ਨਿਦੇਸੁ। 'ਤੁਮ ਗਮਨਹੁ ਅਬਿ ਤਿਸਹੀ ਦੇਸ਼।**
**ਸਤਿਨਾਮ ਕੋ ਦਿਹੁ ਉਪਦੇਸੂ। ਗੁਰਮੁਖ ਪੰਥ ਦ੍ਰਿੜਾਉ ਵਿਸ਼ੇਸੂ' ॥੪੭॥**

ਇਹ ਸੁਣ ਕੇ ਸਤਿਗੁਰੂ ਜੀ ਨੇ ਆਗਿਆ ਕੀਤੀ, "ਤੁਸੀਂ ਹੁਣ ਉਸ ਦੇਸ਼ ਜਾਵੋ ਅਤੇ ਉਨ੍ਹਾਂ ਲੋਕਾਂ ਨੂੰ ਸਤਿਗੁਰੂ ਦਾ ਉਪਦੇਸ਼ ਦੇਵੋ, ਗੁਰਮੁਖ ਪੰਥ ਉਨ੍ਹਾਂ ਨੂੰ ਵਿਸ਼ੇਸ਼ ਤੌਰ ਤੇ ਦ੍ਰਿੜ ਕਰਾਓ"॥ ੪੭॥

**ਫਿਰਤਾ ਕਟਾਰਾ ਬਾਕ ਉਚਾਰਾ। 'ਮੰਤ੍ਰ ਜੰਤ੍ਰ ਕੋ ਬਲ ਤਿਨ ਧਾਰਾ।**
**ਬਦੈਂ ਨ ਕਾਹੂੰ, ਦੇਹਿਂ ਖਦੇਰ। ਮਾਰ ਦੇਤਿ ਬੈਰੀ ਬਿਨ ਦੇਰਿ॥ ੪੮॥**

ਇਹ ਸੁਣ ਕੇ ਫਿਰਿਆ ਅਤੇ ਕਟਾਰਾ ਨੇ ਕਿਹਾ, "ਉਨ੍ਹਾਂ ਜੰਤਰਾਂ-ਮੰਤਰਾਂ ਦੀ ਸ਼ਕਤੀ ਧਾਰਨ ਕੀਤੀ ਹੋਈ ਹੈ, ਆਪਣੇ ਬਰਾਬਰ ਕਿਸੇ ਨੂੰ ਕੁਝ ਨਹੀਂ ਸਮਝਦੇ। ਜਿਹੜਾ ਵੀ ਉਨ੍ਹਾਂ ਅੱਗੇ ਅੜਦਾ ਹੈ, ਉਸ ਨੂੰ ਦੂਰ ਕਰ ਦਿੰਦੇ ਹਨ, ਕਿਸੇ ਦੇਰ ਲਾਉਣ ਤੋਂ ਬਗੈਰ ਆਪਣੇ ਵੈਰੀਆਂ ਨੂੰ ਮਾਰ ਦਿੰਦੇ ਹਨ॥ ੪੮॥

**ਬਿਨਾ ਸ਼ਕਤਿ ਕਿਮਿ ਤਹਾਂ ਸਿਧਾਵੈਂ। ਸੱਤਿਨਾਮ ਕਿਮਿ ਤਿਨਹੁਂ ਜਪਾਵੈਂ।**
**ਹ੍ਵੈ ਪ੍ਰਸੰਨ ਤਿਨ ਸੰਗ ਉਚਾਰਾ। 'ਅਬਿ ਤੇ ਫੁਰਹਿ ਸੁ ਬਾਕ ਤੁਮਾਰਾ॥੪੯॥**

ਸ਼ਕਤੀ ਤੋਂ ਬਗੈਰ ਅਸੀਂ ਓਥੇ ਕਿਵੇਂ ਜਾਈਏ ਅਤੇ ਸਤਿਨਾਮ ਦਾ ਜਾਪ ਉਨ੍ਹਾਂ ਨੂੰ ਕਿਵੇਂ ਜਪਾਈਏ? ਇਹ ਗੱਲ ਸੁਣ ਕੇ ਗੁਰੂ ਜੀ ਨੇ ਪ੍ਰਸੰਨ ਹੋ ਕੇ ਬਚਨ ਕੀਤਾ, "ਹੁਣ ਤੁਸੀਂ ਜਿਹੜਾ ਵੀ ਬਚਨ ਕਹੋਗੇ ਪੂਰਾ ਹੋਵੇਗਾ ॥੪੯॥

ਸ਼ਕਤਿ ਬਿਸਾਲ ਹੋਹਿ ਤੁਮ ਮਾਂਹੀ। ਤੁਮ ਢਿਗ ਮੰਤ੍ਰਜੰਤ੍ਰ ਫੁਰਿ ਨਾਂਹੀ।
ਜਹਿਂ ਕਹਿਂ ਮਠ ਜੋਗੀ ਕੇ ਹੋਇਂ। ਦਿਹੁ ਨਿਕਾਸ ਪੁਨ ਭਗਨਹੁ ਸੋਇ ॥੫੦॥

ਤੁਹਾਡੇ ਵਿਚ ਵਿਸ਼ਾਲ ਸ਼ਕਤੀ ਆ ਜਾਵੇਗੀ, ਤੁਹਾਡੇ ਸਾਹਮਣੇ ਜੰਤਰ-ਮੰਤਰ ਨਹੀਂ ਚਲ ਸਕਣਗੇ, ਜਿਥੇ-ਕਿਥੇ ਵੀ ਇਨ੍ਹਾਂ ਜੋਗੀਆਂ ਦੇ ਰਹਿਣ ਦੀ ਥਾਂ ਹੋਵੇ, ਉਨ੍ਹਾਂ ਵਿਚੋਂ ਜੋਗੀਆਂ ਨੂੰ ਕੱਢ ਕੇ ਘਰਾਂ ਨੂੰ ਢਾਹ ਦੇਵੋ॥ ੫੦॥

ਜੋਗੀ ਤੁਮ ਕੋ ਦੇਖਿ ਨ ਸੱਕੈਂ। ਭ੍ਰਮ ਚਿਤ ਹੋਇ ਭਾਗਬੋ ਤੱਕੈਂ।
ਧਰਮਸਾਲ ਸਭਿ ਗ੍ਰਾਮ ਕਰਾਵਹੁ। ਭਜਨ ਕੀਰਤਨ ਕਰਿ ਸੁਖ ਪਾਵਹੁ ॥੫੧॥

ਜੋਗੀ ਤੁਹਾਨੂੰ ਵੇਖ ਕੇ ਠਹਿਰ ਨਹੀਂ ਸਕਣਗੇ, ਚਿੱਤ ਵਿਚ ਭਰਮ ਕੇ ਭੱਜਣ ਦੀ ਕਰਨਗੇ। ਸਾਰੇ ਪਿੰਡਾਂ ਵਿਚ ਧਰਮਸਾਲਾਂ ਬਣਾਓ ਅਤੇ ਭਜਨ ਕੀਰਤਨ ਕਰਕੇ ਸੁੱਖ ਪਾਉ॥ ੫੧॥

ਨੋਟ:-ਜੋਗੀਆਂ ਦੇ ਮੱਠ ਜੰਤਰਾਂ-ਮੰਤਰਾਂ ਅਤੇ ਲੋਕਾਂ ਨੂੰ ਪਰਮੇਸ਼ਰ ਤੋਂ ਬੇਮੁਖ ਕਰਨ ਦੇ ਟਿਕਾਣੇ ਸਨ। ਕਈ ਮੱਠ ਕੁਕਰਮ ਵਾਸਤੇ ਵੀ ਇਸਤੇਮਾਲ ਹੁੰਦੇ ਸਨ। ਗੁਰੂ ਜੀ ਨੇ ਵਾਹਿਗੁਰੂ ਦਾ ਗਿਆਨ ਅਤੇ ਭਗਤੀਦਾਨ ਕਰਨਾ ਸੀ, ਤਾਂਕਿ ਲੋਕ ਗਿਆਨਵਾਨ ਹੋ ਜਾਣ, ਇਸ ਕਰਕੇ ਉਨ੍ਹਾਂ ਦੋਵਾਂ ਸਿੱਖਾਂ ਨੂੰ ਵਰ ਦਿੱਤਾ ਸੀ ਕਿ ਜੋਗੀ ਤੁਹਾਥੋਂ ਡਰ ਕੇ ਭੱਜ ਜਾਣਗੇ। ਜੋਗੀਆਂ ਦੇ ਚਲੇ ਜਾਣ ਨਾਲ ਕੁਫਰ ਟਿਕਾਣੇ ਟੁੱਟ ਗਏ ਤੇ ਲੋਕਾਂ ਨੇ ਮੱਠ ਤੋੜ ਕੇ ਵਾਹਿਗੁਰੂ ਜੱਸ ਦੀਆਂ ਧਰਮਸਾਲਾਂ ਬਣਾਈਆਂ।

ਨਾਮ ਦਾਨ ਇਸ਼ਨਾਨ ਦ੍ਰਿੜਾਇ। ਪਾਵਨ ਦੇਸ਼ ਕਰਹੁ ਸਭਿ ਜਾਇ।
ਆਨਿ ਮਿਲਹਿਂ ਨਰ ਗਨ ਤੁਮ ਜੋਇ। ਪੂਜਹਿਂ ਚਰਨ ਬਿਨੈ ਕਹਿਂ ਸੋਇ ॥੫੨॥

ਨਾਮ ਦਾਨ ਅਤੇ ਇਸ਼ਨਾਨ ਦ੍ਰਿੜ੍ਹ ਕਰਾ ਕੇ, ਸਾਰੇ ਦੇਸ਼ ਨੂੰ ਪਵਿੱਤਰ ਕਰੋ। ਜਿਹੜੇ ਲੋਕਾਂ ਦੇ ਸਮੂਹ ਤੁਹਾਨੂੰ ਆ ਕੇ ਮਿਲਣਗੇ ਉਹ ਤੁਹਾਡੇ ਚਰਨ ਪੂਜਣਗੇ ਅਤੇ ਬੇਨਤੀਆਂ ਕਹਿਣਗੇ"॥ ੫੨॥

ਇਮਿ ਕਹਿ ਨਿੱਧਿ ਸਿੱਧਿ ਗੁਰ ਦੀਨਸਿ। ਦੇ ਬਰ ਦਾਨ ਬਿਦਾ ਜੁਗ ਕੀਨਸਿ।
ਨਮਸਕਾਰ ਕਰਿ ਧਰਿ ਪਗ ਧਜਾਨਾ। ਪ੍ਰਭੁ ਆਗਜਾ ਤੇ ਕੀਨਸਿ ਪਜਾਨਾ ॥੫੩॥

ਇਹ ਕਹਿ ਕੇ ਗੁਰੂ ਜੀ ਨੇ ਉਨ੍ਹਾਂ ਨੂੰ ਸਾਰੀਆਂ ਨਿੱਧੀਆਂ-ਸਿੱਧੀਆਂ ਬਖਸ਼ ਦਿੱਤੀਆਂ ਅਤੇ ਵਰ ਦੇ ਕੇ ਦੋਹਾਂ ਨੂੰ ਵਿਦਾ ਕਰ ਦਿੱਤਾ। ਗੁਰੂ ਜੀ ਦੇ ਚਰਨਾਂ ਦਾ ਧਿਆਨ ਧਾਰ ਕੇ ਉਨ੍ਹਾਂ ਨਮਸਕਾਰ ਕੀਤੀ ਅਤੇ ਪ੍ਰਭੂ ਦੀ ਆਗਿਆ ਲੈ ਕੇ ਚਲੇ ਗਏ॥ ੫੩॥

ਬਡ ਜੋਗੀ ਕੇ ਮਠ ਤਹਿਂ ਗਏ। ਤ੍ਰਾਸ ਦੀਨ ਤਿਸੁ ਦਾਰੁਨ ਭਏ।
ਤਬਿ ਤਿਨ ਮੰਤ੍ਰ ਜੰਤ੍ਰ ਬਲ ਲਾਵਾ। ਉਲਟ ਪਰਜੋ ਜੋਗੀ ਦੁਖ ਪਾਵਾ ॥੫੪॥

ਜਿਥੇ ਵੱਡੇ ਜੋਗੀ ਮੱਠ ਸੀ, ਸਭ ਤੋਂ ਪਹਿਲਾਂ ਉਥੇ ਗਏ। ਉਸ ਜੋਗੀ ਨੇ ਸਿੱਖਾਂ ਨੂੰ ਡਰਾਇਆ, ਪਰ ਸਿੱਖ ਵੀ ਅੱਗੋ ਡਟ ਗਏ। ਫਿਰ ਜੋਗੀ ਨੇ ਮੰਤਰਾਂ-ਜੰਤਰਾਂ ਦੀ ਸ਼ਕਤੀ ਲਾਈ। ਉਨ੍ਹਾਂ ਮੰਤਰਾਂ-ਜੰਤਰਾਂ ਨੇ ਉਲਟਾ ਜੋਗੀ ਨੂੰ ਦੁਖੀ ਕੀਤਾ॥ ੫੪॥

ਅਗਨਿ ਲਗੀ ਤਨ ਮਨਹੁਂ ਬਿਸਾਲਾ। ਨਿਜ ਤੇ ਬਡੋ ਜਾਨਿ ਤਿਸ ਕਾਲਾ।
ਭਯੋ ਮਹੰਤ ਪਲਾਵਨਿ ਤਬੈ। ਜੋਗੀ ਅਪਰ ਨ ਠਹਿਰਹਿਂ ਸਬੈ ॥੫੫॥

ਜੋਗੀ ਦੇ ਤਨ-ਮਨ ਨੂੰ ਵਿਸ਼ਾਲ ਅੱਗ ਲੱਗ ਗਈ, ਉਸ ਸਮੇਂ ਸਿੱਖਾਂ ਨੂੰ ਆਪਣੇ ਆਪ ਤੋਂ ਵੱਡਾ ਜਾਣ ਕੇ ਵੱਡਾ ਜੋਗੀ ਉਸੇ ਵੇਲੇ ਭੱਜ ਗਿਆ, ਦੂਸਰੇ ਜੋਗੀ ਵੀ ਠਹਿਰ ਨਾ ਸਕੇ॥ ੫੫॥

ਦੇਖਿ ਬਾਜ ਕੋ ਖਗ ਜਿਮ ਭਾਜ। ਜਨੁ ਮ੍ਰਿਗ ਚਲੇ ਕੇਹਰੀ ਗਾਜ।
ਤਿਸ ਮਠ ਕੋ ਕਰਿ ਭਗਨ ਗਿਰਾਵਾ। ਪਿਖਿ ਲੋਗਨ ਕੋ ਗਨ ਤਬਿ ਆਵਾ ॥੫੬॥

ਜਿਵੇਂ ਬਾਜ ਨੂੰ ਵੇਖ ਕੇ ਪੰਛੀ ਭੱਜ ਜਾਂਦੇ ਹਨ ਅਤੇ ਜਿਵੇਂ ਸ਼ੇਰ ਦੀ ਗਰਜ ਸੁਣ ਕੇ ਹਿਰਨ ਦੌੜ ਜਾਂਦੇ ਹਨ, ਇਸ ਤਰ੍ਹਾਂ ਦੋਹਾਂ ਸਿੱਖਾਂ ਨੂੰ ਵੇਖ ਕੇ ਸਭ ਜੋਗੀ ਭੱਜ ਗਏ। ਉਸ ਦੇ ਮੱਠ ਨੂੰ ਭੰਨ ਕੇ ਡੇਗ ਦਿੱਤਾ। ਇਹ ਵੇਖ ਕੇ ਲੋਕਾਂ ਦਾ ਸਮੂਹ ਉਨ੍ਹਾਂ ਪਾਸ ਆਇਆ॥ ੫੬॥

**ਕਰਿ ਬਿਚਾਰ ਨਰ ਕਰਤਿ ਉਚਾਰੀ। 'ਜੋਗੀ ਪੀਰ ਹਮਾਰੋ ਭਾਰੀ।**
**ਇਨਕੋ ਦੇਖਿ ਸੁ ਗਯੋ ਪਲਾਈ। ਮਹਾਂਬਲੀ ਇਹੁ ਪਰਹਿਂ ਲਖਾਈ॥੫੭॥**

ਵਿਚਾਰ ਕਰਕੇ ਮਨੁੱਖ ਕਹਿਣ ਲੱਗੇ, "ਸਾਡਾ ਜੋਗੀ ਤਾਂ ਬਹੁਤ ਵੱਡਾ ਪੀਰ ਸੀ, ਇਨ੍ਹਾਂ ਨੂੰ ਵੇਖ ਕੇ ਹੀ ਉਹ ਭੱਜ ਗਿਆ ਹੈ, ਇਹ ਕੋਈ ਵੱਡੇ ਮਹਾਂਬਲੀ ਜਾਪਦੇ ਹਨ॥ ੫੭॥

**ਨਿਕਟ ਚਲੋ ਬੂਝਹਿਂ ਅਬਿ ਇਨੈਂ। ਹੈਂ ਇਹ ਕੌਨ ਪਠਾਏ ਕਿਨੈ?।**
**ਗੁਰ ਗੋਰਖ ਕੋ ਮਠ ਜਿਨ੍ਹ ਗੇਰਾ। ਡਰੇ ਨਹੀਂ ਤਪ ਤੇਜ ਬਡੇਰਾ॥੫੮॥**

ਇਨ੍ਹਾਂ ਦੇ ਪਾਸ ਚਲੋ, ਇਨ੍ਹਾਂ ਨੂੰ ਹੁਣ ਪੁੱਛਦੇ ਹਾਂ, ਇਹ ਕੌਣ ਹਨ ਤੇ ਇਨ੍ਹਾਂ ਨੂੰ ਏਥੇ ਕਿਸ ਭੇਜਿਆ ਹੈ? ਜਿਨ੍ਹਾਂ ਗੁਰੂ ਗੋਰਖ ਦੇ ਮੱਠ ਨੂੰ ਡੇਗ ਦਿੱਤਾ ਹੈ, ਇਹ ਉਸ ਪਾਸੋਂ ਡਰੇ ਨਹੀਂ ਹਨ, ਇਨ੍ਹਾਂ ਦਾ ਤਪ-ਤੇਜ ਬਹੁਤ ਵੱਡਾ ਹੈ॥ ੫੮॥

**ਜਬਿ ਨਰ ਮਿਲਿ ਆਏ ਸਮੁਦਾਏ। ਇਨ ਦੌਨਹੁ ਗੁਰ ਸ਼ਬਦ ਸੁ ਗਾਏ।**
**ਭਜਨ ਕੀਰਤਨਿ ਸੁਨਿ ਕਰਿ ਸਾਰੇ। ਭਏ ਨੰਮ੍ਰਿ ਮੁਖ ਨਮੋ ਉਚਾਰੇ॥੫੯॥**

ਜਦ ਮਨੁੱਖ ਇਕੱਠੇ ਹੋ ਕੇ ਆਏ ਤਾਂ ਉਹ ਦੋਵੇਂ ਫਿਰਿਆ ਅਤੇ ਕਟਾਰਾ ਸ਼ਬਦ ਗਾਇਣ ਕਰਨ ਲੱਗ ਗਏ। ਸਾਰੇ ਭਜਨ ਕੀਰਤਨ ਸੁਣ ਕੇ ਸਨਿੰਮਰ ਹੋ ਗਏ ਅਤੇ ਸਾਰਿਆਂ ਨੇ ਆਪਣੇ ਮੁਖ ਤੋਂ ਨਮਸਕਾਰ ਸ਼ਬਦ ਦਾ ਉਚਾਰਨ ਕੀਤਾ॥ ੫੯॥

**ਪ੍ਰੇਮ ਬਧਜੋ ਸਭਿ ਭਾਉ ਕਰੰਤੇ। ਨਿਕਟਿ ਹੋਇ ਇਕ ਮਨੇ ਸੁਨੰਤੇ।**
**ਸਤਿਗੁਰ ਬਰ ਤੇ ਭੇ ਸਿੱਖ ਆਇ। ਸੱਤਜ ਨਾਮ ਇਨ ਮੰਤ੍ਰ ਦ੍ਰਿੜਾਇ॥੬੦॥**

ਪ੍ਰੇਮ ਵੱਧ ਗਿਆ, ਸਭ ਪਿਆਰ ਕਰਨ ਲੱਗੇ, ਨੇੜੇ ਹੋ ਕੇ ਇਕ ਮਨ ਹੋ ਕੇ ਸੁਣਨ ਲੱਗ ਪਏ। ਸਤਿਗੁਰੂ ਜੀ ਦਾ ਵਰ ਲੈ ਕੇ ਇਹ ਸਿੱਖ ਆਏ ਸਨ। ਸਤਿਨਾਮ ਦੇ ਮੰਤਰ ਨੂੰ ਉਨ੍ਹਾਂ ਲੋਕਾਂ ਨੂੰ ਦ੍ਰਿੜ ਕਰਵਾਇਆ॥ ੬੦॥

**ਗੁਰਮੁਖ ਭਏ ਭਗਤਿ ਕੋ ਲਾਗੇ। ਦੀਰਘ ਭਾਗ ਭਾਲ ਜਿਨ ਜਾਗੇ।**
**ਮਨ ਬਾਂਛਤਿ ਕੋ ਜਾਚਤਿ ਜਬੈ। ਇਨ ਬਰ ਤੇ ਪ੍ਰਾਪਤ ਹੁਇ ਤਬੈ॥੬੧॥**

ਭਗਤੀ ਵਿਚ ਲੱਗ ਕੇ ਗੁਰਮੁਖ ਹੋ ਗਏ, ਉਨ੍ਹਾਂ ਦੇ ਮਸਤਕਾਂ ਦੇ ਵੱਡੇ ਭਾਗ ਜਾਗ ਪਏ। ਜਦ ਵੀ ਕੁਝ ਇੱਛਾ ਧਾਰ ਕੇ ਮੰਗਦੇ ਸਨ ਤਦ ਇਨ੍ਹਾਂ ਦੇ ਵਰ ਨਾਲ ਸਭ ਕੁਝ ਪ੍ਰਾਪਤ ਹੁੰਦਾ ਸੀ॥ ੬੧॥

**ਧਰਮਸਾਲ ਸੁੰਦਰ ਬਨਿਵਾਈ। ਸਤਿ ਸੰਗਤਿ ਨਿਤਿ ਹ੍ਵੈ ਸਮੁਦਾਈ।**
**ਅਪਰ ਹੁਤੇ ਮਠ ਜਿਸ ਜਿਸ ਥਾਨ। ਕਰਿ ਕਰਿ ਭਗਨ ਦਏ ਬਚ ਮਾਨਿ॥੬੨॥**

ਸੁੰਦਰ ਧਰਮਸਾਲਾ ਬਣਵਾਈ ਅਤੇ ਸਦਾ ਸਤਿਸੰਗਤ ਦਾ ਇਕੱਠ ਹੁੰਦਾ ਸੀ। ਹੋਰ ਵੀ ਜਿਥੇ-ਜਿਥੇ ਮੱਠ ਸਨ, ਉਨ੍ਹਾਂ ਦੇ ਬਚਨ ਮੰਨ ਕੇ ਸਾਰੇ ਢਾਹ ਦਿੱਤੇ॥ ੬੨॥

**ਤਹਾਂ ਧਰਮਸਾਲਾ ਬਨਵਾਇ। ਨਾਮੁ ਦਾਨ ਇਸ਼ਨਾਨ ਦ੍ਰਿੜਾਇ।**
**ਜੰਤ੍ਰ ਮੰਤ੍ਰ ਤਹਿਂ ਤੇ ਕਰਿ ਦੂਰ। ਦੇਸ਼ ਬਿਦਤਿ ਸਿੱਖੀ ਸੁਖ ਪੂਰ॥੬੩॥**

ਓਥੇ ਧਰਮਸਾਲਾਂ ਬਣਾਈਆਂ ਗਈਆਂ ਅਤੇ ਨਾਮ, ਦਾਨ ਅਤੇ ਇਸ਼ਨਾਨ ਦ੍ਰਿੜ ਕਰਾਏ। ਜੰਤਰਾਂ-ਮੰਤਰਾਂ ਨੂੰ ਦੂਰ ਕਰਕੇ ਸੁਖ ਦੇਣ ਵਾਲੀ ਸਿੱਖੀ ਪ੍ਰਗਟ ਕੀਤੀ॥ ੬੩॥

ਦੁਰਮਤਿ ਸਭਿ ਕੀਕੀਨਿ ਬਿਨਾਸੁ। ਪੂਰਤਿ ਭਏ ਸਭਿਨਿ ਕੀ ਆਸ।
ਅਜ਼ਮਤੁ ਅਪੁਨੀ ਦੇ ਦਿਖਰਾਇ। ਪਰੇ ਚਰਨ ਮਾਨਵ ਸਮੁਦਾਇ॥੬੪॥

ਦੁਰਮਤ ਦਾ ਸਾਰੇ ਨਾਸ਼ ਕਰ ਦਿੱਤਾ ਤੇ ਉਹ ਦੋਵੇਂ ਸਿੱਖ ਸਾਰਿਆਂ ਦੀਆਂ ਆਸਾਂ ਪੂਰੀਆਂ ਕਰਦੇ ਸਨ। ਆਪਣੀਆਂ ਕਰਾਮਾਤਾਂ ਵਿਖਾਉਣ ਨਾਲ ਮਨੁੱਖਾਂ ਦੇ ਸਮੂਹ ਉਨ੍ਹਾਂ ਦੇ ਚਰਨਾਂ ਤੇ ਆ ਪਏ॥ ੬੪॥

ਭਾਂਤਿ ਅਨੇਕਨ ਅਰਪ ਉਪਾਇਨ। ਸਤਿ ਸੰਗਤਿ ਦੇਂ ਭੋਜਨ ਆਇਨ।
ਸਗਰੋ ਦੇਸ਼ ਨਿਹਾਲ ਬਿਸਾਲੇ। ਗੁਰ ਸਿੱਖੀ ਕੈ ਮਾਰਗ ਚਾਲੇ॥ ੬੫॥

ਅਨੇਕ ਪ੍ਰਕਾਰ ਦੇ ਨਜ਼ਰਾਨੇ ਅਰਪਨ ਕਰਦੇ ਸਨ ਅਤੇ ਸਤਿਸੰਗਤ ਨੂੰ ਆਪਣੇ ਘਰਾਂ ਵਿਚ ਭੋਜਨ ਛਕਾਉਂਦੇ ਸਨ। ਸਾਰਾ ਦੇਸ਼ ਬੇਹਦ ਨਿਹਾਲ ਹੋ ਗਿਆ ਅਤੇ ਸਾਰੇ ਗੁਰਸਿੱਖੀ ਦੇ ਮਾਰਗ ਤੇ ਚੱਲ ਪਏ॥ ੬੫॥

ਫਿਰੇ ਕਟਾਰੇ ਇਸ ਬਿਧਿ ਦੇਸ਼। ਸੱਤਜਨਾਮ ਦੀਨਸਿ ਉਪਦੇਸ਼।
ਕਬਿ ਕਬਿ ਦਰਸ਼ਨ ਗੁਰ ਕੋ ਆਵਹਿਂ। ਪੂਜਨ ਕਰਿ ਪੁਨ ਤਹਾਂ ਸਿਧਾਵਹਿਂ॥੬੬॥

ਇਸ ਤਰ੍ਹਾਂ ਦੋਵੇਂ ਸਿੱਖਾਂ, ਫਿਰਿਆ ਅਤੇ ਕਟਾਰੇ ਨੇ ਦੇਸ਼ ਵਿਚ ਸਤਿਨਾਮ ਦਾ ਉਪਦੇਸ਼ ਦਿੱਤਾ। ਕਦੀ-ਕਦੀ ਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਆਉਂਦੇ ਸਨ, ਪੂਜਾ ਕਰਕੇ ਫਿਰ ਵਾਪਸ ਚਲੇ ਜਾਂਦੇ ਸਨ॥ ੬੬॥

*ਪਹਿਲੀ ਰਾਸ ਦਾ ਬਾਹਠਵਾਂ ਅਧਿਆਇ ਸਮਾਪਤ ਹੋਇਆ॥ ੬੨॥*

## ਅਧਿਆਇ ਤ੍ਰੇਹਠਵਾਂ

*ਬਾਲਕ ਜਿਵਾਉਣਾ, ਅਕਬਰ ਨੇ ਆਉਣਾ*

ਦੋਹਰਾ- ਸਤਿਗੁਰ ਦੀਨਾ ਨਾਥ ਜੀ ਦਯਾ ਸਿੰਧੁ ਸਿਰਮੌਰ।
ਅਧਿਕ ਪ੍ਰਕਾਸ਼ਤਿ ਜਗ ਭਏ ਸਮ ਨਹਿਂ ਕੋ ਕਿਤ ਔਰ॥ ੧॥

ਦੀਨਾਂ ਦੇ ਨਾਥ ਸਤਿਗੁਰੂ ਜੀ ਦਇਆ ਦੇ ਵੱਡੇ ਸਾਗਰ ਹਨ। ਉਹ ਜੱਗ ਵਿਚ ਬੇਹਦ ਪ੍ਰਕਾਸ਼ਤ ਹੋਏ ਹਨ, ਉਨ੍ਹਾਂ ਦੇ ਬਰਾਬਰ ਹੋਰ ਕੋਈ ਨਹੀਂ ਹੈ॥ ੧॥

ਚੌਪਈ- ਉਚਿਤ ਤ੍ਰਿਲੋਕੀ ਦੁਖ ਕੇ ਹਰਤਾ। ਗੋਂਦਵਾਲ ਪਰ ਕ੍ਰਿਪਾ ਸੁ ਕਰਤਾ।
ਜਥਾ ਅਜੁੱਧਜਾ ਰਘੁਬਰ ਪਜਾਰੀ। ਪ੍ਰਜਾ ਸਰਬ ਸੁਖ ਦੈ ਦੈ ਪਾਰੀ॥ ੨॥

ਤਿੰਨਾਂ ਲੋਕਾਂ ਦੇ ਦੁੱਖ ਦੂਰ ਕਰਨ ਦੀ ਯੋਗਤਾ ਰੱਖਣ ਵਾਲੇ, ਗੁਰੂ ਅਮਰਦਾਸ ਜੀ, ਗੋਇੰਦਵਾਲ ਨਗਰ ਤੇ ਸ੍ਰੇਸ਼ਟ ਕਿਰਪਾ ਕਰਨ ਵਾਲੇ ਹਨ। ਜਿਵੇਂ ਰਾਮ ਚੰਦ੍ਰ ਨੂੰ ਅਜੁਧਿਆ ਪਿਆਰੀ ਸੀ, ਤੇ ਉਨ੍ਹਾਂ ਆਪਣੀ ਸਾਰੀ ਪਰਜਾ ਨੂੰ ਸੁਖ ਦੇ ਕੇ ਪਾਲਿਆ ਸੀ॥ ੨॥

ਜਿਮਿ ਸ੍ਰੀ ਕ੍ਰਿਸ਼ਨ ਦ੍ਵਾਰਕਾ ਰਹੇ। ਨਿਜ ਢਿਗ ਬਾਸਨ ਕੇ ਦੁਖ ਦਹੇ।
ਤਿਸ ਬਿਧਿ ਸਤਿਗੁਰ ਗੋਇੰਦਵਾਲ। ਨਾਨਾ ਸੰਕਟ ਕਟੇ ਕਰਾਲ॥ ੩॥

ਜਿਵੇਂ ਸ੍ਰੀ ਕ੍ਰਿਸ਼ਨ ਜੀ ਦਵਾਰਕਾ ਵਿਚ ਰਹੇ ਤਾਂ ਉਨ੍ਹਾਂ ਆਪਣੇ ਪਾਸ ਵਸਣ ਵਾਲਿਆਂ ਦੇ ਦੁੱਖ ਦੂਰ ਕੀਤੇ। ਉਸ ਤਰ੍ਹਾਂ ਹੀ ਸਤਿਗੁਰੂ ਜੀ ਗੋਇੰਦਵਾਲ ਵਿਚ ਸਨ, ਕਈ ਵਿਕਰਾਲ ਸੰਕਟਾਂ ਨੂੰ ਉਨ੍ਹਾਂ ਨੇ ਦੂਰ ਕੀਤਾ॥ ੩॥

**ਅਪਰ ਕਸ਼ਟ ਕੀ ਗਿਨਤੀ ਕੋ ਹੈ। ਦਾਰੁਨ ਕਾਲ ਨ ਆਨ ਸਕੋ ਹੈ।**
**ਅਵਧਿ ਬਿਤੇ ਨਰ ਜੋ ਮਰਿ ਜਾਇ। ਕ੍ਰਿਪਾ ਕਰਹਿਂ ਤਿਸ ਦੇਹਿਂ ਜਿਵਾਇ ॥੪॥**

ਹੋਰ ਦੁੱਖਾਂ ਦੀ ਤਾਂ ਕੋਈ ਗਿਣਤੀ ਨਹੀਂ ਹੈ, ਭਿਆਨਕ ਮੌਤ ਦਾ ਫਰਿਸ਼ਤਾ ਵੀ ਓਥੇ ਆ ਨਹੀਂ ਸੀ ਸਕਦਾ। ਜੇ ਉਮਰ ਪੂਰੀ ਹੋਣ ਤੋਂ ਪਹਿਲਾਂ ਕੋਈ ਮਨੁੱਖ ਮਰ ਜਾਂਦਾ ਸੀ, ਤਾਂ ਕਿਰਪਾ ਕਰਕੇ ਉਸ ਨੂੰ ਜੀਉਂਦਾ ਕਰ ਦਿੰਦੇ ਸਨ॥ ੪॥

**ਪੁਰੀ ਬਿਖੈ ਨਹਿਂ ਮ੍ਰਿਤੁ ਕੋ ਪਾਵਹਿ। ਗੁਰ ਪ੍ਰਤਾਪ ਤੇ ਜਿਯਤਿ ਰਹਾਵਹਿਂ।**
**ਜਿਸਕੇ ਘਰ ਕੋ ਨਰ ਮਰਿ ਜਾਇ। ਸੋ ਉਠਾਇ ਗੁਰ ਆਗੈ ਲਜਾਇ ॥੫॥**

ਨਗਰੀ ਵਿਚ ਕੋਈ ਵੀ ਮੌਤ ਨਹੀਂ ਸੀ ਪਾਉਂਦਾ, ਗੁਰੂ ਜੀ ਦੇ ਪ੍ਰਤਾਪ ਨਾਲ ਸਾਰੇ ਜੀਉਂਦੇ ਰਹਿੰਦੇ ਸਨ। ਜਿਸ ਦੇ ਘਰ ਦਾ ਕੋਈ ਮਨੁੱਖ ਮਰ ਜਾਂਦਾ ਸੀ, ਉਹ ਉਸ ਨੂੰ ਚੁਕ ਕੇ ਗੁਰੂ ਜੀ ਦੇ ਅੱਗੇ ਲਿਆ ਰੱਖਦੇ ਸਨ॥ ੫॥

**ਤਬਿ ਕ੍ਰਿਪਾਲ ਨਿਜ ਚਰਨ ਛੁਹਾਵਤਿ। ਤਾਤਕਾਲ ਤਿਸ ਮ੍ਰਿਤਕ ਜਿਵਾਵਤਿ।**
**ਜਿਸ ਕੋ ਨਰ ਉਠਾਇ ਲੈ ਆਵਹਿਂ। ਸੋ ਨਿਜ ਪਗ ਤੇ ਸਦਨ ਸਿਧਾਵਹਿ ॥੬॥**

ਫਿਰ ਕਿਰਪਾਲੂ ਗੁਰੂ ਜੀ, ਉਸ ਨੂੰ ਆਪਣਾ ਚਰਨ ਛੁਹਾਉਂਦੇ ਸਨ, ਤੁਰੰਤ ਮਰਿਆ ਹੋਇਆ ਜੀਵਤ ਹੋ ਜਾਂਦਾ ਸੀ। ਜਿਸ ਮਨੁੱਖ ਨੂੰ ਲੋਕ ਚੁਕ ਕੇ ਲਿਆਉਂਦੇ ਸਨ, ਉਹ ਫਿਰ ਆਪਣੇ ਪੈਰਾਂ ਨਾਲ ਚਲ ਕੇ ਘਰ ਜਾਂਦਾ ਸੀ॥ ੬॥

**ਇਮਿ ਪ੍ਰਤਾਪ ਗੁਰ ਕੋ ਨਰ ਪਾਇ। ਬਸਹਿਂ ਸੁਖੀ ਕੀਰਤਿ ਬਿਰਧਾਇ।**
**ਪ੍ਰਾਪਤ ਤਨ ਮਨ ਕੀ ਕੱਲਜਾਨ। ਨਰ ਅਰੋਗ ਨਿਤਿ ਰਹੈਂ ਸੁਜਾਨ ॥੭॥**

ਇਸ ਤਰ੍ਹਾਂ ਗੁਰੂ ਦੇ ਪ੍ਰਤਾਪ ਕਰਕੇ ਮਨੁੱਖ ਸੁਖੀ ਵੱਸਦੇ ਸਨ ਤੇ ਗੁਰੂ ਜੀ ਦੀ ਕੀਰਤੀ ਵਧਦੀ ਸੀ। ਤਨ-ਮਨ ਦਾ ਕਲਿਆਣ ਪ੍ਰਾਪਤ ਹੁੰਦਾ ਸੀ ਅਤੇ ਚਤੁਰ ਮਨੁੱਖ ਸਦਾ ਅਰੋਗ ਰਹਿੰਦੇ ਸਨ॥ ੭॥

**ਸਭਿਹਿਨਿ ਕੇ ਬਰਧਜੋ ਪਰਵਾਰ। ਭਏ ਧਨੀ ਨਰ ਦਾਰਿਦ ਟਾਰਿ।**
**ਖਾਨ ਪਾਨ ਤੇ ਅਖੁਟ ਭੰਡਾਰ। ਨਹਿਂ ਚਿੰਤਾ ਕਿਸੁ ਰਿਦੈ ਮਝਾਰ ॥ ੮॥**

ਸਾਰਿਆਂ ਦੇ ਪਰਿਵਾਰ ਵਧ ਗਏ, ਦਲਿਦਰ ਦੂਰ ਕਰਕੇ ਮਨੁੱਖ ਧਨੀ ਹੋ ਗਏ। ਖਾਣ ਪੀਣ ਦੇ ਅਖੁਟ ਭੰਡਾਰ ਸਨ, ਕਿਸੇ ਦੇ ਮਨ ਵਿਚ ਵੀ ਕੋਈ ਚਿੰਤਾ ਨਹੀਂ ਸੀ॥ ੮॥

**'ਧੰਨ ਧੰਨ' ਸਤਿਗੁਰ ਕੋ ਕਹੈਂ। ਦ੍ਵਾਰੇ ਪਰ ਨਿਤਿ ਬੰਦਤਿ ਰਹੈਂ।**
**ਜਹਿਂ ਕਹਿਂ ਬੈਠਹਿਂ ਗੁਰੂ ਸਰਾਹੈਂ। ਸਮਤਾ ਰਾਮ ਚੰਦ ਕੀ ਪ੍ਰਾਹੈਂ ॥ ੯॥**

ਸਾਰੇ ਸਤਿਗੁਰੂ ਜੀ ਨੂੰ 'ਧੰਨ ਧੰਨ' ਕਹਿੰਦੇ ਸਨ ਅਤੇ ਗੁਰੂ ਜੀ ਦੇ ਦਵਾਰੇ 'ਤੇ ਨਿਤ ਬੰਦਨਾ ਕਰਦੇ ਸਨ। ਜਿਥੇ-ਕਿਥੇ ਬੈਠੇ ਗੁਰੂ ਜੀ ਦੀ ਸ਼ਲਾਘਾ ਕਰਦੇ ਸਨ ਅਤੇ ਰਾਮ ਚੰਦਰ ਦੇ ਬਰਾਬਰ ਕਹਿੰਦੇ ਸਨ॥ ੯॥

**ਬੱਲੂ ਸੋਂ ਆਗਜਾ ਕਹਿ ਰਖੀ। 'ਪੁਰਖ ਕਿ ਇਸਤ੍ਰੀ ਜੋ ਹੋਇ ਦੁਖੀ।**
**ਤਿਹ ਕੀ ਸੁਧਿ ਤਬਿ ਆਨਿ ਸੁਨਾਵਹੁ। ਕਹਿ ਹਮ ਸੋਂ ਤਿਹ ਕਸ਼ਟ ਮਿਟਾਵਹੁ ॥੧੦॥**

ਗੁਰੂ ਜੀ ਨੇ ਬੱਲੂ ਨੂੰ ਆਗਿਆ ਕੀਤੀ ਹੋਈ ਸੀ, "ਜਿਹੜਾ ਪੁਰਖ ਜਾਂ ਇਸਤਰੀ ਦੁਖੀ ਹੋਵੇ, ਉਸ ਦੀ ਖ਼ਬਰ ਮੈਨੂੰ ਆ ਕੇ ਦੇਵੋ। ਮੈਨੂੰ ਕਹਿ ਕੇ ਉਸ ਦਾ ਦੁੱਖ ਦੂਰ ਕਰੋ"॥ ੧੦॥

**ਬਿਧਵਾ ਬਸਤਿ ਪਰੀ ਛੱੜਾਨੀ। ਹੁਤੋ ਏਕ ਨੰਦਨ ਸੁਖਦਾਨੀ।**

ਮਹਾਂ ਕਸ਼ਟ ਤੇ ਸੁਤ ਕੋ ਪਾਲਾ। ਬਿਨ ਭਰਤਾ ਤੇ ਪ੍ਰਿਯ ਸੁ ਬਿਸਾਲਾ॥੧੧॥

ਗੋਇੰਦਵਾਲ ਦੇ ਨਗਰ ਵਿਚ ਇਕ ਵਿਧਵਾ ਖਤਰਾਣੀ ਰਹਿੰਦੀ ਸੀ, ਉਸ ਦਾ ਇਕ ਸੁਖਦਾਈ ਪੁੱਤਰ ਸੀ। ਉਸ ਨੇ ਬਹੁਤ ਦੁੱਖ ਝੱਲ ਕੇ ਆਪਣੇ ਪੁੱਤਰ ਨੂੰ ਪਾਲਿਆ ਸੀ, ਪਤੀ ਤੋਂ ਬਿਨਾਂ ਹੋਣ ਕਰਕੇ ਉਹ ਆਪਣੇ ਪੁੱਤਰ ਨੂੰ ਬਹੁਤ ਪਿਆਰ ਕਰਦੀ ਸੀ॥ ੧੧॥

ਇਕ ਦੁਇ ਦਿਨ ਤਿਸ ਕੋ ਤਪ ਆਵਾ। ਤਾਤਕਾਲ ਤਿਸੁ ਤਨ ਬਿਨਸਾਵਾ।
ਆਧੀ ਨਿਸਾ ਹੁਤੀ ਤਿਸ ਕਾਲਾ। ਰੁਦਤਿ ਬ੍ਰਿਧਾ ਪਿਖਿ ਸੁਤ ਗ੍ਰਸ ਕਾਲਾ॥੧੨॥

ਇਕ ਦੋ ਦਿਨ ਉਸ ਦੇ ਪੁੱਤਰ ਨੂੰ ਤਾਪ ਚੜ੍ਹਿਆ, ਤੁਰਤ ਹੀ ਫਿਰ ਉਹ ਸਰੀਰ ਛੱਡ ਗਿਆ। ਉਸ ਵੇਲੇ ਅੱਧੀ ਰਾਤ ਹੋਈ ਸੀ, ਜਦ ਬੁੱਢੀ ਇਸਤਰੀ ਨੇ ਆਪਣੇ ਪੁੱਤਰ ਨੂੰ ਮਰਿਆ ਵੇਖਿਆ ਤਾਂ ਉਹ ਰੋਣ ਲੱਗ ਗਈ॥ ੧੨॥

ਸ਼ੋਕ ਕਰਤਿ ਬਿਰਲਾਪ ਪੁਕਾਰਾ। 'ਹੇ ਸੁਤ ! ਮੈਂ ਅਬਿ ਲੌ ਤੁਝ ਪਾਰਾ।
ਸੁਖ ਤੇਰੋ ਨਹਿਂ ਦੇਖਨ ਕੀਨਾ। ਗਯੋ ਕਹਾਂ ਤੂੰ ਮੋਹਿ ਬਿਹੀਨਾ॥੧੩॥

ਦੁਖੀ ਹੋ ਕੇ ਵਿਰਲਾਪ ਕਰਨ ਲੱਗੀ, "ਹੇ ਪੁੱਤਰ! ਮੈਂ ਹੁਣ ਤਕ ਤੈਨੂੰ ਪਾਲਿਆ ਹੈ, ਮੈਂ ਤੇਰਾ ਸੁਖ ਵੇਖਿਆ ਨਹੀਂ ਹੈ, ਹੇ ਮੋਹ ਰਹਿਤ ਹੋ ਕੇ ਕਿੱਥੇ ਚਲਾ ਗਿਆ ਹੈਂ॥ ੧੩॥

ਅਪਨੇ ਸੰਗ ਲੇਹੁ ਹੇ ਨੰਦਨ!। ਮੈਂ ਕਰਿਹੋਂ ਨਿਜ ਪ੍ਰਾਨ ਨਿਕੰਦਨ।
ਕਹਾਂ ਕਰੋਂ ਜਿਯ ਕੈ ਪਸ਼ਚਾਤੀ। ਇਕ ਅਲੰਬ ਤੂੰ ਮਮ ਸੁਖ ਥਾਤੀ' ॥੧੪॥

ਹੇ ਮੇਰੇ ਪੁੱਤਰ! ਮੈਨੂੰ ਵੀ ਆਪਣੇ ਨਾਲ ਲੈ ਚੱਲ, ਮੈਂ ਆਪਣੇ ਪ੍ਰਾਣ ਤਿਆਗ ਦੇਵਾਂਗੀ, ਤੇਰੇ ਪਿੱਛੋਂ ਜੀਅ ਕੇ ਕੀ ਕਰਾਂਗੀ, ਇਕ ਤੂੰ ਹੀ ਤੇ ਮੇਰੇ ਸੁਖਾਂ ਦਾ ਆਸਰਾ ਸੀ"॥ ੧੪॥

ਇੱਤਜਾਦਿਕ ਬਹੁ ਊਚ ਪੁਕਾਰਤਿ। ਮਹਾਂ ਸ਼ੋਕ ਮਹਿਂ ਕੇਸ ਉਖਾਰਤਿ।
ਸਿਰ ਪੀਟਤਿ ਊਚੀ ਧੁਨਿ ਰੋਈ। ਅਤਿ ਸੰਕਟਿ ਤੇ ਧੀਰ ਨ ਹੋਈ॥੧੫॥

ਇਸ ਤਰ੍ਹਾਂ ਉਹ ਬਹੁਤ ਕੁਝ ਉੱਚੀ-ਉੱਚੀ ਪੁਕਾਰ ਕੇ ਕਹਿ ਰਹੀ ਸੀ। ਮਹਾਂ ਦੁਖੀ ਹੋ ਕੇ ਆਪਣੇ ਵਾਲ ਪੁੱਟ ਰਹੀ ਸੀ। ਸਿਰ ਪਿੱਟ ਕੇ ਉੱਚੀ ਆਵਾਜ਼ ਵਿਚ ਰੋਂਦੀ ਸੀ, ਅਤਿ ਦੁਖੀ ਹੋ ਕੇ ਧੀਰਜ ਨਹੀਂ ਸੀ ਕਰ ਰਹੀ॥ ੧੫॥

ਜਾਮ ਜਾਮਨੀ ਜਬਿ ਰਹਿ ਸ਼ੇਖ਼। ਉਠੇ ਜਾਗ ਤਬਿ ਪ੍ਰਭੂ ਬਿਸ਼ੇਖ਼।
ਬਿਧਵਾ ਨੇ ਨਿਜ ਸੁਤ ਉਚਵਾਇ। ਗੁਰੂਦ੍ਵਾਰ ਪਰ ਪਾਯਹੁ ਆਇ॥੧੬॥

ਇਕ ਘੜੀ ਜਦ ਰਾਤ ਰਹਿ ਗਈ ਤਾਂ ਪ੍ਰਭੂ ਭਾਵ ਗੁਰੂ ਜੀ ਜਾਗ ਪਏ। ਵਿਧਵਾ ਨੇ ਆਪਣੇ ਪੁੱਤਰ ਨੂੰ ਚੁਕ ਕੇ, ਗੁਰੂ ਜੀ ਦੇ ਦਵਾਰ ਤੇ ਲਿਆ ਰਖਿਆ॥ ੧੬॥

ਰੋਦਤਿ ਊਚੀ ਧੁਨ ਕੋ ਕਰਿਕੈ। ਤਿਹ ਛਿਨ ਕਾਨ ਪਰੀ ਸਤਿਗੁਰ ਕੈ।
ਦੁਖੀ ਬਿਲਾਪਤਿ ਸੁਨਤਿ ਕ੍ਰਿਪਾਲ। ਸਹਿ ਨਹਿਂ ਸਕੇ ਰਿਦੇ ਤਿਸ ਕਾਲ॥੧੭॥

ਉੱਚੀ ਆਵਾਜ਼ ਕੱਢ ਕੇ ਰੋਂਦੀ ਸੀ, ਉਸ ਸਮੇਂ ਉਸ ਦੀ ਆਵਾਜ਼ ਗੁਰੂ ਜੀ ਦੇ ਕੰਨਾਂ ਵਿਚ ਪਈ। ਜਦ ਕ੍ਰਿਪਾਲੂ ਗੁਰੂ ਜੀ ਨੇ ਦੁਖੀਆ ਨੂੰ ਵਿਰਲਾਪ ਕਰਦੀ ਸੁਣਿਆ ਤਾਂ ਉਹ ਉਸ ਸਮੇਂ ਆਪਣੇ ਹਿਰਦੇ ਵਿਚ ਸਹਿ ਨਾ ਸਕੇ॥ ੧੭॥

ਨਿਕਟਿ ਦੇਖਿ ਬੱਲੂ ਸੰਗ ਕਹਜੋ। 'ਕੌਨ ਬ੍ਰਿਲਾਪਤਿ ਦੁਖ ਜਿਨ ਲਹਜੋ।
ਜਾਹੁ ਨਿਕਟ ਤਿਸੁ ਰੁਦਨ ਹਟਾਓ। ਧੀਰਜ ਦੇ ਕਰਿ ਇਮਿ ਸਮਝਾਓ'॥੧੮॥

ਬੱਲੂ ਨੂੰ ਆਪਣੇ ਪਾਸ ਬੁਲਾ ਕੇ ਕਿਹਾ, "ਕੌਣ ਦੁਖੀ ਹੋ ਕੇ ਵਿਰਲਾਪ ਕਰ ਰਿਹਾ ਹੈ, ਉਸ ਦੇ ਪਾਸ ਜਾ ਕੇ ਉਸ ਨੂੰ ਰੋਣੋਂ ਹਟਾਓ, ਉਸ ਨੂੰ ਧੀਰਜ ਦੇ ਕੇ ਇਸ ਤਰ੍ਹਾਂ ਸਮਝਾਓ"॥ ੧੮॥

'ਅੰਮ੍ਰਿਤ ਵੇਲਾ ਸਭਿ ਫਲ ਵਾਰੋ। ਪ੍ਰਭੁ ਸਿਮਰਨ ਕੋ ਨਾਮ ਸੰਭਾਰੋ।
ਛਿਮਾ ਕਰਹੁ ਹੋਵਨ ਲਗਿ ਪ੍ਰਾਤੀ। ਉਦੇ ਸੂਰ ਤੇ ਦੁਖ ਹੁਇ ਹਾਤੀ' ॥੧੯॥

"ਅੰਮ੍ਰਿਤ ਵੇਲਾ ਸਮੂਹ ਫਲਾਂ ਦੇ ਦੇਣ ਵਾਲਾ ਹੁੰਦਾ ਹੈ, ਪ੍ਰਭੂ ਦੇ ਨਾਮ ਦਾ ਸਿਮਰਨ ਕਰੋ, ਸਵੇਰ ਹੋਣ ਤਕ ਚੁਪ ਕਰ ਰਹੋ, ਸੂਰਜ ਚੜ੍ਹਦਿਆਂ ਹੀ ਤੁਹਾਡਾ ਦੁੱਖ ਦੂਰ ਹੋ ਜਾਵੇਗਾ"॥ ੧੯॥

ਬੱਲੂ ਸੁਨਿ ਕਰਿ ਬਾਹਰਿ ਆਯੋ। ਦੇਖਿ ਬ੍ਰਿਧਾ ਕੋ ਤਬਿ ਸਮਝਾਯੋ।
'ਸਤਿਗੁਰ ਆਗਯਾ ਦੀਨਸਿ ਤੋਹਿ। ਅੰਮ੍ਰਿਤ ਸਮੈ ਤੂਸ਼ਨੀ ਹੋਹਿ॥੨੦॥

ਇਹ ਸੁਣ ਕੇ ਬੱਲੂ ਬਾਹਰ ਆ ਗਿਆ, ਬ੍ਰਿਧ ਇਸਤਰੀ ਨੂੰ ਵੇਖ ਕੇ ਸਮਝਾਇਆ "ਸਤਿਗੁਰੂ ਨੇ ਤੁਹਾਨੂੰ ਆਗਿਆ ਕੀਤੀ ਹੈ, ਇਹ ਅੰਮ੍ਰਿਤ ਵੇਲਾ ਹੈ, ਇਸ ਕਰਕੇ ਚੁਪ ਕਰ ਰਹੋ॥ ੨੦॥

ਹੋਤਿ ਪ੍ਰਾਤਿ ਤਬ ਨੰਦਨ ਤੇਰਾ। ਦੇਹਿਂ ਜਿਵਾਇ ਨ ਕਰਹੀ ਦੇਰਾ।
ਸ਼ਬਦ ਰੁਦਨ ਕੋ ਨਹੀ ਉਠਾਵਹੁ। ਬੈਠੀ ਰਹਹੁ ਰਾਮ ਗੁਨ ਗਾਵਹੁ' ॥੨੧॥

ਜਦ ਦਿਨ ਚੜ੍ਹੇਗਾ ਤਾਂ ਤੇਰਾ ਪੁੱਤਰ ਕਿਸੇ ਦੇਰ ਤੋਂ ਬਗੈਰ ਜੀਉਂਦਾ ਕਰ ਦੇਣਗੇ। ਹੁਣ ਰੋਣ ਦੀ ਆਵਾਜ਼ ਨਾ ਕੱਢੋ, ਏਥੇ ਬੈਠ ਕੇ ਪ੍ਰਭੂ ਦੇ ਗੁਣ ਗਾਵੋ"॥ ੨੧॥

ਸੁਨਿ ਬੱਲੂ ਕੇ ਬਚ ਸੁਖਵਾਰੇ। 'ਜਿਯਹ ਪੁੱਤ੍ਰ' ਨਿਸ਼ਚੈ ਚਿਤਿ ਧਾਰੇ।
ਤਊ ਸ਼ੋਕ ਤੇ ਪੀੜਤਿ ਭਾਰੀ। ਊਚੀ ਕੂਕ ਸੁ ਤ੍ਰਿਯਾ ਪੁਕਾਰੀ॥ ੨੨॥

ਸੁਖ ਦੇਣ ਵਾਲੇ ਬੱਲੂ ਦੇ ਬਚਨ ਸੁਣ ਕੇ ਚਿੱਤ ਵਿਚ ਨਿਸ਼ਚਾ ਧਾਰ ਲਿਆ, "ਮੇਰਾ ਪੁੱਤਰ ਜੀਵੇਗਾ" ਪਰ ਦੁਖ ਨਾਲ ਭਾਰੀ ਪੀੜਤ ਹੋਣ ਕਰਕੇ, ਉਹ ਇਸਤਰੀ ਹੋਰ ਵੀ ਉੱਚੀ ਆਵਾਜ਼ ਵਿਚ ਕੂਕ ਕੇ ਪੁਕਾਰੀ॥ ੨੨॥

ਕਰਨ ਲਗੀ ਬਿਰਲਾਪ ਘਨੇਰਾ। 'ਮੁਝੈ ਅਲੰਬ ਸਤਿਗੁਰੂ ਤੇਰਾ।
ਸੁਤ ਬਿਨੁ ਮੇਰੋ ਕੋ ਜਗ ਨਾਹੀ। ਇਕ ਪੁਤ੍ਰਾ ਮੈ ਸੰਕਟ ਮਾਂਹੀ॥੨੩॥

ਉਹ ਪਹਿਲਾਂ ਨਾਲੋਂ ਵੀ ਜ਼ਿਆਦਾ ਵਿਰਲਾਪ ਕਰਨ ਲੱਗ ਗਈ, "ਹੇ ਸਤਿਗੁਰੂ ਜੀ ਮੈਨੂੰ ਕੇਵਲ ਤੁਹਾਡਾ ਹੀ ਆਸਰਾ ਹੈ, ਇਸ ਪੁੱਤਰ ਬਗੈਰ ਮੇਰਾ ਜਗ ਵਿਚ ਹੋਰ ਕੋਈ ਨਹੀਂ, ਮੈਂ ਇਕ-ਪੁੱਤਰੀ ਬਹੁਤ ਦੁਖੀ ਹਾਂ॥ ੨੩॥

ਸ਼ਰਨ ਆਪ ਕੀ ਆਨਿ ਰਹੇ ਹਮ। ਇਸਕੀ ਲਾਜ ਬਿਚਾਰਹੁ ਉਰ ਤੁਮ'।
'ਹਾਇ ਹਾਇ' ਕਹਿ ਕੂਕ ਪੁਕਾਰਹਿ। ਪੀਟਤਿ ਸਿਰ ਕੇ ਬਾਰ ਉਖਾਰਹਿ॥੨੪॥

ਅਸੀਂ ਆਪ ਦੀ ਸ਼ਰਨ ਵਿਚ ਆ ਕੇ ਰਹਿ ਰਹੇ ਹਾਂ, ਇਸ ਦੀ ਲਾਜ ਤੁਸੀਂ ਆਪਣੇ ਮਨ ਵਿਚ ਵਿਚਾਰੋ।" ਫਿਰ 'ਹਾਇ ਹਾਇ' ਕਹਿ ਕੇ ਕੂਕ ਪੁਕਾਰ ਕਰਨ ਲੱਗੀ, ਪਿਟਦੀ ਸੀ ਅਤੇ ਸਿਰ ਦਾ ਝਾਟਾ ਪੁੱਟਦੀ ਸੀ॥ ੨੪॥

ਤਬਿ ਬੱਲੂ ਨੇ ਆਨ ਸੁਨਾਈ। 'ਸ੍ਰੀ ਪ੍ਰਭੂ ਮੈਂ ਕਹਿ ਬਹੁ ਸਮਝਾਈ।
ਸੁਨਤਿ ਰੁਦਨ ਪੁਨ ਕਰਤਿ ਘਨੇਰਾ। ਬਿਧਵਾ ਪੁੱਤ੍ਰ ਮਰਯੋ ਧਰ ਗੇਰਾ ॥੨੫॥

ਤਦ ਬੱਲੂ ਨੇ ਆ ਕੇ ਕਿਹਾ, "ਹੇ ਗੁਰੂ ਜੀ! ਮੈਂ ਬਹੁਤ ਕਹਿ ਕੇ ਸਮਝਾਇਆ ਹੈ, ਮੇਰੀ ਗੱਲ ਸੁਣ ਕੇ ਉਹ ਹੋਰ ਜ਼ਿਆਦਾ ਰੋਣ-ਪਿੱਟਣ ਲੱਗ ਗਈ ਹੈ, ਵਿਧਵਾ ਦਾ ਪੁੱਤਰ ਮਰ ਗਿਆ ਹੈ"॥ ੨੫॥

ਤਬਿ ਕ੍ਰਿਪਾਲ ਨਿਕਸੇ ਨਿਜ ਦ੍ਵਾਰੇ। ਗਏ ਤਹਾਂ ਜਹਿਂ ਰੁਦਨ ਉਚਾਰੇ।

ਨਿਜ ਪਗ ਪੰਕਜ ਸੀਸ ਛੁਹਾਯੋ। ਮ੍ਰਿਤਕ ਬਾਲ ਤਤਕਾਲ ਜਿਵਾਯੋ ॥੨੬॥

ਤਦ ਕ੍ਰਿਪਾਲੂ ਜੀ ਨਿਕਲ ਕੇ ਆਪਣੇ ਦਰਵਾਜ਼ੇ ਦੇ ਬਾਹਰ ਆਏ, ਉਥੇ ਚਲੇ ਗਏ ਜਿਥੇ ਇਸਤਰੀ ਰੋ ਰਹੀ ਸੀ। ਉਨ੍ਹਾਂ ਆਪਣੇ ਚਰਨ-ਕੰਵਲ ਨੂੰ ਬਾਲਕ ਦੇ ਸਿਰ ਨੂੰ ਛੁਹਾਇਆ, ਮਰਿਆ ਹੋਇਆ ਬਾਲਕ ਝੱਟ ਜ਼ਿੰਦਾ ਹੋ ਗਿਆ॥ ੨੬॥

ਸੁਤ ਸਮੇਤ ਕਰਿ ਗੁਰ ਕੋ ਬੰਦਨ। ਗਮਨੀ ਸਦਨ ਸੰਗ ਕਰਿ ਨੰਦਨ।
ਸ੍ਰੀ ਗੁਰ ਅਮਰ ਗਏ ਨਿਜ ਥਾਨਾ। ਬੱਲੂ ਸੋਂ ਇਸ ਰੀਤਿ ਬਖਾਨਾ ॥੨੭॥

ਪੁੱਤਰ ਸਮੇਤ ਗੁਰੂ ਜੀ ਨੂੰ ਬੰਦਨਾ ਕਰਕੇ ਆਪਣੇ ਪੁੱਤਰ ਨੂੰ ਨਾਲ ਲੈ ਕੇ ਆਪਣੇ ਘਰ ਨੂੰ ਚਲੇ ਗਈ। ਗੁਰੂ ਅਮਰਦਾਸ ਜੀ ਆਪਣੇ ਅਸਥਾਨ ਤੇ ਚਲੇ ਗਏ ਤੇ ਬੱਲੂ ਨੂੰ ਇਸ ਤਰ੍ਹਾਂ ਕਿਹਾ॥ ੨੭॥

'ਮ੍ਰਿਤਕ ਜਿਵਾਵਨ ਭਲੀ ਨ ਬਾਤ। ਯਾਤੇ ਅਬਿ ਇਸ ਤੇ ਉਪਰਾਂਤਿ।
ਨਰ ਤ੍ਰਿਯ ਮ੍ਰਿਤਕ ਹੋਇਂ ਕਬਿ ਨਾਂਹੀ। ਜਬ ਲਗ ਤਨ ਧਰਿਂ ਹਮ ਪੁਰ ਮਾਂਹੀ' ॥੨੮॥

"ਮੁਰਦੇ ਨੂੰ ਜੀਵਤ ਕਰਨਾ ਚੰਗੀ ਗੱਲ ਨਹੀਂ, ਇਸ ਲਈ ਹੁਣ ਇਸ ਤੋਂ ਬਾਅਦ, ਕਿਸੇ ਵੀ ਮਰਦ ਇਸਤਰੀ ਦੀ ਮੌਤ ਨਹੀਂ ਹੋਵੇਗੀ ਜਦ ਤਕ ਅਸੀਂ ਗੋਇੰਦਵਾਲ ਵਿਚ ਦੇਹ ਧਾਰੀ ਬੈਠੇ ਹਾਂ"॥ ੨੮॥

ਜਮੁ ਕੋ ਠਾਕ ਦਿਯੋ ਤਿਸੁ ਕਾਲ। ਜੋ ਸਭਿ ਜੀਵਨ ਕਰਤੋ ਕਾਲ।
'ਗੋਇੰਦਵਾਲ ਬਿਖੇ ਨਹਿਂ ਆਵਹੁ। ਕਿਸਕੇ ਪ੍ਰਾਨ ਨਹੀਂ ਬਿਨਸਾਵਹੁ' ॥੨੯॥

ਉਸ ਸਮੇਂ ਯਮ ਨੂੰ ਕਹਿ ਦਿੱਤਾ, ਜੋ ਸਾਰੇ ਜੀਵਾਂ ਦੀ ਮੌਤ ਕਰਦਾ ਹੈ, "ਗੋਇੰਦਵਾਲ ਵਿਚ ਨਾ ਆਵੇ ਅਤੇ ਕਿਸੇ ਦੇ ਵੀ ਪ੍ਰਾਣ ਨਾ ਲਵੇ"॥ ੨੯॥

ਦੋਇ ਬੀਸ ਸੰਮਤਿ ਲੌ ਸਤਿਗੁਰ। ਲੇ ਗਾਦੀ ਕੋ ਬਸਤਿ ਭਏ ਪੁਰਿ।
ਤਬਿ ਲੌ ਇਸਤ੍ਰੀ ਪੁਰਖ ਅਨੰਦੇ। ਕਿਸਕੇ ਨਹਿਂ ਜਮੁ ਪ੍ਰਾਨ ਨਿਕੰਦੇ ॥੩੦॥

ਸਤਿਗੁਰੂ ਜੀ ਬਾਈ ਸਾਲ ਤਕ ਗੋਇੰਦਵਾਲ ਵਿਚ ਰਹੇ, ਗੱਦੀ ਪ੍ਰਾਪਤ ਕਰਕੇ ਏਨੇ ਸਾਲ ਉਥੇ ਵਸਦੇ ਰਹੇ, ਤਦ ਤਕ ਇਸਤਰੀ ਪੁਰਖ ਬੜੇ ਅਨੰਦ ਨਾਲ ਰਹੇ, ਜਮਾਂ ਨੇ ਕਿਸੇ ਦੇ ਵੀ ਪ੍ਰਾਣਾਂ ਦਾ ਨਾਸ਼ ਨਾ ਕੀਤਾ॥ ੩੦॥

ਜੁਤ ਪਰਵਾਰ ਬਸੇ ਸੁਖ ਪਾਈ। ਜਮੁ ਕੋ ਤ੍ਰਾਸ ਦਿਯੋ ਬਿਸਰਾਈ।
ਅਚਰਜ ਚਰਿਤ ਗੁਰੂ ਕੇ ਮਹਾਂ। ਦੀਪਕ ਬਰੈ ਤੇਲ ਨਹਿਂ ਜਹਾਂ ॥੩੧॥

ਸਾਰੇ ਪਰਿਵਾਰ ਸੁਖ ਪ੍ਰਾਪਤ ਕਰਕੇ ਵਸਦੇ ਸਨ ਅਤੇ ਜਮਾਂ ਦੇ ਭੈਅ ਨੂੰ ਵਿਸਰ ਗਏ, ਗੁਰੂ ਜੀ ਦਾ ਇਹ ਮਹਾਨ ਅਸਚਰਜ ਚਰਿਤਰ ਸੀ ਜਿਵੇਂ ਦੀਪਕ ਤੇਲ ਤੋਂ ਬਗੈਰ ਜਗਦਾ ਹੋਵੇ ॥ ੩੧॥

ਸਿਕਤਾ ਮਹਿਂ ਤੇ ਤੇਲ ਨਿਕਾਸਹਿਂ। ਸਿਕਤਾ ਕੋ ਜਲ ਕਰਿ ਤ੍ਰਿਪਤਾਸਿਹਂ।
ਜਲ ਪਰ ਪਾਵਕ ਪਰਮ ਪ੍ਰਜਾਰਹਿਂ। ਪਾਵਕ ਚੰਦ੍ਰ ਸਦ੍ਰਿਸ ਕਰਿ ਡਾਰਹਿਂ ॥੩੨॥

ਰੇਤ ਦੇ ਵਿਚੋਂ ਤੇਲ ਕੱਢ ਦਿੱਤਾ, ਅਤੇ ਰੇਤ ਨੂੰ ਜਲ ਨਾਲ ਤ੍ਰਿਪਤ ਕਰ ਦੇਣ, ਜਲ ਉਤੇ ਅਗਨੀ ਬਾਲ ਦੇਣ ਅਤੇ ਅਗਨੀ ਨੂੰ ਚੰਦਰਮਾਂ ਵਾਂਗ ਠੰਡ-ਦਾਤੀ ਕਰ ਦੇਣ॥ ੩੨॥

ਚੰਦ ਦਿਨਿੰਦ ਮਨਿੰਦ ਬਨਾਵਹਿਂ। ਛਿਤਿ ਪਰ ਆਨ ਦਿਨਿੰਦ ਛੁਵਾਵਹਿਂ।
ਛਿਤਿ ਕੋ ਬਾਯੁ ਸਮਾਨ ਚਲਾਵਹਿਂ। ਬਾਯੂ ਕੋ ਸਮ ਮੇਰੁ ਟਿਕਾਵਹਿਂ ॥੩੩॥

ਚੰਦ ਨੂੰ ਸੂਰਜ ਵਰਗਾ ਬਣਾ ਦੇਣ, ਸੂਰਜ ਨੂੰ ਧਰਤੀ ਤੇ ਲਿਆ ਕੇ ਛੁਹਾ ਦੇਣ, ਧਰਤੀ ਨੂੰ ਹਵਾ ਵਾਂਗ ਚਲਾ ਦੇਣ ਅਤੇ ਹਵਾ ਨੂੰ ਸੁਮੇਰ ਪਰਬਤ ਵਾਂਗ ਸਥਿਰ ਟਿਕਾ ਦੇਣ॥ ੩੩॥

ਮੇਰੁ ਧੂਰ ਕਨ ਕਰਹਿਂ ਉਡਾਵਹਿਂ। ਧੂਲੀ ਕਨ ਕੋ ਸੈਲ ਬਨਾਵਹਿਂ।
ਸੈਲ ਤੁੰਗ ਥਲ ਗਰਤ ਦੇਹਿਂ ਕਰਿ। ਗਰਤ ਗਿਰੇ ਕੋ ਦੇਹਿਂ ਸੁਰਗ ਬਰ ॥੩੪॥

ਸੁਮੇਰ ਪਰਬਤ ਨੂੰ ਧੂੜ ਦਾ ਕਿਣਕਾ ਬਣਾ ਕੇ ਉਡਾ ਦੇਣ, ਧੂੜੀ ਦੇ ਕਿਣਕੇ ਭਾਵੇਂ ਪਹਾੜ ਬਣਾ ਦੇਣ, ਉਚੇ ਪਹਾੜ ਤੇ ਰਹਿਣ ਵਾਲੇ ਨੂੰ ਖੂਹ ਵਰਗੇ ਨੀਵੇਂ ਥਾਂ ਕਰ ਦੇਣ ਅਤੇ ਖੂਹ ਵਿਚ ਡਿਗੇ ਨੂੰ ਸ੍ਰੇਸ਼ਟ ਬੈਕੁੰਠ ਦੇ ਦੇਣ॥ ੩੪॥

ਸੁਰਗ ਦੇਵ ਆਵੱਗਜਕ ਹੋਇ। ਗੇਰਹਿਂ ਨਰਕ ਨ ਬਿਲਮਹਿਂ ਕੋਇ।
ਨਰਕ ਜਾਤਨਾ ਜੀਵ ਜੁ ਸਹੈਂ। ਗੁਰ ਕਰੁਨਾ ਤੇ ਮੁਕਤਿ ਸੁ ਲਹੈਂ ॥੩੫॥

ਸਵਰਗਾਂ ਦਾ ਦੇਵਤਾ ਅਵੱਗਿਆ ਕਰਨ ਵਾਲਾ ਹੋਵੇ ਤਾਂ ਉਸ ਨੂੰ ਨਰਕਾਂ ਵਿਚ ਸੁੱਟਣ ਲਈ ਕੋਈ ਦੇਰ ਨਾ ਕਰਨ। ਜਿਹੜੇ ਜੀਵ ਨਰਕਾਂ ਦੇ ਦੁੱਖਾਂ-ਤਕਲੀਫਾਂ ਵਿਚ ਪਏ ਹੋਣ, ਗੁਰੂ ਜੀ ਦੀ ਕਿਰਪਾ ਨਾਲ ਉਹ ਮੁਕਤੀ ਪ੍ਰਾਪਤ ਕਰ ਸਕਦੇ ਹਨ॥ ੩੫॥

ਬਿਧਿ ਪ੍ਰਪੰਚ ਮਿਰਜਾਦ ਬਿਗਾਰਹਿਂ। ਬਿਗਰੇ ਕੀ ਮਿਰਜਾਦ ਸੁਧਾਰਹਿਂ।
ਅਚਲ ਚਲਾਵੈਂ, ਚਲਤ ਥਿਰਾਵੈਂ। ਰਾਉ ਰੰਕ, ਰੰਕ ਰਾਉ ਬਨਾਵੈਂ ॥੩੬॥

ਜੋ ਪ੍ਰਭੂ ਦੇ ਸੰਸਾਰ ਦੀ ਮਰਯਾਦਾ ਵਿਗਾੜ ਦਿੰਦੇ ਹਨ, ਭਾਵ ਜੋ ਮੁਰਦੇ ਜੀਵਤ ਕਰ ਦਿੰਦੇ ਹਨ ਅਤੇ ਮੌਤ ਨੂੰ ਰੋਕ ਦਿੰਦੇ ਹਨ ਅਤੇ ਵਿਗੜੇ ਹੋਏ ਦੀ ਮਰਯਾਦਾ ਠੀਕ ਕਰ ਦਿੰਦੇ ਹਨ। ਜੋ ਨਾ ਚਲਣ ਵਾਲੇ ਨੂੰ ਚਲਾ ਦਿੰਦੇ ਹਨ ਅਤੇ ਚਲਦੇ ਨੂੰ ਸਥਿਰ ਕਰਦੇ ਹਨ। ਜੋ ਰਾਜੇ ਨੂੰ ਗਰੀਬ ਤੇ ਗਰੀਬ ਨੂੰ ਰਾਜਾ ਬਣਾ ਦਿੰਦੇ ਹਨ॥ ੩੬॥

ਇਮਿ ਅਚਰਜ ਸਤਿਗੁਰ ਕੇ ਖੇਲ। ਜਿਨ ਕੋ ਕੋਇ ਨ ਸਾਕਸ ਪੇਲ।
ਚਹੈਂ ਸੁ ਕਰਹਿਂ ਪ੍ਰਭੁ ਸਮਰੱਥ। ਭੰਨਣ ਘੜਨ ਜਿਨਹੁਂ ਕੇ ਹੱਥ ॥੩੭॥

ਇਸ ਤਰ੍ਹਾਂ ਦੇ ਸਤਿਗੁਰੂ ਜੀ ਦੇ ਅਸਚਰਜ ਖੇਲ ਸਨ, ਜਿਨ੍ਹਾਂ ਨੂੰ ਕੋਈ ਵੀ ਉਲਟਾ ਨਹੀਂ ਸਕਦਾ। ਗੁਰੂ ਜੀ ਜੋ ਵੀ ਚਾਹੁੰਦੇ ਹਨ, ਉਸ ਤਰ੍ਹਾਂ ਹੀ ਕਰਦੇ ਹਨ, ਉਹ ਹਰ ਤਰ੍ਹਾਂ ਨਾਲ ਸਮਰੱਥ ਹਨ, ਤੋੜਨਾ-ਜੋੜਨਾ ਉਨ੍ਹਾਂ ਦੇ ਹੱਥ ਵਿਚ ਹੈ॥ ੩੭॥

ਤਦਪਿ ਜੁ ਆਵਤਿ ਚਲੀ ਅਨਾਦਿ। ਰਾਖਨ ਹੇਤੁ ਰਖਹਿਂ ਮਿਰਜਾਦਿ।
ਦਯਾਸਿੰਧੁ ਸਿਖ ਵਤਸਲ ਮਹਾਂ। ਜਸ ਵਿਸਤ੍ਰਿੱਤ ਭਯੋ ਜਹਿਂ ਕਹਾਂ ॥੩੮॥

ਫਿਰ ਵੀ ਜਿਹੜੀ ਪੁਰਾਣੀ ਮਰਯਾਦਾ ਚਲਦੀ ਆ ਰਹੀ ਹੈ, ਉਸ ਨੂੰ ਰੱਖਣ ਵਾਸਤੇ ਮਰਯਾਦਾ ਰਖਦੇ ਹਨ। ਦਇਆ ਦੇ ਸਾਗਰ ਭਾਵ ਗੁਰੂ ਜੀ ਸਿੱਖਾਂ ਦੇ ਮਹਾਨ ਪਿਆਰੇ ਹਨ, ਉਨ੍ਹਾਂ ਦਾ ਜੱਸ ਜਿਥੇ-ਕਿਥੇ ਫੈਲ ਗਿਆ ਹੈ॥ ੩੮॥

ਨਿਜ ਪੁਰਿ ਮੈਂ ਗੁਰ ਪੁਰਖ ਅਗਾਧਿ। ਬਰਜੀ ਆਧਿ ਰੁ ਵਜਾਧਿ ਉਪਾਧਿ।
ਤਬਿ ਅਕਬਰ ਦਿੱਲੀ ਤੇ ਆਵਾ। ਸਲਿਤਾ ਉਤਰਿ ਸਿਵਰ ਨਿਜ ਪਾਵਾ ॥੩੯॥

ਆਪਣੇ ਨਗਰ ਵਿਚ ਗੁਰੂ ਜੀ ਅਗਾਧ ਪੁਰਖ ਹਨ, ਉਨ੍ਹਾਂ ਆਧਿ, ਬਿਆਧਿ ਅਤੇ ਉਪਾਧਿ ਵਰਗੀਆਂ ਬੀਮਾਰੀਆਂ ਨੂੰ ਵੀ ਰੋਕ ਦਿੱਤਾ ਹੈ। ਉਸ ਸਮੇਂ ਅਕਬਰ ਦਿੱਲੀ ਤੋਂ ਆਇਆ ਅਤੇ ਦਰਿਆ ਬਿਆਸ ਦੇ ਕੰਢੇ ਆ ਕੇ ਆਪਣਾ ਡੇਰਾ ਪਾਇਆ॥ ੩੯॥

ਲਵਪੁਰਿ ਕੋ ਗਮਨਤਿ ਤਹਿਂ ਰਹਜੋ। ਨਿਕਟ ਹੋਇ ਗੁਰੁ ਕੇ ਸਿੱਖ ਕਹਜੋ।
'ਹਜ਼ਰਤ ! ਸੋ ਸਤਿਗੁਰ ਇਸ ਪੁਰਿ ਹੈਂ। ਜਿਨ ਕੋ ਬਚਨ ਆਪਕੋ ਫੁਰ ਹੈ ॥੪੦॥

ਲਾਹੌਰ ਨੂੰ ਜਾਂਦਾ ਹੋਇਆ ਗੋਇੰਦਵਾਲ ਠਹਿਰ ਗਿਆ, ਇਕ ਗੁਰੂ ਜੀ ਦੇ ਸਿੱਖ ਨੇ ਉਸ ਦੇ ਪਾਸ ਜਾ ਕੇ ਕਿਹਾ,

"ਹਜ਼ੂਰ ! ਉਹ ਸਤਿਗੁਰੂ ਜੀ ਇਸ ਨਗਰ ਵਿਚ ਰਹਿੰਦੇ ਹਨ, ਜਿਨ੍ਹਾਂ ਦਾ ਬਚਨ ਆਪ ਲਈ ਪੂਰਾ ਹੋਇਆ ਸੀ ਭਾਵ ਜਿਨ੍ਹਾਂ ਨੇ ਆਪ ਨੂੰ ਜੋ ਵਰ ਦਿੱਤਾ ਸੀ, ਉਸ ਸੱਚਾ ਨਿਕਲਿਆ ਸੀ॥ ੪੦॥

ਸੁਨਿ ਅਕਬਰ ਨੇ ਰਿਦੇ ਬਿਚਾਰੀ। 'ਗੜ੍ਹ ਚਿਤੌੜ ਕੀ ਬਾਤ ਚਿਤਾਰੀ'।
ਧਰਿ ਪ੍ਰਤੀਤ ਦਰਸ਼ਨ ਕੋ ਚਾਹਯੋ। ਉੱਤਮ ਲੀਨ ਉਪਾਇਨ ਪਾਹਯੋ॥੪੧॥

ਇਹ ਸੁਣ ਕੇ ਅਕਬਰ ਨੇ ਹਿਰਦੇ ਵਿਚ ਵਿਚਾਰ ਕੀਤੀ, "ਚਿਤੌੜ ਗੜ੍ਹ ਦੇ ਕਿਲ੍ਹੇ ਬਾਰੇ ਗੱਲ ਯਾਦ ਕਰਾਈ ਹੈ।" ਪ੍ਰਤੀਤ ਧਾਰਨ ਕਰਕੇ ਗੁਰੂ ਜੀ ਦੇ ਦਰਸ਼ਨ ਕਰਨ ਲਈ ਮਨ ਵਿਚ ਚਾਹਤ ਪੈਦਾ ਹੋਈ। ਉਤਮ ਨਜ਼ਰਾਨੇ ਉਨ੍ਹਾਂ ਆਪਣੇ ਪਾਸ ਲੈ ਲਏ॥ ੪੧॥

ਸੁਧਿ ਦੈਬੇ ਹਿਤ ਪਠਯੋ ਮੁਸਾਹਿਬ। ਤੀਰ ਬਾਪਿਕਾ ਬੈਠੇ ਸਾਹਿਬ।
ਬੱਲੂ ਬੋਲਯੋ ਬੰਦਤਿ ਹਾਥ। 'ਪਾਤਸ਼ਾਹ ! ਇਹੁ ਦਿੱਲੀ ਨਾਥ॥੪੨॥

ਗੁਰੂ ਜੀ ਨੂੰ ਖ਼ਬਰ ਦੇਣ ਵਾਸਤੇ ਇਕ ਦਰਬਾਰੀ ਨੂੰ ਭੇਜਿਆ, ਗੁਰੂ ਜੀ ਬਾਉਲੀ ਦੇ ਨੇੜੇ ਬੈਠੇ ਸਨ। ਬੱਲੂ ਹੱਥ ਜੋੜ ਕੇ ਬੋਲਿਆ, "ਸੱਚੇ ਪਾਤਸ਼ਾਹ ! ਦਿੱਲੀ ਦਾ ਬਾਦਸ਼ਾਹ ਆਇਆ ਹੈ॥ ੪੨॥

ਦਰਸ਼ਨ ਕੋ ਆਵਤਿ ਧਰਿ ਭਾਊ। ਚਹਿਯ ਪਾਂਵੜੇ ਇਸ ਅਗੁਵਾਊ'।
ਇਮਿ ਕਹਿ ਆਇਸੁ ਲੇ ਉਤਲਾਇਵ। ਰੁਚਿਰ ਪਟੰਬਰ ਬਹੁ ਮੰਗਵਾਇਵ॥੪੩॥

ਦਿਲ ਵਿਚ ਪ੍ਰੇਮ ਧਾਰ ਕੇ ਉਹ ਆਪ ਜੀ ਦੇ ਦਰਸ਼ਨ ਕਰਨ ਆਇਆ ਹੈ, ਪੈਰਾਂ ਹੇਠ ਵਿਛਾਉਣ ਵਾਲੇ ਕਪੜੇ ਚਾਹੀਦੇ ਹਨ।" ਇਹ ਕਹਿ ਕੇ ਆਗਿਆ ਲੈ ਕੇ ਛੇਤੀ ਹੀ ਬੜੇ ਸੁੰਦਰ ਰੇਸ਼ਮੀ ਕਪੜੇ ਮੰਗਵਾਏ॥ ੪੩॥

ਚਲਯੋ ਸਿਵਰ ਤੇ ਅਕਬਰ ਸ਼ਾਹੂ। ਅਸਵਾਰੀ ਤਜਿ ਆਦਿਕ ਬਾਹੂ।
ਤਹਿਂ ਤੇ ਕਰੇ ਪਾਂਵੜੇ ਪਾਵਨ। ਮ੍ਰਿਦੁਲ ਪਟੰਬਰ ਹਿਤ ਸੁਖ ਪਾਵਨ॥੪੪॥

ਬਾਦਸ਼ਾਹ ਅਕਬਰ ਆਪਣੇ ਤੰਬੂ ਵਿਚੋਂ ਨਿਕਲ ਕੇ ਚਲ ਪਿਆ, ਸਵਾਰੀ ਅਤੇ ਸੈਨਾ ਨੂੰ ਓਥੇ ਹੀ ਰਹਿਣ ਦਿੱਤਾ। ਉਸ ਥਾਂ ਤੋਂ ਲੈ ਕੇ ਕੋਮਲ ਵਸਤਰ ਵਿਛਾਏ ਹੋਏ ਸਨ, ਤਾਂਕਿ ਬਾਦਸ਼ਾਹ ਨੰਗੇ ਪੈਰੀਂ ਆਰਾਮ ਨਾਲ ਗੁਰੂ ਜੀ ਪਾਸ ਪਹੁੰਚ ਜਾਣ॥ ੪੪॥

ਸੁਭ ਮਤਿ ਸ਼ਾਹੁ ਬਿਲੋਕਨਿ ਕਰਯੋ। ਊਪਰ ਪਾਂਵ ਨ ਤਿਸ ਕੇ ਧਰਯੋ।
ਨਿਜ ਕਰ ਤੇ ਉਠਾਇ ਨਿਰਵਾਰੇ। ਗਮਨਯੋ ਪਗਨਿ ਨੰਮ੍ਰਤਾ ਧਾਰੇ॥੪੫॥

ਚੰਗੀ ਬੁਧੀ ਵਾਲੇ ਬਾਦਸ਼ਾਹ ਨੇ ਉਨ੍ਹਾਂ ਕੋਮਲ ਵਸਤਰਾਂ ਵਲ ਵੇਖਿਆ ਅਤੇ ਉਨ੍ਹਾਂ ਉਤੇ ਆਪਣਾ ਪੈਰ ਨਾ ਧਰਿਆ ਤੇ ਆਪਣੇ ਹੱਥਾਂ ਨਾਲ ਚੁੱਕ ਕੇ ਪਰੇ ਕੀਤੇ ਅਤੇ ਨਿੰਮਰਤਾ ਧਾਰ ਕੇ ਪੈਦਲ ਹੀ ਚਲ ਪਿਆ॥ ੪੫॥

ਸ੍ਰੀ ਗੁਰ ਕੇ ਸਮੀਪ ਚਲਿ ਆਇਵ। ਅੰਗ ਬਿਭੂਖਨ ਸੰਗ ਸੁਹਾਇਵ।
ਜਾਤਿ ਰੂਪ ਕੇ ਜਰਤੀ ਕਰੇ। ਜ਼ਾਹਰ ਜੋਤਿ ਜਵਾਹਰ ਜਰੇ॥ ੪੬॥

ਚਲ ਕੇ ਗੁਰੂ ਜੀ ਦੇ ਪਾਸ ਆ ਗਿਆ। ਸਰੀਰ ਤੇ ਕਪੜੇ ਅਤੇ ਗਹਿਣੇ ਬਹੁਤ ਸ਼ੋਭ ਰਹੇ ਸਨ, ਸੋਨੇ ਦੇ ਜੜਾਊ ਕੜੇ ਪਹਿਨੇ ਹੋਏ ਸਨ ਜਿਹੜੇ ਹੀਰੇ-ਜਵਾਹਰਾਤ ਨਾਲ ਜੜੇ ਹੋਏ ਸਨ॥ ੪੬॥

ਦਮਕਹਿਂ ਹੀਰਾ ਅਰੁ ਗਨ ਮੋਤੀ। ਬਹੁ ਮੋਲੇ ਸ਼ੋਭਾ ਬਡ ਹੋਤੀ।
ਸੁੰਦਰ ਸੂਖਮ ਬਸਤ੍ਰ ਸੁਹਾਵਤਿ। ਹੋਤਿ ਸਤ੍ਰਯਮਾਨ ਚਲਿ ਆਵਤਿ॥੪੭॥

ਹੀਰੇ ਅਤੇ ਅਣਗਿਣਤ ਮੋਤੀ ਚਮਕ ਰਹੇ ਸਨ, ਉਹ ਬਹੁਤ ਕੀਮਤੀ ਸਨ ਤੇ ਉਨ੍ਹਾਂ ਦੀ ਵੱਡੀ ਸ਼ੋਭਾ ਸੀ। ਸੁੰਦਰ ਕੋਮਲ ਵਸਤਰ ਸੁੰਦਰ ਲੱਗ ਰਹੇ ਸਨ। ਉਸਤਤਵਾਨ ਹੋ ਕੇ ਚਲੇ ਆ ਰਹੇ ਸਨ॥ ੪੭॥

ਲਾਖਹੁਂ ਸੀਸ ਨੰਮ੍ਰਿ ਜਿਸੁ ਆਗੇ। ਮਹਾਂ ਪ੍ਰਤਾਪਵੰਤਿ ਦੁਤਿ ਜਾਗੇ।
ਕੰਚਨ ਛਰੀਦਾਰ ਅਗੁਵਾਊ। ਹਾਥ ਬੈਤ ਧਾਰੀ ਸਮੁਦਾਊ॥ ੪੮॥

ਜਿਸ ਦੇ ਸਾਹਮਣੇ ਲੱਖਾਂ ਸਿਰ ਝੁਕਦੇ ਸਨ, ਮਹਾਨ ਪ੍ਰਤਾਪ ਵਾਲੀ ਸ਼ੋਭਾ ਚਮਕ ਰਹੀ ਸੀ। ਸੋਨੇ ਦੀ ਸੋਟੀ ਵਾਲਾ ਚੋਬਦਾਰ ਅੱਗੇ-ਅੱਗੇ ਆ ਰਿਹਾ ਸੀ। ਬੜੇ ਹੰਕਾਰ ਨਾਲ ਉਸ ਹੱਥ ਵਿਚ ਸੋਟੀ ਫੜੀ ਹੋਈ ਸੀ॥ ੪੮॥

ਬਸਤ੍ਰ ਬਿਭੂਖਨ ਸੁੰਦਰ ਜਿਨ ਕੇ। ਚਹੁਂ ਦਿਸ਼ ਟੋਲਿ ਚਲਤਿ ਸੰਗ ਤਿਨ ਕੇ।
ਦਰਸ਼ਨ ਕਰਤਿ ਨੰਮਿ ਹੁਇ ਬੈਠੇ। ਅਦਬ ਕਰੇ ਕਰਿ ਪਾਦ ਇਕੈਠੇ॥੪੯॥

ਜਿਨ੍ਹਾਂ ਦੇ ਕਪੜੇ ਅਤੇ ਗਹਿਣੇ ਬੜੇ ਸੁੰਦਰ ਸਨ, ਉਹ ਚਾਰੇ ਪਾਸੇ ਵੇਖਦੇ ਨਾਲ ਨਾਲ ਜਾ ਰਹੇ ਸਨ। ਦਰਸ਼ਨ ਕਰਕੇ ਸਨਿੰਮਰ ਹੋ ਕੇ ਬੈਠ ਗਏ, ਅਦਬ ਨਾਲ ਆਪਣੇ ਹੱਥ-ਪੈਰ ਇਕੱਠੇ ਕਰ ਲਏ॥ ੪੯॥

ਕੁਸਲ ਪ੍ਰਸ਼ਨ ਕਰਿ ਆਪਸ ਬਿਖੈ। ਪ੍ਰੇਮ ਕਰੇ ਗੁਰ ਦਰਸ਼ਨ ਪਿਖੈਂ।
'ਨਾਹੀਂ ਦੇਗ ਤੇ ਅਚਜੋ ਅਹਾਰਾ'। ਇਹੀ ਨੇਮ ਗੁਰ ਰਿਦੇ ਚਿਤਾਰਾ॥੫੦॥

ਆਪਸ ਵਿਚ ਇਕ ਦੂਸਰੇ ਨੂੰ ਸੁਖ-ਸਾਂਦ ਪੁੱਛ, ਬਾਦਸ਼ਾਹ ਬੜੇ ਪ੍ਰੇਮ ਨਾਲ ਗੁਰੂ ਜੀ ਦੇ ਦਰਸ਼ਨ ਕਰ ਰਿਹਾ ਸੀ। "ਲੰਗਰ ਵਿਚ ਭੋਜਨ ਨਹੀਂ ਛਕਿਆ ਹੈ" ਗੁਰੂ ਜੀ ਇਸ ਮਰਯਾਦਾ ਨੂੰ ਆਪਣੇ ਹਿਰਦੇ ਵਿਚ ਯਾਦ ਕਰ ਰਹੇ ਸਨ॥ ੫੦॥

ਤੂਰਨ ਅਕਬਰ ਕੋ ਮਨ ਪ੍ਰੇਰਾ। ਹਾਥ ਜੋਰਿ ਬੋਲਜੋ ਤਿਸੁ ਬੇਰਾ।
'ਗੁਰ ਸਾਹਿਬ ! ਕਜਾ ਖਾਨਾ ਖਾਵਹੁ ?। ਕਿਸ ਮਹਿਂ ਰੁਚਿ ਚਿਤ ਤੇ ਉਪਜਾਵਹੁ ?'॥੫੧॥

ਤੁਰਤ ਅਕਬਰ ਦੇ ਮਨ ਨੂੰ ਪ੍ਰੇਰਿਆ, ਉਹ ਉਸੇ ਵੇਲੇ ਹੱਥ ਜੋੜ ਕੇ ਬੋਲਿਆ, "ਗੁਰੂ ਸਾਹਿਬ ! ਕਿਹੜਾ ਖਾਣਾ ਖਾਵਾਂ ? ਕਿਸ ਵਿਚ ਰੁਚੀ ਚਿੱਤ ਤੋਂ ਉਪਜਾਵਾਂ ?"॥ ੫੧॥

ਸਤਿਗੁਰ ਕਹਜੋ ਸੁ 'ਚਿਤ ਰੁਚਿ ਊਨਾ। ਹੋਤਿ ਓਗਰਾ ਲਵਨ ਬਿਹੂਨਾ।
ਤਿਸ ਕੋ ਏਕ ਬਾਰ ਕਰ ਖਾਵਨਿ। ਅਸ਼ਟ ਜਾਮ ਲਗਿ ਹੁਇ ਤ੍ਰਿਪਤਾਵਨ'॥੫੨॥

ਸਤਿਗੁਰੂ ਜੀ ਨੇ ਕਿਹਾ, "ਤੁਹਾਡਾ ਚਿੱਤ ਰੁਚੀ ਤੋਂ ਬਿਨਾਂ ਹੈ। ਸਾਡੇ ਲੰਗਰ ਵਿਚ ਲੂਣ ਰਹਿਤ ਦਲੀਆ ਤਿਆਰ ਹੁੰਦਾ ਹੈ, ਮੈਂ ਉਸ ਨੂੰ ਇਕ ਵਾਰ ਖਾ ਕੇ ਅੱਠ ਘੜੀਆਂ ਤ੍ਰਿਪਤ ਰਹਿੰਦਾ ਹਾਂ"॥ ੫੨॥

ਸੁਨਿ ਸੁਲਤਾਨ ਬਿਸਮਤਾ ਪਾਇਵ। 'ਬ੍ਰਿੱਧ ਦੇਹਿ ਨਹਿਂ ਓਜ ਰਹਾਇਵ।
ਬਹੁਰ ਨਿਬਲ ਹੀ ਕਰਤਿ ਅਹਾਰਾ। ਕ੍ਰਾਂਤਿਵੰਤ ਤਨ ਸੁਭਤਿ ਉਦਾਰਾ'॥੫੩॥

ਇਹ ਸੁਣ ਕੇ ਬਾਦਸ਼ਾਹ ਹੈਰਾਨ ਹੋ ਕੇ ਸੋਚਣ ਲੱਗਾ, "ਸਰੀਰ ਬਹੁਤ ਬਿਰਧ ਹੈ, ਬਲਹੀਣ ਹੈ ਅਤੇ ਫਿਰ ਅਪੋਸ਼ਟਕ ਭੋਜਨ ਕਰਦੇ ਹਨ, ਪਰ ਸੁੰਦਰ ਸਰੀਰ ਉੱਤਮ ਸ਼ੋਭਾ ਪਾ ਰਿਹਾ ਹੈ"॥ ੫੩॥

ਕਰ ਜੋਰਤਿ ਕਹਿ 'ਮਿਹਰ ਕਰੀਜਹਿ। ਵਹੀ ਤਵੱਰਕ ਮੁਝ ਕੋ ਦੀਜਹਿ।
ਤੁਮ ਖੁਦਾਇਕੀ ਜਾਤਿ ਸੁਜਾਨੇ। ਫੁਰਹਿ ਸ੍ਰਾਪ ਬਰ ਜਥਾ ਬਖਾਨੇ॥੫੪॥

ਹੱਥ ਜੋੜ ਕੇ ਕਹਿਣ ਲੱਗਾ, "ਮੇਰੇ ਤੇ ਕਿਰਪਾ ਕਰੋ, ਉਹ ਹੀ ਬਰਕਤ ਵਾਲਾ ਭੋਜਨ ਮੈਨੂੰ ਦੇਵੋ, ਤੁਸੀਂ ਸ੍ਰੇਸ਼ਟ ਖੁਦਾ ਦੀ ਜਾਤ ਹੋ, ਜਿਵੇਂ ਵੀ ਕਹਿੰਦੇ ਹੋ, ਉਸ ਤਰ੍ਹਾਂ ਹੀ ਤੁਹਾਡਾ ਵਰ-ਸਰਾਪ ਪੂਰਾ ਹੁੰਦਾ ਹੈ॥ ੫੪॥

ਦਰਸ਼ਨ ਪਾਇ ਭਯੋ ਮੈਂ ਧੰਨ। ਦੇਹੁ ਤਵੱਰਕ ਹੋਹੁਂ ਪ੍ਰਸੰਨ'।

ਬਿਨੈ ਸ ਪ੍ਰੇਮ ਜਾਚਨਾ ਜਾਨੀ। ਸੁਨਿ ਕ੍ਰਿਪਾਲ ਮੁਖ ਮਧੁਰ ਬਖਾਨੀ ॥੫੫ ॥

ਮੈਂ ਤੁਹਾਡੇ ਦਰਸ਼ਨ ਕਰਕੇ ਧੰਨ ਹੋ ਗਿਆ ਹਾਂ, ਹੁਣ ਮੈਨੂੰ ਬਰਕਤ ਵਾਲਾ ਭੋਜਨ ਵੀ ਦੇਵੋ, ਤਾਂਕਿ ਖਾ ਕੇ ਪ੍ਰਸੰਨ ਹੋ ਜਾਵਾਂ। ਜਦ ਗੁਰੂ ਜੀ ਨੇ ਜਾਣਿਆ ਕਿ ਬਾਦਸ਼ਾਹ ਨੇ ਬੜੇ ਪ੍ਰੇਮ ਨਾਲ ਓਗਰਾ ਖਾਣ ਦੀ ਮੰਗ ਕੀਤੀ ਹੈ ਤਾਂ ਕ੍ਰਿਪਾਲੂ ਗੁਰੂ ਜੀ ਨੇ ਆਪਣੇ ਮੁਖ ਤੋਂ ਬਚਨ ਕੀਤਾ॥ ੫੫॥

'ਬੱਲੂ ਹਮਰੋ ਹੈ ਜੁ ਅਹਾਰਾ। ਆਨਹੁ ਜਾਇ ਸੁ ਬਨਜੋ ਜਿ ਤਜਾਰਾ'।
ਗਮਨਜੋ ਸ਼ੀਘ੍ਰ ਥਾਰ ਭਰਿ ਆਨਾ। ਧਰਜੋ ਸ਼ਾਹੁ ਕੇ ਅੱਗ੍ਰਜ ਖਾਨਾ ॥੫੬ ॥

"ਬੱਲੂ ਸਾਡਾ ਜਿਹੜਾ ਭੋਜਨ ਹੈ, ਜੇ ਉਹ ਲੰਗਰ ਵਿਚ ਬਣ ਕੇ ਤਿਆਰ ਹੋ ਗਿਆ ਹੈ, ਤਾਂ ਲੈ ਆਵੋ।" ਬੱਲੂ ਝੱਟ ਹੀ ਚਲੇ ਗਿਆ ਤੇ ਫਿਕੇ ਦਲੀਏ ਦਾ ਇਕ ਥਾਲ ਭਰ ਕੇ ਲੈ ਆਇਆ ਤੇ ਬਾਦਸ਼ਾਹ ਦੇ ਅੱਗੇ ਖਾਣ ਵਾਸਤੇ ਰੱਖ ਦਿੱਤਾ॥ ੫੬॥

ਕਰ ਪਖ਼ਾਰ ਮੁਖ ਪਾਯਵ ਗ੍ਰਾਸਾ। ਸ੍ਵਾਦ ਅਜਾਇਬ ਜਾਨਿ ਬਿਕਾਸਾ।
ਜਿਤਕ ਮਧੁਰਤਾ ਉੱਤਮ ਅਹੈ। ਪ੍ਰਿਥਮ ਕਵਰ ਮਹਿਂ ਸਾਦ ਸੁ ਲਹੈ ॥੫੭ ॥

ਬਾਦਸ਼ਾਹ ਨੇ ਆਪਣੇ ਹੱਥ ਨਾਲ ਇਕ ਗ੍ਰਾਹੀ ਆਪਣੇ ਮੂੰਹ ਵਿਚ ਪਾਈ, ਅਜੀਬ ਸਵਾਦ ਜਾਣ ਕੇ ਖਿੜ ਗਿਆ ਭਾਵ ਅਨੰਦਮਈ ਹੋ ਗਿਆ। ਪਹਿਲੀ ਗ੍ਰਾਹੀ ਤੋਂ ਬੜਾ ਉੱਤਮ ਅਤੇ ਮਧੁਰ ਸੁਵਾਦ ਪਾਇਆ॥ ੫੭॥

ਰੁਚਿ ਜਾਗੀ ਤਬਿ ਦੂਸਰ ਖਾਵਾ। ਤੁਰਸ਼ ਸ੍ਵਾਦ ਉੱਤਮ ਕੋ ਪਾਵਾ।
ਬਿਸਮਜੋ ਸ਼ਾਹੁ 'ਕਹਾਂ ਯਹਿ ਬਾਤ। ਦੁਤਿਯੋ ਰਸ ਹੋਯਸਿ ਕਿਸ ਭਾਂਤਿ' ॥੫੮ ॥

ਫਿਰ ਦੂਸਰੀ ਗ੍ਰਾਹੀ ਖਾਣ ਦੀ ਰੁਚੀ ਜਾਗੀ, ਜਦ ਦੂਸਰੀ ਗ੍ਰਾਹੀ ਮੂੰਹ ਵਿਚ ਪਾਈ ਤਾਂ ਉੱਤਮ ਖੱਟਾ ਸੁਵਾਦ ਪਾਇਆ। ਬਾਦਸ਼ਾਹ ਬੜਾ ਹੈਰਾਨ ਹੋਇਆ, "ਇਹ ਕੀ ਗੱਲ ਹੈ, ਓਸੇ ਭੋਜਨ ਦੀ ਦੂਸਰੀ ਗ੍ਰਾਹੀ ਦਾ ਦੂਸਰਾ ਸੁਵਾਦ ਕਿਵੇਂ ਹੋ ਗਿਆ"॥ ੫੮॥

ਬਹੁਰ ਤੀਸਰੋ ਪਾਇਸ ਕੌਰ। ਸ੍ਵਾਦ ਸਲਵਣ ਪਾਇ ਤਬਿ ਔਰ।
ਚਤੁਰਥ ਮਹਿਂ ਪਾਇਸ ਕਹੁ ਪਾਇਸਿ। ਜਜੋਂ ਜਜੋਂ ਅਚਿ ਤਜੋਂ ਤਜੋਂ ਬਿਸਮਾਇਸਿ ॥੫੯ ॥

ਫਿਰ ਤੀਸਰੀ ਗ੍ਰਾਹੀ ਪਾਈ ਤਾਂ ਉੱਤਮ ਲੂਣ ਵਾਲਾ ਸਵਾਦ ਆਇਆ। ਚੌਥੀ ਗ੍ਰਾਹੀ ਵਿਚ ਖੀਰ ਦਾ ਸੁਵਾਦ ਪਾਇਆ। ਜਿਵੇਂ-ਜਿਵੇਂ ਖਾਈ ਜਾਂਦਾ ਸੀ, ਤਿਵੇਂ-ਤਿਵੇਂ ਹੈਰਾਨ ਹੋ ਰਿਹਾ ਸੀ॥ ੫੯॥

ਖਟ ਰਸ ਕੇ ਸ਼ੁਭੇ ਸ੍ਵਾਦ ਜਿ ਹੋਇਂ। ਅਚਤਿ ਸ਼ਾਹੁ ਨੇ ਲੀਨੇ ਸੋਇ।
ਜਨਮ ਧਾਰਿ ਜੋ ਸ੍ਵਾਦ ਨ ਪਾਯੋ। ਲਵਨ ਬਿਹੀਨ ਓਗਰੋ ਖਾਯੋ ॥੬੦ ॥

ਛੇ ਰਸਾਂ ਦੇ ਜਿਹੜੇ ਸ਼ੁਭ ਸੁਵਾਦ ਹਨ, ਬਾਦਸ਼ਾਹ ਨੇ ਭੋਜਨ ਛੱਕ ਕੇ ਇਹ ਛੇ ਸੁਵਾਦ ਪ੍ਰਾਪਤ ਕੀਤੇ। ਜਦ ਤੋਂ ਉਸ ਨੇ ਜਨਮ ਧਾਰਿਆ ਸੀ, ਐਸਾ ਸੁਵਾਦੀ ਭੋਜਨ ਨਹੀਂ ਸੀ ਪਾਇਆ ਜਿਹੜਾ ਉਸ ਫਿਕਾ ਦਲੀਆ ਖਾ ਕੇ ਪ੍ਰਾਪਤ ਕੀਤਾ॥ ੬੦॥

ਤ੍ਰਿਪਤਿ ਸ਼ਾਹੁ ਕਰ ਬਹੁਰ ਪਖਾਰੇ। ਬਿਸਮਤਿ ਹੁਇ, ਕਰ ਜੋਰਿ ਉਚਾਰੇ।
'ਸਿਫ਼ਤ ਆਪ ਕੀ ਕਹੀ ਨ ਜਾਇ। ਆਰਫ ਕਾਮਲ ਸਭਿ ਸੁਖਦਾਇ ॥੬੧ ॥

ਭੋਜਨ ਛੱਕ ਕੇ ਤ੍ਰਿਪਤ ਹੋ ਕੇ ਬਾਦਸ਼ਾਹ ਨੇ ਆਪਣੇ ਹੱਥ ਧੋਤੇ, ਫਿਰ ਹੈਰਾਨ ਹੋ ਕੇ ਹੱਥ ਜੋੜ ਕੇ ਕਿਹਾ, "ਆਪ ਜੀ ਦੀ ਸਿਫਤ ਕਹੀ ਨਹੀਂ ਜਾ ਸਕਦੀ। ਆਪ ਰੱਬ ਨੂੰ ਮਿਲੇ ਹੋਏ ਹਰ ਤਰ੍ਹਾਂ ਪੂਰਨ ਹੋ ਅਤੇ ਸਭ ਨੂੰ ਸੁਖ ਦਿੰਦੇ ਹੋ॥ ੬੧॥

ਜੇਕਰਿ ਮੇਰੇ ਪਰ ਅਨਕੂਲ। ਹਰਖ ਦੇਹੁ ਕੁਛ ਕਰੌ ਕਬੂਲ।
ਜੋ ਸੇਵਾ ਤੁਮਰੀ ਹੁਇ ਜਾਇ। ਬਨਹੁ ਸਫਲ ਸ਼ਾਂਤੀ ਮੁਝ ਆਇ' ॥੬੨ ॥

ਜੇ ਤੁਹਾਡੀ ਮੇਰੇ ਤੇ ਕਿਰਪਾ ਹੈ ਤਾਂ ਪ੍ਰਸੰਨ ਹੋ ਕੇ ਜੋ ਮੈਂ ਦਿੰਦਾ ਹਾਂ, ਕਬੂਲ ਕਰੋ। ਜੇ ਮੈਥੋਂ ਤੁਹਾਡੀ ਕੁਝ ਸੇਵਾ ਹੋ ਸਕੇ ਤਾਂ ਮੈਂ ਸਮਝਾਂਗਾ ਕਿ ਮੈਂ ਸਫਲ ਹੋਇਆ ਹਾਂ ਅਤੇ ਮੈਨੂੰ ਸ਼ਾਂਤੀ ਪ੍ਰਾਪਤ ਹੋਵੇਗੀ"॥ ੬੨॥

**ਬਿਕਸਿ ਪ੍ਰਭੂ ਮੁਖ ਤਾਂ ਸੋ ਕਹੀ। 'ਕਿਸੂ ਬਸਤੁ ਕੀ ਖ੍ਰਾਸ਼ ਨ ਰਹੀ।**
**ਦਿਏ ਗੁਰੂ ਨੇ ਅਤੁਟ ਭੰਡਾਰੂ। ਖਰਚਤਿ ਖਾਵਤਿ ਪਾਇ ਨ ਪਾਰੂ' ॥੬੩॥**

ਗੁਰੂ ਜੀ ਨੇ ਮੁਸਕਰਾ ਕੇ ਮੁਖ ਤੋਂ ਬਚਨ ਕੀਤਾ, "ਸਾਨੂੰ ਕਿਸੇ ਵੀ ਵਸਤੂ ਦੀ ਖਵਾਹਸ਼ ਨਹੀਂ ਰਹੀ ਹੈ, ਗੁਰੂ ਜੀ ਨੇ ਅਤੁੱਟ ਭੰਡਾਰੇ ਦਿੱਤੇ ਹਨ, ਖਾ-ਖਰਚ ਕੇ ਕੋਈ ਪਾਰਾਵਰ ਨਹੀਂ ਰਹਿੰਦਾ॥ ੬੩॥

**ਸ਼ਾਹੁ ਸਹਤ ਉਮਰਾਵਨ ਫੇਰ। ਬੇਰ ਬੇਰ ਕਹਿਂ 'ਕਰਹੁ ਨ ਫੇਰ'।**
**ਕਿਤਿਕ ਗ੍ਰਾਮ ਕੋ ਪਟਾ ਲਿਖਾਇਵ। ਸ਼੍ਰੀ ਸਤਿਗੁਰ ਕੇ ਚਰਨ ਚਢਾਇਵ ॥੬੪॥**

ਬਾਦਸ਼ਾਹ ਦੇ ਨਾਲ ਉਸ ਦੇ ਦਰਬਾਰੀਆਂ ਨੇ ਵੀ ਬਾਰ ਬਾਰ ਕਿਹਾ, "ਕਿਰਪਾ ਕਰਕੇ ਹੁਣ ਮੋੜੋ ਨਹੀਂ"। ਕਈ ਪਿੰਡਾਂ ਦਾ ਪਟਾ ਲਿਖ ਕੇ ਸਤਿਗੁਰੂ ਜੀ ਦੇ ਚਰਨਾਂ ਤੇ ਭੇਟ ਕਰ ਦਿੱਤਾ॥ ੬੪॥

**ਇਹ ਸਭਿ ਨਿਰਨੈ ਆਗੈ ਕਰਿ ਹੈਂ। ਜਹਾਂ ਸੁਧਾਸਰ ਕਥਾ ਉਚਰਿਹੈਂ।**
**ਦੇ ਕਰਿ ਗਯੋ ਗ੍ਰਾਮ ਸੁਲਤਾਨ। ਬੈਠੇ ਸ਼ੋਭਤਿ ਗੁਰ ਭਗਵਾਨ॥ ੬੫॥**

ਇਸ ਪਟੇ ਆਦਿ ਬਾਰੇ ਨਿਰਣਾ ਅੱਗੇ ਜਾ ਕੇ ਕਰਾਂਗੇ, ਜਿਥੇ ਅਸੀਂ ਅੰਮ੍ਰਿਤਸਰ ਦੀ ਕਥਾ ਦਾ ਉਚਾਰਨ ਕਰਾਂਗੇ। ਬਾਦਸ਼ਾਹ ਗੁਰੂ ਜੀ ਨੂੰ ਪਿੰਡ ਦੇ ਕੇ ਚਲਾ ਗਿਆ। ਗੁਰੂ ਭਗਵਾਨ ਬੈਠੇ ਸ਼ੋਭਾ ਪਾ ਰਹੇ ਸਨ॥ ੬੫॥

*ਰਾਸ ਪਹਿਲੀ ਦਾ ਤ੍ਰੇਹਠਵਾਂ ਅਧਿਆਇ ਸਮਾਪਤ ਹੋਇਆ॥ ੬੩॥*

# ਅਧਿਆਇ ਚੌਹਠਵਾਂ

## *ਬੀਬੀ ਭਾਨੀ ਜੀ, ਭਾਈ ਲੰਗਾਹ*

**ਦੋਹਰਾ-ਰਾਮਦਾਸ ਹਿਤ ਗ੍ਰਾਮ ਸਭਿ ਲੀਨ ਗੁਰੂ ਮਹਾਰਾਜ॥**
**ਜਾਨ ਭਵਿੱਖਜਤ ਸਰਬ ਗਤਿ ਬਰਧਨ ਜਥਾ ਸਮਾਜ॥ ੧॥**

ਸ੍ਰੀ ਰਾਮਦਾਸ ਦੀ ਖਾਤਰ ਗੁਰੂ ਜੀ ਨੇ ਕੁਝ ਪਿੰਡਾਂ ਦਾ ਪਟਾ ਬਾਦਸ਼ਾਹ ਅਕਬਰ ਪਾਸੋਂ ਲੈ ਲਿਆ, ਭਵਿਖ ਦੀ ਸਾਰੀ ਗਤੀ ਨੂੰ ਜਾਣਦਿਆਂ ਕਿ ਸਿੱਖ ਪੰਥ ਨੇ ਭਵਿਖ ਵਿਚ ਬਹੁਤ ਵਧਣਾ ਹੈ॥ ੧॥

**ਚੌਪਈ- ਸ੍ਰੀ ਸਤਿਗੁਰ ਇਮਿ ਭਗਤਿ ਬਿਥਾਰਤਿ। ਬਖਸ਼ਸ਼ ਕਰਤਿ ਦੇਖਿ ਕਰਿ ਆਰਤਿ।**
**ਛੋਟੀ ਸੁਤਾ ਸੇਵ ਨਿਤਿ ਕਰੈ। ਲਖਹਿ ਪ੍ਰਭੂ ਇਮਿ ਭਾਉ ਸੁ ਧਰੈ॥ ੨॥**

ਸ੍ਰੀ ਸਤਿਗੁਰੂ ਜੀ ਨੇ ਇਸ ਤਰ੍ਹਾਂ ਭਗਤੀ ਦਾ ਵਿਸਥਾਰ ਕੀਤਾ। ਜਦ ਵੀ ਕਿਸੇ ਨੂੰ ਲੋੜਵੰਦ ਵੇਖਦੇ ਸਨ ਤਾਂ ਉਸ ਨੂੰ ਬਖਸ਼ਿਸ਼ਾਂ ਕਰ ਦਿੰਦੇ ਸਨ। ਉਨ੍ਹਾਂ ਦੀ ਛੋਟੀ ਪੁੱਤਰੀ ਭਾਨੀ ਉਨ੍ਹਾਂ ਦੀ ਨਿਤ ਸੇਵਾ ਕਰਦੀ ਸੀ॥ ੨॥

**ਪਿਤ ਕਰਿ ਨਹਿਂ ਜਾਨਹਿ ਬਹੁ ਸਜਾਨੀ। ਭਾਉ ਭਗਤਿ ਕੋ ਤਨ ਜਨੁ ਭਾਨੀ।**

ਮਨਹੁੰ ਕੀਰਤੀ ਰੂਪ ਕਰਜੋ ਹੈ। ਕੈ ਰੀ ਸ੍ਰੀ ਨਿਜ ਬੇਸੁ ਧਰਜੋ ਹੈ॥ ੩ ॥

ਬਹੁਤ ਸਿਆਣੀ ਸੀ ਤੇ ਆਪਣੇ ਪਿਤਾ ਜੀ ਨੂੰ ਪਿਤਾ ਕਰਕੇ ਨਹੀਂ, ਬਲਕਿ ਸਤਿਗੁਰੂ ਸਮਝ ਕੇ ਸੇਵਾ ਕਰਦੀ ਸੀ, ਮਾਨੋਂ ਬੀਬੀ ਭਾਨੀ ਜੀ ਭਾਉ-ਭਗਤੀ ਦਾ ਹੀ ਸਰੂਪ ਸੀ ਜਾਂ ਮਾਨੋ ਕੀਰਤੀ ਨੇ ਰੂਪ ਧਾਰਨ ਕਰ ਲਿਆ ਹੈ ਜਾਂ ਪ੍ਰਤਾਪਸ਼ੀਲ ਲਛਮੀ ਨੇ ਨਿਜੀ ਭੇਸ ਧਾਰਨ ਕੀਤਾ ਹੋਵੇ॥ ੩॥

ਬਡ ਭਾਗਾ ਪਤਿਬ੍ਰਤਾ ਸੁਸ਼ੀਲਾ। ਨੰਮ੍ਰਿਭੂਤ ਨਿਤਿ ਸੁਮਤਿ ਗਹੀਲਾ।
ਅਪਰ ਨਿਕਟ ਕੋ ਹੋਨ ਨ ਪਾਵਹਿ। ਇਹ ਧਰਿ ਸ਼ਰਧਾ ਸੇਵ ਕਮਾਵਹਿ ॥੪॥

ਵੱਡੇ ਭਾਗਾਂ ਵਾਲੀ ਪਤੀਬ੍ਰਤਾ ਸੁਸ਼ੀਲ ਅਤੇ ਸ੍ਰੇਸ਼ਟ ਬੁੱਧੀ ਵਾਲੀ ਸੀ। ਹੋਰ ਕਿਸੇ ਨੂੰ ਗੁਰੂ ਜੀ ਪਾਸ ਜਾਣ ਨਹੀਂ ਸੀ ਦਿੰਦੀ, ਆਪ ਸ਼ਰਧਾ ਧਾਰ ਕੇ ਸੇਵਾ ਕਮਾਉਂਦੀ ਸੀ॥ ੪॥

ਜਥਾ ਪ੍ਰਸੰਨ ਹੋਹਿਂ ਪਿਤ ਹੇਰਿ। ਤਥਾ ਕਰਹਿ ਨਿਤਿ ਸੇਵ ਬਡੇਰ।
ਪਹਿਰ ਰਾਤ ਤੇ ਕਰਹਿ ਸ਼ਨਾਨ। ਤਬਿ ਪਹੁੰਚਹਿ ਦਰਸ਼ਨ ਹਿਤ ਠਾਨਿ ॥੫॥

ਜਿਵੇਂ ਵੀ ਪਿਤਾ ਜੀ ਪ੍ਰਸੰਨ ਹੁੰਦੇ ਸਨ, ਉਸ ਤਰ੍ਹਾਂ ਨਿਤ ਸੇਵਾ ਕਰਦੀ ਸੀ। ਪਹਿਰ ਰਾਤ ਰਹਿੰਦਿਆਂ ਇਸ਼ਨਾਨ ਕਰਦੀ ਸੀ, ਫਿਰ ਗੁਰੂ ਜੀ ਦੇ ਦਰਸ਼ਨ ਕਰਨ ਹਿਤ ਚਲੇ ਜਾਂਦੀ ਸੀ॥ ੫॥

ਮਨ ਕਰਿ ਬੰਦਨ ਕਰਹਿ ਸਦੀਵ। ਪਿਤਾ ਪ੍ਰਮੇਸੁਰ ਜਾਨਹਿ ਜੀਵ।
ਬਹੁਰ ਸੇਵ ਹਿਤ ਜਬਿ ਕਬਿ ਆਵੈ। ਭਾਨੀ ਕ੍ਰਿਤਿ ਗੁਰੂ ਮਨ ਭਾਵੈ ॥੬॥

ਸਦਾ ਮਨ ਵਿਚ ਸ਼ਰਧਾ ਧਾਰ ਕੇ ਬੰਦਨਾ ਕਰਦੀ ਸੀ ਅਤੇ ਪਿਤਾ ਜੀ ਨੂੰ ਪ੍ਰਮੇਸ਼ਰ ਰੂਪ ਜਾਣ ਕੇ ਜੀਉਂਦੀ ਸੀ। ਫਿਰ ਜਦ ਕਦ ਸੇਵਾ ਲਈ ਆਉਂਦੀ ਸੀ, ਬੀਬੀ ਭਾਨੀ ਦੀ ਸੇਵਾ ਗੁਰੂ ਜੀ ਨੂੰ ਬਹੁਤ ਚੰਗੀ ਲਗਦੀ ਸੀ॥ ੬॥

ਇਕ ਦਿਨ ਬੈਠੀ ਬਨਿ ਕੈ ਦੀਨ। ਬਿਨਤੀ ਸਹਤ ਬੋਲਿਬੋ ਕੀਨ।
'ਪਿਤ ਜੀ ਬਡੇ ਸ਼ਰੀਕ ਹਮਾਰੇ। ਅਧਿਕ ਧਨੀ ਗਨ ਰਿਦੇ ਹੰਕਾਰੇ ॥੭॥

ਬੀਬੀ ਭਾਨੀ ਜੀ ਇਕ ਦਿਨ ਬਹੁਤ ਦੀਨ ਹੋ ਕੇ ਬੈਠੀ ਸੀ, ਬੇਨਤੀ ਸਹਿਤ ਗੁਰੂ ਜੀ ਨੂੰ ਕਿਹਾ, "ਪਿਤਾ ਜੀ ਸਾਡੇ ਸ਼ਰੀਕ ਬਹੁਤ ਅਮੀਰ ਹਨ, ਜ਼ਿਆਦਾ ਧਨ ਹੋਣ ਕਰਕੇ, ਹਿਰਦੇ ਵਿਚ ਹੰਕਾਰ ਕਰਦੇ ਹਨ॥ ੭॥

ਸਰਬ ਸ਼ਰੀਕਨ ਊਚਾ ਬੋਲਹਿਂ। ਬਸਤ੍ਰਨਿ ਪਹਿਰੈਂ ਲੇ ਬਹੁ ਮੋਲਹਿਂ।
ਕੰਚਨ ਕੇ ਭੂਖਨ ਬਹੁ ਪਾਵਹਿਂ। ਹਮ ਕੋ ਤਰਕੈਂ ਉਰ ਗਰਬਾਵਹਿਂ' ॥੮॥

ਸਾਰੀਆਂ ਸ਼ਰੀਕਣਾਂ ਬੜਾ ਉਚਾ ਭਾਵ ਹੰਕਾਰ ਸਹਿਤ ਬੋਲਦੀਆਂ ਹਨ। ਬੜੇ ਕੀਮਤੀ ਕਪੜੇ ਲੈ ਕੇ ਪਹਿਨਦੀਆਂ ਹਨ ਅਤੇ ਸੋਨੇ ਦੇ ਬਹੁਤ ਗਹਿਣੇ ਪਾਉਂਦੀਆਂ ਹਨ। ਸਾਨੂੰ ਵੇਖ ਕੇ ਹਿਰਦੇ ਵਿਚ ਬਹੁਤ ਘੁਮੰਡ ਕਰਦੀਆਂ ਹਨ"॥ ੮॥

ਸੁਨਿ ਤਨੁਜਾ ਕੇ ਮਨ ਕੀ ਜਾਨਿ। ਬੋਲੇ ਸ੍ਰੀ ਸਤਿਗੁਰ ਭਗਵਾਨ।
ਸਮੁਖ ਸ਼ਿਲਾ ਇਕ ਪਰੀ ਨਿਹਾਰੀ। 'ਇਤਿਕ ਹੇਮ ਮਹਿਂ ਹੁਇ ਸਭਿ ਕਾਰੀ ॥੯॥

ਸੁਣ ਕੇ ਅਤੇ ਆਪਣੀ ਪੁੱਤਰੀ ਦੇ ਮਨ ਦੀ ਗੱਲ ਜਾਣ ਕੇ ਸ੍ਰੀ ਸਤਿਗੁਰੂ ਜੀ ਆਪਣੇ ਸਾਹਮਣੇ ਇਕ ਇੱਟ ਪਈ ਵੇਖ ਕੇ ਬੋਲੇ, "ਇਸ ਇੱਟ ਜਿੰਨੇ ਸੋਨੇ ਨਾਲ ਸਾਰਾ ਕੰਮ ਚਲ ਜਾਵੇਗਾ॥ ੯॥

ਬਸਤ੍ਰ ਬਿਭੂਖਨ ਹੋਹਿਂ ਕਿ ਨਾਂਹੀ। ਜੇ ਕਰਿ ਬਨਹਿਂ ਗਹੋ ਕਰ ਮਾਂਹੀ'।
'ਪਿਤ ਜੀ ਆਪ ਸਰਬ ਗਤਿ ਜਾਨੋ। ਸਭਿ ਬਿਧਿ ਸਮਰਥ ਚਹਹੁ ਸੁ ਠਾਨੋ' ॥੧੦॥

ਕਪੜੇ-ਗਹਿਣੇ ਸਾਰੇ ਬਣ ਜਾਣਗੇ ਕਿ ਨਹੀਂ, ਜੇ ਬਣ ਜਾਂਦੇ ਹਨ ਤਾਂ ਇਹ ਇੱਟ ਆਪਣੇ ਹੱਥ ਵਿਚ ਫੜੋ।" ਬੀਬੀ ਭਾਨੀ ਬੋਲੀ, "ਪਿਤਾ ਜੀ! ਤੁਸੀਂ ਸਭ ਗਤੀ ਜਾਣਦੇ ਹੋ, ਸਭ ਤਰ੍ਹਾਂ ਸਮਰੱਥ ਹੋ, ਜੋ ਚਾਹੋ ਕਰ ਸਕਦੇ ਹੋ"॥ ੧੦॥

**ਇਮਿ ਕਹਿ ਸ਼ਿਲਾ ਬਿਲੋਕੀ ਜਬੈ। ਦਮਕਤਿ ਹੁਈ ਹੇਮ ਕੀ ਸਬੈ।**
**ਪਿਤ ਆਇਸੁ ਤੇ ਲੀਨਿ ਉਠਾਇ। 'ਨਿਜ ਅਰ ਸੁਤ ਕੌ ਭੂਖਨ ਪਾਇ' ॥੧੧॥**

ਇਹ ਕਹਿ ਕੇ ਜਦ ਇੱਟ ਵਲ ਵੇਖਿਆ ਤਾਂ ਉਹ ਸਾਰੀ ਸੋਨੇ ਵਾਂਗ ਚਮਕਣ ਲੱਗੀ। ਪਿਤਾ ਜੀ ਦੀ ਆਗਿਆ ਪਾ ਕੇ ਚੁਕ ਲਈ। ਗੁਰੂ ਜੀ ਨੇ ਕਿਹਾ, "ਆਪ ਅਤੇ ਆਪਣੇ ਪੁੱਤਰਾਂ ਨੂੰ ਗਹਿਣੇ ਘੜਾ ਕੇ ਪਾਉ"॥ ੧੧॥

**ਕਹਤਿ ਭਏ ਗੁਰ ਕਰੁਨਾ ਧਾਰਿ। 'ਹਮ ਤੇ ਰਾਖਹਿਂ ਨਹੀ ਅਗਾਰ।**
**ਹੋਹਿ ਤੁਮਾਰੇ ਐਸ਼੍ਰਜ ਭਾਰੀ। ਜਾਚਜੋ ਯਾਂਤੇ ਲੇਹੁ ਅਗਾਰੀ' ॥ ੧੨॥**

ਗੁਰੂ ਜੀ ਕਿਰਪਾ ਧਾਰ ਕੇ ਬੋਲ ਰਹੇ ਸਨ, "ਸਾਡੇ ਪਾਸੋਂ ਕੋਈ ਓਹਲਾ ਨਹੀਂ ਰੱਖਣਾ ਹੈ। ਜੋ ਵਸਤੂ ਵੀ ਤੁਹਾਡੇ ਆਰਾਮ ਵਾਸਤੇ ਜ਼ਰੂਰੀ ਹੋਵੇ, ਸਾਥੋਂ ਪਹਿਲਾਂ ਹੀ ਮੰਗ ਕੇ ਲੈ ਲਿਆ ਕਰੋ"॥ ੧੨॥

**ਜਜੋਂ ਜਜੋਂ ਪਿਤ ਬੋਲਤਿ ਅਨਕੂਲ। ਤਜੋਂ ਤਜੋਂ ਭਾਨੀ ਹੁਇ ਸੁਖ ਮੂਲ।**
**ਰਹੈ ਨੰਮ੍ਰਿ ਬਹੁ ਸੇਵ ਕਮਾਵਹਿ। ਅਨੁਸਾਰੀ ਹੁਇ ਸਦਾ ਰਿਝਾਵਹਿ ॥੧੩॥**

ਜਿਵੇਂ-ਜਿਵੇਂ ਪਿਤਾ ਜੀ ਬੋਲਦੇ ਜਾਂਦੇ ਸਨ, ਤਿਵੇਂ-ਤਿਵੇਂ ਬੀਬੀ ਭਾਨੀ ਪਿਤਾ ਦੇ ਅਨੁਸਾਰ ਹੀ ਸੁਖਾਂ ਦਾ ਮੂਲ ਹੁੰਦੀ ਜਾਂਦੀ ਸੀ। ਦੀਨ ਰਹਿ ਕੇ ਉਹ ਬਹੁਤ ਸੇਵਾ ਕਮਾਉਂਦੀ ਸੀ, ਗੁਰੂ ਜੀ ਦੀ ਆਗਿਆ ਅਨੁਸਾਰ ਹੋ ਕੇ ਉਨ੍ਹਾਂ ਨੂੰ ਖੁਸ਼ ਰੱਖਦੀ ਸੀ॥ ੧੩॥

**ਗੁਰ ਪੁਰਿ ਤੇ ਤ੍ਰੈ ਕੋਸਿਕ ਗ੍ਰਾਮ। ਹੁਤੋ ਕੋਇ ਤਿਲਵੰਡੀ ਨਾਮ।**
**ਤਹਿਂ ਸਿਖ ਇਕ ਖੱਤ੍ਰੀ ਜਿਹ ਜਾਤਿ। ਇਕ ਪਗ ਹੁਤੋ ਚਲਤਿ ਲੰਗਰਾਤ ॥੧੪॥**

ਗੋਇੰਦਵਾਲ ਤੋਂ ਤਿੰਨ ਕੋਹ ਦੂਰ ਇਕ ਤਲਵੰਡੀ ਨਾਮੀ ਪਿੰਡ ਸੀ। ਓਥੇ ਇਕ ਖੱਤਰੀ ਜਾਤ ਦਾ ਗੁਰੂ ਦਾ ਸਿੱਖ ਰਹਿੰਦਾ ਸੀ, ਜਿਸ ਨੂੰ ਭਾਈ ਲੰਗਾਹ ਕਹਿੰਦੇ ਸਨ, ਉਸ ਦੀ ਇਕ ਹੀ ਲੱਤ ਸੀ, ਇਸ ਲਈ ਲੰਗਾ ਕੇ ਚਲਦਾ ਸੀ॥ ੧੪॥

**ਨਿਤਿ ਸ਼ਰਧਾ ਧਰਿ ਦਧਿ ਕੋ ਲਜਾਵਤਿ। ਧਰਤਿ ਪ੍ਰੀਤਿ ਸਤਿਗੁਰੂ ਖੁਲਾਵਤਿ।**
**ਕਰਤਿ ਸੇਵ ਬੀਤਜੋ ਚਿਰਕਾਲ। ਅਪਨੋ ਨੇਮ ਰਖਜੋ ਪ੍ਰਤਿਪਾਲ ॥੧੫॥**

ਉਹ ਨਿਤ ਸ਼ਰਧਾ ਧਾਰ ਕੇ ਗੁਰੂ ਜੀ ਵਾਸਤੇ ਦੁੱਧ ਲਿਆਉਂਦਾ ਸੀ ਅਤੇ ਬੜਾ ਪ੍ਰੇਮ ਧਾਰਨ ਕਰਕੇ ਗੁਰੂ ਜੀ ਨੂੰ ਖੁਵਾਉਂਦਾ ਸੀ। ਗੁਰੂ ਜੀ ਦੀ ਸੇਵਾ ਕਰਦਿਆਂ ਬਹੁਤ ਸਮਾਂ ਬੀਤ ਗਿਆ, ਪਰ ਉਹ ਆਪਣਾ ਨੇਮ ਸਦਾ ਪਾਲਦਾ ਰਿਹਾ॥ ੧੫॥

**ਜੇ ਬਰਖਾ ਬਰਖਹਿ ਬਹੁ ਭਾਰੀ। ਆਨਹਿ ਦਧਿ ਕੋ ਲਾਇ ਨ ਬਾਰੀ।**
**ਟੂਟੀ ਟੰਗਰੀ ਕਾਸ਼ਟ ਪਰ ਧਰਿ। ਸਮੈਂ ਸੀਤ ਕੇ ਲਜਾਵਤਿ ਕਰਿ ਪਰ ॥੧੬॥**

ਜੇ ਭਾਰੀ ਵਰਖਾ ਵੀ ਹੁੰਦੀ ਸੀ ਤਾਂ ਵੀ ਦਹੀਂ ਲੈ ਕੇ ਆਉਂਦਾ ਸੀ ਅਤੇ ਦੇਰ ਨਹੀਂ ਸੀ ਕਰਦਾ। ਟੁੱਟੀ ਟੰਗ ਨੂੰ ਲੱਕੜ ਦੀ ਬਣੀ ਘੋੜੀ ਤੇ ਰੱਖਦਾ ਸੀ ਤੇ ਠੰਡ ਦੇ ਸਮੇਂ ਵੀ ਦਹੀਂ ਹੱਥ ਵਿਚ ਚੁੱਕ ਕੇ ਲਿਆਉਂਦਾ ਸੀ॥ ੧੬॥

**ਇਕ ਦਿਨ ਦਹੀ ਲਿਯੇ ਕਰ ਚਲਜੋ। ਗ੍ਰਾਮ ਚੌਧਰੀ ਮਗ ਮਹਿਂ ਮਿਲਜੋ।**
**ਹਾਸੀ ਕਰਿ ਤਿਨ ਗਹਿਬੋ ਕੀਨਿ। ਲਈ ਕਾਠ ਕੀ ਟੰਗਰੀ ਛੀਨ ॥੧੭॥**

ਇਕ ਦਿਨ ਦਹੀਂ ਲੈ ਕੇ ਚਲਿਆ, ਰਾਹ ਦੇ ਵਿਚ ਪਿੰਡ ਦਾ ਚੌਧਰੀ ਸਹਿਜ-ਸੁਭਾਅ ਹੀ ਮਿਲ ਗਿਆ। ਹਾਸਾ ਮਜ਼ਾਕ ਕਰਕੇ ਉਸ ਭਾਈ ਲੰਗਾਹ ਨੂੰ ਫੜ ਲਿਆ ਅਤੇ ਲੱਕੜ ਦੀ ਘੋੜੀ ਖੋਹ ਲਈ ॥ ੧੭ ॥

**ਕਹਤਿ ਭਯੋ 'ਨਿਤ ਗੁਰ ਢਿਗ ਜਾਵਹਿਂ। ਪ੍ਰੇਮ ਧਾਰਿ ਦਧਿ ਸਦਾ ਖੁਲਾਵਹਿਂ।**

**ਸਾਬਤ ਟੰਗਰੀ ਕਰੀ ਨ ਤੋਹਿ। ਬਿਰਥਾ ਸ੍ਰਮ ਤੇਰੋ ਸਭਿ ਹੋਹਿ॥੧੮॥**

ਚੌਧਰੀ ਨੇ ਕਿਹਾ, "ਤੂੰ ਰੋਜ਼ ਗੁਰੂ ਜੀ ਪਾਸ ਜਾਂਦਾ ਹੈਂ, ਪ੍ਰੇਮ ਧਾਰ ਕੇ ਉਨ੍ਹਾਂ ਨੂੰ ਸਦਾ ਦਹੀਂ ਖੁਵਾਉਂਦਾ ਹੈਂ, ਤੇਰੀ ਲੰਗੀ ਲੱਤ ਉਨ੍ਹਾਂ ਸਾਬਤ ਨਹੀਂ ਕੀਤੀ, ਤੇਰੀ ਸਾਰੀ ਮਿਹਨਤ ਵਿਅਰਥ ਜਾਂਦੀ ਹੈ॥ ੧੮॥

**ਆਵਤਿ ਜਾਤਿ ਚਰਨ ਲੰਗਰਾਤ। ਬਹੁਤ ਖੇਦ ਧਰਿ ਪਹੁੰਚਹਿਂ ਪ੍ਰਾਤਿ।**
**ਇਹ ਭੀ ਕਸ਼ਟ ਨ ਤੇਰੋ ਖੋਵਾ। ਕਜਾ ਅਚਰਜ ਤੁਵ ਦਿਸ਼ ਨਹਿਂ ਜੋਵਾ॥੧੯॥**

ਤੂੰ ਲੱਤ ਲੰਗਾਉਂਦਾ ਆਉਂਦਾ ਜਾਂਦਾ ਹੈ, ਬਹੁਤ ਦੁੱਖ ਪਾ ਕੇ ਸਵੇਰ ਵੇਲੇ ਪਹੁੰਚਦਾ ਹੈਂ। ਤੇਰਾ ਇਹ ਦੁੱਖ ਵੀ ਉਨ੍ਹਾਂ ਦੂਰ ਨਹੀਂ ਕੀਤਾ। ਬੜਾ ਅਸਚਰਜ ਹੈ ਕਿ ਤੇਰੇ ਵਲ ਉਨ੍ਹਾਂ ਧਿਆਨ ਵੀ ਨਹੀਂ ਦਿੱਤਾ ਹੈ॥ ੧੯॥

**ਮ੍ਰਿਤਕ ਨਗਰ ਕੇ ਕਿਤਿਕ ਜਿਵਾਏ। ਅਜ਼ਮਤ ਜਿਨਕੀ ਜਗ ਅਜ਼ਮਾਏ।**
**ਕਜਾ ਦੁਰਮਤਿ ਤੇਰੇ ਮਹਿਂ ਜਾਨੀ। ਕ੍ਰਿਪਾਦ੍ਰਿਸ਼ਟਿ ਨਹਿਂ ਦੇਖਨ ਠਾਨੀ॥੨੦॥**

ਨਗਰ ਦੇ ਕਈ ਮਰੇ ਹੋਏ ਮਨੁੱਖ ਵੀ ਜੀਵਤ ਕਰ ਦਿੱਤੇ ਹਨ, ਇਨ੍ਹਾਂ ਦੀ ਕਰਾਮਾਤ ਸਾਰੇ ਜੱਗ ਨੇ ਪਰਖੀ ਹੈ। ਤੇਰੇ ਵਿਚ ਕਿਹੜਾ ਔਗੁਣ ਜਾਣਿਆ ਹੈ ਕਿ ਤੇਰੇ ਉਤੇ ਹੁਣ ਤਕ ਉਨ੍ਹਾਂ ਕ੍ਰਿਪਾ-ਦ੍ਰਿਸ਼ਟੀ ਨਹੀਂ ਕੀਤੀ ਹੈ'॥ ੨੦॥

**ਸੁਨਿ ਖੱਤ੍ਰੀ ਕਹਿ 'ਨਹਿਂ ਅਟਕਾਵਹੁ। ਸਮੋ ਜਾਤਿ ਬੀਤਜੋ ਇਸ ਥਾਵਹੁ।**
**ਸਤਿਗੁਰ ਮੇਰੇ ਵੇਪਰਵਾਹੂ। ਚਹੈਂ ਸੁ ਕਰਹਿਂ ਏਕ ਛਿਨ ਮਾਂਹੂ॥੨੧॥**

ਭਾਈ ਲੰਗਾਹ ਨੇ ਇਹ ਸੁਣ ਕੇ ਕਿਹਾ, "ਮੈਨੂੰ ਰੋਕੋ ਨਹੀਂ, ਸਮਾਂ ਇਸ ਥਾਂ ਹੀ ਬੀਤਦਾ ਜਾਂਦਾ ਹੈ। ਮੇਰੇ ਸਤਿਗੁਰੂ ਜੀ ਬੇਪਰਵਾਹ ਹਨ, ਜੋ ਵੀ ਚਾਹੁੰਦੇ ਹਨ, ਇਕ ਛਿਣ ਵਿਚ ਕਰ ਸਕਦੇ ਹਨ॥ ੨੧॥

**ਜਿਮਿ ਰਜ਼ਾਇ ਤਿਨ ਕੀ ਹਮ ਹੇਰਹਿਂ। ਹਰਖਮਾਨ ਹੁਇ ਰਹੈਂ ਘਨੇਰਹਿਂ।**
**ਭਲੋ ਜੀਵ ਕੋ ਜਿਮਿ ਹੁਇ ਜਾਇ। ਤਿਮਿ ਸਿੱਖਨ ਹਿਤ ਗੁਰੂ ਕਰਾਇਂ'॥੨੨॥**

ਜਿਵੇਂ ਉਨ੍ਹਾਂ ਦੀ ਰਜ਼ਾ ਹੁੰਦੀ ਹੈ, ਉਸ ਤਰ੍ਹਾਂ ਹੀ ਅਸੀਂ ਵੇਖਦੇ ਹਾਂ, ਸਦਾ ਹੀ ਬਹੁਤ ਪ੍ਰਸੰਨ ਹੋ ਕੇ ਰਹਿੰਦੇ ਹਾਂ। ਕਿਸੇ ਜੀਵ ਦਾ ਜਿਵੇਂ ਭਲਾ ਹੋ ਜਾਵੇ, ਉਸ ਤਰ੍ਹਾਂ ਹੀ ਗੁਰੂ ਜੀ ਸਿੱਖਾਂ ਵਾਸਤੇ ਕਰਦੇ ਹਨ'॥ ੨੨॥

**ਇਮਿ ਕਹਿ ਜਾਚਿ ਸੁ ਲਕਰੀ ਲੀਨੀ। ਕਿਤਿਕ ਸਮੇਂ ਬੀਤੇ ਤਿਸ ਦੀਨੀ।**
**ਟੰਗਰੀ ਲੰਗਰੀ ਕਾਸ਼ਟ ਪਰ ਧਰਿ। ਮਾਰਗ ਚਲਜੋ ਉਤਾਇਲ ਕੋ ਕਰਿ॥੨੩॥**

ਇਹ ਕਹਿ ਕੇ ਮੰਗ ਕੇ ਲੱਕੜ ਦੀ ਘੋੜੀ ਲੈ ਲਈ, ਕਾਫੀ ਸਮੇਂ ਦੇ ਬਾਅਦ ਉਸ ਲੱਕੜ ਦੀ ਘੋੜੀ ਦਿੱਤੀ। ਫਿਰ ਆਪਣੀ ਲੰਗੀ ਲੱਤ ਲੱਕੜ ਦੀ ਘੋੜੀ ਤੇ ਰੱਖ ਕੇ, ਬੜਾ ਕਾਹਲੀ-ਕਾਹਲੀ ਚਲ ਪਿਆ॥ ੨੩॥

**ਦੇਗ਼ ਥਾਨ ਮਹਿਂ ਸਤਿਗੁਰ ਆਏ। ਥਾਲ ਪਰੋਸੁ ਧਰਜੋ ਅਗੁਵਾਏ।**
**ਸਗਰੀ ਸੰਗਤਿ ਕੇਰਿ ਅਗਾਰੇ। ਕਰੇ ਪਰੋਸਨ ਬਿਬਿਧ ਅਹਾਰੇ॥੨੪॥**

ਗੁਰੂ ਜੀ ਲੰਗਰ ਵਿਚ ਆਏ, ਥਾਲ ਪਰੋਸ ਕੇ ਉਨ੍ਹਾਂ ਅੱਗੇ ਰੱਖ ਦਿੱਤਾ। ਸਾਰੀ ਸੰਗਤ ਦੇ ਅੱਗੇ ਵੀ ਕਈ ਪ੍ਰਕਾਰ ਦੇ ਭੋਜਨ ਪਰੋਸਨ ਲੱਗੇ॥ ੨੪॥

**ਬੈਠਿ ਰਹੇ ਸਤਿਗੁਰ ਤਿਸ ਕਾਲ। ਮੁਖ ਮਹਿਂ ਗ੍ਰਾਸ ਨ ਪਾਇਂ ਰਸਾਲ।**
**ਗੁਰ ਦਿਸ਼ ਪਿਖਿ ਕਰਿ ਸਗਰੀ ਸੰਗਤਿ। ਨਹਿਂ ਅਹਾਰ ਮੁਖ ਪਾਵਹਿ ਪੰਗਤਿ॥੨੫॥**

ਉਸ ਸਮੇਂ ਸਤਿਗੁਰੂ ਜੀ ਬੈਠੇ ਰਹੇ, ਉਨ੍ਹਾਂ ਨੇ ਆਪਣੇ ਮੂੰਹ ਵਿਚ ਗ੍ਰਾਹੀ ਨਾ ਪਾਈ। ਸਾਰੀ ਸੰਗਤ ਨੇ ਵੀ ਗੁਰੂ ਜੀ ਵਲ

ਬੂੜੇ ਬੱਲੂ ਦਾਸ ਜੁ ਅਹੈ। 'ਅਚਤਿ ਨਹੀਂ ਪ੍ਰਭੁ ! ਕੋ ਬਿਧਿ ਅਹੈ?।
ਬੈਠੀ ਸੰਗਤਿ ਤਜਾਰ ਅਹਾਰਾ। ਨਹੀਂ ਗ੍ਰਾਸ ਕਿਨ ਮੁਖ ਮਹੁੰ ਡਾਰਾ' ॥੨੬॥

ਸੇਵਕ ਬੱਲੂ ਪੁਛਣ ਲੱਗਾ, "ਹੇ ਗੁਰੂ ਜੀ ! ਤੁਸੀਂ ਭੋਜਨ ਕਿਉਂ ਨਹੀਂ ਛਕਦੇ ਹੋ ? ਕੀ ਗੱਲ ਹੋਈ ਹੈ ? ਸੰਗਤ ਭੋਜਨ ਛਕਣ ਵਾਸਤੇ ਤਿਆਰ ਬੈਠੀ ਹੈ, ਕਿਸੇ ਨੇ ਗ੍ਰਾਹੀ ਆਪਣੇ ਮੂੰਹ ਵਿਚ ਨਹੀਂ ਪਾਈ ਹੈ"॥ ੨੬॥

ਸੁਨਿ ਬੋਲੇ ਗੁਰ 'ਅਚੈਂ ਨ ਤਬਿ ਲੌ। ਸਿਖ ਪ੍ਰੇਮੀ ਨਹਿਂ ਪਹੁਚੈ ਜਬਿ ਲੌ।
ਰੋਕਜੋ ਗ੍ਰਾਮ ਚੌਧਰੀ ਆਵਤਿ। ਉਪਾਂਲੰਭ ਜੁਤਿ ਹਾਸ ਸੁਨਾਵਤਿ' ॥੨੭॥

ਇਸ ਸੁਣ ਕੇ ਗੁਰੂ ਜੀ ਨੇ ਕਿਹਾ, "ਤਦ ਤਕ ਭੋਜਨ ਨਹੀਂ ਛਕਾਂਗੇ, ਜਦ ਸਿੱਖ ਪ੍ਰੇਮੀ ਭਾਵ ਭਾਈ ਲੰਗਾਹੁ ਏਥੇ ਨਹੀਂ ਪਹੁੰਚਦਾ ਹੈ। ਉਸ ਨੂੰ ਪਿੰਡ ਦੇ ਚੌਧਰੀ ਨੇ ਆਉਂਦੇ ਨੂੰ ਰੋਕਿਆ ਹੈ। ਮਖੌਲ ਦੇ ਸਹਿਤ ਉਲਾਂਭਾ ਸੁਣਾਉਂਦਾ ਹੈ"॥ ੨੭॥

ਇਤਨੇ ਮੈਂ ਚਲਿ ਤੂਰਨ ਆਇ ਸੁ। ਦਧਿ ਆਗੇ ਧਰਿ ਸੀਸ ਨਿਵਾਇਸੁ।
ਲੇ ਸਤਿਗੁਰ ਨੇ ਅਚਜੋ ਅਹਾਰਾ। ਅਪਰ ਸਰਬ ਤ੍ਰਿਪਤੇ ਛੁਧਿ ਟਾਰਾ ॥੨੮॥

ਏਨੇ ਵਿਚ ਭਾਈ ਲੰਗਾਹ ਵੀ ਛੇਤੀ-ਛੇਤੀ ਚਲ ਕੇ ਆ ਗਿਆ, ਗੁਰੂ ਜੀ ਅੱਗੇ ਦਹੀਂ ਧਰ ਕੇ ਸਿਰ ਨਿਵਾਇਆ। ਗੁਰੂ ਜੀ ਨੇ ਦਹੀਂ ਲੈ ਕੇ ਭੋਜਨ ਛਕਿਆ ਅਤੇ ਹੋਰ ਸਾਰੀ ਸੰਗਤ ਵੀ ਭੋਜਨ ਛੱਕ ਕੇ ਭੁੱਖ ਨੂੰ ਦੂਰ ਕਰਕੇ ਤ੍ਰਿਪਤ ਹੋ ਗਈ॥ ੨੮॥

ਪਾਨਿ ਪਾਨਿ ਕਰਿ ਪਾਨ ਪਖਾਰੇ। ਸ਼ਰਧਾ ਪੂਰਨ ਹੇਤੁ ਉਚਾਰੇ।
'ਆਜ ਕਹਾਂ ਤੁਮ ਬਿਲਮ ਲਗਾਈ। ਆਯਵ ਭੋਜਨ ਸਮੋਂ ਬਿਤਾਈ?' ॥੨੯॥

ਫਿਰ ਉਨ੍ਹਾਂ ਨੇ ਪਾਣੀ ਪੀ ਕੇ ਹੱਥ ਧੋਤੇ ਅਤੇ ਭਾਈ ਲੰਗਾਹ ਦੀ ਸ਼ਰਧਾ ਪੂਰਨ ਕਰਨ ਵਾਸਤੇ ਬਚਨ ਉਚਾਰੇ, "ਅੱਜ ਤੂੰ ਏਨੀ ਦੇਰ ਕਿਉਂ ਲਾਈ ਹੈ, ਭੋਜਨ ਸਮਾਂ ਬਤੀਤ ਹੋਣ ਤੋਂ ਬਾਅਦ ਆਇਆ ਹੈ ?"॥ ੨੯॥

ਹਾਥ ਜੋਰਿ ਤਿਨ ਸਰਬ ਪ੍ਰਕਾਸ਼ੀ। 'ਕਰੀ ਪੰਚ ਨੇ ਮੋ ਸੰਗ ਹਾਸੀ।
'ਗੁਰ ਜੇ ਸਮਰਥ ਸੇਵ ਕਮਾਈ। ਟੰਗਰੀ ਲੰਗਰੀ ਕਜੋਂ ਨ ਬਨਾਈ ॥੩੦॥

ਭਾਈ ਲੰਗਾਹ ਨੇ ਹੱਥ ਜੋੜ ਕੇ ਸਭ ਕੁਝ ਦਸਿਆ, "ਪਿੰਡ ਦੇ ਚੌਧਰੀ ਨੇ ਮੇਰੇ ਨਾਲ ਮਖੌਲ ਕੀਤਾ ਹੈ, ਕਹਿੰਦਾ ਸੀ, "ਜੇ ਤੂੰ ਸਮਰੱਥ ਗੁਰੂ ਜੀ ਦੀ ਸੇਵਾ ਕਮਾਈ ਹੈ ਤਾਂ ਉਨ੍ਹਾਂ ਨੇ ਤੇਰੀ ਲੰਗੀ ਲੱਤ ਨੂੰ ਕਿਉਂ ਨਹੀਂ ਠੀਕ ਕੀਤਾ॥ ੩੦॥

ਆਵਤਿ ਜਾਤਿ ਬਾਦ ਸ਼੍ਰਮ ਕਰਜੋ। ਦੁਤਿਯ ਪੈਰ ਜੇ ਨਹਿਨ ਸੁਧਰਜੋ'।
ਕਾਸ਼ਟ ਕੀ ਟੰਗੀਆ ਮਮ ਛੀਨੀ। ਕਿਤਿਕ ਦੇਰਿ ਕਰਿ ਮੁਝ ਕੋ ਦੀਨੀ ॥੩੧॥

ਆਉਂਦਾ-ਜਾਂਦਾ ਬਹੁਤ ਦੁੱਖ ਪਾਉਂਦਾ ਹੈਂ ਅਤੇ ਤੇਰਾ ਦੂਸਰਾ ਪੈਰ ਰਾਜ਼ੀ ਨਹੀਂ ਹੋਇਆ ਹੈ" ਮੇਰੀ ਲੱਕੜ ਦੀ ਘੋੜੀ ਖੋਹ ਲਈ, ਕਾਫੀ ਦੇਰ ਬਾਅਦ ਮੈਨੂੰ ਵਾਪਸ ਕੀਤੀ॥ ੩੧॥

ਇਸ ਬਿਧਿ ਬਿਲਮ ਲਗੀ ਮੁਝ ਆਵਤਿ। ਜਬਿ ਤਿਨ ਦਈ ਆਇ ਉਤਲਾਵਤਿ'।
ਸੁਨਿਕੈ ਗੁਰ ਸਭਿ ਬਿਖੈ ਅਲਾਈ। 'ਬਾਤ ਨਹੀਂ ਹਮਰੇ ਚਿਤ ਆਈ ॥੩੨॥

ਇਸ ਤਰ੍ਹਾਂ ਮੈਨੂੰ ਆਉਣ ਵਿਚ ਦੇਰ ਲੱਗ ਗਈ ਹੈ, ਜਦ ਉਸ ਮੈਨੂੰ ਲੱਕੜ ਦੀ ਘੋੜੀ ਦੇ ਦਿੱਤੀ ਤਾਂ ਮੈਂ ਓਸੇ ਵੇਲੇ ਕਾਹਲੀ-ਕਾਹਲੀ ਆ ਗਿਆ ਹਾਂ"। ਇਹ ਸੁਣ ਕੇ ਗੁਰੂ ਜੀ ਨੇ ਸਭ ਨੂੰ ਸੁਣਾ ਕੇ ਕਿਹਾ, "ਇਹ ਗੱਲ ਸਾਡੇ ਚਿੱਤ ਵਿਚ ਨਹੀਂ ਆਈ ਹੈ॥ ੩੨॥

ਸ਼ਾਹੁ ਹੁਸੈਨ ਪਾਸ ਅਬਿ ਜਾਵਹੁ। ਤਿਸਤੇ ਨਿਜ ਟੰਗਰੀ ਸੁਧਰਾਵਹੁ।
ਜਬਿ ਤੂੰ ਮਿਲਹਿਂ ਜਾਇ ਧਰਿ ਭਾਊ। ਪੈਹਹਿਂ ਟੰਗਰੀ ਬਿਲਮ ਨ ਕਾਊ' ॥੩੩॥

ਹੁਣੇ ਹੀ ਸ਼ਾਹ ਹੁਸੈਨ ਪਾਸ ਜਾਵੋ, ਉਸ ਪਾਸੋਂ ਆਪਣੀ ਲੱਤ ਠੀਕ ਕਰਵਾਵੋ। ਜਦ ਤੂੰ ਉਸ ਨੂੰ ਪ੍ਰੇਮ ਨਾਲ ਮਿਲੇਂਗਾ, ਤਾਂ ਤੇਰੀ ਲੱਤ ਠੀਕ ਹੋ ਜਾਵੇਗੀ ਤੇ ਇਸ ਵਿਚ ਕੋਈ ਦੇਰ ਨਹੀਂ ਲਗੇਗੀ"॥ ੩੩॥

**ਮਾਨਿ ਬਚਨ ਗੁਰ ਕੋ ਤਬਿ ਗਯੋ। ਸ਼ਾਹੁ ਹੁਸੈਨ ਨਿਕਟ ਜਾ ਭਯੋ।**
**ਇਸ ਪ੍ਰਕਾਰ ਤਿਹ ਹੁਤੋ ਸੁਭਾਊ। ਨਿਕਟ ਜੁ ਆਵੈ ਮਾਰ ਭਗਾਊ॥੩੪॥**

ਭਾਈ ਲੰਗਾਹ ਗੁਰੂ ਜੀ ਦੇ ਬਚਨ ਮੰਨ ਕੇ ਲਾਹੌਰ ਗਿਆ, ਤੇ ਸ਼ਾਹ ਹੁਸੈਨ ਦੇ ਪਾਸ ਚਲਾ ਗਿਆ। ਸ਼ਾਹ ਹੁਸੈਨ ਦਾ ਇਸ ਤਰ੍ਹਾਂ ਦਾ ਸੁਭਾਅ ਸੀ ਕਿ ਜਿਹੜਾ ਵੀ ਉਸ ਦੇ ਪਾਸ ਜਾਂਦਾ ਸੀ, ਉਸ ਨੂੰ ਡੰਡੇ ਮਾਰ ਕੇ ਭਜਾ ਦਿੰਦਾ ਸੀ॥ ੩੪॥

**ਗੁਰ ਆਗ੍ਯਾ ਤੇ ਸਿਖ ਜਬਿ ਗਯੋ। ਇਸ ਕੋ ਨਹੀਂ ਹਤਨ ਕਿਛੁ ਕਯੋ।**
**ਬੂਝਤਿ ਭਯੋ 'ਕਹਾਂ ਤੇ ਆਇਸਿ?'। ਸਿਰ ਨਿਵਾਇ ਇਨ ਸਕਲ ਸੁਨਾਇਸਿ॥੩੫॥**

ਗੁਰੂ ਜੀ ਦੀ ਆਗਿਆ ਪਾ ਕੇ ਜਦ ਸਿੱਖ ਉਸ ਦੇ ਪਾਸ ਗਿਆ ਤਾਂ ਸ਼ਾਹ ਹੁਸੈਨ ਨੇ ਉਸ ਨੂੰ ਕੁਝ ਨਾ ਕਿਹਾ ਅਤੇ ਪੁੱਛਣ ਲੱਗਾ, "ਕਿਥੋਂ ਆਇਆ ਹੈਂ?" ਭਾਈ ਲੰਗਾਹ ਨੇ ਬੰਦਨਾ ਕਰਕੇ ਸਾਰੀ ਗੱਲ ਦੱਸੀ॥ ੩੫॥

**ਹਾਥ ਬੰਦਿ ਹੁਇ ਸਨਮੁਖ ਬੈਠਜੋ। ਦੇਖਿ ਹੁਸੈਨ ਸ਼ਾਹੁ ਤਬਿ ਐਂਠਜੋ।**
**ਹਤਿਕੈ ਕੁਤਕਾ ਝਿਰਕ ਉਠਾਇਵ। ਡਰਿ ਕਰਿ ਭਾਗ ਚਲਜੋ ਉਤਲਾਇਵ॥੩੬॥**

ਹੱਥ ਜੋੜ ਕੇ ਫਿਰ ਅੱਗੇ ਬੈਠ ਗਿਆ, ਉਸ ਨੂੰ ਵੇਖ ਕੇ ਫਿਰ ਸ਼ਾਹ ਹੁਸੈਨ ਗੁੱਸੇ ਵਿਚ ਆ ਕੇ ਆਕੜਿਆ ਅਤੇ ਭਾਈ ਲੰਗਾਹ ਨੂੰ ਦਬਕਾ ਮਾਰ ਕੇ ਇਕ ਵੱਡਾ ਡੰਡਾ ਮਾਰਨ ਵਾਸਤੇ ਚੁੱਕ ਲਿਆ। ਭਾਈ ਲੰਗਾਹ ਨੇ ਜਦ ਵੇਖਿਆ ਕਿ ਡਾਂਗ ਵੱਜਣ ਲੱਗੀ ਹੈ ਤਾਂ ਉਹ ਜ਼ੋਰ ਨਾਲ ਭੱਜਣ ਲੱਗਾ॥ ੩੬॥

**ਪ੍ਰਿਸ਼ਟ ਫੇਰ ਜਬਿ ਭਾਜਤਿ ਭਯੋ। ਚਰਨ ਦੂਸਰੋ ਤਸ ਬਨਿ ਗਯੋ।**
**ਅਚਰਜ ਹ੍ਵੈ ਕਰਿ ਹਟਜੋ ਪਿਛਾਰੀ। ਗਹੇ ਚਰਨ ਪਰ ਰਹਜੋ ਅਗਾਰੀ॥੩੭॥**

ਪਿਛਾਂਹ ਮੁੜ ਕੇ ਜਦ ਭੱਜਣ ਲੱਗਾ ਤਾਂ ਓਸੇ ਵੇਲੇ ਦੂਸਰੀ ਲੱਤ ਵੀ ਠੀਕ ਹੋ ਗਈ। ਬਹੁਤ ਹੈਰਾਨ ਹੋ ਕੇ ਫਿਰ ਪਿੱਛੇ ਮੁੜਿਆ ਅਤੇ ਸ਼ਾਹ ਹੁਸੈਨ ਦੇ ਅੱਗੇ ਹੋ ਕੇ ਉਸ ਦੇ ਚਰਨ ਫੜ ਲਏ ਅਤੇ ਬੇਨਤੀ ਕੀਤੀ॥ ੩੭॥

**'ਮੁਝ ਲੰਗਰੇ ਕੀ ਟਾਂਗ ਬਨਾਈ। ਅਹੈ ਆਪਕੀ ਅਧਿਕ ਬਡਾਈ'।**
**ਸ਼ਾਹੁ ਹੁਸੈਨ ਬੈਨਿ ਤਬਿ ਕਹੇ। 'ਕਰਨ ਕਰਾਵਨ ਔਰੇ ਅਹੇ'॥ ੩੮॥**

"ਮੇਰੇ ਲੰਗੜੇ ਦੀ ਤੁਸੀਂ ਲੱਤ ਬਣਾ ਦਿੱਤੀ ਹੈ, ਇਹ ਆਪ ਦੀ ਬਹੁਤ ਵਡਿਆਈ ਹੈ।" ਤਦ ਸ਼ਾਹ ਹੁਸੈਨ ਨੇ ਕਿਹਾ, "ਕਰਨ-ਕਰਾਵਣ ਵਾਲਾ ਕੋਈ ਹੋਰ ਹੈ"॥ ੩੮॥

**ਸ੍ਰੀ ਗੁਰ ਅਮਰਦਾਸ ਸਭਿ ਸ੍ਵਾਮੀ। ਕਰਹਿਂ ਆਪ ਹਮ ਦੇਂ ਬਦਨਾਮੀ।**
**ਅਬਿ ਗਮਨੋ ਰਹੀਐ ਤਿਨ ਸ਼ਰਨੀ। ਹਮ ਦਿਸ਼ ਤੇ ਕਹੁ ਪਰਨੋ ਚਰਨੀ॥੩੯॥**

ਸ੍ਰੀ ਗੁਰੂ ਅਮਰਦਾਸ ਸਭ ਤਰ੍ਹਾਂ ਮਾਲਕ ਹਨ, ਸਭ ਕੁਝ ਆਪ ਕਰਦੇ ਹਨ ਤੇ ਬਦਨਾਮੀ ਸਾਨੂੰ ਦਿੰਦੇ ਹਨ। ਹੁਣ ਜਾਵੋ ਤੇ ਉਨ੍ਹਾਂ ਦੀ ਸ਼ਰਨ ਵਿਚ ਰਹੋ, ਅਤੇ ਸਾਡੇ ਵਲੋਂ ਉਨ੍ਹਾਂ ਨੂੰ 'ਚਰਨੀਂ ਪਉਣਾ' ਕਹੋ॥ ੩੯॥

**ਸਤਿਗੁਰ ਪਰ ਹੀ ਧਰੋ ਭਰੋਸਾ। ਹਮ ਸਮ ਦਾਸ ਅਨੇਕ ਅਦੋਸ਼ਾ।**
**ਪਿਖ ਚਰਿੱਤ੍ਰ ਸਭਿਹੀ ਬਿਸਮਾਏ। ਅਚਰਜ ਗਤਿ ਕੁਛ ਲਖੀ ਨ ਜਾਏ॥੪੦॥**

ਸਤਿਗੁਰੂ ਉਤੇ ਹੀ ਭਰੋਸਾ ਧਾਰਨ ਕਰੋ, ਸਾਡੇ ਵਰਗੇ ਅਨੇਕਾਂ ਹੀ ਉਨ੍ਹਾਂ ਦੇ ਦੋਸ਼-ਰਹਿਤ ਦਾਸ ਹਨ। ਗੁਰੂ ਜੀ ਦੇ ਚਰਿਤਰ ਨੂੰ ਵੇਖ ਕੇ ਸਭ ਹੈਰਾਨ ਰਹਿ ਗਏ, ਅਸਚਰਜ ਗਤੀ ਕੁਝ ਜਾਣੀ ਨਹੀਂ ਜਾ ਸਕਦੀ॥ ੪੦॥

ਜਬ ਖੱਤ੍ਰੀ ਆਯੋ ਚਲਿ ਪਾਸ। ਬਿਕਸੇ ਸਤਿਗੁਰ ਕ੍ਰਿਪਾ ਅਵਾਸ।.
ਮਹਾਂਰਾਜ ਸੇਵਾ ਫਲ ਦਾਤਾ। ਸਿਖ ਵਤਸਲ ਦੇ ਆਤਮ ਗਜਾਤਾ॥੪੧॥

ਜਦ ਭਾਈ ਲੰਗਾਹ ਖੱਤਰੀ ਚਲ ਕੇ ਗੁਰੂ ਜੀ ਪਾਸ ਆਇਆ ਤਾਂ ਕਿਰਪਾ ਦੇ ਘਰ ਗੁਰੂ ਅਮਰਦਾਸ ਜੀ, ਜਿਹੜੇ ਆਪਣੇ ਸੇਵਕਾਂ ਨੂੰ ਉਨ੍ਹਾਂ ਦੀ ਸੇਵਾ ਦਾ ਫਲ ਦਿੰਦੇ ਸਨ ਅਤੇ ਸਿੱਖਾਂ ਦੇ ਪਿਆਰੇ ਆਪਣੇ ਸਿੱਖਾਂ ਨੂੰ ਆਤਮ-ਗਿਆਨ ਦੀ ਬਖਸ਼ਿਸ਼ ਕਰਦੇ ਸਨ, ਭਾਈ ਲੰਗਾਹ ਵਲ ਵੇਖ ਕੇ ਮੁਸਕਰਾਏ॥ ੪੧॥

ਜਹਿਂ ਕਹਿਂ ਪੂਰਨ ਕੀਰਤਿ ਹੋਈ। ਪੀਰ ਫਕੀਰ ਪਿਖਹਿਂ ਸਭਿ ਕੋਈ।
ਸੰਤ ਸਾਧ ਬੈਰਾਗੀ ਜਤੀ। ਦਰਸਹਿਂ ਸਤਿਗੁਰ ਕੋ ਸ਼ੁਭ ਮਤੀ॥ ੪੨॥

ਜਿਥੇ-ਕਿਥੇ ਉਨ੍ਹਾਂ ਦੀ ਪੂਰਨ ਕੀਰਤੀ ਹੋਈ, ਪੀਰ ਫਕੀਰ ਤੇ ਹੋਰ ਸਭ ਲੋਕ ਵੇਖ ਰਹੇ ਸਨ। ਸ਼ੁਭ ਮੱਤ ਵਾਲੇ ਸੰਤ, ਸਾਧ, ਵੈਰਾਗੀ ਅਤੇ ਜਤੀ ਸਤਿਗੁਰੂ ਦੇ ਦਰਸ਼ਨ ਕਰ ਰਹੇ ਸਨ॥ ੪੨॥

ਇਕ ਦਿਨ ਸੰਗਤਿ ਸਤਿਗੁਰ ਪਾਸ। ਬੈਠੀ ਹੁਤੀ ਬ੍ਰਿੰਦ ਚਹੁਂ ਪਾਸਿ।
ਬੁੱਢੇ ਆਦਿਕ ਸਿੱਖ ਜੁ ਸਜਾਨੇ। ਹਿਤ ਬੂਝਨ ਕੇ ਬੈਨ ਬਖਾਨੇ॥ ੪੩॥

ਇਕ ਦਿਨ ਸਤਿਗੁਰੂ ਜੀ ਪਾਸ ਬਹੁਤ ਸਿੱਖ-ਸੰਗਤ ਚਾਰੇ ਪਾਸੇ ਬੈਠੀ ਹੋਈ ਸੀ। ਬਾਬਾ ਬੁੱਢਾ ਜੀ ਆਦਿ ਜੋ ਸਿਆਣੇ ਸਿੱਖ ਸਨ, ਉਨ੍ਹਾਂ ਨੇ ਪੁੱਛਣ ਵਾਸਤੇ ਬਚਨ ਕੀਤੇ॥ ੪੩॥

'ਸਿੱਖੀ ਕੀ ਰਹਿਨੀ ਜਿਸ ਢਾਲ। ਸ੍ਰੀ ਮੁਖ ਤੇ ਅਬਿ ਕਹਹੁ ਕ੍ਰਿਪਾਲ।
ਜਿਸ ਮਹਿਂ ਸਿਖ ਬਰਤੈ ਗਤਿ ਲਹੈ। ਭਉਜਲ ਬਿਖੈ ਬਹੁਰ ਨਹਿਂ ਬਹੈ' ॥੪੪॥

"ਸਿੱਖ ਦੀ ਰਹਿਣੀ ਕਿਸ ਤਰ੍ਹਾਂ ਦੀ ਹੋਣੀ ਚਾਹੀਦੀ ਹੈ, ਹੇ ਕ੍ਰਿਪਾਲੂ ਸਤਿਗੁਰੂ ਇਸ ਬਾਰੇ ਆਪਣੇ ਮੁੱਖ ਤੋਂ ਉਚਾਰਣ ਕਰੋ। ਜਿਸ ਰਹਿਣੀ ਵਿਚ ਰਹਿ ਕੇ ਸਿੱਖ ਨੂੰ ਗਤੀ ਪ੍ਰਾਪਤ ਹੋਵੇ ਅਤੇ ਉਹ ਦੁਬਾਰਾ ਭਵਸਾਗਰ ਵਿਚ ਨਾ ਵਹਿ ਜਾਵੇ" ॥ ੪੪॥

ਸੁਨਿ ਸਸਿ ਮੁਖ ਤੇ ਸੁਧਾ ਸਮਾਨੀ। ਸਤਿਗੁਰ ਕਰੁਨਾ ਕਰੀ ਬਖਾਨੀ।
'ਗੁਰੂ ਬਾਕ ਦ੍ਰਿੜ੍ਹ ਜਿਨ ਕਰਿ ਮਾਨੇ। ਸੋ ਮਮ ਪਜਾਰੇ ਸਿੱਖਜ ਮਹਾਂਨੇ॥੪੫॥

ਇਹ ਸੁਣ ਕੇ ਗੁਰੂ ਜੀ ਨੇ ਕਿਰਪਾ ਕਰਕੇ ਆਪਣੇ ਚੰਦਰ-ਮੁਖ ਤੋਂ ਅੰਮ੍ਰਿਤ ਵਰਗੇ ਬਚਨ ਕਹੇ, "ਜਿਹੜੇ ਗੁਰੂ ਜੀ ਦੇ ਬਚਨ ਦ੍ਰਿੜ੍ਹ ਕਰਕੇ ਮੰਨਦੇ ਹਨ ਉਹ ਮੇਰੇ ਮਹਾਨ ਪਿਆਰੇ ਸਿੱਖ ਹਨ॥ ੪੫॥

ਜਾਗਹਿ ਜਾਮ ਜਾਮਨੀ ਰਹੇ। ਮੱਜਨ ਕਰਿ ਇਕੰਤ ਹੁਇ ਬਹੈ।
ਮੋਰਿ ਸਰੂਪ ਰਿਦੇ ਮੌ ਧਾਰੇ। ਗੁਰਬਾਨੀ ਕੋ ਰਿਦੇ ਬਿਚਾਰੇ॥ ੪੬॥

ਇਕ ਪਹਿਰ ਰਾਤ ਰਹਿੰਦਿਆਂ ਜਾਗ ਪਵੇ, ਇਸ਼ਨਾਨ ਕਰਕੇ ਇਕਾਂਤ ਵਿਚ ਬੈਠ ਜਾਵੇ। ਮੇਰੇ ਸਰੂਪ ਨੂੰ ਹਿਰਦੇ ਵਿਚ ਧਾਰ ਕੇ ਗੁਰਬਾਣੀ ਨੂੰ ਆਪਣੇ ਹਿਰਦੇ ਵਿਚ ਵਿਚਾਰੇ॥ ੪੬॥

ਮਨ ਦ੍ਰਿੜ੍ਹ ਕਰਿਕੈ ਸੁਰਤਿ ਟਿਕਾਵੈ। ਪ੍ਰਾਤਿ ਹੋਤਿ ਲੌ ਨਾਮ ਅਲਾਵੈ।
ਧਰਮ ਕਿਰਤ ਕਰਿ ਸੰਤਨ ਸੇਵੈ। ਪਰ ਤ੍ਰਿਯ ਪਰ ਧਨ ਕਬਹੁਂ ਨ ਲੇਵੈ॥੪੭॥

ਮਨ ਨੂੰ ਦ੍ਰਿੜ੍ਹ ਕਰ ਕੇ ਸੁਰਤ ਨੂੰ ਟਿਕਾਵੇ ਤੇ ਸਵੇਰ ਹੁੰਦਿਆਂ ਹੀ ਨਾਮ ਦਾ ਜਾਪ ਕਰੇ। ਧਰਮ ਦੀ ਕਿਰਤ ਕਰਕੇ ਸੰਤਾਂ ਦੀ ਸੇਵਾ ਕਰੇ, ਪਰਾਈ ਇਸਤਰੀ ਅਤੇ ਪਰਾਇਆ ਧਨ ਕਦੀ ਵੀ ਨਾ ਲਵੇ॥ ੪੭॥

ਨਿੰਦਾ ਝੂਠ ਨ ਨਿਠੁਰ ਬਖਾਨੇ। ਪਰ ਦੁਖ ਦੁਖ, ਪਰ ਸੁਖੁ ਸੁਖੁ ਮਾਨੈ।
ਛੁਧਾ ਬਿਨਾ ਨਹਿਂ ਖੈਬੋ ਕਰੈ। ਨੀਂਦ ਬਿਨਾ ਨਹਿਂ ਸੁਪਤਨ ਪਰੈ॥੪੮॥

ਨਿੰਦਿਆ, ਝੂਠ ਅਤੇ ਕਠੋਰ ਸ਼ਬਦ ਕਦੇ ਵੀ ਨਾ ਬੋਲੇ, ਪਰਾਏ ਦੁੱਖ ਨੂੰ ਵੇਖ ਕੇ ਦੁੱਖ ਅਤੇ ਪਰਾਏ ਸੁਖ ਨੂੰ ਵੇਖ ਕੇ ਸੁਖ ਕਰਕੇ ਮੰਨੇ। ਭੁੱਖ ਤੋਂ ਬਗੈਰ ਅੰਨ ਪਾਣੀ ਨਾ ਛਕੇ ਅਤੇ ਨੀਂਦ ਤੋਂ ਬਗੈਰ ਸੌਣ ਲਈ ਲੰਮਾ ਨਾ ਪਵੇ॥ ੪੮॥

ਜੇ ਸੁਪਤਹਿ ਨਿਜ ਅਵਧਿ ਘਟਾਵਹਿ। ਛੁਧਿ ਬਿਨ ਖਾਇ ਰੋਗ ਉਪਜਾਵਹਿ।
ਹੋਹਿ ਨ ਸੱਤਿਨਾਮ ਕੋ ਸਿਮਰਨ। ਸਾਸਿ ਸਾਸਿ ਜਪੁ ਬਿਸਰ ਨ ਇਕ ਛਿਨ ॥੪੯॥

ਜਿਹੜੇ ਨੀਂਦ ਤੋਂ ਬਿਨਾਂ ਸੌਂਦੇ ਹਨ, ਉਹ ਆਪਣੀ ਉਮਰ ਘਟਾਉਂਦੇ ਹਨ ਅਤੇ ਜਿਹੜੇ ਭੁੱਖ ਤੋਂ ਬਗੈਰ ਅੰਨ ਖਾਂਦੇ ਉਹ ਰੋਗ ਲਵਾ ਲੈਂਦੇ ਹਨ। ਹਰ ਵੇਲੇ ਸ੍ਵਾਸ-ਸ੍ਵਾਸ ਸਤਿਨਾਮ ਦਾ ਸਿਮਰਨ ਕਰੇ ਅਤੇ ਇਕ ਛਿਣ ਲਈ ਵੀ ਨਾਮ ਨੂੰ ਨਾ ਵਿਸਾਰੇ॥ ੪੯॥

ਪਰਮੇਸੁਰ ਕੋ ਭਾਣੋ ਮਾਨਹਿਂ। ਨਹੀਂ ਦੋਸੁ ਪ੍ਰਭੁ ਮਹਿਂ ਕਥਿ ਠਾਨਹਿਂ।
ਆਛੋ ਜਾਨ ਮੁਦਤਿ ਚਿਤ ਰਹੈ। ਤਨ ਹੰਤਾ ਕੋ ਨਿਤਿਪ੍ਰਤਿ ਦਹੈ ॥੫੦॥

ਵਾਹਿਗੁਰੂ ਦੇ ਭਾਣੇ ਨੂੰ ਮੰਨੇ ਅਤੇ ਪ੍ਰਭੂ ਵਿਚ ਕਦੇ ਦੋਸ਼ ਨਾ ਕੱਢੇ। ਪ੍ਰਭੂ ਦੇ ਭਾਣੇ ਨੂੰ ਚੰਗਾ ਜਾਣ ਕੇ ਦਿਲ ਵਿਚ ਸਦਾ ਪ੍ਰਸੰਨ ਰਹੇ ਅਤੇ ਸਰੀਰਕ-ਹੰਕਾਰ ਨੂੰ ਸਦਾ ਦੂਰ ਰੱਖੇ॥ ੫੦॥

ਕਾਮ ਨ ਕ੍ਰੋਧ ਨ ਲੋਭ ਨ ਧਾਰੈ। ਜਥਾ ਲਾਭ ਸੰਤੁਸ਼ਟ ਬਿਚਾਰੈ।
ਆਛੋ ਕਰਮ ਦਿਖਾਇ ਨ ਚਾਹੈ। ਲਾਭ ਘਟੈ ਪਾਖੰਡ ਇਸ ਮਾਂਹੈ ॥੫੧॥

ਕਾਮ, ਕ੍ਰੋਧ ਅਤੇ ਲੋਭ ਨੂੰ ਕਦੇ ਵੀ ਧਾਰਨ ਨਾ ਕਰੇ, ਯੋਗ ਲਾਭ ਵਿਚਾਰ ਕੇ ਸੰਤੁਸ਼ਟ ਰਹੇ। ਚੰਗਾ ਕੰਮ ਕਰਕੇ ਉਸ ਦਾ ਦਿਖਾਵਾ ਕਰਨਾ ਨਾ ਚਾਹੇ, ਕਿਉਂਕਿ ਚੰਗੇ ਕਰਮ ਦਿਖਾਉਣ ਨਾਲ ਲਾਭ ਘਟਦਾ ਹੈ ਅਤੇ ਇਹ ਵੀ ਇਕ ਪ੍ਰਕਾਰ ਦਾ ਪਖੰਡ ਕਰਨਾ ਹੈ॥ ੫੧॥

ਨਾਮ ਦਾਨ ਇਸ਼ਨਾਨ ਨ ਤਜਾਗਹਿ। ਨਿਤਿ ਪ੍ਰਤਿ ਇਨਹੀ ਸੋਂ ਅਨੁਰਾਗਹਿ।
ਹਰਿ ਗੁਰ ਕੀ ਨਿੰਦਾ ਨਹਿਂ ਸੁਨੈ। ਭਾਗਹਿ ਤਹਿਂ ਤੇ ਕੈ ਤਿਸੁ ਹਨੈ ॥੫੨॥

ਨਾਮ ਦਾਨ ਅਤੇ ਇਸ਼ਨਾਨ ਨੂੰ ਕਦੇ ਨਾ ਤਿਆਗੇ, ਸਦਾ ਇਨ੍ਹਾਂ ਨਾਲ ਪ੍ਰੇਮ ਕਰੇ, ਵਾਹਿਗੁਰੂ ਅਤੇ ਗੁਰੂ ਦੀ ਕਦੇ ਵੀ ਨਿੰਦਿਆ ਨਾ ਸੁਣੇ, ਉਸ ਸਥਾਨ ਨੂੰ ਹੀ ਛੱਡ ਕੇ ਦੂਰ ਚਲਾ ਜਾਵੇ॥ ੫੨॥

ਛਰ, ਮਤਸਰ ਤ੍ਰਿਸ਼ਨਾ ਕੋ ਤਜਿ ਕੈ। ਨਿਜ ਆਛੋ ਜਾਨਹਿਂ ਹਰਿ ਭਜਿਕੈ।
ਸੁਖ ਪਰਲੋਕ ਚਾਹਿ ਕਰਿ ਸਦਾ। ਜਗ ਸੁਖ ਮਹਿਂ ਉਰਝਹਿ ਨਹਿਂ ਕਦਾ ॥੫੩॥

ਛਲ, ਈਰਖਾ ਅਤੇ ਤ੍ਰਿਸ਼ਨਾ ਨੂੰ ਛੱਡ ਕੇ, ਹਰੀ ਦਾ ਭਜਨ ਕਰਨ ਵਿਚ ਹੀ ਆਪਣਾ ਭਲਾ ਜਾਣੇ, ਸਦਾ ਹੀ ਪਰਲੋਕ ਦਾ ਸੁਖ ਚਾਹ ਕੇ, ਕਦੇ ਵੀ ਜਗਤ ਦੇ ਸੁਖਾਂ ਵਿਚ ਨਾ ਉਲਝੇ॥ ੫੩॥

ਗੁਰ ਸੇਵਨ ਹਰਿ ਸਿਮਰਨ ਕਰਨੋ। ਇਸ ਤੇ ਨੀਕੋ ਅਪਰ ਨ ਬਰਨੋ।
ਸ਼ੁਭ ਮਤਿ ਇਨ ਕਉ ਤਜਾਗਹਿ ਨਾਂਹੀ। ਮਿਲਜੋ ਰਹੈ ਸਤਿਸੰਗਤਿ ਮਾਂਹੀ ॥੫੪॥

ਗੁਰੂ ਦੀ ਸੇਵਾ ਕਰਕੇ ਹਰੀ ਦੇ ਸਿਮਰਨ ਕਰਨ ਨਾਲੋਂ, ਹੋਰ ਕੋਈ ਚੰਗਾ ਕੰਮ ਨਹੀਂ ਹੈ, ਸ਼ੁਭ ਬੁਧੀ ਵਾਲਾ ਇਨ੍ਹਾਂ ਦਾ ਕਦੇ ਵੀ ਤਿਆਗ ਨਾ ਕਰੇ ਤੇ ਸਦਾ ਸਤਿਸੰਗਤ ਵਿਚ ਮਿਲਿਆ ਰਹੇ॥ ੫੪॥

ਗੁਰਬਾਨੀ ਸੋਂ ਮਨੁ ਅਨੁਰਾਗਹਿ। ਪਠਤਿ ਸੁਨਤਿ ਜਬਿ ਮੀਠੀ ਲਾਗਹਿ।
ਤਬਿ ਜਾਨਹਿ 'ਮਮ ਹੁਇ ਕੱਲਜਾਨਹਿ'। ਸੁਨਿ ਗੁਰ ਸ਼ਬਦ ਕਮਾਵਨ ਠਾਨਹਿ' ॥੫੫॥

ਆਪਣੇ ਮਨ ਨਾਲ ਗੁਰਬਾਣੀ ਨਾਲ ਪਿਆਰ ਕਰੇ, ਅਤੇ ਪੜ੍ਹਦਿਆਂ ਸੁਣਦਿਆਂ ਜਦ ਉਸ ਨੂੰ ਮਿੱਠੀ ਲੱਗੇ ਤਦ ਇਹ ਜਾਣ ਲਵੇ 'ਮੇਰਾ ਕਲਿਆਣ ਹੋ ਗਿਆ ਹੈ।' ਗੁਰ ਪਾਸੋਂ ਸੁਣ ਕੇ ਸ਼ਬਦ ਦੀ ਕਮਾਈ ਕਰੇ'॥ ੫੫॥

ਇਮਿ ਗੁਰ ਕਹੀ, ਸੁਨੀ ਦੈ ਕਾਨ। ਗੁਰ ਸਿੱਖਜਾ ਸਿੱਖਜਨ ਸੁਖ ਦਾਨ।
ਧਰੀ ਰਿਦੇ ਮਹਿਂ ਜੇ ਬਡਿਭਾਗੀ। ਸੱਤਜ ਨਾਮੁ ਜਪਿਬੇ ਲਿਵਲਾਗੀ॥ ੫੬ ॥

ਗੁਰੂ ਜੀ ਦੀ ਇਸ ਤਰ੍ਹਾਂ ਦਿੱਤੀ ਹੋਈ ਸਿੱਖਿਆ ਨੂੰ ਸਾਰਿਆਂ ਨੇ ਕੰਨ ਲਾ ਕੇ ਸੁਣਿਆ। ਗੁਰੂ ਜੀ ਦੀ ਸਿੱਖਿਆ, ਸਿੱਖਾਂ ਨੂੰ ਸੁਖ ਦਿੰਦੀ ਹੈ। ਜੋ ਵਡਭਾਗੀ ਸਨ, ਉਨ੍ਹਾਂ ਨੇ ਸਿਖਿਆ ਆਪਣੇ ਹਿਰਦੇ ਵਿਚ ਧਾਰਨ ਕਰ ਲਈ ਅਤੇ ਸੱਚੇ ਨਾਮ ਨੂੰ ਜਪਣ ਨਾਲ ਉਨ੍ਹਾਂ ਦੀ ਲਿਵ ਲੱਗ ਗਈ॥ ੫੬॥

*ਪਹਿਲੀ ਰਾਸ ਦਾ ਚੌਹਠਵਾਂ ਅਧਿਆਇ ਸਮਾਪਤ ਹੋਇਆ॥ ੬੪॥*

## ਅਧਿਆਇ ਪੈਂਠਵਾਂ

*ਬੀਬੀ ਭਾਨੀ ਜੀ ਅਤੇ ਸ੍ਰੀ ਅਰਜਨ ਦੇਵ ਜੀ ਨੂੰ ਵਰ*

ਦੋਹਰਾ-ਘਟਿ ਘਟਿ ਬਜਾਪਕ ਸਤਿਗੁਰੂ ਜਿਮ ਅਕਾਸ਼ ਸਭਿ ਮਾਂਹਿ।
ਸੋ ਜਾਨਹਿਂ ਇਸ ਭੇਵ ਕੋ ਕ੍ਰਿਪਾ ਦ੍ਰਿਸ਼ਟਿ ਹੈ ਜਾਂਹਿ॥ ੧॥

ਜਿਵੇਂ ਅਕਾਸ਼ ਸਾਰੇ ਵਿਆਪਕ ਹੈ, ਉਸ ਤਰ੍ਹਾਂ ਸਤਿਗੁਰੂ ਗੁਰੂ ਜੀ ਘਟ-ਘਟ ਵਿਚ ਵਿਆਪਕ ਹਨ, ਜਿਹੜਾ ਵੀ ਇਸ ਭੇਤ ਨੂੰ ਜਾਣ ਲੈਂਦਾ ਹੈ, ਉਸ ਉਤੇ ਗੁਰੂ ਜੀ ਦੀ ਕ੍ਰਿਪਾ-ਦ੍ਰਿਸ਼ਟੀ ਹੋ ਜਾਂਦੀ ਹੈ॥ ੧॥

ਚੌਪਈ-ਇਕ ਦਿਨ ਦੇਗ ਸਥਲ ਗੁਰ ਗਏ। ਸਿੱਖ ਸਰਬ ਹੀ ਸੰਗੀ ਭਏ।
ਲਵਣ ਬਿਹੀਨ ਉਗਰਾ ਖਾਇਵ। ਪਾਨੀ ਪਾਨਿ ਕੀਨ ਤ੍ਰਿਪਤਾਇਵ॥੨॥

ਇਕ ਦਿਨ ਸਤਿਗੁਰੂ ਜੀ ਲੰਗਰ ਵਾਲੇ ਥਾਂ ਗਏ, ਸਾਰੇ ਸਿੱਖ ਉਨ੍ਹਾਂ ਦੇ ਨਾਲ ਸਨ। ਗੁਰੂ ਜੀ ਨੇ ਲੂਣ-ਰਹਿਤ ਦਲੀਆ ਖਾਧਾ ਅਤੇ ਪਾਣੀ ਪੀ ਕੇ ਤ੍ਰਿਪਤ ਹੋ ਗਏ॥ ੨॥

ਖਟ ਰਸ ਕੋ ਅਹਾਰ ਸ਼ੁਭ ਭਾਂਤੀ। ਸਤਿਸੰਗਤਿ ਅਚਵਜੋ ਕਰਿ ਪਾਂਤੀ।
ਸੂਖਮ ਓਦਨ ਪਾਇਸ ਘਨੀ। ਸਰਪੀ ਸਿਤਾ ਸ੍ਵਾਦ ਸੋਂ ਸਨੀ॥ ੩॥

ਛੇ ਰਸਾਂ ਅਤੇ ਛੇ ਸਵਾਦਾਂ ਵਾਲਾ ਭੋਜਨ ਸ਼ੁਭ ਢੰਗ ਨਾਲ ਤਿਆਰ ਹੋਇਆ ਸੀ। ਸਤਿਸੰਗਤ ਨੇ ਪੰਗਤ ਵਿਚ ਬੈਠ ਕੇ ਛਕਿਆ। ਵਧੀਆ ਚਾਵਲਾਂ ਦੀ ਬਹੁਤ ਖੀਰ ਬਣੀ ਹੋਈ ਸੀ, ਜਿਹੜੀ ਘਿਉ ਅਤੇ ਖੰਡ ਦੇ ਸਵਾਦ ਨਾਲ ਮਿਲੀ ਹੋਈ ਸੀ॥ ੩॥

ਅਨਿਕ ਭਾਂਤਿ ਕੀ ਸੂਪ ਬਨਾਈ। ਡਾਲ ਮਸਾਲੇ ਸ੍ਵਾਦ ਰਸਾਈ।
ਗੋਧੂਮ ਚੂਨ ਸੁ ਫੁਲਕਾ ਕਰੈ। ਮ੍ਰਿਦੁਲ ਪਾਤਰੇ ਬਹੁ ਕਰਿ ਧਰੈ॥ ੪

ਅਨੇਕ ਪ੍ਰਕਾਰ ਦੇ ਭੋਜਨ ਤਿਆਰ ਕੀਤੇ ਸਨ, ਜਿਹੜੇ ਮਸਾਲੇ ਪਾ ਕੇ ਬੜੇ ਸਵਾਦੀ ਬਣਾਏ ਹੋਏ ਸਨ। ਕਣਕ ਦੇ ਆਟੇ ਦੇ ਫੁਲਕੇ ਬਣਾਏ ਸਨ ਜਿਹੜੇ ਬੜੇ ਨਰਮ ਅਤੇ ਬੜੇ ਪਤਲੇ ਤਿਆਰ ਕੀਤੇ ਹੋਏ ਸਨ॥ ੪॥

ਇੱਤਜਾਦਿਕ ਸ਼ੁਭ ਹੋਤਿ ਅਹਾਰਾ। ਪਿਖਿ ਕਰਿ ਬੁੱਢੇ ਬਾਕ ਉਚਾਰਾ।
'ਸ੍ਰੀ ਸਤਿਗੁਰ ਜੀ ਪਰਮ ਕ੍ਰਿਪਾਲ ! ਹੋਤਿ ਅਹਾਰ ਅਨੇਕ ਰਸਾਲ॥੫॥

ਇਸ ਤਰ੍ਹਾਂ ਸ਼ੁਭ ਭੋਜਨ ਤਿਆਰ ਕੀਤਾ ਹੋਇਆ ਸੀ, ਇਹ ਵੇਖ ਕੇ ਬਾਬਾ ਬੁੱਢਾ ਜੀ ਨੇ ਬਚਨ ਕੀਤਾ, "ਹੇ ਸਤਿਗੁਰੂ ਜੀ ਪਰਮ ਕ੍ਰਿਪਾਲੂ ! ਅਨੇਕ ਪ੍ਰਕਾਰ ਦੇ ਰਸੀਲੇ ਭੋਜਨ ਤਿਆਰ ਹੋਏ ਹਨ॥ ੫॥

**ਸੋ ਸਭਿ ਸੰਗਤਿ ਅਚੈ ਸੁ ਚੀਨ। ਆਪ ਉਗਰਾ ਲਵਣ ਬਿਹੀਨ।**
**ਇਹ ਸਿੱਖਜਨ ਕੇ ਉਚਿਤ ਨ ਕੋਈ। ਤੁਮ ਬਿਨ ਅਚਹਿਂ ਸ੍ਵਾਦ ਰਸ ਭੋਈ ॥੬॥**

ਉਹ ਸਵਾਦੀ ਭੋਜਨ ਸਾਰੀ ਸੰਗਤ ਨੇ ਛੱਕੇ ਹਨ, ਪਰ ਆਪ ਲੂਣ-ਰਹਿਤ ਦਲੀਆ ਖਾਧਾ ਹੈ। ਸਿੱਖਾਂ ਵਾਸਤੇ ਇਹ ਉਚਿਤ ਨਹੀਂ ਹੈ ਕਿ ਉਹ ਸਵਾਦੀ ਭੋਜਨ ਛੱਕਣ ਤੇ ਆਪ ਬੇਸਵਾਦਾ ਭੋਜਨ ਖਾਉ॥ ੬॥

**ਜਸੁ ਤੁਮ ਅਚਹੁ ਚਾਹਿ ਕਰਿ ਚਿਤ ਮੈਂ। ਸੋ ਸਿਖ ਅਚਹਿਂ ਰੀਤਿ ਇਹ ਹਿਤ ਮੈਂ।**
**ਤੁਮਰੇ ਬਿਨਾ ਖਾਹਿਂ ਨਹਿਂ ਨੀਕੇ। ਏਵ ਮਨੋਰਥ ਹੈ ਮਮ ਹੀ ਕੇ॥ ੭॥**

ਜਿਹੜਾ ਵੀ ਭੋਜਨ ਤੁਸੀਂ ਚਿੱਤ ਵਿਚ ਚਾਹ ਕੇ ਛਕੋ, ਉਹੀ ਭੋਜਨ ਸਿੱਖਾਂ ਨੂੰ ਛਕਣਾ ਚਾਹੀਦਾ ਹੈ, ਇਹੋ ਰੀਤੀ ਸਿੱਖਾਂ ਦੇ ਹਿਤ ਵਿਚ ਹੈ। ਤੁਹਾਡੇ ਬਗੈਰ ਉਨ੍ਹਾਂ ਨੂੰ ਚੰਗੇ ਪਦਾਰਥ ਨਹੀਂ ਖਾਣੇ ਚਾਹੀਦੇ ਹਨ, ਮੇਰੇ ਕਹਿਣ ਦਾ ਇਹੋ ਮਨੋਰਥ ਹੈ॥ ੭॥

**ਬਹੁ ਦਿਨ ਕੋ ਮੈਂ ਚਾਹਤਿ ਰਹਜੋ। ਆਜ ਸੁਨਾਯੋ ਅਵਸਰ ਲਹਜੋ।**
**ਸੁਨਿ ਪ੍ਰਸੰਨ ਬੁੱਢੇ ਪਰ ਭਏ। ਇਸ ਪ੍ਰਕਾਰ ਕੋ ਉੱਤਰ ਦਏ॥ ੮॥**

ਮੈਂ ਕਈ ਦਿਨਾਂ ਦਾ ਚਾਹੁੰਦਾ ਸੀ, ਅੱਜ ਸਮਾਂ ਪਾ ਕੇ ਕਿਹਾ ਹੈ।" ਗੁਰੂ ਜੀ ਇਹ ਸੁਣ ਕੇ ਬਾਬਾ ਬੁੱਢਾ ਜੀ ਉਤੇ ਬਹੁਤ ਪ੍ਰਸੰਨ ਹੋਏ ਤੇ ਉਨ੍ਹਾਂ ਨੂੰ ਇਸ ਪ੍ਰਕਾਰ ਉੱਤਰ ਦਿੱਤਾ॥ ੮॥

**'ਗੁਰਮੁਖ ਸੰਗਤਿ ਅਰੁ ਮਮ ਮਾਂਹੀ। ਭੇਦ ਦੁਹਿਨ ਮੈਂ ਜਾਨੋ ਨਾਂਹੀ।**
**ਮੈਂ ਸੰਗਤਿ ਕੇ ਸੰਗ ਅਭੇਦ। ਸੁਖ ਤੇ ਸੁਖੀ, ਖੇਦ ਤੇ ਖੇਦ॥੯॥**

"ਗੁਰਮੁਖ ਸੰਗਤ ਅਤੇ ਮੇਰੇ ਦੋਹਾਂ ਵਿਚ ਕੋਈ ਭੇਦ ਨਾ ਜਾਣੋ। ਮੈਂ ਸੰਗਤ ਦੇ ਨਾਲ ਅਭੇਦ ਹੋ ਗਿਆ ਹਾਂ, ਜੇ ਸੰਗਤ ਸੁਖੀ ਹੈ ਤਾਂ ਮੈਂ ਸੁਖੀ ਹੈ, ਜੇ ਸੰਗਤ ਦੁਖੀ ਹੈ ਤਾਂ ਮੈਂ ਵੀ ਦੁਖੀ ਹਾਂ॥ ੯॥

**ਜੋ ਸੰਗਤਿ ਰੁਚਿ ਕਰਤਿ ਅਹਾਰਾ। ਸੋ ਮੁਝ ਪਹੁੰਚੇ ਸ੍ਵਾਦਲ ਸਾਰਾ।**
**ਕਰਤੇ ਚੁਰਾ ਬਚਨ ਇਮਿ ਕਹੈ। 'ਦੇਖੋ ਮੁਖ ਮੇਰੇ ਮਹਿਂ ਅਹੈਂ' ॥੧੦॥**

ਜਿਹੜਾ ਭੋਜਨ ਸੰਗਤ ਸਵਾਦ ਨਾਲ ਛੱਕਦੀ ਹੈ, ਉਹ ਸਾਰਾ ਸਵਾਦ ਮੇਰੇ ਪਾਸ ਪਹੁੰਚ ਜਾਂਦਾ ਹੈ। ਉਸ ਸਮੇਂ ਗੁਰੂ ਜੀ ਭੋਜਨ ਛੱਕ ਕੇ ਚੁਲੀ ਕਰ ਰਹੇ ਸਨ, ਆਪਣੀ ਚੁਲੀ ਵਲ ਇਸ਼ਾਰਾ ਕਰਕੇ ਉਹ ਬੋਲੇ, "ਵੇਖੋ ਮੇਰੇ ਮੁਖ ਵਿਚ ਸਾਰੇ ਸਵਾਦੀ ਭੋਜਨ ਗਏ ਹਨ"॥ ੧੦॥

**ਕਰਿਕੈ ਚੁਰਾ ਦਿਖਾਵਨ ਕੀਨਾ। ਸਕਲ ਅਸਨ ਕਨ ਤਿਸ ਮਹਿਂ ਚੀਨਾ।**
**ਪਾਇਸ ਆਦਿਕ ਦੇਖਨਿ ਕਰੇ। ਸਭਿ ਮਹਿਂ ਗੁਰੂ ਰੂਪ ਨਿਜ ਧਰੇ॥੧੧॥**

ਚੁਲੀ ਕਰਕੇ ਜਦ ਸਭ ਨੂੰ ਵਿਖਾਈ ਤਾਂ ਸੰਗਤ ਨੇ ਉਸ ਚੁਲੀ ਵਿਚ ਸਾਰੇ ਪਦਾਰਥਾਂ ਦੇ ਕਿਣਕੇ ਵੇਖੇ। ਖੀਰ ਆਦਿ ਦੇ ਜਿਹੜੇ ਕਿਣਕੇ ਸਨ, ਉਹ ਵੀ ਉਸ ਵਿਚ ਮੌਜੂਦ ਸਨ। ਸਭ ਸਿੱਖਾਂ ਵਿਚ ਗੁਰੂ ਜੀ ਆਪਣਾ ਰੂਪ ਧਾਰਦੇ ਹਨ॥ ੧੧॥

**ਆਪ ਅਚਾਵਹਿਂ ਅਚਵਹਿਂ ਆਪੇ। ਆਪੇ ਸਭਿ ਘਟ ਥਾਪ ਉਥਾਪੇ।**
**ਸਗਰੀ ਅੰਨ ਅੰਸ਼ ਦਿਖਰਾਈ। ਪੁਨ ਸ੍ਰੀ ਸਤਿਗੁਰ ਬਰਨ ਸੁਨਾਈ॥੧੨॥**

ਸਭ ਸੰਗਤ ਨੂੰ ਭੋਜਨ ਛਕਾਉਂਦੇ ਸਨ ਤੇ ਸਭ ਸੰਗਤ ਦਾ ਭੋਜਨ ਆਪ ਛੱਕਦੇ ਸਨ। ਆਪਣੀ ਚੁਲੀ ਵਿਚ ਸਭ ਪਦਾਰਥਾਂ ਦੇ ਅੰਸ਼ ਵਿਖਾਏ, ਫਿਰ ਸ੍ਰੀ ਸਤਿਗੁਰੂ ਜੀ ਨੇ ਬਚਨ ਸੁਣਾਏ॥ ੧੨॥

ਦੰਤਨ ਜਾੜ੍ਹਨ ਮਹਿਂ ਲਗਿ ਜੋਈ। ਸਿਖ ਕੋ ਕੀਨ ਦਿਖਾਵਨ ਸੋਈ।
'ਪਰਮ ਹਿਤੂ ਬ੍ਰਿਧ! ਤੂੰ ਬੁਧਿਵੰਤਾ। ਨਿਸ਼ਚੈ ਮੇਰੋ ਇਹੀ ਮਤੰਤਾ॥੧੩॥

ਦੰਦਾਂ ਦਾੜ੍ਹਾਂ ਨਾਲ ਜੋ ਕੁਝ ਵੀ ਲੱਗਾ ਸੀ, ਉਹ ਸਭ ਕੁਝ ਸਿੱਖਾਂ ਨੂੰ ਵਿਖਾ ਦਿੱਤਾ, "ਹੇ ਪਰਮ ਪਿਆਰੇ ਬੁੱਢਾ ਜੀ! ਤੂੰ ਬਹੁਤ ਬੁਧੀਵਾਨ ਹੈਂ, ਮੇਰਾ ਇਹ ਮੱਤ ਨਿਸ਼ਚੇ ਕਰ ਲਵੋ॥ ੧੩॥

ਸੰਗਤ ਅਚਹਿ ਪ੍ਰੇਮ ਕੇ ਨਾਲ। ਸੋ ਮੁਝ ਪਹੁੰਚਹਿ ਸਭਿ ਹੀ ਕਾਲ।
ਸੰਗਤਿ ਮੋ ਬਿਨ ਦੂਸਰ ਨਾਂਹੀ। ਏਕ ਰੂਪ ਜਾਨਹੁਂ ਮਨ ਮਾਂਹੀ'॥੧੪॥

ਜੋ ਭੋਜਨ ਸੰਗਤ ਬੜੇ ਪ੍ਰੇਮ ਨਾਲ ਛੱਕਦੀ ਹੈ, ਉਹ ਭੋਜਨ ਹਰ ਸਮੇਂ ਮੇਰੇ ਪਾਸ ਪਹੁੰਚ ਜਾਂਦੇ ਹਨ, ਸੰਗਤ ਮੇਰੇ ਬਗੈਰ ਦੂਸਰੀ ਨਹੀਂ, ਆਪਣੇ ਮਨ ਵਿਚ ਦੋਹਾਂ ਨੂੰ ਇਕੋ ਹੀ ਜਾਣੋ"॥ ੧੪॥

ਸੁਨਿ ਕਰਿ ਬ੍ਰਿੱਧ ਬਚਨ ਸਤਿਗੁਰ ਕੇ। ਮਹਾਂ ਪ੍ਰਮੋਦ ਪ੍ਰੇਮ ਜੁਤਿ ਧਰਿਕੇ।
ਚਰਨ ਕਮਲ ਪਰ ਸੀਸ ਟਿਕਾਯੋ। ਸੁਜਸ ਬਿਸਾਲ ਕਰਤਿ ਹੁਲਸਾਯੋ॥੧੫॥

ਬਾਬਾ ਬੁੱਢਾ ਜੀ ਗੁਰੂ ਜੀ ਦੇ ਇਹ ਬਚਨ ਸੁਣ ਕੇ, ਪ੍ਰੇਮ ਧਾਰਨ ਕਰਕੇ ਬਹੁਤ ਪ੍ਰਸੰਨ ਹੋਏ। ਓਸੇ ਵੇਲੇ ਗੁਰੂ ਜੀ ਦੇ ਚਰਨ-ਕੰਵਲਾਂ ਤੇ ਸਿਰ ਰੱਖ ਦਿੱਤਾ ਤੇ ਉੱਤਮ ਸ੍ਰੇਸ਼ਟ ਜੱਸ ਕਰਕੇ ਬਹੁਤ ਪ੍ਰਸੰਨ ਹੋਏ॥ ੧੫॥

ਸੰਗਤਿ ਅਧਿਕ ਬ੍ਰਿਧੀ ਗੁਰ ਕੇਰੀ। ਸ਼ੁਭ ਮਤਿ ਪ੍ਰਾਪਤਿ ਭਈ ਬਡੇਰੀ।
ਸਿੱਖੀ ਰੀਤਿ ਮਹਿਦ ਵਿਸਤਾਰੀ। ਬਿਸੈ ਬਾਸ਼ਨਾ ਸਭਿ ਨਿਰਵਾਰੀ॥੧੬॥

ਗੁਰੂ ਜੀ ਦੀ ਸੰਗਤ ਬਹੁਤ ਵਧ ਗਈ, ਵੱਡੀ ਸ਼ੁਭ ਮੱਤ ਸਾਰਿਆਂ ਨੂੰ ਪ੍ਰਾਪਤ ਹੋਈ। ਉੱਤਮ ਸਿੱਖ ਰੀਤੀ ਦਾ ਵਿਸਤਾਰ ਕੀਤਾ ਅਤੇ ਸਭ ਵਿਸ਼ੇ-ਵਾਸ਼ਨਾਵਾਂ ਦੂਰ ਕੀਤੀਆਂ॥ ੧੬॥

ਸਤਿਗੁਰ ਨੇਮ ਸਦਾ ਨਿਰਬਾਹੈਂ। ਜਾਮੁ ਜਾਮਨੀ ਜਾਗਨ ਕਾ ਹੈ।
ਉਠਹਿਂ ਕ੍ਰਿਆ ਨਿਤਿ ਕੀ ਕਰਿ ਸਾਰੀ। ਕਰਹਿਂ ਸੌਚ ਸੰਗ ਮ੍ਰਿਤਕਾ ਬਾਰੀ॥੧੭॥

ਸਤਿਗੁਰੂ ਜੀ ਸਦਾ ਮਰਯਾਦਾ ਦਾ ਨਿਰਬਾਹ ਕਰਦੇ ਸਨ, ਪਹਿਰ ਰਾਤ ਰਹਿੰਦਿਆਂ ਜਾਗ ਪੈਂਦੇ ਸਨ ਅਤੇ ਉਠ ਕੇ ਨਿਤ ਦੀ ਸਾਰੀ ਕ੍ਰਿਆ ਕਰਦੇ ਸਨ। ਬਾਉਲੀ ਦੇ ਪਾਣੀ ਨਾਲ ਸੁਚਮਤਾ ਕਰਦੇ ਸਨ॥ ੧੭॥

ਪੁਨ ਮੱਜਹਿਂ,ਪਹਿਰਹਿਂ ਪਟ ਨਿਰਮਲ। ਬੈਠਹਿਂ ਸਤਿਗੁਰ ਹੁਇ ਇਕੰਤ ਬਲ।
ਬ੍ਰਿਤਿ ਟਿਕਾਇ ਨਿਜ ਰੂਪ ਮਝਾਰੀ। ਲੇਹਿਂ ਅਨੰਦ ਤਿਸ ਕੋ ਹਿਤਕਾਰੀ॥੧੮॥

ਫਿਰ ਇਸ਼ਨਾਨ ਕਰਕੇ ਨਿਰਮਲ ਕਪੜੇ ਪਹਿਨ ਲੈਂਦੇ ਸਨ, ਫਿਰ ਇਕਾਂਤ ਥਾਂ ਵਿਚ ਜਾ ਬੈਠਦੇ ਸਨ। ਆਪਣੇ ਰੂਪ ਵਿਚ ਆਪਣੀ ਬ੍ਰਿਤੀ ਟਿਕਾ ਲੈਂਦੇ ਸਨ ਅਤੇ ਫਿਰ ਨਿਜ-ਸਰੂਪ ਵਿਚ ਟਿਕਣ ਦਾ ਅਨੰਦ ਲੈਂਦੇ ਸਨ॥ ੧੮॥

ਭੋਰ ਹੋਤਿ ਲੌ ਬ੍ਰਿਤੀ ਟਿਕਾਵੈਂ। ਅਵਿਚਲ ਅਨੰਦ ਰੂਪ ਹੁਇ ਜਾਵੈਂ।
ਦਿਵਸ ਚੜੇ ਸਿੱਖ ਹੁਇ ਸਮੁਦਾਇ। ਦਰਸਹਿਂ ਸੇਵਹਿਂ ਸੁਖ ਕੋ ਪਾਇ॥੧੯॥

ਸਵੇਰ ਹੋਣ ਤਕ ਆਪਣੀ ਬ੍ਰਿਤੀ ਟਿਕਾ ਛੱਡਦੇ ਸਨ ਅਤੇ ਅਬਚਲ ਅਨੰਦ ਰੂਪ ਹੋ ਜਾਂਦੇ ਸਨ। ਦਿਨ ਚੜ੍ਹਨ ਤੇ ਸਿੱਖ-ਸੰਗਤ ਇਕੱਠੀ ਹੋ ਜਾਂਦੀ ਸੀ। ਗੁਰੂ ਜੀ ਦੇ ਦਰਸ਼ਨ ਕਰਕੇ, ਸੇਵਾ ਕਰਕੇ ਸੁਖ ਪਾਉਂਦੇ ਸਨ॥ ੧੯॥

ਸ਼ਬਦ ਰਬਾਬੀ ਗਾਵਨਿ ਕਰੈਂ। ਸੰਗਤਿ ਸਹਤ ਸੁਨਹਿਂ ਮੁਦ ਧਰੈਂ।
ਚਿਰੰਕਾਲ ਲਗ ਠਾਂਢੇ ਰਹੈਂ। ਕਿਲਕ ਭੀਤ ਮਹਿਂ ਕਰ ਸੋਂ ਗਹੈਂ॥੨੦॥

ਰਬਾਬੀ ਸ਼ਬਦ-ਕੀਰਤਨ ਕਰਦੇ ਸਨ, ਗੁਰੂ ਜੀ ਸੰਗਤ-ਸਹਿਤ ਅਨੰਦ ਧਾਰ ਕੇ ਸੁਣਦੇ ਸਨ। ਕਾਫੀ ਸਮੇਂ ਤਕ ਕੰਧ ਨਾਲ ਲੱਗੀ ਕਿੱਲੀ ਨੂੰ ਹੱਥ ਨਾਲ ਫੜ ਕੇ ਖੜੇ ਰਹਿੰਦੇ ਸਨ॥ ੨੦॥

ਮਹਾਂ ਬ੍ਰਿੱਧ ਜੀਰਨ ਤਨ ਹੋਇ। ਤਪ ਕੋ ਤਪਹਿਂ ਪਿਖਹਿ ਸਭਿ ਕੋਇ।
ਦੇਗ਼ ਸੁ ਤਜਾਰ ਹੋਇ ਹੈ ਜਬੈ। ਸੰਗਤਿ ਸਹਤ ਅਚਹਿਂ ਗੁਰ ਤਬੈ॥੨੧॥

ਬਹੁਤ ਬਜ਼ੁਰਗ ਹੋ ਜਾਣ ਕਾਰਨ, ਸਰੀਰ ਪੁਰਾਣਾ ਹੋ ਗਿਆ ਸੀ, ਤਪ ਕਰਦਿਆਂ ਨੂੰ ਸਾਰੇ ਵੇਖਦੇ ਸਨ। ਜਦ ਲੰਗਰ ਵਿਚ ਭੋਜਨ ਤਿਆਰ ਹੋ ਜਾਂਦਾ ਸੀ, ਤਦ ਗੁਰੂ ਜੀ ਸੰਗਤ-ਸਹਿਤ ਭੋਜਨ ਛੱਕਦੇ ਸਨ॥ ੨੧॥

ਇਕ ਦਿਨ ਜਾਗੇ ਪ੍ਰਭੁ ਕ੍ਰਿਪਾਲ। ਕਰੀ ਸੌਚ ਮੱਜੇ ਤਿਸ ਕਾਲ।
ਹਿਤ ਦਰਸ਼ਨ ਕੇ ਤਨੁਜਾ ਭਾਨੀ। ਪਹੁਚੀ ਨਿਕਟ ਭਗਤਿ ਜਿਹ ਭਾਨੀ॥੨੨॥

ਇਕ ਦਿਨ ਕ੍ਰਿਪਾਲੂ ਪ੍ਰਭੂ ਜੀ ਜਾਗੇ, ਸੁਚਮ ਕਰਕੇ ਇਸ਼ਨਾਨ ਕਰਨ ਗਏ। ਉਸ ਸਮੇਂ ਉਨ੍ਹਾਂ ਦੀ ਪੁੱਤਰੀ ਭਾਨੀ, ਜਿਸ ਦੀ ਭਗਤੀ ਗੁਰੂ ਜੀ ਨੂੰ ਭਾਈ ਹੈ, ਦਰਸ਼ਨਾਂ ਵਾਸਤੇ ਗੁਰੂ ਜੀ ਪਾਸ ਪਹੁੰਚੀ॥ ੨੨॥

ਤਬਿ ਚੌਂਕੀ ਪਰ ਸਤਿਗੁਰ ਚਰੇ। ਧਜਾਨ ਧਰਨ ਹਿਤ ਬੈਠਬਿ ਕਰੇ।
ਦੌਨੁ ਬਿਲੋਚਨ ਮੁੱਦ੍ਰਿਤ ਕਰਿਕੈ। ਅੰਤਰਮੁਖੀ ਬ੍ਰਿੱਤਿ ਕੋ ਧਰਿ ਕੈ॥੨੩॥

ਇਸ਼ਨਾਨ ਕਰਨ ਵਾਸਤੇ ਤਦ ਗੁਰੂ ਜੀ ਲੱਕੜ ਦੀ ਚੌਂਕੀ ਤੇ ਚੜ੍ਹ ਕੇ ਧਿਆਨ ਧਾਰਨ ਵਾਸਤੇ ਬੈਠ ਗਏ। ਦੋਵੇਂ ਅੱਖਾਂ ਬੰਦ ਕਰਕੇ ਉਨ੍ਹਾਂ ਅੰਤਰਮੁਖੀ ਬ੍ਰਿਤੀ ਧਾਰਨ ਕਰ ਲਈ॥ ੨੩॥

ਹੁਇ ਅਡੋਲ ਤਬਿ ਲਾਇ ਸੁ ਧਜਾਨ। ਸ਼ੰਭੁ ਸਮਾਨ ਗੁਰੂ ਭਗਵਾਨ।
ਹੁਤੇ ਹੀਨ ਚੌਂਕੀ ਇਕ ਪਾਵਾ। ਪਿਖਿ ਭਾਨੀ ਮਨ ਇਮਿ ਠਹਿਰਾਵਾ॥੨੪॥

ਸ੍ਰੇਸ਼ਟ ਧਿਆਨ ਲਾ ਕੇ ਗੁਰੂ ਜੀ ਸ਼ਿਵਜੀ ਵਾਂਗ ਅਡੋਲ ਬੈਠ ਗਏ। ਉਸ ਸਮੇਂ ਚੌਂਕੀ ਦਾ ਇਕ ਪਾਵਾ ਟੁੱਟ ਗਿਆ, ਇਹ ਵੇਖ ਕੇ ਬੀਬੀ ਭਾਨੀ ਨੇ ਮਨ ਵਿਚ ਇਸ ਤਰ੍ਹਾਂ ਸੋਚਿਆ॥ ੨੪॥

'ਹਾਲਹਿਂ ਪਿਤਾ ਇਤਹੁਂ ਜਬਿ ਹੋਇਂ। ਚੌਕੀ ਡੋਲ ਜਾਇ ਥਿਤ ਜੋਇ।
ਛੁਟਹਿ ਸਮਾਧਿ ਅਰਾਧ ਅਗਾਧੂ। ਜਿਸ ਹਿਤ ਜੋਗੀ ਜਤਨ ਸੁ ਸਾਧੂ॥੨੫॥

"ਜਦ ਪਿਤਾ ਜੀ ਹਿਲ ਕੇ ਇਸ ਪਾਸੇ ਹੋਣਗੇ, ਚੌਂਕੀ ਦੀ ਸਥਿਤੀ ਓਸੇ ਵੇਲੇ ਡੋਲ ਜਾਵੇਗੀ ਤਾਂ ਉਨ੍ਹਾਂ ਦੀ ਅਗਾਧ ਅਰਾਧਣਾ ਦੀ ਸਮਾਧੀ ਖੁੱਲ੍ਹ ਜਾਵੇਗੀ, ਜਿਸ ਸਥਿਤੀ ਨੂੰ ਪ੍ਰਾਪਤ ਕਰਨ ਵਾਸਤੇ ਜੋਗੀ ਲੋਕ ਬੜੇ ਯਤਨ ਕਰਕੇ ਸਾਧਦੇ ਹਨ॥ ੨੫॥

ਪਰਹਿ ਵਿਖੇਪ ਧਜਾਨ ਕੇ ਮਾਂਹੀ। ਬਿਰਤਿ ਅਡੋਲ ਟਿਕਹਿ ਤਬਿ ਨਾਂਹੀ'।
ਅਪਰ ਵਸਤੁ ਤਹਿਂ ਪਾਇ ਨ ਕੋਈ। ਪਾਵੈ ਤਰੇ ਧਰੇ ਹਿਤ ਜੋਈ॥੨੬॥

ਫਿਰ ਧਿਆਨ ਦੇ ਵਿਚ ਡੋਲਤਾ ਆ ਜਾਵੇਗੀ ਅਤੇ ਅਡੋਲ ਬ੍ਰਿਤੀ ਫਿਰ ਟਿਕੇਗੀ ਨਹੀਂ।" ਓਥੇ ਕੋਈ ਹੋਰ ਵਸਤੂ ਨਾ ਪਾਈ, ਜਿਸ ਨੂੰ ਪਾਵੇ ਦੇ ਹੇਠਾਂ ਰੱਖਦੀ॥ ੨੬॥

ਚਹੁੰਦਿਸ਼ ਦ੍ਰਿਗਨ ਚਲਾਇ ਨਿਹਾਰਾ। ਨਹਿਂ ਸਮੀਪ, ਜੋ ਦੇਹਿ ਅਧਾਰਾ।
ਉਤਲਾਵਤਿ ਨੇ ਦੀਨਸਿ ਹਾਥ। ਨਹਿਂ ਡੋਲੈ ਚੌਂਕੀ ਤਿਹ ਸਾਥ॥੨੭॥

ਚਾਰੇ ਪਾਸੇ ਆਪਣੀਆਂ ਅੱਖਾਂ ਨਾਲ ਵੇਖਿਆ, ਨੇੜੇ ਕੋਈ ਚੀਜ਼ ਵੀ ਨਾ ਲੱਭੀ ਜਿਸ ਨੂੰ ਪਾਵੇ ਦੀ ਥਾਂ ਚੌਂਕੀ ਦੇ ਹੇਠਾਂ ਰੱਖ ਸਕੇ। ਉਤਾਵਲੀ ਹੋ ਕੇ ਆਪਣਾ ਹੱਥ ਹੀ ਪਾਵੇ ਦੇ ਥਾਂ ਹੇਠਾਂ ਰੱਖ ਦਿੱਤਾ, ਤਾਂਕਿ ਉਸ ਨਾਲ ਚੌਂਕੀ ਨਾ ਡੋਲੇ॥ ੨੭॥

ਚਹੂੰ ਪਾਵੇ ਪਰ ਇਕ ਸਮ ਭਾਰੂ। ਹੋਤਿ ਭਯੋ ਸਭਿ ਲੀਨ ਸਹਾਰੂ।
ਤਨੁ ਇਸਤ੍ਰੀ ਕਰਿ ਕੋਮਲ ਕਰ ਹੈਂ। ਭਯੋ ਭਾਰ ਤੇ ਪੀੜਤ ਤਰ ਹੈ ॥੨੮॥

ਚਾਰੇ ਪਾਵਿਆਂ ਤੇ ਬਰਾਬਰ ਭਾਰ ਹੋਣ ਕਰਕੇ, ਬੀਬੀ ਭਾਨੀ ਨੇ ਉਸ ਨੂੰ ਸਹਾਰ ਲਿਆ। ਇਸਤਰੀ ਦਾ ਸਰੀਰ ਸੀ ਅਤੇ ਕੋਮਲ ਹੱਥ ਸਨ, ਭਾਰ ਪੈਣ ਨਾਲ ਹੱਥ ਚੌਂਕੀ ਦੇ ਹੇਠਾਂ ਹੋਣ ਕਰਕੇ ਬਹੁਤ ਪੀੜਤ ਹੋਇਆ॥ ੨੮॥

ਤਊ ਨ ਕਰਜੋ ਡੁਲਾਵਨ ਕਰਕੋ। ਬੈਠੀ ਰਹੀ ਧੀਰ ਧਰਿ ਉਰਕੋ।
ਪਾਵਾ ਰਹਜੋ ਹਥੇਰੀ ਗਡਿਕੈ। ਨਹੀਂ ਨਿਕਾਸਤਿ ਤਿਹ ਥਲ ਛਡਿਕੈ ॥੨੯॥

ਚੌਂਕੀ ਦੇ ਹਿਲ ਜਾਣ ਦੇ ਡਰ ਕਰਕੇ ਹੱਥ ਪਰ੍ਹਾਂ ਨਾ ਕੀਤਾ ਤੇ ਹਿਰਦੇ ਵਿਚ ਧੀਰਜ ਧਾਰਨ ਕਰਕੇ ਬੈਠੀ ਰਹੀ, ਪਾਵਾ ਹਥੇਲੀ ਵਿਚ ਗਡਿਆ ਰਿਹਾ, ਤੇ ਉਸ ਥਾਂ ਨੂੰ ਛੱਡ ਕੇ, ਹੱਥ ਬਾਹਰ ਨਾ ਕੱਢਿਆ॥ ੨੯॥

ਪੁਰਖਨ ਕੋ ਦੁਸ਼ਕਰਿ ਬਹੁ ਜੋਈ। ਭਗਤਿ ਪਿਤਾ ਕੀ ਹਿਤ ਕਿਯ ਸੋਈ।
ਪ੍ਰਾਤਿ ਹੋਤਿ ਲਗਿ ਨਾਂਹਿਨ ਹਾਲੀ। ਮਨਹੁਂ ਮੂਰਤੀ ਚਿੱਤ੍ਰ ਨਿਕਾਲੀ ॥੩੦॥

ਪੁਰਖਾਂ ਲਈ ਜਿਹੜਾ ਕੰਮ ਬਹੁਤ ਕਠਨ ਹੈ, ਪਿਤਾ-ਭਗਤੀ ਕਾਰਨ ਉਸ ਦੁਖਦਾਇਕ ਕਾਰਜ ਨੂੰ ਵੀ ਕੀਤਾ। ਸਵੇਰ ਹੋਣ ਤਕ ਹਿਲੀ ਨਹੀਂ, ਮਾਨੋ ਕਿਸੇ ਚਿਤਰ ਦੀ ਮੂਰਤੀ ਬਣੀ ਹੋਵੇ ਭਾਵ ਇਕ ਮੂਰਤ ਵਾਂਗ ਅਹਿਲ ਬੈਠੀ ਰਹੀ॥ ੩੦॥

ਭੁਜਾ ਸੂੰਨ ਕੰਧੇ ਲਗ ਭਈ। ਉਤਰਜੋ ਰੁਧਿਰ ਲਾਲ ਹੁਇ ਗਈ।
ਧਜਾਨ ਹਟਾਵਨਿ ਸਮੋ ਭਯੋ ਜਬਿ। ਕਮਲ ਬਿਲੋਚਨ ਬਿਗਸਤਿ ਭੇ ਤਬਿ ॥੩੧॥

ਮੋਢੇ ਤਕ ਬਾਂਹ ਸੁੰਨ ਹੋ ਗਈ ਭਾਵ ਸੌਂ ਗਈ, ਖੂਨ ਉਤਰਨ ਨਾਲ ਬਾਂਹ ਲਾਲ-ਸੁਰਖ ਹੋ ਗਈ। ਜਦ ਸਮਾਧੀ ਖੁਲ੍ਹਣ ਦਾ ਸਮਾਂ ਆਇਆ ਤਦ ਗੁਰੂ ਜੀ ਦੇ ਕੰਵਲ-ਨੈਣ ਖੁਲ੍ਹ ਗਏ॥ ੩੧॥

ਬੈਠੀ ਸੁਤਾ ਸਮੀਪ ਨਿਹਾਰੀ। ਬਹੁਰੋ ਦ੍ਰਿਸ਼ਟਿ ਭੁਜਾ ਪਰ ਡਾਰੀ।
ਥੂਲ ਨਸਾ ਸ਼੍ਰੋਨਤ ਭਰਿ ਰਹਜੋ। ਸ੍ਰੀ ਸਤਿਗੁਰ ਬੂਝਨ ਹਿਤ ਕਹਜੋ ॥੩੨॥

ਆਪਣੀ ਪੁੱਤਰੀ ਨੂੰ ਪਾਸ ਬੈਠੀ ਵੇਖਿਆ, ਫਿਰ ਉਸ ਦੀ ਬਾਂਹ ਵੱਲ ਤੱਕਿਆ। ਨਾੜਾਂ ਫੁਲੀਆਂ ਸਨ ਤੇ ਲਹੂ ਭਰ ਗਿਆ ਸੀ। ਸ੍ਰੀ ਸਤਿਗੁਰੂ ਜੀ ਨੇ ਪੁੱਛਣ ਵਾਸਤੇ ਕਿਹਾ॥ ੩੨॥

'ਇਹੁ ਕਜਾ ਕੀਨ ਰਹੀ ਕਜੋਂ ਬੈਸੀ ?। ਭੁਜ ਪਰ ਪੀੜਨਿ ਦੀਖਤਿ ਐਸੀ'।
ਸੁਨਿ ਬੋਲੀ ਬਡਭਾਗਾ ਭਾਨੀ। 'ਪਿਤ ਜੀ ! ਪਾਵੈ ਹੀਨ ਪਛਾਨੀ ॥੩੩॥

"ਏਥੇ ਕੀ ਕਰਦੀ ਰਹੀ ਹੈਂ ਤੇ ਏਥੇ ਕਿਉਂ ਬੈਠੀ ਹੈਂ ? ਤੇਰੀ ਬਾਂਹ ਬਹੁਤ ਪੀੜਤ ਦਿੱਸਦੀ ਹੈ" ਇਹ ਸੁਣ ਕੇ ਵੱਡੇ ਭਾਗਾਂ ਵਾਲੀ ਬੀਬੀ ਭਾਨੀ ਬੋਲੀ, "ਹੇ ਪਿਤਾ ਜੀ ! ਮੈਂ ਚੌਂਕੀ ਇਕ ਪਾਵੇ ਤੋਂ ਬਗੈਰ ਵੇਖੀ ਸੀ॥ ੩੩॥

ਨਿਕਟ ਬਿਲੋਕਨ ਕਛੂ ਨ ਕੀਨ। ਜਾਂਤੇ ਹਾਥ ਤਰੇ ਮੈਂ ਦੀਨ।
ਡੋਲੇ ਤੇ ਸਮਾਧਿ ਛੁਟਿ ਜਾਇ। ਰਾਖੀ ਯਾਂਤੇ ਸਥਿਤ ਟਿਕਾਇ ॥੩੪॥

ਏਥੇ ਨੇੜੇ ਚੌਂਕੀ ਦੇ ਹੇਠਾਂ ਦੇਣ ਵਾਸਤੇ ਕੁਝ ਵੀ ਨਾ ਦਿਸਿਆ, ਜਿਸ ਕਰਕੇ ਮੈਂ ਹੱਥ ਚੌਂਕੀ ਦੇ ਹੇਠਾਂ ਰੱਖ ਦਿੱਤਾ। ਮੈਂ ਇਹ ਡਰਦੀ ਸੀ ਕਿ ਚੌਂਕੀ ਦੇ ਹਿਲਣ ਨਾਲ ਆਪ ਦੀ ਸਮਾਧੀ ਖੁਲ੍ਹ ਜਾਵੇਗੀ, ਇਸ ਕਰਕੇ ਮੈਂ ਚੌਂਕੀ ਨੂੰ ਸਥਿਰ ਟਿਕਾਈ ਰੱਖਿਆ" ॥ ੩੪॥

ਤਬਿ ਸ੍ਰੀ ਸਤਿਗੁਰ ਤਰੇ ਉਤਰਿਕੈ। ਹਾਥ ਨਿਕਾਸਜੋ ਪ੍ਰੇਮ ਨਿਹਰਿਕੈ।

ਗਰਤ ਹਥੇਰੀ ਬਿਖੇ ਨਿਹਾਰਾ। ਕਹਜੋ 'ਖੇਦ ਬੀਬੀ ਕਿਮਿ ਧਾਰਾ?' ॥੩੫॥

ਫਿਰ ਸਤਿਗੁਰੂ ਜੀ ਨੇ ਥੱਲੇ ਉਤਰ ਕੇ, ਪ੍ਰੇਮ ਨਾਲ ਵੇਖ ਕੇ ਹੱਥ ਨੂੰ ਚੌਂਕੀ ਦੇ ਹੇਠੋਂ ਕੱਢਿਆ। ਜਦ ਹੱਥ ਵਿਚ ਇਕ ਟੋਆ ਪਿਆ ਵੇਖਿਆ ਤਾਂ ਕਿਹਾ, "ਤੂੰ ਏਨਾ ਦੁੱਖ ਕਿਵੇਂ ਧਾਰਨ ਕੀਤਾ?"॥ ੩੫॥

'ਪਿਤ ਜੀ ! ਹਮਰੀ ਮਤਿ ਅਨਜਾਨੀ। ਹੋਇ ਨ ਸਕਹਿ ਸੇਵ ਗੁਨਖਾਨੀ।
ਨਿਸਬਾਸੁਰ ਮੈਂ ਰਹਤਿ ਬਿਸੂਰਤ। ਅਹੋ ਆਪ ਪਰਮੇਸ਼ੁਰ ਮੂਰਤਿ ॥੩੬॥

ਬੀਬੀ ਭਾਨੀ ਨੇ ਕਿਹਾ, "ਹੇ ਪਿਤਾ ਜੀ ! ਮੇਰੀ ਗਿਆਨ-ਹੀਣ ਮੱਤ ਹੈ, ਆਪ ਜੀ ਦੀ ਮੈਥੋਂ ਸੇਵਾ ਹੋ ਨਹੀਂ ਸਕਦੀ ਹੈ। ਦਿਨ ਰਾਤ ਮੈਂ ਝੂਰਦੀ ਰਹਿੰਦੀ ਹਾਂ, ਆਪ ਜੀ ਪਰਮੇਸ਼ਰ ਦੀ ਮੂਰਤ ਹੋ॥ ੩੬॥

ਸਫਲ ਨੇਤ੍ਰ ਜੇ ਦਰਸ਼ਨ ਕਰੇਂ। ਹਾਥ ਸਫਲ ਟਹਿਲ ਜੁ ਅਨੁਸਰੇ।
ਰਿਦਾ ਸਫਲ ਜਿਸ ਮਹਿਂ ਤੁਮ ਬਾਸੋ। ਚਰਨ ਸਫਲ ਤੁਮ ਹਿਤ ਚਲਿ ਜਾਸੋ ॥੩੭॥

ਆਪ ਜੀ ਦੇ ਦਰਸ਼ਨ ਕਰਕੇ ਨੇਤਰ ਸਫਲ ਹੋ ਜਾਂਦੇ ਹਨ। ਆਪ ਜੀ ਦੀ ਆਗਿਆ ਅਨੁਸਾਰ ਟਹਿਲ-ਸੇਵਾ ਕਰਨ ਨਾਲ ਹੱਥ ਸਫਲ ਹੋ ਜਾਂਦੇ ਹਨ। ਉਹ ਹਿਰਦਾ ਸਫਲ ਹੈ ਜਿਸ ਵਿਚ ਤੁਸੀਂ ਵਸਦੇ ਹੋ, ਉਹ ਚਰਨ ਸਫਲ ਹਨ, ਜਿਹੜੇ ਤੁਹਾਡੇ ਪਾਸ ਚਲ ਕੇ ਜਾਂਦੇ ਹਨ॥ ੩੭॥

ਸਕਲ ਸਰੀਰ ਸਫਲ ਬਡਭਾਗੇ। ਜੋ ਰਾਵਰ ਕੀ ਸੇਵਾ ਲਾਗੇ'।
ਸੁਨਿ ਤਨੁਜਾ ਕੇ ਬਚਨ ਸੁਹਾਏ। ਪਿਖਿ ਦੁਸ਼ ਕਰਮ ਕੀਨਿ ਜਿਸੁ ਭਾਏ ॥੩੮॥

ਜੋ ਆਪ ਜੀ ਦੀ ਸੇਵਾ ਵਿਚ ਲੱਗੇ ਹਨ, ਉਨ੍ਹਾਂ ਵਡਭਾਗੀਆਂ ਦੇ ਸਾਰੇ ਸਰੀਰ ਹੀ ਸਫਲ ਹਨ।" ਆਪਣੀ ਪੁੱਤਰੀ ਦੇ ਸੁਹਾਵਣੇ ਬਚਨ ਸੁਣ ਕੇ ਅਤੇ ਉਸ ਵਲੋਂ ਕੀਤੇ ਕਠਨ ਕੰਮ ਨੂੰ ਵੇਖ ਕੇ॥ ੩੮॥

ਹੁਇ ਪ੍ਰਸੰਨ ਬਰ ਦਯੋ ਸੁਜਾਨਾ। 'ਸੰਤਤਿ ਤੇਰੀ ਬਧੈ ਮਹਾਂਨਾ।
ਸਕਲ ਜਗਤ ਕੀ ਹੋਵਹਿਂ ਪੂਜ। ਜੈਸੋ ਚਢਹਿ ਚੰਦ੍ਰਮਾਂ ਦੂਜ॥ ੩੯॥

ਬਹੁਤ ਪ੍ਰਸੰਨ ਹੋਏ ਅਤੇ ਸ੍ਰੇਸ਼ਟ ਵਰ ਦਿੱਤਾ, "ਤੇਰੀ ਸੰਤਾਨ ਮਹਾਨ ਵਧੇਗੀ, ਉਨ੍ਹਾਂ ਦੀ ਸਾਰੇ ਜੱਗ ਵਿਚ ਪੂਜਾ ਹੋਵੇਗੀ, ਜਿਵੇਂ ਦੂਜ ਦਾ ਚੰਦਰਮਾ ਵਧਦਾ ਹੈ॥ ੩੯॥

ਬਡ ਐਸ਼੍ਵਰਜ ਬਧਹਿ ਤਿਮ ਆਗੇ। ਜੋ ਤਿਨ ਸੇਵਹਿ ਸੋ ਵਡਭਾਗੇ।
ਆਗੇ ਬੰਸ ਬਿਖੈ ਨਿਪਜੈ ਹੈਂ। ਮਹਾਂ ਬਲੀ ਸੇ ਜਗ ਮਹਿਂ ਹ੍ਵੈਂ ਹੈਂ ॥੪੦॥

ਅੱਗੇ ਸੁਖ-ਆਨੰਦ ਬਹੁਤ ਵਧੇਗਾ, ਜਿਹੜਾ ਉਨ੍ਹਾਂ ਦੀ ਸੇਵਾ ਕਰੇਗਾ ਉਹ ਵੱਡੇ ਭਾਗਾਂ ਵਾਲਾ ਹੋਵੇਗਾ। ਅੱਗੇ ਵੰਸ਼ ਵਿਚ ਜਿਹੜੇ ਮਨੁੱਖ ਪੈਦਾ ਹੋਣਗੇ, ਉਹ ਜਗਤ ਵਿਚ ਵੱਡੇ ਮਹਾਂਬਲੀ ਹੋਣਗੇ॥ ੪੦॥

ਸ਼ਸਤ੍ਰ ਗਹੈਂ ਦੁਸ਼ਟਨ ਕੋ ਘਾਵਹਿਂ। ਅਪਨੋ ਅਧਿਕ ਪ੍ਰਤਾਪ ਬਧਾਵਹਿਂ।
ਪਰਮ ਧਰਮ ਪੀਰੀ ਅਰੁ ਮੀਰੀ। ਧਰਹਿਂ ਆਪ ਦੇ,ਅਪਰ ਤਗੀਰੀ ॥੪੧॥

ਉਹ ਸ਼ਸਤਰ ਫੜ ਕੇ ਦੁਸ਼ਟਾਂ ਦਾ ਨਾਸ ਕਰਨਗੇ ਅਤੇ ਆਪਣਾ ਅਧਿਕ ਪ੍ਰਤਾਪ ਵਧਾਉਣਗੇ, ਪਰਮ-ਧਰਮ ਅਤੇ ਮੀਰੀ-ਪੀਰੀ ਧਾਰਨ ਕਰਨਗੇ ਤੇ ਪੂਰਬਲੀ ਰੀਤੀ ਬਦਲ ਦੇਣਗੇ॥ ੪੧॥

ਕਲਜੁਗ ਮਹਿਂ ਜਹਿਂ ਕਹਿਂ ਜੈਕਾਰੋ। ਕਰਹਿਂ ਉਧਾਰਨ ਨਰਨ ਹਜ਼ਾਰੋਂ।
ਸੋਢਿ ਬੰਸ ਕਹੁ ਬਡਿ ਬਡਿਆਈ। ਤੈਂ ਕਰਿ ਭਗਤਿ ਭਲੇ ਅਬਿ ਪਾਈ ॥੪੨॥

ਕਲਜੁਗ ਵਿਚ ਜਿਥੇ-ਕਿਥੇ ਉਨ੍ਹਾਂ ਦੀ ਜੈ ਜੈਕਾਰ ਹੋਵੇਗੀ, ਅਤੇ ਹਜ਼ਾਰਾਂ ਲੋਕਾਂ ਦਾ ਉਹ ਉਧਾਰ ਕਰਨਗੇ। ਸੋਢੀ ਵੰਸ਼ ਨੂੰ ਵੱਡੀ ਵਡਿਆਈ ਮਿਲੇਗੀ। ਤੂੰ ਭਗਤੀ ਕਰਕੇ ਭਲੀ ਰੀਤੀ ਨਾਲ ਹੀ ਉਹ ਪਾ ਲਈ ਹੈ॥ ੪੨॥

ਤੀਨੌ ਕਾਲ ਬਿਖੇ ਤੁਝ ਜੈਸੀ। ਹੁਈ, ਨ ਹੈ, ਹੋਵਹਿਗੀ ਐਸੀ।
ਪਿਤਾ ਗੁਰੂ, ਜਗ ਗੁਰ ਹੁਇ ਕੰਤ। ਪੁੱਤ੍ਰ ਗੁਰੂ, ਹੁਇ ਪੌਤ੍ਰ ਮਹੰਤ ॥੪੩॥

ਤਿੰਨਾਂ ਕਾਲਾਂ ਵਿਚ ਤੇਰੇ ਜੈਸੀ ਨਾ ਕੋਈ ਹੋਈ ਹੈ, ਨਾ ਹੁਣ ਹੈ ਅਤੇ ਨਾ ਹੀ ਅੱਗੇ ਐਸੀ ਕੋਈ ਹੋਵੇਗੀ। ਤੇਰੇ ਪਿਤਾ ਜੀ ਗੁਰੂ ਹਨ, ਤੇਰਾ ਪਤੀ, ਇਸ ਜਗਤ ਦਾ ਗੁਰੂ ਹੋਵੇਗਾ, ਤੇਰਾ ਪੁੱਤਰ ਗੁਰੂ ਬਣੇਗਾ ਅਤੇ ਪੋਤਰਾ ਗੁਰੂ ਮੀਰੀ-ਪੀਰੀ ਦਾ ਮਾਲਕ ਹੋਵੇਗਾ॥ ੪੩॥

ਕਹਾ ਅਬਿ ਕਹੈਂ ਤੋਰ ਬਡਿਆਈ। ਜਿਸਕੀ ਸਮ ਕੋ ਹ੍ਵੈ ਨ ਸਕਾਈ।
ਅਤਿ ਪ੍ਰਸੰਨ ਸ੍ਰੀ ਅਮਰ ਕ੍ਰਿਪਾਲ। ਇੱਤਜਾਦਿਕ ਬਰ ਦਿਯੇ ਬਿਸਾਲ ॥੪੪॥

ਮੈਂ ਹੁਣ ਤੇਰੀ ਕੀ ਵਡਿਆਈ ਕਹਾਂ, ਜਿਸ ਦੇ ਬਰਾਬਰ ਕੋਈ ਹੋ ਹੀ ਨਹੀਂ ਸਕਦਾ।'' ਗੁਰੂ ਅਮਰਦਾਸ ਜੀ ਨੇ ਅਤਿ ਕ੍ਰਿਪਾਲ ਹੋ ਕੇ ਇਸ ਤਰ੍ਹਾਂ ਦੇ ਕਈ ਉੱਤਮ ਵਰ ਦਿੱਤੇ॥ ੪੪॥

ਸੁਨਿ ਕਰ ਜੋਰਤਿ ਉਰ ਸਨਿਮਾਨੀ। ਬਡਭਾਗਨ ਨੇ ਬੰਦਨ ਠਾਨੀ।
ਪਿਤਿ ਬਾਨੀ ਸਾਚੀ ਨਿਤਿ ਜਾਨੀ। ਬਰ ਦੇਵਨ ਤੇ ਬਹੁ ਹਰਖਾਨੀ ॥੪੫॥

ਇਹ ਸੁਣ ਕੇ ਬੀਬੀ ਭਾਨੀ ਨੇ ਹੱਥ ਜੋੜ ਕੇ ਹਿਰਦੇ ਵਿਚ ਗੁਰੂ ਜੀ ਦਾ ਸਨਮਾਨ ਕੀਤਾ। ਵੱਡੇ ਭਾਗਾਂ ਵਾਲੀ ਨੇ ਗੁਰੂ ਜੀ ਨੂੰ ਬੰਦਨਾ ਕੀਤੀ। ਪਿਤਾ ਜੀ ਦੀ ਭਵਿਸ਼-ਬਾਣੀ ਸਦਾ ਹੀ ਸੱਚੀ ਹੁੰਦੀ ਸੀ, ਇਹ ਉਹ ਜਾਣਦੀ ਸੀ, ਵਰ ਦੇਣ ਤੇ ਬਹੁਤ ਪ੍ਰਸੰਨ ਹੋਈ॥ ੪੫॥

ਆਇਸੁ ਲੇ ਗ੍ਰਿਹਿ ਬਿਖੈ ਸਿਧਾਈ। ਸਰਬੋਤਮ ਪਦ ਕੋ ਨਿਜ ਪਾਈ।
ਸਦਾ ਭਗਤਿ ਕੇ ਬਸਿ ਗੁਰ ਸ੍ਵਾਮੀ। ਦੇਤਿ ਅਦੇਯ ਜੁ ਅੰਤਰਜਾਮੀ ॥੪੬॥

ਆਗਿਆ ਪ੍ਰਾਪਤ ਕਰਕੇ ਘਰ ਚਲੀ ਗਈ, ਆਪ ਸਰਬ ਉੱਤਮ ਪਦਵੀ ਪ੍ਰਾਪਤ ਕੀਤੀ। ਗੁਰੂ ਜੀ ਸਦਾ ਭਗਤੀ ਦੇ ਵੱਸ ਵਿਚ ਰਹਿੰਦੇ ਸਨ, ਨਾ ਦੇਣ ਵਾਲੀ ਦੁਰਲੱਭ ਵਸਤੂ ਨੂੰ ਵੀ ਅੰਤਰਜਾਮੀ ਗੁਰੂ ਜੀ ਦੇ ਦਿੰਦੇ ਸਨ॥ ੪੬॥

ਏਕ ਦਿਵਸ ਸ੍ਰੀ ਅਰਜਨ ਲਘੁ ਬਯ। ਖੇਲਤਿ ਅਜਰ ਬਿਖੈ ਇਤ ਉਤ ਹੁਯ।
ਬਾਲਕ ਗੁਰ ਢਿਗ ਜਾਇ ਨ ਕੋਊ। ਬਰਜੇ ਹੁਤੇ ਪ੍ਰਿਥਮ ਹੀ ਸੋਊ ॥੪੭॥

ਇਕ ਦਿਨ ਬਾਲਕ ਸ੍ਰੀ ਅਰਜਨ ਦੇਵ ਜੀ, ਖੇਡਦੇ-ਖੇਡਦੇ ਏਧਰ ਓਧਰ ਫਿਰ ਰਹੇ ਸਨ। ਗੁਰੂ ਜੀ ਪਾਸ ਕੋਈ ਵੀ ਬਾਲਕ ਨਹੀਂ ਜਾਂਦਾ ਸੀ। ਗੁਰੂ ਜੀ ਨੇ ਸਭ ਬਾਲਕਾਂ ਨੂੰ ਪਹਿਲਾਂ ਹੀ ਮਨ੍ਹਾਂ ਕਰ ਰਖਿਆ ਸੀ॥ ੪੭॥

'ਸ਼ਮਸ ਬਿਹੀਨੋ ਜਾਇ ਨ ਪਾਸ'। ਅਸੁ ਆਇਸੁ ਗੁਰ ਕਰੀ ਪ੍ਰਕਾਸ਼।
ਤਬਿ ਸ੍ਰੀ ਅਰਜਨ ਸਹਿਜ ਸੁਭਾਇ। ਜਨਨੀ ਪਿਤ ਕੇ ਗ੍ਰਿਹਿ ਦਿਸ਼ ਜਾਇ ॥੪੮॥

''ਕੋਈ ਵੀ ਅਨਦਾੜ੍ਹੀਆ ਗੁਰੂ ਜੀ ਪਾਸ ਨਾ ਜਾਏ''। ਗੁਰੂ ਜੀ ਨੇ ਅਜਿਹੀ ਆਗਿਆ ਦੇ ਰੱਖੀ ਸੀ, ਤਦ ਬਾਲਕ ਸ੍ਰੀ ਅਰਜਨ ਸਹਿਜ-ਸੁਭਾਅ ਆਪਣੇ ਨਾਨਾ ਜੀ ਦੇ ਘਰ ਵਲ ਚਲਾ ਗਿਆ॥ ੪੮॥

ਅੰਤਰ ਪ੍ਰਵਿਸ਼ੇ ਤਹਿੰ ਲਗ ਗਏ। ਗੁਰ ਪ੍ਰਯੰਕ ਪਰ ਜਹਿੰ ਥਿਤ ਥਿਏ।
ਪੌਢਨ ਸਮੈਂ ਹੁਤੋ ਸਭਿ ਜਾਨ। ਸੇਵਕ ਨਿਕਟ ਥੋਰਈ ਥਾਨ॥ ੪੯॥

ਅੰਦਰ ਦਾਖਲ ਹੋ ਕੇ ਗੁਰੂ ਜੀ ਪਾਸ ਚਲੇ ਗਏ, ਜਿਥੇ ਗੁਰੂ ਜੀ ਆਪਣੇ ਪਲੰਘ ਤੇ ਲੇਟੇ ਹੋਏ ਸਨ। ਸੌਣ ਦਾ ਸਮਾਂ ਜਾਣ ਕੇ ਸਾਰੇ ਸੇਵਕ ਥੋੜ੍ਹੀ ਵਿੱਥ ਤੇ ਚਲੇ ਗਏ ਸਨ॥ ੪੯॥

ਭਾਨੀ ਨੇ ਸੁਤ ਜਾਤਿ ਨਿਹਾਰਾ। ਧਾਈ ਗਹਿਨ ਹੇਤੁ ਡਰ ਧਾਰਾ।
ਖੇਲਤਿ ਲਗੀ ਦੇਹ ਬਹੁ ਮਾਟੀ। ਠਾਂਢੋ ਗਹੇ ਪਲੰਘ ਕੀ ਪਾਟੀ ॥੫੦॥

ਜਦ ਬੀਬੀ ਭਾਨੀ ਨੇ ਆਪਣੇ ਪੁੱਤਰ ਨੂੰ ਉਥੇ ਵੇਖਿਆ, ਤਾਂ ਉਹ ਡਰਦੀ ਆਪਣੇ ਪੁੱਤਰ ਨੂੰ ਫੜਨ ਵਾਸਤੇ ਦੌੜੀ। ਖੇਡਦਿਆਂ-ਖੇਡਦਿਆਂ ਸਰੀਰ ਨੂੰ ਬਹੁਤ ਮਿੱਟੀ ਲੱਗੀ ਹੋਈ ਸੀ, ਖਲੋ ਕੇ ਉਨ੍ਹਾਂ ਪਲੰਘ ਦੀ ਬਾਹੀ ਨੂੰ ਫੜਿਆ ਹੋਇਆ ਸੀ॥ ੫੦॥

ਆਵਤਿ ਜਨਨੀ ਲਗ ਤਹਿਂ ਗਯੋ। ਸੰਗ ਪਲੰਘ ਕੇ ਠਾਂਢੋ ਭਯੋ।
ਗਹਿਨ ਹੇਤ ਜਬਿ ਨਿਕਟ ਸਿਧਾਰੀ। ਪਿਖਿ ਕ੍ਰਿਪਾਲ ਨੇ ਗਿਰਾ ਉਚਾਰੀ॥੫੧॥

ਬੀਬੀ ਭਾਨੀ ਆ ਕੇ ਜਦ ਉਸ ਦੇ ਪਾਸ ਗਈ ਤਾਂ ਉਹ ਪਲੰਘ ਨੂੰ ਫੜ ਕੇ ਖਲੋਤੇ ਰਹੇ। ਬਾਲਕ ਸ੍ਰੀ ਅਰਜਨ ਦੇਵ ਨੂੰ ਜਦ ਫੜਨ ਵਾਸਤੇ ਪਾਸ ਗਈ ਤੇ ਕ੍ਰਿਪਾਲੂ ਗੁਰੂ ਜੀ ਨੇ ਵੇਖ ਕੇ ਬਚਨ ਕੀਤਾ॥ ੫੧॥

'ਨਹਿਂ ਲੇ ਜਾਹੁ ਰਹਿਨ ਦਿਹੁ ਖਰਜੋ'। ਜੁਗ ਕਰਿ ਸੋਂ ਗੁਰ ਗਹਿਬੋ ਕਰਜੋ।
ਊਪਰ ਕੋ ਉਠਾਇ ਤਬਿ ਤੋਲਜੋ। ਗਰੁਵ ਭਾਰ ਲਖਿ ਸ੍ਰੀ ਮੁਖ ਬੋਲਜੋ॥੫੨॥

"ਇਸ ਨੂੰ ਨਾ ਲੈ ਜਾਵੋ, ਏਥੇ ਹੀ ਖੜਾ ਰਹਿਣ ਦੇਵੋ।" ਗੁਰੂ ਜੀ ਨੇ ਦੋਹਾਂ ਹੱਥਾਂ ਨਾਲ ਬਾਲਕ ਨੂੰ ਫੜ ਲਿਆ, ਉੱਪਰ ਚੁਕ ਕੇ ਜਦ ਤੋਲਿਆ (ਭਾਵ ਭਾਰ ਨੂੰ ਜਾਂਚਿਆ) ਤਾਂ ਕਾਫੀ ਭਾਰਾ ਵੇਖ ਕੇ ਗੁਰੂ ਜੀ ਨੇ ਕਿਹਾ॥ ੫੨॥

'ਭਾਰੀ ਗੁਰ ਜਗ ਮਹਿਂ ਬਿਦਤੈ ਹੈ। ਬਾਨੀ ਕੋ ਬੋਹਿਥ ਬਡ ਹ੍ਵੈ ਹੈ'।
ਤਬਿ ਸ੍ਰੀ ਅਰਜਨ ਚਰਨ ਉਠਾਇਵ। ਊਪਰ ਧਰਨ ਪ੍ਰਯੰਕ ਲੁਭਾਇਵ॥੫੩॥

"ਇਹ ਜਗਤ ਵਿਚ ਵੱਡੇ ਗੁਰੂ ਪ੍ਰਗਟ ਹੋਣਗੇ, ਬਾਣੀ ਦੇ ਵੱਡੇ ਜਹਾਜ਼ ਹੋਣਗੇ।" ਤਦ ਸ੍ਰੀ ਅਰਜਨ ਦੇਵ ਜੀ ਆਪਣੇ ਚਰਨ ਚੁਕ ਕੇ ਪਲੰਘ ਦੇ ਉਤੇ ਰਖ ਕੇ ਬਹੁਤ ਪ੍ਰਸੰਨ ਹੋਏ॥ ੫੩॥

ਗੁਰੂ ਦੇਖਿ ਕਰਿ ਬਾਕ ਬਖਾਨੇ। 'ਅਬਿ ਤੇ ਹੀ ਗਾਦੀ ਲਲਚਾਨੇ।
ਅਪਨੇ ਪਿਤਾ ਪਾਸ ਤੇ ਲੀਜਹਿ। ਤਬਿ ਲਗੁ ਧੀਰਜ ਧਾਰਿ ਥਿਰੀਜਹਿ' ॥੫੪॥

ਇਹ ਵੇਖ ਕੇ ਗੁਰੂ ਜੀ ਨੇ ਬਚਨ ਕੀਤੇ, "ਹੁਣ ਤੋਂ ਗੱਦੀ ਪ੍ਰਾਪਤ ਕਰਨ ਵਾਸਤੇ ਲਲਚਾ ਗਿਆ ਹੈਂ, ਇਹ ਗੁਰ-ਗੱਦੀ ਆਪਣੇ ਪਿਤਾ ਜੀ ਪਾਸੋਂ ਲੈਣੀ, ਤਦ ਤਕ ਧੀਰਜ ਧਾਰਨ ਕਰਕੇ ਬੈਠੋ"॥ ੫੪॥

ਸੁਨਿ ਕਰਿ ਪਿਤਾ ਬਾਕ ਅਨਕੂਲੇ। ਅਧਿਕ ਕ੍ਰਿਪਾ ਲਖਿ ਮਨ ਮਹਿ ਫੂਲੇ।
ਲਘੁ ਸੁਤ ਕੋ ਗੁਰ ਚਰਨਨ ਪਾਇਵ। ਲੇ ਕਰਿ ਗੋਦ ਪ੍ਰਮੋਦਤਿ ਲਜਾਇਵ॥੫੫॥

ਬੀਬੀ ਭਾਨੀ ਜੀ ਆਪਣੇ ਪਿਤਾ ਜੀ ਦੇ ਅਨੁਕੂਲ ਬਚਨ ਸੁਣ ਕੇ ਗੁਰੂ ਜੀ ਦੀ ਬਹੁਤੀ ਕਿਰਪਾ ਵੇਖ ਕੇ ਮਨ ਵਿਚ ਬਹੁਤ ਖੁਸ਼ ਹੋਈ। ਆਪਣੇ ਛੋਟੇ ਪੁੱਤਰ ਨੂੰ ਗੁਰੂ ਜੀ ਦੇ ਚਰਨਾਂ ਤੇ ਪਾਇਆ ਤੇ ਫਿਰ ਗੋਦੀ ਵਿਚ ਚੁਕ ਅਨੰਦ ਨਾਲ ਆਪਣੇ ਘਰ ਆ ਗਈ॥ ੫੫॥

ਤੀਨਹੁਂ ਪੁੱਤ੍ਰਨ ਕੋ ਪ੍ਰਤਿਪਾਰਤਿ। ਪਿਤ ਸੇਵਾ ਮਹਿਂ ਪ੍ਰੀਤੀ ਧਾਰਤਿ।
ਤਿਮ ਹੀ ਰਾਮ ਦਾਸ ਬਡਭਾਗੇ। ਨਿਸ ਬਾਸੁਰ ਸੇਵਾ ਮਹਿਂ ਲਾਗੇ॥੫੬॥

ਤਿੰਨਾਂ ਪੁੱਤਰਾਂ ਦੀ ਪ੍ਰਤਿਪਾਲਣਾ ਕਰਦੀ ਸੀ, ਪ੍ਰੀਤ ਧਾਰਨ ਕਰਕੇ ਆਪਣੇ ਪਿਤਾ ਜੀ ਦੀ ਸੇਵਾ ਕਰਦੀ ਸੀ। ਉਸ ਤਰ੍ਹਾਂ ਹੀ ਵੱਡੇ ਭਾਗਾਂ ਵਾਲੇ ਸ੍ਰੀ ਰਾਮਦਾਸ ਜੀ ਦਿਨ-ਰਾਤ ਗੁਰੂ ਜੀ ਦੀ ਸੇਵਾ ਵਿਚ ਲੱਗੇ ਰਹਿੰਦੇ ਸਨ॥ ੫੬॥

*ਪਹਿਲੀ ਰਾਸ ਦਾ ਪੈਂਠਵਾਂ ਅਧਿਆਇ ਸਮਾਪਤ ਹੋਇਆ॥ ੬੫॥*



# ਅਧਿਆਇ ਛਿਆਠਵਾਂ

*ਭਾਈ ਪਾਰੋ ਪ੍ਰਲੋਕ ਗਮਨ, ਮੋਹਰੀ ਜੀ ਨੂੰ ਲੱਖ ਟਕਾ ਦਿਖਾਇਆ*

ਦੋਹਰਾ-ਇਕ ਦਿਨ ਸ੍ਰੀ ਸਤਿਗੁਰੂ ਜੀ ਅਮਰਦਾਸ ਸੁਖ ਰਾਸਿ।
ਕਰਜੋ ਹਕਾਰਨ ਏਕਲੋ ਪਾਰੋ ਅਪਨੇ ਪਾਸਿ॥ ੧॥

ਇਕ ਦਿਨ ਸੁਖਾਂ ਦੇ ਭੰਡਾਰ ਭਾਵ ਸਤਿਗੁਰੂ ਅਮਰਦਾਸ ਜੀ ਨੇ ਇਕੱਲੇ ਪਾਰੋ ਨੂੰ ਆਪਣੇ ਪਾਸ ਬੁਲਾਇਆ॥ ੧॥

ਚੌਪਈ-ਪਰਮ ਹੰਸ ਆਵਸਥਾ ਜਾਂਹੀ। ਜੜ੍ਹ ਚੇਤਨ ਇਕ ਤੇ ਬਿਲਗਾਹੀ।
ਜਿਮ ਪਾਨੀ ਪੈ ਇਕ ਹੁਇ ਜਾਇ। ਹੰਸ ਕਰਹਿ ਦੋਇਨ ਪ੍ਰਿਥਕਾਇ॥੨॥

ਜਿਸ ਦੀ ਅਵਸਥਾ ਪਰਮ ਹੰਸ ਸਮਾਨ ਸੀ, ਜੋ ਇਕ ਹੋ ਰਹੇ ਹਨ ਉਨ੍ਹਾਂ ਨੂੰ ਵੇਖ ਵੇਖ ਅਨੁਭਵ ਕਰਦਾ ਹੈ, ਜਿਵੇਂ ਪਾਣੀ ਤੇ ਦੁੱਧ ਇਕ ਹੋ ਜਾਂਦੇ ਹਨ, ਪਰ ਹੰਸ ਦੋਹਾਂ ਨੂੰ ਵੱਖ ਵੱਖ ਕਰ ਦਿੰਦਾ ਹੈ॥ ੨॥

ਤੁਰੀਆ ਮਹਿਂ ਬ੍ਰਿਤਿ ਥਿਤ ਨਿਤ ਰਹੇ। ਢਿਗ ਬਿਠਾਇ ਤਿਹ ਸੋਂ ਗੁਰ ਕਹੇ।
'ਮਨ ਮੇਰੇ ਮਹਿਂ ਅਬ ਇਮ ਆਵੈ। ਗੁਰਤਾ ਗਾਦੀ ਤੋਹਿ ਬਿਠਾਵੈਂ॥੩॥

ਉਸ ਦੀ ਬ੍ਰਿਤੀ ਸਦਾ ਹੀ ਚੌਥੇ ਪਦ ਵਿਚ ਸਥਿਤ ਰਹਿੰਦੀ ਸੀ, ਉਸ ਨੂੰ ਆਪਣੇ ਪਾਸ ਬੁਲਾ ਕੇ ਗੁਰੂ ਜੀ ਨੇ ਕਿਹਾ, "ਮੇਰੇ ਮਨ ਵਿਚ ਹੁਣ ਇਸ ਤਰ੍ਹਾਂ ਆਉਂਦੀ ਹੈ ਕਿ ਗੁਰਤਾ ਦੀ ਗੱਦੀ 'ਤੇ ਤੈਨੂੰ ਬਿਠਾ ਦੇਵਾਂ॥ ੩॥

ਪਰਮਹੰਸ ਮੇਰੋ ਈ ਰੂਪ। ਪਰਮ ਅਵਸਥਾ ਸਦਾ ਅਨੂਪ।
ਬਖ਼ਸ਼ਤਿ ਹੌਂ ਮੈਂ ਜਗ ਗੁਰਿਆਈ। ਕਰਹੁ ਉਧਾਰ ਲੋਕ ਸਮੁਦਾਈ॥੪॥

ਪਰਮ ਹੰਸ ਮੇਰਾ ਹੀ ਰੂਪ ਹੈ, ਸਦਾ ਹੀ ਅਨੂਪਮ ਪਰਮ ਅਵਸਥਾ ਵਿਚ ਰਹਿੰਦੇ ਹੋ। ਮੈਂ ਤੈਨੂੰ ਜਗਤ ਦੀ ਗੁਰਿਆਈ ਬਖ਼ਸ਼ਦਾ ਹਾਂ, ਸਮੂਹ ਲੋਕਾਂ ਦਾ ਉਧਾਰ ਕਰੋ॥ ੪॥

ਭਗਤਿ ਜਗਤਿ ਮਹਿਂ ਅਧਿਕ ਬਿਥਾਰਹੁ। ਪਰਉਪਕਾਰ ਕਾਰ ਕੋ ਸਾਰਹੁ'।
ਕਰ ਜੋਰੇ ਪਾਰੋ ਪਗ ਪਰਜੋ। 'ਤ੍ਰਾਹਿ ਤ੍ਰਾਹਿ' ਕਰਿ ਬਚਨ ਉਚਰਜੋ॥੫॥

ਜਗਤ ਵਿਚ ਵਿਸ਼ੇਸ਼ ਭਗਤੀ ਦਾ ਵਿਸਥਾਰ ਕਰੋ, ਇਸ ਪਰਉਪਕਾਰੀ ਕਾਰ ਨੂੰ ਕਰੋ।" ਭਾਈ ਪਾਰੋ ਹੱਥ ਜੋੜ ਕੇ ਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ, "ਸ਼ਰਨ ਦੇਵੋ, ਸ਼ਰਨ ਦੇਵੋ" ਮੁਖ ਤੋਂ ਬਚਨ ਉਚਾਰਿਆ॥ ੫॥

'ਪ੍ਰਭੁ ਜੀ ਗੁਰ ਸਿੱਖੀ ਮੁਝਿ ਭਾਵੇ। ਗੁਰਿਆਈ ਸਤਿਗੁਰਹਿਂ ਸੁਹਾਵੈ।
ਮੁਝ ਪਰ ਕ੍ਰਿਪਾਦ੍ਰਿਸ਼ਟਿ ਕਹੁ ਧਰੀਐ। ਗੁਰ ਸਿੱਖੀ ਪਦ ਬਖਸ਼ਨ ਕਰੀਐ'॥੬॥

"ਪ੍ਰਭੂ ਦੀ ਗੁਰ-ਸਿੱਖੀ ਮੈਨੂੰ ਚੰਗੀ ਲੱਗਦੀ ਹੈ, ਗੁਰਿਆਈ ਕੇਵਲ ਸਤਿਗੁਰੂ ਜੀ ਨੂੰ ਹੀ ਸ਼ੋਭਦੀ ਹੈ, ਮੇਰੇ ਤੇ ਕ੍ਰਿਪਾ-ਦ੍ਰਿਸ਼ਟੀ ਕਰੋ ਅਤੇ ਮੈਨੂੰ ਗੁਰਸਿਖੀ ਪਦ ਬਖਸ਼ੋ"॥ ੬॥

ਕਹਿ ਇਮਿ ਗਹੇ ਹਾਥ ਗੁਰ ਚਰਨਾ। 'ਬਖਸ਼ੋ ਆਗਜਾ ਮੋਰਨਿ ਕਰਨਾ'।
ਸੁਨਤਿ ਬਿਨੈ ਗੁਰ ਅਮਰ ਬਖਾਨਾ। 'ਜੇ ਕਰ ਸਿੱਖੀ ਮਹਿਂ ਮਨ ਮਾਨਾ॥੭॥

ਇਸ ਤਰ੍ਹਾਂ ਕਹਿ ਕੇ ਗੁਰੂ ਜੀ ਦੇ ਚਰਨ ਹੱਥਾਂ ਨਾਲ ਫੜ ਲਏ ਅਤੇ ਕਿਹਾ "ਕਿਰਪਾ ਕਰਕੇ ਮੈਨੂੰ ਬਖਸ਼ ਲਵੋ, ਮੈਂ ਤੁਹਾਡੀ

ਆਗਿਆ ਮੋੜੀ ਹੈ"। ਇਹ ਸੁਣ ਕੇ ਗੁਰੂ ਅਮਰਦਾਸ ਜੀ ਨੇ ਕਿਹਾ, "ਜੇ ਤੁਹਾਡਾ ਮਨ ਸਿੱਖ ਬਣੇ ਰਹਿਣ ਲਈ ਹੀ ਮੰਨਦਾ ਹੈ॥ ੭॥

ਸਦਨ ਆਪਨੇ ਅਬਿ ਚਲਿ ਜਾਵਹੁ। ਤਨ ਤਜਾਗਹੁ, ਨਹਿਂ ਬਿਲਮ ਲਗਾਵਹੁ।
ਮਮ ਚਰਨਨ ਮਹਿਂ ਤੇਰੀ ਪ੍ਰੀਤਿ। ਮੋ ਮਹਿਂ ਮਿਲੋ ਆਨੁ ਸਿਖ ਮੀਤ! ॥ ੮ ॥

ਹੁਣ ਆਪਣੇ ਘਰ ਚਲੇ ਜਾਵੇ, ਸਰੀਰ ਛੱਡ ਦੇਵੇ ਤੇ ਦੇਰ ਨਾ ਲਾਵੇ। ਮੇਰੇ ਚਰਨਾਂ ਨਾਲ ਤੇਰੀ ਪ੍ਰੀਤ ਹੈ, ਹੇ ਸਿੱਖ ਮਿੱਤਰ ! ਮੇਰੇ ਵਿਚ ਹੀ ਆ ਕੇ ਮਿਲ ਜਾਵੇ॥ ੮॥

ਤੋਹਿ ਸਹਤ ਮੈਂ ਅਪਰ ਸ਼ਰੀਰ। ਪ੍ਰਵਿਸ਼ੌਂ ਸਿੱਖਨ ਕੇ ਹਿਤ ਧੀਰ !।
ਕਰਨੇ ਕਾਜ ਅਨਿਕ ਜਗ ਮਾਂਹੀ। ਸੰਤ ਉਧਾਰਨ ਖਲਨਿ ਖਪਾਹੀ' ॥੯॥

ਹੇ ਧੀਰਜਵਾਨ ! ਤੇਰੇ ਸਹਿਤ ਮੈਂ ਆਪਣੇ ਦੂਸਰੇ ਸਰੀਰ ਨੂੰ ਲੈ ਕੇ ਜਗ ਵਿਚ ਪ੍ਰਵੇਸ਼ਾਂਗਾ। ਸਿੱਖਾਂ ਵਾਸਤੇ ਜਗ ਵਿਚ ਅਨੇਕ ਕਾਰਜ ਕਰਾਂਗਾ। ਸੰਤਾਂ ਦਾ ਉਧਾਰ ਕਰਾਂਗਾ ਤੇ ਦੁਸ਼ਟਾਂ ਦਾ ਨਾਸ਼ ਕਰਾਂਗਾ"॥ ੯॥

ਸੁਨਿ ਆਗਜਾ ਪਾਰੋ ਕਰ ਬੰਦੇ। ਕਰਿ ਬੰਦਨ ਕੋ ਰਿਦੈ ਅਨੰਦੇ।
ਗਮਨਜੋ ਗ੍ਰਿਹ ਪਹੁੰਚਜੋ ਤਤਕਾਲਾ। ਅਧਿਕਾਰੀ ਜੇ ਪਿਖੇ ਬਿਸਾਲਾ ॥੧੦॥

ਇਹ ਆਗਿਆ ਸੁਣ ਕੇ ਭਾਈ ਪਾਰੋ ਨੇ ਦੋਵੇਂ ਹੱਥ ਜੋੜ ਅਤੇ ਹਿਰਦੇ ਵਿਚ ਅਨੰਦ ਮਈ ਹੋ ਕੇ ਬੰਦਨਾਂ ਕੀਤੀ, ਘਰ ਵਲ ਚਲ ਪਿਆ ਅਤੇ ਝੱਟ ਪਹੁੰਚ ਗਿਆ, ਜਿਹੜਾ ਭਾਈ ਪਾਰੋ ਇਕ ਵੱਡਾ ਅਧਿਕਾਰੀ ਦਿਖਾਈ ਦੇ ਰਿਹਾ ਸੀ॥ ੧੦॥

ਸਰਬ ਸਮਾਜ ਬਾਂਟਿ ਤਿਨ ਦੀਨਸਿ। ਬੜਵਾ ਬਸਤ੍ਰ ਦਰਬ ਰਖਿ ਲੀਨਸਿ।
ਨਰ ਬ੍ਰਿੰਦਨ ਕੋ ਕਹਜੋ ਸੁਨਾਈ। 'ਇਹ ਗੁਰ ਵਸਤੁ ਦੇਹੁ ਪਹੁਚਾਈ' ॥੧੧॥

ਘਰ ਜਾ ਕੇ ਉਸ ਘਰ ਦੀਆਂ ਸਾਰੀਆਂ ਵਸਤਾਂ ਅਤੇ ਹੋਰ ਸਾਜੋ-ਸਾਮਾਨ ਵੰਡ ਦਿੱਤਾ। ਘੋੜੀ, ਵਸਤਰ ਅਤੇ ਧਨ ਰੱਖ ਲਿਆ। ਮਨੁੱਖਾਂ ਦੇ ਸਮੂਹ ਨੂੰ ਉਸ ਕਹਿ ਕੇ ਸੁਣਾਇਆ, "ਇਹ ਵਸਤਾਂ ਗੁਰੂ ਜੀ ਦੀਆਂ ਹਨ, ਉਨ੍ਹਾਂ ਨੂੰ ਪਹੁੰਚਾ ਦੇਣੀਆਂ"॥ ੧੧॥

ਇਮਿ ਸਭਿ ਹੇਰਤਿ ਤਨ ਤਜਿ ਪਾਰੋ। ਫੂਲ ਮਾਲ ਗਜ ਤਜੈ ਸੁਖਾਰੋ।
ਸਭਿਨਿ ਕਰਜੋ ਸਸਕਾਰ ਬਨਾਇ। ਜਥਾ ਜੋਗ ਚਹੀਅਹਿ ਜਿਸ ਭਾਇ ॥੧੨॥

ਇਸ ਤਰ੍ਹਾਂ ਸਾਰਿਆਂ ਦੇ ਵੇਖਦਿਆਂ ਭਾਈ ਪਾਰੋ ਨੇ ਸਰੀਰ ਛੱਡ ਦਿੱਤਾ, ਜਿਵੇਂ ਹਾਥੀ ਬੜੀ ਆਸਾਨੀ ਨਾਲ ਫੁੱਲਾਂ ਦਾ ਹਾਰ ਲਾਹ ਦਿੰਦਾ ਹੈ। ਜਿਸ ਤਰ੍ਹਾਂ ਵੀ ਯਥਾ-ਯੋਗ ਚਾਹੀਦਾ ਸੀ, ਸਾਰਿਆਂ ਲੋਕਾਂ ਨੇ ਮਿਲ ਕੇ ਉਸਦਾ ਸਸਕਾਰ ਕਰ ਦਿੱਤਾ॥ ੧੨॥

ਸ੍ਰੀ ਗੁਰ ਬਿਖੈ ਆਨਿ ਲੈ ਹੋਵਾ। ਜਿਨ ਅੱਗਜਾਨ ਭਰਮ ਕੋ ਖੋਵਾ।
ਪੁਨ ਡੱਲੇ ਤੇ ਇਕ ਨਰ ਆਇਵ। ਪਾਰੋ ਕੋ ਪਰਲੋਕ ਸੁਨਾਇਵ ॥੧੩॥

ਭਾਈ ਪਾਰੋ ਸਰੀਰ ਛੱਡਣ ਦੇ ਬਾਅਦ ਗੁਰ ਅਮਰਦਾਸ ਜੀ, ਜਿਨ੍ਹਾਂ ਅਗਿਆਨਤਾ ਦੇ ਭਰਮ ਨੂੰ ਦੂਰ ਕੀਤਾ ਹੋਇਆ ਸੀ ਵਿਚ ਆ ਕੇ ਲੀਨ ਹੋ ਗਿਆ। ਫਿਰ ਡੱਲੇ ਤੋਂ ਇਕ ਮਨੁੱਖ ਆਇਆ ਤੇ ਉਸ ਭਾਈ ਪਾਰੋ ਦੇ ਪਰਲੋਕ ਚਲੇ ਜਾਣ ਦੀ ਖ਼ਬਰ ਸੁਣਾਈ ॥ ੧੩॥

'ਸਭਿ ਸਿੱਖਨ ਕੋ ਮੋਹ ਮਹਾਂਨਾ। ਸਿਮਰਹਿਂ ਪਾਰੋ ਕੇ ਗੁਨ ਨਾਨਾ।
ਮ੍ਰਿਦੁਲ, ਸਰਲਤਾ, ਮੁਦਤਾ, ਮੈਤ੍ਰੀ। ਬਡ ਜੋਧਾ ਮਨ ਸ਼ੱਤ੍ਰੂ ਜੈਤ੍ਰੀ॥੧੪॥

"ਉਹ ਸਾਰੇ ਸਿੱਖਾਂ ਨੂੰ ਬਹੁਤ ਪਿਆਰ ਕਰਦੇ ਸਨ, ਭਾਈ ਪਾਰੋ ਦੇ ਅਨੇਕ ਗੁਣਾਂ ਨੂੰ ਯਾਦ ਕਰਦੇ ਸਨ। ਕੋਮਲਤਾ, ਸਰਲਤਾ, ਪ੍ਰਸੰਤਾ ਅਤੇ ਮੈਤ੍ਰੀ ਭਾਵਨਾ ਵਿਚ ਉਸ ਵਰਗਾ ਕੋਈ ਨਹੀਂ ਸੀ। ਮਨ ਦੇ ਵੈਰੀਆਂ ਨੂੰ ਜਿੱਤਣ ਵਾਲਾ ਵੱਡਾ ਜੋਧਾ ਸੀ॥ ੧੪॥

**ਤਰੁਵਰੁ ਸਮਸਰ ਪਰਉਪਕਾਰੀ। ਸਹਨ ਸੀਲ ਉਰ ਧੀਰਜ ਧਾਰੀ'।**
**ਸਤਿਗੁਰ ਸਿੱਖਨ ਕੋ ਸਮੁਝਾਇਵ। 'ਇਹ ਅਨੰਦ ਕੇ ਸਿੰਧੁ ਸਮਾਇਵ ॥੧੫॥**

ਬ੍ਰਿੱਛ ਵਾਂਗ ਉਹ ਪਰਉਪਕਾਰੀ ਸੀ, ਵਡਾ ਸਹਿਨ-ਸ਼ੀਲ ਅਤੇ ਸਦਾ ਹਿਰਦੇ ਵਿਚ ਧੀਰਜ ਧਾਰੀ ਰਖਦਾ ਸੀ।" ਫਿਰ ਸਤਿਗੁਰੂ ਜੀ ਨੇ ਸਿੱਖਾਂ ਨੂੰ ਸਮਝਾਇਆ, "ਉਹ ਅਨੰਦ ਦੇ ਸਾਗਰ ਵਿਚ ਸਮਾ ਗਿਆ ਹੈ॥ ੧੫॥

**ਅਸ ਨਰ ਹੋਤਿ ਨ ਸੋਚਨ ਜੋਗ। ਬ੍ਰਹਮ ਗਜਾਨ ਸੋਂ ਜਿਨ ਕੋ ਜੋਗ।**
**ਜਿਨਹੁਂ ਜਨਮ ਬਿਸ਼ਿਯਨ ਲਗ ਹਾਰਾ। ਜਥਾ ਜੂਪ ਮਹਿਂ ਦਰਬ ਉਦਾਰਾ ॥੧੬॥**

ਅਜਿਹੇ ਮਨੁੱਖ ਅਫਸੋਸ ਲਾਇਕ ਨਹੀਂ ਹੁੰਦੇ, ਜਿਹੜੇ ਬ੍ਰਹਮਗਿਆਨ ਨਾਲ ਜੁੜ ਗਏ ਹਨ। ਜਿਨ੍ਹਾਂ ਮਨੁੱਖਾਂ ਨੇ ਆਪਣਾ ਜਨਮ ਵਿਸ਼ਿਆਂ ਵਿਚ ਲੱਗ ਕੇ ਗਵਾ ਲਿਆ ਹੈ ਅਤੇ ਜੂਆ ਖੇਡ ਕੇ ਖੁਲ੍ਹਾ ਧਨ ਲੁਟਾਇਆ ਹੈ॥ ੧੬॥

**ਨਹਿਂ ਗੁਰ ਸ਼ਬਦ ਜਿਨਹੁ ਕਬਿ ਸੁਨਜੋ। ਸਤਿ ਸੰਗਤ ਸਤਿਨਾਮ ਨ ਭਨਜੋ।**
**ਸੇ ਸੋਚਨ ਕੇ ਜੋਗ ਸਭਿਨਿ ਕੇ। ਜੋ ਤਤਪਰ ਨਹਿਂ ਗੁਰੂ ਜਜਨ ਕੇ' ॥੧੭॥**

ਜਿਨ੍ਹਾਂ ਕਦੀ ਵੀ ਗੁਰੂ ਜੀ ਦੇ ਸ਼ਬਦ ਨੂੰ ਨਹੀਂ ਸੁਣਿਆ ਹੈ, ਸਤਿ-ਸੰਗਤ ਵਿਚ ਸ਼ਾਮਲ ਹੋ ਕੇ ਕਦੀ ਸਤਿਨਾਮ ਨਹੀਂ ਜਪਿਆ ਹੈ। ਅਜਿਹੇ ਮਨੁੱਖ, ਜਿਹੜੇ ਗੁਰੂ-ਪੂਜਾ ਵਿਚ ਤਤਪਰ ਨਹੀਂ ਹਨ, ਸਾਰਿਆਂ ਦੇ ਵਿਚਾਰਨ-ਯੋਗ ਹਨ"॥ ੧੭॥

**ਕਹਿ ਦਾਸਨ ਕੋ ਧੀਰਜ ਦੀਨ। ਦੀਨ ਮਨੇ ਜੋ ਪ੍ਰੇਮ ਪ੍ਰਬੀਨ।**
**ਬੀਨ ਸਿੱਖਜ ਸਭ ਤੇ ਖਟ ਲੀਨ। ਲੀਨ ਪ੍ਰੇਮ ਮਹਿਂ ਜਿਨ ਮਨ ਕੀਨ ॥੧੮॥**

ਗੁਰੂ ਜੀ ਨੇ ਕਹਿ ਕੇ ਆਪਣੇ ਸੇਵਕਾਂ ਨੂੰ ਧੀਰਜ ਦਿੱਤਾ। ਜੋ ਮਨ ਵਿਚ ਸਦਾ ਦੀਨ ਰਹਿੰਦਾ ਸੀ ਅਤੇ ਜਿਸ ਦੇ ਹਿਰਦੇ ਵਿਚ ਨਿਪੁੰਨ ਪ੍ਰੇਮ ਸੀ। ਸਭ ਸਿੱਖਾਂ ਪਾਸੋਂ ਪ੍ਰਸੰਸਾ ਪ੍ਰਾਪਤ ਕੀਤੀ ਸੀ ਅਤੇ ਜਿਸ ਪ੍ਰੇਮ ਵਿਚ ਆਪਣਾ ਮਨ ਲੀਨ ਕੀਤਾ ਸੀ॥ ੧੮॥

**ਨਾਮ ਮੋਹਰੀ ਛੋਟੋ ਨੰਦਨ। ਨਿਕਟ ਹਕਾਰਜੋ ਕਸ਼ਟ ਨਿਕੰਦਨ।**
**ਆਨ ਕੀਨਿ ਤਿਨ ਪਦ ਪਰ ਬੰਦਨ। ਸ੍ਰੀ ਗੁਰ ਪਿਤ ਕੋ ਚਹਿ ਅਭਿਨੰਦਨ ॥੧੯॥**

ਮੋਹਰੀ ਨਾਂ ਦੇ ਆਪਣੇ ਛੋਟੇ ਪੁੱਤਰ ਨੂੰ ਕਸ਼ਟਾਂ ਦਾ ਨਾਸ਼ ਕਰਨ ਵਾਲੇ ਭਾਵ ਗੁਰੂ ਜੀ ਨੇ ਆਪਣੇ ਪਾਸ ਬੁਲਾਇਆ। ਉਸ ਨੇ ਆ ਕੇ ਚਰਨਾਂ ਤੇ ਬੰਦਨਾ ਕੀਤੀ, ਜਿਹੜਾ ਸਦਾ ਆਪਣੇ ਗੁਰੂ ਪਿਤਾ ਜੀ ਦੀ ਪ੍ਰਸੰਨਤਾ ਚਾਹੁੰਦਾ ਸੀ॥ ੧੯॥

**ਪੁੱਤ੍ਰ ਬਿਲੋਕਜੋ ਸਥਿਤ ਅਗਾਰੀ। ਖਟ ਸੰਗ ਦੇ ਸਿਖ ਗਿਰਾ ਉਚਾਰੀ।**
**'ਪਾਰੋ ਪਰਮ ਹੰਸ ਮਮ ਪਜਾਰੋ। ਤਜਜੋ ਸਰੀਰ ਸੁ ਧੀਰ ਸੁਖਾਰੋ ॥੨੦॥**

ਆਪਣੇ ਪੁੱਤਰ ਨੂੰ ਸਾਹਮਣੇ ਖੜਾ ਵੇਖ ਕੇ, ਛੇ ਸਿੱਖ ਨਾਲ ਦੇ ਕੇ ਗੁਰੂ ਜੀ ਨੇ ਬਚਨ ਕੀਤਾ, "ਭਾਈ ਪਾਰੋ ਪਰਮ ਹੰਸ ਮੇਰਾ ਪਿਆਰਾ ਸਿੱਖ ਸੀ, ਉਸ ਸ੍ਰੇਸ਼ਟ ਧੀਰਜ ਧਾਰ ਕੇ ਆਸਾਨੀ ਨਾਲ ਸਰੀਰ ਤਿਆਗ ਦਿੱਤਾ ਹੈ॥ ੨੦॥

**ਡੱਲੇ ਗ੍ਰਾਮ ਅਬਹਿ ਚਲਿ ਜਾਓ। ਜਥਾ ਜੋਗ ਕਰਿ ਸਭਿ ਹਰਖਾਓ'।**
**ਸੁਨਤਿ ਮੋਹਰੀ ਹ੍ਵੈ ਕਰਿ ਤਜਾਰ। ਪਿਤ ਬੰਦਜੋ ਅਸ੍ਵ ਭਾ ਅਸ੍ਵਾਰ ॥੨੧॥**

ਹੁਣ ਤੁਸੀਂ ਡੱਲੇ ਪਿੰਡ ਵਿਚ ਜਾਵੋ, ਯਥਾ-ਯੋਗ ਸਭ ਲੋਕਾਂ ਨੂੰ ਪ੍ਰਸੰਨ ਕਰੋ।" ਇਹ ਸੁਣ ਕੇ ਮੋਹਰੀ ਤਿਆਰ ਹੋ ਗਿਆ ਅਤੇ ਪਿਤਾ ਜੀ ਨੂੰ ਬੰਦਨਾ ਕਰਕੇ ਘੋੜੇ ਤੇ ਸਵਾਰ ਹੋ ਗਿਆ॥ ੨੧॥

ਸਿੱਖ ਖਸ਼ਟ ਕੋ ਸੰਗ ਮਿਲਾਏ। ਅਪਰ ਦਾਸ ਗਨ ਬੋਲਿ ਰਲਾਏ।
ਪੰਥ ਉਲੰਘ ਡੱਲੇ ਮਹਿਂ ਗਏ। ਤਿਨ ਕੇ ਸਦਨ ਪ੍ਰਵੇਸ਼ਤਿ ਭਏ ॥੨੨॥

ਛੇ ਸਿੱਖਾਂ ਨੂੰ ਆਪਣੇ ਨਾਲ ਲੈ ਲਿਆ, ਹੋਰ ਕੁਝ ਸੇਵਕਾਂ ਨੂੰ ਵੀ ਬੁਲਾ ਕੇ ਨਾਲ ਰਲਾ ਲਿਆ। ਪੈਂਡਾ ਮੁਕਾ ਕੇ ਡੱਲੇ ਪਹੁੰਚ ਗਏ ਅਤੇ ਭਾਈ ਪਾਰੋ ਦੇ ਘਰ ਚਲੇ ਗਏ॥ ੨੨॥

ਸਭਿਹਿਨਿ ਉਠਿ ਕੀਨਹੁਂ ਸਨਮਾਨਾ। ਬੰਦਹਿਂ ਚਰਨ ਜੋਰਿ ਜੁਗ ਪਾਨਾ।
ਬੈਠੇ ਜਾਇ ਸਭਿਨਿ ਕੇ ਮਾਂਹੂ। ਕੁਸ਼ਲ ਪ੍ਰਸ਼ਨ ਕਹਿ ਕਰਿ ਸਭਿ ਪਾਹੂ ॥੨੩॥

ਸਾਰੇ ਲੋਕਾਂ ਨੇ ਉੱਠ ਕੇ ਸਨਮਾਨ ਕੀਤਾ, ਦੋਵੇਂ ਹੱਥ ਜੋੜ ਕੇ ਚਰਨ-ਬੰਦਨਾ ਕੀਤੀ। ਉਹ ਸਾਰਿਆਂ ਦੇ ਵਿਚ ਜਾ ਕੇ ਬੈਠ ਗਏ ਅਤੇ ਸਾਰਿਆਂ ਪਾਸੋਂ ਸੁੱਖ-ਸਾਂਦ ਪੁੱਛੀ॥ ੨੩॥

ਪਾਰੋ ਕੋ ਸਭਿ ਕਰੈਂ ਸਰਾਹਿਨ। 'ਜਿਸ ਕੇ ਸਮਸਰ ਦੂਸਰ ਨਾਂਹਿਨ।
ਕੁਲਦੀਪਕ ਨਿਜ ਬੰਸ ਉਧਾਰਾ। ਤਨ ਸੁਛੰਦ ਤਜਿ ਅੰਤ ਪਧਾਰਾ' ॥੨੪॥

ਸਾਰੇ ਭਾਈ ਪਾਰੋ ਦੀ ਸ਼ਲਾਘਾ ਕਰ ਰਹੇ ਸਨ, "ਉਸ ਵਰਗਾ ਦੂਸਰਾ ਹੋਰ ਕੋਈ ਨਹੀਂ ਹੈ। ਕੁਲ ਦੇ ਦੀਪਕ ਨੇ ਆਪਣੇ ਵੰਸ਼ ਦਾ ਉਧਾਰ ਕਰ ਦਿੱਤਾ ਹੈ। ਸਰੀਰ ਛੱਡ ਕੇ ਅੰਤ ਪਰਲੋਕ ਚਲੇ ਗਏ ਹਨ"॥ ੨੪॥

ਸੁਨੇ ਮੋਹਰੀ ਤੇ ਸੁਖ ਪਾਜੋ। ਹਾਥ ਜੋਰਿ ਸਭਿਹੂੰਨ ਸੁਨਾਜੋ।
'ਸਤਿਗੁਰ ਪੁੱਤ੍ਰ ! ਸੁਨਹੁ ਤਿਨ ਕੀਨਾ। ਅਧਿਕਾਰੀ ਪਿਖਿ ਸਭਿ ਕੁਛ ਦੀਨਾ'॥੨੫॥'

ਮੋਹਰੀ ਪਾਸੋਂ ਸੁਣ ਕੇ ਸਾਰਿਆਂ ਨੇ ਸੁੱਖ ਪਾਇਆ ਤੇ ਸਾਰਿਆਂ ਨੇ ਹੱਥ ਜੋੜ ਕੇ ਕਿਹਾ, "ਹੇ ਸਤਿਗੁਰੂ ਜੀ ਦੇ ਪੁੱਤਰ ! ਸੁਣੋ ਜਿਵੇਂ ਉਸਨੇ ਕੀਤਾ ਹੈ, ਯੋਗ ਸਮਝ ਕੇ ਉਸ ਆਪਣਾ ਸਭ ਕੁਝ ਵੰਡ ਦਿੱਤਾ ਹੈ ॥ ੨੫॥

ਸਤਿਗੁਰ ਕਾਰਨਿ ਜਾਨਿ ਪ੍ਰਬੀਨ। ਬੀਨ ਤੀਨ ਵਸਤੂ ਰਖਿ ਲੀਨਿ।
ਲੀਨ ਬ੍ਰਿਤੀ ਪਰਮਾਤਮ ਜਾਂਹਿ। ਜਾਹਿ ਨ ਕਹੂੰ ਅਨੰਦ ਕੇ ਮਾਂਹਿ ॥੨੬॥

ਸਤਿਗੁਰੂ ਜੀ ਨੂੰ ਅਰਪਣ ਕਰਨ ਵਾਸਤੇ ਜਾਣ ਕੇ ਚਤੁਰ ਭਾਈ ਪਾਰੋ ਨੇ ਤਿੰਨ ਵਸਤਾਂ ਰੱਖ ਲਈਆਂ ਹਨ, ਜਿਸ ਦੀ ਬ੍ਰਿਤੀ ਹੁਣ ਪ੍ਰਭੂ ਵਿਚ ਲੀਨ ਹੋ ਗਈ ਹੈ ਤੇ ਜਿਹੜੀ ਪ੍ਰਭੂ ਦੇ ਅਨੰਦ ਵਿਚ ਮਗਨ ਹੋਈ ਹੋਰ ਕਿਧਰੇ ਨਹੀਂ ਜਾਂਦੀ ਸੀ॥ ੨੬॥

ਸੁੰਦਰ ਚੰਚਲ ਬਲੀ ਸੁਰੰਗਨਿ। ਬਿਦਤਿ ਸਭਿਨਿ ਮਹੁਂ ਏਕ ਤੁਰੰਗਨਿ।
ਜਿਸ ਕੀ ਸਮਤਾ ਕਰਹਿ ਨ ਕੋਈ। ਸਤਿਗੁਰ ਹੇਤ ਰਖੀ ਤਿਨ ਸੋਈ ॥੨੭॥

ਉਨ੍ਹਾਂ ਦੀ ਇਕ ਸੁੰਦਰ, ਚੰਚਲ, ਬਲਵਾਨ, ਸ੍ਰੇਸ਼ਟ ਰੰਗ ਵਾਲੀ ਘੋੜੀ ਸਾਰਿਆਂ ਵਿਚ ਮਸ਼ਹੂਰ ਹੈ। ਜਿਸ ਦੀ ਬਰਾਬਰੀ ਕੋਈ ਘੋੜੀ ਵੀ ਨਹੀਂ ਕਰ ਸਕਦੀ, ਉਸ ਨੂੰ ਉਹ ਸਤਿਗੁਰੂ ਜੀ ਵਾਸਤੇ ਰੱਖ ਗਏ ਹਨ॥ ੨੭॥

ਸੂਖਮ ਬਸਤ੍ਰ ਮੋਲ ਬਹੁ ਕੇਰੇ। ਪਹਿਰਨਿ ਉਚਿਤ ਗੁਰੂ ਕੇ ਹੇਰੇ।
ਬ੍ਰਿੰਦ ਦਰਬ,ਇਹ ਵਸਤੂ ਤੀਨ। ਇਮਿ ਕ੍ਰਿਤਿ ਕਰਤਿ ਤਜਾਗ ਤਨ ਦੀਨ' ॥੨੮॥

ਬਹੁ-ਮੁਲੇ ਕੋਮਲ ਵਸਤਰ ਹਨ, ਜਿਹੜੇ ਉਸ ਗੁਰੂ ਜੀ ਯੋਗ ਪਹਿਨਣੇ ਉਚਿਤ ਸਮਝੇ ਹਨ। ਕੁਝ ਧਨ ਇਕੱਠਾ ਕਰਕੇ ਰਖਿਆ ਹੈ, ਇਹ ਤਿੰਨ ਵਸਤਾਂ ਸਾਡੇ ਪਾਸ ਛੱਡ ਗਏ ਹਨ, ਇਸ ਤਰ੍ਹਾਂ ਕਰਕੇ ਉਸ ਆਪਣਾ ਸਰੀਰ ਛੱਡ ਦਿੱਤਾ" ॥ ੨੮॥

ਸੁਨਿ ਕਰਿ ਬਸੇ ਜਾਮਨੀ ਤਹਾਂ। ਪਾਰੋ ਕੇ ਬਰਨਤਿ ਗੁਨ ਮਹਾਂ।

ਪ੍ਰਾਤਿ ਹੋਤਿ ਕਰਿਕੇ ਇਸ਼ਨਾਨਾ। ਬਿਦਾ ਹੋਇ ਕਰਿ ਕੀਨ ਪਯਾਨਾ॥੨੯॥

ਇਹ ਸੁਣ ਕੇ ਰਾਤ ਭਾਈ ਪਾਰੋ ਦੇ ਘਰ ਹੀ ਠਹਿਰ ਗਏ ਅਤੇ ਭਾਈ ਪਾਰੋ ਦੇ ਗੁਣਾਂ ਦਾ ਵਰਣਨ ਕਰਦੇ ਰਹੇ। ਜਦ ਸਵੇਰ ਹੋਈ ਤਾਂ ਸਭ ਨੇ ਇਸ਼ਨਾਨ ਕੀਤਾ ਤੇ ਵਿਦਾ ਹੋ ਕੇ ਗੋਇੰਦਵਾਲ ਵਲ ਚੱਲ ਪਏ॥ ੨੯॥

ਅਪਰ ਸਿੱਖਜ ਮਿਲਿ ਕੈ ਸਮੁਦਾਯਾ। ਗੁਰ ਸਮ ਪੂਜਨ ਕਰਿ ਮਨ ਭਾਯਾ।
ਜਥਾ ਸ਼ਕਤਿ ਦੇ ਭੇਟ ਸੁਹਾਏ। ਬਿਦਾ ਹੇਤੁ ਮਗ ਕੁਛ ਚਲਿ ਆਏ॥੩੦॥

ਹੋਰ ਸਿੱਖਾਂ ਨੇ ਇਕੱਠੇ ਹੋ ਕੇ, ਬਾਬੇ ਮੋਹਰੀ ਜੀ ਦੀ ਗੁਰੂ ਸਮਾਨ ਮਨ-ਭਾਉਂਦੀ ਪੂਜਾ ਕੀਤੀ। ਸਮਰੱਥਾ ਅਨੁਸਾਰ ਭੇਟਾਂ ਚੜ੍ਹਾਈਆਂ ਅਤੇ ਵਿਦਾ ਕਰਨ ਵਾਸਤੇ ਕਾਫੀ ਦੂਰ ਤਕ ਨਾਲ ਚਲ ਕੇ ਆਏ॥ ੩੦॥

ਆਇ ਮੋਹਰੀ ਪੁਰੀ ਪ੍ਰਵੇਸ਼ਾ। ਗੁਰ ਪਦ ਬੰਦੇ ਨੰਮ੍ਰਿ ਵਿਸ਼ੇਸ਼ਾ।
ਸਭਿ ਪਾਰੋ ਕੀ ਗਾਥ ਸੁਨਾਈ। ਧਨ,ਪਟ,ਬੜਵਾ,ਅੱਗ੍ਰ ਦਿਖਾਈ॥੩੧॥

ਜਦ ਬਾਬੇ ਮੋਹਰੀ ਜੀ ਨੇ ਆ ਕੇ ਨਗਰ ਵਿਚ ਪ੍ਰਵੇਸ਼ ਕੀਤਾ ਤਾਂ ਉਸ ਵਿਸ਼ੇਸ਼ ਤੌਰ ਤੇ ਸਨਿੰਮਰ ਹੋ ਕੇ ਗੁਰੂ ਜੀ ਦੇ ਚਰਨਾਂ 'ਤੇ ਬੰਦਨਾ ਕੀਤੀ। ਭਾਈ ਪਾਰੋ ਦੀ ਸਾਰੀ ਕਥਾ ਸੁਣਾਈ, ਧਨ, ਕੱਪੜੇ ਅਤੇ ਘੋੜੀ ਅਗੇ ਲਿਆ ਕੇ ਗੁਰੂ ਜੀ ਨੂੰ ਵਿਖਾਏ॥ ੩੧॥

ਪਿਖੀ ਉਪਾਇਨ ਪਾਰੋ ਕੀ ਜਬਿ। ਸਤਿਗੁਰ ਰਿਦੇ ਬਿਚਾਰ ਕਰਜੋ ਤਬਿ।
ਰਾਮਦਾਸ ਜਾਨਜੋ ਅਧਿਕਾਰੀ। ਵਸਤੂ ਦਈ ਸਉਂਪ ਕਰਿ ਸਾਰੀ॥੩੨॥

ਜਦ ਗੁਰੂ ਜੀ ਨੇ ਭਾਈ ਪਾਰੋ ਦੇ ਨਜ਼ਰਾਨੇ ਵੇਖੇ ਤਾਂ ਉਨ੍ਹਾਂ ਉਸ ਸਮੇਂ ਆਪਣੇ ਹਿਰਦੇ ਵਿਚ ਵਿਚਾਰ ਕੀਤੀ। ਸ੍ਰੀ ਰਾਮਦਾਸ ਨੂੰ ਉਨ੍ਹਾਂ ਹੱਕਦਾਰ ਜਾਣਿਆ, ਇਸ ਲਈ ਤਿੰਨੇ ਵਸਤਾਂ ਉਨ੍ਹਾਂ ਨੂੰ ਸੌਂਪ ਦਿੱਤੀਆਂ॥ ੩੨॥

ਪਰਮ ਪ੍ਰੇਮ ਤੇ ਕਹਜੋ ਗੁਸਾਈਂ। 'ਇਹ ਪਾਰੋ ਮਮ ਭੇਟ ਚੜ੍ਹਾਈ।
ਸੋ ਮੈਂ ਤੋਹਿ ਬਖਸ਼ ਕਰਿ ਦੀਨੀ। ਅੰਗੀਕਾਰ ਕਰਹੁ ਬਡਿ ਪੀਨੀ॥੩੩॥

ਪਰਮ ਪ੍ਰੇਮ ਨਾਲ ਗੁਰੂ ਜੀ ਨੇ ਫੁਰਮਾਇਆ, "ਇਹ ਵਸਤਾਂ ਭਾਈ ਪਾਰੋ ਨੇ ਮੈਨੂੰ ਭੇਟਾਂ ਕੀਤੀਆਂ ਸਨ, ਉਹ ਮੈਂ ਤੁਹਾਨੂੰ ਬਖਸ਼ ਦਿਤੀਆਂ ਹਨ, ਇਨ੍ਹਾਂ ਅਮੋਲਕ ਵਸਤਾਂ ਨੂੰ ਕਬੂਲ ਕਰੋ॥ ੩੩॥

ਚਪਲ ਤੁਰੰਗਨ ਅੰਗਨ ਸੁੰਦਰ। ਬਲੀ ਬਿਸਾਲ ਬ੍ਰਿੰਦ ਗੁਨ ਮੰਦਰ।
ਅਪਰ ਨ ਦੀਜਹਿ,ਆਪ ਅਰੂਢਹੁ। ਪਹਿਰਹੁ ਤਨ ਪਰ ਅੰਬਰ ਰੂਢਹੁ॥੩੪॥

ਚੰਚਲ ਘੋੜੀ, ਸੁੰਦਰ ਅੰਗਾਂ ਵਾਲੀ ਹੈ, ਬਹੁਤ ਬਲਵਾਨ ਅਤੇ ਗੁਣਾਂ ਦੇ ਸਮੂਹ ਦਾ ਘਰ ਹੈ, ਹੋਰ ਕਿਸੇ ਨੂੰ ਨਾ ਦੇਵੋ, ਇਸ ਤੇ ਆਪ ਅਸਵਾਰੀ ਕਰੋ, ਇਹ ਸੁੰਦਰ ਕਪੜੇ ਆਪਣੇ ਤਨ ਤੇ ਪਹਿਨੋ॥ ੩੪॥

ਖਰਚਹੁ ਦਰਬ ਚਾਹਿ ਹੁਇ ਜਿਸ ਮੈਂ। ਨਹਿਂ ਅਧਿਕਾਰ ਅਪਰ ਕੋ ਇਸ ਮੈਂ।
ਲੇ ਕਰਿ ਨੰਮ੍ਰਿ ਹੋਇ ਪਦ ਬੰਦੇ। ਗੁਰ ਪ੍ਰਸੰਨਤਾ ਜਾਨਿ ਅਨੰਦੇ॥੩੫॥

ਜਿਥੇ ਵੀ ਤੁਹਾਡਾ ਜੀਅ ਕਰੇ, ਇਹ ਧਨ ਖਰਚੋ, ਇਸ ਉੱਤੇ ਕਿਸੇ ਹੋਰ ਦਾ ਅਧਿਕਾਰ ਨਹੀਂ ਹੈ।" ਸ੍ਰੀ ਰਾਮਦਾਸ ਜੀ ਨੇ ਤਿੰਨ ਵਸਤਾਂ ਲੈ ਕੇ ਸਨਿੰਮਰ ਹੋ ਕੇ ਗੁਰੂ ਜੀ ਦੇ ਚਰਨਾਂ 'ਤੇ ਬੰਦਨਾ ਕੀਤੀ ਅਤੇ ਗੁਰੂ ਜੀ ਦੀ ਪ੍ਰਸੰਨਤਾ ਜਾਣ ਕੇ ਅਨੰਦਮਈ ਹੋ ਗਏ॥ ੩੫॥

ਦਿਨ ਪ੍ਰਭਿ ਹੋਵਤਿ ਅਤਿ ਅਨਕੂਲੇ। ਲਖਿ ਗੰਭੀਰ ਪ੍ਰੇਮ ਕੋ ਮੂਲੇ।
ਅਜਰ ਜਰਨ ਆਦਿਕ ਗੁਨ ਹੇਰੇ। ਸਹਤ ਨੰਮ੍ਰਤਾ ਸੇਵ ਘਨੇਰੇ॥੩੬॥

ਪ੍ਰੇਮ ਦੇ ਮੂਲ ਭਾਵ ਗੁਰੂ ਜੀ ਨੂੰ ਗੰਭੀਰ ਵੇਖਕੇ, ਪ੍ਰਭਿ ਦਿਨ ਅਤਿ ਆਗਿਆ ਅਨੁਸਾਰ ਹੋ ਰਹੇ ਸਨ। ਜਦ ਨਾ ਜਰੇ ਜਾਣ ਨੂੰ ਵੀ ਜਰਨ ਦੇ ਆਦਿ ਗੁਣ ਵੇਖੇ ਤਾਂ ਨਿੰਮ੍ਰਤਾ ਸਹਿਤ ਬਹੁਤ ਸੇਵਾ ਕਰਦੇ ਸਨ॥ ੩੬॥

ਬਖਸ਼ਹਿਂ ਬਖਸ਼ਸ਼ ਕਰਹਿਂ ਨਿਹਾਲ। ਸੰਗਤਿ ਰਹਹਿ ਸਦਾ ਅਲਬਾਲ।
ਚਹੈਂ ਕਾਮਨਾ ਪ੍ਰਾਪਤਿ ਹੋਵੈਂ। ਸਿਮਰਹਿਂ ਨਾਮ ਦਰਸ ਗੁਰ ਜੋਵੈਂ॥੩੭॥

ਗੁਰੂ ਜੀ ਬਖਸ਼ਸ਼ਾਂ ਬਖਸ਼ ਕੇ ਨਿਹਾਲ ਕਰ ਰਹੇ ਸਨ ਅਤੇ ਸੰਗਤ ਸਦਾ ਚਾਰ ਚੁਫੇਰੇ ਰਹਿੰਦੀ ਸੀ। ਸਿੱਖ ਜਿਹੜੀ ਵੀ ਕਾਮਨਾ ਕਰਦੇ ਸਨ, ਪੂਰੀ ਹੁੰਦੀ ਸੀ। ਗੁਰੂ ਜੀ ਦੇ ਦਰਸ਼ਨ ਕਰਕੇ ਉਹ ਨਾਮ ਦਾ ਸਿਮਰਨ ਕਰਦੇ ਹਨ॥ ੩੭॥

ਭੀਰ ਰਹੈ ਬਹੁ ਗੋਇੰਦਵਾਲ। ਚਹਤਿ ਮੁਕਤਿ ਕੋ ਤਜਿ ਜੰਜਾਲ।
ਜਿਸ ਪਰ ਕ੍ਰਿਪਾ ਦ੍ਰਿਸ਼ਟਿ ਪਰਿ ਜਾਵਹਿ। ਸੋ ਜਨ ਚਾਰ ਪਦਾਰਥ ਪਾਵਹਿ॥੩੮॥

ਗੋਇੰਦਵਾਲ ਵਿਚ ਬਹੁਤ ਭੀੜ ਰਹਿੰਦੀ ਸੀ, ਸਾਰੇ ਸੰਸਾਰਿਕ ਜੰਜਾਲਾਂ ਨੂੰ ਛੱਡ ਕੇ ਮੁਕਤੀ ਪ੍ਰਾਪਤ ਕਰਨਾ ਚਾਹੁੰਦੇ ਸਨ। ਜਿਸ ਉਤੇ ਗੁਰੂ ਜੀ ਦੀ ਕਿਰਪਾ-ਦ੍ਰਿਸ਼ਟੀ ਪੈ ਜਾਂਦੀ ਸੀ, ਉਹ ਮਨੁੱਖ ਚਾਰ ਪਦਾਰਥ (ਧਰਮ, ਧਨ-ਦੌਲਤ, ਕਾਮਯਾਬੀ ਅਤੇ ਮੋਖ) ਪਾ ਲੈਂਦਾ ਸੀ॥ ੩੮॥

ਇਕ ਦਿਨ ਸਖਾ ਬੰਧੁ ਜਨ ਮਾਂਹੀ। ਹੁਤੋ ਮੋਹਰੀ ਬਾਤਨ ਪ੍ਰਾਹੀ।
ਬਿਵਹਾਰਨ ਕੀ ਚਰਚਾ ਕਰੈਂ। ਰੀਤਿ ਅਨੇਕ ਬੋਲਬੋ ਧਰੈਂ॥ ੩੯॥

ਇਕ ਦਿਨ ਆਪਣੇ ਯਾਰ ਦੋਸਤਾਂ ਅਤੇ ਸਕੇ ਸੰਬੰਧੀਆਂ ਵਿਚ ਬਾਬਾ ਮੋਹਰੀ ਜੀ ਗੱਲਾਂ ਕਰ ਰਹੇ ਸਨ। ਆਮ ਕਾਰਾਂ-ਵਿਹਾਰਾਂ ਦੀ ਚਰਚਾ ਕਰ ਰਹੇ ਸਨ, ਅਨੇਕ ਰੀਤੀਆਂ ਦੀਆਂ ਗੱਲਾਂ ਕਰ ਰਹੇ ਸਨ॥ ੩੯॥

ਤਹਾਂ ਮੋਹਰੀ ਬਾਤ ਉਚਾਰੀ। 'ਜਬਿ ਕੀ ਹਮਨੇ ਸੁਰਤਿ ਸੰਭਾਰੀ।
ਲਾਖ ਟਕਾ ਇਕ ਥਾਨ ਅਸ਼ੇਖਾ। ਅਬਿ ਲੌ ਨਹੀ ਬਿਲੋਚਨ ਦੇਖਾ॥੪੦॥

ਓਥੇ ਬਾਬੇ ਮੋਹਰੀ ਨੇ ਇਹ ਗੱਲ ਕੀਤੀ, "ਜਦ ਦੀ ਮੈਂ ਸੁਰਤ ਸੰਭਾਲੀ ਹੈ, ਲੱਖ ਟਕਾ ਇਕ ਥਾਂ ਇਕੱਠਾ ਮੈਂ ਹੁਣ ਤਕ ਆਪਣੀਆਂ ਅੱਖਾਂ ਨਾਲ ਨਹੀਂ ਵੇਖਿਆ ਹੈ॥ ੪੦॥

ਨਹਿਂ ਭਾਵਹਿ ਸਤਿਗੁਰ ਕੋ ਮਾਯਾ। ਕਰਹਿਂ ਹਟਾਵਨ ਹ੍ਵੈ ਜਹਿਂ ਦਾਯਾ॥
ਚਾਹਤਿ ਪਿਤਾ ਗੁਰੂ ਜਿਸ ਨਾਂਹੀ। ਸੋ ਕਿਸ ਰੀਤਿ ਆਇ ਹਮ ਪਾਹੀ॥੪੧॥

ਸਤਿਗੁਰੂ ਜੀ ਨੂੰ ਮਾਇਆ ਚੰਗੀ ਨਹੀਂ ਲਗਦੀ ਹੈ, ਜੇ ਕੋਈ ਮਾਇਆ ਦੇ ਵੀ ਦੇਵੇ ਤਾਂ ਉਹ ਮੋੜ ਦਿੰਦੇ ਹਨ। ਜਿਸ ਨੂੰ ਸਾਡੇ ਪਿਤਾ ਗੁਰੂ ਜੀ ਨਹੀਂ ਚਾਹੁੰਦੇ ਹਨ, ਉਹ ਮਾਇਆ ਸਾਡੇ ਪਾਸ ਕਿਸ ਰੀਤੀ ਨਾਲ ਆ ਸਕਦੀ ਹੈ?॥ ੪੧॥

ਤਿਨ ਕੋ ਦਿਯੋ ਪਦਾਰਥ ਆਵਹਿ। ਹੋਇ ਜਿ ਨਹੀਂ ਕਹਾਂ ਕਰ ਪਾਵਹਿਂ'।
ਅੰਤਰਜਾਮੀ ਗੁਰ ਸਭਿ ਜਾਨੀ। ਨਰਨ ਬਿਖੈ ਜਿਮ ਪੁੱਤ੍ਰ ਬਖਾਨੀ॥੪੨॥

ਉਨ੍ਹਾਂ ਨੂੰ ਦਿੱਤਾ ਪਦਾਰਥ ਹੀ ਸਾਡੇ ਪਾਸ ਆਉਂਦਾ ਹੈ, ਜੇ ਪਦਾਰਥ ਆਵੇ ਨਹੀਂ, ਤਾਂ ਕਿਥੋਂ ਪਾ ਲਵਾਂਗੇ।" ਅੰਤਰਜਾਮੀ ਗੁਰੂ ਜੀ ਨੇ ਆਪਣੇ ਪੁੱਤਰ ਦੀ ਕਹੀ ਹੋਈ ਗੱਲ ਸਾਰੀ ਜਾਣ ਲਈ, ਜਿਹੜੀ ਉਨ੍ਹਾਂ ਮਨੁੱਖਾਂ ਦੇ ਵਿਚ ਕਹੀ ਸੀ॥ ੪੨॥

ਚਿਤਵਤਿ ਚਿਤ 'ਸੁਤ ਸ਼ੰਕਾ ਹਰਨੀ। ਦੋਸ਼ ਦਿਖਾਵੌਂ ਜਸ ਧਨ ਕਰਨੀ'।
ਅਗਲੇ ਦਿਵਸ ਗੁਰੂ ਫੁਰਮਾਇਵ। "ਸੰਗਤਿ ਮਹਿਂ ਜੇਤਿਕ ਸਿਖ ਆਇਵ॥੪੩॥

ਉਨ੍ਹਾਂ ਆਪਣੇ ਚਿੱਤ ਵਿਚ ਵਿਚਾਰ ਕੀਤੀ, ਪੁੱਤਰ ਦਾ ਸ਼ੰਕਾ ਦੂਰ ਕਰਦਾ ਹਾਂ, ਧਨ ਦੇ ਇਕੱਤਰ ਕਰਨ ਵਿਚ ਜੋ

ਦੋਸ਼ ਹੁੰਦਾ ਹੈ, ਉਹ ਵਿਖਾਉਂਦਾ ਹਾਂ'। ਅਗਲੇ ਦਿਨ ਸੰਗਤ ਵਿਚ ਫੁਰਮਾਇਆ, "ਸੰਗਤ ਵਿਚ ਜਿੰਨੇ ਵੀ ਸਿੱਖ ਆਉਂਦੇ ਹਨ॥ ੪੩॥

ਜਬਿ ਪਹੁੰਚਹਿਂ ਪਰਸਨ ਕਹੁ ਹਮੈਂ। ਪੈਸੇ ਪੰਚ ਲਜਾਇਂ ਤਿਹ ਸਮੈ।
ਧਰਿ ਧਰਿ ਆਗੈ ਬੰਦਨ ਕਰੈਂ। ਇਮਿ ਗੁਰ ਆਗਜਾ ਸਿਰ ਪਰ ਧਰੈਂ" ॥੪੪॥

ਜਦ ਉਹ ਸਾਨੂੰ ਭੇਟਾ ਅਰਪਣ ਕਰਨ ਵਾਸਤੇ ਆਉਣ ਤਾਂ ਉਸ ਸਮੇਂ ਪੰਜ ਪੈਸੇ ਲੈ ਕੇ ਆਉਣ, ਅੱਗੇ ਧਰ ਧਰ ਕੇ ਬੰਦਨਾ ਕਰਨ, ਇਸ ਤਰ੍ਹਾਂ ਆਪਣੇ ਗੁਰੂ ਦੀ ਆਗਿਆ ਸਿਰ ਤੇ ਧਾਰਨ ਕਰਨ"॥ ੪੪॥

ਸਗਰੇ ਨਗਰ ਸੰਗਤਾਂ ਜੇਈ। ਗੁਰ ਆਇਸੁ ਸੁਨਿ ਸੁਨਿ ਕਰਿ ਤੇਈ।
ਹੋਤਿ ਪ੍ਰਾਤਿ ਕੇ ਸਤਿਗੁਰ ਬੈਸੇ। ਆਵਹਿਂ ਸਿੱਖ ਭੇਟ ਲੇ ਪੈਸੇ॥ ੪੫॥

ਸਾਰੇ ਨਗਰ ਦੀ ਜਿੰਨੀ ਵੀ ਸੰਗਤ ਸੀ, ਉਹ ਗੁਰੂ ਜੀ ਦੀ ਆਗਿਆ ਸੁਣ ਸੁਣ ਕੇ ਸਵੇਰ ਹੋਣ ਤੇ ਹੀ ਜਿਥੇ ਗੁਰੂ ਜੀ ਬੈਠੇ ਸਨ, ਉਥੇ ਸਿੱਖ ਪੰਜ-ਪੰਜ ਪੈਸੇ ਲਿਆਉਣ ਲੱਗੇ॥ ੪੫॥

ਧਰਿ ਧਰਿ ਆਗੈ ਬੰਦਨ ਠਾਨਹਿਂ। ਦਰਸਹਿਂ ਸਤਿਗੁਰ ਪ੍ਰੇਮ ਮਹਾਂਨਹਿਂ।
ਏਕ ਜਾਮ ਲੌ ਸ੍ਰੀ ਪ੍ਰਭੁ ਬੈਸੇ। ਲਗਜੋ ਢੇਰ ਆਏ ਬਹੁ ਪੈਸੇ॥ ੪੬॥

ਗੁਰੂ ਜੀ ਦੇ ਅੱਗੇ ਧਰ-ਧਰ ਕੇ ਬੰਦਨਾ ਕਰਦੇ ਸਨ ਅਤੇ ਗੁਰੂ ਜੀ ਦੇ ਮਹਾਨ ਪ੍ਰੇਮ ਨਾਲ ਦਰਸ਼ਨ ਕਰਦੇ ਸਨ, ਜਦ ਗੁਰੂ ਜੀ ਇਕ ਪਹਿਰ ਉਥੇ ਬੈਠੇ ਤਾਂ ਬਹੁਤ ਪੈਸੇ ਆਏ ਤੇ ਇਕ ਵੱਡਾ ਢੇਰ ਲੱਗ ਗਿਆ॥ ੪੬॥

ਪੁੱਤ੍ਰ ਮੋਹਰੀ ਕੋ ਬੁਲਵਾਇਵ। ਢਿਗ ਬਿਠਾਇ ਕਰਿ ਪੁਨ ਸਮਝਾਇਵ।
'ਇਨ ਕੋ ਗਿਨ ਕਰਿ ਲੇਹੁ ਸੰਭਾਰੀ। ਖਰਚਹੁ ਜਿਹਠਾਂ ਚਾਹਿ ਤੁਮਾਰੀ' ॥੪੭॥

ਫਿਰ ਆਪਣੇ ਪੁੱਤਰ ਮੋਹਰੀ ਨੂੰ ਬੁਲਾਇਆ, ਆਪਣੇ ਪਾਸ ਬਿਠਾ ਕੇ ਸਮਝਾਇਆ, "ਇਨ੍ਹਾਂ ਨੂੰ ਗਿਣ ਕੇ ਸੰਭਾਲ ਲਵੋ ਅਤੇ ਜਿਥੇ ਵੀ ਤੁਹਾਡੀ ਮਰਜ਼ੀ ਹੈ, ਖਰਚ ਕਰੋ"॥ ੪੭॥

ਮਾਨਿ ਬਾਕ ਤਬਿ ਗਿਨਿਬੇ ਲਾਗਾ। ਭਏ ਬ੍ਰਿੰਦ ਦੇਖਤਿ ਅਨੁਰਾਗਾ।
ਸੰਖਜਾ ਕਰਿ ਕਰਿ ਭੇ ਕਰ ਕਾਰੇ। ਬਹੁਤ ਪਖਾਰੇ ਬਿਨ ਨ ਉਤਾਰੇ॥੪੮॥

ਗੁਰੂ ਜੀ ਦੇ ਬਚਨ ਮੰਨ ਕੇ, ਬਾਬਾ ਮੋਹਰੀ ਜੀ ਪੈਸਿਆਂ ਨੂੰ ਗਿਣਨ ਲੱਗਾ, ਵੱਡਾ ਢੇਰ ਵੇਖ ਕੇ ਬੜਾ ਪ੍ਰਸੰਨ ਹੋਇਆ। ਗਿਣਤੀ ਕਰ ਕਰ ਕੇ ਹੱਥ ਕਾਲੇ ਹੋ ਗਏ, ਬਹੁਤ ਵਾਰ ਧੋਤੇ, ਪਰ ਕਾਲਖ ਨਾ ਉੱਤਰੀ॥ ੪੮॥

ਤਬਿ ਸ੍ਰੀ ਅਮਰਦਾਸ ਬਚ ਕਹਜੋ। 'ਧਨ ਕੋ ਤੁਮ ਸੁਭਾਵ ਭੀ ਲਹਜੋ।
ਜਿਸ ਤੇ ਛੁਵਤਿ ਭਏ ਕਰ ਕਾਰੇ। ਮਨ ਕਾਰੋ ਹੁਇ ਲਗ ਬਿਵਹਾਰੇ॥੪੯॥

ਤਦ ਸ੍ਰੀ ਗੁਰੂ ਅਮਰਦਾਸ ਜੀ ਨੇ ਬਚਨ ਕੀਤਾ, "ਧਨ ਦਾ ਤੂੰ ਸੁਭਾਅ ਵੇਖ ਲਿਆ ਹੈ, ਜਿਸ ਨੂੰ ਇਹ ਛੂੰਹਦਾ ਹੈ, ਕਾਲਾ ਕਰ ਦਿੰਦਾ ਹੈ; ਫਿਰ ਮਨ ਕਾਲਾ ਹੋ ਕੇ ਭੈੜਾ ਵਿਹਾਰ ਕਰਦਾ ਹੈ॥ ੪੯॥

ਜੇ ਸੰਚਿਤਿ ਕਰਿ ਰਖੀਅਤਿ ਭੌਨ। ਕਹੋ ਹਵਾਲ ਹੋਇ ਪੁਨ ਕੌਨ।
ਚਿਤਵਨਿ ਤੇ ਅੰਤਰ ਹੁਇ ਕਾਰਾ। ਅੰਤ ਗਮਨ ਨਹਿਂ ਸੰਗ ਸਿਧਾਰਾ॥੫੦॥

ਜੇ ਧਨ ਇਕੱਠਾ ਕਰਕੇ ਘਰ ਵਿਚ ਰਖਿਆ ਜਾਵੇ, ਫਿਰ ਦੱਸੋ ਕੀ ਹਾਲ ਹੋਵੇਗਾ? ਇਸ ਬਾਰੇ ਵਿਚਾਰ ਕਰਨ ਨਾਲ ਅੰਤਰੀਵ ਹਿਰਦਾ ਕਾਲਾ ਹੋ ਜਾਂਦਾ ਹੈ ਅਤੇ ਅੰਤ ਸਮੇਂ ਇਹ ਨਾਲ ਵੀ ਨਹੀਂ ਜਾਂਦਾ ਹੈ॥ ੫੦॥

ਪ੍ਰਥਮਹਿਂ ਸੰਚਨ ਅਘ ਕਰਿ ਹੋਇ। ਜਤਨ ਅਨੇਕਨ ਤੇ ਅਵਲੋਇ।

ਪੁਨ ਰਾਖਨ ਮਹਿਂ ਤ੍ਰਾਸ ਮਹਾਨਾ। ਤਸਕਰ ਨ੍ਰਿਪ ਆਦਿਕ ਬਲਵਾਨਾ॥੫੧॥

ਪਹਿਲੇ ਧਨ ਇਕੱਠਾ ਕਰਨ ਸਮੇਂ ਹੱਥਾਂ ਨੂੰ ਪਾਪ ਲਗਦਾ ਹੈ, ਕਿਉਂਕਿ ਇਹ ਅਨੇਕ ਪ੍ਰਕਾਰ ਦੇ ਯੋਗ-ਅਯੋਗ ਯਤਨਾਂ ਨਾਲ ਇਕੱਠਾ ਕੀਤਾ ਜਾਂਦਾ ਹੈ, ਫਿਰ ਧਨ ਨੂੰ ਘਰ ਰੱਖਣ ਵਿਚ ਵੀ ਮਹਾਨ ਖਤਰਾ ਹੈ, ਚੋਰ, ਰਾਜੇ ਆਦਿ ਬਹੁਤ ਬਲਵਾਨ ਹਨ॥ ੫੧॥

ਜਾਇ ਤ ਪ੍ਰਾਨ ਸਮੇਤ ਦੁਖਾਰੇ। ਭਗਤਿ ਵਿਰੋਧੀ, ਬਿਘਨ ਪਸਾਰੇ।
ਇਸ ਕੋ ਤਜਾਗ ਅਧਿਕ ਸੁਖਦਾਈ। ਹਰਿ ਸਿਮਰਨ ਸੰਚਹੁ ਸਮੁਦਾਈ॥੫੨॥

ਜੇ ਧਨ ਚਲੇ ਜਾਂਦਾ ਹੈ ਤਾਂ ਮਨੁੱਖ ਪ੍ਰਾਨਾਂ ਸਮੇਤ ਦੁੱਖੀ ਹੋ ਜਾਂਦਾ ਹੈ। ਧਨ ਭਗਤੀ ਦਾ ਵਿਰੋਧੀ ਹੈ ਅਤੇ ਵਿਘਨਾਂ ਵਿਚ ਵਾਧਾ ਕਰਦਾ ਹੈ। ਇਸ ਨੂੰ ਤਿਆਗ ਕੇ ਹੀ ਸੁੱਖ ਪ੍ਰਾਪਤ ਹੁੰਦਾ ਹੈ। ਹਰੀ ਦੇ ਸਿਮਰਨ ਦੇ ਸਮੂਹ ਨੂੰ ਇਕੱਠਾ ਕਰੋ॥ ੫੨॥

ਇਹ ਧਨ ਸਭਿ ਕੋ ਸਾਰ ਪਛਾਨਹੁਂ। ਕਿਤਹੂੰ ਤੇ ਜਿਸ ਤ੍ਰਾਸ ਨ ਠਾਨਹੁਂ।
ਸੁਨਹੁਂ ਪੁੱਤ੍ਰ ਇਸ ਮਹਿਂ ਦੁਖ ਘਨੇ। ਮਹਾਂ ਬਲੀ ਸਭਿ ਜਗ ਮਹਿਂ ਹਨੇ॥੫੩॥

ਇਸ ਹਰੀ ਧਨ ਨੂੰ ਸਭ ਦੀ ਸਾਰ ਪਛਾਣੋ, ਜਿਸ ਨੂੰ ਕਿਸੇ ਪਾਸ ਤੋਂ ਵੀ ਕੋਈ ਖਤਰਾ ਨਹੀਂ ਹੈ। ਹੇ ਪੁੱਤਰ ਸੁਣੋ ! ਧਨ ਇਕੱਠਾ ਕਰਨ ਨਾਲ ਦੁਖ ਵਧ ਜਾਂਦੇ ਹਨ, ਇਸ ਮਹਾਂਬਲੀ ਧਨ ਨੇ ਸਾਰੇ ਜੱਗ ਨੂੰ ਤਬਾਹ ਕਰ ਦਿੱਤਾ ਹੈ॥ ੫੩॥

ਹਰਿ ਸਿਮਰਨ ਧਨ ਤੇ ਸੁਖ ਪਾਵੈ। ਜਨਮ ਮਰਨ ਦਾਰਿਦ ਬਿਨਸਾਵੈ'।
ਸੁਨੀ ਮੋਹਰੀ ਨੈ ਪਿਤ ਬਾਨੀ। ਉਰ ਬਿਚਾਰ ਕਰਿ ਸਾਚੀ ਮਾਨੀ॥੫੪॥

ਹਰੀ-ਸਿਮਰਨ ਦੇ ਧਨ ਨਾਲ ਮਨੁੱਖ ਸੁਖ ਪਾਉਂਦਾ ਹੈ, ਜਨਮ-ਮਰਨ ਦਾ ਦਲਿਦਰ ਦੂਰ ਹੋ ਜਾਂਦਾ ਹੈ''। ਜਦ ਬਾਬੇ ਮੋਹਰੀ ਨੇ ਆਪਣੇ ਪਿਤਾ ਜੀ ਦੇ ਬਚਨ ਸੁਣੇ ਤਾਂ ਹਿਰਦੇ ਵਿਚ ਵਿਚਾਰ ਕੇ ਉਨ੍ਹਾਂ ਗੱਲਾਂ ਨੂੰ ਸੱਚਾ ਜਾਣਿਆ॥ ੫੪॥

ਬਹੁਰੋ ਜੀਵਤਿ ਜਬ ਲਗਿ ਰਹਜੋ। ਕਬਹੂਂ ਨ ਧਨ ਕੌ ਮਨ ਤੇ ਕਹਜੋ।
ਨੀਕੀ ਪਿਤ ਕੀ ਬਾਤ ਬਿਚਾਰੀ। ਬਿਮਲ ਬੁਧਿ ਪ੍ਰਾਪਤਿ ਸੁਖ ਭਾਰੀ॥੫੫॥

ਬਾਅਦ ਵਿਚ ਜਦ ਤਕ ਜੀਵਤ ਰਿਹਾ, ਕਦੀ ਵੀ ਧਨ ਇਕੱਠਾ ਕਰਨ ਬਾਰੇ ਆਪਣੇ ਮਨ ਨੂੰ ਨਹੀਂ ਕਿਹਾ। ਆਪਣੇ ਪਿਤਾ ਜੀ ਦੀ ਗੱਲ ਨੂੰ ਚੰਗਾ ਜਾਣਿਆ ਅਤੇ ਨਿਰਮਲ ਬੁਧੀ ਪ੍ਰਾਪਤ ਹੋਣ ਤੇ ਭਾਰੀ ਸੁਖ ਪਾਇਆ॥ ੫੫॥

*ਪਹਿਲੀ ਰਾਸ ਦਾ ਛਿਆਠਵਾਂ ਅਧਿਆਇ ਸਮਾਪਤ ਹੋਇਆ॥ ੬੬॥*

## ਅਧਿਆਇ ਸਤਾਹਠਵਾਂ

*ਸ੍ਰੀ ਰਾਮਦਾਸ ਜੀ ਨੂੰ ਉਮਰ ਤੇ ਗੁਰਤਾ ਬਖਸ਼ਣੀ*

ਦੋਹਰਾ-ਬਾਵਨ ਚੰਦਨ ਸਤਿਗੁਰੂ ਹੋਵਹਿਂ ਜਿਨ ਬਨ ਦੇਸ਼।
ਮੱਲਜ ਕਰਤਿ ਤਰੁਵਰੁਨ ਕੋ ਤਿਉਂ ਨਰ ਭਗਤਿ ਅਸ਼ੇਸ਼॥ ੧॥

ਜਿਨ੍ਹਾਂ ਜੰਗਲਾਂ ਅਤੇ ਦੇਸ਼ਾਂ ਵਿਚ ਬਾਵਨ-ਚੰਦਨ ਰੂਪੀ ਸਤਿਗੁਰੂ ਹੋਣ; ਜਿਵੇਂ ਬਾਵਨ-ਚੰਦਨ ਸਾਰੇ ਬ੍ਰਿੱਛਾਂ ਨੂੰ ਚੰਦਨ ਬਣਾ ਦਿੰਦਾ ਹੈ, ਇਸ ਤਰ੍ਹਾਂ ਸਤਿਗੁਰੂ ਜੀ ਸਾਰੇ ਮਨੁੱਖਾਂ ਨੂੰ ਆਪਣੇ ਵਰਗੇ ਭਗਤ ਬਣਾ ਦਿੰਦੇ ਹਨ॥ ੧॥

ਚੌਪਈ- ਗੋਇੰਦਵਾਲ ਬਸੇ ਇਕ ਥਾਨ। ਸਕਲ ਦੇਸ਼ ਭੀ ਭਗਤਿ ਮਹਾਨ।
ਜਹਿਂ ਕਹਿਂ ਤੇ ਸੁਨਿ ਕਰਿ ਜੱਗਜਾਸੀ। ਆਨੰਦ ਧਾਰਿ ਬਸਹਿਂ ਗੁਰ ਪਾਸੀ ॥੨॥

ਗੋਇੰਦਵਾਲ ਇਕ ਥਾਂ ਵਸਦਾ ਹੈ, ਪਰ ਸਾਰੇ ਦੇਸ਼ ਵਿਚ ਮਹਾਨ ਭਗਤੀ ਪ੍ਰਗਟ ਹੋਈ ਹੈ। ਜਿਥੋਂ-ਕਿਥੋਂ ਜਗਿਆਸੂ ਸੁਣ ਕੇ ਆਨੰਦ ਧਾਰ ਕੇ ਗੁਰੂ ਜੀ ਦੇ ਪਾਸ ਆ ਕੇ ਵੱਸਦੇ ਹਨ॥ ੨॥

ਚਾਰ ਪਦਾਰਥ ਠਾਂਢੇ ਦ੍ਵਾਰੇ। ਦੇਤਿ ਜਨਨਿ ਕੋ ਖੁਲੇ ਭੰਡਾਰੇ।
ਜਿਮ ਚਿਤ ਚਿਤਵਹਿਂ ਗੁਰੂ ਕ੍ਰਿਪਾਲ। ਸੋ ਬਿਧਿ ਬਨਹਿ ਆਨ ਤਤਕਾਲ ॥੩॥

ਚਾਰ ਪਦਾਰਥ (ਧਰਮ, ਧਨ-ਦੌਲਤ, ਕਾਮਯਾਬੀ ਅਤੇ ਮੁਕਤੀ) ਹਰ ਵੇਲੇ ਦਵਾਰੇ ਖੜੇ ਰਹਿੰਦੇ ਹਨ, ਲੋਕਾਂ ਨੂੰ ਖੁਲ੍ਹੇ ਭੰਡਾਰੇ ਦੇ ਰਹੇ ਹਨ, ਜਿਵੇਂ ਵੀ ਗੁਰੂ ਜੀ ਚਿੱਤ ਵਿਚ ਵਿਚਾਰ ਕਰਦੇ ਹਨ, ਉਸ ਤਰ੍ਹਾਂ ਹੀ ਫੌਰਨ ਬਣ ਜਾਂਦਾ ਹੈ॥ ੩॥

ਇਕ ਦਿਨ ਮੱਜਨ ਕਰਿ ਗੁਰ ਥਿਰੇ। ਭਾਨੀ ਆਇ ਦਰਸ ਕੋ ਕਰੇ।
ਪਿਖਿ ਤਨੁਜਾ ਪਰ ਪਰਮ ਕ੍ਰਿਪਾਲ। ਸ੍ਰੀ ਮੁਖ ਤੇ ਬੋਲੇ ਤਿਸ ਕਾਲ ॥੪॥

ਇਕ ਦਿਨ ਇਸ਼ਨਾਨ ਕਰਕੇ ਗੁਰੂ ਜੀ ਅਡੋਲ ਬੈਠੇ ਸਨ, ਬੀਬੀ ਭਾਨੀ ਜੀ ਦਰਸ਼ਨ ਕਰਨ ਵਾਸਤੇ ਆਈ। ਆਪਣੀ ਪੁੱਤਰੀ ਨੂੰ ਵੇਖ ਕੇ ਪਰਮ ਕ੍ਰਿਪਾਲੂ ਗੁਰੂ ਜੀ ਉਸ ਸਮੇਂ ਆਪਣੇ ਮੁਖ ਤੋਂ ਬੋਲੇ॥ ੪॥

'ਰਾਮਦਾਸ ਅਬਿ ਤਨ ਪਰਹਰੈ। ਕਹੁ ਪੁੱਤ੍ਰੀ ਕਜਾ ਤਬਿ ਤੂੰ ਕਰੈਂ?।
ਛਿਨਭੰਗਰ ਸਭਿ ਅਹੈਂ ਸਰੀਰ। ਬਿਨਸਤਿ ਤੁਰਤ ਨ ਕਰਿਹੀ ਧੀਰ' ॥੫॥

"ਸ੍ਰੀ ਰਾਮਦਾਸ ਹੁਣ ਸਰੀਰ ਛੱਡ ਜਾਣਗੇ, ਇਹ ਦੱਸ ਪੁੱਤਰੀ ਤਦ ਤੂੰ ਕੀ ਕਰੇਂਗੀ ? ਛਿਨ ਵਿਚ ਨਾਸ਼ ਹੋ ਜਾਣ ਵਾਲੇ ਸਰੀਰ ਤੁਰੰਤ ਚਲੇ ਜਾਂਦੇ ਹਨ ਤੇ ਠਹਿਰਦੇ ਨਹੀਂ ਹਨ"॥ ੫॥

ਭਾਨੀ ਮਹਾਂ ਚਤੁਰ ਸਭਿ ਜਾਨੀ। 'ਹੋਤਿ ਨ ਕਬਹੂੰ ਕੂਰ ਪਿਤ ਬਾਨੀ'।
ਦ੍ਰਿੜ੍ਹ ਨਿਸ਼ਚੈ ਧਰਿ ਇਸੀ ਪ੍ਰਕਾਰੀ। ਕਰਤਿ ਸ਼ੀਘ੍ਰ ਨਕ ਨਾਥ ਉਤਾਰੀ ॥੬॥

ਚਤੁਰ ਬੀਬੀ ਭਾਨੀ ਸਭ ਕੁਝ ਜਾਣ ਗਈ, "ਪਿਤਾ ਜੀ ਦੀ ਕਹੀ ਗੱਲ ਕਦੇ ਵੀ ਝੂਠੀ ਨਹੀਂ ਹੋ ਸਕਦੀ।" ਹਿਰਦੇ ਵਿਚ ਦ੍ਰਿੜ੍ਹ ਨਿਸ਼ਚਾ ਕਰਕੇ ਸ਼ੀਘਰ ਇਸ ਪ੍ਰਕਾਰ ਕੀਤਾ ਕਿ ਨੱਕ ਦੀ ਨੱਥ ਲਾਹ ਦਿੱਤੀ॥ ੬॥

ਸ੍ਰੀ ਗੁਰ ਪਿਤ ਕੇ ਧਰੀ ਅਗਾਰੀ। ਹਾਥ ਜੋਰਿ ਮੁਖ ਬਿਨੈ ਉਚਾਰੀ।
'ਪ੍ਰਭੂ ਜੀ ਅਪਰਕਾਰ ਕਜਾ ਕਰਿਹੌਂ। ਜੇ ਬਿਧਵਾ ਕੇ ਧਰਮ,ਸੁ ਧਰਿਹੌਂ ॥੭॥

ਸ੍ਰੀ ਗੁਰੂ ਪਿਤਾ ਜੀ ਦੇ ਅੱਗੇ ਧਰ ਦਿੱਤੀ ਅਤੇ ਹੱਥ ਜੋੜ ਕੇ ਬੇਨਤੀ ਕੀਤੀ, "ਪਿਤਾ ਜੀ ਹੋਰ ਕਾਰ ਕੀ ਕਰਾਂਗੀ, ਜੋ ਵਿਧਵਾ ਦਾ ਧਰਮ ਹੈ ਸੋ ਧਾਰਨ ਕਰਾਂਗੀ॥ ੭॥

ਕਿਧੌਂ ਚਿਤਾ ਕੇ ਊਪਰ ਚਰਿ ਹੌਂ। ਜਰ ਕਰਿ ਪਤਿ ਕੇ ਸੰਗਿ ਸਿਧਰਿਹੌਂ।
ਜੋ ਤੁਮ ਆਗਜਾ ਹੋਇ ਸੁ ਕਰਿ ਹੌਂ। ਨਿਸ਼ਚੈ ਮਰੌਂ ਸੁ ਰਿਦੈ ਬਿਚਰਿਹੌਂ' ॥੮॥

ਜਾਂ ਚਿਤਾ ਦੇ ਉਤੇ ਚੜ੍ਹ ਜਾਵਾਂਗੀ, ਸੜ ਕੇ ਪਤੀ ਦੇ ਨਾਲ ਤੁਰ ਜਾਵਾਂਗੀ। ਜੋ ਵੀ ਤੁਸੀਂ ਆਗਿਆ ਕਰੋਗੇ, ਉਹੀ ਕਰਾਂਗੀ, ਨਿਸਚਿਤ ਰੂਪ ਵਿਚ ਮਰ ਜਾਵਾਂਗੀ, ਸੋ ਹਿਰਦੇ ਵਿਚ ਵਿਚਾਰਿਆ ਹੈ"॥ ੮॥

ਸੁਨਿ ਸ੍ਰੀ ਸਤਿਗੁਰ ਬਾਕ ਬਖਾਨੇ। "ਹੇ ਪੁੱਤ੍ਰੀ ਸੁਨਿ ਸੁਮਤਿ ਮਹਾਂਨੇ।
ਤਨ ਕੋ ਰਾਖ ਭਜੋ ਜਗਦੀਸ। ਅਬਿ ਮੈਂ ਕਰਿਹੌਂ ਤੁਮ ਬਖ਼ਸ਼ੀਸ਼॥ ੯॥

ਇਸ ਸੁਣ ਕੇ ਸਤਿਗੁਰੂ ਜੀ ਨੇ ਬਚਨ ਕਹੇ, "ਹੇ ਪੁੱਤਰੀ! ਸੁਣੋ, ਤੂੰ ਮਹਾਨ ਸ੍ਰੇਸ਼ਟ ਮੱਤ ਵਾਲੀ ਹੈਂ। ਸਰੀਰ ਨੂੰ ਰੱਖ ਕੇ, ਪ੍ਰਭੂ ਦਾ ਸਿਮਰਨ ਕਰੋ, ਹੁਣ ਮੈਂ ਤੈਨੂੰ ਬਖਸ਼ਿਸ਼ ਕਰਦਾ ਹਾਂ॥ ੯॥

**ਰਾਮਦਾਸ ਕੀ ਬਯ ਅਬਿ ਨਾਂਹੀ। ਪੂਰਨ ਅਵਧਿ ਆਜ ਦਿਨ ਮਾਂਹੀ।**
**ਤਿਨ ਜੀਵਨ ਕੌ ਆਨਿ ਉਪਾਇ। ਨਹੀਂ ਹੋਤਿ ਨਿਸ਼ਚੈ ਇਮ ਲਜਾਇ॥੧੦॥**

ਸ੍ਰੀ ਰਾਮਦਾਸ ਦੀ ਉਮਰ ਹੁਣ ਖਤਮ ਹੋ ਗਈ ਹੈ, ਅੱਜ ਦਿਨ ਸਮੇਂ ਉਮਰ ਪੂਰੀ ਹੋ ਜਾਣੀ ਹੈ, ਉਸ ਦੇ ਜੀਊਣ ਦਾ ਹੋਰ ਕੋਈ ਉਪਾਅ ਨਹੀਂ ਹੋ ਸਕਦਾ, ਇਸ ਤਰ੍ਹਾਂ ਨਿਸ਼ਚੇ ਕਰਕੇ ਸਮਝ ਲਵੋ॥ ੧੦॥

**ਅਪਨ ਆਰਬਲ ਅਬਿ ਮੈਂ ਦੇਵੋਂ। ਹਿਤ ਪਰਲੋਕ ਗਮਨ ਸੁਭ ਲੇਵੋਂ।**
**ਇਮਿ ਕਹਿ ਰਾਮਦਾਸ ਬੁਲਵਾਇਵ। ਨਿਕਟ ਬਿਠਾਇ ਭਲੇ ਸਮੁਝਾਇਵ॥੧੧॥**

ਮੈਂ ਹੁਣ ਆਪਣੀ ਉਮਰ ਉਸ ਨੂੰ ਦਿੰਦਾ ਹਾਂ, ਹੁਣ ਪਰਲੋਕ ਦੀ ਸ਼ੁਭ ਯਾਤਰਾ ਲਵਾਂਗਾ।" ਇਹ ਕਹਿ ਕੇ ਸ੍ਰੀ ਰਾਮਦਾਸ ਨੂੰ ਬੁਲਾਇਆ ਅਤੇ ਭਲੀ ਪ੍ਰਕਾਰ ਸਮਝਾ ਕੇ ਆਪਣੇ ਪਾਸ ਬਿਠਾਇਆ॥ ੧੧॥

**'ਹੇ ਸੁਤ! ਤੇਰੀ ਅਵਧ ਬਿਤਾਈ। ਮੈਂ ਅਬਿ ਜਾਨ ਲੀਨਿ ਅਗੁਵਾਈ।**
**ਇਕ ਸਤ ਸੰਮਤ ਆਠ ਰ ਚਾਰੀ। ਆਰਬਲਾ ਹਮਰੇ ਤਨ ਸਾਰੀ॥੧੨॥**

ਗੁਰੂ ਜੀ ਨੇ ਕਿਹਾ, "ਹੇ ਪੁੱਤਰ! ਤੇਰੀ ਉਮਰ ਹੁਣ ਪੂਰੀ ਹੋ ਗਈ ਹੈ, ਭਾਵ ਬੀਤ ਗਈ ਹੈ, ਮੈਂ ਅੱਗੇ ਤੋਂ ਜਾਣ ਲਿਆ ਹੈ। ਮੇਰੀ ਸਾਰੀ ਉਮਰ ਇਕ ਸੌ ਬਾਰਾਂ ਬਰਸ ਹੈ॥ ੧੨॥

**ਅਬ ਖਟ ਬਰਖ ਇਕਾਦਸ਼ ਮਾਸ। ਕਜੋਸ ਅਸ਼ਟ ਦਸ ਸ਼ੇਸ਼ ਰਹਾਸ।**
**ਸੋ ਅਪਨੀ ਹਮ ਤੁਮ ਕੋ ਦੀਨਸਿ। ਪ੍ਰੇਮ ਭਗਤਿ ਮੈਂ ਲੀਨ ਪ੍ਰਬੀਨਸਿ॥੧੩॥**

ਹੁਣ ਛੇ ਸਾਲ ਤੇ ਗਿਆਰਾਂ ਮਹੀਨੇ ਤੇ ਅਠਾਰਾਂ ਦਿਨ ਦੀ ਉਮਰ ਬਾਕੀ ਰਹਿੰਦੀ ਹੈ। ਉਹ ਸਾਰੀ ਉਮਰ ਮੈਂ ਤੁਹਾਨੂੰ ਦਿੱਤੀ ਹੈ, ਪ੍ਰੇਮ ਭਗਤੀ ਵਿਚ ਉੱਤਮ ਢੰਗ ਨਾਲ ਲੀਨ ਹੋ ਰਹੋ॥ ੧੩॥

ਨੋਟ: ਇਤਿਹਾਸਕਾਰਾਂ ਅਨੁਸਾਰ ਗੁਰੂ ਜੀ ਦਾ ਜਨਮ ੧੦ ਜੇਠ ਸੰਮਤ ੧੫੩੯ ਨੂੰ ਹੋਇਆ, ੩ ਵੈਸਾਖ ਸੰਮਤ ੧੬੦੯ ਨੂੰ ੭੨ ਸਾਲ ਗਿਆਰਾ ਮਹੀਨੇ ਦੀ ਉਮਰ ਵਿਚ ਗੁਰਗਦੀ ਤੇ ਬੈਠੇ ਅਤੇ ੫ ਸਾਲ ਤਿੰਨ ਮਹੀਨੇ ਦੀ ਉਮਰ ਵਿਚ ਜੋਤੀ ਜੋਤਿ ਸਮਾਏ।

**ਤੋਹਿ ਮੋਹਿ ਮੈਂ ਭੇਦ ਨ ਰਹਜੋ। ਇਕ ਸਰੂਪਤਾ ਦੋਨਹੁਂ ਲਹਜੋ।**
**ਜਲ ਕੋ ਭਰਜੋ ਹੋਤਿ ਘਟ ਜੈਸੇ। ਪਰੈ ਉਦਧਿ ਲਹਿ ਇਕਤਾ ਤੈਸੇ।॥੧੪॥**

ਤੇਰੇ ਮੇਰੇ ਵਿਚ ਹੁਣ ਕੋਈ ਭੇਦ ਨਹੀਂ ਰਿਹਾ ਹੈ, ਦੋਵੇਂ ਇਕ ਸਰੂਪ ਹੋ ਗਏ ਹਾਂ। ਜਿਵੇਂ ਜਲ ਦਾ ਘੜਾ ਭਰਿਆ ਹੁੰਦਾ ਹੈ, ਸਮੁੰਦਰ ਵਿਚ ਪੈ ਕੇ ਜਿਵੇਂ ਇਕ ਸਮਾਨ ਹੋ ਜਾਂਦਾ ਹੈ॥ ੧੪॥

**ਤਿਮਿ ਸਰੂਪ ਮੇਰੋ ਇਕ ਹੋਵਾ। ਕਜੋਂ ਹੂੰ ਭੇਦ ਪਰਹਿ ਨਹਿਂ ਜੋਵਾ।**
**ਪ੍ਰੇਮ ਭਗਤਿ ਅਸ ਤਵ ਉਰ ਬਸੀ। ਬਸੀ ਕੀਨਿ ਮੋਕਹੁ ਕਰਿ ਜਿਸੀ'॥੧੫॥**

ਉਸ ਤਰ੍ਹਾਂ ਮੇਰਾ ਸਰੂਪ ਇਕ ਹੋ ਗਿਆ ਹੈ, ਕਿਸੇ ਤਰ੍ਹਾਂ ਵੀ ਭੇਦ ਪਛਾਣਿਆਂ ਨਹੀਂ ਜਾ ਸਕਦਾ। ਤੇਰੇ ਹਿਰਦੇ ਵਿਚ ਐਸੀ ਪ੍ਰੇਮ ਭਗਤੀ ਵੱਸੀ ਹੈ, ਜਿਸ ਤਰ੍ਹਾਂ ਮੈਨੂੰ ਆਪਣੇ ਵੱਸ ਵਿਚ ਕੀਤਾ ਹੈ"॥ ੧੫॥

**ਪਿਖਿ ਬੱਲੂ ਦਿਸ਼ ਆਇਸੁ ਦੀਨਿ। ਦੀਨ ਮਨਾ ਜਿਨ ਸਭਿ ਸੁਨਿ ਲੀਨਿ।**
**ਲੀਨ ਪ੍ਰੇਮ ਮਨ ਜਾਂਹਿ ਪਬੀਨ। 'ਬੀਨ ਨਲੇਰ ਲੇਹ ਸ਼ਭ ਚੀਨ॥੧੬॥**

ਭਾਈ ਬੱਲੂ ਵਲ ਵੇਖ ਕੇ ਆਗਿਆ ਕੀਤੀ, ਜਿਸ ਨੇ ਉਦਾਸ ਮਨ ਨਾਲ ਸਾਰੀ ਗੱਲ ਸੁਣ ਲਈ ਸੀ, ਜਿਸ ਦਾ ਮਨ ਗੁਰੂ ਜੀ ਦੇ ਪ੍ਰੇਮ ਵਿਚ ਲੀਨ ਸੀ, "ਚੰਗਾ ਜੇਹਾ ਵੇਖ ਕੇ ਨਾਰੀਅਲ ਲੈ ਆਵੋ॥ ੧੬॥

**ਕਰਹੁ ਸ਼ੀਘ੍ਰ ਆਨੋ ਮੁਝ ਪਾਸੀ। ਪਾਸੀ ਜਮ ਨਹਿਂ, ਸਦਾ ਨਿਰਾਸੀ।**
**ਰਾਸੀ ਸੁਖ ਪ੍ਰਾਪਤਿ ਅਬਿਨਾਸ਼ੀ। ਨਾਸ਼ੀ ਹੰਤਾ ਬਿਸ਼ਯ ਉਦਾਸੀ॥੧੭॥**

ਛੇਤੀ ਕਰੋ ਤੇ ਮੇਰੇ ਪਾਸ ਆ ਜਾਵੋ। ਹੇ ਬੱਲੂ! ਤੈਨੂੰ ਜਮ ਦੀ ਫਾਹੀ ਨਹੀਂ ਪਵੇਗੀ, ਤੂੰ ਸਦਾ ਆਸਾਂ ਤੋਂ ਰਹਿਤ ਰਿਹਾ ਹੈਂ। ਨਾਸ਼-ਰਹਿਤ ਤੈਨੂੰ ਸਾਰੇ ਸੁਖ ਪ੍ਰਾਪਤ ਹਨ, ਅਹੰਕਾਰ, ਵਿਸ਼ਿਆਂ ਅਤੇ ਉਦਾਸੀ ਦਾ ਨਾਸ਼ ਹੋ ਗਿਆ ਹੈ॥ ੧੭॥

**ਰਾਮਦਾਸ ਕਰਿਵਾਉ ਸ਼ਨਾਨਾ। ਨਾਨਾ ਬਸਤ੍ਰ ਆਨਿ ਦੁਤਿਵਾਨਾ।**
**ਪਹਿਰਾਵੋ ਨਹਿਂ ਦੇਰ ਲਗਾਵਹੁ। ਗਾਵਹੁ ਸ਼ਬਦ ਅਨੰਦ ਉਪਜਾਵਹੁ॥੧੮॥**

ਸ੍ਰੀ ਰਾਮਦਾਸ ਨੂੰ ਇਸ਼ਨਾਨ ਕਰਵਾਉ ਅਤੇ ਸੁੰਦਰ ਬਸਤਰ ਲਿਆਉ। ਇਸ਼ਨਾਨ ਕਰਵਾ ਕੇ ਬਸਤਰ ਪਹਿਨਾ ਦੇਵੋ ਤੇ ਇਸ ਵਿਚ ਕੋਈ ਦੇਰ ਨਾ ਲਾਵੋ, ਸ਼ਬਦ ਦਾ ਗਾਇਣ ਕਰਕੇ ਅਨੰਦ ਉਪਜਾਵੋ॥ ੧੮॥

**ਅਪਰ ਸੌਜ ਤਜਾਰੀ ਕਰਿ ਦੇਹਿ। ਦੇਹਿ ਤਜਨ ਕੋ ਸਮਾ ਲਖੇਹਿ।**
**ਸੁਨਿ ਕਰਿ ਬੱਲੂ ਇਮਿ ਗੁਰ ਜੀ ਤੇ। ਜੀਤੇ ਮਨ ਇੰਦ੍ਰੇ ਜਿਨ ਨੀਤੇ॥੧੯॥**

ਹੋਰ ਸਮੱਗਰੀ ਵੀ ਤਿਆਰ ਕਰ ਦੇਵੋ, ਸਰੀਰ ਛੱਡਣ ਦਾ ਸਮਾਂ ਆ ਗਿਆ ਸਮਝੋ।" ਗੁਰੂ ਪਾਸੋਂ ਇਸ ਤਰ੍ਹਾਂ ਸੁਣ ਕੇ, ਬੱਲੂ, ਜਿਸ ਸਦਾ ਲਈ ਮਨ ਦੇ ਇੰਦਰੇ ਜਿੱਤੇ ਹੋਏ ਸਨ॥ ੧੯॥

**ਅਸ ਸ੍ਰੀ ਰਾਮਦਾਸ ਤਿਸ ਬਾਰ। ਬਾਰਿ ਬਿਮਲ ਤੇ ਮੱਜਤਿ ਚਾਰੁ।**
**ਚਾਰ ਪਦਾਰਥ ਜਿਨ ਦਰਬਾਰ। ਬਾਰ ਬਿਹੀਨ ਪਾਇ ਸਭਿ ਸਾਰ॥੨੦॥**

ਇਸ ਤਰ੍ਹਾਂ ਸ੍ਰੀ ਰਾਮਦਾਸ ਜੀ ਨੂੰ ਨਿਰਮਲ ਜਲ ਨਾਲ ਸ੍ਰੇਸ਼ਟ ਇਸ਼ਨਾਨ ਕਰਾਇਆ। ਜਿਸ ਦੇ ਦਰਬਾਰ ਵਿਚ ਚਾਰ ਪਦਾਰਥ ਮੌਜੂਦ ਸਨ, ਕਿਸੇ ਦੇਰੀ ਤੋਂ ਬਗੈਰ ਸਭ ਸੂਝ ਪਾ ਲਈ॥ ੨੦॥

**ਬੱਲੂ ਆਨੇ ਬਸਤ੍ਰ ਨਵੀਨ। ਪਹਿਰਾਏ ਸੂਖਮ ਦੁਤਿ ਪੀਨ।**
**ਸ੍ਰੀ ਸਤਿਗੁਰ ਜੀ ਅਮਰ ਕ੍ਰਿਪਾਲੂ। ਪ੍ਰੇਮ ਸਹਤ ਸਨਮਾਨ ਬਿਸਾਲੂ॥੨੧॥**

ਬੱਲੂ ਨਵੇਂ ਕਪੜੇ ਲੈ ਆਇਆ, ਕੋਮਲ ਅਤੇ ਸੁੰਦਰ ਕਪੜੇ ਸ੍ਰੀ ਰਾਮਦਾਸ ਨੂੰ ਪਹਿਨਾਏ ਗਏ। ਸ੍ਰੀ ਸਤਿਗੁਰੂ ਕ੍ਰਿਪਾਲੂ ਅਮਰਦਾਸ ਜੀ, ਪ੍ਰੇਮ ਸਹਿਤ ਬਹੁਤ ਸਨਮਾਨ ਕੀਤਾ॥ ੨੧॥

**ਕਰ ਸੌਂ ਪਕਰਿ ਆਪਨੇ ਥਾਨ। ਬੈਠਾਰੇ ਕਹਿ ਕ੍ਰਿਪਾ ਨਿਧਾਨ।**
**ਭਾਲ ਬਿਸਾਲ ਸੁ ਤਿਲਕ ਨਿਕਾਸਜੋ। ਤਿਸ ਤੇ ਮਹਿਦ ਪ੍ਰਕਾਸ਼ ਪ੍ਰਕਾਸ਼ਜੋ॥੨੨॥**

ਗੁਰੂ ਜੀ ਨੇ ਬਾਂਹ ਤੋਂ ਫੜ ਕੇ ਸ੍ਰੀ ਰਾਮਦਾਸ ਨੂੰ ਆਪਣੇ ਆਸਣ ਤੇ ਬਿਠਾ ਦਿੱਤਾ। ਮੱਥੇ ਵਿਚੋਂ ਇਕ ਵੱਡਾ ਸ੍ਰੇਸ਼ਟ ਤਿਲਕ ਨਿਕਲਿਆ ਜਿਸ ਤੋਂ ਵੱਡਾ ਪ੍ਰਕਾਸ਼ ਪ੍ਰਕਾਸ਼ਮਾਨ ਹੋਇਆ॥ ੨੨॥

**ਜੋਤਿਨਿ ਜੋਤਿ ਸਭਿਨਿ ਮਹਾਂਰਾਜਾ। ਤਿਸਹਿ ਸਿੰਘਾਸਨ ਮਨੋ ਬਿਰਾਜਾ।**
**ਨਵਨਿਧਿ ਸਿੱਧਾਂ ਦੁਗਨ ਇਨਹੁਂ ਤੇ। ਰਿੱਧਾਂ ਪੂਰਨ ਜਗਤ ਜਿਨਹੁਂ ਤੇ॥੨੩॥**

ਸਭ ਜੋਤੀਆਂ ਦਾ ਪ੍ਰਕਾਸ਼ਕ ਮਹਾਰਾਜਾ ਮਾਨੋਂ ਤਿਸ ਸਿੰਘਾਸਨ ਤੇ ਬਿਰਾਜਮਾਨ ਹੋਇਆ ਹੋਵੇ। ਇਨ੍ਹਾਂ ਨੌਂ ਨਿਧਾਂ ਤੋਂ ਦੂਣੀਆਂ, ਭਾਵ ਅਠਾਰਾਂ ਸਿੱਧੀਆਂ, ਜਿਨ੍ਹਾਂ ਕਰਕੇ ਜਗਤ ਰਿੱਧਾਂ-ਪੂਰਨ ਹੈ॥ ੨੩॥

**ਸਭਿ ਕੋ ਪ੍ਰੇਰਕ ਨਿਤ ਬਿਨ ਲਿਪਜੋ। ਭਾਲ ਬਿਸਾਲ ਕਾਲ ਤਿਸ ਦਿਪਜੋ।**

ਝੋਰੀ ਬਿਖੈ ਨਾਰੀਅਰ ਪਾਇਵ। ਤੀਨ ਲੋਕ ਸ੍ਵਾਮੀ ਸੁ ਬਨਾਇਵ॥ ੨੪ ॥

ਲਿਪਾਈ ਬਿਨਾਂ ਜੋ ਸਦਾ ਸਭ ਨੂੰ ਪ੍ਰੇਰਨਾ ਦੇਣ ਵਾਲਾ ਹੈ, ਉਸ ਮਸਤਕ ਵਿਚੋਂ ਉਸ ਸਮੇਂ ਵਿਸ਼ਾਲ ਚਮਕ ਪੈਦਾ ਹੋਈ। ਝੋਲੀ ਵਿਚ ਨਾਰੀਅਲ ਪਾ ਕੇ, ਸ੍ਰੀ ਰਾਮਦਾਸ ਨੂੰ ਤਿੰਨਾਂ ਲੋਕਾਂ ਦਾ ਸਵਾਮੀ ਬਣਾ ਦਿੱਤਾ॥ ੨੪॥

ਪੁਨ ਬੱਲੂ ਸੌਂ ਕੀਨਿ ਬਖਾਨ। 'ਮੋਹਨ ਅਪਰ ਮੋਹਰੀ ਆਨਿ।
ਸਭਿ ਸੰਗਤ ਆਵਹਿ ਇਸ ਕਾਲ। ਦਾਸ,ਸਿੱਖਜ,ਛੋਟੇ ਸੁ ਬਿਸਾਲ॥੨੫ ॥

ਫਿਰ ਗੁਰੂ ਜੀ ਨੇ ਬੱਲੂ ਨੂੰ ਕਿਹਾ, "ਮੋਹਨ, ਮੋਹਰੀ ਅਤੇ ਸਾਰੀ ਸੰਗਤ ਨੂੰ ਇਸ ਸਮੇਂ ਬੁਲਾਵੇ, ਸੇਵਕ, ਸਿੱਖ, ਛੋਟੇ, ਵੱਡੇ ਸਭ ਏਥੇ ਆਉਣ॥ ੨੫॥

ਮੇਰੋ ਹੁਕਮ ਸੁਨਾਵਨਿ ਕਰੀਐ। ਸਕਲ ਹਕਾਰਹੁ ਬਿਲਮ ਪ੍ਰਹਰੀਐ'।
ਤੂਰਨ ਪਠੇ ਬੁਲਾਵਨ ਠਾਨੇ। ਜਹਿਂ ਜਹਿਂ ਜਿਨ ਕੇ ਹੁਤੇ ਠਿਕਾਨੇ॥੨੬ ॥

ਉਨ੍ਹਾਂ ਨੂੰ ਮੇਰਾ ਹੁਕਮ ਸੁਣਾਵੋ, ਸਾਰਿਆਂ ਨੂੰ ਬੁਲਾਵੋ ਅਤੇ ਦੇਰ ਨਾ ਲਾਵੋ।" ਤੁਰੰਤ ਹੀ ਸੇਵਕਾਂ ਨੂੰ ਬੁਲਾਉਣ ਵਾਸਤੇ ਭੇਜਿਆ, ਜਿਥੇ ਜਿਥੇ ਵੀ ਸਿੱਖਾਂ ਦੇ ਟਿਕਾਣੇ ਸਨ॥ ੨੬॥

ਸੁਨਿ ਸੁਨਿ ਸਭਿ ਮਹਿਂ ਰੌਰਾ ਪਰਿਓ। 'ਚਾਹਿਸਿ ਗੁਰੂ ਪਯਾਨੌ ਕਰਿਓ।
ਰਾਮਦਾਸ ਸਤਿਗੁਰੂ ਬਨਾਏ'। ਬਿਸਮਤਿ ਬਾਤ ਸੁਨਤਿ ਚਲਿ ਆਏ॥੨੭॥

ਅਜਿਹੀ ਖ਼ਬਰ ਨੂੰ ਸੁਣ ਕੇ ਸਾਰਿਆਂ ਵਿਚ ਰੌਲਾ ਪੈ ਗਿਆ, "ਗੁਰੂ ਜੀ ਪਰਲੋਕ ਜਾਣਾ ਚਾਹੁੰਦੇ ਹਨ ਅਤੇ ਰਾਮਦਾਸ ਨੂੰ ਸਤਿਗੁਰੂ ਬਣਾਇਆ ਹੈ"। ਹੈਰਾਨ ਹੋ ਕੇ ਇਹ ਗੱਲ ਸੁਣ ਕੇ ਚਲੇ ਆ ਰਹੇ ਸਨ॥ ੨੭॥

ਭਾਈ ਬੁੱਢੇ ਆਦਿਕ ਸਾਰੇ। ਪਹੁੰਚੇ ਸਿੱਖ ਆਇ ਗੁਰਦ੍ਵਾਰੇ।
ਦੋਨਹੁਂ ਪੁੱਤ੍ਰ ਆਇ ਤਤਕਾਲ। ਜਬਿ ਪੂਰਨ ਭੀ ਸਭਾ ਬਿਸਾਲ॥੨੮ ॥

ਬਾਬਾ ਬੁੱਢਾ ਜੀ ਆਦਿ ਸਾਰੇ ਸਿੱਖ ਗੁਰੂ ਜੀ ਦੇ ਦਵਾਰੇ ਪਹੁੰਚ ਗਏ, ਦੋਵੇਂ ਪੁੱਤਰ ਵੀ ਫੌਰਨ ਆ ਗਏ, ਜਦ ਸਾਰੀ ਸਭਾ ਭਰ ਗਈ॥ ੨੮॥

ਬੋਲੇ ਪ੍ਰਥਮ ਜੁਗਮ ਸੁਤ ਸਾਥ। 'ਰਾਮਦਾਸ ਕਹੁ ਟੇਕਹੁ ਮਾਥ।
ਹੋਇ ਨੰਮ੍ਰਿ ਇਨ ਘਾਲ ਕਮਾਈ। ਅਜਰ ਜਰਨ ਗੁਨ ਜੁਤਿ ਸਮੁਦਾਈ'॥੨੯ ॥

ਪਹਿਲਾਂ ਗੁਰੂ ਜੀ ਨੇ ਆਪਣੇ ਦੋਵਾਂ ਪੁੱਤਰਾਂ ਨੂੰ ਕਿਹਾ, "ਸ੍ਰੀ ਰਾਮਦਾਸ ਨੂੰ ਮੱਥਾ ਟੇਕੋ। ਇਸ ਨੇ ਦੀਨ ਹੋ ਕੇ ਘਾਲ ਕਮਾਈ ਕੀਤੀ ਹੈ, ਨਾ ਜਰੇ ਜਾਣ ਵਾਲੇ ਨੂੰ ਵੀ ਜਰਨ ਦੇ ਗੁਣ ਪ੍ਰਾਪਤ ਕੀਤੇ ਹਨ"॥ ੨੯॥

ਮੋਹਨ ਜਿਹ ਸੁਭਾਵ ਮਸਤਾਨਾ। ਨਹਿਂ ਰਾਖਹਿ ਕਿਹ ਕੀ ਕਬਿ ਕਾਨਾ।
ਸਭਿ ਮੈਂ ਬੋਲਜੋ 'ਨਿਵੋਂ ਨ ਆਗੈ। ਹਮਰੀ ਵਸਤੁ ਦੇਨਿ ਇਨ ਲਾਗੇ॥੩੦ ॥

ਬਾਬਾ ਮੋਹਨ ਜੀ ਜਿਸ ਦਾ ਮਸਤਾਨਾ ਸੁਭਾਅ ਸੀ, ਉਹ ਕਿਸੇ ਦੀ ਪ੍ਰਵਾਹ ਨਹੀਂ ਸੀ ਕਰਦਾ, ਸਾਰੀ ਸੰਗਤ ਵਿਚ ਬੋਲਿਆ, "ਮੈਂ ਅੱਗੇ ਨਹੀਂ ਨਿਵਾਂਗਾ, ਤੁਸੀਂ ਸਾਡੀ ਵਸਤੂ ਇਸ ਨੂੰ ਦੇਣ ਲੱਗੇ ਹੋ॥ ੩੦॥

ਚਿਰੰਕਾਲ ਰਹਿ ਸਦਨ ਹਮਾਰੇ। ਕਰੀ ਗੁਜਰ ਸਭਿ ਜੁਤਿ ਪਰਵਾਰੇ।
ਉਚਿਤ ਬੈਠਿਬੋ ਤੁਮੈ ਪਿਛਾਰੀ। ਅਹੈ ਮਾਲਕੀ ਸਰਬ ਹਮਾਰੀ॥ ੩੧ ॥

ਲੰਮੀ ਦੇਰ ਤਕ ਸਾਡੇ ਘਰ ਵਿਚ ਰਹਿ ਕੇ ਪਰਿਵਾਰ ਸਹਿਤ ਗੁਜ਼ਰਾਨ ਕੀਤੀ ਹੈ, ਆਪ ਦੇ ਪਿਛੋਂ ਗੱਦੀ ਉਤੇ ਬੈਠਣ ਦਾ ਸਾਡਾ ਹੱਕ ਹੈ, ਕਿਉਂਕਿ ਇਹ ਸਾਰੀ ਸਾਡੀ ਮਾਲਕੀ ਹੈ॥ ੩੧॥

ਅਪਰ ਸਬੰਧੀ ਰਾਵਰਿ ਕੇਰੇ। ਰਹੈਂ ਸਮੀਪੀ ਐਸ਼੍ਰਜ ਹੇਰੇ।
ਇਹ ਭੀ ਹੈ ਤਿਨ ਸਭਿਨਿ ਸਮਾਨਾ। ਅਬਿ ਪਦ ਦੈਬੇ ਲਗੇ ਮਹਾਨਾ ॥੩੨॥

ਆਪ ਜੀ ਦੇ ਜਿਹੜੇ ਹੋਰ ਸੰਬੰਧੀ ਹਨ, ਆਪ ਦੇ ਨੇੜੇ ਰਹਿ ਕੇ ਸੁਖ-ਆਰਾਮ ਨਾਲ ਰਹਿੰਦੇ ਰਹੇ ਹਨ। ਇਹ ਵੀ ਉਨ੍ਹਾਂ ਸੰਬੰਧੀਆਂ ਵਰਗਾ ਹੈ, ਇਸ ਨੂੰ ਹੁਣ ਮਹਾਨ ਪਦਵੀ ਦੇਣ ਲੱਗੇ ਹੋ॥ ੩੨॥

ਹਮ ਰਾਵਰਿ ਕੇ ਨੰਦਨ ਅਹੈਂ। ਗੁਰਤਾ ਪਦ ਤੇ ਛੂਛੇ ਰਹੈਂ।
ਤਊ ਨ ਕਿਊਹੂੰ ਮਾਥ ਨਿਵਾਵਹਿਂ। ਸਤਿਗੁਰ ਕੇ ਸਪੂਤ ਕਹਿਲਾਵਹਿਂ' ॥੩੩॥

ਅਸੀਂ ਆਪ ਜੀ ਦੇ ਪੁੱਤਰ ਹਾਂ, ਗੁਰਤਾ ਪਦਵੀ ਤੋਂ ਵਾਂਝੇ ਰਹਾਂਗੇ। ਇਸ ਕਰਕੇ ਮੈਂ ਕਦੀ ਵੀ ਇਨ੍ਹਾਂ ਅੱਗੇ ਸਿਰ ਨਹੀਂ ਨਿਵਾਵਾਂਗਾ, ਅਸੀਂ ਸਤਿਗੁਰੂ ਦੇ ਪੁੱਤਰ ਕਹਾਉਂਦੇ ਹਾਂ"॥ ੩੩॥

ਜਬਿ ਮੋਹਨ ਕੋ ਐਸੇ ਲਹਜੋ। ਪੁੱਤ੍ਰ ਦੂਸਰੇ ਸੋਂ ਤਬਿ ਕਹਜੋ।
'ਸਿੱਖੀ ਪਦ ਨੰਦਨ! ਤੁਮ ਲੇਵਹੁ। ਨਹਿਂ ਲੇਵਹੁ ਤਉ ਅਬਿ ਕਹਿ ਦੇਵਹੁ' ॥੩੪॥

ਜਦ ਬਾਬੇ ਮੋਹਨ ਜੀ ਨੂੰ ਇਸ ਤਰ੍ਹਾਂ ਦਾ ਵੇਖਿਆ ਤਾਂ ਫਿਰ ਦੂਸਰੇ ਪੁੱਤਰ ਨੂੰ ਕਿਹਾ, "ਹੇ ਪੁੱਤਰ! ਸਿੱਖੀ ਦੀ ਪਦਵੀ ਤੁਸੀਂ ਪ੍ਰਾਪਤ ਕਰੋ, ਜੇ ਨਹੀਂ ਲੈਣੀ ਹੈ ਤਾਂ ਹੁਣੇ ਕਹਿ ਦੇਵੋ"॥ ੩੪॥

ਸੁਨਤਿ ਮੋਹਰੀ ਰਿਦੇ ਬਿਚਾਰਾ। ਸ਼੍ਰੀ ਨਾਨਕ ਪ੍ਰਸਤਾਵ ਚਿਤਾਰਾ।
'ਪੁਨ ਸ਼੍ਰੀ ਅੰਗਦ ਕੀਨਸਿ ਐਸੇ'। ਸਰਬ ਬ੍ਰਿਤਾਂਤ ਬਿਚਾਰਜੋ ਤੈਸੇ ॥੩੫॥

ਇਹ ਸੁਣ ਕੇ ਬਾਬੇ ਮੋਹਰੀ ਜੀ ਨੇ ਹਿਰਦੇ ਵਿਚ ਵਿਚਾਰ ਕੀਤੀ ਤੇ ਗੁਰੂ ਨਾਨਕ ਦੇਵ ਜੀ ਦੇ ਪ੍ਰਸੰਗ ਨੂੰ ਯਾਦ ਕੀਤਾ। "ਫਿਰ ਗੁਰੂ ਅੰਗਦ ਦੇਵ ਜੀ ਨੇ ਵੀ ਇਸ ਤਰ੍ਹਾਂ ਕੀਤਾ।" ਸਾਰੇ ਬ੍ਰਿਤਾਂਤ ਨੂੰ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ ਵਾਂਗ ਵਿਚਾਰਿਆ॥ ੩੫॥

ਜਿਸਕੇ ਜਾਗੈਂ ਭਾਗ ਬਡੇਰੇ। ਪੂਰਨ ਕ੍ਰਿਪਾ ਦ੍ਰਿਸ਼ਟਿ ਤਿਹ ਹੇਰੇ।
ਘਾਲੀ ਘਾਲ ਪਰੈ ਜਿਸ ਥਾਇਂ। ਇਸ ਬਡਿਆਈ ਕੋ ਸੋ ਪਾਇ ॥੩੬॥

ਜਿਸ ਦੇ ਵੱਡੇ ਭਾਗ ਜਾਗਦੇ ਹਨ, ਉਸ ਨੂੰ ਪੂਰਨ ਕ੍ਰਿਪਾ-ਦ੍ਰਿਸ਼ਟੀ ਨਾਲ ਵੇਖਦੇ ਹਨ। ਘਾਲ ਕਮਾਈ ਪੂਰੀ ਹੁੰਦੀ ਹੈ ਅਤੇ ਸੇਵਾ ਫਲ ਵਜੋਂ ਇਸ ਵਡਿਆਈ ਨੂੰ ਉਹ ਪਾਉਂਦਾ ਹੈ॥ ੩੬॥

ਕਰੈ ਈਰਖਾ ਕੈਸਿਹੁਂ ਕੋਈ। ਮਿਟਹਿ ਨਹੀਂ ਉਲਟੋ ਦੁਖ ਹੋਈ।
ਯਾਂਤੇ ਸ਼੍ਰੀ ਪਿਤ ਕੇ ਅਨੁਸਾਰੀ। ਇਸ ਮਹਿਂ ਸੋਭਾ ਹੋਇ ਹਮਾਰੀ' ॥੩੭॥

ਜੇ ਕੋਈ ਉਸ ਨਾਲ ਈਰਖਾ ਕਰੇ ਤਾਂ ਉਸ ਦਾ ਤਾਂ ਕੁਝ ਵਿਗਾੜ ਨਹੀਂ ਹੁੰਦਾ, ਉਲਟਾ ਆਪ ਨੂੰ ਦੁੱਖ ਪ੍ਰਾਪਤ ਹੁੰਦਾ ਹੈ। ਇਸ ਲਈ ਪਿਤਾ ਜੀ ਦੀ ਆਗਿਆ ਅਨੁਸਾਰ ਰਹਿਣਾ ਚਾਹੀਦਾ ਹੈ, ਇਸ ਨਾਲ ਸਾਡੀ ਸੋਭਾ ਹੋਵੇਗੀ"॥ ੩੭॥

ਇਮਿ ਬਿਚਾਰ ਕਰਿ ਠਾਂਢੋ ਹੋਵਾ। ਸਗਰੀ ਸੰਗਤਿ ਨੇ ਤਬਿ ਜੋਵਾ।
ਬੁੱਢੇ ਆਦਿ ਜਿ ਸੇਵਕ ਸਾਰੇ। ਖਰੇ ਭਏ ਗੁਰ ਸੁਤ ਪਿਛਵਾਰੇ ॥੩੮॥

ਇਸ ਤਰ੍ਹਾਂ ਇਹ ਵਿਚਾਰ ਕੇ ਖੜਾ ਹੋ ਗਿਆ। ਤਦ ਸਾਰੀ ਸੰਗਤ ਨੇ ਜੋ ਵੀ ਉਥੇ ਮੌਜੂਦ ਸਨ, ਬਾਬਾ ਬੁੱਢਾ ਜੀ ਆਦਿ ਸਾਰੇ ਸੇਵਕ ਗੁਰੂ ਜੀ ਦੇ ਪੁੱਤਰ ਦੇ ਪਿਛੇ ਪੰਗਤੀ ਵਿਚ ਖੜੇ ਹੋ ਗਏ॥ ੩੮॥

ਮਾਨ ਮੋਹਰੀ ਪਿਤ ਕੇ ਬੈਨ। ਕਰਿ ਅਨੰਦ ਜੁਤਿ ਫੁੱਲਜਤ ਨੈਨ।
ਰਾਮਦਾਸ ਕੇ ਚਰਨੀ ਪਰਜੋ। 'ਧੰਨ ਧੰਨ' ਸਭਿਹਿਨਿ ਤਬਿ ਰਰਜੋ ॥੩੯॥

ਬਾਬਾ ਮੋਹਰੀ ਜੀ ਆਪਣੇ ਪਿਤਾ ਦੇ ਬਚਨ ਮੰਨ ਕੇ ਪ੍ਰਸੰਨ ਹੋ ਕੇ ਖਿੜੇ ਨੈਣਾਂ ਨਾਲ ਸ੍ਰੀ ਰਾਮਦਾਸ ਦੇ ਚਰਨੀਂ ਪੈ ਗਿਆ, "ਧੰਨ ਧੰਨਾ' ਫਿਰ ਸਾਰਿਆਂ ਨੇ ਉਚਾਰਨ ਕੀਤਾ॥ ੩੯॥

ਬਹੁਰੋ ਸਗਰੀ ਸੰਗਤਿ ਹੇਰਿ। ਪਰੇ ਚਰਨ ਪਰ ਤਿਸ ਹੀ ਬੇਰਿ।
ਧਰਿ ਧਰਿ ਸਰਬ ਉਪਾਇਨ ਆਗੇ। ਬੰਦਹਿਂ ਕਰ ਜੋਰਹਿਂ ਬਡਭਾਗੇ॥੪੦॥

ਇਹ ਵੇਖ ਕੇ ਸਾਰੀ ਸੰਗਤ ਨੇ ਵਾਰੀ-ਵਾਰੀ ਗੁਰੂ ਰਾਮਦਾਸ ਦੇ ਚਰਨਾਂ ਤੇ ਮੱਥਾ ਟੇਕਿਆ। ਵੱਡੇ ਭਾਗਾਂ ਵਾਲੇ ਨਜ਼ਰਾਨੇ ਅੱਗੇ ਧਰ ਧਰ ਕੇ ਹੱਥ ਜੋੜ ਕੇ ਮੱਥਾ ਟੇਕਦੇ ਸਨ॥ ੪੦॥

ਸਥਿਤ ਭਏ ਸਭਿ ਹੀ ਤਿਸ ਕਾਲਾ। ਬੋਲੇ ਸ੍ਰੀ ਗੁਰ ਅਮਰ ਕ੍ਰਿਪਾਲਾ।
'ਪੁੱਤ੍ਰ ਮੋਹਰੀ ਕਰਹੁ ਬਖਾਨਾ। ਰਾਮਦਾਸ ਕੋ ਕਜਾ ਕਰਿ ਜਾਨਾ? ॥੪੧॥

ਫਿਰ ਸਾਰੀ ਸਿੱਖ-ਸੰਗਤ ਬੈਠ ਗਈ, ਕ੍ਰਿਪਾਲੂ ਸ੍ਰੀ ਗੁਰੂ ਅਮਰਦਾਸ ਜੀ ਬੋਲੇ, "ਮੋਹਰੀ ਪੁੱਤਰ! ਇਹ ਦੱਸੋ, ਤੁਸੀਂ ਸ੍ਰੀ ਰਾਮਦਾਸ ਨੂੰ ਕਿਸ ਤਰ੍ਹਾਂ ਦਾ ਜਾਣਿਆ ਹੈ?॥ ੪੧॥

ਕਿਮਿ ਜਾਨਹਿਂ ਹਮ ਤੇ ਪਸ਼ਚਾਤੀ। ਚਿਤ ਕੀ ਬ੍ਰਿਤੀ ਕਹੋ ਜਿਸ ਭਾਂਤੀ'।
ਹਾਥ ਜੋਰਿ ਤਬਿ ਸਭਿ ਮਹਿਂ ਕਹਜੋ। 'ਸੁਨਹੁ ਪਿਤਾ ਜੀ! ਮੈਂ ਜਿਮਿ ਲਹਜੋ॥੪੨॥

ਸਾਡੇ ਬਾਅਦ ਤੂੰ ਉਨ੍ਹਾਂ ਨੂੰ ਕਿਵੇਂ ਜਾਣੇਗਾ, ਤੁਹਾਡੇ ਚਿੱਤ ਦੀ ਜਿਵੇਂ ਬਿਰਤੀ ਹੈ, ਉਸ ਤਰ੍ਹਾਂ ਕਹੋ"। ਇਹ ਸੁਣ ਕੇ ਬਾਬਾ ਮੋਹਰੀ ਜੀ ਨੇ ਹੱਥ ਜੋੜ ਕੇ ਸਾਰੀ ਸੰਗਤ ਦੇ ਸਾਹਮਣੇ ਕਿਹਾ, "ਹੇ ਪਿਤਾ ਜੀ! ਸੁਣੋ, ਜਿਵੇਂ ਮੈਂ ਉਨ੍ਹਾਂ ਨੂੰ ਜਾਣਿਆ ਹੈ॥ ੪੨॥

ਸ੍ਰੀ ਨਾਨਕ ਸ੍ਰੀ ਅੰਗਦ ਸ੍ਵਾਮੀ। ਤ੍ਰਿਤੀਏ ਤੁਮ ਹੋ ਅੰਤਰਜਾਮੀ।
ਸੋ ਸਰੂਪ ਇਹ ਚੌਥੋ ਹੋਵਾ। ਸ੍ਰੀ ਗੁਰੁ ਰਾਮਦਾਸ ਇਮਿ ਜੋਵਾ॥ ੪੩॥

ਪਹਿਲੇ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਦੂਸਰੇ ਸ੍ਰੀ ਅੰਗਦ ਦੇਵ ਜੀ ਅਤੇ ਤੀਸਰੇ ਤੁਸੀਂ ਆਪ ਅੰਤਰਜਾਮੀ ਹੋ, ਉਸ ਤਰ੍ਹਾਂ ਦਾ ਹੀ ਇਹ ਚੌਥਾ ਸਰੂਪ ਹੋਇਆ ਹੈ, ਸ੍ਰੀ ਗੁਰੂ ਰਾਮਦਾਸ ਜੀ ਇਸ ਤਰ੍ਹਾਂ ਦੇ ਹਨ"॥ ੪੩॥

ਸੁਨਿ ਗੁਰ ਜੁਤਿ ਸਭਿ ਭਏ ਪ੍ਰਸੰਨ। 'ਪੁੱਤ੍ਰ ਮੋਹਰੀ ਤੂੰ ਬਡ ਧੰਨ।
ਸਭਿ ਤੇ ਸ੍ਰੇਸ਼ਟ ਬੁੱਧਿ ਉਦਾਰੇ। ਮਿਲਜੋ ਸਦਾ ਤੂੰ ਸੰਗ ਹਮਾਰੇ॥ ੪੪॥

ਇਹ ਸੁਣ ਕੇ ਗੁਰੂ ਜੀ ਸਮੇਤ ਸਾਰੇ ਬਹੁਤ ਪ੍ਰਸੰਨ ਹੋਏ, ਗੁਰੂ ਜੀ ਨੇ ਕਿਹਾ, "ਹੇ ਪੁੱਤਰ ਮੋਹਰੀ! ਤੂੰ ਵੱਡਾ ਧੰਨ ਹੈਂ। ਤੇਰੀ ਸਭ ਤੋਂ ਸ੍ਰੇਸ਼ਟ ਅਤੇ ਉੱਤਮ ਬੁੱਧੀ ਹੈ। ਤੂੰ ਸਦਾ ਸਾਡੇ ਸੰਗ ਮਿਲਿਆ ਹੈਂ॥ ੪੪॥

ਦੋਹਰਾ-ਭਯੋ ਸਭਿਨਿ ਕੋ ਮੋਹਿਰੀ ਨਾਮ ਮੋਹਰੀ ਤੋਹਿ।
ਕੀਨੋ ਸਾਰਥ ਸੋ ਅਬਹਿ, ਮਮ ਅਭੇਦਤਾ ਹੋਹਿ॥ ੪੫॥

ਤੂੰ ਸਾਰਿਆਂ ਦਾ ਆਗੂ ਹੈਂ ਅਤੇ ਤੇਰਾ ਨਾਮ ਵੀ ਮੋਹਰੀ ਭਾਵ ਆਗੂ ਹੈ। ਤੂੰ ਆਪਣੇ ਨਾਂ ਨੂੰ ਉਸ ਅਰਥ ਵਾਂਗ ਸਾਰਥਕ ਕੀਤਾ ਹੈ, ਹੁਣ ਤੇਰੇ ਮੇਰੇ ਵਿਚ ਕੋਈ ਭੇਦ ਨਹੀਂ ਰਿਹਾ॥ ੪੫॥

*ਚੌਪਈ*-ਇੱਕੀ ਕੁਲ ਹੁਇ ਸੰਤ ਉਧਾਰੇ। ਤੁਮ ਨੇ ਬਜਾਲੀ ਜਗ ਨਿਸਤਾਰੇ'।
ਸੁਨਤਿ ਮੋਹਰੀ ਕਹਿ ਬਡਿਭਾਗੇ। 'ਧਰਮ ਰਾਇ ਲੇਖਾ ਲੇ ਆਗੇ॥ ੪੬॥

ਸੰਤ ਹੋ ਕੇ ਇੱਕੀ ਕੁਲਾਂ ਦਾ ਉਧਾਰ ਕਰਦਾ ਹੈ, ਤੂੰ ਸੰਤਾਂ ਨਾਲੋਂ ਦੂਣੇ ਬਿਆਲੀ ਕੁਲਾਂ ਦਾ ਉਧਾਰ ਕਰੇਂਗਾ" ਇਹ ਸੁਣ ਕੇ ਵੱਡੇ ਭਾਗਾਂ ਵਾਲੇ ਬਾਬੇ ਮੋਹਰੀ ਨੇ ਕਿਹਾ, "ਜਦ ਧਰਮਰਾਇ ਅੱਗੇ ਲੇਖਾ ਮੰਗੇਗਾ॥ ੪੬॥

ਤਿਹ ਲੇਖੇ ਤੇ ਜਬਿ ਛੁਟ ਜੱਯੈ। ਤਬਿ ਉਧਾਰ ਨਿਜ ਕੁਲ ਕੋ ਪੱਯੈ'।
ਸੁਨਿ ਗੁਰ ਕਹਜੋ 'ਅਛਤ ਤਨ ਮੋਹੀ। ਲੇਖਾਂ ਦਿਯੋ ਚੁਕਾਇ ਜਿ ਹੋਹੀ ॥੪੭॥

ਉਸ ਲੇਖੇ ਤੋਂ ਜਦ ਛੁੱਟ ਜਾਵਾਂਗੇ ਤਾਂ ਹੀ ਆਪਣੀ ਕੁਲ ਦਾ ਉਧਾਰ ਹੋਵੇਗਾ।" ਇਹ ਸੁਣ ਕੇ ਗੁਰੂ ਜੀ ਨੇ ਕਿਹਾ, "ਮੈਂ ਸਰੀਰ ਦੇ ਹੁੰਦਿਆਂ ਹੀ, ਧਰਮਰਾਇ ਦਾ ਜੋ ਲੇਖਾ ਸੀ, ਮੁਕਾ ਦਿੱਤਾ ਹੈ॥ ੪੭॥

ਧਰਮ ਰਾਇ ਕੇ ਨਿਕਟ ਨ ਜੈਹੋ। ਪੰਥ ਅਪਰ ਹੀ ਹਮ ਢਿਗ ਐਹੋ।
ਤੂੰ ਮਮ ਸਿੱਖ ਪੁਨੀਤ ਸੁ ਭਯੋ। ਸਿੱਖੀ ਪਦ ਮੈਂ ਤੋ ਕਹੁ ਦਿਯੋ ॥੪੮॥

ਤੂੰ ਧਰਮ ਰਾਇ ਦੇ ਪਾਸ ਨਹੀਂ ਜਾਵੇਂਗਾ, ਹੋਰ ਮਾਰਗ ਰਾਹੀਂ ਹੀ ਸਾਡੇ ਪਾਸ ਆ ਜਾਵੇਂਗਾ। ਤੂੰ ਮੇਰਾ ਸਿੱਖ ਪਵਿੱਤਰ ਹੋ ਗਿਆ ਹੈਂ, ਮੈਂ ਸਿੱਖੀ ਦੀ ਪਦਵੀ ਤੈਨੂੰ ਦਿੱਤੀ ਹੈ॥ ੪੮॥

ਸੰਤਤਿ ਬ੍ਰਧਹਿ ਸਮੂਹ ਤੁਮਾਰੀ॥ ਤਿਨ ਕੋ ਸਿੱਖੀ ਦੀਨ ਅਗਾਰੀ।
ਤੁਵ ਕੁਲ ਪੂਜਹਿ ਮੋਕਹੁ ਨੀਤਿ। ਅਪਰ ਨ ਚੀਤ ਧਰਹਿ ਕਬਿ ਪ੍ਰੀਤਿ ॥੪੯॥

ਤੇਰੀ ਸੰਤਾਨ ਬਹੁਤ ਵਧੇਗੀ, ਉਨ੍ਹਾਂ ਨੂੰ ਅੱਗੇ ਜਾ ਕੇ ਸਿੱਖੀ ਦਿੱਤੀ ਹੈ। ਤੇਰੀ ਕੁਲ ਦੇ ਸਦਾ ਮੈਨੂੰ ਪੂਜਣਗੇ, ਕਿਸੇ ਹੋਰ ਨਾਲ ਕਦੀ ਵੀ ਪ੍ਰੀਤ ਨਹੀਂ ਧਾਰਨਗੇ॥ ੪੯॥

ਮੈਂ ਹੀ ਦੇਵ ਸੁ ਪਿੱਤ੍ਰ ਜਠੇਰੇ। ਮੈਂ ਹੀ ਇਸ਼ਟ ਦੇਵ ਕੁਲ ਤੇਰੇ'।
ਇਮਿ ਸੰਬਾਦ ਸੁਨਜੋ ਜਬਿ ਕਾਨ। ਰਾਮਦਾਸ ਜੀ ਕੀਨਿ ਬਖਾਨ ॥੫੦॥

ਮੈਂ ਹੀ ਤੇਰੇ ਪਿੱਤਰ ਜਠੇਰਿਆਂ ਦਾ ਦੇਵਤਾ ਹਾਂ, ਮੈਂ ਹੀ ਤੇਰੀ ਕੁਲ ਦਾ ਇਸ਼ਟ ਦੇਵ ਹਾਂ"। ਜਦ ਸ੍ਰੀ ਰਾਮਦਾਸ ਜੀ ਨੇ ਗੁਰੂ ਜੀ ਦੇ ਇਹ ਸ਼ਬਦ ਆਪਣੇ ਕੰਨਾਂ ਨਾਲ ਸੁਣੇ ਤਾਂ ਉਨ੍ਹਾਂ ਨੇ ਕਿਹਾ॥ ੫੦॥

ਅਧਿਕ ਪ੍ਰੇਮ ਲੋਚਨ ਜਲ ਛਾਵਾ। ਗੁਰ ਚਰਿੱਤ੍ਰ ਹੇਰਤਿ ਬਿਸਮਾਵਾ।
'ਸ੍ਰੀ ਪ੍ਰਭ ਮੁਝ ਸਿੱਖੀ ਪਦ ਦੀਜਹਿ। ਆਪ ਮੋਹਰੀ ਕਹੁ ਗੁਰ ਕੀਜਹਿ ॥੫੧॥

ਉਨ੍ਹਾਂ ਦੀਆਂ ਅੱਖਾਂ ਵਿਚ ਗੁਰੂ ਪ੍ਰੇਮ ਦਾ ਜਲ ਛਾ ਗਿਆ, ਗੁਰੂ ਚਰਿਤਰ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ, ਬੋਲੇ, "ਗੁਰੂ ਜੀ ਮੈਨੂੰ ਸਿੱਖੀ ਪਦ ਦੇਵੋ, ਆਪ ਮੋਹਰੀ ਜੀ ਨੂੰ ਗੁਰੂ ਬਣਾਉ॥ ੫੧॥

ਮੈ ਹੋਂ ਦਾਸ ਆਪ ਕੋ ਜੈਸੇ। ਨਿਜ ਮਨ ਤੇ ਜਾਨਤਿ ਇਨ ਤੈਸੇ।
ਗੁਰਤਾ ਉਚਿਤ ਜੁਗਮ ਤੁਮ ਨੰਦਨ। ਮੋਕੋ ਉਚਿਤ ਇਨਹੁਂ ਪਗ ਬੰਦਨ' ॥੫੨॥

ਮੈਂ ਜਿਵੇਂ ਆਪ ਜੀ ਦਾ ਦਾਸ ਹਾਂ, ਆਪਣੇ ਨਿਜੀ ਮਨ ਨਾਲ ਇਹ ਉਸ ਤਰ੍ਹਾਂ ਹੀ ਜਾਣਦੇ ਹਨ। ਤੁਹਾਡੇ ਦੋਹਾਂ ਪੁੱਤਰਾਂ ਨੂੰ ਗੁਰਤਾ ਦੇਣੀ ਉਚਿਤ ਹੈ, ਮੇਰੇ ਵਾਸਤੇ ਤਾਂ ਇਨ੍ਹਾਂ ਦੇ ਚਰਨਾਂ ਤੇ ਬੰਦਨਾ ਕਰਨੀ ਉਚਿਤ ਹੈ"॥ ੫੨॥

ਸ੍ਰੀ ਗੁਰ ਸੁਨਤਿ ਪ੍ਰਸੰਗ ਚਿਤਾਰਾ। 'ਹਮ ਨੈ ਦੇਨੋ ਹੁਤੋ ਤੁਮਾਰਾ।
ਪੂਰਬ ਕਹਜੋ ਹੁਤੋ ਬਰ ਦਾਨਾ। ਤਿਸ ਕੋ ਦੇਨਿ ਸਮੋ ਅਬਿ ਜਾਨਾ ॥੫੩॥

ਗੁਰੂ ਜੀ ਨੇ ਇਹ ਸੁਣ ਕੇ ਪ੍ਰਸੰਗ ਯਾਦ ਕਰਾਇਆ, "ਇਹ ਅਸੀਂ ਤੁਹਾਡਾ ਦੇਣਾ ਸੀ, ਇਹ ਪਹਿਲਾਂ ਹੀ ਆਪ ਨੂੰ ਵਰ ਦਿੱਤਾ ਸੀ, ਉਸ ਵਰ ਨੂੰ ਪੂਰਾ ਕਰਨ ਦਾ ਹੁਣ ਸਮਾਂ ਆ ਗਿਆ, ਜਾਣ ਲਿਆ ਹੈ॥ ੫੩॥

ਅਤਿ ਗ਼ਰੀਬ ਇਹੁ ਸੰਤਤਿ ਮੇਰੀ। ਨਿਰ ਹੰਕਾਰ, ਨ ਹੁਇ ਕਿਸ ਬੈਰੀ।
ਕੀਜਹਿ ਇਨਕੀ ਨਿਤਿ ਪ੍ਰਤਿਪਾਲਾ। ਮਿਲੇ ਰਹਹੁ ਕਰਿ ਪ੍ਰੀਤਿ ਬਿਸਾਲਾ ॥੫੪॥

ਇਹ ਸੰਤਾਨ ਮੇਰੀ ਅਤਿ ਗਰੀਬ ਹੈ, ਨਿਰਹੰਕਾਰ ਹੈ, ਕਿਸੇ ਨਾਲ ਵੈਰ ਨਹੀਂ ਕਰੇਗੀ, ਇਨ੍ਹਾਂ ਦੀ ਸਦਾ ਪ੍ਰਿਤਪਾਲਣਾ ਕਰਨਾ, ਮਿਲ ਕੇ ਰਹੋ ਅਤੇ ਉੱਤਮ ਪ੍ਰੀਤ ਵਧਾਉ"॥ ੫੪॥

ਆਨ ਇਕੱਤ੍ਰ ਭਯੋ ਪਰਵਾਰੂ। ਹੇਰਹਿਂ ਸਤਿਗੁਰ ਕੇ ਬਿਵਹਾਰੂ।
ਉਠਿ ਕਰਿ ਬਡਭਾਗਨ ਤਬਿ ਭਾਨੀ। ਪਿਤ ਆਗੇ ਕਰ ਜੋਰਿ ਬਖਾਨੀ॥੫੫॥

ਸਾਰਾ ਪਰਿਵਾਰ ਆ ਕੇ ਇਕੱਠਾ ਹੋ ਗਿਆ ਅਤੇ ਸਤਿਗੁਰੂ ਦੇ ਵਿਹਾਰ ਨੂੰ ਵੇਖਣ ਲੱਗੇ। ਤਦ ਵੱਡੇ ਭਾਗਾਂ ਵਾਲੀ ਬੀਬੀ ਭਾਨੀ ਉੱਠ ਕੇ ਪਿਤਾ ਜੀ ਅੱਗੇ ਹੱਥ ਜੋੜ ਕੇ ਖੜੀ ਹੋ ਗਈ ਅਤੇ ਕਿਹਾ॥ ੫੫॥

'ਹੇ ਪ੍ਰਭੁ ਤੁਮ ਬਖਸ਼ੀ ਗੁਰਿਆਈ। ਰਹਹਿ ਹਮਾਰੇ ਬੰਸ ਸਦਾਈ।
ਹੋਹਿ ਨ ਅਸ ਕੋ ਦਾਸ ਅਗਾਰੀ। ਕਰਿ ਸੇਵਾ ਲੇਵਹਿ ਪਦ ਭਾਰੀ॥੫੬॥

"ਹੇ ਪਿਤਾ ਜੀ ਤੁਸੀਂ ਸਾਨੂੰ ਗੁਰਿਆਈ ਬਖਸ਼ੀ ਹੈ, ਹੁਣ ਇਹ ਸਦਾ ਹੀ ਸਾਡੇ ਵੰਸ਼ ਵਿਚ ਰਹਿਣੀ ਚਾਹੀਦੀ ਹੈ। ਅੱਗੇ ਐਸਾ ਕੋਈ ਦਾਸ ਨਾ ਹੋਵੇ, ਜਿਹੜਾ ਸੇਵਾ ਕਰਕੇ ਇਹ ਭਾਰੀ ਪਦਵੀ ਭਾਵ ਗੁਰਿਆਈ ਪ੍ਰਾਪਤ ਕਰ ਲਵੇ॥ ੫੬॥

ਬਰ ਨਿਜ ਦੇਹੁ ਨ ਜਾਵਹਿ ਆਨ। ਰਹੈ ਸਥਿਰ ਅਬਿ ਇਸ ਹੀ ਥਾਨ'।
ਸੁਨਤਿ ਕ੍ਰਿਪਾਲ ਹੋਹਿ ਬਚ ਕਹੇ। 'ਨਹਿਂ ਕਿਤ ਜਾਹਿ ਤੁਮਹੁ ਘਰ ਰਹੇ॥੫੭॥

ਆਪਣੇ ਵਰ ਦੀ ਬਖਸ਼ਿਸ਼ ਕਰੋ ਕਿ ਇਹ ਗੁਰਿਆਈ ਵੰਸ਼ ਤੋਂ ਬਾਹਰ ਨਾ ਜਾਵੇ, ਇਹ ਹੁਣ ਇਸ ਵੰਸ਼ ਵਿਚ ਹੀ ਸਥਿਰ ਰਹੇ।" ਇਹ ਸੁਣ ਕੇ ਕ੍ਰਿਪਾਲੂ ਗੁਰੂ ਜੀ ਨੇ ਬਚਨ ਕਹੇ, "ਇਹ ਕਿਤੇ ਨਹੀਂ ਜਾਵੇਗੀ ਤੁਹਾਡੇ ਘਰ ਹੀ ਰਹੇਗੀ॥ ੫੭॥

ਤਊ ਬਿਮਲ ਸਲਿਤਾ ਜਲ ਚਲਿਤਾ। ਪਾਯਹੁ ਬੰਧਨ ਆਗੇ ਢਲਤਾ।
ਹੋਹਿਂ ਕਲੇਸ਼ ਉਪੱਦ੍ਰਵ ਭਾਰੇ। ਜਿਨ ਕਉ ਕੋ ਨ ਸਕਹਿ ਨਿਰਵਾਰੇ॥੫੮॥

ਤਾਂ ਵੀ ਜਿਵੇਂ ਨਦੀ ਦਾ ਸੀਤਲ ਜਲ ਚਲਦਾ ਹੈ, ਉਸ ਨੂੰ ਰੁਕਾਵਟ ਪਾਉਣ ਨਾਲ ਵੀ ਉਹ ਅੱਗੇ ਨਿਕਲ ਜਾਂਦਾ ਹੈ। ਬਹੁਤ ਕਲੇਸ਼ ਤੇ ਉਪੱਦਰ ਹੋਣਗੇ, ਜਿਨ੍ਹਾਂ ਨੂੰ ਕੋਈ ਟਾਲ ਨਹੀਂ ਸਕੇਗਾ॥ ੫੮॥

ਲਛਮੀ ਸ੍ਰੀ ਨਾਨਕ ਢਿਗ ਗਈ। ਦ੍ਵਾਦਸ਼ ਕੋਸ ਦੂਰ ਥਿਰ ਥਈ।
ਖਸ਼ਟ ਕੋਸ ਸ੍ਰੀ ਅੰਗਦ ਰਾਖੀ। ਨਿਕਟਿ ਹੋਨਿ ਕੋ ਤਿਨਹੁਂ ਨ ਭਾਖੀ॥੫੯॥

ਜਦ ਲੱਛਮੀ (ਮਾਇਆ) ਗੁਰੂ ਨਾਨਕ ਦੇਵ ਜੀ ਪਾਸ ਗਈ ਸੀ ਤਾਂ ਉਹ ਬਾਰਾਂ ਕੋਹ ਦੂਰ ਖੜੀ ਰਹੀ, ਛੇ ਕੋਹ 'ਤੇ ਗੁਰੂ ਅੰਗਦ ਦੇਵ ਜੀ ਨੇ ਉਸ ਨੂੰ ਰਖਿਆ, ਉਨ੍ਹਾਂ ਕਦੇ ਵੀ ਨੇੜੇ ਹੋਣ ਵਾਸਤੇ ਨਾ ਕਿਹਾ॥ ੫੯॥

ਆਨਿ ਹਮਾਰੇ ਠਾਂਢੀ ਦ੍ਵਾਰ। ਕਰਜੋ ਆਪਨੋ ਜੋਰ ਉਦਾਰ।
ਪੈਸਕਾਰ ਅੰਤਰ ਨਹਿਂ ਭਯੋ। ਖਰੀ ਰਹੀ ਦਰ ਪਰ ਹਿਤ ਲਯੋ॥੬੦॥

ਸਾਡੇ ਦਵਾਰ ਤੇ ਆ ਕੇ ਖੜੀ ਹੋ ਗਈ ਹੈ, ਉਸ ਆਪਣਾ ਬਹੁਤ ਜ਼ੋਰ ਲਾਇਆ ਹੈ, ਪਰ ਅੰਦਰ ਪ੍ਰਵੇਸ਼ ਨਹੀਂ ਹੋਈ, ਹਿਤ ਨਾਲ ਦਰਵਾਜ਼ੇ 'ਤੇ ਹੀ ਖੜੀ ਰਹੀ ਹੈ॥ ੬੦॥

ਅਬਿ ਤੁਮਰੇ ਘਰ ਬਿਖੈ ਪ੍ਰਵੇਸ਼ੀ। ਬਿਘਨ ਕਲੇਸ਼ਨ ਬਿਖੈ ਬਿਸ਼ੇਸ਼ੀ।
ਤਊ ਅਲੇਪ ਰਹਹਿਂ ਇਸ ਮਾਂਹੀ। ਇਸ ਕੇ ਦੋਸ਼ ਸਕਹਿਂ ਛ੍ਵੈ ਨਾਂਹੀ'॥੬੧॥

ਹੁਣ ਤੁਹਾਡੇ ਘਰ ਵਿਚ ਪ੍ਰਵੇਸ਼ ਕਰੇਗੀ, ਜਿਹੜੀ ਵਿਘਨਾਂ ਕਲੇਸ਼ਾਂ ਨਾਲ ਭਰਪੂਰ ਹੈ। ਫਿਰ ਵੀ ਇਸ ਤੋਂ ਅਲੇਪ ਰਹਿਣਗੇ, ਇਸ ਦੇ ਦੋਸ਼ ਇਨ੍ਹਾਂ ਨੂੰ ਛੂਹ ਨਹੀਂ ਸਕਣਗੇ"॥ ੬੧॥

ਦੋਹਰਾ-ਇਸ ਪ੍ਰਕਾਰ ਬਰ ਗੁਰ ਦਏ ਮੁਦਤਿ ਸੁਤਾ ਹਿਤ ਮਾਨਿ।

ਰਾਮਦਾਸ ਸ੍ਰੀ ਸਤਿਗੁਰੂ ਕੀਨੇ ਬਿਦਤਿ ਜਹਾਨ॥ ੬੨॥

ਇਸ ਪ੍ਰਕਾਰ ਗੁਰੂ ਜੀ ਨੇ ਆਪਣੀ ਪੁੱਤਰੀ ਦਾ ਭਲਾ ਜਾਣ ਕੇ ਵਰ ਦਿੱਤੇ ਅਤੇ ਸ੍ਰੀ ਰਾਮਦਾਸ ਜੀ ਨੂੰ ਸਤਿਗੁਰੂ ਬਣਾ ਕੇ ਸਾਰੇ ਜਹਾਨ ਵਿਚ ਪ੍ਰਗਟ ਕਰ ਦਿੱਤਾ॥ ੬੨॥

*ਪਹਿਲੀ ਰਾਸ ਦਾ ਸਤਾਹਠਵਾਂ ਅਧਿਆਇ ਸਮਾਪਤ ਹੋਇਆ॥ ੬੭॥*

# ਅਧਿਆਇ ਅਠਾਹਠਵਾਂ

## *ਸ੍ਰੀ ਗੁਰੂ ਅਮਰਦਾਸ ਜੀ ਦਾ ਜੋਤੀ ਜੋਤ ਸਮਾਉਣਾ*

*ਦੋਹਰਾ*-ਬੁੱਢੇ ਸੰਮਤ ਗੁਰੂ ਹੁਇ ਪੈਸੇ ਪੰਚ ਨਲੇਰ।
ਰਾਮਦਾਸ ਕੀ ਭੇਟਿ ਧਰਿ ਕ੍ਰਿਪਾ ਦ੍ਰਿਸ਼ਟਿ ਕੋ ਹੇਰਿ॥ ੧॥

ਬਾਬਾ ਬੁੱਢਾ ਜੀ ਦੀ ਸਲਾਹ ਨਾਲ ਗੁਰੂ ਜੀ ਨੇ ਪੰਜ ਪੈਸੇ ਅਤੇ ਨਾਰੀਅਲ ਲੈ ਕੇ ਗੁਰੂ ਰਾਮਦਾਸ ਜੀ ਦੇ ਅੱਗੇ ਧਰ ਕੇ, ਕਿਰਪਾ-ਦ੍ਰਿਸ਼ਟੀ ਕਰਕੇ ਉਨ੍ਹਾਂ ਵੱਲ ਵੇਖਿਆ॥ ੧॥

*ਚੌਪਈ*-ਕਰੀ ਪ੍ਰਦੱਛਨ ਫਿਰ ਚਹੁੰ ਓਰੇ। ਬੰਦਨ ਕਰਤਿ ਭਏ ਕਰ ਜੋਰੇ।
ਤਬੈ ਮੋਹਰੀ ਸੰਗਤਿ ਹ੍ਵੈ ਕੈ। ਨਮੋ ਮੋਹਰੀ ਕਿਯ ਸਿਰ ਨੈਕੈ॥ ੨॥

ਫਿਰ ਉਨ੍ਹਾਂ ਦੇ ਚਾਰੇ ਪਾਸੇ ਪਰਿਕਰਮਾਂ ਕੀਤੀਆਂ ਅਤੇ ਹੱਥ ਜੋੜ ਕੇ ਬੰਦਨਾ ਕੀਤੀ। ਫਿਰ ਸੰਗਤ ਦਾ ਮੋਹਰੀ ਹੋ ਕੇ ਬਾਬੇ ਮੋਹਰੀ ਜੀ ਨੇ ਸਿਰ ਨਿਵਾ ਕੇ ਮੱਥਾ ਟੇਕਿਆ॥ ੨॥

ਪੁਨ ਸਭਿ ਸਿੱਖਨ ਕੀਨਸਿ ਬੰਦਨ। ਜਾਨਿ ਗੁਰੂ ਗਨ ਪਾਪ ਨਿਕੰਦਨ।
ਇਮਿ ਦੈ ਕਰਿ ਸਭਿ ਜਗ ਗੁਰਿਆਈ। ਹਿਤ ਪ੍ਰਲੋਕ ਹ੍ਵੈ ਤਯਾਰ ਗੁਸਾਈਂ॥ ੩॥

ਫਿਰ ਸਾਰੇ ਸਿੱਖਾਂ ਨੇ ਸੇਵਕਾਂ ਦੇ ਪਾਪਾਂ ਦੇ ਨਾਸ਼ ਕਰਨ ਵਾਲੇ ਗੁਰੂ ਜਾਣ ਕੇ ਬੰਦਨਾ ਕੀਤੀ। ਇਸ ਤਰ੍ਹਾਂ ਸ੍ਰੀ ਰਾਮਦਾਸ ਜੀ ਨੂੰ ਗੁਰਿਆਈ ਦੇ ਕੇ ਸਤਿਗੁਰੂ ਅਮਰਦਾਸ ਜੀ ਨੇ ਪਰਲੋਕ ਜਾਣ ਦੀ ਤਿਆਰੀ ਕਰ ਲਈ॥ ੩॥

ਨੇਤ੍ਰ ਪ੍ਰਫੁੱਲਿਤ ਜਨੁ ਅਰਿਬਿੰਦਾ। ਦਿਪਤ ਬਦਨ ਦੁਤਿ ਇੰਦ ਮਨਿੰਦਾ।
ਦਾਸਨ ਦੇਤਿ ਅਨੰਦ ਬਿਲੰਦਾ। ਸੁਧਾ ਗਿਰਾ ਦੁਖ ਦ੍ਵੰਦ ਨਿਕੰਦਾ॥ ੪॥

ਕੰਵਲ ਦੇ ਫੁੱਲ ਵਾਂਗ ਨੇਤਰ ਖਿੜ ਗਏ। ਮੁਖ ਦੀ ਛੱਬ ਚੰਦ ਵਾਂਗ ਚਮਕ ਰਹੀ ਸੀ। ਦਾਸਾਂ ਨੂੰ ਬਹੁਤ ਉੱਚਾ ਅਨੰਦ ਦਿੰਦੇ ਸਨ। ਅੰਮ੍ਰਿਤ ਵਰਗੇ ਬਚਨ ਕਹਿ ਕੇ ਉਨ੍ਹਾਂ ਦੇ ਦੁੱਖਾਂ ਨੂੰ ਦੂਰ ਕਰਦੇ ਸਨ॥ ੪॥

ਜਹਿਂ ਕਹਿਂ ਪ੍ਰਗਟ ਬਿਸਾਲ ਪ੍ਰਸੰਗਾ। 'ਤਨ ਕੋ ਤਜਹਿਂ ਸੁਛੰਦ ਉਮੰਗਾ'।
ਸੁਨਿ ਸੁਨਿ ਨਿਕਟ ਗ੍ਰਾਮ ਨਰ ਜੇਈ। ਹੇਤ ਦਰਸਬੇ ਪਹੁੰਚਹਿਂ ਤੇਈ॥ ੫॥

ਜਿਥੇ ਜਿਥੇ ਉੱਤਮ ਪ੍ਰਸੰਗ ਪ੍ਰਗਟ ਹੋਇਆ, "ਗੁਰੂ ਜੀ ਬੜੇ ਉਤਸ਼ਾਹ ਨਾਲ ਆਪਣੇ ਸਰੀਰ ਨੂੰ ਛੱਡ ਰਹੇ ਹਨ"। ਇਹ ਸੁਣ-ਸੁਣ ਕੇ ਨੇੜਲੇ ਪਿੰਡਾਂ ਦੇ ਜਿਹੜੇ ਮਨੁੱਖ ਸਨ, ਦਰਸ਼ਨ ਕਰਨ ਵਾਸਤੇ ਪਹੁੰਚ ਗਏ॥ ੫॥

ਬਾਹਨ ਪਰ ਅਰੋਹ ਕੈ ਆਏ। ਕੇਪਾਇਨ ਤੇ ਤੂਰਨ ਧਾਏ।
'ਦੁਰਲਭ ਦਰਸ਼ਨ ਬਡ ਫਲ ਦਾਤਾ'। ਸੁਨਿ ਅਸ ਕੋ ਨ ਆਇ ਉਮਹਾਤਾ॥੬॥

ਕਈ ਘੋੜੇ ਗੱਡੇ ਆਦਿ ਸਵਾਰੀਆਂ ਲੈ ਕੇ ਆ ਰਹੇ ਸਨ, ਕਈ ਫੈਰਨ ਪੈਦਲ ਹੀ ਆ ਗਏ। 'ਵੱਡੀਆਂ ਦਾਤਾਂ ਦੇਣ ਵਾਲੇ ਦੇ ਦਰਸ਼ਨ ਬਹੁਤ ਦੁਰਲੱਭ ਹਨ'। ਅਜਿਹੀ ਗੱਲ ਸੁਣ ਕੇ ਕਿਹੜਾ ਉਮਾਹ ਕੇ ਨਹੀਂ ਆਉਂਦਾ॥ ੬॥

ਚਹੁੰ ਦਿਸ਼ ਮਗ ਆਵਹਿਂ ਸਮੁਦਾਏ। ਪੁਰਿ ਪ੍ਰਵਿਸ਼ੈਂ ਗੁਰ ਦਰਸ਼ਨ ਪਾਏ।
ਸ੍ਰੀ ਅੰਗਦ ਕੋ ਨੰਦਨ ਦਾਤੂ। ਪੂਰਬ ਆਇ ਪ੍ਰਹਾਰੀ ਲਾਤੂ॥ ੭॥

ਚਾਰੇ ਪਾਸਿਆਂ ਤੋਂ ਚਲ ਕੇ ਸੰਗਤਾਂ ਦੇ ਸਮੂਹ ਆ ਰਹੇ ਸਨ, ਨਗਰ ਵਿਚ ਦਾਖਲ ਹੋ ਕੇ ਗੁਰੂ ਜੀ ਦੇ ਦਰਸ਼ਨ ਕਰਦੇ ਸਨ। ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪੁੱਤਰ ਦਾਤੂ, ਜਿਸ ਪਹਿਲਾਂ ਆ ਕੇ ਗੁਰੂ ਜੀ ਨੂੰ ਲੱਤ ਮਾਰੀ ਸੀ॥ ੭॥

ਤਬਿ ਕੋ ਸੰਕਟ ਚਰਨ ਮਝਾਰਾ। ਹੋਤਿ ਅਸਥਿ ਮਹਿਂ ਪੀਰ ਉਦਾਰਾ।
ਲੱਜਿਤ ਨਿਕਟ ਨਹੀਂ ਚਲਿ ਆਇਵ। ਬਿਨਤੀ ਕਰਿਕੈ ਨਹਿਂ ਬਖਸ਼ਾਇਵ॥੮॥

ਉਸ ਸਮੇਂ ਤੋਂ ਉਸ ਦੇ ਪੈਰ ਦੀ ਹੱਡੀ ਵਿਚ ਬਹੁਤ ਪੀੜ ਹੁੰਦੀ ਰਹਿੰਦੀ ਸੀ। ਸ਼ਰਮਿੰਦਾ ਹੋਣ ਕਰਕੇ ਚੱਲ ਕੇ ਗੁਰੂ ਜੀ ਪਾਸ ਨਹੀਂ ਆਇਆ ਸੀ ਤੇ ਬੇਨਤੀ ਕਰਕੇ ਆਪਣੇ ਗੁਨਾਹ ਨੂੰ ਨਹੀਂ ਬਖਸ਼ਾਇਆ ਸੀ॥ ੮॥

ਸੋ ਸੁਨਿਕੈ ਸ੍ਰੀ ਅਮਰ ਪਯਾਨਾ। ਰਿਦੇ ਬਿਖੈ ਇਮਿ ਚਿਤਵਨ ਠਾਨਾ।
'ਨਿਸ ਬਾਸੁਰ ਦੁਖ ਲਹੌਂ ਘਨੇਰਾ। ਬਖਸ਼ਾਵੌਂ ਤਿਨ ਤੇ ਇਸ ਬੇਰਾ॥੯॥

ਜਦ ਉਸ ਨੇ ਸੁਣਿਆ ਕਿ ਸ੍ਰੀ ਗੁਰੂ ਅਮਰਦਾਸ ਜੀ ਪਰਲੋਕ ਗਮਨ ਕਰ ਰਹੇ ਹਨ ਤੇ ਆਪਣੇ ਹਿਰਦੇ ਵਿਚ ਉਸ ਇਸ ਤਰ੍ਹਾਂ ਸੋਚਿਆ, "ਮੈਂ ਦਿਨ-ਰਾਤ ਬਹੁਤ ਦੁੱਖ ਪਾ ਰਿਹਾ ਹਾਂ, ਇਸ ਵਾਰ ਉਨ੍ਹਾਂ ਪਾਸੋਂ ਗੁਨਾਹ ਬਖਸ਼ਾ ਲੈਂਦਾ ਹਾਂ॥ ੯॥

ਅਪਨਿ ਕੁਮਤਿ ਤੇ ਮੈਂ ਨਹਿਂ ਜਾਊਂ। ਸੋ ਤੌ ਮਹਾਂ ਕ੍ਰਿਪਾਲੁ ਸੁਭਾਊ।
ਦੇਖਤਿ ਦਯਾ ਕਰੈਂ ਦੁਖ ਹਰਿਹੀਂ। ਜਿਮਿ ਜਾਚੈਂ ਤਿਮਿ ਦੈਬੋ ਕਰਿਹੀਂ॥੧੦॥

ਮੈਂ ਆਪਣੀ ਭੈੜੀ ਬੁਧੀ ਕਰਕੇ ਉਨ੍ਹਾਂ ਪਾਸ ਨਹੀਂ ਗਿਆ ਹਾਂ, ਉਨ੍ਹਾਂ ਦਾ ਤਾਂ ਬਹੁਤ ਕ੍ਰਿਪਾਲੂ ਸੁਭਾਅ ਹੈ। ਵੇਖ ਕੇ ਦਇਆ ਕਰਕੇ ਦੁਖ ਦੂਰ ਕਰ ਦੇਣਗੇ, ਜੋ ਵੀ ਕੋਈ ਕੁਝ ਮੰਗਦਾ ਹੈ, ਉਸ ਨੂੰ ਦਿੰਦੇ ਹਨ॥ ੧੦॥

ਬਿਨ ਬਖਸ਼ਾਵਨ ਕਸ਼ਟ ਘਨੇਰਾ। ਅਰੁ ਬਿਗਰਹਿ ਪਰਲੋਕ ਸੁ ਮੇਰਾ।
ਆਜ ਸਮਾ ਫਿਰ ਹਾਥ ਨ ਆਵੈ। ਤਿਨ ਕੇ ਜਿਯਤ ਮਿਲਿਨ ਬਨਿ ਆਵੈ'॥੧੧॥

ਬਖਸ਼ਾਉਣ ਤੋਂ ਬਗੈਰ ਮੈਂ ਬਹੁਤ ਦੁੱਖ ਪਾ ਰਿਹਾ ਹਾਂ ਅਤੇ ਮੇਰਾ ਪਰਲੋਕ ਵੀ ਵਿਗੜ ਜਾਵੇਗਾ। ਅੱਜ ਮੌਕਾ ਹੈ, ਫਿਰ ਇਹ ਸਮਾਂ ਹੱਥ ਨਹੀਂ ਆਵੇਗਾ, ਉਨ੍ਹਾਂ ਦੇ ਜੀਉਂਦਿਆਂ ਮਿਲਣਾ ਬਣਦਾ ਹੈ"॥ ੧੧॥

ਇਮਿ ਬਿਚਾਰ ਕਰਿ ਤੂਰਨ ਚਾਲਾ। ਪਹੁੰਚਯੋ ਪੁਰਿ ਮਹਿਂ ਪ੍ਰੇਮ ਬਿਸਾਲਾ।
ਔਚਕ ਜਾਇ ਚਰਨ ਸਿਰ ਧਰਯੋ। 'ਤ੍ਰਾਹਿ ਤ੍ਰਾਹਿ' ਹੁਇ ਦੀਨ ਉਚਰ੍ਯੋ॥੧੨॥

ਇਹ ਵਿਚਾਰ ਕਰਕੇ ਤੁਰਤ ਚਲ ਪਿਆ ਅਤੇ ਵਿਸ਼ਾਲ ਪ੍ਰੇਮ ਨਾਲ ਨਗਰ ਵਿਚ ਪਹੁੰਚ ਗਿਆ। ਅੰਦਰ ਜਾ ਕੇ ਗੁਰੂ ਜੀ ਦੇ ਚਰਨਾਂ ਤੇ ਸਿਰ ਧਰ ਦਿੱਤਾ ਤੇ, "ਮੈਂ ਤੁਹਾਡੀ ਸ਼ਰਨ ਵਿਚ ਹਾਂ, ਮੈਂ ਤੁਹਾਡੀ ਸ਼ਰਨ ਵਿਚ ਹਾਂ" ਦੀਨ ਹੋ ਕੇ ਇਨ੍ਹਾਂ ਸ਼ਬਦਾਂ ਦਾ ਉਚਾਰਨ ਕੀਤਾ॥ ੧੨॥

ਸ੍ਰੀ ਸਤਿਗੁਰੁ ਜਬਿ ਦੇਖਨ ਕਰਯੋ। ਭਯੋ ਦੀਨ ਕਰਿ ਪ੍ਰੇਮ ਸੁ ਪਰਯੋ।
ਸਨਮਾਨਤਿ ਕਰਿ ਸਮੁਖ ਬਿਠਾਯੋ। ਨਮਸਕਾਰ ਕਰਿ ਮ੍ਰਿਦੁਲ ਅਲਾਯੋ॥੧੩॥

ਸ੍ਰੀ ਸਤਿਗੁਰੂ ਜੀ ਨੇ ਜਦ ਬਾਬੇ ਦਾਤੂ ਨੂੰ ਵੇਖਿਆ ਕਿ ਬਹੁਤ ਦੀਨ ਹੋ ਕੇ ਪ੍ਰੇਮ ਨਾਲ ਚਰਨੀਂ ਪੈ ਗਿਆ ਹੈ ਤਾਂ ਸਨਮਾਨ ਕਰਕੇ ਆਪਣੇ ਸਾਹਮਣੇ ਬਿਠਾਇਆ ਅਤੇ ਨਮਸਕਾਰ ਕਰਕੇ ਕੋਮਲ ਬਚਨਾਂ ਦਾ ਉਚਾਰਨ ਕੀਤਾ॥ ੧੩॥

'ਮੋ ਪਰ ਕ੍ਰਿਪਾ ਕਰੀ ਤੁਮ ਆਏ। ਧੰਨ ਭਏ ਹਮ ਦਰਸ਼ਨ ਪਾਏ।
ਕੌਨ ਕਾਜ ਮੈਂ ਕਰੌਂ ਤੁਮਾਰਾ?। ਜਿਸ ਤੇ ਸਫਲਹਿ ਜਨਮ ਹਮਾਰਾ ॥੧੪॥

"ਤੁਸੀਂ ਏਥੇ ਆ ਕੇ ਮੇਰੇ 'ਤੇ ਵਡੀ ਕਿਰਪਾ ਕੀਤੀ ਹੈ, ਆਪ ਦੇ ਦਰਸ਼ਨ ਪਾ ਕੇ ਅਸੀਂ ਧੰਨ ਹੋ ਗਏ ਹਾਂ। ਮੈਂ ਤੁਹਾਡਾ ਕੀ ਕੰਮ ਕਰ ਸਕਦਾ ਹਾਂ ? ਜਿਸ ਕਾਰਨ ਸਾਡਾ ਜਨਮ ਸਫਲ ਹੋ ਜਾਵੇ"॥ ੧੪॥

ਹਾਥ ਜੋਰਿ ਦਾਤੂ ਬਚ ਭਾਖੇ। 'ਕਰੌ ਕਾਜ ਮਮ ਜਸ ਅਭਿਲਾਖੇ।
ਅਪਰਾਧੀ ਮੈਂ ਪ੍ਰਭੁ ! ਤੁਮਾਰਾ। ਹੋਇ ਢੀਠ ਜਬਿ ਚਰਨ ਪ੍ਰਹਾਰਾ॥੧੫॥

ਹੱਥ ਜੋੜ ਕੇ ਦਾਤੂ ਨੇ ਬਚਨ ਕਹੇ, "ਮੇਰਾ ਉਹ ਕਾਰਜ ਕਰੋ ਜਿਵੇਂ ਆਪ ਜੀ ਦੀ ਅਭਿਲਾਸ਼ਾ ਹੋਵੇ। ਹੇ ਪ੍ਰਭੂ ਜੀ ! ਮੈਂ ਤੁਹਾਡਾ ਅਪਰਾਧੀ ਹਾਂ, ਮੈਂ ਢੀਠ ਹੋ ਕੇ ਤੁਹਾਨੂੰ ਲੱਤ ਮਾਰੀ ਸੀ ॥ ੧੫॥

ਮਤਸਰ ਅਗਨਿ ਦਹੀ ਮਮ ਛਾਤੀ। ਦੁਤਿਯੇ ਮਿਲਜੋ ਕੁਸੰਗ ਉਤਪਾਤੀ।
ਤਿਨ ਕਰਿ ਮਤਿ ਬਾਵਰ ਮਮ ਹੋਈ। ਬਖਸ਼ਾਵਨ ਚਾਹਤਿ ਅਬਿ ਸੋਈ॥੧੬॥

ਈਰਖਾ ਦੀ ਅਗਨੀ ਨੇ ਮੇਰੀ ਛਾਤੀ ਸਾੜ ਦਿੱਤੀ ਸੀ, ਦੂਸਰਾ ਮੈਂ ਭੈੜੀ ਸੰਗਤ ਨਾਲ ਮਿਲਿਆ ਹੋਇਆ ਸੀ। ਉਨ੍ਹਾਂ ਕਰਕੇ ਮੇਰੀ ਬੁੱਧੀ ਪਾਗਲ ਹੋ ਗਈ ਸੀ। ਹੁਣ ਉਸੇ ਗੁਨਾਹ ਨੂੰ ਮੈਂ ਬਖਸ਼ਾਉਣਾ ਚਾਹੁੰਦਾ ਹਾਂ॥ ੧੬॥

ਲੱਜਿਤ ਰਹਜੋ ਨ ਤਮ ਢਿਗ ਆਇਵ। ਕਰੀ ਅਵੱਗਜਾ ਦੁਖ ਫਲ ਪਾਇਵ।
ਕ੍ਰਿਪਾਨਿਧਾਨ ਛਿਮਾ ਤੁਮ ਧਾਰੋ। ਉਰ ਗੰਭੀਰ, ਧੀਰ, ਹਿਤਸਾਰੋ' ॥੧੭॥

ਸ਼ਰਮਿੰਦਾ ਹੋਣ ਕਰਕੇ ਮੈਂ ਤੁਹਾਡੇ ਪਾਸ ਨਹੀਂ ਸੀ ਆਇਆ। ਅਵੱਗਿਆ ਕਰਨ ਦੇ ਫਲ ਵਜੋਂ ਬਹੁਤ ਦੁਖ ਪਾਇਆ ਹੈ। ਹੇ ਕਿਰਪਾ ਦੇ ਭੰਡਾਰ ਭਾਵ ਗੁਰੂ ਜੀ ! ਹੁਣ ਖਿਮਾਂ ਕਰੋ। ਤੁਸੀਂ ਹਿਰਦੇ ਵਿਚ ਬਹੁਤ ਗੰਭੀਰ, ਧੀਰਜਵਾਨ ਅਤੇ ਸਭ ਦਾ ਭਲਾ ਚਾਹੁੰਦੇ ਹੋ"॥ ੧੭॥

ਸੁਨਿ ਸ੍ਰੀ ਅਮਰਦਾਸ ਤਬਿ ਬੋਲੇ। 'ਤੁਮ ਸਤਿਗੁਰ ਕੇ ਪੁੱਤ੍ਰ ਅਡੋਲੇ।
ਮਨ ਤਨ ਕਰਿ ਮੈਂ ਦਾਸ ਤੁਮਾਰਾ। ਅਬਿ ਪ੍ਰਲੋਕ ਹੋਵਤਿ ਮਮ ਤਜਾਰਾ॥੧੮॥

ਇਹ ਸੁਣ ਕੇ ਸ੍ਰੀ ਗੁਰੂ ਅਮਰਦਾਸ ਜੀ ਬੋਲੇ, "ਤੁਸੀਂ ਮੇਰੇ ਸਤਿਗੁਰੂ ਜੀ ਦੇ ਅਡੋਲ ਪੁੱਤਰ ਹੋ, ਮਨ-ਤਨ ਕਰਕੇ ਮੈਂ ਤੁਹਾਡਾ ਦਾਸ ਹਾਂ। ਮੈਂ ਹੁਣ ਪਰਲੋਕ ਜਾਣ ਦੀ ਤਿਆਰੀ ਕੀਤੀ ਹੈ॥ ੧੮॥

ਰਾਮਦਾਸ ਅਬਿ ਸਤਿਗੁਰ ਭਯੋ। ਨਿਜ ਪਦ ਮੈਂ ਤਿਨਕੋ ਸ਼ੁਭ ਦਯੋ।
ਕ੍ਰਿਪਾ ਦ੍ਰਿਸ਼ਟਿ ਤੇ ਦੇਖਨ ਕਰੀਅਹਿ। ਤੁਮ ਹੋ ਬਡੇ ਬਿਘਨ ਗਨ ਹਰੀਅਹਿ॥੧੯॥

ਹੁਣ ਸ੍ਰੀ ਰਾਮਦਾਸ ਜੀ ਸਤਿਗੁਰੂ ਹੋ ਗਏ ਹਨ, ਮੈਂ ਆਪਣੀ ਗੱਦੀ ਹੁਣ ਇਨ੍ਹਾਂ ਨੂੰ ਦੇ ਦਿੱਤੀ ਹੈ। ਕਿਰਪਾ-ਦ੍ਰਿਸ਼ਟੀ ਨਾਲ ਵੇਖੋ, ਤੁਸੀਂ ਵੱਡੇ ਹੋ, ਵਿਘਨਾਂ ਦਾ ਨਾਸ਼ ਕਰੋ॥ ੧੯॥

ਇਨਕੋ ਸੁਤ ਗੁਰਤਾ ਜਬਿ ਪਾਵੈ। ਸਮੋ ਪਾਇ ਸੋ ਤੁਮ ਢਿਗ ਆਵੈ।
ਸੋ ਜਬਿ ਕਰਹਿ ਸਪਰਸ਼ਨ ਹਾਥ। ਹਰਹਿ ਸਰਬ ਸੰਕਟ ਤਿਹ ਸਾਥ' ॥੨੦॥

ਇਨ੍ਹਾਂ ਦਾ ਪੁੱਤਰ ਜਦ ਗੁਰਿਆਈ ਪਾਵੇਗਾ, ਸਮਾਂ ਪਾ ਕੇ ਉਹ ਤੁਹਾਡੇ ਪਾਸ ਆਵੇਗਾ, ਉਹ ਜਦ ਤੁਹਾਨੂੰ ਮਿਲ ਕੇ ਤੁਹਾਡੇ ਚਰਨਾਂ ਨੂੰ ਆਪਣੇ ਹੱਥਾਂ ਨਾਲ ਛੂਹੇਗਾ ਤਾਂ ਉਸ ਨਾਲ ਤੁਹਾਡੇ ਸਾਰੇ ਦੁਖ ਦੂਰ ਹੋ ਜਾਣਗੇ"॥ ੨੦॥

ਦਾਸੂ ਆਇ ਮਿਲ੍ਯੋ ਸੁਖ ਪਾਏ। ਅਪਰ ਲੋਕ ਦਰਸਹਿਂ ਸਮੁਦਾਏ।
ਕਰ ਜੋਰਹਿਂ ਸਭਿ ਸੀਸ ਨਿਵਾਵਹਿਂ। 'ਧੰਨ ਧੰਨ ਗੁਰ' ਸਬਦ ਸੁਨਾਵਹਿਂ ॥੨੧॥

ਗੁਰੂ ਅੰਗਦ ਦੇਵ ਜੀ ਦੇ ਵੱਡੇ ਪੁੱਤਰ ਦਾਸੂ ਨੇ ਵੀ ਗੁਰੂ ਜੀ ਨੂੰ ਮਿਲਕੇ ਸੁਖ ਪਾਇਆ। ਹੋਰ ਲੋਕਾਂ ਦੇ ਸਮੂਹ ਦਰਸ਼ਨ ਕਰ ਰਹੇ ਸਨ। ਹੱਥ ਜੋੜ ਕੇ ਸਭ ਸਿਰ ਨਿਵਾਉਂਦੇ ਸਨ ਅਤੇ ਮੂੰਹ ਤੋਂ 'ਗੁਰੂ ਜੀ ਧੰਨ ਹਨ, ਗੁਰੂ ਜੀ ਧੰਨ ਹਨ', ਕਹਿੰਦੇ ਸਨ॥ ੨੧॥

ਸਭਿ ਸੰਗਤ ਸੋਂ ਪੁਨਹ ਉਚਾਰਾ। 'ਰਾਮਦਾਸ ਮੈਂ ਰੂਪ ਸੁਧਾਰਾ।
ਮਮ ਸਮ ਇਸ ਕੋ ਪੂਜਨ ਕਰਨਾ। ਹੌਂ ਅਭੇਦ ਇਨ ਸੋਂ ਇਕ ਬਰਨਾ ॥੨੨॥

ਗੁਰੂ ਜੀ ਨੇ ਫਿਰ ਸਾਰੀ ਸੰਗਤ ਨੂੰ ਕਿਹਾ, "ਮੈਂ ਹੁਣ ਸ੍ਰੀ ਰਾਮਦਾਸ ਦਾ ਸ੍ਰੇਸ਼ਟ ਸਰੂਪ ਧਾਰਨ ਕਰ ਲਿਆ ਹੈ, ਮੇਰੇ ਵਾਂਗ ਇਸ ਦੀ ਪੂਜਾ ਕਰਨਾ, ਮੈਂ ਇਨ੍ਹਾਂ ਵਿਚ ਅਭੇਦ ਹੋ ਕੇ ਇਕ ਰੂਪ ਹੋ ਗਿਆ ਹਾਂ॥ ੨੨॥

ਅਪਨੀ ਅਵਧਿ ਦੀਨ ਬੈਠਾਇ। ਸ਼ਰਧਾ ਧਰਹਿ, ਸੁ ਸਭਿ ਫਲ ਪਾਇ।
ਮੈਂ ਹੋਵੌਂ ਅਬਿ ਅੰਤਰ ਧ੍ਯਾਨਾ। ਸੁਨਿ ਸੰਗਤਿ ਗੁਰ ਕੇ ਬਚ ਕਾਨ ॥੨੩॥

ਮੈਂ ਇਨ੍ਹਾਂ ਨੂੰ ਆਪਣੀ ਉਮਰ ਦੇ ਕੇ ਆਪਣੀ ਗੱਦੀ 'ਤੇ ਬਿਠਾ ਦਿੱਤਾ ਹੈ। ਜਿਹੜਾ ਵੀ ਇਨ੍ਹਾਂ ਤੇ ਸ਼ਰਧਾ ਧਾਰਨ ਕਰੇਗਾ ਉਹ ਸਭ ਫਲ ਪ੍ਰਾਪਤ ਕਰੇਗਾ। ਮੈਂ ਹੁਣ ਅੰਤਰ-ਧਿਆਨ ਹੋਣ ਲੱਗਾ ਹਾਂ"। ਜਦ ਸਿੱਖ-ਸੰਗਤ ਨੇ ਗੁਰੂ ਜੀ ਦੇ ਇਹ ਬਚਨ ਕੰਨਾਂ ਨਾਲ ਸੁਣੇ॥ ੨੩॥

'ਜੈ ਜੈਕਾਰ' ਉਚਾਰਨ ਕੀਨਾ। ਬੰਦਹਿਂ, ਕਰ ਜੋਰਹਿਂ ਮਨ ਦੀਨਾ।
ਭਾਦੋਂ ਕੀ ਸ਼ੁਭਿ ਪੂਰਨਮਾਸ਼ੀ। ਚਹਤਿ ਸਮਾਵਨ ਗੁਰ ਅਬਿਨਾਸ਼ੀ ॥੨੪॥

ਤਾਂ ਉਨ੍ਹਾਂ 'ਜੈ ਜੈ ਕਾਰ' ਦਾ ਉਚਾਰਨ ਕੀਤਾ ਤੇ ਮਨ ਦੀਨ ਕਰਕੇ ਦੋਵੇਂ ਹੱਥ ਜੋੜ ਕੇ ਬੰਦਨਾ ਕੀਤੀ। ਉਸ ਦਿਨ ਭਾਦੋਂ ਦੀ ਸ਼ੁਭ ਪੂਰਨਮਾਸ਼ੀ ਸੀ ਜਿਸ ਦਿਨ ਗੁਰੂ ਜੀ ਨੇ ਪ੍ਰਭੂ ਵਿਚ ਸਮਾਉਣਾ ਚਾਹਿਆ॥ ੨੪॥

ਸੰਗਤਿ ਸਹਤ ਸੁ ਨੰਦਨ ਹੇਰਾ। ਅਸ ਆਇਸੁ ਦੀਨਸਿ ਤਿਸ ਬੇਰਾ।
'ਤ੍ਯਾਰੀ ਕਰੋ ਬਿਮਾਨ ਬਨਾਵਹੁ। ਸਭਿ ਕਾਰਜ ਕਹਿ ਸ਼ੀਘ੍ਰ ਕਰਾਵਹੁ' ॥੨੫॥

ਸੰਗਤ ਸਹਿਤ ਆਪਣੇ ਪੁੱਤਰਾਂ ਵਲ ਵੇਖਿਆ ਤੇ ਉਸ ਸਮੇਂ ਇਸ ਤਰ੍ਹਾਂ ਆਗਿਆ ਕੀਤੀ, "ਹੁਣ ਤਿਆਰੀ ਕਰੋ ਤੇ ਬਿਬਾਣ ਬਣਾਵੋ, ਸਾਰੇ ਕਾਰਜ ਛੇਤੀ ਕਰਾਵੋ"॥ ੨੫॥

ਸੁਨਤਿ ਮੋਹਰੀ ਕਹਿ ਬਚ ਐਸੇ। 'ਕ੍ਰਿਯਾ ਕਰਮ ਕੀ ਆਇਸੁ ਕੈਸੇ?।
ਨਿਜ ਕੁਲ ਕੀ ਮਿਰਜਾਦ ਜੁ ਅਹੈ। ਕਰਹਿਂ ਕਿ ਨਹੀਂ ਆਪ ਜਿਮਿ ਕਹੈਂ ॥੨੬॥

ਗੁਰੂ ਜੀ ਦੇ ਅਜਿਹੇ ਬਚਨ ਸੁਣ ਕੇ ਬਾਬੇ ਮੋਹਰੀ ਨੇ ਕਿਹਾ, "ਕਿਸ ਤਰ੍ਹਾਂ ਦੇ ਕਿਰਿਆ-ਕਰਮ ਕਰਨ ਦੀ ਆਗਿਆ ਹੈ ? ਜਿਸ ਤਰ੍ਹਾਂ ਆਪਣੀ ਕੁਲ ਦੀ ਮਰਯਾਦਾ ਹੈ, ਉਸ ਤਰ੍ਹਾਂ ਕਰੀਏ ਕਿ ਨਹੀਂ, ਆਪ ਜੀ ਜਿਵੇਂ ਵੀ ਕਹੋ"॥ ੨੬॥

ਸੁਨਿ ਸਤਿਗੁਰ ਨੇ ਕਹ੍ਯੋ ਬਿਚਾਰ। 'ਮਮ ਨਹਿਂ ਕੁਛ ਕਰਮਨ ਅਧਿਕਾਰ।
ਜਗ ਮਿਰਜਾਦ ਰਖੀ ਜੇ ਚਹੀਅਹਿ। ਪ੍ਰੇਤ ਨਾਮ ਮੁਖ ਤੇ ਨਹਿਂ ਕਹੀਅਹਿ ॥੨੭॥

ਇਹ ਸੁਣ ਕੇ ਸਤਿਗੁਰੂ ਨੇ ਵਿਚਾਰ ਕੇ ਕਿਹਾ, "ਮੇਰਾ ਕਿਰਿਆ-ਕਰਮਾਂ ਸੰਬੰਧੀ ਕੋਈ ਅਧਿਕਾਰ ਨਹੀਂ। ਜੇ ਜਗ ਦੀ ਮਰਯਾਦਾ ਰਖਣੀ ਚਾਹੁੰਦੇ ਹੋ ਤਾਂ ਫਿਰ ਪ੍ਰੇਤ ਨਾਮ ਮੁਖ ਤੋਂ ਨਾ ਕਹਿਣਾ॥ ੨੭॥

ਸਰਸਰਿ ਅਸਥ ਪਿੰਡ ਕੋ ਦੀਜਹਿ। ਤੁਮ ਬਡ ਹੋ ਮਿਰਜਾਦ ਰਖ਼ੀਜਹਿ'।



**ਬਹੁਰ ਮੋਹਰੀ ਬੂਝਨ ਕਰੇ। 'ਗ੍ਰਿਹੀ ਧਰਮ, ਤੁਮ ਕਹਿਂ ਸੋ ਧਰੇਂ ॥੨੮॥**

ਮੇਰੇ ਸਰੀਰ ਦੀਆਂ ਅਸਥੀਆਂ ਗੰਗਾ ਨਦੀ ਵਿਚ ਪਾ ਦੇਣੀਆਂ, ਤੁਸੀਂ ਵੱਡਿਆਂ ਦੀ ਮਰਯਾਦਾ ਦਾ ਪਾਲਣ ਕਰਨਾ।'' ਫਿਰ ਬਾਬਾ ਮੋਹਰੀ ਜੀ ਨੇ ਪੁਛਿਆ, ''ਗ੍ਰਹਿਸਤ ਧਰਮ ਜਿਸ ਤਰ੍ਹਾਂ ਆਪ ਕਹੋ, ਉਸ ਤਰ੍ਹਾਂ ਅਸੀਂ ਧਾਰਨ ਕਰੀਏ॥ ੨੮॥

ਨੋਟ:-ਜੱਗ ਮਿਰਜਾਦ ਤੋਂ ਲੈ ਕੇ ਰਖੀਜਹਿ ਤਕ ਜਿਹੜੀਆਂ ਇਹ ਚਾਰ ਤੁਕਾਂ ਹਨ, ਇਹ ਗੁਰੂ ਜੀ ਦੇ ਆਸ਼ੇ ਅਨੁਸਾਰ ਨਹੀਂ ਹਨ। ਏਸੇ ਅਧਿਆਇ ਦੇ ਅੰਕ ੩੨ ਵਿਚ ਕਵੀ ਜੀ ਨੇ ਗੁਰਬਾਣੀ ਅਨੁਸਾਰ ਆਪ ਸਪੱਸ਼ਟ ਕੀਤਾ ਹੈ ਕਿ ਭਗਤੀ ਤੋਂ ਬਿਨਾਂ ਸਾਰੇ ਕਰਮ ਅਧਰਮ ਹਨ, ਫਿਰ ਸਾਰੇ ਕਰਮ ਅਧਰਮ ਹਨ ਤਾਂ ਉਨ੍ਹਾਂ ਕਰਮਾਂ ਦੀ ਗੁਰੂ ਜੀ ਆਗਿਆ ਕਿਵੇਂ ਦੇ ਸਕਦੇ ਹਨ?

**ਬਿਨ ਮਾਯਾ ਸਿਧ ਹੋਇਂ ਨ ਸਾਰੇ। ਕਿਰਤ ਕਿ ਕਰਹਿਂ, ਚਲਹਿ ਬਿਵਹਾਰੇ।**
**ਬਿਨਾਂ ਕਿਰਤ ਕਰ ਆਇ ਨ ਮਾਇਆ। ਜੋ ਕੁਛ ਕਰਹਿਂ,ਕਹਹੁ ਕਰਿ ਦਾਇਆ ॥੨੯॥**

ਮਾਇਆ ਬਗੈਰ ਸਾਰੇ ਕਾਰਜ ਸਿੱਧ ਨਹੀਂ ਹੁੰਦੇ ਹਨ, ਕਿਹੜੀ ਕਿਰਤ ਕਰੀਏ ਜਿਸ ਨਾਲ ਸਾਰੇ ਕਾਰ-ਵਿਹਾਰ ਚਲ ਸਕਣ। ਕੋਈ ਕਿਰਤ ਕਰਨ ਤੋਂ ਬਗੈਰ ਮਾਇਆ ਪ੍ਰਾਪਤ ਨਹੀਂ ਹੁੰਦੀ ਹੈ। ਅਸੀਂ ਕੀ ਕੁਝ ਕਰੀਏ, ਕਿਰਪਾ ਕਰਕੇ ਇਸ ਬਾਰੇ ਦੱਸੋ''॥ ੨੯॥

**ਸਤਿਗੁਰ ਕਹਜੋ 'ਕਰਹੁ ਸ਼ੁਭਿ ਕਾਰ। ਧਰਮ ਕਿਰਤ ਤੇ ਸਿਧਿ ਬਿਵਹਾਰ।**
**ਕੁਲ ਮਹਿਂ ਸੰਕਟ ਆਇ ਜਿ ਪਰੈ। ਸਿਮਰਹੁ ਮੋਹਿ ਕਾਜ ਸਭਿ ਸਰੈਂ ॥੩੦॥**

ਸਤਿਗੁਰੂ ਜੀ ਨੇ ਕਿਹਾ, ''ਸ਼ੁਭ ਕਿਰਤ ਕਰੋ, ਧਰਮ ਦੀ ਕਿਰਤ ਕਰਨ ਨਾਲ ਸਾਰੇ ਕਾਰ-ਵਿਹਾਰ ਠੀਕ ਹੋ ਜਾਂਦੇ ਹਨ। ਜੇ ਤੁਹਾਡੀ ਕੁਲ ਵਿਚ ਕੋਈ ਦੁੱਖ ਆ ਪਵੇ, ਤਾਂ ਮੇਰਾ ਸਿਮਰਨ ਕਰੋ, ਸਾਰੇ ਕਾਰਜ ਪੂਰੇ ਹੋ ਜਾਣਗੇ॥ ੩੦॥

**ਹੇ ਸੁਤ ਧਰਮ ਕਿਰਤ ਜੋ ਕਰਨੀ। ਹਰਿ ਸਿਮਰਨਿ ਇਹੁ ਭਗਤਿ ਸੁ ਬਰਨੀ।**
**ਭਗਤਿ ਕਰਹਿ ਸੁਖ ਲਹੈ ਅਭਰਮ। ਹਰਿ ਕੀ ਭਗਤਿ ਕਹਾਵਤਿ ਧਰਮ ॥੩੧॥**

ਹੇ ਪੁੱਤਰ! ਜੋ ਧਰਮ ਦੀ ਕਿਰਤ ਕਰਨੀ ਹੈ, ਤਾਂ ਹਰੀ ਦੇ ਨਾਮ ਦਾ ਸਿਮਰਨ ਹੀ ਸ੍ਰੇਸ਼ਟ ਭਗਤੀ ਹੈ। ਜਿਹੜੇ ਭਗਤੀ ਕਰਦੇ ਹਨ ਉਹ ਭਰਮ-ਰਹਿਤ ਸੁਖ ਪ੍ਰਾਪਤ ਕਰਦੇ ਹਨ, ਹਰੀ ਦੀ ਭਗਤੀ ਹੀ ਧਰਮ ਕਹਾਉਂਦੀ ਹੈ॥ ੩੧॥

**ਬਿਨ ਹਰਿ ਭਗਤਿ ਕਰਹਿ ਗਨ ਕਰਮ। ਸੋ ਸਗਰੋ ਹੁਇ ਜਾਹਿਂ ਅਧਰਮ'।**
**ਸਭਿ ਸੰਗਤਿ ਕੋ ਤਬਿ ਉਪਦੇਸ਼ਾ। 'ਕਰਿ ਹਰਿ ਭਗਤਿ ਬਿਨਾਸ ਕਲੇਸ਼ਾ ॥੩੨॥**

ਹਰੀ ਦੀ ਭਗਤੀ ਬਿਨਾਂ ਜਿਹੜਾ ਹੋਰ ਕਰਮ ਕਰਨਾ ਹੈ, ਉਹ ਸਾਰਾ ਅਧਰਮ ਹੋ ਜਾਂਦਾ ਹੈ।'' ਫਿਰ ਸਾਰੀ ਸੰਗਤ ਨੂੰ ਉਪਦੇਸ਼ ਦਿੱਤਾ, ''ਹਰੀ ਦੀ ਭਗਤੀ ਕਰਕੇ ਆਪਣੇ ਸਾਰੇ ਕਲੇਸ਼ ਦੂਰ ਕਰੋ''॥ ੩੨॥

ਨੋਟ:-ਇਸ ਚੌਪਈ ਵਿਚ ਇਹ ਸਪੱਸ਼ਟ ਕਰ ਦਿੱਤਾ ਹੈ ਕਿ ਹਰੀ ਦੀ ਭਗਤੀ ਬਗੈਰ ਸਾਰੇ ਕਿਰਿਆ-ਕਰਮ ਅਧਰਮ ਹਨ, ਇਸ ਲਈ ਗੁਰੂ ਜੀ ਕਦੇ ਵੀ ਇਹ ਸਿਖਿਆ ਨਹੀਂ ਦੇ ਸਕਦੇ ਸਨ ਕਿ ਸਾਨੂੰ ਪੁਰਾਤਨ ਮਰਯਾਦਾ ਦਾ ਪਾਲਣ ਕਰਨਾ ਚਾਹੀਦਾ ਹੈ।

**ਕ੍ਰਿਪਾ ਦ੍ਰਿਸ਼ਟਿ ਸਭਿ ਓਰ ਨਿਹਾਰੇ। ਹੁਤੀ ਭਾਵਨੀ ਜੋ ਜਿਸ ਧਾਰੇ।**
**ਸਭਿ ਕੋ ਮਨ ਬਾਂਛਤ ਫਲ ਪਾਵਾ। ਪੁਨ ਸਤਿਗੁਰ ਸਭਿ ਸੰਗ ਅਲਾਵਾ ॥੩੩॥**

ਗੁਰੂ ਜੀ ਨੇ ਕਿਰਪਾ-ਦ੍ਰਿਸ਼ਟੀ ਕਰਕੇ ਸਾਰਿਆਂ ਵੱਲ ਵੇਖਿਆ, ਜੋ ਵੀ ਭਾਵਨਾ ਕਿਸੇ ਨੇ ਧਾਰਨ ਕੀਤੀ ਸੀ, ਸਭ ਦੀਆਂ ਮਨ-ਇੱਛਤ ਮੁਰਾਦਾਂ ਪੂਰੀਆਂ ਹੋਈਆਂ। ਫਿਰ ਗੁਰੂ ਜੀ ਨੇ ਸਭ ਨੂੰ ਕਿਹਾ॥ ੩੩॥

**'ਸੁਤ ਭ੍ਰਾਤਾ ਬੰਧੁ ਸਿਖ ਦਾਸ। ਪਾਛੇ ਕਰਹੁ ਨ ਸ਼ੋਕ ਪ੍ਰਕਾਸ਼।**

ਮੁਦਤ ਰਹਹੁ, ਹਰਿ ਕੇ ਗੁਨ ਗਾਵਹੁ। ਕਥਾ ਕੀਰਤਨ ਸੁਨਹੁ ਸੁਨਾਵਹੁ ॥੩੪॥

"ਮੇਰੇ ਪੁੱਤਰਾਂ, ਭਰਾਵਾਂ, ਸੰਬੰਧੀਆਂ, ਸਿੱਖਾਂ ਅਤੇ ਸੇਵਕਾਂ ਨੂੰ ਇਹ ਆਦੇਸ਼ ਹੈ ਕਿ ਮੇਰੇ ਪਿਛੋਂ ਸ਼ੋਕ ਨਹੀਂ ਮਨਾਉਣਾ ਹੈ। ਪ੍ਰਸੰਨ ਰਹਿ ਕੇ ਹਰੀ ਦੇ ਗੁਣ ਗਾਇਣ ਕਰੋ, ਕਥਾ-ਕੀਰਤਨ ਸੁਣੋ ਅਤੇ ਸੁਣਾਵੋ" ॥ ੩੪॥

ਇਮਿ ਕਹਿ ਸਤਿਗੁਰ ਘਰ ਲਿਪਵਾਇਸ। ਚੰਦਨ ਆਦਿ ਸੁਗੰਧਿ ਛਿਰਕਾਇਸ।
ਬਰਨ ਬਰਨ ਫੂਲਨ ਕੀ ਮਾਲਾ। ਕੁਸ਼ ਆਸਨ ਪਰ ਪੌਢੇ ਦਜਾਲਾ॥ ੩੫॥

ਇਸ ਤਰ੍ਹਾਂ ਕਹਿ ਕੇ ਗੁਰੂ ਜੀ ਨੇ ਘਰ ਵਿਚ ਪੋਚਾ ਫਿਰਵਾਇਆ ਅਤੇ ਚੰਦਨ ਆਦਿ ਸੁਗੰਧੀਆਂ ਦਾ ਛਿੜਕਾ ਕਰਵਾਇਆ। ਭਿੰਨ-ਭਿੰਨ ਰੰਗਾਂ ਦੇ ਫੁੱਲਾਂ ਦੇ ਹਾਰ ਤਿਆਰ ਕਰਵਾਏ ਤੇ ਫਿਰ ਦਿਆਲੂ ਗੁਰੂ ਜੀ, ਦਭ ਦੇ ਆਸਣ 'ਤੇ ਲੇਟ ਗਏ॥ ੩੫॥

ਸਭਿ ਕੇ ਦੇਖਤਿ ਭੀਰ ਘਨੇਰੀ। ਬਿਸਦ ਬਸਤ੍ਰ ਲੇ ਮੁਖ ਪਰ ਫੇਰੀ।
ਕਰਤਿ ਭਏ ਪਰਲੋਕ ਪਯਾਨਾ। ਨਭ ਮਹਿਂ ਕੌਤਕ ਹੋਤਿ ਮਹਾਂਨਾ॥੩੬॥

ਵੱਡੀ ਭੀੜ ਦੇ ਵੇਖਦਿਆਂ ਹੀ ਆਪਣੇ ਮੂੰਹ ਤੇ ਸਫੇਦ ਚਾਦਰ ਤਾਣ ਲਈ ਅਤੇ ਪਰਲੋਕ ਨੂੰ ਚਲੇ ਗਏ। ਉਸ ਸਮੇਂ ਆਕਾਸ਼ ਵਿਚ ਮਹਾਨ ਕੌਤਕ ਹੋਏ॥ ੩੬॥

ਸੂਰਜ ਤੇਜ ਮੰਦ ਪਰਿ ਗਇਊ। ਅਨਿਕ ਪ੍ਰਕਾਸ਼ ਅਪਰ ਬਿਧਿ ਭਇਊ।
ਦੇਵਤਾਨ ਕੇ ਘਨੇ ਬਿਬਾਨਾ। ਆਵਤਿ ਭਏ ਛਾਇ ਅਸਮਾਨਾ॥ ੩੭॥

ਸੂਰਜ ਦਾ ਤੇਜ ਘਟ ਗਿਆ, ਕਈ ਪ੍ਰਕਾਰ ਦੇ ਹੋਰ ਪ੍ਰਕਾਸ਼ ਹੋਏ। ਦੇਵਤਿਆਂ ਦੇ ਬਹੁਤ ਬਿਬਾਣ ਆ ਕੇ ਆਕਾਸ਼ ਤੇ ਛਾ ਗਏ॥ ੩੭॥

ਚਲੀ ਸੁਗੰਧਿਤਿ ਮੰਦ ਸਮੀਰਾ। ਗਰਜਤਿ ਘਨ ਧੁਨਿ ਮ੍ਰਿਦੁਲ ਗੰਭੀਰਾ।
ਬਿਧਿ, ਸ਼ਿਵ, ਸੁਰਪਤਿ, ਰਵਿ, ਸਸਿ, ਆਏ। ਗੰਧ੍ਰਬ ਸਿੱਧ ਰਿਖੀ ਸਮੁਦਾਏ॥੩੮॥

ਹੌਲੀ-ਹੌਲੀ ਸੁਗੰਧੀ ਭਰੀ ਪਵਨ ਚਲ ਪਈ, ਬੱਦਲ ਕੋਮਲ ਅਤੇ ਗੰਭੀਰ ਸੁਰ ਵਿਚ ਗੱਜਣ ਲੱਗੇ। ਬ੍ਰਹਮਾ, ਸ਼ਿਵਜੀ, ਇੰਦਰ, ਸੂਰਜ, ਚੰਦ ਲੈਣ ਵਾਸਤੇ ਆਏ, ਗੰਧ੍ਰਬ, ਸਿੱਧ ਅਤੇ ਰਿਖੀਆਂ ਦਾ ਸਮੂਹ ਵੀ ਆਇਆ॥ ੩੮॥

ਕਰੈਂ ਕੁਲਾਹਲ ਅਨਿਕ ਪ੍ਰਕਾਰਾ। 'ਜੈਜੈ' ਧੁਨਿ ਸੁਰ ਊਚ ਉਚਾਰਾ।
ਮੰਗਲ ਕਰਤਿ ਅਨੇਕ ਪ੍ਰਕਾਰਨ। ਗਾਇਂ ਅਪਸਰਾ ਭੁਜਾ ਉਸਾਰਨ॥੩੯॥

ਉਹ ਅਨੇਕ ਪ੍ਰਕਾਰ ਨਾਲ ਮੰਗਲਾਚਰਨ ਕਰ ਰਹੇ ਸਨ: 'ਜੈ ਜੈ' ਦੀ ਧੁਨੀ ਦਾ ਬੜੀ ਉੱਚੀ ਸੁਰ ਵਿਚ ਉਚਾਰਨ ਕਰ ਰਹੇ ਸਨ। ਅਨੇਕ ਪ੍ਰਕਾਰ ਦੇ ਮੰਗਲ ਕਰ ਰਹੇ ਸਨ। ਪਰੀਆਂ ਬਾਹਾਂ ਉੱਚੀਆਂ ਕਰਕੇ ਗਾ ਰਹੀਆਂ ਸਨ॥ ੩੯॥

ਗਣ ਮਣੀਅਨ ਕੇ ਖਚਿਤ ਬਿਸਾਲਾ। ਆਇ ਬਿਮਾਨ ਸੁ ਕਰਤਿ ਉਜਾਲਾ।
ਤਿਸ ਪਰ ਸਤਿਗੁਰ ਤਬਿ ਆਰੋਹੇ। ਕੋਟ ਕਾਮ ਛਬਿ ਪਿਖਿ ਸਭਿ ਮੋਹੇ॥੪੦॥

ਹੀਰੇ-ਜਵਾਹਰਾਤ ਦੀਆਂ ਮਣੀਆਂ ਨਾਲ ਵਿਸ਼ਾਲ ਜੜਿਆ ਹੋਇਆ ਬਿਬਾਣ ਆਇਆ। ਜਿਸ ਨਾਲ ਸਾਰੇ ਸ੍ਰੇਸ਼ਟ ਚਾਨਣ ਹੋਇਆ। ਗੁਰੂ ਜੀ ਉਸ ਸਮੇਂ ਏਨੇ ਸੁੰਦਰ ਲੱਗ ਰਹੇ ਸਨ, ਜਿਵੇਂ ਕਰੋੜਾਂ ਕਾਮਦੇਵਾਂ ਦੀ ਛਵੀ ਹੋਵੇ, ਜਿਸ ਨੂੰ ਵੇਖ-ਵੇਖ ਕੇ ਸਭ ਮੋਹਿਤ ਹੋ ਰਹੇ ਸਨ॥ ੪੦॥

ਜੈਜੈ ਧੁਨਿ ਠਾਨਤਿ ਸਭਿ ਬੰਦੈਂ। ਦਰਸ਼ਨ ਦੇਖਤਿ ਰਿਦੇ ਅਨੰਦੈਂ।
ਸੁਰ ਬਿਮਾਨ ਚਹੁੰ ਦਿਸ਼ ਹੁਇ ਚਾਲੇ। ਗੁਰੂ ਬਿਰਾਜਹਿਂ ਬੀਚ ਬਿਸਾਲੇ॥੪੧॥

'ਜੈ ਜੈ' ਦੀ ਧੁਨੀ ਉਚਾਰ ਕੇ ਸਭ ਨੇ ਬੰਦਨਾ ਕੀਤੀ, ਗੁਰੂ ਜੀ ਦੇ ਦਰਸ਼ਨ ਕਰਕੇ ਸਭ ਦੇ ਹਿਰਦੇ ਅਨੰਦਮਈ ਹੋ ਗਏ। ਦੇਵਤਿਆਂ ਦੇ ਬਿਬਾਣ, ਗੁਰੂ ਜੀ ਦੇ ਬਿਬਾਣ ਦੇ ਚਾਰੇ ਪਾਸੇ ਹੋ ਕੇ ਨਾਲ-ਨਾਲ ਚਲ ਪਏ। ਗੁਰੂ ਜੀ ਸਾਰਿਆਂ ਦੇ ਵਿਚ ਬਿਰਾਜ ਰਹੇ ਸਨ॥ ੪੧॥

ਅਨਿਕ ਭਾਂਤਿ ਕੇ ਮੰਗਲ ਗਾਵਤਿ। ਇਮਿ ਸਭਿ ਚਲੇ ਜਾਤਿ ਸੁਖ ਪਾਵਤਿ।
ਗਮਨ ਸ਼ਕਤਿ ਜਿਸ ਜਿਸ ਕੀ ਜਹਾਂ। ਕਰਿ ਕਰਿ ਨਮੋ ਸਥਿਰ ਭੇ ਤਹਾਂ॥੪੨॥

ਅਨੇਕ ਪ੍ਰਕਾਰ ਦੇ ਮੰਗਲ ਗਾ ਰਹੇ ਸਨ, ਇਸ ਤਰ੍ਹਾਂ ਸਾਰੇ ਸੁੱਖ ਪਾਉਂਦੇ ਜਾ ਰਹੇ ਸਨ, ਜਿਥੋਂ-ਜਿਥੋਂ ਤਕ ਪਹੁੰਚਣ ਦੀ ਕਿਸੇ ਦੇਵਤੇ ਵਿਚ ਸ਼ਕਤੀ ਸੀ, ਨਮਸਕਾਰ ਕਰਕੇ ਠਹਿਰਦੇ ਜਾਂਦੇ ਸਨ॥ ੪੨॥

ਪਰਮ ਧਾਮ ਬੈਕੁੰਠ ਮਝਾਰਾ। ਪਹੁੰਚਤਿ ਭੇ ਸਤਿਗੁਰੂ ਉਦਾਰਾ।
ਪਰਮ ਜੋਤਿ ਮਹਿਂ ਜੋਤਿ ਸਮਾਨੀ। ਜਥਾ ਮਿਲਹਿ ਪਾਨੀ ਸੰਗ ਪਾਨੀ॥੪੩॥

ਸ੍ਰੇਸ਼ਟ ਸਤਿਗੁਰੂ ਜੀ ਆਪਣੇ ਪਰਮ ਧਾਮ ਬੈਕੁੰਠ ਵਿਚ ਪਹੁੰਚ ਗਏ। ਪਰਮਜੋਤ ਵਿਚ ਜੋਤ ਸਮਾ ਗਈ, ਜਿਵੇਂ ਪਾਣੀ ਨਾਲ ਪਾਣੀ ਮਿਲ ਜਾਂਦਾ ਹੈ॥ ੪੩॥

ਗੋਇੰਦਵਾਲ ਮਿਲੇ ਨਰ ਨਾਰੀ। 'ਧੰਨ ਧੰਨ ਸਤਿਗੁਰੂ' ਉਚਾਰੀ।
ਨਿਰਮਲ ਨੀਰ ਬਿਪਾਸਾ ਲੀਨ। ਗੁਰ ਤਨ ਕੋ ਮੱਜਨ ਸੁਭਿ ਕੀਨ॥੪੪॥

ਉਧਰ ਗੋਇੰਦਵਾਲ ਵਿਚ ਮਨੁੱਖ-ਇਸਤਰੀਆਂ ਨੇ ਮਿਲ ਕੇ 'ਧੰਨ ਧੰਨ ਸਤਿਗੁਰੂ' ਉਚਾਰਨ ਕੀਤਾ। ਦਰਿਆ ਬਿਆਸ ਦੇ ਨਿਰਮਲ ਜਲ ਨਾਲ ਗੁਰੂ ਜੀ ਦੇ ਸਰੀਰ ਨੂੰ ਸ਼ੁਭ ਇਸ਼ਨਾਨ ਕਰਵਾਉਣ ਲੱਗੇ॥ ੪੪॥

ਸਤਿਗੁਰ ਰਾਮਦਾਸ ਤਬਿ ਲਾਗੇ। ਪੁੱਤ੍ਰ ਮੋਹਰੀ ਉਰ ਅਨੁਰਾਗੇ।
ਭਾਈ ਸਾਹਿਬ ਬੁੱਢਾ ਮਿਲਿਕੈ। ਸੇਵਕ ਬੱਲੂ ਇਨ ਸੋਂ ਰਲਿਕੈ॥੪੫॥

ਫਿਰ ਸਤਿਗੁਰੂ ਰਾਮਦਾਸ ਜੀ, ਪੁੱਤਰ ਮੋਹਰੀ ਜੀ, ਬਾਬਾ ਬੁੱਢਾ ਜੀ ਅਤੇ ਸੇਵਕ ਭਾਈ ਬੱਲੂ ਜੀ, ਇਕੱਠੇ ਮਿਲ ਕੇ ਹਿਰਦੇ ਵਿਚ ਪ੍ਰੇਮ ਧਾਰਨ ਕਰਕੇ, ਇਸ਼ਨਾਨ ਕਰਵਾਉਣ ਦੀ ਸੇਵਾ ਕਰਨ ਲੱਗੇ॥ ੪੫॥

ਤਨ ਸ਼ਨਾਨ ਗੁਰ ਕੋ ਕਰਿਵਾਇ। ਸ਼ੁਭ ਬਿਬਾਨ ਪਰ ਤਬਿ ਪੌਢਾਇ।
ਚਾਰੋਂ ਨੇ ਨਿਜ ਕੰਧ ਉਚਾਏ। ਅਪਰ ਲੋਕ ਲਾਗੇ ਸਮੁਦਾਏ॥ ੪੬॥

ਉਨ੍ਹਾਂ ਮਿਲ ਕੇ ਗੁਰੂ ਜੀ ਦੇ ਸਰੀਰ ਨੂੰ ਇਸ਼ਨਾਨ ਕਰਵਾਇਆ, ਫਿਰ ਸਰੀਰ ਨੂੰ ਸ਼ੁਭ ਬਿਬਾਨ ਉਤੇ ਲਿਟਾ ਦਿੱਤਾ। ਇਨ੍ਹਾਂ ਚਾਰਾਂ ਨੇ ਫਿਰ ਬਿਬਾਨ ਨੂੰ ਆਪਣੇ ਮੋਢਿਆਂ ਤੇ ਚੁਕ ਲਿਆ, ਹੋਰ ਲੋਕਾਂ ਦਾ ਸਮੂਹ ਨਾਲ ਸੀ।

ਬਹੁ ਸੰਖਨ ਕੀ ਧੁਨੀ ਉਠਾਈ। ਲਾਜਾ ਪੁਸ਼ਪਨ ਬਹੁ ਬਰਖਾਈ।
ਪੌਤ੍ਰੇ ਸਰਬ ਗੁਰੂ ਕੇ ਆਏ। ਕਰ ਮਹਿਂ ਲੀਨੇ ਚਵਰ ਢੁਰਾਏ॥ ੪੭॥

ਬਹੁਤ ਸੰਖਾਂ ਦੀਆਂ ਧੁਨੀਆਂ ਵਜਾਈਆਂ ਗਈਆਂ, ਚਾਵਲਾਂ ਦੀਆਂ ਫੁੱਲੀਆਂ ਅਤੇ ਫੁੱਲਾਂ ਦੀ ਵਰਸ਼ਾ ਕੀਤੀ ਗਈ। ਗੁਰੂ ਜੀ ਦੇ ਸਾਰੇ ਪੋਤਰੇ ਨਾਲ ਆਏ, ਉਹ ਆਪਣੇ ਹੱਥਾਂ ਵਿਚ ਚੌਰ ਫੜ ਕੇ ਝੁਲਾ ਰਹੇ ਸਨ॥ ੪੭॥

ਸ਼ਬਦ ਰਬਾਬੀ ਗਾਵਨਿ ਕਰਿਹੀਂ। ਬੇਦ ਧੁਨੀ ਬਰ ਬਿੱਪ੍ਰ ਉਚਰਿਹੀਂ।
ਕੰਚਨ ਆਦਿ ਦਰਬ ਬਰਖਾਵੈਂ। ਸਹਤ ਸੁਗੰਧਿ ਫੂਲ ਬਹੁ ਲਜਾਵੈਂ॥੪੮॥

ਰਬਾਬੀ ਸ਼ਬਦਾਂ ਦਾ ਗਾਇਨ ਕਰ ਰਹੇ ਸਨ, ਬ੍ਰਾਹਮਣ ਵੇਦ ਧੁਨੀਆਂ ਦਾ ਉਚਾਰਨ ਕਰ ਰਹੇ ਸਨ। ਸੋਨੇ ਆਦਿ ਦੇ ਸਿੱਕਿਆਂ ਦੀ ਵਰਖਾ ਕਰ ਰਹੇ ਸਨ। ਸੁਗੰਧੀਆਂ ਵਾਲੇ ਬਹੁਤ ਫੁੱਲ ਲਿਆ ਰਹੇ ਸਨ॥ ੪੮॥

ਊਪਰ ਡਾਰਤਿ ਜਾਤਿ ਬਿਮਾਨ। ਪਹੁੰਚੇ ਤੀਰ ਬਿਪਾਸਾ ਥਾਨ।
ਸੁੰਦਰ ਪਾਵਨ ਥਲ ਕੋ ਹੇਰਾ। ਜਵ ਤਿਲ ਚੰਦਨ ਆਨਿ ਘਨੇਰਾ॥੪੯॥

ਉਨ੍ਹਾਂ ਫੁੱਲਾਂ ਨੂੰ ਉਹ ਬਿਬਾਨ ਦੇ ਉੱਤੇ ਸੁੱਟ ਰਹੇ ਸਨ, ਇਸ ਤਰ੍ਹਾਂ ਫੁੱਲਾਂ ਦੀ ਵਰਸ਼ਾ ਕਰਦੇ ਬਿਆਸ ਦਰਿਆ ਦੇ ਕੰਢੇ 'ਤੇ ਪਹੁੰਚ ਗਏ। ਇਕ ਸੁੰਦਰ ਪਵਿੱਤਰ ਥਾਂ ਨੂੰ ਵੇਖਿਆ, ਜੌਂ, ਤਿਲ ਅਤੇ ਚੰਦਨ ਵੀ ਵੱਡੀ ਮਿਕਦਾਰ ਵਿਚ ਲੈ ਕੇ ਆਏ ਸਨ॥ ੪੯॥

ਸੰਗ ਹਜ਼ਾਰਹੁਂ ਨਰ ਕੀ ਭੀਰ। ਕਰੇ ਉਤਾਰਨ ਸਲਿਤਾ ਤੀਰ।
ਰਚਿ ਚੰਦਨ ਕੀ ਚਿਖਾ ਬਿਸਾਲਾ। ਗੁਰ ਤਨ ਤਿਸ ਪਰ ਧਰਿ ਤਤਕਾਲਾ॥੫੦॥

ਨਾਲ ਹਜ਼ਾਰਾਂ ਮਨੁੱਖਾਂ ਦਾ ਇਕੱਠ ਸੀ, ਗੁਰੂ ਜੀ ਦੇ ਸਰੀਰ ਨੂੰ ਦਰਿਆ ਦੇ ਕੰਢੇ 'ਤੇ ਰੱਖ ਦਿੱਤਾ। ਚੰਦਨ ਦੀ ਵਿਸ਼ਾਲ ਚਿਤਾ ਤਿਆਰ ਕੀਤੀ ਗਈ ਅਤੇ ਗੁਰੂ ਜੀ ਦੇ ਸਰੀਰ ਨੂੰ ਉਸ ਉੱਤੇ ਰੱਖ ਦਿੱਤਾ ਗਿਆ॥ ੫੦॥

ਬਹੁ ਸੁਗੰਧਿ ਅਰ ਘ੍ਰਿਤ ਕੋ ਪਾਇਵ। ਸਤਿਗੁਰੁ ਅਮਰ ਨਾਮ ਸਿਮਰਾਇਵ।
ਅਗਨਿ ਮੋਹਰੀ ਕਰ ਮਹਿਂ ਧਾਰੀ। ਸਿਰ ਦਿਸ਼ ਤੇ ਪੁਨ ਸਭਿ ਦਿਸ਼ ਬਾਰੀ॥੫੧॥

ਬਹੁਤ ਖ਼ੁਸ਼ਬੂਦਾਰ ਪਦਾਰਥ ਅਤੇ ਘਿਉ ਪਾਇਆ ਗਿਆ। ਸ੍ਰੀ ਗੁਰੂ ਅਮਰਦਾਸ ਜੀ ਦੇ ਨਾਮ ਦਾ ਸਿਮਰਨ ਕਰਕੇ, ਬਾਬੇ ਮੋਹਰੀ ਜੀ ਨੇ ਅਗਨੀ ਨੂੰ ਆਪਣੇ ਹੱਥ ਵਿਚ ਫੜਿਆ, ਸਿਰ ਵਾਲੇ ਪਾਸਿਓਂ ਲਾਉਣਾ ਅਰੰਭ ਕਰਕੇ ਚਾਰ-ਚੁਫੇਰੇ ਲਾ ਦਿੱਤੀ॥ ੫੧॥

ਕਰੀ ਕਪਾਲਕ੍ਰਿਯਾ ਜਿਸ ਕਾਲ। ਉਠੇ ਮੋਹਰੀ ਕੇ ਸਭਿ ਨਾਲ।
ਨੀਰ ਬਿਪਾਸਾ ਕੀਨ ਸ਼ਨਾਨ। ਪਿਤ ਕੋ ਕਰਜੋ ਤਿਲਾਂਜੁਲਿ ਦਾਨ॥੫੨॥

ਜਿਸ ਸਮੇਂ ਕਪਾਲ-ਕ੍ਰਿਆ ਹੋ ਗਈ, ਸਭ ਮਨੁੱਖ ਬਾਬੇ ਮੋਹਰੀ ਦੇ ਨਾਲ ਉੱਠ ਪਏ। ਸਾਰਿਆਂ ਨੇ ਦਰਿਆ ਬਿਆਸ ਵਿਚ ਇਸ਼ਨਾਨ ਕੀਤਾ ਅਤੇ ਪਿਤਾ ਜੀ ਨੂੰ ਤਿਲਾਂਜਲੀ ਦਾਨ ਕੀਤੀ॥ ੫੨॥

ਨੋਟ:-ਤਿਲਾਂਜਲੀ ਹਿੰਦੂਆਂ ਦੀ ਇਕ ਰੀਤ ਹੈ ਜੋ ਖਾਸ ਕਰਕੇ ਮੁਰਦਾ ਜਲਾਉਣ ਪਿਛੋਂ ਕੀਤੀ ਜਾਂਦੀ ਹੈ, ਨਿਸ਼ਚਾ ਇਹ ਹੈ ਕਿ ਮਰੇ ਹੋਏ ਜੀਵ ਨੂੰ ਇਹ ਪਾਣੀ ਪ੍ਰਾਪਤ ਹੁੰਦਾ ਹੈ। ਪਾਣੀ ਵਿਚ ਤਿਲ ਮਿਲਾ ਕੇ ਤਿਲਾਂਜਲੀ ਤਿਆਰ ਕੀਤੀ ਜਾਂਦੀ ਹੈ। ਰਿਖੀਆਂ ਮੁਨੀਆਂ ਨੇ ਤਿਲਾਂ ਨੂੰ ਬਹੁਤ ਵਧੀਆ ਅੰਨ ਮੰਨਿਆ ਹੈ, ਉਨ੍ਹਾਂ ਦਾ ਵਹਿਮ ਹੈ ਕਿ ਤਿਲਾਂ ਦੇ ਦਾਨ ਨਾਲ ਵੱਡਾ ਫਲ ਪ੍ਰਾਪਤ ਹੁੰਦਾ ਹੈ।

ਤਹਿਂ ਤੇ ਮੰਦ ਮੰਦ ਚਲਿ ਆਏ। ਬੈਠਿ ਬਾਪਿਕਾ ਪਰ ਸਮੁਦਾਏ।
ਗੁਨ ਗਨ ਸਿਮਰਹਿਂ ਸਭਿ ਗੁਰ ਕੇਰੇ। 'ਅਸ ਪ੍ਰਤਾਪ ਹਮ ਕਿਸਹੁਂ ਨ ਹੇਰੇ॥੫੩॥

ਉਸ ਸਥਾਨ ਤੋਂ ਹੌਲੀ-ਹੌਲੀ ਚਲ ਕੇ ਨਗਰ ਵਿਚ ਆ ਗਏ, ਸਾਰੇ ਇਕੱਠੇ ਬਾਉਲੀ ਦੇ ਲਾਗੇ ਬੈਠ ਗਏ। ਸਾਰੇ ਗੁਰੂ ਜੀ ਦੇ ਗੁਣਾਂ ਨੂੰ ਯਾਦ ਕਰ ਰਹੇ ਸਨ, "ਇਸ ਤਰ੍ਹਾਂ ਪ੍ਰਤਾਪ ਦਾ ਅਸੀਂ ਕਿਸੇ ਵਿਚ ਨਹੀਂ ਵੇਖਿਆ॥ ੫੩॥

ਧਰਮ ਰਾਇ ਕੀ ਕਾਣ ਚੁਕਾਈ। ਗੋਇੰਦਵਾਲ ਨ ਕਿਸ ਮ੍ਰਿਤੁ ਪਾਈ।
ਇਸ ਤੇ ਪਰੈ ਅਪਰ ਬਡਿਆਈ। ਕਰ ਉਪਕਾਰ ਕਹਹੁ ਕਜਾ ਪਾਈ॥੫੪॥

ਧਰਮ ਰਾਇ ਦੀ ਵੀ ਕਾਣ ਚੁਕਾ ਦਿੱਤੀ, ਗੋਇੰਦਵਾਲ ਵਿਚ ਕਿਸੇ ਨੇ ਵੀ ਮਿਰਤੂ ਨਾ ਪਾਈ। ਉਪਕਾਰ ਕਰਕੇ ਜੋ ਵਡਿਆਈ ਗੁਰੂ ਜੀ ਨੇ ਪਾਈ ਹੈ, ਇਸ ਤੋਂ ਪਰ੍ਹੇ ਕੀ ਹੈ, ਭਾਵ ਕੋਈ ਨਹੀਂ ਹੈ॥ ੫੪॥

ਰਾਮਚੰਦ ਕੇ ਰਾਜ ਮਝਾਰਾ। ਹਮ ਨੇ ਸੁਨਜੋ ਭਯੋ ਤਿਸ ਬਾਰਾ।
ਬ੍ਰਿੱਧਨ ਆਗੇ ਮਰਜੋ ਨ ਬਾਲਕ। ਕੋ ਮ੍ਰਿਤ ਭਾ ਜਿਵਾਇ ਤਤਕਾਲਿਕ ॥੫੫॥

ਰਾਮ ਚੰਦਰ ਦੇ ਰਾਜ ਸਮੇਂ ਅਸੀਂ ਸੁਣਿਆ ਹੈ ਕਿ ਉਸ ਦੇ ਰਾਜ ਵਿਚ ਕੋਈ ਵੀ ਬਾਲਕ ਆਪਣੇ ਮਾਂ-ਬਾਪ ਦੇ ਸਾਹਮਣੇ ਨਹੀਂ ਸੀ ਮਰਿਆ। ਜੇ ਕੋਈ ਮਰ ਜਾਂਦਾ ਸੀ ਤਾਂ ਉਸ ਨੂੰ ਫੌਰਨ ਜ਼ਿੰਦਾ ਕਰ ਦਿੰਦੇ ਸਨ॥ ੫੫॥

ਇਨ ਕੇ ਨਗਰ ਬ੍ਰਿੱਧ, ਸਿਸ, ਤਰੁਨ। ਭਯੋ ਨਹੀਂ ਕਿਸਹੂੰ ਕੋ ਮਰਨਿ।
ਜੋ ਮਰਿ ਗਯੋ ਸੁ ਦਯੋ ਜਿਵਾਇ'। ਇੱਤਜਾਦਿਕ ਗੁਨ ਗੁਰ ਸਮੁਦਾਇ ॥੫੬॥

ਇਨ੍ਹਾਂ ਦੀ ਨਗਰੀ ਵਿਚ ਕਿਸੇ ਬਜ਼ੁਰਗ, ਬੱਚੇ ਜਾਂ ਜਵਾਨ ਦੀ ਮੌਤ ਨਹੀਂ ਹੋਈ ਹੈ। ਜੋ ਵੀ ਮਰ ਜਾਂਦਾ ਸੀ, ਉਸ ਨੂੰ ਜੀਵਤ ਕਰ ਦਿੰਦੇ ਸਨ" ਇਸ ਤਰ੍ਹਾਂ ਗੁਰੂ ਜੀ ਦੇ ਗੁਣਾਂ ਦਾ ਵਰਣਨ ਕਰਦੇ ਸਨ॥ ੫੬॥

ਸਿਮਰਹਿਂ, ਸ਼ੋਕ ਨ ਕਰਹਿ ਸੁ ਕੋਈ। ਗੁਰ ਕੋ ਬਾਕ ਚਿਤਾਰਤਿ ਸੋਈ।
'ਹਮਹਿਂ ਬਸਾਯੋ ਸਭਿ ਸੁਖ ਦੀਨੇ। ਸੋ ਨ ਹੋਹਿਂ' ਚਿਤ ਚਿੰਤਾ ਭੀਨੇ॥੫੭॥

ਸਾਰੇ ਪ੍ਰਭੂ ਦੇ ਨਾਮ ਦਾ ਸਿਮਰਨ ਕਰ ਰਹੇ ਸਨ ਅਤੇ ਕੋਈ ਵੀ ਅਫਸੋਸ ਨਹੀਂ ਸੀ ਕਰ ਰਿਹਾ। ਗੁਰੂ ਜੀ ਦੇ ਬਚਨਾਂ ਨੂੰ ਯਾਦ ਕਰਦੇ ਸਨ, "ਸਾਨੂੰ ਵਸਾ ਕੇ ਸਾਰੇ ਸੁਖ ਦਿੱਤੇ, ਸੋ ਸੁਖ ਹੁਣ ਨਹੀਂ ਹੋਣਗੇ।" ਇਸ ਕਰਕੇ ਸਾਰਿਆਂ ਦੇ ਚਿੱਤ ਚਿੰਤਾ ਵਿਚ ਭਿਜੇ ਹੋਏ ਸਨ॥ ੫੭॥

ਦੋਹਰਾ-ਚੰਦ ਅਗਨਿ ਰਸ ਮਹੀ ਗਿਨ ਭਾਦੋਂ ਪੂਰਨ ਮਾਸਿ।
ਕੁਜ ਦਿਨ ਮਹਿਂ ਸ੍ਰੀ ਸਤਿਗੁਰੂ ਜੋਤੀ ਜੋਤਿ ਮਿਲਾਸ॥ ੫੮॥

ਚੰਦ=੧, ਅਗਨੀ=੩, ਰਸ=੬, ਮਹੀ=੧ ਭਾਵ ੧੬੩੧ ਭਾਦੋਂ ਪੂਰਨਮਾਸ਼ੀ ਨੂੰ ਮੰਗਲਵਾਰ ਵਾਲੇ ਦਿਨ ਸਤਿਗੁਰੂ ਜੀ ਜੋਤੀ-ਜੋਤ ਸਮਾ ਗਏ॥ ੫੮॥

ਪੰਚ ਮਾਸ ਬਾਈ ਬਰਖ ਦਿਵਸੁ ਇਕਾਦਸ਼ੁ ਔਰ।
ਪਤਿਸ਼ਾਹੀ ਜਗ ਮਹਿਂ ਕਰੀ ਭੱਲਜਨ ਕੁਲ ਸਿਰਮੌਰੁ॥ ੫੯॥

ਬਾਈ ਸਾਲ, ਪੰਜ ਮਹੀਨੇ ਅਤੇ ਗਿਆਰਾਂ ਦਿਨ, ਭਲਿਆਂ ਦੀ ਉੱਚੀ ਕੁਲ ਵਿਚ ਜਨਮ ਲੈ ਕੇ ਗੁਰੂ ਜੀ ਨੇ ਜੱਗ ਦੀ ਪਾਤਸ਼ਾਹੀ ਕੀਤੀ॥ ੫੯॥

ਕਵਿਯੋ ਵਾਚ :-

ਕਬਿੱਤ-ਖੋਲੇ ਹੈਂ ਖਜਾਨੇ ਕਰਾਮਾਤ ਕੇ ਮਹਾਂਨੇ, ਨਿਤਿ ਦੇਤਿ ਸਿਖ ਦਾਨੇ, ਬਰੁਸਾਨੇ ਅਨਗਨ ਹੈਂ।
ਕਾਟਤੇ ਕਲੇਸ਼ ਉਪਦੇਸ਼ ਦੇ, ਮਹੇਸ਼ ਸਮ, ਪਾਇਕੈ ਵਿਸ਼ੇਸ਼ ਭਏ ਸੇਵੇ ਤਨ ਮਨ ਹੈਂ।
ਗੁਨ ਕੋ ਨ ਅੰਤ, ਭਗਵੰਤ ਬੇਖ਼ ਸੰਤ ਧਰਿ, ਆਦਿ ਨ, ਅਨੰਤ ਜਾਂਹਿ ਭਜੈਂ ਮੁਨਿ ਜਨ ਹੈਂ।
ਸ੍ਰੀ ਗੁਰ ਅਮਰ ਪਤਿ ਅਮਰ ਸੰਤੋਖ ਸਿੰਘ ਅਮਰ ਕਰਤਿ ਦਾਸ ਸਦਾ ਧੰਨ ਧੰਨ ਹੈਂ ॥੬੦॥

ਗੁਰੂ ਜੀ ਨੇ ਕਰਾਮਾਤ ਦੇ ਮਹਾਨ ਖਜ਼ਾਨੇ ਖੋਲ੍ਹੇ ਹਨ ਤੇ ਸਦਾ ਸਿੱਖਾਂ ਨੂੰ ਦਾਤਾਂ ਬਖਸ਼ਦੇ ਹਨ ਤੇ ਉਨ੍ਹਾਂ ਨੇ ਅਣਗਿਣਤ ਸਿੱਖਾਂ ਨੂੰ ਤਾਰਿਆ ਹੈ। ਆਪ ਖ਼ੁਦ ਪਰਮੇਸ਼ਵਰ ਵਾਂਗ ਲੋਕਾਂ ਨੂੰ ਉਪਦੇਸ਼ ਦੇ ਕੇ ਉਨ੍ਹਾਂ ਦੇ ਦੁੱਖਾਂ ਨੂੰ ਦੂਰ ਕਰਦੇ ਸਨ। ਜਿਨ੍ਹਾਂ ਸੇਵਕਾਂ ਨੇ ਤਨ ਮਨ ਨਾਲ ਸੇਵਾ ਕੀਤੀ, ਉਨ੍ਹਾਂ ਵੱਡੀਆਂ ਪਦਵੀਆਂ (ਭਾਵ ਪਰਚਾਰ ਦੀਆਂ ਬਾਈ ਮੰਜੀਆਂ) ਪ੍ਰਾਪਤ ਕੀਤੀਆਂ। ਸਤਿਗੁਰੂ ਜੀ ਦੇ ਗੁਣਾਂ ਦਾ ਕੋਈ ਅੰਤ ਨਹੀਂ, ਉਹ ਪ੍ਰਤੱਖ ਸੰਤ ਦਾ ਰੂਪ ਧਾਰ ਕੇ ਆਪ ਭਗਵੰਤ ਇਸ ਸੰਸਾਰ ਵਿਚ

ਆਏ ਸਨ, ਜਿਸ ਦਾ ਨਾ ਆਦਿ ਹੈ, ਨਾ ਅੰਤ ਹੈ। ਉਨ੍ਹਾਂ ਦਾ ਮੁਨੀ ਲੋਕ ਵੀ ਸਿਮਰਨ ਕਰਦੇ ਹਨ। ਕਵੀ ਸੰਤੋਖ ਸਿੰਘ ਜੀ ਕਹਿੰਦੇ ਹਨ ਕਿ ਦੇਵਤਿਆਂ ਦੇ ਸਵਾਮੀ ਗੁਰੂ ਅਮਰਦਾਸ ਜੀ ਨੇ ਆਪਣੇ ਸੇਵਕ ਸਦਾ ਲਈ ਅਮਰ ਕਰ ਦਿੱਤੇ ਹਨ। ਉਹ ਧੰਨ ਹਨ, ਧੰਨ ਹਨ॥ ੬੦॥

ਦੋਹਰਾ-ਸ੍ਰੀ ਅੰਗਦ ਗੁਰ ਅਮਰ ਕੀ ਕਥੀ ਕਥਾ ਚਿਤ ਲਾਇ।
ਭਈ ਰਾਸ ਪੂਰਨ ਇਹਾਂ ਬਿਨਾਂ ਬਿਘਨ ਸਮੁਦਾਇ॥ ੬੧॥

ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਦੀ ਕਥਾ ਦਾ ਚਿਤ ਲਾ ਕੇ ਕਥਨ ਕੀਤੀ ਹੈ। ਪਹਿਲਾਂ ਕਾਂਡ ਵਿਘਨਾਂ-ਰਹਿਤ ਸੰਪੂਰਣ ਹੋਇਆ ਹੈ॥ ੬੧॥

*ਪਹਿਲੀ ਰਾਸ ਦਾ ਅਠਾਹਠਵਾਂ ਅਧਿਆਇ ਸਮਾਪਤ ਹੋਇਆ॥ ੬੮॥*

*ਪਹਿਲੀ ਰਾਸ ਸਮਾਪਤ॥*

*ਗੁਰ-ਇਤਿਹਾਸ ਸ੍ਰੀ ਗੁਰੂ ਅਮਰਦਾਸ ਜੀ ਸਮਾਪਤ ਹੋਇਆ॥*



ੴ ਸਤਿਗੁਰ ਪ੍ਰਸਾਦਿ॥

# ਸ੍ਰੀ ਗੁਰ-ਇਤਿਹਾਸ ਸ੍ਰੀ ਗੁਰੂ ਰਾਮਦਾਸ ਜੀ

## ਦੂਸਰੀ ਰਾਸ

## ਅਧਿਆਇ ਪਹਿਲਾ

### ਮੰਗਲਾ-ਚਰਨ

*੧. ਇਸ਼ਟ ਦੇਵ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮੰਗਲ*

*ਸ੍ਵੈਯਾ*-ਬੇਦੀ ਬਿਭੂਖਨ ਬੇਦਿਕੈ ਜਾਂਹਿ ਕੋ ਬੇਦ ਕਹੈ ਨਹਿਂ ਤੀਨ ਪ੍ਰਛੇਦੀ।
ਛੇਦੀ ਕੁਚਾਲ ਕੁਰੀਲਨਿ ਕੀ ਕਲਿ ਨਾਮ ਜਪਾਇ ਕੁਰੀਤਿਨ ਖੇਦੀ।
ਖੇਦੀ ਨਾ ਹੋਤ ਅਖੇਦ ਉਦੋਤਕ ਦੇ ਉਪਦੇਸ਼ ਜੁ ਰੂਪ ਅਭੇਦੀ।
ਭੇਦੀ ਬਨਾਵਤਿ ਕੈਵਲਕੇ ਗੁਰ ਨਾਨਕ ਪਾਇ ਪ੍ਰਣਾਮ ਨਿਬੇਦੀ॥੧॥

ਵੇਦ ਜਿਸ ਨੂੰ ਤਿੰਨਾਂ ਪ੍ਰਛੇਦਾਂ ਤੋਂ ਰਹਿਤ ਕਹਿੰਦੇ ਹਨ, ਉਸ ਅਕਾਲ ਰੂਪੀ ਜੋਤੀ ਨੂੰ ਵੇਦੀਆਂ ਦੇ ਕੁਲ ਦਾ ਭੂਸ਼ਣ ਸਮਝੋ। ਜਿਨ੍ਹਾਂ ਇਸ ਜਗਤ ਵਿਚ ਆ ਕੇ ਭੈੜੀ ਚਾਲ ਵਾਲਿਆਂ ਦੀਆਂ ਕੁਰੀਤੀਆਂ ਦਾ ਖੰਡਨ ਕੀਤਾ ਤੇ ਉਨ੍ਹਾਂ ਦਾ ਨਾਸ਼ ਕਰਕੇ ਵਾਹਿਗੁਰੂ ਦਾ ਨਾਮ ਜਪਾਇਆ। ਜੋ ਆਪ ਦੁਖੀ ਨਹੀਂ ਹੁੰਦੇ ਤੇ ਸਦਾ ਸੁਖੀ ਸਰੂਪ ਵਾਲੇ ਰਹਿੰਦੇ ਹਨ, ਉਨ੍ਹਾਂ ਨੇ ਜਗਤ ਵਿਚ ਆ ਕੇ ਲੋਕਾਂ ਨੂੰ ਵਾਹਿਗੁਰੂ ਦੇ ਅਭੇਦ ਰੂਪ ਦਾ ਉਪਦੇਸ਼ ਦੇ ਕੇ, ਉਨ੍ਹਾਂ ਨੂੰ ਦੁਖ-ਰਹਿਤ ਕਰ ਦਿੱਤਾ ਹੈ, ਉਹ ਜਗਿਆਸੂਆਂ ਨੂੰ ਮੁਕਤੀ ਦੇ ਭੇਦ ਤੋਂ ਜਾਣੂ ਕਰਵਾਉਂਦੇ ਹਨ। ਐਸੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਵਿਚ ਮੇਰੀ ਨਮਸ਼ਕਾਰ ਹੈ॥ ੧॥

*੨. ਇਸ਼ਟ ਦੇਵ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਮੰਗਲ*

*ਕਬਿੱਤ*-ਅੰਜਨ ਤੇ ਹੀਨ ਸ੍ਰੀ ਨਿਰੰਜਨ ਪ੍ਰਬੀਨ ਪ੍ਰਭੁ ਭੰਜਨ ਪਖੰਡ ਪਾਪ ਗੰਜਨ ਅਨੰਦ ਕਰਿ।
ਦੀਨੋ ਗਜਾਨ ਅੰਜਨ ਸੁ ਮੰਜਨ ਕੋ ਮੋਹ ਮਲ ਰੰਜਨ ਕੋ ਜਨ ਜਗ ਭਗਤ ਖਿਲੰਦ ਕਰਿ।
ਫੇਰੂ ਨੰਦ ਅੰਗਦ ਸੁਛੰਦ ਸ੍ਰੀ ਗੁਬਿੰਦ ਹੈਂ ਮਨਿੰਦ ਚੰਦ ਬਿੰਦ ਜਸ ਦਾਸਨ ਮੁਕੰਦ ਕਰਿ।
ਪਦ ਅਰਬਿੰਦ ਮਕਰੰਦ ਕੋ ਮਨਿੰਦ ਮਨ ਬਿਘਨ ਨਿਕੰਦ ਕਰੌਂ ਬੰਦਨਾ ਦੁਬੰਦ ਕਰ॥ ੨॥

ਜੋ ਮਾਇਆ ਤੋਂ ਰਹਿਤ ਅਤੇ ਜੋ ਮੋਹ ਤੋਂ ਹੀਣ, ਨਿਪੁੰਨ ਅਤੇ ਸ਼ੋਭਾ ਭਰਪੂਰ ਵਾਹਿਗੁਰੂ ਜੀ ਹਨ, ਜੋ ਪਖੰਡਾਂ ਨੂੰ ਤੋੜਨ ਵਾਲੇ ਅਤੇ ਪਾਪਾਂ ਦਾ ਨਾਸ਼ ਕਰਨ ਨਾਲ ਅਨੰਦਿਤ ਹੁੰਦੇ ਹਨ। ਜਿਨ੍ਹਾਂ ਨੇ ਮੋਹ ਦੀ ਮੈਲ ਨੂੰ ਦੂਰ ਕਰਨ ਲਈ ਗਿਆਨ ਦਾ ਸੁਰਮਾ ਦਿੱਤਾ ਅਤੇ ਆਪਣੇ ਸੇਵਕਾਂ ਨੂੰ ਅਨੰਦ ਦੇਣ ਲਈ ਜਗਤ ਵਿਚ ਭਗਤੀ ਨੂੰ ਵਿਸ਼ੇਸ਼ਤਾ ਦਿੱਤੀ।

ਬਾਬਾ ਫੇਰੂ ਜੀ ਦੇ ਸਪੁੱਤਰ ਸ੍ਰੀ ਗੁਰੂ ਅੰਗਦ ਦੇਵ ਜੀ ਪੂਰਨ ਸ੍ਰੀ ਗੋਬਿੰਦ ਹਨ ਜਿਨ੍ਹਾਂ ਦਾ ਇਹ ਜਸ ਕਿ ਉਹ ਸੇਵਕਾਂ ਦੇ ਮੁਕਤੀ ਦਾਤਾ ਹਨ, ਚੰਦਰਮਾਂ ਵਾਂਗੂ ਪ੍ਰਗਟ ਹੈ। ਆਪਣੇ ਮਨ ਨੂੰ ਉਨ੍ਹਾਂ ਦੇ ਵਿਘਨ ਨਾਸ਼ ਕਰਨ ਵਾਲੇ ਚਰਨ-ਕੰਵਲਾਂ ਦੇ ਰਸ ਦਾ ਭੌਰਾ ਬਣਾ ਕੇ, ਮੈਂ ਦੋਵੇਂ ਹੱਥ ਜੋੜ ਕੇ ਬੰਦਨਾ ਕਰਦਾ ਹਾਂ॥ ੨॥

*੩. ਇਸ਼੍ਰ ਦੇਵ ਸ੍ਰੀ ਗੁਰੂ ਅਮਰਦਾਸ ਜੀ ਦਾ ਮੰਗਲ*

**ਸੋਰਠਾ**-ਅਮਰ ਕਰਹਿਂ ਜਗ ਮਾਂਹਿ ਨਿਤ ਸਹਾਇਤਾ ਲਹਿਂ ਅਮਰ।
ਅਮਰ ਕਰੇ ਜਨ ਜਾਂਹਿ ਅਮਰ ਨਾਮ ਦੇ ਗੁਰ ਅਮਰ॥ ੩ ॥

ਸਤਿਗੁਰੂ ਸ੍ਰੀ ਅਮਰਦਾਸ ਜੀ ਇਸ ਜਗਤ ਵਿਚ ਹੁਕਮ ਕਰਦੇ ਹਨ ਤੇ ਦੂਸਰੇ ਜਗਤ ਭਾਵ ਪਰਲੋਕ ਵਿਚ ਦੇਵਤੇ ਸਦਾ ਉਨ੍ਹਾਂ ਪਾਸੋਂ ਸਹਾਇਤਾ ਲੈਂਦੇ ਹਨ। ਸਤਿਗੁਰੂ ਸ੍ਰੀ ਅਮਰਦਾਸ ਜੀ ਨੇ ਸਦਾ ਵਾਹਿਗੁਰੂ ਦਾ ਨਾਮ ਦੇ ਕੇ ਆਪਣੇ ਸੇਵਕਾਂ ਨੂੰ ਅਮਰ ਕੀਤਾ ਹੈ ਭਾਵ ਜਨਮ-ਮਰਨ ਕੱਟ ਦਿੱਤਾ ਹੈ॥ ੩ ॥

*੪. ਇਸ਼੍ਰ ਦੇਵ ਸ੍ਰੀ ਗੁਰੂ ਰਾਮਦਾਸ ਜੀ ਦਾ ਮੰਗਲ*

**ਚਿੱਤ੍ਰਪਦਾ ਛੰਦ**-ਰਾਮ ਸੁ ਦਾਸ ਗੁਰੂ ਸੁਖਰਾਸ ਹਰੈਂ ਜਮ ਤ੍ਰਾਸ ਰਿਦਾ ਨਿਸ਼ਕਾਮ।
ਕਾਮ ਨ ਕ੍ਰੋਧ ਬਿਰੋਧ ਨਿਰੋਧ, ਸਦਾ ਸੁਧ ਬੋਧ, ਸਰੂਪ ਨਿਕਾਮ।
ਕਾਮ ਕਰੇ ਜਨ ਸ਼ਾਮ ਪਰੇ ਤਿਨ ਤਾਪ ਹਰੇ ਨਿਤ ਹੋਤਿ ਅਨਾਮ।
ਨਾਮ ਜਪੇ ਅਘ ਬ੍ਰਿੰਦ ਖਪੇ ਸੁ ਰਪੇ ਹਰਿਰੰਗ ਸਦਾ ਅਭਿਰਾਮ॥ ੪ ॥

ਜਿਹੜੇ ਸੇਵਕ ਨਿਸ਼ਕਾਮ ਹਿਰਦੇ ਨਾਲ ਸ੍ਰੀ ਗੁਰੂ ਰਾਮਦਾਸ ਜੀ ਦੀ ਸ਼ਰਨ ਪੈਂਦੇ ਹਨ, ਸੁੱਖਾਂ ਦੀ ਰਾਸ ਭਾਵ ਗੁਰੂ ਜੀ, ਉਨ੍ਹਾਂ ਦੇ ਜਮ ਦਾ ਡਰ ਦੂਰ ਕਰਦੇ ਹਨ, ਕਿਉਂਕਿ ਗੁਰੂ ਜੀ ਦੇ ਆਪਣੇ ਹਿਰਦੇ ਵਿਚ ਕਾਮ, ਕ੍ਰੋਧ ਅਤੇ ਵੈਰ ਦਾ ਅਭਾਵ ਹੈ। ਉਹ ਸਦਾ ਸ਼ੁਧ ਗਿਆਨ ਦਾ ਨਿਵਾਸ ਹਨ ਤੇ ਪ੍ਰੇਮ ਉਨ੍ਹਾਂ ਦਾ ਸਰੂਪ ਹੈ। ਜਿਹੜੇ ਵੀ ਮਨੁੱਖ ਕਾਮਨਾ ਕਰਕੇ ਉਨ੍ਹਾਂ ਦੀ ਸ਼ਰਨ ਪੈਂਦੇ ਹਨ, ਉਨ੍ਹਾਂ ਦੇ ਤਿੰਨੇ ਤਾਪ ਦੂਰ ਕਰ ਦਿੰਦੇ ਹਨ ਤੇ ਉਹ ਸਦਾ ਲਈ ਅਰੋਗ ਹੋ ਜਾਂਦੇ ਹਨ। ਸ੍ਰੀ ਗੁਰੂ ਰਾਮਦਾਸ ਜੀ ਸਦਾ ਵਾਹਿਗੁਰੂ ਦੇ ਰੰਗ ਵਿਚ ਰੰਗੇ ਰਹਿੰਦੇ ਹਨ। ਨਾਮ ਜਪਣ ਨਾਲ ਹੀ ਪਾਪਾਂ ਦੇ ਸਮੂਹ ਦੂਰ ਹੋ ਜਾਂਦੇ ਹਨ॥ ੪ ॥

*੫. ਇਸ਼੍ਰ ਦੇਵ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਮੰਗਲ*

**ਚੌਪਈ**-ਸ੍ਰੀ ਸਤਿਗੁਰ ਅਰਜਨ ਕੁਲ ਚੰਦ। ਚੰਦਨ ਸਮ ਬਚ ਸੀਤ ਮੁਕੰਦ।
ਕੰਦ ਅਨੰਦ ਬਿਮੋਹ ਨਿਕੰਦ। ਕੰਦਲ ਸੁਖਦ ਤਿਨਹੁਂ ਪਦਬੰਦਿ॥ ੫ ॥

ਸ੍ਰੀ ਸਤਿਗੁਰੂ ਅਰਜਨ ਦੇਵ ਜੀ ਕੁਲ ਵਿਚ ਚੰਦਰਮਾਂ ਵਾਂਗ ਪ੍ਰਕਾਸ਼ਮਾਨ ਹਨ। ਉਨ੍ਹਾਂ ਦੇ ਚੰਦਨ ਵਾਂਗ ਸੀਤਲ ਬਚਨ, ਮੁਕਤੀ ਦੇ ਦਾਤੇ ਹਨ। ਆਪ ਆਤਮ ਅਨੰਦ ਦੇ ਬਦਲ ਹਨ ਤੇ ਵਿਸ਼ੇਸ਼ ਕਰਕੇ ਮੋਹ ਨੂੰ ਕੱਟਣ ਵਾਲੇ ਹਨ ਅਤੇ ਸਮੂਹ ਸੁੱਖਾਂ ਦੇ ਦਾਤੇ ਹਨ। ਉਨ੍ਹਾਂ ਦੇ ਚਰਨ-ਕੰਵਲਾਂ 'ਤੇ ਮੈਂ ਬੰਦਨਾ ਕਰਦਾ ਹਾਂ॥ ੫ ॥

*੬. ਇਸ਼੍ਰ ਦੇਵ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਮੰਗਲ*

**ਚੌਪਈ**-ਵਾਰੀ ਇਕ ਧਰਿ ਦ੍ਵੈ ਤਰਵਾਰੀ। ਵਾਰੀ ਸ਼ਤ੍ਰੂ ਸੈਨ ਬਲਵਾਰੀ।
ਵਾਰੀਧਰਿ ਸਮ ਧੁਨਿ ਸੁਖਵਾਰੀ। ਵਾਰੀ ਗੁਰ ਖਟ ਪਰ ਬਹੁ ਵਾਰੀ॥ ੬ ॥

ਇਕ ਸਮੇਂ ਹੀ ਸਤਿਗੁਰੂ ਸ੍ਰੀ ਹਰਿਗੋਬਿੰਦ ਸਾਹਿਬ ਨੇ ਦੋ ਤਲਵਾਰਾਂ ਧਾਰਨ ਕੀਤੀਆਂ ਅਤੇ ਵੈਰੀਆਂ ਦੀ ਬਲਵਾਨ ਸੈਨਾ ਤਬਾਹ ਕਰ ਦਿੱਤੀ। ਉਨ੍ਹਾਂ ਦੀ ਬਦਲ ਵਰਗੀ ਗਰਜ ਜਗਤ ਲਈ ਸੁੱਖਾਂ ਦੀ ਵਾੜੀ ਹੈ, ਅਜਿਹੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਤੋਂ ਮੈਂ ਬਹੁਤ ਵਾਰੀ ਸਦਕੇ ਜਾਂਦਾ ਹਾਂ॥ ੬ ॥

*੭. ਇਸ਼੍ਰ ਦੇਵ ਸ੍ਰੀ ਗੁਰੂ ਹਰਿਰਾਇ ਜੀ ਦਾ ਮੰਗਲ*

**ਦੋਹਰਾ**- ਭਵ ਮਹਿਂ ਭਵ ਕੇ ਰੰਕ ਜੇ ਭਵ ਸਮ ਹੋਇ ਕ੍ਰਿਪਾਲੁ।

ਪਾਲਕ ਪ੍ਰਿਥਵੀ ਕੇ ਕਰੇ ਸ੍ਰੀ ਹਰਿਰਾਇ ਰਸਾਲ॥ ੭॥

ਸੰਸਾਰ ਵਿਚ ਜੋ ਜਨਮ ਦੇ ਗ਼ਰੀਬ ਸਨ, ਸ੍ਰੀ ਗੁਰੂ ਹਰਿ ਰਾਇ ਜੀ ਨੇ ਉਨ੍ਹਾਂ ਉਤੇ ਪ੍ਰਭੂ ਵਾਂਗ ਕ੍ਰਿਪਾਲੂ ਹੋ ਕੇ ਉਨ੍ਹਾਂ ਨੂੰ ਰਾਜੇ ਬਣਾ ਦਿੱਤਾ॥ ੭॥

*੮. ਇਸ਼ਟ ਦੇਵ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਦਾ ਮੰਗਲ*

*ਸੋਰਠਾ*-ਸਭਿ ਦਰਸ਼ਨ ਕੋ ਸਾਰ ਦਰਸ਼ਨ ਪਰਸਨ ਤੇ ਲਹ।
ਹਾਥ ਸੁਦਰਸ਼ਨ ਧਾਰਿ ਸ੍ਰੀ ਹਰਿ ਕ੍ਰਿਸ਼ਨ ਸੁ ਬੰਦਨਾ॥ ੮॥

ਜਿਨ੍ਹਾਂ ਦੇ ਦਰਸ਼ਨ ਕਰਕੇ ਅਤੇ ਜਿਨ੍ਹਾਂ ਦੀ ਛੂਹ ਨਾਲ, ਮਨੁੱਖ ਸਾਰੇ ਦੈਵੀ ਸ਼ਾਸਤਰਾਂ ਦਾ ਗਿਆਨ ਪ੍ਰਾਪਤ ਕਰ ਲੈਂਦਾ ਹੈ, ਉਨ੍ਹਾਂ ਨੇ ਆਪਣੇ ਹੱਥ ਵਿਚ ਛੜੀ ਫੜੀ ਹੋਈ ਹੈ, ਐਸੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੂੰ ਮੇਰੀ ਨਮਸਕਾਰ ਹੈ॥ ੮॥

*੯. ਇਸ਼ਟ ਦੇਵ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਮੰਗਲ*

*ਸ੍ਵੈਯਾ*-ਮਾਨਸ ਤੀਰ ਮਰਾਲ ਬਿਰਾਜਤਿ ਤਜੋਂ ਸਿਖ ਸ੍ਰੀ ਗੁਰ ਤੇਗਬਹਾਦਰ।
ਮਾਨਸ ਮੈਂ ਧਰਿ ਧਜਾਨ ਨਮੋਕਰਿ, ਰਾਖਬਿ ਧਰਮ ਬਿਸਾਲ ਬਹਾਦੁਰ।
ਮਾਨਸ ਦਾਹਿਨ ਜੇ ਬਿਧਿ ਦਾਹਿਨ, ਦਾਹਨਿ ਦੋਸ਼ਨ ਹੋਤਿ ਸੁ ਹਾਦਰ।
ਮਾਨ ਸਹੀ ਜਿਮ ਸੀਖ ਕਹੀ: ਸਤਿਨਾਮ ਭਜੋ ਮਿਲਿ ਸੰਤ ਮਹਾਦਰ॥੯॥

ਜਿਵੇਂ ਮਾਨਸਰੋਵਰ ਦੇ ਕੰਢੇ ਹੰਸ ਰਹਿੰਦੇ ਹਨ, ਉਸ ਤਰ੍ਹਾਂ ਹੀ ਸ੍ਰੀ ਗੁਰੂ ਤੇਗ਼ ਬਹਾਦੁਰ ਜੀ ਪਾਸ ਹੰਸ ਰੂਪੀ ਸਿੱਖ ਰਹਿੰਦੇ ਹਨ। ਅਜਿਹੇ ਸਤਿਗੁਰੂ ਜੀ ਦਾ ਮਨ ਵਿਚ ਧਿਆਨ ਕਰਕੇ ਨਮਸਕਾਰ ਕਰੋ, ਜਿਹੜੇ ਧਰਮ ਦੀ ਰੱਖਿਆ ਕਰਨ ਵਿਚ ਬਹੁਤ ਬਹਾਦੁਰ ਹਨ। ਗੁਰੂ, ਉਨ੍ਹਾਂ ਦਾ ਪੱਖੀ ਬ੍ਰਹਮਾਂ ਹੋ ਗਿਆ ਹੈ, ਤੇ ਇਸ ਜਗਤ ਵਿਚ ਪਾਪਾਂ ਦਾ ਨਾਸ਼ ਕਰਨ ਲਈ, ਜਿਥੇ ਵੀ ਯਾਦ ਕਰੋ, ਹਾਜ਼ਰ ਹੋ ਜਾਂਦੇ ਹਨ। ਇਸ ਲਈ ਜਿਸ ਤਰ੍ਹਾਂ ਉਨ੍ਹਾਂ ਨੇ ਸਿਖਿਆ ਕਹੀ ਹੈ, ਉਸਨੂੰ ਠੀਕ ਮੰਨੋ, ਸਤਿਸੰਗਤ ਦੇ ਉਚੇ ਦਰ ਨੂੰ ਪ੍ਰਾਪਤ ਕਰਕੇ ਸਤਿਨਾਮ ਦਾ ਭਜਨ ਕਰੋ॥ ੯॥

*੧੦. ਇਸ਼ਟ ਦੇਵ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮੰਗਲ*

*ਚੌਪਈ*-ਵਾਰਾ ਤੁਰਕਨ ਤੇਜ ਅਪਾਰਾ। ਪਾਰਾ ਧਰਮ ਹਿੰਦ ਵਿਸਤਾਰਾ।
ਤਾਰਾ ਦਾਸ ਬਿਰਦ ਸੰਭਾਰਾ। ਭਾਰਾ ਜਸ ਕਲਗ਼ੀਧਰ ਵਾਰਾ॥ ੧੦॥

ਸਤਿਗੁਰੂ ਸ੍ਰੀ ਗੋਬਿੰਦ ਸਿੰਘ ਜੀ ਨੇ ਤੁਰਕਾਂ ਦੇ ਅਪਾਰ ਤੇਜ ਨੂੰ ਦੂਰ ਕੀਤਾ, ਹਿੰਦ ਧਰਮ ਨੂੰ ਪਾਲਿਆ ਤੇ ਉਸਦਾ ਵਾਧਾ ਕੀਤਾ। ਆਪਣੇ ਬਿਰਦ ਨੂੰ ਸੰਭਾਲਿਆ ਤੇ ਸਿੱਖ-ਸੇਵਕਾਂ ਦਾ ਕਲਿਆਣ ਕੀਤਾ। ਉਸ ਕਲਗ਼ੀਧਰ ਦਾ ਜਸ ਬਹੁਤ ਭਾਰਾ ਹੈ॥ ੧੦॥

*੧੧. ਇਸ਼ਟ ਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਮੰਗਲ*

ਹਾਨੀ ਗਨ ਬਿਘਨਹੁਂ ਸੁਖਦਾਨੀ। ਦਾਨੀ ਜਿਸਹਿ ਸਰਾਹਿਂ ਸਮਾਨੀ।
ਮਾਨੀ ਤੀਨ ਲੋਕ ਸਰਬਾਨੀ। ਬਾਨੀ ਸਿਮਰ ਸੁਮੌਤਿ ਮਹਾਨੀ॥ ੧੧॥

ਗੁਰਬਾਣੀ ਸਾਰੇ ਵਿਘਨਾਂ ਦੀ ਨਾਸ਼ ਕਰਨ ਵਾਲੀ ਤੇ ਸੁੱਖਾਂ ਦੀ ਦਾਤੀ ਹੈ, ਵਿਦਵਾਨ ਤੇ ਪੰਡਿਤ ਲੋਕ, ਇਸ ਦੀ ਸਤਿਕਾਰ ਸਹਿਤ ਸ਼ਲਾਘ ਕਰਦੇ ਹਨ। ਇਹ ਤਿੰਨਾਂ ਲੋਕਾਂ ਵਿਚ ਸਭ ਤੋਂ ਪ੍ਰਮਾਣੀਕ ਮੰਨੀ ਗਈ ਹੈ, ਅਜਿਹੀ ਗੁਰਬਾਣੀ ਦਾ ਪਾਠ ਕਰੋ ਜੋ ਆਤਮ ਬੁੱਧੀ ਦੀ ਵੱਡੀ ਦਾਤਾਰ ਹੈ॥ ੧੧॥

੧੨. 'ਕਵਿ ਸੰਕੇਤ' ਮਰਯਾਦਾ ਦਾ ਮੰਗਲ

ਚੌਪਈ- ਸਾਰਦ ਬਰਦਾ ਸੁਮਤਿ ਬਿਸਾਰਦ। ਸਾਰਦ ਚੰਦ ਬਦਨ ਤੇ ਭਾ ਰਦ।
ਪਾਰਦਬਰਨੀ ਤਨ ਦੁਤਿ ਨਾਰਦ। ਦਾਰਿਦ ਹਰਿਤਾ ਦਾਸਨਿ ਸਾਰਦ ॥੧੨॥

ਚੰਗੀ ਬੁਧੀ ਦਾ ਵਰ ਦੇਣ ਵਿਚ ਸਰਸ੍ਵਤੀ ਪ੍ਰਸਿੱਧ ਹੈ, ਸੁੰਦਰ ਸਰੂਪ ਵਾਲੀ ਸਰਦ ਰੁੱਤ ਦੇ ਚੰਦ੍ਰਮਾਂ ਦੀ ਸ਼ੋਭਾ ਨੂੰ ਵੀ ਮਾਤ ਕਰ ਦਿੰਦੀ ਹੈ। ਉਸ ਦਾ ਪਾਰੇ ਵਰਗਾ ਸਫੇਦ ਰੰਗ ਹੈ, ਸਰੀਰ ਦੀ ਖ਼ੂਬਸੂਰਤੀ ਨਾਰਦ ਵਰਗੀ ਹੈ, ਉਹ ਦਾਸਾਂ ਦੇ ਦਲਿਦਰ ਦੂਰ ਕਰਨ ਵਾਲੀ ਤੇ ਸ੍ਰੇਸ਼ਟਤਾ ਦੀ ਦਾਤੀ ਹੈ॥ ੧੨॥

੧੩. ਕਵੀ ਵਲੋਂ ਬੇਨਤੀ

ਦੋਹਰਾ-ਕਰਿ ਸਭਿਹਿਨ ਪਦ ਬੰਦਨਾਂ ਧਰ ਪਰ ਧਰਿ ਕਰਿ ਸੀਸ।
ਰਚੌਂ ਕਥਾ ਸਤਿਗੁਰੂ ਕੀ ਬਿਘਨ ਹਰਹੁ ਜਗਦੀਸ਼॥ ੧੩॥

ਧਰਤੀ ਉਤੇ ਸਿਰ ਧਰ ਕੇ ਸਾਰੇ ਗੁਰੂ ਸਾਹਿਬਾਨ ਦੇ ਚਰਨਾਂ ਤੇ ਮੱਥਾ ਟੇਕ ਕੇ ਮੈਂ ਸਤਿਗੁਰੂ ਸ੍ਰੀ ਰਾਮਦਾਸ ਜੀ ਦੀ ਕਥਾ ਰਚਦਾ ਹਾਂ। ਹੇ ਜਗਤ ਦੇ ਮਾਲਕ ਵਾਹਿਗੁਰੂ ਜੀ! ਮੇਰੇ ਸਾਰੇ ਵਿਘਨਾਂ ਨੂੰ ਦੂਰ ਕਰੋ॥ ੧੩॥

ਸ੍ਰੀ ਨਾਨਕ ਅੰਗਦ ਗੁਰੂ ਅਮਰਦਾਸ ਬਿਰਤਾਂਤ।
ਰਚਜੋ ਛੰਦ ਸੁੰਦਰ ਬਿਖੈ ਸੁਨਜੋਂ ਪਠਜੋ ਜਿਸ ਭਾਂਤਿ॥ ੧੪॥

ਸ੍ਰੀ ਗੁਰੂ ਨਾਨਕ ਦੇਵ, ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਦਾ ਬਿਰਤਾਂਤ, ਜਿਸ ਤਰ੍ਹਾਂ ਮੈਂ ਪੜ੍ਹਿਆ ਅਤੇ ਸੁਣਿਆ ਸੀ, ਬੜੀ ਸੁੰਦਰ ਕਵਿਤਾ ਵਿਚ ਲਿਖਿਆ ਹੈ॥ ੧੪॥

ਤੀਨ ਗੁਰਨਿ ਕੀ ਕਥਾ ਰਚਿ ਅਹੈ ਜਥਾ ਮਤਿ ਮੋਹਿ।
ਅਬ ਚਤੁਰਥ ਅਵਤਾਰ ਕੀ ਕਰਿਹੌਂ ਜਿਸ ਬਿਧਿ ਹੋਹਿ॥ ੧੫॥

ਤਿੰਨਾਂ ਗੁਰੂ ਸਾਹਿਬਾਨ ਦੀ ਕਥਾ, ਜਿਵੇਂ ਮੇਰੀ ਮੱਤ ਹੈ, ਉਸ ਅਨੁਸਾਰ ਰਚ ਕੇ, ਹੁਣ ਜਿਵੇਂ ਵੀ ਮੈਥੋਂ ਹੋ ਸਕਿਆ, ਚੌਥੇ ਅਵਤਾਰ ਦੀ ਕਥਾ ਵਰਣਨ ਕਰਦਾ ਹਾਂ॥ ੧੫॥

ਸਭਿ ਸੰਤਨਿ ਆਗੈ ਕਰੌਂ ਬਿਨਤੀ ਗਿਨਤੀ ਛੋਰਿ।
ਛੋਰ ਕਥਾ ਹੁਇ ਅੰਤ ਲੌ ਬੰਦੌਂ ਜੁਗ ਕਰ ਜੋਰ॥ ੧੬॥

ਹੁਣ ਸਾਰੀਆਂ ਗਿਣਤੀਆਂ ਛੱਡ ਕੇ, ਸਾਰੇ ਸੰਤਾਂ ਅੱਗੇ ਦੋਵੇਂ ਹੱਥ ਜੋੜ ਕੇ ਮੱਥਾ ਟੇਕਦਾ ਤੇ ਬੇਨਤੀ ਕਰਦਾ ਹਾਂ ਕਿ ਇਹ ਅਰਸ਼ੀ ਵਿਅਕਤੀਆਂ ਦੀ ਕਥਾ ਅੰਤ ਤਕ ਸੰਪੂਰਣ ਹੋਵੇ॥ ੧੬॥

ਮੰਗਲਾ-ਚਰਨ ਸਮਾਪਤ

ਗੁਰ ਇਤਿਹਾਸ-ਸ੍ਰੀ ਗੁਰੂ ਰਾਮਦਾਸ ਜੀ ਆਰੰਭ

ਨਰਾਜ ਛੰਦ-ਸੁ ਰਾਮਰਾਮ ਨਾਮ ਮੈਂ ਅਭੇਦਤਾ ਲਖਾਇਯੇ।
ਤਥਾ ਸਰੂਪ ਏਕ ਹੈ ਸੰਦੇਹ ਨਾ ਉਠਾਇਯੇ।
ਮਹੀਪ ਰੂਪ ਹੋਨ ਤੇ ਸੁ 'ਚੰਦ' ਸੰਗ ਭਾਖਿਯੇ।
ਜਨਾਵਤਾਰ ਏ ਭਏ ਤੁ 'ਦਾਸ' ਨਾਮ ਆਖਿਯੇ॥ ੧੭॥

ਸ੍ਰੇਸ਼ਟ ਸ੍ਰੀ ਰਾਮਦਾਸ ਅਤੇ ਰਾਮਚੰਦ ਪਦਾਂ ਵਿਚ ਸੁੰਦਰ ਅਭੇਦਤਾ ਸਮਝੋ, ਭਾਵ ਇਹ ਦੋਵੇਂ ਇਹ ਸਰੂਪ ਹਨ, ਇਸ ਬਾਰੇ ਕੋਈ ਸ਼ੰਕਾ ਨਾ ਕਰੋ। ਰਾਜਾ ਰੂਪ ਹੋਣ ਕਰਕੇ ਉਸ ਰਾਮ ਨਾਲ ਚੰਦ ਲਾ ਕੇ ਬੋਲੋ। ਜਿਹੜੇ ਭਗਤੀ ਦੇ ਅਵਤਾਰ ਹੋਏ ਹਨ, ਉਸ ਰਾਮ ਨਾਲ ਦਾਸ ਲਾ ਕੇ ਉਚਾਰਨ ਕਰੋ॥ ੧੭॥

*ਸੋਰਠਾ*-ਭਗਤਿ ਦੇਹਿ ਅਵਤਾਰ ਯਾਂਤੇ ਰਾਮ ਸੁ ਦਾਸ ਕਹਿ।
ਰਾਜਾ ਰਾਮ ਉਦਾਰ ਰਾਮਚੰਦ ਕਹਿਬੋ ਬਨੈ॥ ੧੮॥

ਜਿਸ ਭਗਤੀ ਨੇ ਦੇਹ ਉਸ ਵਿਚ ਅਵਤਾਰ ਲਿਆ ਹੈ, ਉਸ ਨੂੰ ਰਾਮਦਾਸ ਕਹੋ ਅਤੇ ਰਾਜਾ ਰਾਮ ਨੂੰ ਰਾਮਚੰਦਰ ਕਹਿਣਾ ਬਣਦਾ ਹੈ॥ ੧੮॥

ਨੋਟ : ਕਵੀ ਦਾ ਭਾਵ ਹੈ ਕਿ ਗੁਰੂ ਜੀ ਦੇ ਨਾਮ ਨਾਲ 'ਦਾਸ' ਪਦ ਲੱਗਣ ਕਰਕੇ ਕੋਈ ਉਨ੍ਹਾਂ ਨੂੰ ਰਾਮਚੰਦ ਦਾ ਦਾਸ ਨਾ ਸਮਝੇ, ਕਿਉਂਕਿ ਉਹ ਆਪ ਭਗਤੀ ਦੇ ਪੂਰਨ ਅਵਤਾਰ ਹਨ।

*ਚੌਪਈ*-ਸ੍ਰੀ ਗੁਰ ਅਮਰਦਾਸ ਕੇ ਪਾਛੇ। ਸੋਢੀਬੰਸ ਬਿਭੂਖਨ ਆਛੇ।
ਸਿੰਘਾਸਨ ਬੈਠੇ ਗੁਰ ਪੂਰੇ। ਮਾਯਾ ਤੇ ਅਲੇਪ ਗੁਨ ਰੂਰੇ॥੧੯॥

ਸ੍ਰੀ ਗੁਰੂ ਅਮਰਦਾਸ ਜੀ ਤੋਂ ਪਿੱਛੋਂ ਸੋਢੀ ਵੰਸ਼ ਵਿਚ ਬਹੁਤ ਉੱਤਮ ਪੁਰਖ ਹੋਏ ਹਨ। ਗੁਰੂ ਰਾਮਦਾਸ ਜੀ ਗੁਰਿਆਈ ਦੇ ਸਿੰਘਾਸਣ ਤੇ ਬਿਰਾਜਮਾਨ ਹੋ ਗਏ। ਉਨ੍ਹਾਂ ਵਿਚ ਇਹ ਸ੍ਰੇਸ਼ਟ ਗੁਣ ਹੈ ਕਿ ਉਹ ਮਾਇਆ ਤੋਂ ਨਿਰਲੇਪ ਹਨ॥ ੧੯॥

ਗੁਰਤਾ ਰਥ ਅਰੂਢਬੋ ਕਰੇ। ਚੌਥੋ ਸੂਰਜ ਜਨੁ ਨਭ ਚਰੇ।
ਅਜ਼ਮਤ ਜੁਤਿ ਅਨੇਕ ਸਿਖ ਉਡਗਨ। ਸਭਿ ਮਹਿਂ ਸ਼ੋਭਤਿ ਪੂਰਨ ਸਸਿ ਜਨੁ॥੨੦॥

ਉਹ ਗੁਰਤਾ ਦੇ ਰੱਥ ਉਤੇ ਸਵਾਰ ਹੋ ਗਏ, ਮਾਨੋਂ ਅਕਾਸ਼ ਉਤੇ ਚੌਥਾ ਸੂਰਜ ਚੜ੍ਹਿਆ ਸੀ। ਕਰਾਮਾਤਾਂ ਨਾਲ ਭਰਪੂਰ ਸਨ ਅਤੇ ਉਨ੍ਹਾਂ ਦੇ ਦਵਾਲੇ ਸਿੱਖਾਂ ਦੇ ਸਮੂੰਹ ਇੰਝ ਸ਼ੋਭ ਰਹੇ ਸਨ ਮਾਨੋਂ ਪੂਰਨਮਾਸ਼ੀ ਦਾ ਚੰਦਰਮਾਂ ਤਾਰਿਆਂ ਵਿਚ ਸ਼ੋਭਾ ਪਾ ਰਿਹਾ ਹੋਵੇ॥ ੨੦॥

ਜਹਿਂ ਕਹਿਂ ਤੇ ਸੁਨਿ ਸੁਨਿ ਸਿਖ ਆਏ। ਸ੍ਰੀ ਗੁਰ ਅਮਰ ਇਹੀ ਲਖਿ ਪਾਏ।
ਸ੍ਰੀ ਨਾਨਕ ਕੀ ਜੋਤਿ ਬਿਸਾਲਾ। ਇਨ ਮਹਿਂ ਦਿਪਤਿ ਜਾਨ ਤਿਸ ਕਾਲਾ॥੨੧॥

ਜਿੱਥੋਂ-ਕਿਥੋਂ ਸਿੱਖ ਸੁਣ-ਸੁਣ ਕੇ ਆਏ ਅਤੇ ਵੇਖ ਕੇ ਕਹਿੰਦੇ ਸਨ, "ਇਹ ਸ੍ਰੀ ਗੁਰੂ ਅਮਰਦਾਸ ਜੀ ਹੀ ਲੱਗਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਸ਼ਾਲ ਜੋਤ, ਇਸ ਸਮੇਂ ਇਨ੍ਹਾਂ ਵਿਚ ਜਗ ਰਹੀ ਹੈ॥ ੨੧॥

ਧਰਿ ਧਰਿ ਸਭਿਨਿ ਉਪਾਇਨ ਬੰਦੇ। ਦੇਖਿ ਸਰੂਪ ਸੁਭਾਉ ਅਨੰਦੇ।
ਤ੍ਰੈ ਦਿਨ ਬਿਤੇ ਜਾਨਿ ਸਮੁਦਾਈ। ਜਹਿਂ ਸਸਕਾਰ ਗਏ ਤਿਸ ਥਾਈਂ॥੨੨॥

ਸਾਰੇ ਨਜ਼ਰਾਨੇ ਭੇਟ ਕਰ-ਕਰ ਕੇ ਬੰਦਨਾਂ ਕਰ ਰਹੇ ਸਨ। ਗੁਰੂ ਜੀ ਦਾ ਸਰੂਪ ਅਤੇ ਸੁਭਾਅ ਵੇਖ-ਵੇਖ ਬਹੁਤ ਪ੍ਰਸੰਨ ਹੋ ਰਹੇ ਸਨ। ਜਦ ਤਿੰਨ ਦਿਨ ਬੀਤ ਗਏ ਤੇ ਸਮੂੰਹ ਸੰਗਤਾਂ ਜਾਣ ਗਈਆਂ ਅਤੇ ਉਸ ਸਥਾਨ ਤੇ ਪੁੱਜੇ ਜਿੱਥੇ ਗੁਰੂ ਅਮਰਦਾਸ ਜੀ ਦਾ ਸਸਕਾਰ ਕੀਤਾ ਗਿਆ ਸੀ॥ ੨੨॥

ਸਤਿਗੁਰ ਰਾਮਦਾਸ ਹੁਇ ਖਰੇ। ਕਮਲ ਬਿਲੋਚਨ ਜਲ ਸੋਂ ਭਰੇ।
ਸੰਗ ਮੋਹਰੀ ਸ਼ੋਕ ਉਪਾਵਤਿ। ਮੋਹਨ ਆਦਿਕ ਸੀਸ ਨਿਵਾਵਤਿ॥ ੨੩॥

ਸਤਿਗੁਰੂ ਰਾਮਦਾਸ ਜੀ ਚਿਤਾ ਵਾਲੀ ਥਾਂ ਦੇ ਸਾਹਮਣੇ ਜਾ ਕੇ ਖੜੇ ਹੋ ਗਏ, ਉਨ੍ਹਾਂ ਦੀਆਂ ਅੱਖਾਂ ਵਿਚ ਪਾਣੀ ਭਰ ਆਇਆ। ਉਹ ਬਾਬੇ ਮੋਹਰੀ ਨਾਲ ਅਫਸੋਸ ਪ੍ਰਗਟ ਕਰ ਰਹੇ ਸਨ। ਬਾਬਾ ਮੋਹਨ ਆਦਿ ਵੀ ਸਿਰ ਝੁਕਾ ਰਹੇ ਸਨ॥ ੨੩॥

ਬ੍ਰਿਧ ਨੇ ਸਭਿ ਸੋਂ ਬਾਕ ਉਚਾਰਾ। 'ਕਹਜੋ ਗੁਰੂ ਕੋ ਕਰੋਂ ਨ ਚਿਤਾਰਾ।

'ਮੇਰੋ ਸ਼ੋਕ ਨ ਕਰਹੁ ਕਦਾਈਂ। ਸਿਮਰਹੁ ਹਰਿ ਹਰਿ ਅਨੰਦ ਉਪਾਈ'॥੨੪॥

ਬਾਬਾ ਬੁੱਢਾ ਜੀ ਨੇ ਸਭ ਨੂੰ ਕਿਹਾ, "ਜੋ ਗੁਰੂ ਜੀ ਨੇ ਕਿਹਾ ਸੀ ਉਸ ਨੂੰ ਯਾਦ ਕਿਉਂ ਨਹੀਂ ਕਰਦੇ ਹੋ, ਉਨ੍ਹਾਂ ਕਿਹਾ ਸੀ, "ਮੇਰੇ ਜਾਣ ਬਾਅਦ ਅਫਸੋਸ ਨਹੀਂ ਕਰਨਾ ਹੈ, ਹਰੀ ਦੇ ਨਾਮ ਦਾ ਸਿਮਰਨ ਕਰਕੇ ਅਨੰਦ ਪ੍ਰਾਪਤ ਕਰਨਾ ਹੈ"॥ ੨੪॥

'ਉਲੰਘਨਿ ਜੋਗ ਨ ਬਾਕ ਤਿਨੋ ਕਾ। ਯਾਂਤੇ ਕਰਹੁ ਨ ਕਬਿ ਮਿਲਿ ਸ਼ੋਕਾ।
ਸੁਨਿ ਬ੍ਰਿਧ ਕੇਰ ਉਚਿਤ ਸ਼ੁਭ ਬੈਨਾ। ਰੋਕ੍ਯੋ ਜਲ ਕੋ ਨਿਜ ਨਿਜ ਨੈਨਾ॥੨੫॥

"ਉਨ੍ਹਾਂ ਦੇ ਬਚਨਾਂ ਦੀ ਉਲੰਘਣਾ ਕਰਨਾ, ਯੋਗ ਨਹੀਂ ਹੈ, ਇਸ ਲਈ ਕਦੀ ਵੀ ਮਿਲ ਕੇ ਅਫਸੋਸ ਨਾ ਕਰੋ।" ਬਾਬਾ ਬੁੱਢਾ ਜੀ ਦੇ ਸ਼ੁਭ ਬਚਨ ਸੁਣ ਕੇ, ਸਾਰਿਆਂ ਨੇ ਆਪਣੇ-ਆਪਣੇ ਨੇਤਰਾਂ ਵਿਚ ਆਏ ਹੰਝੂਆਂ ਨੂੰ ਰੋਕ ਲਿਆ॥ ੨੫॥

ਬੀਨਿ ਬੀਨਿ ਕਰਿ ਅਸਥਿ ਸਕੇਲੇ। ਸੁੰਦਰ ਬਸਤ੍ਰ ਬਿਖੈ ਸਭਿ ਮੇਲੇ।
ਸੁਰਸਰਿ ਕੋ ਤਤਛਿਨ ਪਹੁੰਚਾਏ। ਸਾਵਣ ਮਲ ਤਿਨ ਸੰਗ ਸਿਧਾਏ॥੨੬॥

ਚੁਣ-ਚੁਣ ਕੇ ਫੁੱਲ ਇਕੱਠੇ ਕੀਤੇ ਅਤੇ ਸੁੰਦਰ ਕਪੜੇ ਵਿਚ ਉਨ੍ਹਾਂ ਨੂੰ ਗੰਢਿਆ। ਤੁਰੰਤ ਗੰਗਾ ਨਦੀ ਵਿਖੇ ਭੇਜ ਦਿੱਤੇ ਤੇ ਬਾਬਾ ਸਾਵਣ ਮਲ ਉਨ੍ਹਾਂ ਦੇ ਨਾਲ ਗਿਆ॥ ੨੬॥

ਨੋਟ : ਗੁਰੂ ਅੰਗਦ ਦੇਵ ਜੀ ਨੇ ਪੁਰਾਣੀ ਮਰਯਾਦਾ ਬੰਦ ਕਰ ਦਿੱਤੀ ਸੀ, ਉਨ੍ਹਾਂ ਕਿਹਾ ਸੀ, 'ਜਗ ਅਰ ਕੁਲ ਕੇ ਜਿਤਕ ਅਚ੍ਾਰੇ। ਹਮਰੇ ਹੇਤ ਨਹੀਂ ਕੁਛ ਕਰਨਾ; ਕੀਰਤ ਪਠਿ ਸੁਨਿ ਨਾਮ ਸਿਮਰਨਾ।' ਇਹ ਗੱਲ ਮੰਨਣ ਵਾਲੀ ਨਹੀਂ ਕਿ ਤੀਸਰੀ ਪਾਤਸ਼ਾਹੀ ਦੇ ਸਮੇਂ ਇਹ ਮਰਯਾਦਾ ਬਦਲ ਗਈ ਹੋਵੇ। ਗੁਰਮਤਿ ਜੋ ਗੁਰੂ ਅੰਗਦ ਦੇਵ ਜੀ ਦੇ ਸਮੇਂ ਚਲਦੀ ਸੀ, ਉਹ ਹੀ ਗੁਰੂ ਅਮਰਦਾਸ ਜੀ ਦੇ ਸਮੇਂ ਵੀ ਚਲਦੀ ਰਹੀ। ਗੁਰੂ ਅਮਰਦਾਸ ਜੀ ਦੀ ਆਪਣੀ ਬਾਣੀ ਇਨ੍ਹਾਂ ਫੋਕਟ ਕਰਮਾਂ ਨੂੰ ਨਹੀਂ ਮੰਨਦੀ ਹੈ।

ਜਗਤ ਮ੍ਰਿਜਾਦ ਹੇਤ ਕ੍ਰਿਤ ਸਾਰੀ। ਜਥਾ ਜੋਗ ਕੀਨਸਿ ਹਿਤ ਕਾਰੀ।
ਬੈਠਹਿ ਸਕਲ ਬਾਵਲੀ ਤੀਰ। ਆਵਹਿ ਨਿਤ ਸੰਗਤਿ ਕੀ ਭੀਰ॥੨੭॥

ਜਗਤ ਦੀ ਮਰਯਾਦਾ ਅਨੁਸਾਰ ਸਾਰੀ ਕ੍ਰਿਤ ਕੀਤੀ, ਯਥਾ-ਯੋਗ ਪੂਰੇ ਪ੍ਰੇਮ ਅਤੇ ਸਤਿਕਾਰ ਨਾਲ ਕੀਤੀ ਗਈ। ਸਾਰੇ ਇਕੱਠੇ ਹੋ ਕੇ ਬਾਉਲੀ ਦੇ ਕਿਨਾਰੇ ਬੈਠ ਗਏ। ਸਦਾ ਸੰਗਤਾਂ ਦੀ ਭੀੜ ਇਕੱਠੀ ਹੋ ਕੇ ਆਉਂਦੀ ਸੀ॥ ੨੭॥

ਗਾਵਹਿ ਸ਼ਬਦ ਰਬਾਬੀ ਰਾਗ। ਜਿਨ ਕੇ ਬਿਖੈ ਪਰਮ ਬੈਰਾਗ।
ਸਭਾ ਲਗਹਿ ਜਬਿ ਹੋਵਤਿ ਭੋਰ। ਆਵਹਿ ਸਿੱਖ ਕਰਹਿ ਬਹੁ ਜੋਰ॥੨੮॥

ਰਬਾਬੀ ਰਾਗਾਂ ਵਿਚ ਕੀਰਤਨ ਕਰ ਰਹੇ ਸਨ, ਉਨ੍ਹਾਂ ਰਬਾਬੀਆਂ ਦੇ ਮਨਾਂ ਵਿਚ ਪਰਮ ਵੈਰਾਗ ਉਤਪੰਨ ਹੋਇਆ ਸੀ। ਜਦ ਸਵੇਰ ਹੁੰਦੀ ਸੀ ਤਾਂ ਸਭਾ ਲੱਗਦੀ ਸੀ ਤੇ ਸਿੱਖ ਆ ਕੇ ਜੋੜ-ਮੇਲਾ ਕਰਦੇ ਸਨ॥ ੨੮॥

ਤਿਸੀ ਪ੍ਰਕਾਰ ਦੇਗ਼ ਨਿਤਿ ਹੋਇ। ਮਿਲਹਿ ਹਜ਼ਾਰਹੁ ਅਚਵਹਿ ਸੋਇ।
ਤ੍ਰਯੋਦਸ਼ ਦਿਵਸ ਬਿਤੀਤੇ ਜਬੈ। ਭੋਜਨ ਕਰਯੋ ਅਨਿਕ ਬਿਧਿ ਤਬੈ॥੨੯॥

ਪਹਿਲੇ ਵਾਂਗ ਹੀ ਰੋਜ਼ ਲੰਗਰ ਤਿਆਰ ਹੁੰਦਾ ਸੀ ਤੇ ਹਜ਼ਾਰਾਂ ਲੋਕ ਮਿਲ ਕੇ ਭੋਜਨ ਛੱਕਦੇ ਸਨ। ਜਦ ਤੇਰ੍ਹਾਂ ਦਿਨ ਬਤੀਤ ਹੋ ਗਏ ਤਾਂ ਅਨੇਕ ਪ੍ਰਕਾਰ ਦੇ ਭੋਜਨ ਤਿਆਰ ਕੀਤੇ ਗਏ॥ ੨੯॥

ਗੋਇੰਦਵਾਲ ਮੇਲ ਬਹੁ ਹੋਵਾ। ਸਭਿਹਿਨਿ ਰਾਮਦਾਸ ਗੁਰ ਜੋਵਾ।
ਸਕਲ ਬੇਖ ਸਾਧੂ ਸਮੁਦਾਏ। ਕਰਨਿ ਅਹਾਰ ਮੇਲ ਕਰਿ ਆਏ॥੩੦॥

ਗੋਇੰਦਵਾਲ ਬਹੁਤ ਵੱਡਾ ਮੇਲਾ ਲਗਿਆ, ਸਾਰਿਆਂ ਨੇ ਗੁਰੂ ਰਾਮਦਾਸ ਜੀ ਦੇ ਦਰਸ਼ਨ ਕੀਤੇ। ਸਾਰੇ ਭੇਖਾਂ ਦੇ ਸਾਧੂ-

ਬਖਸ਼ਿਸ਼ ਭਈ ਮੰਜੀਆਂ ਜੇਤਿਕ। ਲੇ ਅਕੋਰ ਕੋ ਪਹੁਚੇ ਤੇਤਿਕ।
ਸ੍ਰੀ ਗੁਰ ਰਾਮਦਾਸ ਕੇ ਆਗੇ। ਅਰਪਿ ਅਰਪਿ ਕਰਿ ਪਾਇਨ ਲਾਗੇ॥੩੧॥

ਜਿਨ੍ਹਾਂ ਸਿੱਖਾਂ ਨੂੰ ਮੰਜੀਆਂ ਦੀ ਬਖਸ਼ਿਸ਼ ਹੋਈ ਸੀ, ਸਾਰੇ ਦਸਵੰਧ ਲੈ ਕੇ ਪਹੁੰਚ ਰਹੇ ਸਨ। ਉਹ ਗੁਰੂ ਰਾਮਦਾਸ ਜੀ ਦੇ ਅੱਗੇ ਦਸਵੰਧ ਭੇਟਾ ਕਰ-ਕਰ ਕੇ ਚਰਨਾਂ ਤੇ ਮੱਥਾ ਟੇਕ ਰਹੇ ਸਨ॥ ੩੧॥

ਜਿਸ ਕੋ ਆਪ ਗਏ ਕਰਿ ਟੀਕਾ। ਕੌਨ ਹਟਾਇ ਸਕੈ ਤਿਨ ਲੀਕਾ।
ਮੋਹਨ ਅਪਰ ਮੋਹਰੀ ਦੂਵਾ। ਤਿਨ ਦਿਸ਼ ਦੇਖਿ ਦੀਨ ਮਨ ਹੂਵਾ॥੩੨॥

ਗੁਰੂ ਅਮਰਦਾਸ ਜੀ ਜਿਸ ਨੂੰ ਆਪ ਆਪਣਾ ਉਤਰਾਧਿਕਾਰੀ ਬਣਾ ਗਏ ਹੋਣ, ਉਨ੍ਹਾਂ ਦੇ ਹੱਥ ਦੀ ਲਿਖੀ ਮਰਯਾਦਾ ਨੂੰ ਕੌਣ ਮਿਟਾ ਸਕਦਾ ਹੈ। ਜਦ ਗੁਰੂ ਜੀ ਨੇ ਵੇਖਿਆ ਕਿ ਬਾਬਾ ਮੋਹਨ ਜੀ ਅਤੇ ਬਾਬਾ ਮੋਹਰੀ ਜੀ ਦਾ ਮਨ ਬਹੁਤ ਦੁੱਖੀ ਹੋਇਆ ਹੈ॥ ੩੨॥

ਅਪਰ ਸਬੰਧਿਨਿ ਕੀ ਲਖਿ ਚਾਲੀ। ਮਨੁ ਜਿਨ ਕੇ ਖਟਪਟੀ ਬਿਸਾਲੀ।
ਸ੍ਰੀ ਗੁਰ ਰਾਮਦਾਸ ਮਹਾਂਰਾਜਾ। ਮਹਦ ਬਿਲੋਚਨ ਲਾਜ ਜਹਾਜਾ॥੩੩॥

ਹੋਰ ਸਬੰਧੀਆਂ ਦੇ ਰਵੱਈਏ ਨੂੰ ਵੇਖ ਕੇ ਜਿਨ੍ਹਾਂ ਦੇ ਮਨਾਂ ਵਿਚ ਵੱਡਾ ਉਲਟ ਫੇਰ ਭਰਿਆ ਹੋਇਆ ਸੀ, ਗੁਰੂ ਰਾਮਦਾਸ ਜੀ ਮਹਾਰਾਜ, ਜਿਨ੍ਹਾਂ ਦੇ ਨੇਤਰ ਬੜੇ ਹੀ ਸ਼ਰਮ ਵਾਲੇ ਹਨ॥ ੩੩॥

ਬਹੁ ਕੋਮਲ ਜਿਨ ਸਰਲ ਸੁਭਾਊ। ਨਹਿਂ ਪਿਖਿ ਸਕੈਂ ਭੰਗ ਮਨ ਕਾਊ।
ਰਿਦੈ ਬਿਚਾਰਹਿਂ ਅਨਿਕ ਉਪਾਊ। 'ਕਿਮ ਹਮ ਕਰਹਿਂ? ਨ ਦੇਖਿ ਸਕਾਊ' ॥੩੪॥

ਜਿਨ੍ਹਾਂ ਦਾ ਮਨ ਬੜਾ ਕੋਮਲ ਅਤੇ ਸੁਭਾਅ ਬੜਾ ਸਰਲ ਹੈ, ਉਹ ਕਿਸੇ ਦਾ ਵੀ ਮਨ ਉਦਾਸ ਨਹੀਂ ਸੀ ਵੇਖ ਸਕਦੇ। ਉਨ੍ਹਾਂ ਨੇ ਆਪਣੇ ਹਿਰਦੇ ਵਿਚ ਹੋਰ ਉਪਾਵਾਂ ਬਾਰੇ ਵਿਚਾਰਿਆ, "ਅਸੀਂ ਕਿਸ ਤਰਾਂ ਕਰੀਏ ? ਇਹ ਸਾਨੂੰ ਵੇਖ ਨਹੀਂ ਸਕਦੇ"॥ ੩੪॥

ਅਪਰ ਬਾਰਤਾ ਅਨਬਨ ਜਾਨੀ। ਭਏ ਪ੍ਰਵੇਸ਼ ਸਦਨ ਗੁਨ ਖਾਨੀ।
ਰਹੇ ਇਕਾਂਕੀ ਬੈਠਿ ਗੁਸਾਈਂ। ਅੰਤਰ ਬ੍ਰਿਤੀ ਰਹੇ ਸੁਖ ਪਾਈ॥ ੩੫॥

ਹੋਰ ਸਾਰੀਆਂ ਗੱਲਾਂ ਵਿਚ ਵਿਗਾੜ ਜਾਣ ਕੇ ਗੁਰੂ ਜੀ ਆਪਣੇ ਘਰ ਦੇ ਅੰਦਰ ਚਲੇ ਗਏ। ਗੁਰੂ ਜੀ ਉਥੇ ਇਕ ਇਕਾਂਤ ਥਾਂ ਤੇ ਜਾ ਬੈਠੇ ਅਤੇ ਅੰਤਰ-ਬ੍ਰਿਤੀ ਧਾਰਨ ਕਰਕੇ ਸੁਖ ਪ੍ਰਾਪਤ ਕੀਤਾ॥ ੩੫॥

ਵਹਿਰ ਨਿਕਸ ਕਰਿ ਨਾਹਿਂਨ ਬੈਠਹਿਂ। ਸਿਖ ਸੰਗਤ ਜਹਿਂ ਸਕਲ ਇਕੈਠਹਿ।
ਸ੍ਰੀ ਗੁਰ ਅਮਰਦਾਸ ਪਦ ਪ੍ਰੇਮ। ਉਮਗਹਿ ਰਿਦਾ ਬਹੈ ਸਭਿ ਨੇਮ॥੩੬॥

ਬਾਹਰ ਨਿਕਲ ਕੇ ਨਹੀਂ ਬੈਠਦੇ ਸਨ, ਜਿਥੇ ਸਾਰੀ ਸਿੱਖ-ਸੰਗਤ ਇਕੱਠੀ ਹੋਈ ਸੀ। ਉਨ੍ਹਾਂ ਦਾ ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਨਾਲ ਪ੍ਰੇਮ ਇਸ ਤਰ੍ਹਾਂ ਉੱਮਡ ਆਇਆ ਸੀ ਕਿ ਗੁਰੂ ਰਾਮਦਾਸ ਜੀ ਸਾਰੇ ਨੇਮ ਭੁੱਲ ਗਏ ਸਨ ਤੇ ਉਨ੍ਹਾਂ ਦਾ ਹਿਰਦਾ ਵੈਰਾਗਵਾਨ ਹੋ ਗਿਆ ਸੀ॥ ੩੬॥

ਜਹਿਂ ਬੈਠੇ ਤਹਿਂ ਬੈਠੇ ਰਹੈਂ। ਜਿਤ ਦੇਖਤਿ ਤਿਤ ਦਿਸ਼ ਕੋ ਲਹੈਂ।
ਠਾਂਢੇ ਰਹਹਿਂ ਕਿ ਪੌਢਹਿਂ ਕਬੈ। ਕਿਤਿਕ ਕਾਲ ਥਿਰਤਾ ਗਹਿਂ ਤਬੈ॥੩੭॥

ਜਿਥੇ ਬੈਠਦੇ ਸਨ, ਉਥੇ ਬੈਠੇ ਹੀ ਰਹਿੰਦੇ ਸਨ, ਜਿਸ ਪਾਸੇ ਵੇਖਦੇ ਸਨ, ਉਸ ਪਾਸੇ ਵੇਖਦੇ ਹੀ ਰਹਿੰਦੇ ਸਨ। ਕਦੇ ਖੜੇ ਰਹਿੰਦੇ ਸਨ ਅਤੇ ਕਦੇ ਲੰਮੇ ਪੈ ਜਾਂਦੇ ਸਨ, ਕਦੇ ਕਾਫੀ ਸਮੇਂ ਤੱਕ ਇਕ ਥਾਂ ਟਿਕ ਕੇ ਬੈਠੇ ਰਹਿੰਦੇ ਸਨ॥ ੩੭॥

ਪ੍ਰਿਥੀਆ, ਮਹਾਦੇਵ, ਸ੍ਰੀ ਅਰਜਨ। ਬੰਦਹਿਂ ਚਰਨ ਬੁਲਾਵਹਿਂ ਤਿਸ ਛਿਨ।
ਦੇ ਧੀਰਜ ਤਿਨ ਬੋਲਹਿਂ ਥੋਰਾ। ਬੈਠੇ ਰਹੈਂ, ਪਰਹਿਂ, ਇਕ ਠੌਰਾ ॥ ੩੮ ॥

ਬਾਬਾ ਪ੍ਰਿਥੀ ਚੰਦ, ਬਾਬਾ ਮਹਾਂਦੇਵ ਅਤੇ ਸ੍ਰੀ ਅਰਜਨ ਦੇਵ ਜੀ ਚਰਨਾਂ 'ਤੇ ਬੰਦਨਾਂ ਕਰਦੇ ਸਨ ਅਤੇ ਗੁਰੂ ਜੀ ਨੂੰ ਬੁਲਾਉਂਦੇ ਸਨ। ਉਨ੍ਹਾਂ ਨੂੰ ਧੀਰਜ ਦੇਣ ਵਾਸਤੇ ਥੋੜ੍ਹਾ ਜਿਹਾ ਬੋਲਦੇ ਸਨ, ਪਰ ਇਕ ਥਾਂ ਹੀ ਬੈਠੇ ਜਾਂ ਲੇਟੇ ਰਹਿੰਦੇ ਸਨ॥ ੩੮॥

ਮਤਿ ਗਤਿ ਭਈ ਅਪਰ ਬਿਧ ਸਾਰੀ। ਰਹੈਂ ਇਕਾਂਕੀ ਬਿਨਾਂ ਚਿਨਾਰੀ।
ਕਬਹਿ ਪ੍ਰੇਮ ਕੋ ਬਹੈ ਪ੍ਰਵਾਹੂ। ਬਾਣੀ ਰਚਹਿਂ ਗੁਰੂ ਛਿਨ ਤਾਂਹੂ ॥ ੩੯ ॥

ਬੁੱਧੀ ਦੀ ਸਾਰੀ ਗਤੀ ਹੋਰ ਢੰਗ ਦੀ ਹੋ ਗਈ, ਕਿਸੇ ਨੂੰ ਪਛਾਨਣ ਤੋਂ ਬਗੈਰ, ਇਕੱਲੇ ਰਹਿੰਦੇ ਸਨ। ਕਦੇ ਪ੍ਰੇਮ ਦਾ ਬੜਾ ਪ੍ਰਵਾਹ ਚਲਦਾ ਸੀ ਤਾਂ ਉਸ ਸਮੇਂ ਗੁਰੂ ਜੀ ਬਾਣੀ ਦੀ ਰਚਨਾ ਕਰਦੇ ਸਨ॥ ੩੯॥

ਬਿਚ ਰਾਗਨ ਕੇ ਸ਼ਬਦ ਬਨਾਵਹਿਂ। ਮਧੁਰ ਮਧੁਰ ਮੁਖ ਤੇ ਧੁਨ ਗਾਵਹਿਂ।
ਵਹਿਰ ਭਯੋ ਸਿੱਖਨ ਮਹਿ ਰੌਰਾ। 'ਗੁਰੂ ਨ ਆਇਂ ਵਹਿਰ ਕੀ ਠੌਰਾ ॥੪੦॥

ਰਾਗਾਂ ਦੇ ਵਿਚ ਸ਼ਬਦ ਬਣਾਉਂਦੇ ਸਨ ਅਤੇ ਮੁੱਖ ਤੋਂ ਮਿੱਠੀਆਂ-ਮਿੱਠੀਆਂ ਧੁਨਾਂ ਗਾਉਂਦੇ ਸਨ। ਬਾਹਰ ਸਿੱਖਾਂ ਵਿਚ ਬਹੁਤ ਰੌਲਾ ਪੈ ਗਿਆ, ਸਿੱਖ ਕਹਿ ਰਹੇ ਸਨ, "ਗੁਰੂ ਜੀ ਬਾਹਰ ਨਹੀਂ ਆ ਰਹੇ ਹਨ"॥ ੪੦॥

ਸਚਨਿਸਚ ਮਾਣਕਚੰਦ ਜੋਇ। ਡੱਲੇਵਾਸੀ ਸਿਖ ਸਭਿ ਕੋਇ।
ਸਾਵਣ ਮੱਲ ਅਰੁ ਮਾਈਦਾਸ। ਗੰਗੋਬੱਸੀ ਖੱਤਰੀ ਦਾਸ ॥੪੧॥

ਜਿਹੜੇ ਭਾਈ ਸਚਨਿਸਚ ਅਤੇ ਮਾਣਕ ਚੰਦ ਸਨ ਅਤੇ ਡੱਲੇ ਪਿੰਡ ਵਿਚ ਵੱਸਣ ਵਾਲੇ ਸਾਰੇ ਸਿੱਖ, ਸਾਵਣ ਮਲ ਅਤੇ ਮਾਈਦਾਸ ਅਤੇ ਸੇਵਕ ਗੰਗੋਬੱਸੀ ਖਤਰੀ॥ ੪੧॥

ਮਥੋਮੁਰਾਰੀ ਇਹ ਚਲਿ ਆਏ। ਫਿਰਜਾ ਕਟਾਰਾ ਸਿਖ ਸਮੁਦਾਏ।
ਖੇੜਾ ਸੁਇਰੀ ਦਿਜਬਰ ਤਹਾਂ। ਬੇਨੀ ਪੰਡਿਤ ਪ੍ਰੇਮੀ ਮਹਾਂ ॥੪੨॥

ਅਤੇ ਮਥੋ-ਮੁਰਾਰੀ, ਇਹ ਸਾਰੇ ਚਲ ਕੇ ਉਥੇ ਆਏ। ਫਿਰਆ, ਕਟਾਰਾ ਅਤੇ ਸਿੱਖ ਸੰਗਤ, ਖੇੜਾ, ਸੁਇਰੀ ਪੰਡਤ ਅਤੇ ਬੇਨੀ ਪੰਡਿਤ ਮਹਾਂ ਪ੍ਰੇਮੀ ਸੀ॥ ੪੨॥

ਆਦਿ ਹਿੰਦਾਲ ਵਹਿਰਕੇ ਸਾਰੇ। ਬਾਸੇ ਗੋਇੰਦਵਾਲ ਮਝਾਰੇ।
ਮੋਹਨ ਅਪਰ ਮੋਹਰੀ ਦੋਊ। ਸਹਤ ਪੁੱਤ੍ਰ ਕੇ ਥਿਤ ਹ੍ਵੈ ਸੋਊ ॥੪੩॥

ਹਿੰਦਾਲ ਆਦਿ ਸਾਰੇ ਬਾਹਰ ਦੇ ਲੋਕ, ਜਿਹੜੇ ਗੋਇੰਦਵਾਲ ਵਿਚ ਆ ਕੇ ਵੱਸ ਗਏ ਸਨ। ਬਾਬਾ ਮੋਹਨ ਅਤੇ ਬਾਬਾ ਮੋਹਰੀ ਦੋਵੇਂ, ਆਪਣੇ ਪੁੱਤਰਾਂ ਸਹਿਤ ਉਥੇ ਖੜੇ ਹੋ ਗਏ॥ ੪੩॥

ਸਾਹਿਬ ਬੁੱਢਾ ਆਦਿ ਜਿ ਔਰ। ਬੈਠਹਿਂ ਸਕਲ ਬਾਵਲੀ ਠੌਰ।
ਚਿੰਤਮਾਨ ਚਿਤ ਮਹਿਂ ਅਤਿ ਸਾਰੇ। 'ਗੁਰੂ ਨ ਆਵਹਿਂ ਵਾਹਰਿ ਦ੍ਵਾਰੇ ॥੪੪॥

ਬਾਬਾ ਬੁੱਢਾ ਜੀ ਆਦਿ ਹੋਰ ਸਿੱਖ ਸਾਰੇ ਬਾਉਲੀ ਪਾਸ ਬੈਠਦੇ ਸਨ। ਸਾਰੇ ਚਿੱਤ ਵਿਚ ਚਿੰਤਿਤ ਹੋ ਕੇ ਕਹਿੰਦੇ ਸਨ, "ਗੁਰੂ ਜੀ ਆਪਣੇ ਦੁਆਰ ਤੋਂ ਬਾਹਰ ਨਹੀਂ ਆਉਂਦੇ ਹਨ॥ ੪੪॥

ਇਹ ਕਜਾ ਤਿਨਹੁਂ ਰਿਦੈ ਮੈਂ ਠਾਨੀ। ਬੈਠਹਿਂ ਬੀਚ ਨ ਦਰਸ਼ਨ ਦਾਨੀ'।
ਪ੍ਰੇਰਨ ਕਰਜੋ ਬ੍ਰਿੱਧ ਕੋ ਸਬ ਹੂੰ। 'ਆਨਹੁ ਵਹਿਰ ਜਾਹੁ ਤੁਮ ਅਬਿਹੂੰ' ॥੪੫॥

ਉਨ੍ਹਾਂ ਆਪਣੇ ਹਿਰਦੇ ਵਿਚ ਕੀ ਧਾਰਨ ਕੀਤਾ ਹੈ ? ਸੰਗਤਾਂ ਵਿਚ ਬੈਠ ਕੇ ਦਰਸ਼ਨ ਨਹੀਂ ਦਿੰਦੇ ਹਨ।" ਸਾਰਿਆਂ ਨੇ ਬਾਬਾ ਬੁੱਢਾ ਜੀ ਨੂੰ ਪ੍ਰੇਰਿਆ, "ਤੁਸੀਂ ਹੁਣੇ ਜਾ ਕੇ ਗੁਰੂ ਜੀ ਨੂੰ ਬਾਹਰ ਲਿਆਉ"॥ ੪੫॥

**ਬ੍ਰਿਧ ਨੇ ਭਨਜੋ ਬਾਕ 'ਸੁਨਿ ਲੀਜੈ। ਅਨਬਨ ਮੇਰੋ ਗਮਨ ਜਨੀਜੈ।**
**ਮੋਹਨ ਕੋ ਸੁਭਾਉ ਮਸਤਾਨੇ। ਹਾਨ ਲਾਭ ਬਹੁ ਕਹਿਬੇ ਜਾਨੇ ॥੪੬॥**

ਬਾਬਾ ਬੁੱਢਾ ਜੀ ਨੇ ਕਿਹਾ, "ਮੇਰੀ ਗੱਲ ਸੁਣ ਲਵੋ, ਮੇਰੇ ਜਾਣ ਨਾਲ ਅਣਬਣ ਹੋ ਜਾਵੇਗੀ, ਇਹ ਸੱਚ ਜਾਣੋ। ਬਾਬੇ ਮੋਹਨ ਦਾ ਮਸਤਾਨਾ ਸੁਭਾਅ ਹੈ, ਉਹ ਕਹਿਣ ਲੱਗੇ ਹਾਣ-ਲਾਭ ਨਹੀਂ ਜਾਣਦੇ ਹਨ॥ ੪੬॥

**ਯਾਂਤੇ ਸਤਿਗੁਰ ਸੁਤ ਲਘ ਜਾਵੈ। ਸੁਮਤਿ ਮੋਹਰੀ ਕਹਿ ਤਿਨ ਲਜਾਵੈ।**
**ਮੈਂ ਭੀ ਸੰਗ ਕਰੌਂ ਇਨ ਕੇਰਾ। ਮਾਨੌਂ ਸੰਗਤਿ ਬਾਕ ਭਲੇਰਾ ॥੪੭॥**

ਇਸ ਕਰਕੇ ਸਤਿਗੁਰੂ ਜੀ ਦੇ ਪੁੱਤਰ ਨੂੰ ਉਨ੍ਹਾਂ ਪਾਸ ਜਾਣਾ ਚਾਹੀਦਾ ਹੈ। ਸਤਿਗੁਰੂ ਦੇ ਬੁਧੀਵਾਨ ਪੁੱਤਰ ਬਾਬਾ ਮੋਹਰੀ ਜੀ ਉਨ੍ਹਾਂ ਨੂੰ ਕਹਿ ਕੇ ਬਾਹਰ ਲਿਆਉਣ। ਮੈਂ ਵੀ ਉਨ੍ਹਾਂ ਦੇ ਨਾਲ ਜਾਵਾਂਗਾ ਅਤੇ ਸੰਗਤ ਦੇ ਭਲੇ ਬਚਨਾਂ ਦੀ ਪਾਲਣਾ ਕਰਾਂਗਾ॥ ੪੭॥

**ਸਭਿਨਿ ਮੋਹਰੀ ਸੋਂ ਜਬਿ ਕਹਜੋ। 'ਆਵਹਿਂ ਮੋਹ ਗਏ ਤੇ ਲਹਜੋ'।**
**ਕੁਛਕ ਸਿੱਖ ਅਰੁ ਬ੍ਰਿਧ ਕੋ ਲੈਕੈ। ਗੁਰ ਸਮੀਪ ਪਹੁਂਚੇ ਹਿਤ ਕੈਕੈ ॥੪੮॥**

ਜਦ ਸਾਰਿਆਂ ਨੇ ਬਾਬੇ ਮੋਹਰੀ ਜੀ ਨੂੰ ਕਿਹਾ, ਬਾਬਾ ਮੋਹਰੀ ਜੀ ਸਮਝ ਗਏ, "ਮੇਰੇ ਜਾਣ ਨਾਲ ਹੀ ਬਾਹਰ ਆਉਣਗੇ।" ਇਸ ਲਈ ਉਹ ਕੁਝ ਸਿੱਖਾਂ ਅਤੇ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਹਿਤ ਕਰਕੇ ਗੁਰੂ ਜੀ ਪਾਸ ਪਹੁੰਚ ਗਏ॥ ੪੮॥

**ਅੰਤਰ ਬੈਠੇ ਜਾਇ ਨਿਹਾਰੇ। ਅਪਰ ਸੁਭਾਉ ਜਿਨਹੁਂ ਉਰਧਾਰੇ।**
**ਪਿਖੇ ਸਕਲ ਉਠਿ ਕਰਿ ਸਨਮਾਨੇ। ਮਿਲੇ ਪਰਸਪਰ ਬੰਦਨ ਠਾਨੇ ॥੪੯॥**

ਅੰਦਰ ਬੈਠੇ ਹੋਏ ਗੁਰੂ ਰਾਮਦਾਸ ਜੀ ਨੂੰ ਵੇਖਿਆ, ਜਿਨ੍ਹਾਂ ਹਿਰਦੇ ਵਿਚ ਹੋਰ ਹੀ ਸੁਭਾਅ ਧਾਰਨ ਕੀਤਾ ਹੋਇਆ ਸੀ। ਸਾਰਿਆਂ ਨੂੰ ਵੇਖ ਕੇ ਉਨ੍ਹਾਂ ਉਠ ਕੇ ਸਨਮਾਨ ਕੀਤਾ ਅਤੇ ਆਪਸ ਵਿਚ ਮਿਲ ਕੇ ਇਕ ਦੂਸਰੇ ਨੂੰ ਬੰਦਨਾਂ ਕੀਤੀ॥ ੪੯॥

**ਬਾਕ ਮੋਹਰੀ ਤਦਹਿ ਉਚਾਰੇ। 'ਤੁਮ ਕਿਮ ਬੈਠੇ ਸਦਨ ਮਝਾਰੇ ?।**
**ਸਤਿਗੁਰ ਪਿਤ ਨੈ ਨਿਜ ਅਸਥਾਨ। ਤੁਮਹੁ ਬਿਠਾਇਸੁ ਕਰਿ ਸਨਮਾਨ ॥੫੦॥**

ਉਸ ਸਮੇਂ ਮੋਹਨ ਨੇ ਬਚਨ ਕੀਤੇ, "ਤੁਸੀਂ ਘਰ ਦੇ ਅੰਦਰ ਕਿਉਂ ਬੈਠੇ ਹੋ ? ਸਾਡੇ ਪਿਤਾ ਜੀ ਸਤਿਗੁਰੂ ਜੀ ਨੇ ਤੁਹਾਨੂੰ ਆਪਣੇ ਸਥਾਨ ਤੇ ਬੜੇ ਸਨਮਾਨ ਨਾਲ ਬਿਠਾਇਆ ਹੈ॥ ੫੦॥

**ਜਿਮ ਸਿਖ ਸੰਗਤਿ ਤਿਨਹੁਂ ਉਧਾਰੇ। ਤਿਮ ਤੁਮ ਕਰਹੁ ਬੈਠਿ ਇਹੁ ਕਾਰੇ।**
**ਸਭਿਹਿਨਿ ਮਹਿਂ ਬੈਠਹੁ ਹਰਖਾਵਹੁ। ਉਪਦੇਸ਼ਹੁ ਸਤਿਨਾਮ ਜਪਾਵਹੁ ॥੫੧॥**

ਜਿਸ ਤਰ੍ਹਾਂ ਉਨ੍ਹਾਂ ਸਿੱਖ-ਸੰਗਤ ਦਾ ਉਧਾਰ ਕੀਤਾ ਸੀ, ਉਸ ਤਰ੍ਹਾਂ ਤੁਸੀਂ ਵੀ ਬੈਠ ਕੇ ਉਹ ਕਾਰਜ ਕਰੋ। ਸਾਰਿਆਂ ਦੇ ਵਿਚ ਬੈਠ ਕੇ ਪ੍ਰਸੰਨ ਹੋਵੋ ਅਤੇ ਸਤਿਨਾਮ ਦਾ ਉਪਦੇਸ਼ ਦੇ ਕੇ ਸਾਰਿਆਂ ਨੂੰ ਨਾਮ ਜਪਾਵੋ॥ ੫੧॥

**ਜਿਮ ਗੁਰ ਕਹਜੋ ਬਾਕ ਤਿਮ ਮਾਨਹੁਂ। ਸਤਿਸੰਗਤ ਮਤਿ ਇਮਿ ਪਹਿਚਾਨਹੁ।**
**ਹਮ ਤੁਮ ਸਭਿ ਕਹੁ ਧਰਮ ਇਹੀ ਹੈ। ਗੁਰ ਆਗਜਾ ਸਿਰ ਧਰਨ ਸਹੀ ਹੈਂ ॥੫੨॥**

ਜਿਵੇਂ ਆਪ ਜੀ ਨੂੰ ਗੁਰੂ ਜੀ ਨੇ ਕਿਹਾ ਹੈ, ਉਸ ਤਰ੍ਹਾਂ ਹੀ ਉਨ੍ਹਾਂ ਦੇ ਬਚਨਾਂ ਦੀ ਪਾਲਨਾ ਕਰੋ। ਸਤਿਸੰਗਤ ਦੇ ਮੱਤ ਨੂੰ ਇਸ ਤਰ੍ਹਾਂ ਪਹਿਚਾਣੋ। ਸਾਡਾ ਸਾਰਿਆਂ ਦਾ ਇਹੀ ਧਰਮ ਹੈ ਕਿ ਗੁਰੂ ਜੀ ਦੀ ਆਗਿਆ ਨੂੰ ਸਿਰ-ਮੱਥੇ ਪ੍ਰਵਾਨ ਕਰੀਏ"॥ ੫੨॥

ਸੁਨਿ ਗੁਰ ਰਾਮਦਾਸ ਇਨ ਬੈਨਾ। ਪਰਮ ਪ੍ਰੇਮ ਤੇ ਜਲ ਭਰਿ ਨੈਨਾ।
'ਤੁਮ ਗੁਰ ਸੁਤ ਅਰੁ ਗੁਰ ਸਿਖ ਸਾਰੇ। ਮੈਂ ਨਿਤ ਹੌਂ ਅਨੁਸਾਰਿ ਤੁਮਾਰੇ ॥੫੩॥

ਗੁਰੂ ਰਾਮਦਾਸ ਜੀ ਇਹ ਬਚਨ ਸੁਣ ਕੇ, ਪਰਮ ਪ੍ਰੇਮ ਵਿਚ ਆ ਗਏ ਤੇ ਉਨ੍ਹਾਂ ਦੀਆਂ ਅੱਖਾਂ ਵਿਚ ਜਲ ਭਰ ਆਇਆ। ਬਚਨ ਕੀਤਾ, "ਤੁਸੀਂ ਗੁਰੂ-ਪੁੱਤਰ ਅਤੇ ਸਾਰੇ ਗੁਰ-ਸਿੱਖ ਹੋ, ਮੈਂ ਸਦਾ ਹੀ ਤੁਹਾਡੀ ਆਗਿਆ ਅਨੁਸਾਰ ਹਾਂ॥ ੫੩॥

ਸਾਦਰ ਬਚਨ ਮਾਨਿਬੋ ਮੋਹਿ। ਮੋ ਕਹੁ ਮਹਾਂ ਧਰਮ ਇਹੁ ਹੋਹਿ'।
ਅਸ ਕਹਿ ਨਿਕਸੇ ਬਾਹਰਿ ਆਏ। ਬੈਠਿ ਸਭਾ ਮਹਿਂ ਸ਼ੋਭ ਬਡਾਏ ॥੫੪॥

ਤੁਹਾਡੇ ਬਚਨਾਂ ਨੂੰ ਮੰਨਣਾ, ਮੇਰੇ ਵਾਸਤੇ ਬੜੇ ਆਦਰ ਵਾਲੀ ਗੱਲ ਹੈ, ਮੇਰੇ ਵਾਸਤੇ ਇਹ ਮਹਾਂ ਧਰਮ ਹੋਵੇਗਾ।" ਇਹ ਕਹਿ ਕੇ ਨਿਕਲ ਕੇ ਬਾਹਰ ਆ ਗਏ ਅਤੇ ਦਰਬਾਰ ਵਿਚ ਬੈਠ ਕੇ ਸ਼ੋਭਾ ਵਧਾਈ॥ ੫੪॥

ਜਿਮ ਉਡਗਨ ਮੰਡਲ ਮਹਿਂ ਆਇ। ਪੂਰਨ ਚੰਦ ਮਨਿੰਦ ਸੁਹਾਇ।
ਕਿਧੌਂ ਬਿਮਨ ਸੈਨਾ ਕੇ ਮਾਂਹਿ। ਮਹਿ ਪਾਲਕ ਆਯਹੁ ਚਿਤ ਚਾਹਿ ॥੫੫॥

ਜਿਵੇਂ ਤਾਰਿਆਂ ਦੇ ਮੰਡਲ ਵਿਚ ਪੂਰਨਮਾਸ਼ੀ ਦਾ ਚੰਦਰਮਾਂ ਸ਼ੋਭਦਾ ਹੈ, ਇਸ ਤਰ੍ਹਾਂ ਗੁਰੂ ਜੀ ਸਿੱਖ-ਸੰਗਤਾਂ ਵਿਚ ਬੈਠ ਕੇ ਸ਼ੋਭਾ ਪਾ ਰਹੇ ਸਨ। ਜਾਂ ਉਦਾਸ ਸੈਨਾਂ ਦੇ ਵਿਚ ਜਿਵੇਂ ਧਰਤੀ ਦਾ ਰਾਜਾ ਚਿੱਤ ਵਿਚ ਚਾਹਤ ਲੈ ਕੇ ਆ ਕੇ ਬਿਰਾਜਿਆ ਹੋਵੇ॥ ੫੫॥

ਸੰਭਿਨਿ ਖਰੇ ਹੁਇ ਬੰਦਨ ਕੀਨਿ। ਅਰਪਿ ਉਪਾਇਨ ਸਗਰੀ ਦੀਨਿ।
ਕਰਿ ਦਰਸ਼ਨ ਉਰ ਹਰਖੇ ਸਬੈ। ਮਿਲਜੋ ਪ੍ਰਾਤਿ ਰਵਿ ਕਮਲਨ ਅਬੈ ॥੫੬॥

ਸਾਰਿਆਂ ਸਿੱਖਾਂ ਨੇ ਖੜੇ ਹੋ ਕੇ ਬੰਦਨਾਂ ਕੀਤੀ ਅਤੇ ਸਾਰਿਆਂ ਨੇ ਨਜ਼ਰਾਨੇ ਭੇਟ ਕੀਤੇ। ਗੁਰੂ ਜੀ ਦੇ ਦਰਸ਼ਨ ਕਰਕੇ ਸਾਰੇ ਬਹੁਤ ਪ੍ਰਸੰਨ ਹੋਏ। ਜਿਵੇਂ ਹੁਣੇ ਸਵੇਰ ਦਾ ਸੂਰਜ ਕੌਂਵਲ ਦੇ ਫੁਲਾਂ ਨੂੰ ਮਲਿਆ ਹੋਵੇ॥ ੫੬॥

*ਦੂਸਰੀ ਰਾਸ ਦਾ ਪਹਿਲਾ ਅਧਿਆਇ ਸਮਾਪਤ ਹੋਇਆ॥ ੧॥*

# ਅਧਿਆਇ ਦੂਸਰਾ

*ਗੁਰੂ ਰਾਮਦਾਸ ਮਹਿਮਾਂ, ਸਿੱਧਾਂ ਨਾਲ ਚਰਚਾ*

ਦੋਹਰਾ-ਸਿੰਘਾਸਨ ਸੰਤੋਖ ਪਰ ਸੱਤਜ ਛਤਰ ਅਭਿਰਾਮੁ।
ਸੱਤਜਨਾਮ ਝੰਡਾ ਝੁਲਤਿ ਰਾਜਤਿ ਸਤਿਗੁਰ ਰਾਮ॥ ੧॥

ਸੰਤੋਖ ਦੇ ਸਿੰਘਾਸਣ ਤੇ ਸੱਚ ਦਾ ਸੁੰਦਰ ਛੱਤਰ ਤਾਣਿਆ ਹੋਇਆ ਹੈ; ਸਤਿਨਾਮ ਦਾ ਝੰਡਾ ਝੂਲ ਰਿਹਾ ਹੈ, ਉਸ ਸਿੰਘਾਸਣ ਉਤੇ ਸ੍ਰੀ ਗੁਰੂ ਰਾਮਦਾਸ ਜੀ ਬਿਰਾਜਦੇ ਹਨ॥ ੧॥

ਲਛਮੀ ਭਗਤਿ ਬਿਸਾਲ ਤੇ ਗਜਾਨ ਮੁਕਟ ਦੁਤਿ ਧਾਮ।
ਪੂਰਨ ਸਿਖ ਸ਼ੁਭ ਮਤਿ ਸਚਿਵ ਰਾਜਤਿ ਸਤਿਗੁਰ ਰਾਮ॥ ੨॥

ਸ੍ਰੇਸ਼ਟ ਭਗਤੀ ਰੂਪੀ ਲਛਮੀ ਹੈ ਤੇ ਗਿਆਨ ਰੂਪੀ ਮੁਕਟ ਬਹੁਤ ਸੁੰਦਰ ਸ਼ੋਭ ਰਿਹਾ ਹੈ। ਪੂਰਨ ਸ਼ੁੱਭ ਮੱਤ ਵਾਲੇ ਸਿੱਖ ਵਜ਼ੀਰ ਹਨ ਅਤੇ ਸ੍ਰੀ ਗੁਰੂ ਰਾਮਦਾਸ ਜੀ ਰਾਜ ਕਰਦੇ ਹਨ॥ ੨॥

**ਮੈਤ੍ਰੀ, ਧ੍ਰਿਤ, ਕਰੁਨਾ, ਖਿਮਾ, ਮੁਦਿਤਾ, ਆਠਹੁ ਜਾਮ।**
**ਸਜੰਦਨ ਕੀ ਸੈਨਾ ਸਹਤ ਰਾਜਤਿ ਸਤਿਗੁਰ ਰਾਮ॥ ੩॥**

ਮੈਤ੍ਰੀ, ਧੀਰਜ, ਕਿਰਪਾ, ਖਿਮਾਂ ਤੇ ਅੱਠਾਂ ਪਹਿਰਾਂ ਦੀ ਪ੍ਰਸੰਨਤਾ ਦੇ ਰਥਾਂ ਦੀ ਸੈਨਾ ਸਮੇਤ ਗੁਰੂ ਰਾਮਦਾਸ ਜੀ ਸੁਸ਼ੋਭਿਤ ਹੋ ਰਹੇ ਹਨ॥ ੩॥

**ਸਾਰਾਸਾਰ ਵਿਚਾਰ ਬਰ ਦਿਢ ਵਿਰਾਗੁ ਅਭਿਰਾਮ।**
**ਜੋਗ ਧਰਮ ਗਜ ਚਮੂੰ ਇਹੁ ਰਾਜਤਿ ਸਤਿਗੁਰ ਰਾਮ॥ ੪॥**

ਸਾਰ-ਅਸਾਰ ਦਾ ਸ੍ਰੇਸ਼ਟ ਵਿਚਾਰ ਹੈ ਤੇ ਸੁੰਦਰ ਦ੍ਰਿੜ੍ਹ ਵੈਰਾਗ ਹੈ। ਯੋਗ ਧਰਮ ਜੋ ਹੈ, ਉਹ ਹਾਥੀ ਸੈਨਾ ਹੈ, ਇਸ ਸੈਨਾ ਵਿਚ ਸ੍ਰੀ ਗੁਰੂ ਰਾਮਦਾਸ ਜੀ ਸ਼ੋਭ ਰਹੇ ਹਨ॥ ੪॥

**ਸਮ, ਦਮ, ਜੋਗ ਸੁ ਨੇਮ, ਯਮ, ਉਪਰਤਿ, ਤਤਿੱਖਜਾ ਨਾਮੁ।**
**ਸਭਿ ਤੁਰੰਗ ਕੀ ਬਾਹਿਨੀ, ਰਾਜਤਿ ਸਤਿਗੁਰ ਰਾਮ॥ ੫॥**

ਜੋਗ ਦੇ ਅੰਗ ਭਾਵ ਸਮ, ਦਮ, ਨੇਮ, ਯਮ ਆਦਿ ਘੋੜ ਸੈਨਾ ਹੈ, ਇਸ ਸੈਨਾ ਵਿਚ ਸ੍ਰੀ ਗੁਰੂ ਰਾਮਦਾਸ ਜੀ ਸ਼ੋਭ ਰਹੇ ਹਨ॥ ੫॥

**ਸ਼ਰਧਾ, ਸੌਚ, ਸੁ ਬੁੱਧਿ ਬਰ, ਸਭਿ ਸ਼ੁਭ ਕਰਮ ਬਿਰਾਮ।**
**ਭੈ, ਤਪ, ਭਾਉ ਜੁ ਪੈਕਦਲ ਰਾਜਤਿ ਸਤਿਗੁਰ ਰਾਮ॥ ੬॥**

ਸ਼ਰਧਾ, ਸੁੱਚਮ, ਸ੍ਰੇਸ਼ਟ ਬੁਧੀ ਅਤੇ ਸ਼ੁਭ ਕਰਮ ਸਦਾ ਉਨ੍ਹਾਂ ਦੇ ਪਾਸ ਰਹਿੰਦੇ ਹਨ। ਡਰ, ਤਪ ਤੇ ਪ੍ਰੇਮ ਉਨ੍ਹਾਂ ਦੀ ਪੈਦਲ ਸੈਨਾ ਹੈ, ਜਿਸ ਵਿਚ ਸ੍ਰੀ ਗੁਰੂ ਰਾਮਦਾਸ ਜੀ ਸ਼ੋਭ ਰਹੇ ਹਨ॥ ੬॥

**ਪ੍ਰੇਮ ਬਲੀ ਸੈਨਾਪਤੀ ਹਰਿ ਕੀਰਤਨ ਅਭਿਰਾਮ।**
**ਦੁੰਦਭਿ ਇਹੁ ਨਿਰਭੈ ਬਜਨ ਰਾਜਤਿ ਸਤਿਗੁਰ ਰਾਮੁ॥ ੭॥**

ਪ੍ਰੇਮ ਬਲਵਾਨ ਸੈਨਾਪਤੀ ਹੈ। ਹਰੀ ਦਾ ਸੁੰਦਰ ਕੀਰਤਨ ਹੋ ਰਿਹਾ ਹੈ, ਜਿਸ ਵਿਚ ਨਿਰਭੈ ਦੀ ਦੁੰਦਭੀ ਵੱਜ ਰਹੀ ਹੈ ਅਤੇ ਗੁਰੂ ਰਾਮਦਾਸ ਜੀ ਸ਼ੋਭ ਰਹੇ ਹਨ॥ ੭॥

**ਮੋਹ ਸ਼ੱਤ੍ਰੂ ਮਨ ਦੇਸ਼ ਮਹਿੰ ਰਾਜ ਕਰਤਿ ਰਚਿ ਧਾਮ।**
**ਮਾਰਿ ਛਾਰ ਪ੍ਰਾਜੈ ਕਰਜੋ ਰਾਜਤਿ ਸਤਿਗੁਰ ਰਾਮ॥ ੮॥**

ਮੋਹ ਰੂਪੀ ਦੁਸ਼ਮਣ ਜੋ ਮਨ ਰੂਪੀ ਦੇਸ਼ ਵਿਚ ਘਰ ਬਣਾ ਕੇ ਰਾਜ ਕਰ ਰਿਹਾ ਸੀ, ਉਸ ਨੂੰ ਮਾਰ ਕੇ ਧੂੜ ਬਣਾ ਕੇ ਜਿੱਤ ਲਿਆ ਹੈ ਤੇ ਉਥੇ ਹੁਣ ਸ੍ਰੀ ਗੁਰੂ ਰਾਮਦਾਸ ਜੀ ਦਾ ਰਾਜ ਹੈ॥ ੮॥

**ਕਾਮ ਕ੍ਰੋਧ ਅਰੁ ਲੋਭ ਭਟ ਬਡ ਹੰਕਾਰ ਜਿਨਿ ਨਾਮ।**
**ਹਤਿ ਸੈਨਾਪਤਿ ਮੋਹ ਕੇ ਰਾਜਤਿ ਸਤਿਗੁਰ ਰਾਮ॥ ੯॥**

ਬਲਵਾਨ ਸੂਰਮੇ ਜਿਨ੍ਹਾਂ ਦੇ ਨਾਂ ਕਾਮ, ਕ੍ਰੋਧ, ਲੋਭ ਅਤੇ ਹੰਕਾਰ ਹਨ ਤੇ ਮੋਹ ਰੂਪੀ ਸੈਨਾਪਤੀ ਸਮੇਤ ਸਭ ਨੂੰ ਮਾਰ ਕੇ, ਉਥੇ ਹੁਣ ਸਤਿਗੁਰੂ ਰਾਮਦਾਸ ਜੀ ਬਿਰਾਜਦੇ ਹਨ॥ ੯॥

**ਹਿੰਸਾ, ਮਿਖਾ, ਸੁ ਦੈਸ਼ਤਾ, ਆਸ਼ਾ, ਤ੍ਰਿਸ਼ਨਾ ਨਾਮ।**

ਰਿਪੁ ਬਿਕਾਰ ਜਨਤਾ ਹਤੀ ਰਾਜਤਿ ਸਤਿਗੁਰ ਰਾਮ॥ ੧੦॥

ਹਿੰਸਾ, ਕ੍ਰੋਧ, ਦ੍ਵੈਸ਼ਤਾ, ਆਸ਼ਾ ਅਤੇ ਤ੍ਰਿਸ਼ਨਾਂ ਜਿਨ੍ਹਾਂ ਦੇ ਨਾਂ ਹਨ, ਅਜਿਹੀ ਵਿਕਾਰਾਂ ਦੇ ਪੈਦਾ ਕਰਨ ਵਾਲੀ ਸੈਨਾ ਨੂੰ ਮਾਰ ਕੇ, ਉਥੇ ਹੁਣ ਸਤਿਗੁਰੂ ਰਾਮਦਾਸ ਜੀ ਬਿਰਾਜਦੇ ਹਨ॥ ੧੦॥

ਸੂਪਨਖਾ ਅਰੁ ਤਾਰੁਕਾ ਜਿਮ ਹਤਿ ਰਾਜਾ ਰਾਮ।
ਹੰਤਾ ਮਮਤਾ ਤਿਮ ਹਤੀ ਰਾਜਤਿ ਸਤਿਗੁਰ ਰਾਮ॥ ੧੧॥

ਜਿਵੇਂ ਰਾਜੇ ਰਾਮਚੰਦਰ ਨੇ ਸੂਪਨਖਾ ਅਤੇ ਤਾਰਿਕਾ ਦਾ ਨਾਸ਼ ਕੀਤਾ ਸੀ, ਇਸ ਤਰ੍ਹਾਂ ਹੀ ਅਹੰਕਾਰ ਅਤੇ ਮਮਤਾ ਨੂੰ ਮਾਰ ਕੇ ਸਤਿਗੁਰੂ ਰਾਮਦਾਸ ਜੀ ਬਿਰਾਜ ਰਹੇ ਹਨ॥ ੧੧॥

ਮਤਸਰ, ਕਪਟ, ਅਸੂਯਤਾ ਤੀਨ ਬਾਸ਼ਨਾ ਨਾਮੁ।
ਨਿੰਦਾ ਜੁਤ ਹਤਿ ਸਭਿਨਿ ਕੋ ਰਾਜਤਿ ਸਤਿਗੁਰ ਰਾਮ॥ ੧੨॥

ਘੁਮੰਡ, ਕਪਟ, ਈਰਖਾ ਅਤੇ ਤਿੰਨਾਂ ਵਾਸ਼ਨਾਵਾਂ ਭਾਵ ਦੇਹ ਵਾਸ਼ਨਾ, ਸ਼ਾਸਤ੍ਰ ਵਾਸ਼ਨਾ ਅਤੇ ਲੋਕ ਵਾਸ਼ਨਾਂ ਨੂੰ ਨਿੰਦਿਆ ਸਮੇਤ ਮਾਰ ਕੇ ਸ੍ਰੀ ਗੁਰੂ ਰਾਮਦਾਸ ਜੀ ਬਿਰਾਜ ਰਹੇ ਹਨ॥ ੧੨॥

ਨਹਿੰ ਨਾਨਾ, ਅੱਦ੍ਵੈਤ ਹੈ, ਸਚਿਦਾਨੰਦ ਸੁ ਨਾਮ।
ਫੇਰਿ ਦੁਹਾਈ ਸਭਿਨਿ ਪਰਿ ਰਾਜਤਿ ਸਤਿਗੁਰ ਰਾਮ॥ ੧੩॥

ਨਾਨਾਪਨ ਨਹੀਂ ਹੈ, ਅਦ੍ਵੈਤ ਨਹੀਂ ਹੈ, ਸੱਤ, ਚਿੱਤ ਤੇ ਅਨੰਦ ਸਰੂਪ ਪਰਮਾਤਮਾਂ ਦੇ ਨਾਂ ਦੀ ਸਾਰੇ ਦੁਹਾਈ ਫੇਰ ਕੇ, ਸਤਿਗੁਰੂ ਰਾਮਦਾਸ ਜੀ ਬਿਰਾਜ ਰਹੇ ਹਨ॥ ੧੩॥

ਜਨ ਪਰਜਾ ਪਾਲਨ ਕਰਹਿੰ, ਚੋਰ ਬਿਕਾਰਨ ਗ੍ਰਾਮ।
ਕਰਿ ਸਭਿ ਕੋ ਨਿਰਮੂਲਤਾ ਰਾਜਤਿ ਸਤਿਗੁਰ ਰਾਮ॥ ੧੪॥

ਸੇਵਕਾਂ ਰੂਪੀ ਪਰਜਾ ਦਾ ਪਾਲਣ ਕਰਦੇ ਹਨ, ਚੋਰਾਂ ਅਤੇ ਵਿਕਾਰਾਂ ਦੇ ਸਮੂੰਹ ਦਾ ਨਾਸ਼ ਕਰਕੇ, ਸ੍ਰੀ ਗੁਰੂ ਰਾਮਦਾਸ ਜੀ ਸ਼ੋਭ ਰਹੇ ਹਨ॥ ੧੪॥

ਸਰਲ, ਸੁਸ਼ੀਲ, ਉਦਾਰ ਉਰਿ, ਦਾਨ, ਮਾਨ, ਸ਼ੁਭ ਕਾਮ।
ਇੱਤਯਾਦਿਕ ਨਿਤਿ ਸੰਗ ਰਹਿੰ ਰਾਜਤਿ ਸਤਿਗੁਰ ਰਾਮ॥੧੫॥

ਸਰਲ, ਸੁਸ਼ੀਲ, ਉਦਾਰਚਿੱਤ, ਦਾਨ, ਆਦਰ, ਸ਼ੁੱਭ ਕਾਰਜ ਇਤਿਆਦਿ ਸਦਾ ਨਾਲ ਰੱਖ ਕੇ, ਸ੍ਰੀ ਗੁਰੂ ਰਾਮਦਾਸ ਜੀ ਬਿਰਾਜ ਰਹੇ ਹਨ॥ ੧੫॥

ਹੁਕਮ ਫਿਰਹਿ ਸਭਿ ਦੇਸ਼ ਪਰਿ ਸਤਿਸੰਗਤਿ ਸ਼ੁਤਿ ਨਾਮ।
ਅਤਿ ਪ੍ਰਤਾਪ ਨਿਤਪ੍ਰਤਿ ਬਧਤਿ ਰਾਜਤਿ ਸਤਿਗੁਰ ਰਾਮ॥੧੬॥

ਸਤਿਸੰਗਤ ਜੋ ਨਾਮ ਸੁਣਦੀ ਹੈ, ਮਾਨੋਂ ਇਹ ਸਾਰੇ ਦੇਸ਼ ਵਿਚ ਉਨ੍ਹਾਂ ਦਾ ਹੁਕਮ ਫਿਰਦਾ ਹੈ। ਨਿਤਾ-ਪ੍ਰਤੀ ਉਨ੍ਹਾਂ ਦਾ ਪ੍ਰਤਾਪ ਬਹੁਤ ਵਧ ਰਿਹਾ ਹੈ, ਇਸ ਤਰ੍ਹਾਂ ਸ੍ਰੀ ਗੁਰੂ ਰਾਮਦਾਸ ਜੀ ਸ਼ੋਭਾ ਪਾ ਰਹੇ ਹਨ॥ ੧੬॥

ਜੋਗ, ਛੇਮ ਦਾਤਾ ਮਹਾਂ ਨਿਜ ਦਾਸਨ ਅਭਿਰਾਮੁ।
ਪਰਉਪਕਾਰੀ, ਸੁਜਸ ਜੁਤਿ, ਰਾਜਤਿ ਸਤਿਗੁਰ ਰਾਮ॥ ੧੭॥

ਆਪਣੇ ਸ੍ਰੇਸ਼ਟ ਸੇਵਕਾਂ ਲਈ ਅਪ੍ਰਾਪਤ ਨੂੰ ਪ੍ਰਾਪਤ ਕਰਵਾਉਣ ਵਾਸਤੇ ਅਤੇ ਪ੍ਰਾਪਤ ਦੀ ਰਖਿਆ ਕਰਨ ਵਾਲੇ ਮਹਾਨ ਦਾਤਾ ਹਨ। ਪਰਉਪਕਾਰ ਅਤੇ ਸ੍ਰੇਸ਼ਟ ਜੱਸ ਸਹਿਤ ਸ੍ਰੀ ਗੁਰ ਰਾਮਦਾਸ ਜੀ ਸ਼ੋਭਾ ਪਾ ਰਹੇ ਹਨ॥ ੧੭॥

ਸਦਗੁਨ ਕੋ ਸੁਰਭਿਖ ਕਰਜੋ ਜਹਿਂ ਕਹਿਂ ਇਨ ਕੋ ਨਾਮ।
ਅਵਗੁਨ ਕੋ ਦੁਰਭਿਖ ਪਰਜੋ ਰਾਜਤਿ ਸਤਿਗੁਰ ਰਾਮ॥ ੧੮॥

ਸ੍ਰੇਸ਼ਟ ਗੁਣਾਂ ਦਾ ਸੁਕਾਲ ਕੀਤਾ ਹੈ ਅਤੇ ਜਿੱਥੇ-ਕਿੱਥੇ ਇਨ੍ਹਾਂ ਦਾ ਨਾਂ ਹੈ। ਔਗੁਣਾਂ ਦਾ ਕਾਲ ਕਰਕੇ ਸ੍ਰੀ ਗੁਰੂ ਰਾਮਦਾਸ ਜੀ ਬਿਰਾਜ ਰਹੇ ਹਨ॥ ੧੮॥

ਮਾਯਾ ਅਲਿਬਾਲਤਿ ਰਹਹਿ ਨਿਤ ਅਲੇਪ ਨਿਸ਼ਕਾਮ।
ਕਾਟਤਿ ਬੰਧਨ ਜਨੌਂ ਕੇ ਰਾਜਤਿ ਸਤਿਗੁਰ ਰਾਮ॥ ੧੯॥

ਮਾਇਆ ਸਦਾ ਹੀ ਚਾਰ ਚੁਫੇਰੇ ਰਹਿੰਦੀ ਹੈ, ਪਰ ਆਪ ਸਦਾ ਨਿਰਲੇਪ ਅਤੇ ਕਾਮਨਾ ਤੋਂ ਰਹਿਤ ਰਹਿੰਦੇ ਹਨ। ਆਪਣੇ ਸੇਵਕਾਂ ਦੇ ਬੰਧਨ ਕੱਟ ਕੇ ਸ੍ਰੀ ਗੁਰੂ ਰਾਮਦਾਸ ਜੀ ਸ਼ੋਭਾ ਪਾ ਰਹੇ ਹਨ॥ ੧੯॥

ਜਲ ਮਹਿਂ ਰਾਖੇ ਸੁਸ਼ਕ ਪਟ, ਬਿਚ ਸੁਰਮੇ ਨਹਿਂ ਸ਼ਜਾਮ।
ਅਦਭੁਤ ਮਹਿਦ ਚਰਿੱਤ੍ਰ ਜਿਸੁ ਰਾਜਤਿ ਸਤਿਗੁਰ ਰਾਮੁ॥੨੦॥

ਮਨ ਰੂਪੀ ਵਸਤਰ ਨੂੰ ਪਦਾਰਥਾਂ ਰੂਪੀ ਜਲ ਤੋਂ ਦੂਰ ਰੱਖਦੇ ਹਨ, ਭਾਵ ਭਿੱਜਣ ਨਹੀਂ ਦਿੰਦੇ ਅਤੇ ਸੁਰਮੇ ਰੂਪੀ ਕਾਲਖ ਨੂੰ ਭਾਵ ਪ੍ਰਵਿਰਤੀ ਰੂਪੀ ਕਾਲਖ ਤੋਂ ਪਰ੍ਹੇ ਰੱਖਦੇ ਹਨ। ਜਿਸ ਗੁਰੂ ਜੀ ਦਾ ਬੜਾ ਅਸਚਰਜ ਚਰਿੱਤਰ ਹੈ, ਉਹ ਸਤਿਗੁਰੂ ਰਾਮਦਾਸ ਜੀ ਬਿਰਾਜ ਰਹੇ ਹਨ॥ ੨੦॥

ਪਠਹਿ ਜੁ ਬੀਸੀ ਦੋਹਿਰੇ ਨਿਤਾ ਪ੍ਰਤੀ ਕਰਿ ਨੇਮੁ ਮਨ।
ਬਾਂਛਤਿ ਫਲ ਦੇਤਿ ਗੁਰ ਸੁਤ ਬਿਤ ਆਦਿਕ ਛੇਮ॥ ੨੧॥

ਜਿਹੜੇ ਸੇਵਕ ਮਨ ਵਿਚ ਨੇਮ ਧਾਰਨ ਕਰਕੇ ਨਿਤਾ-ਪ੍ਰਤੀ ਬਾਣੀ ਪੜ੍ਹਦੇ ਹਨ, ਉਨ੍ਹਾਂ ਨੂੰ ਗੁਰੂ ਜੀ ਮਨ-ਇੱਛਤ ਫਲ ਭਾਵ ਪੁੱਤਰ, ਧਨ ਆਦਿ ਦਿੰਦੇ ਹਨ॥ ੨੧॥

*ਚੌਪਈ-* ਸਭਿ ਸੰਗਤਿ ਮਹਿਂ ਬੈਠਿ ਸੁਹਾਵਤਿ। ਜਿਮਿ ਮੁਨਿ ਮਹਿਂ ਰਘੁਬਰ ਛਬਿ ਪਾਵਤਿ।
ਉਪਦੇਸ਼ਹਿਂ ਸਿੱਖਨ ਸੁਖ ਇਸ਼ਟ। ਰਾਮ ਸਭਾ ਮਹਿਂ ਜਥਾ ਬਸ਼ਿਸ਼ਟ॥ ੨੨॥

ਸਭ ਸੰਗਤਾਂ ਵਿਚ ਬੈਠ ਕੇ ਇਸ ਤਰ੍ਹਾਂ ਸ਼ੋਭਦੇ ਹਨ, ਜਿਵੇਂ ਮੁਨੀਆਂ ਵਿਚ ਰਾਮਚੰਦਰ ਜੀ ਸ਼ੋਭਾ ਪਾ ਰਹੇ ਹੋਣ। ਸਿੱਖਾਂ ਨੂੰ ਸੁੱਖਦਾਈ ਇਸ਼ਟ ਰੂਪੀ ਵਾਹਿਗੁਰੂ ਦਾ ਉਪਦੇਸ਼ ਇਸ ਤਰ੍ਹਾਂ ਦਿੰਦੇ ਹਨ, ਜਿਵੇਂ ਰਾਜੇ ਰਾਮਚੰਦਰ ਦੀ ਸਭਾ ਵਿਚ ਗੁਰੂ ਵਿਸ਼ਿਸ਼ਟ ਉਪਦੇਸ਼ ਕਰ ਰਹੇ ਹੁੰਦੇ ਹਨ॥ ੨੨॥

ਸੰਤ ਬਿਲੋਕਤਿ ਅਨੰਦ ਬਿਲੰਦ। ਬ੍ਰਿੰਦ ਚਕੋਰ ਮਨਿੰਦ ਸੁ ਚੰਦ।
ਉਦੈ ਹੋਤਿ ਸੂਰਜ ਜਿਮ ਆਵੈ। ਕਮਲ ਬਦਨ ਸਿੱਖਨ ਬਿਗਸਾਵੈਂ॥੨੩॥

ਸੰਤ ਉਨ੍ਹਾਂ ਦੇ ਦਰਸ਼ਨ ਕਰਕੇ ਬੜਾ ਅਨੰਦ ਪ੍ਰਾਪਤ ਕਰਦੇ ਹਨ, ਜਿਵੇਂ ਚਕੋਰਾਂ ਦਾ ਸਮੂੰਹ ਚੰਦ ਨੂੰ ਵੇਖ ਕੇ ਪ੍ਰਸੰਨ ਹੁੰਦਾ ਹੈ। ਜਿਵੇਂ ਸੂਰਜ ਦੇ ਚੜ੍ਹਨ ਤੇ ਕਮਲ ਫੁੱਲ ਖਿੜ ਜਾਂਦੇ ਹਨ, ਇਸ ਤਰ੍ਹਾਂ ਗੁਰੂ ਜੀ ਦੇ ਦਰਸ਼ਨ ਕਰਕੇ ਸਿੱਖਾਂ ਦੇ ਚਿਹਰੇ ਖਿੜ ਜਾਂਦੇ ਹਨ॥ ੨੩॥

ਦਾਸਨ ਰਿਦੈ ਦੀਪ ਸਮ ਥਿਰੈਂ। ਆਤਮ ਰਤਨ ਪਰਖਬੋ ਕਰੈਂ।
ਕ੍ਰਿਪਾ ਦ੍ਰਿਸ਼ਟਿ ਜਿਸ ਮਾਥੇ ਹਾਥ। ਬਨੈ ਹੇਮੁ ਅਯੁ ਪਾਰਸ ਸਾਥ॥੨੪॥

ਆਪਣੇ ਸੇਵਕਾਂ ਦੇ ਹਿਰਦਿਆਂ ਵਿਚ ਦੀਪਕ ਵਾਂਗ ਇਸਥਿਤ ਰਹਿੰਦੇ ਹਨ। ਕ੍ਰਿਪਾ-ਦ੍ਰਿਸ਼ਟੀ ਕਰਕੇ ਜਿਸ ਦੇ ਮੱਥੇ 'ਤੇ ਹੱਥ ਰੱਖ ਦਿੰਦੇ ਹਨ ਤਾਂ ਉਹ ਇਸ ਤਰ੍ਹਾਂ ਬਣ ਜਾਂਦਾ ਹੈ ਜਿਵੇਂ ਲੋਹਾ ਪਾਰਸ ਨਾਲ ਲੱਗ ਕੇ ਸੋਨਾ ਬਣ ਜਾਂਦਾ ਹੈ॥ ੨੪॥

ਬਾਵਨ ਚੰਦਨ ਢਿਗ ਤਰੁ ਜੈਸੇ। ਮੁਕਤਿ ਸਰੂਪ ਸਮੀਪੀ ਤੈਸੇ।
ਕਿਤਿਕ ਸਮਾਂ ਬੀਤਯੋ ਇਸ ਰੀਤਿ। ਸਭਿ ਤੇ ਰਹਿਂ ਉਦਾਸ ਪ੍ਰਭੁ ਪ੍ਰੀਤਿ ॥੨੫॥

ਜਿਵੇਂ ਬਾਵਨ-ਚੰਦਨ ਦੇ ਦਰੱਖਤ ਦੇ ਨੇੜੇ ਰਹਿਣ ਵਾਲੇ ਹੋਰ ਦਰੱਖਤ ਵੀ ਸੁਗੰਧਤ ਹੋ ਜਾਂਦੇ ਹਨ, ਇਸ ਤਰ੍ਹਾਂ ਆਪ ਜੀ ਦੇ ਨੇੜੇ ਰਹਿਣ ਵਾਲੇ ਮੁਕਤ-ਸਰੂਪ ਹੋ ਜਾਂਦੇ ਹਨ। ਇਸ ਰੀਤੀ ਅਨੁਸਾਰ ਕਾਫੀ ਸਮਾਂ ਬੀਤਿਆ। ਸਭ ਨਾਲ ਉਦਾਸ ਰਹਿ ਕੇ ਪ੍ਰਭੂ ਨਾਲ ਪ੍ਰੀਤ ਕਰਦੇ ਹਨ॥ ੨੫॥

'ਚਤੁਰਥ ਗੁਰੂ ਭਯੋ' ਸਿਧ ਜਾਨਯੋ। ਹੇਤੁ ਪਰਖਬੇ ਆਵਨ ਠਾਨਯੋ।
ਜਿਮ ਤੀਰਥ ਪਰ ਜਾਤ੍ਰੀ ਆਵੈਂ। ਗੁਰ ਤਨ ਸੁਨਿ ਤਿਮ ਸਿਧ ਸਭਿ ਧਾਵੈਂ ॥੨੬॥

ਜਦ ਸਿੱਧਾਂ ਨੂੰ ਇਹ ਪਤਾ ਲੱਗਾ ਕਿ ਚੌਥੇ ਗੁਰੂ ਜੀ ਬਣੇ ਹਨ ਤਾਂ ਪਰਖਣ ਵਾਸਤੇ ਉਨ੍ਹਾਂ ਨੇ ਆਉਣ ਦਾ ਮਨ ਬਣਾਇਆ। ਜਿਵੇਂ ਤੀਰਥਾਂ ਤੇ ਸਾਰੇ ਯਾਤਰੂ ਆਉਂਦੇ ਹਨ, ਇਸ ਤਰ੍ਹਾਂ ਸਿੱਧ ਵੀ ਗੁਰੂ ਜੀ ਦਾ ਨਵਾਂ ਸਰੀਰ ਬਦਲਿਆ ਸੁਣਕੇ ਆਏ॥ ੨੬॥

'ਗੁਰ ਨਾਨਕ ਗਾਦੀ ਪਰ ਬੈਸੇ। ਪੂਰ ਕਿ ਊਰ ਲਖਹਿਂ ਅਬਿ ਤੈਸੇ'।
ਸਤਿਗੁਰ ਸਭਾ ਬਿਖੈ ਸਭਿ ਆਏ। ਬ੍ਰਿੰਦ 'ਅਦੇਸ ਅਦੇਸ' ਅਲਾਏ ॥੨੭॥

ਉਹ ਕਹਿਣ ਲੱਗੇ, "ਗੁਰੂ ਨਾਨਕ ਦੇਵ ਜੀ ਦੀ ਗੱਦੀ ਉਤੇ ਜਿਹੜੇ ਨਵੇਂ ਗੁਰੂ ਜੀ ਬੈਠੇ ਹਨ, ਉਹ ਪੂਰਨ ਹਨ ਕਿ ਊਣੇ ? ਹੁਣੇ ਚਲ ਕੇ ਵੇਖੀਏ।" ਸਾਰੇ ਚਲ ਕੇ ਸਤਿਗੁਰੂ ਜੀ ਦੀ ਸਭਾ ਵਿਚ ਆਏ ਅਤੇ ਆ ਕੇ ਸਾਰਿਆਂ ਨੇ 'ਅਦੇਸ਼ ਅਦੇਸ਼' ਕਿਹਾ॥ ੨੭॥

ਕੁਸ਼ਲ ਬੂਝ ਸ੍ਰੀ ਪ੍ਰਭੁ ਸਨਮਾਨੇ। ਨਿਕਟਿ ਬਿਠਾਇ ਹੇਰਿ ਹਰਖਾਨੇ।
ਪਰਖਨਿ ਕਾਰਨ ਚਰਚਾ ਰੀਤਿ। ਬੋਲੇ ਜੇ ਮੁਖਿ ਸਿੱਧ ਬਿਨੀਤ ॥੨੮॥

ਉਨ੍ਹਾਂ ਦੀ ਕੁਸ਼ਲਤਾ ਪੁੱਛ ਕੇ, ਗੁਰੂ ਜੀ ਨੇ ਉਨ੍ਹਾਂ ਦਾ ਆਦਰ ਕੀਤਾ, ਪਾਸ ਬਿਠਾ ਕੇ ਵੇਖ ਕੇ ਬੜੇ ਪ੍ਰਸੰਨ ਹੋਏ। ਚਰਚਾ (ਗੋਸ਼ਟੀ) ਦੀ ਰੀਤੀ ਅਨੁਸਾਰ ਪਰਖਣ ਵਾਸਤੇ ਸਿੱਧ ਬੇਨਤੀ ਕਰਕੇ ਬੋਲੇ॥ ੨੮॥

'ਸ੍ਰੀ ਗੁਰ ਤੁਮਰੀ ਸੰਗਤਿ ਬਿਖੈ। ਨਹਿਂ ਅਸ਼ਟਾਂਗ ਜੋਗ ਕਹੁ ਸਿਖੈਂ।
ਮਨ ਥਿਰ ਹੋਹਿ ਨ ਜੋਗ ਬਿਹੀਨੇ। ਮਨ ਥਿਰ ਬਿਨ ਨਹਿਂ ਆਤਮ ਚੀਨੇ ॥੨੯॥

"ਹੇ ਗੁਰੂ ਜੀ ! ਤੁਹਾਡੀ ਸੰਗਤ ਵਿਚ ਤੁਹਾਡੇ ਸਿੱਖ ਅਸ਼ਟਾਂਗ ਜੋਗ ਨਹੀਂ ਸਿੱਖਦੇ ਹਨ। ਜੋਗ ਤੋਂ ਬਗੈਰ ਮਨ ਅਸਥਿਤ ਨਹੀਂ ਹੁੰਦਾ ਅਤੇ ਮਨ ਟਿਕੇ ਬਗੈਰ ਆਤਮਾ ਨਹੀਂ ਜਾਣੀ ਜਾ ਸਕਦੀ॥ ੨੯॥

ਆਤਮ ਜਾਨੇ ਬਿਨਾਂ ਨ ਜੁਗਤਿ। ਜੁਗਤਿ ਬਿਨਾਂ ਕਿਮ ਹੋਹਿ ਨ ਮੁਕਤਿ।
ਮੁਕਤਿ ਬਿਨਾ ਬੰਧਨ ਮਹਿਂ ਰਹੈ। ਤੌ ਗੁਰ ਸਿੱਖੀ ਮਹਿਂ ਕਯਾ ਲਹੈ ॥੩੦॥

ਆਤਮਾ ਜਾਣੇ ਬਗੈਰ ਚਿੱਤ ਬ੍ਰਿਤੀਆਂ ਦਾ ਨਿਰੋਧ ਨਹੀਂ ਹੁੰਦਾ ਅਤੇ ਚਿੱਤ ਬ੍ਰਿਤੀਆਂ ਦਾ ਨਿਰੋਧ ਬਗੈਰ ਮੁਕਤੀ ਪ੍ਰਾਪਤ ਨਹੀਂ ਹੁੰਦੀ ਹੈ। ਮੁਕਤੀ ਤੋਂ ਬਗੈਰ ਮਨੁੱਖ ਸਦਾ ਹੀ ਜਨਮ-ਮਰਨ ਦੇ ਬੰਧਨਾਂ ਵਿਚ ਪਿਆ ਰਹਿੰਦਾ ਹੈ, ਫਿਰ ਤੁਹਾਡੀ ਗੁਰਸਿੱਖੀ ਵਿਚ ਕੀ ਲਾਭ ਪ੍ਰਾਪਤ ਕਰਨਗੇ॥ ੩੦॥

ਇਹ ਸ਼ੰਕਾ ਹਮਰੇ ਮਨ ਮਾਂਹੀ। ਸਿੱਖੀ ਧਰਿ ਪੱਯਤਿ ਕੁਛ ਨਾਂਹੀ'।
ਸੁਨਿ ਸ੍ਰੀ ਸਤਿਗੁਰ ਉੱਤਰ ਦੀਨਸਿ। 'ਜੋਗ ਆਸਰੇ ਜਿਸਕੋ ਲੀਨਸਿ ॥੩੧॥

ਇਹ ਸ਼ੰਕਾ ਸਾਡੇ ਮਨ ਵਿਚ ਹੈ, ਸਿੱਖੀ ਧਾਰਨ ਕਰਕੇ ਉਹ ਕੁਝ ਵੀ ਨਹੀਂ ਪਾਉਂਦੇ ਹਨ" ਸਿੱਧਾਂ ਦੀ ਇਹ ਗੱਲ ਸੁਣ ਕੇ ਗੁਰੂ ਜੀ ਨੇ ਉੱਤਰ ਦਿੱਤਾ, "ਜੋਗ ਨੇ ਜਿਸ ਦਾ ਆਸਰਾ ਲਿਆ ਹੈ॥ ੩੧॥

ਸੋ ਸਤਿਨਾਮ ਹਮਾਰੇ ਮਤਿ ਮੈ। ਤਿਸਕੋ ਸਿਮਰਤਿ ਨਿਸ ਦਿਨ ਚਿਤ ਮੈਂ।
ਪ੍ਰੇਮਾਭਗਤਿ ਜਾਗ ਜਬਿ ਆਵਹਿ। ਅਪਰ ਵਸਤੁ ਮਹਿਂ ਬ੍ਰਿਤੀ ਨ ਲਾਵਹਿ ॥੩੨॥

ਉਹ ਸਤਿਨਾਮ ਸਾਡੇ ਮੱਤ ਵਿਚ ਹੈ, ਉਸ ਨਾਮ ਦਾ ਦਿਨ-ਰਾਤ ਸਿਮਰਨ ਕਰਨ ਨਾਲ ਜਦ ਪ੍ਰੇਮਾ-ਭਗਤੀ ਜਾਗ ਪੈਂਦੀ ਹੈ ਤਾਂ ਫਿਰ ਮਨੁੱਖ ਕਿਸੇ ਹੋਰ ਵਸਤੂ ਵਿਚ ਬ੍ਰਿਤੀ ਨਹੀਂ ਲਾਉਂਦਾ ਹੈ॥ ੩੨॥

ਨਿਧਿ ਸਿਧਿ ਬਹੁ ਅਜ਼ਮਤਿ ਦਿਖਰਾਵਤਿ। ਨਿਜ ਕੀਰਤਿ ਜਗ ਬਿਖੈ ਬਧਾਵਤਿ।
ਤਿਨਕੋ ਛੋਰ ਨਾਮ ਬ੍ਰਿਤਿ ਅਟਕੀ। ਭੂਲ ਜਾਤਿ ਸਭਿਹੀ ਸੁਧਿ ਘਟਕੀ ॥੩੩॥

ਨਿੱਧੀਆਂ-ਸਿੱਧੀਆਂ ਵਾਲੇ ਬਹੁਤ ਕਰਾਮਾਤਾਂ ਵਿਖਾਉਂਦੇ ਹਨ ਅਤੇ ਜਗਤ ਵਿਚ ਆਪਣੀ ਕੀਰਤੀ ਵਧਾਉਂਦੇ ਹਨ। ਕਰਾਮਾਤਾਂ ਨੂੰ ਛੱਡ ਕੇ ਬ੍ਰਿਤੀ ਨਾਮ ਵਿਚ ਅਟਕ ਜਾਂਦੀ ਹੈ ਅਤੇ ਮਨੁੱਖ ਆਪਣੇ ਹਿਰਦੇ ਵਿਚੋਂ ਸਭ ਵਿਹਾਰਾਂ ਦੀ ਸੋਝੀ ਭੁੱਲ ਜਾਂਦਾ ਹੈ॥ ੩੩॥

ਏਕ ਰੰਗ ਮਹਿਂ ਰਪਜੋ ਰਹੰਤਾ। ਬ੍ਰਿਤਿ ਇਸਥਿਰਤਾ ਜਬਹਿ ਲਹੰਤਾ।
ਪ੍ਰਭੁ ਕੀ ਕ੍ਰਿਪਾ ਹੋਇ ਤਤਕਾਲਾ। ਹੁਇ ਆਵੈ ਤਬ ਗਜਾਨ ਸੁਖਾਲਾ ॥੩੪॥

ਉਹ ਫਿਰ ਇਕ ਰੰਗ ਵਿਚ ਰੰਗਿਆ ਰਹਿੰਦਾ ਹੈ ਤਦ ਉਹ ਇਸਥਿਰ ਬ੍ਰਿਤੀ ਪ੍ਰਾਪਤ ਕਰ ਲੈਂਦਾ ਹੈ। ਫਿਰ ਤੁਰੰਤ ਪ੍ਰਭੂ ਦੀ ਕਿਰਪਾ ਹੋ ਜਾਂਦੀ ਹੈ, ਤਦ ਸਹਿਜੇ ਹੀ ਗਿਆਨ ਪ੍ਰਾਪਤ ਹੋ ਜਾਂਦਾ ਹੈ॥ ੩੪॥

ਆਤਮ ਗਜਾਨ ਅਚਲ ਜਬਿ ਪਾਵਹਿ। ਰਜੁ ਮਹਿਂ ਸਰਪ ਜਗਤ ਲਖਿ ਪਾਵਹਿ।
ਮ੍ਰਿਗ ਤ੍ਰਿਸ਼ਨਾ ਕੋ ਨੀਕੇ ਜਾਨੀ। ਨਹਿਂ ਦੌਰਹਿ ਮ੍ਰਿਗ ਮਨ ਹਿਤ ਪਾਨੀ ॥੩੫॥

ਜਦ ਅਚੱਲ ਆਤਮ-ਗਿਆਨ ਪ੍ਰਾਪਤ ਕਰ ਲੈਂਦਾ ਹੈ, ਫਿਰ ਰੱਸੀ ਵਿਚ ਸੱਪ ਦੇ ਭਰਮ ਵਾਂਗ ਸਾਰੇ ਜਗਤ ਨੂੰ ਮਿਥਿਆ ਸਮਝਦਾ ਹੈ। ਮ੍ਰਿਗ-ਤ੍ਰਿਸ਼ਨਾਂ ਨੂੰ ਚੰਗੀ ਤਰ੍ਹਾਂ ਜਾਣ ਜਾਂਦਾ ਹੈ। ਫਿਰ ਮਨ ਰੂਪੀ ਹਿਰਨ ਪਾਣੀ ਵਾਸਤੇ ਮਾਰੂਥਲਾਂ ਵਿਚ ਦੌੜਿਆ ਨਹੀਂ ਫਿਰਦਾ॥ ੩੫॥

ਭਾਵਾਭਾਵਾ ਬਿਲਾਵਹਿ ਸਾਰੋ। ਨਿਜ ਸਰੂਪ ਹੀ ਲਖਹਿ ਪਸਾਰੋ।
ਐਸੇ ਪ੍ਰੇਮ ਭਗਤਿ ਮਹਿਂ ਹਮਰੇ। ਇਕ ਚਿਤ ਸੱਤਜਨਾਮ ਕੋ ਸਿਮਰੇ ॥੩੬॥

ਪ੍ਰੇਮ-ਦ੍ਵੈਖ, ਇਹ ਸਭ ਦੂਰ ਹੋ ਜਾਂਦਾ ਹੈ, ਫਿਰ ਦੁਨੀਆਂ ਦੇ ਸਾਰੇ ਪਸਾਰੇ ਨੂੰ ਆਪਣਾ ਸਰੂਪ ਹੀ ਸਮਝਦਾ ਹੈ। ਐਸੀ ਪ੍ਰੇਮ-ਭਗਤੀ ਵਿਚ ਡੁੱਬ ਜਾਂਦਾ ਹੈ ਕਿ ਇਕ-ਚਿੱਤ ਸਤਿਨਾਮ ਦਾ ਸਿਮਰਨ ਕਰਦਾ ਹੈ॥ ੩੬॥

ਪ੍ਰੇਮ ਬਹੀਨ ਜਿ ਸਾਧਨ ਮੁਕਤਿ। ਨਿਸ਼ਫਲ ਹੋਤਿ ਸੰਤ ਕੀ ਉਕਤਿ।
ਬਿਨਾਂ ਪ੍ਰੇਮ ਕਰਿ ਘਾਲ ਬਿਸਾਲਾ। ਪ੍ਰੇਮ ਕਰਹਿ ਫਲ ਲਹਿ ਤਤਕਾਲਾ ॥੩੭॥

ਪ੍ਰੇਮ ਬਗੈਰ ਮੁਕਤੀ ਦੇ ਸਾਧਨ ਨਿਸ਼ਫਲ ਹੁੰਦੇ ਹਨ, ਇਹ ਗੱਲ ਸੰਤਾਂ ਦੀ ਬਾਣੀ ਕਹਿੰਦੀ ਹੈ। ਪ੍ਰੇਮ ਬਗੈਰ ਬਹੁਤ ਕੀਤੀ ਕਮਾਈ ਨਿਸ਼ਫਲ ਜਾਂਦੀ ਹੈ, ਪਰ ਪ੍ਰੇਮ ਕਰਨ ਨਾਲ ਤੁਰੰਤ ਫਲ ਪ੍ਰਾਪਤ ਹੋ ਜਾਂਦਾ ਹੈ॥ ੩੭॥

ਤੁਮਰੋ ਮਤ ਜੋ ਕਸ਼ਟ ਜੋਗੁ ਕੋ। ਕਲ ਮਹਿਂ ਹੋਹਿ ਨ, ਲਹੈ ਰੋਗੁ ਕੋ।
ਜੇ ਪੂਰਨਿ ਗੁਰ ਤੇ ਸਿੱਧ ਕਰੈ। ਅਨਿਕ ਜਤਨ ਤੇ ਮਨ ਕੋ ਥਿਰੈ ॥੩੮॥

ਤੁਹਾਡਾ ਜਿਹੜਾ ਕਸ਼ਟ-ਜੋਗ ਵਾਲਾ ਮੱਤ ਹੈ, ਕਲਜੁਗ ਵਿਚ ਨਹੀਂ ਹੋ ਸਕਦਾ, ਉਲਟ ਪ੍ਰਾਣੀ ਰੋਗ ਸਹੇੜਦਾ ਹੈ। ਜੇ ਕਿਸੇ ਪੂਰਨ ਗੁਰੂ ਤੋਂ ਜੋਗ ਪ੍ਰਾਪਤ ਵੀ ਹੋ ਜਾਵੇ ਤਾਂ ਅਨੇਕਾਂ ਯਤਨ ਕਰਨ ਨਾਲ ਮਨ ਸਥਿਰ ਹੁੰਦਾ ਹੈ॥ ੩੮॥

ਪੁਨ ਸਿੱਧਾਂ ਜਬਿ ਆਇਂ ਅਗਾਰੀ। ਤਿਨ ਮਹੁਂ ਬਿਰਮਹੁ ਮਨ ਹਿਤਕਾਰੀ।

ਤਬਿ ਜਗ ਮਹਿਂ ਦਿਖਰਾਵਨ ਚਾਹੋ। 'ਨਰ ਬਹੁ ਪੂਜਹਿਂ' ਰਿਦਾ ਉਮਾਹੋ ॥੩੯॥

ਫਿਰ ਜਦ ਸਿੱਧੀਆਂ ਅੱਗੇ ਆਉਂਦੀਆਂ ਹਨ, ਤਾਂ ਉਨ੍ਹਾਂ ਸਿੱਧੀਆਂ ਵਿਚ ਪ੍ਰੇਮ ਕਰਕੇ ਮਨ ਭਰਮਾ ਲੈਂਦੇ ਹੋ। ਤਦ ਉਨ੍ਹਾਂ ਸਿੱਧੀਆਂ ਨੂੰ ਜਗ ਵਿਚ ਵਿਖਾਉਣੀਆਂ ਚਾਹੁੰਦੇ ਹੋ ਅਤੇ ਤੁਹਾਡੇ ਹਿਰਦੇ ਵਿਚ ਵੱਡਾ ਉਮਾਹ ਜਾਗਦਾ ਹੈ, "ਬਹੁਤ ਲੋਕ ਸਾਡੀ ਪੂਜਾ ਕਰਨ" ॥ ੩੯॥

ਸਿੱਧਾਂ ਮਹੁਂ ਫਸਿਕੈ ਤਜਿ ਰਸਕੋ। ਜਗਤ ਬਾਸ਼ਨਾ ਚਾਹਤਿ ਜਸਕੋ।
ਆਤਮ ਗਜਾਨੀ ਕੈ ਸਿਧਿ ਸਾਰੀ। ਹਾਥ ਜੋਰਿ ਕਰਿ ਥਿਰਹਿਂ ਅਗਾਰੀ ॥੪੦॥

ਸਿੱਧਾਂ ਨੇ ਮੋਹ ਵਿਚ ਫਸ ਕੇ ਨਾਮ ਦੇ ਰਸ ਨੂੰ ਛੱਡ ਦਿੱਤਾ ਹੈ। ਜਗਤ ਦੀਆਂ ਵਾਸ਼ਨਾਵਾਂ ਅਤੇ ਜੱਸ ਨੂੰ ਚਾਹੁੰਦੇ ਹਨ। ਆਤਮ-ਗਿਆਨੀ ਦੇ ਅੱਗੇ ਸਾਰੀਆਂ ਸਿੱਧੀਆਂ ਹੱਥ ਜੋੜ ਕੇ ਸਥਿਰ ਖੜੀਆਂ ਰਹਿੰਦੀਆਂ ਹਨ॥ ੪੦॥

ਇਨ ਕੋ ਤਜਿ ਕਰਿ ਲੇ ਰਸ ਗਜਾਨ। ਅਨੰਦ ਰੂਪ ਸਭਿ ਲਖਹਿ ਜਹਾਨ।
ਭੇਖਿ ਜੋਗ ਕੋ ਸਦਾ ਕਮਾਵੋ। ਬਿਨਾ ਪ੍ਰੇਮ ਪ੍ਰਭੁ ਕੋ ਕਿਮ ਪਾਵੋ ? ॥੪੧॥

ਇਨ੍ਹਾਂ ਸਿੱਧੀਆਂ ਨੂੰ ਛੱਡ ਕੇ ਗਿਆਨ ਦਾ ਰਸ ਲਵੋ ਅਤੇ ਸਾਰੇ ਜਹਾਨ ਨੂੰ ਆਨੰਦ ਦਾ ਸਰੂਪ ਸਮਝੋ। ਤੁਸੀਂ ਭੇਖ ਧਾਰਨ ਕਰਕੇ ਸਦਾ ਜੋਗ ਕਮਾਉਂਦੇ ਹੋ, ਪਰ ਪ੍ਰੇਮ ਬਗੈਰ ਪ੍ਰਭੂ ਨੂੰ ਕਿਵੇਂ ਪ੍ਰਾਪਤ ਕਰੋਗੇ ? ॥ ੪੧॥

ਮਨ ਨਹਿਂ ਜੀਤਹੁ ਇਤ ਉਤ ਧਾਵੈ। ਸਿੱਧਾਂ ਮਹਿਂ ਉਰਝਯੋ ਭਰਮਾਵੈ'।
ਸ੍ਰੀ ਗੁਰ ਰਾਮਦਾਸ ਕਹਿ ਕਰਿਕੈ। ਸ਼ਬਦ ਸੁਨਾਯਹੁ ਤਿਨਹੁ ਉਚਰਿ ਕੈ ॥੪੨॥

ਮਨ ਨੂੰ ਜਿੱਤਦੇ ਨਹੀਂ, ਉਹ ਏਧਰ ਓਧਰ ਭੱਜਾ ਫਿਰਦਾ ਹੈ, ਸਿੱਧੀਆਂ ਵਿਚ ਉਲਝਿਆ ਭਟਕਦਾ ਫਿਰਦਾ ਹੈ।" ਸ੍ਰੀ ਗੁਰੂ ਰਾਮਦਾਸ ਜੀ ਨੇ ਇਹ ਕਹਿ ਕੇ, ਸਿੱਧਾਂ ਨੂੰ ਇਕ ਸ਼ਬਦ ਉਚਾਰਨ ਕਰਕੇ ਸੁਣਾਇਆ॥ ੪੨॥

*ੴ ਸਤਿਗੁਰ ਪ੍ਰਸਾਦਿ ॥ ਮਹਲਾ ੪*
*ਰਾਗੁ ਆਸਾ ਘਰੁ ੬ ਕੇ ੩ ॥*

*ਹਥਿ ਕਰਿ ਤੰਤੁ ਵਜਾਵੈ ਜੋਗੀ ਥੋਥਰ ਵਾਜੈ ਬੇਨ ॥*
*ਗੁਰਮਤਿ ਹਰਿ ਗੁਣ ਬੋਲਹੁ ਜੋਗੀ ਇਹੁ ਮਨੂਆ ਹਰਿ ਰੰਗਿ ਭੇਨ ॥ ੧ ॥*
*ਜੋਗੀ ਹਰਿ ਦੇਹੁ ਮਤੀ ਉਪਦੇਸੁ ॥*
*ਜੁਗੁ ਜੁਗੁ ਹਰਿ ਹਰਿ ਏਕੋ ਵਰਤੈ ਤਿਸੁ ਆਗੈ ਹਮ ਆਦੇਸੁ ॥ ੧ ॥ ਰਹਾਉ ॥*
*ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ ॥*
*ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ ॥ ੨ ॥*
*ਕਾਇਆ ਨਗਰ ਮਹਿ ਕਰਮ ਹਰਿ ਬੋਵਹੁ ਹਰਿ ਜਾਮੈ ਹਰਿਆ ਖੇਤੁ ॥*
*ਮਨੂਆ ਅਸਥਿਰੁ ਬੈਲੁ ਮਨੁ ਜੋਵਹੁ ਹਰਿ ਸਿੰਚਹੁ ਗੁਰਮਤਿ ਜੇਤੁ ॥ ੩ ॥*
*ਜੋਗੀ ਜੰਗਮ ਸ੍ਰਿਸਟਿ ਸਭ ਤੁਮਰੀ ਜੋ ਦੇਹੁ ਮਤੀ ਤਿਤੁ ਚੇਲ ॥*
*ਜਨ ਨਾਨਕ ਕੇ ਪ੍ਰਭ ਅੰਤਰਜਾਮੀ ਹਰਿ ਲਾਵਹੁ ਮਨੂਆ ਪੇਲ ॥ ੪ ॥ ੯ ॥ ੬੧ ॥* *(ਪੰਨਾ ੩੬੮)*

ਵਾਹਿਗੁਰੂ ਕੇਵਲ ਇਕ ਹੈ। ਸੱਚੇ ਗੁਰੂ ਦੀ ਕਿਰਪਾ ਦੁਆਰਾ ਉਹ ਪਾਇਆ ਜਾਂਦਾ ਹੈ।

ਹੇ ਯੋਗੀ ! ਤੂੰ ਸਤਾਰ ਨੂੰ ਆਪਣੇ ਹੱਥ ਨਾਲ ਵਜਾਉਂਦਾ ਹੈਂ, ਪਰ ਤੇਰੀ ਸਤਾਰ ਖਾਲੀ ਵੱਜ ਰਹੀ ਹੈ।

ਹੇ ਯੋਗੀ ! ਗੁਰੂ ਜੀ ਦੇ ਉਪਦੇਸ਼ ਅਧੀਨ, ਤੂੰ ਵਾਹਿਗੁਰੂ ਦੀ ਕੀਰਤੀ ਦਾ ਉਚਾਰਨ ਕਰ। ਤਦ ਤੇਰੀ ਇਹ ਆਤਮਾ ਪ੍ਰਭੂ ਦੇ ਪ੍ਰੇਮ ਨਾਲ ਰੰਗੀ ਜਾਵੇਗੀ॥ ੧॥

ਹੇ ਯੋਗੀ ! ਆਪਣੀ ਅਕਲ ਨੂੰ ਹਰੀ ਦਾ ਉਪਦੇਸ਼ ਦੇਵੋ। ਇਹ ਪ੍ਰਭੂ ਹੀ ਸਾਰਿਆਂ ਜੁੱਗਾਂ ਅੰਦਰ ਵਿਆਪਕ ਹੋ ਰਿਹਾ ਹੈ, ਉਸ ਦੇ ਸਾਹਮਣੇ ਮੈਂ ਨਮਸਕਾਰ ਕਰਦਾ ਹਾਂ॥ ੧॥ ਠਹਿਰਾਉ॥

ਤੂੰ ਕਈ ਪ੍ਰਕਾਰ ਦੇ ਰਾਗਾਂ ਵਿਚ ਗਾਉਂਦਾ ਹੈਂ ਅਤੇ ਬਹੁਤ ਬੋਲਦਾ ਹੈਂ, ਪਰ ਤੇਰਾ ਇਹ ਮਨ ਕੇਵਲ ਖੇਡ ਹੀ ਖੇਡਦਾ ਹੈ, ਤੂੰ ਧਰਤੀ ਦੀ ਸਿੰਜਾਈ ਲਈ ਉਨ੍ਹਾਂ ਬੌਲਦਾਂ ਨਾਲ ਖੂਹ ਜੋੜਨਾ ਚਾਹੁੰਦਾ ਹੈਂ ਜੋ ਅੱਗੇ ਹੀ ਚਰਨ ਲਈ ਬੇਲੇ ਨੂੰ ਚਲੇ ਗਏ ਹਨ॥ ੨॥

ਵਾਹਿਗੁਰੂ ਦੀ ਕਿਰਪਾ ਨਾਲ ਸਰੀਰ ਰੂਪੀ ਨਗਰ ਵਿਚ ਨਾਮ ਨੂੰ ਬੀਜੋ, ਤਦ ਵਾਹਿਗੁਰੂ ਪੁੰਗਰ ਆਵੇਗਾ ਤੇ ਪੈਲੀ ਹਰੀ-ਭਰੀ ਹੋ ਜਾਵੇਗੀ॥ ੩॥

ਹੇ ਪ੍ਰਭੂ ! ਇਹ ਯੋਗੀ, ਸਾਧ ਅਤੇ ਸਾਰੀ ਰਚਨਾ ਤੇਰੀ ਹੈ, ਜਿਸ ਤਰ੍ਹਾਂ ਦੀ ਅਕਲ ਤੂੰ ਉਨ੍ਹਾਂ ਨੂੰ ਦਿੰਦਾ ਹੈਂ, ਉਸੇ ਤਰ੍ਹਾਂ ਹੀ ਉਹ ਚੱਲਦੇ ਹਨ।

ਹੇ ਨਾਨਕ ਦੇ ਸਵਾਮੀ ਅੰਤਰਜਾਮੀ ਵਾਹਿਗੁਰੂ ! ਮੇਰੀ ਆਤਮਾ ਨੂੰ ਖਿੱਚ ਕੇ ਆਪਣੇ ਨਾਲ ਜੋੜ ਲਵੋ॥੪॥ ੯॥ ੬੧॥

*ਚੌਪਈ*-ਸੁਨਜੋ ਸਬਦ ਸਤਿਗੁਰ ਤੇ ਜਬੈ। 'ਸ੍ਰੀ ਨਾਨਕ' ਜਾਨਜੋ ਸਿਧ ਤਬੈ।
ਕਰੀ ਪਰੀਖਜਾ, ਛੋਰੀ ਗਿਨਤੀ। ਹੋਇ ਪ੍ਰਸੰਨ ਭਨੀ ਮੁਖ ਬਿਨਤੀ॥੪੩॥

ਜਦ ਸਤਿਗੁਰੂ ਰਾਮਦਾਸ ਜੀ ਪਾਸੋਂ ਸਿੱਧਾਂ ਨੇ ਇਹ ਸ਼ਬਦ ਸੁਣਿਆ ਤਾਂ ਉਸੇ ਵੇਲੇ ਉਨ੍ਹਾਂ ਨੂੰ 'ਸ੍ਰੀ ਨਾਨਕ' ਰੂਪ ਹੀ ਜਾਣਿਆ। ਪਰੀਖਿਆ ਕਰਕੇ ਉਨ੍ਹਾਂ ਸੰਸੇ-ਭਰੀ ਬਿਰਤੀ ਛੱਡ ਦਿੱਤੀ, ਪ੍ਰਸੰਨ ਹੋ ਕੇ ਮੁਖ ਤੋਂ ਬੇਨਤੀ ਕੀਤੀ॥ ੪੩॥

ਬਿਦਾ ਭਏ ਕਹਿ ਚਲੇ 'ਅਦੇਸੁ'। ਦੇਖਤਿ ਸੰਗਤਿ ਤਹਾਂ ਅਸ਼ੇਸ਼ੁ।
ਅੰਤਰ ਧਜਾਨ ਭਏ ਤਤਕਾਲਾ। ਸਭਿ ਬਿਸਮਾਏ ਪਿਖਤਿ ਬਿਸਾਲਾ॥੪੪॥

ਤਦ ਬਾਕੀ ਸੰਗਤ ਦੇ ਵੇਖਦਿਆਂ, ਵਿਦਾ ਹੋਣ ਲੱਗਿਆਂ ਨੇ 'ਅਦੇਸ਼' ਕਿਹਾ। ਫੌਰਨ ਅੰਤਰ-ਧਿਆਨ ਹੋ ਗਏ, ਸਾਰੇ ਉਨ੍ਹਾਂ ਨੂੰ ਵੇਖ ਕੇ ਬਹੁਤ ਹੈਰਾਨ ਹੋਏ॥ ੪੪॥

ਪ੍ਰਸ਼ਨੋਤਰ ਸੁਨਿ ਕਰਿ ਸਭਿ ਕਾਨਾ। ਪਾਰਬ੍ਰਹਮ ਗੁਰ ਰੂਪ ਪਛਾਨਾ।
ਬੂਝੇ 'ਸੰਤ ਕਹਾਂ ਤੇ ਆਏ? ਕਹਿ ਸੁਨਿ ਟਿਕੇ ਨ, ਤੁਰਤ ਸਿਧਾਏ'॥੪੫॥

ਆਪਣੇ ਕੰਨਾਂ ਨਾਲ ਗੁਰੂ ਜੀ ਨਾਲ ਪ੍ਰਸ਼ਨ-ਉੱਤਰ ਸੁਣ ਕੇ ਸਾਰਿਆਂ ਨੇ ਗੁਰੂ ਜੀ ਨੂੰ ਪਾਰਬ੍ਰਹਮ ਜਾਣਿਆ। ਪੁੱਛਣ ਲੱਗੇ, "ਇਹ ਸੰਤ ਕਿਥੋਂ ਆਏ ਸਨ ? ਗੱਲਬਾਤ ਕਰਕੇ ਠਹਿਰੇ ਨਹੀਂ ਹਨ, ਤੁਰੰਤ ਚਲੇ ਗਏ ਹਨ"॥ ੪੫॥

ਸਤਿਗੁਰ ਸਰਬ ਸੁਨਾਵਨ ਕੀਨਿ। 'ਇਹ ਗੋਰਖ ਕੋ ਪੰਥ ਪ੍ਰਬੀਨ।
ਫਿਰਹਿ ਸਰਬ ਮਹਿਂ ਇੱਛਾਚਾਰੀ। ਕਰਨ ਪਰੀਖਜਾ ਅਏ ਹਮਾਰੀ॥੪੬॥

ਸਤਿਗੁਰੂ ਜੀ ਨੇ ਸਭ ਨੂੰ ਸੁਣਾ ਕੇ ਕਿਹਾ, "ਇਹ ਚਤੁਰ ਗੋਰਖ-ਪੰਥੀ ਹਨ, ਇਹ ਸਭ ਥਾਂ ਆਪਣੀ ਇੱਛਾ ਅਨੁਸਾਰ ਫਿਰਦੇ ਹਨ, ਇਹ ਸਾਡੀ ਪਰੀਖਿਆ ਕਰਨ ਆਏ ਸਨ॥ ੪੬॥

ਪ੍ਰਸ਼ਨੋਤਰ ਕਰਿ ਗਏ ਪਯਾਨ। ਸਿੱਧਾਂ ਢਿਗ, ਸਭਿ ਸਿਧ ਬਡ ਮਾਨ'।
ਇਮ ਸੁਨਿਕੈ ਸੰਗਤਿ ਹਰਿਖਾਨੀ। 'ਤੁਮਰੀ ਗਤਿ ਕਛੁ ਜਾਇ ਨ ਜਾਨੀ॥੪੭॥

ਪ੍ਰਸ਼ਨ-ਉੱਤਰ ਕਰਕੇ ਚਲੇ ਗਏ ਹਨ, ਇਨ੍ਹਾਂ ਪਾਸ ਸਾਰੀਆਂ ਸਿਧੀਆਂ ਹਨ ਤੇ ਸਾਰੇ ਸਿੱਧ ਵੱਡੇ ਘੁਮੰਡੀ ਹਨ।" ਇਹ ਸੁਣ ਕੇ ਸੰਗਤ ਬਹੁਤ ਹੈਰਾਨ ਹੋਈ, "ਤੁਹਾਡੀ ਗਤੀ ਕੁਝ ਕਹੀ ਨਹੀਂ ਜਾ ਸਕਦੀ॥ ੪੭॥

ਸਿੱਖਜਨ ਹਿਤ ਨਿਜ ਰੂਪ ਧਰਜੋ ਹੈ। ਸੰਗਤਿ ਕੋ ਕੱਲਜਾਨ ਕਰਜੋ ਹੈ'।
ਸੁਨਿ ਇਮ ਸਭਿਨਿ ਨਿਵਾਯਹੁ ਸੀਸ। 'ਤੁਮ ਸੁਖਦਾਤੇ ਹੋ ਜਗਦੀਸ਼' ॥੪੮॥

ਸਿੱਖਾਂ ਦੇ ਤਾਰਨ ਹਿਤ, ਪ੍ਰਭੂ ਨੇ ਆਪ ਰੂਪ ਧਾਰਨ ਕੀਤਾ ਹੈ, ਆਪ ਨੇ ਸੰਗਤ ਦਾ ਕਲਿਆਣ ਕੀਤਾ ਹੈ।" ਇਸ ਤਰ੍ਹਾਂ ਸੁਣ ਕੇ ਸਭ ਨੇ ਸਿਰ ਨਿਵਾਏ ਅਤੇ ਕਿਹਾ, "ਹੇ ਜਗਤ ਦੇ ਮਾਲਕ ! ਤੁਸੀਂ ਸੁੱਖਾਂ ਦੇ ਦਾਤੇ ਹੋ"॥ ੪੮॥

ਕ੍ਰਿਪਾ ਦ੍ਰਿਸ਼ਟਿ ਸੰਗਤਿ ਪਰ ਕਰੀ। ਭਦੇ ਨਿਹਾਲ ਕਿਤਿਕ ਤਿਸ ਘਰੀ।
ਕੇਤਿਕ ਦਜੋਸ ਬਿਤਾਵਨ ਕੀਨਿ। ਸ੍ਰੀ ਸਤਿਗੁਰੂ ਬਿਸਾਲ ਪ੍ਰਬੀਨ ॥੪੯॥

ਗੁਰੂ ਜੀ ਨੇ ਸੰਗਤ ਉਤੇ ਕ੍ਰਿਪਾ-ਦ੍ਰਿਸ਼ਟੀ ਕੀਤੀ, ਸਾਰੇ ਹੀ ਉਸ ਸਮੇਂ ਨਿਹਾਲ ਹੋ ਗਏ। ਉੱਤਮ ਅਤੇ ਨਿਪੁੰਨ ਸਤਿਗੁਰੂ ਜੀ ਨੇ, ਕਈ ਦਿਨ ਉਥੇ ਬਤੀਤ ਕੀਤੇ॥ ੪੯॥

*ਦੂਸਰੀ ਰਾਸ ਦਾ ਦੂਸਰਾ ਅਧਿਆਇ ਸਮਾਪਤ ਹੋਇਆ॥ ੨॥*

# *ਅਧਿਆਇ ਤੀਸਰਾ*

### *ਤਪਾ ਸਿੱਖ ਹੋਇਆ, ਸਿੱਖਾਂ ਨੂੰ ਸੇਵਾ ਦਾ ਉਪਦੇਸ਼*

*ਦੋਹਰਾ*-ਰਾਮਦਾਸ ਸ੍ਰੀ ਸਤਿਗੁਰੂ ਰਹੈਂ ਪ੍ਰੇਮ ਗ਼ਲਤਾਨ।
ਸੱਤਿਨਾਮ ਸਿਮਰਨ ਕਰਨਿ ਦੇ ਸਿੱਖਜਨ ਕਹੁ ਦਾਨ॥ ੧॥

ਸਤਿਗੁਰੂ ਸ੍ਰੀ ਰਾਮਦਾਸ ਜੀ ਸਦਾ ਪ੍ਰੇਮ ਵਿਚ ਗਲਤਾਨ ਰਹਿੰਦੇ ਹਨ, ਸਤਿਨਾਮ ਦਾ ਸਿਮਰਨ ਕਰਨ ਦਾ ਸਿੱਖਾਂ ਨੂੰ ਦਾਨ ਦਿੰਦੇ ਹਨ॥ ੧॥

*ਚੌਪਈ*-ਸਤਿਸੰਗਤਿ ਨਿਤਿ ਹੋਤਿ ਬਿਸਾਲਾ। ਆਵਹਿਂ, ਸਿੱਖ ਬਨਹਿਂ ਨਿਤ ਜਾਲਾ।
ਜਹਿਂ ਕਹਿਂ ਨਗਰ ਗ੍ਰਾਮ ਬਡ ਛੋਟੇ। 'ਗੁਰ' 'ਗੁਰ' ਜਪਹਿਂ ਲਾਖ ਕਈ ਕੋਟੇ ॥੨॥

ਸਦਾ ਵਿਸ਼ਾਲ ਸਤਿਸੰਗ ਹੁੰਦਾ ਹੈ, ਸਿੱਖ ਆਉਂਦੇ ਹਨ ਅਤੇ ਵੱਡੀ ਗਿਣਤੀ ਵਿਚ ਇਕੱਠੇ ਹੁੰਦੇ ਹਨ। ਜਿੱਥੇ-ਕਿਥੇ ਵੱਡੇ-ਛੋਟੇ ਪਿੰਡਾਂ ਅਤੇ ਸ਼ਹਿਰਾਂ ਵਿਚ ਸਿੱਖ ਕਈ ਕਰੋੜਾਂ ਵਾਰ 'ਗੁਰ-ਗੁਰ' ਜਪਦੇ ਹਨ॥ ੨॥

ਸਿੱਖੀ ਕੇ ਮਾਰਗ ਸ਼ੁਭ ਪਰਿ ਹੀ। ਅਪਰਨਿ ਕੇ ਮਤ ਕੋ ਪਰਹਰਿਹੀਂ।
ਮਾਨੁਖ ਜਨਮ ਸਫਲਤਾ ਕਰਿਹੀਂ। ਗੁਰ ਮਹਿਮਾ ਸ਼ਰਧਾ ਤੇ ਧਰਿਹੀਂ ॥੩॥

ਸਿੱਖੀ ਦੇ ਸ਼ੁਭ ਮਾਰਗ ਤੇ ਚਲਦੇ ਹਨ ਅਤੇ ਹੋਰ ਮੱਤਾਂ ਨੂੰ ਛੱਡ ਰਹੇ ਹਨ। ਆਪਣੇ ਮਨੁੱਖਾ ਜਨਮ ਨੂੰ ਸਫਲ ਕਰਦੇ ਹਨ ਅਤੇ ਗੁਰੂ ਜੀ ਦੀ ਮਹਿਮਾ ਬੜੀ ਸ਼ਰਧਾ ਨਾਲ ਧਾਰਨ ਕਰਦੇ ਹਨ॥ ੩॥

ਦੁਸ਼ਟ ਦੇਖਿ ਕਰਿ ਦੁਖਤਿ ਬਿਸਾਲੇ। ਬਰਖਾ ਜਲਹਿ ਜਵਾਸੋ ਜਾਲੇ।
ਸਹਿ ਨਹਿਂ ਸਕਹਿਂ ਕਮੂੜ ਕੁਭਾਗੇ। ਮਨਹੁਂ ਚੰਦ੍ਰਿਕਾ ਬਿਰਹਨਿ ਲਾਗੇ ॥੪॥

ਦੁਸ਼ਟ ਲੋਕ ਵੇਖ ਕੇ ਬੜੇ ਦੁਖੀ ਹੁੰਦੇ ਹਨ, ਜਿਵੇਂ ਬਾਰਸ਼ ਹੋਣ ਨਾਲ ਜਵਾਹਾਂ ਦੇ ਪੌਦੇ ਸੜ ਜਾਂਦੇ ਹਨ। ਮੂਰਖ ਅਤੇ ਮਾੜੇ ਭਾਗਾਂ ਵਾਲੇ ਗੁਰੂ ਜੀ ਦੇ ਪ੍ਰਤਾਪ ਨੂੰ ਇੰਝ ਸਹਿ ਨਹੀਂ ਸਕਦੇ, ਜਿਵੇਂ ਚਾਂਦਨੀ ਬਿਰਹਨ ਇਸਤਰੀ ਨੂੰ ਦੁਖਦਾਈ ਲੱਗਦੀ ਹੈ॥ ੪॥

ਸਿੱਖਨ ਕੀ ਅਸ ਰੀਤਿ ਨਵੀਨ। ਏਕ ਤਪੇ ਨੇ ਦੇਖਨਿ ਕੀਨ।
ਤਰਕ ਕਰਨ ਕੋ ਉਮਗਜੋ ਰਹੈ। 'ਇਹੁ ਕਜਾ ਕੀਨਿ?' ਨਰਨਿ ਸੋਂ ਕਹੈ ॥੫॥

ਸਿੱਖਾਂ ਦੀ ਐਸੀ ਨਵੀਨ ਰੀਤ ਨੂੰ ਇਕ ਤਪੇ ਨੇ ਵੇਖਿਆ ਤਾਂ ਬਹਿਸ ਕਰਨ ਵਾਸਤੇ ਉਛਲਣ ਲੱਗਾ। ਉਹ ਮਨੁੱਖਾਂ ਨੂੰ ਕਹਿਣ ਲੱਗਾ, "ਇਹ ਕੀ ਕਰਦੇ ਹਨ"॥ ੫॥

ਬੂਝਨ ਕੋ ਕਰਿ ਪ੍ਰੀਤਿ ਬਡੇਰੀ। ਆਇ ਸਭਾ ਸਤਿਗੁਰ ਕੀ ਹੇਰੀ।
ਬੰਦਨ ਕਰਿ ਸਮੀਪ ਤਬਿ ਖਿਰਜੋ। ਬੈਠਾਇਵ ਗੁਰ ਆਦਰ ਕਰਜੋ ॥੬॥

ਬੜੀ ਪ੍ਰੀਤ ਨਾਲ ਲੋਕਾਂ ਪਾਸੋਂ ਸਿੱਖੀ ਬਾਰੇ ਪੁੱਛਣ ਲੱਗਾ। ਇਕ ਦਿਨ ਸਤਿਗੁਰ ਦੀ ਸਭਾ ਵਿਚ ਆ ਕੇ ਗੁਰੂ ਜੀ ਦੇ ਦਰਸ਼ਨ ਕੀਤੇ। ਬੰਦਨਾਂ ਕਰਕੇ ਗੁਰੂ ਜੀ ਦੇ ਪਾਸ ਖੜਾ ਹੋ ਗਿਆ। ਗੁਰੂ ਜੀ ਨੇ ਪਾਸ ਬੈਠਾ ਕੇ ਆਦਰ ਕੀਤਾ॥ ੬॥

ਪੁਨ ਬੂਝਜੋ ਕਹਿ ਦੁਸ਼ਟਨ ਦਵਨੂ। 'ਕਾਰਨ ਕਵਨ ਆਪ ਆਗਵਨੂ?।
ਕ੍ਰਿਪਾ ਕਰਹੁ ਸਮਝਾਵਹੁ ਕਹਿਕੈ। ਹਮ ਪੂਰਹਿਂ ਤਿਹ ਚਿਤ ਮਹਿਂ ਚਹਿਕੈ' ॥੭॥

ਫਿਰ ਦੁਸ਼ਟਾਂ ਦਾ ਨਾਸ਼ ਕਰਨ ਵਾਲੇ ਭਾਵ ਗੁਰੂ ਜੀ ਨੇ ਪੁੱਛਿਆ, "ਤੁਹਾਡੇ ਆਉਣ ਦਾ ਕੀ ਕਾਰਨ ਹੈ ? ਕਿਰਪਾ ਕਰਕੇ ਕਹਿ ਕੇ ਸਮਝਾਵੋ, ਜੋ ਤੁਹਾਡੇ ਚਿੱਤ ਦੀ ਇੱਛਾ ਹੈ, ਅਸੀਂ ਪੂਰੀ ਕਰਾਂਗੇ"॥ ੭॥

ਤਪਾ ਕਹਨਿ ਲਾਗਸਿ ਚਿਤ ਚਾਹੂ। 'ਭ੍ਰਮਨ ਕਰਜੋ ਬਹੁ ਅਵਨੀ ਮਾਂਹੂ।
ਸਕਲ ਮਤਨ ਕੇ ਸੰਤ ਵਿਸ਼ੇਖੇ। ਬੇਦ ਪੁਰਾਨ ਸੁਨੇ ਬਹੁ ਦੇਖੇ॥ ੮॥

ਇਹ ਸੁਣ ਕੇ ਤਪਾ ਆਪਣੇ ਚਿੱਤ ਦੀ ਇੱਛਾ ਕਹਿਣ ਲੱਗਾ, "ਮੈਂ ਧਰਤੀ ਤੇ ਬਹੁਤ ਦੂਰ-ਦੂਰ ਤਕ ਘੁੰਮਿਆ-ਫਿਰਿਆ ਹਾਂ। ਸਾਰੇ ਮੱਤਾਂ ਦੇ ਬਹੁਤ ਸੰਤਾਂ ਨੂੰ ਮਿਲਿਆ ਹਾਂ। ਵੇਦ-ਪੁਰਾਣ ਬਹੁਤ ਸੁਣੇ ਅਤੇ ਵੇਖੇ ਹਨ॥ ੮॥

ਤੀਰਥ ਬ੍ਰਿੰਦਨ ਜਾਤ੍ਰਾ ਕਰੀ। ਬਹੁ ਥਲ ਜਲ ਪਾਵਨਤਾ ਧਰੀ।
ਸਿੱਖ ਤੁਮਾਰੇ ਬਹੁ ਅਭਿਮਾਨੀ। ਸ਼ਾਸਤ੍ਰ ਰੀਤਿ ਨ ਜਾਨੀ ਮਾਨੀ॥ ੯॥

ਅਨੇਕ ਤੀਰਥਾਂ ਦੀ ਯਾਤਰਾ ਕੀਤੀ ਹੈ, ਬਹੁਤ ਥਾਂ ਇਸ਼ਨਾਨ ਕਰਕੇ ਜਲ ਦੀ ਪਵਿੱਤਰਤਾ ਧਾਰਨ ਕੀਤੀ ਹੈ। ਤੁਹਾਡੇ ਸਿੱਖ ਬੜੇ ਘੁਮੰਡੀ ਹਨ। ਸ਼ਾਸਤਰ ਰੀਤੀ ਨਾ ਜਾਣਦੇ ਹਨ ਅਤੇ ਨਾ ਹੀ ਮੰਨਦੇ ਹਨ॥ ੯॥

ਬਰਨਾਸ਼੍ਰਮ ਜਗ ਮਹਿਂ ਸਮੁਦਾਏ। ਕਹਜੋ ਬੇਦ ਸਭਿ ਕੇ ਮਨ ਭਾਏ।
ਤੁਮਰੇ ਸਿੱਖਜ ਨ ਜਾਨਹਿਂ ਸੋਈ। ਦੇ ਸ਼ੁਭ ਰੀਤਿ ਚਲਤਿ ਨਹਿਂ ਕੋਈ ॥੧੦॥

ਵਰਨ ਆਸ਼੍ਰਮ ਨੇ ਜੱਗ ਵਿਚ ਬਹੁਤ ਉੱਨਤੀ ਕੀਤੀ ਹੈ। ਜੋ ਵੇਦਾਂ ਨੇ ਕਿਹਾ ਹੈ ਸਾਰਿਆਂ ਦੇ ਮਨਾਂ ਨੂੰ ਚੰਗਾ ਲੱਗਾ ਹੈ। ਤੁਹਾਡੇ ਸਿੱਖ ਉਸ ਬਾਰੇ ਜਾਣਦੇ ਨਹੀਂ, ਇਸ ਸ਼ੁਭ ਰੀਤੀ ਤੇ ਕੋਈ ਵੀ ਚਲਦਾ ਨਹੀਂ ਹੈ॥ ੧੦॥

ਤੁਮ ਕੋ ਜਾਨਹਿਂ, ਪੂਜਨ ਠਾਨਹਿਂ। ਤੁਮਰੀ ਬਾਨੀ ਬਦਨ ਬਖਾਨਹਿਂ।
ਵਾਹਿਗੁਰੂ ਕੋ ਸਿਮਰਨ ਕਰਹਿਂ। ਉਰ ਮਹਿਂ ਧਜਾਨ ਤੁਮਾਰੋ ਧਰਹਿਂ ॥੧੧॥

ਆਪ ਜੀ ਨੂੰ ਜਾਣਦੇ ਹਨ ਅਤੇ ਆਪ ਦੀ ਪੂਜਾ ਕਰਦੇ ਹਨ। ਆਪ ਦੀ ਬਾਣੀ ਮੁੱਖ ਨਾਲ ਪੜ੍ਹਦੇ ਹਨ। ਵਾਹਿਗੁਰੂ ਦਾ ਸਿਮਰਨ ਕਰਦੇ ਹਨ ਅਤੇ ਹਿਰਦੇ ਵਿਚ ਤੁਹਾਡਾ ਧਿਆਨ ਧਾਰਨ ਕਰਦੇ ਹਨ॥ ੧੧॥

ਤੀਰਥ ਬੇਦ ਪ੍ਰਭਾਵ ਨ ਜਾਨਜੋ। ਇਨ ਕੋ ਧਰਮ ਸੁਭਾਵ ਨ ਮਾਨਜੋ।
ਕਿਸ ਪ੍ਰਕਾਰ ਸਿੱਖਨ ਗਤਿ ਹੋਵਹਿ। ਜਨਮ ਆਪਨੋ ਨਿਸ਼ਫਲ ਖੋਵਹਿਂ ॥੧੨॥

ਤੀਰਥਾਂ ਅਤੇ ਵੇਦਾਂ ਦਾ ਪ੍ਰਭਾਵ ਨਹੀਂ ਜਾਣਦੇ, ਇਨ੍ਹਾਂ ਸਿੱਖਾਂ ਦਾ ਧਰਮ ਅਤੇ ਸੁਭਾਅ ਵੇਦਾਂ ਅਨੁਸਾਰ ਨਹੀਂ ਜਾਣਿਆਂ ਜਾ ਸਕਦਾ। ਇਨ੍ਹਾਂ ਸਿੱਖਾਂ ਦੀ ਮੁਕਤੀ ਕਿਵੇਂ ਹੋਵੇਗੀ ? ਇਹ ਆਪਣਾ ਜਨਮ ਵਿਅਰਥ ਗਵਾ ਦੇਣਗੇ"॥ ੧੨॥

ਸੁਨਿ ਸ੍ਰੀ ਰਾਮਦਾਸ ਤਬਿ ਕਹਯੋ। 'ਕੌਨ ਮਹਾਤਮ ਇਨ ਕੋ ਲਹਜੋ?।
ਕਰਹਿਂ ਪ੍ਰੀਤ ਸੋਂ ਸ਼ਰਧਾ ਧਾਰਿ। ਕੌਨ ਪਾਇਂ ਫਲ ਅੰਤੀਵਾਰ?' ॥੧੩॥

ਇਹ ਸੁਣ ਕੇ ਗੁਰੂ ਰਾਮਦਾਸ ਨੇ ਕਿਹਾ, "ਤੁਸੀਂ ਤੀਰਥਾਂ ਦਾ ਕੀ ਮਹਾਤਮ ਜਾਣਿਆ ਹੈ ? ਤੀਰਥਾਂ ਨਾਲ ਬੜੀ ਸ਼ਰਧਾ ਧਾਰ ਕੇ ਪ੍ਰੀਤ ਕਰਦੇ ਹੋ, ਆਖਿਰ ਤੁਸੀਂ ਕੀ ਫਲ ਪ੍ਰਾਪਤ ਕੀਤਾ ਹੈ ?"॥ ੧੩॥

ਤਪੇ ਕਹਜੋ ਕਰਿਕੈ ਬਿਸਤਾਰਾ। 'ਤੀਰਥ ਮੱਜਨ ਫਲਦ ਉਦਾਰਾ।
ਪਾਪ ਖਾਪਤੇ ਆਪ ਸ਼ਨਾਨੇ। ਕਰਹਿਂ ਅੰਤ ਕੋ ਸੁਰਗ ਪਯਾਨੇ॥ ੧੪॥

ਤਪੇ ਨੇ ਵਿਸਥਾਰ ਕਰਕੇ ਕਿਹਾ, "ਤੀਰਥਾਂ ਤੇ ਇਸ਼ਨਾਨ ਕਰਨ ਨਾਲ ਬੜਾ ਉੱਤਮ ਫਲ ਪ੍ਰਾਪਤ ਹੁੰਦਾ ਹੈ। ਤੀਰਥਾਂ ਦੇ ਜਲ ਵਿਚ ਇਸ਼ਨਾਨ ਕਰਨ ਨਾਲ ਪਾਪ ਨਾਸ਼ ਹੋ ਜਾਂਦੇ ਹਨ ਅਤੇ ਮਨੁੱਖ ਅੰਤ ਵਿਚ ਸਵਰਗਾਂ ਨੂੰ ਜਾਂਦਾ ਹੈ॥ ੧੪॥

ਅਨਿਕ ਭਾਂਤਿ ਕੇ ਸੁਖ ਤਹਿਂ ਪਾਵਹਿਂ। ਪਠਿ ਬੇਦਨ ਬ੍ਰਹਮ ਲੋਕ ਸਿਧਾਵਹਿਂ।
ਸੁਨਿ ਸ੍ਰੀ ਸਤਿਗੁਰ ਵਾਕ ਬਖਾਨਾ। 'ਸੁਰਗ ਭੋਗ ਸੁਖ ਲਹਜੋ ਮਹਾਂਨਾ ॥੧੫॥

ਉਥੇ ਜਾ ਕੇ ਅਨੇਕ ਪ੍ਰਕਾਰ ਦੇ ਸੁਖ ਪ੍ਰਾਪਤ ਕਰਦਾ ਹੈ, ਵੇਦਾਂ ਨੂੰ ਪੜ੍ਹ ਕੇ ਬ੍ਰਹਮ-ਲੋਕ ਚਲਾ ਜਾਂਦਾ ਹੈ।" ਇਹ ਸੁਣ ਕੇ ਸਤਿਗੁਰੂ ਜੀ ਨੇ ਬਚਨ ਕੀਤੇ, "ਸਵਰਗ ਭੋਗ ਕੇ ਮਹਾਨ ਸੁਖ ਲੈਂਦਾ ਹੈ॥ ੧੫॥

ਸਾਚ ਜਾਨਿ ਉਰ ਕਰਹੁ ਉਪਾਯਾ। ਮਹਾਂ ਕਸ਼ਟ ਤੇ ਲਿਹੁ ਤਿਨ ਪਾਯਾ।
ਸੋ ਸਭਿ ਸੰਤਨ ਮਿੱਥਜਾ ਜਾਨੇ। ਕਜੋਂ ਸੰਕਟ ਤਿਨ ਹਿਤ ਕਰਿ ਠਾਨੇ ॥੧੬॥

ਸੱਚ ਜਾਣ ਕੇ ਹਿਰਦੇ ਵਿਚ ਯਤਨ ਕਰਦੇ ਹੋ, ਸਵਰਗ ਆਦਿ ਨੂੰ ਪਾਉਣ ਲਈ ਮਹਾਨ ਦੁਖ ਬਰਦਾਸ਼ਤ ਕਰਦੇ ਹੋ। ਇਸ ਨੂੰ ਸਾਰੇ ਸੰਤ ਝੂਠਾ ਜਾਣਦੇ ਹਨ, ਉਸ ਨੂੰ ਪਾਉਣ ਵਾਸਤੇ ਸੰਕਟ ਕਿਉਂ ਧਾਰਨ ਕਰਨ ?॥ ੧੬॥

ਸਤਿਸੰਗਤ ਸੇਵਹੁ ਤੁਮ ਨਾਂਹੀ। ਕਜੋਂ ਸੁਖ ਤਿਨਹੁ ਲਖਹੁ ਮਨ ਮਾਂਹੀ।
ਸੱਤਜ ਵਸਤੁ ਤੁਮ ਲਖੀ ਨ ਕੈਸੇ। ਚੱਕ੍ਰਵਰਤਿ ਸੁਖ ਰੰਕ ਨ ਜੈਸੇ ॥੧੭॥

ਸਤਿਸੰਗਤ ਤੁਸੀਂ ਸੇਂਵਦੇ ਨਹੀਂ ਹੋ, ਫਿਰ ਸਾਧਸੰਗਤ ਦੀ ਸੇਵਾ ਦਾ ਤੁਸੀਂ ਕਿਵੇਂ ਫਲ ਜਾਣ ਸਕਦੇ ਹੋ। ਸੱਚ ਵਸਤੂ ਤੂੰ ਜਾਣੀ ਹੀ ਨਹੀਂ ਕਿ ਕੈਸੀ ਹੈ, ਜਿਵੇਂ ਚੱਕਰਵਰਤੀ ਰਾਜਾ ਪਰਜਾ ਦੇ ਸੁਖ ਨੂੰ ਜਾਣ ਨਹੀਂ ਸਕਦਾ॥ ੧੭॥

ਬ੍ਰਿਥਾ ਦੋਸ਼ ਮਮ ਸਿੱਖਜਨ ਦੀਨਸਿ। ਤੱਤੁ ਵਸਤੁ ਕੋ ਭੇਦ ਨ ਚੀਨਸਿ।
ਸਕਲ ਜਨਮ ਤੈਂ ਕੀਨ ਬਿਤੀਤ। ਮਿਲਜੋ ਨ ਗੁਰ ਨਹਿਂ ਆਇ ਪ੍ਰਤੀਤ ॥੧੮॥

ਬੇਅਰਥ ਅਤੇ ਨਿਕੰਮਾ ਦੋਸ਼ ਮੇਰੇ ਸਿੱਖਾਂ ਨੂੰ ਦਿੰਦੇ ਹੋ, ਤੱਤ ਵਸਤੂ ਦਾ ਤੁਸੀਂ ਭੇਦ ਹੀ ਨਹੀਂ ਜਾਣਿਆ ਹੈ, ਸਾਰਾ ਜਨਮ ਤੂੰ ਬਤੀਤ ਕਰ ਲਿਆ ਹੈ, ਹੁਣ ਤਕ ਨਾ ਤੈਨੂੰ ਗੁਰੂ ਮਿਲਿਆ ਹੈ ਅਤੇ ਨਾ ਹੀ ਪ੍ਰਤੀਤ ਆਈ ਹੈ॥ ੧੮॥

ਜੰਗਮ ਤੀਰਥ ਅਤਿ ਸਤਿਸੰਗ। ਤਿਸ ਕੋ ਮਿਲਜੋ ਨ ਲਹਿ ਹਰਿ ਰੰਗ।

ਉਰ ਮਹਿੰ ਗਰਬ ਧਰਜੋ ਦਿਢ ਕੂਰਾ। ਤਬਹਿ ਮਿਟਹਿ ਮਿਲਿਹੈ ਗੁਰ ਪੂਰਾ ॥੧੯॥

ਸਤਿਸੰਗ ਇਕ ਤੁਰਦਾ-ਫਿਰਦਾ ਤੀਰਥ ਹੈ, ਉਸ ਨੂੰ ਤੂੰ ਮਿਲਿਆ ਨਹੀਂ ਅਤੇ ਨਾ ਹੀ ਹਰੀ ਦੇ ਰੰਗ ਵਿਚ ਰੰਗਿਆ ਗਿਆ ਹੈਂ। ਹਿਰਦੇ ਵਿਚ ਝੂਠਾ ਹੰਕਾਰ ਧਾਰਨ ਕੀਤਾ ਹੈ, ਇਹ ਹੰਕਾਰ ਤਦ ਹੀ ਮਿਟੇਗਾ ਜੇ ਤੈਨੂੰ ਪੂਰਨ ਗੁਰੂ ਮਿਲੇਗਾ''॥ ੧੯॥

ਸੁਨਿ ਕੈ ਤਪੇ ਕਹਜੋ ਆਚਾਰ। ਅਰੁ ਸਭਿ ਤੀਰਥ ਮੱਜਨ ਬਾਰ।
'ਕਿਮ ਲਘੁ ਕਹਹੁ ਜਿ ਸਭਿ ਨੇ ਮਾਨੇ। ਮਹਿਮਾ ਮਹਾਂ ਪੁਰਾਨ ਬਖਾਨੇ ॥੨੦॥

ਇਹ ਸੁਣ ਕੇ ਤਪੇ ਨੇ ਸਭ ਤੀਰਥਾਂ ਦੇ ਇਸ਼ਨਾਨ ਕਰਨ ਦੇ ਕਰਮ ਬਾਰੇ ਕਿਹਾ, "ਤੁਸੀਂ ਉਸ ਨੂੰ ਨੀਵਾਂ ਕਿਉਂ ਕਹਿੰਦੇ ਹੋ ਜੋ ਉਸ ਨੂੰ ਮੰਨਦੇ ਨਹੀਂ। ਪੁਰਾਣਾਂ ਵਿਚ ਤੀਰਥ-ਇਸ਼ਨਾਨ ਦੀ ਮਹਾਨ ਮਹਿਮਾ ਕਹੀ ਗਈ ਹੈ॥ ੨੦॥

ਕਰ ਬਿਚਾਰ ਮੁਝ ਦਿਹੁ ਸਮੁਝਾਈ। ਸਤਿਸੰਗਤਿ ਕੀ ਕਿਮਿ ਬਡਿਆਈ'।
ਤਬਿ ਸ੍ਰੀ ਰਾਮਦਾਸ ਹਿਤਕਾਰਿ। ਸ਼ਬਦ ਸੁਨਾਯੋ ਕੀਨਿ ਉਚਾਰਿ॥ ੨੧॥

ਵਿਚਾਰ ਕਰਕੇ ਮੈਨੂੰ ਸਮਝਾਉ ਅਤੇ ਇਹ ਦੱਸੋ ਕਿ ਸਤਿਸੰਗਤ ਦੀ ਕਿਵੇਂ ਵਡਿਆਈ ਹੈ।" ਤਦ ਸ੍ਰੀ ਗੁਰੂ ਰਾਮਦਾਸ ਨੇ ਪ੍ਰੇਮ ਕਰਕੇ, ਉਚਾਰਨ ਕਰਕੇ ਇਕ ਸ਼ਬਦ ਸੁਣਾਇਆ॥ ੨੧॥

*ਮਲਾਰ ਮਹਲਾ ੪ ॥*

*ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ॥*
*ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ॥ ੧॥*
*ਤੀਰਥਿ ਅਠਸਠਿ ਮਜਨੁ ਨਾਈ॥*
*ਸਤਸੰਗਤਿ ਕੀ ਧੂਰਿ ਪਰੀ ਉਡਿ ਨੇਤ੍ਰੀ ਸਭ ਦੁਰਮਤਿ ਮੈਲੁ ਗਵਾਈ॥ ੧॥ ਰਹਾਉ॥*
*ਜਾਹਰਨਵੀ ਤਪੈ ਭਾਗੀਰਥਿ ਆਣੀ ਕੇਦਾਰੁ ਥਾਪਿਓ ਮਹਸਾਈ॥*
*ਕਾਂਸੀ ਕ੍ਰਿਸਨੁ ਚਰਾਵਤ ਗਾਊ ਮਿਲਿ ਹਰਿ ਜਨ ਸੋਭਾ ਪਾਈ॥ ੨॥*
*ਜਿਤਨੇ ਤੀਰਥ ਦੇਵੀ ਥਾਪੇ ਸਭਿ ਤਿਤਨੇ ਲੋਚਹਿ ਧੂਰਿ ਸਾਧੂ ਕੀ ਤਾਈ॥*
*ਹਰਿ ਕਾ ਸੰਤੁ ਮਿਲੈ ਗੁਰ ਸਾਧੂ ਲੈ ਤਿਸ ਕੀ ਧੂਰਿ ਮੁਖਿ ਲਾਈ॥ ੩॥*
*ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ॥*
*ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ॥ ੪॥ ੨॥*

*(ਪੰਨਾ ੧੨੬੩)*

ਗੰਗਾ, ਜਮਨਾ, ਗੋਦਾਵਰੀ ਅਤੇ ਸਰਸਵਤੀ ਇਹ ਸਾਰੀਆਂ ਸੰਤਾਂ ਦੇ ਪੈਰਾਂ ਦੀ ਧੂੜ ਲਈ ਉਪਰਾਲੇ ਕਰਦੀਆਂ ਹਨ। ਉਹ ਆਖਦੀਆਂ ਹਨ 'ਪਾਪ ਦੀ ਗੰਦਗੀ' ਨਾਲ ਭਰਪੂਰ ਪ੍ਰਾਣੀ ਸਾਡੇ ਵਿਚ ਟੁੱਭੀ ਲਾਉਂਦੇ ਹਨ, ਪਰ ਸੰਤਾਂ ਦੇ ਪੈਰਾਂ ਦੀ ਧੂੜ ਸਾਡੀ ਗੰਦਗੀ ਨੂੰ ਧੋ ਸੁਟਦੀ ਹੈ॥ ੧॥

ਹੇ ਮਨੁੱਖ! ਅਠਾਹਠ ਤੀਰਥਾਂ ਦੀ ਬਜਾਏ, ਤੂੰ ਇਕ ਪ੍ਰਭੂ ਦੇ ਨਾਮ ਅੰਦਰ ਇਸ਼ਨਾਨ ਕਰ। ਜਦ ਸਾਧਸੰਗਤ ਦੀ ਧੂੜ ਉਡ ਕੇ ਅੱਖਾਂ ਵਿਚ ਪੈਂਦੀ ਹੈ, ਤਾਂ ਇਹ ਮੰਦੀ ਅਕਲ ਦੀ ਸਮੂੰਹ ਗੰਦਗੀ ਨੂੰ ਦੂਰ ਕਰ ਦਿੰਦੀ ਹੈ॥ ੧॥ ਠਹਿਰਾਉ॥

ਤਪੱਸਵੀ ਭਾਗੀਰਥ ਨੇ ਗੰਗਾ ਲਿਆਂਦੀ ਅਤੇ ਸ਼ਿਵਜੀ ਨੇ ਕਿਦਾਰ ਨਾਥ ਸਥਾਪਿਤ ਕੀਤਾ। ਕ੍ਰਿਸ਼ਨ ਜੀ ਬਨਾਰਸ ਵਿਚ ਗਾਈਆਂ ਚਾਰਦੇ ਸਨ। ਪ੍ਰਭੂ ਦੇ ਸੇਵਕਾਂ ਦੀ ਛੋਹ ਰਾਹੀਂ ਇਨ੍ਹਾਂ ਸਥਾਨਾਂ ਨੇ ਸ਼ੋਭਾ ਪਾਈ ਹੈ॥ ੨॥

ਜਿੰਨੇ ਵੀ ਯਾਤਰਾ-ਸਥਾਨ ਦੇਵਤਿਆਂ ਨੇ ਥਾਪੇ ਹਨ, ਉਹ ਸਾਰੇ ਹੀ ਸੰਤਾਂ ਦੇ ਪੈਰਾਂ ਦੀ ਧੂੜ ਨੂੰ ਲੋਚਦੇ ਹਨ। ਜੇ ਮੈਨੂੰ ਪ੍ਰਭੂ ਦਾ ਸਾਧੂ ਜਾਂ ਗੁਰਾਂ ਦਾ ਸੰਤ ਮਿਲ ਜਾਵੇ, ਤਾਂ ਮੈਂ ਉਸ ਦੇ ਪੈਰਾਂ ਦੀ ਖਾਕ ਆਪਣੇ ਮੁਖ ਨੂੰ ਲਾਵਾਂਗਾ॥ ੩॥

ਹੇ ਮੇਰੇ ਸੁਆਮੀ! ਜਿੰਨੇ ਵੀ ਤੇਰੇ ਜੀਵ ਜੰਤੂ ਹਨ, ਓਨੇ ਹੀ ਸੰਤਾਂ ਦੇ ਪੈਰਾਂ ਦੀ ਧੂੜ ਦੀ ਚਾਹਤ ਕਰਦੇ ਹਨ।

ਹੇ ਨਾਨਕ! ਜਿਸ ਦੇ ਮੱਥੇ ਉਤੇ ਅਜੇਹੀ ਲਿਖਤਾਕਾਰ ਹੈ, ਉਸ ਨੂੰ ਸੰਤਾਂ ਦੇ ਪੈਰਾਂ ਦੀ ਧੂੜ ਪ੍ਰਦਾਨ ਕਰਕੇ, ਪ੍ਰਭੂ ਉਸ ਦਾ ਪਾਰ-ਉਤਾਰਾ ਕਰ ਦਿੰਦਾ ਹੈ॥ ੪॥ ੨॥

ਦੋਹਰਾ-ਸ੍ਰੀ ਸਤਿਗੁਰ ਮੁਖ ਤੇ ਸੁਨਜੋ ਸ਼ਬਦ ਸੁ ਅਰਥ ਸਮੇਤ।
ਗਦ ਗਦ ਭਯੋ ਪ੍ਰਸੰਨ ਤਬਿ ਉਰ ਭਾ ਪ੍ਰੇਮ ਨਿਕੇਤ॥ ੨੨॥

ਜਦ ਤਪੇ ਨੇ ਗੁਰੂ ਜੀ ਪਾਸੋਂ ਅਰਥਾਂ ਸਮੇਤ ਸ਼ਬਦ ਸੁਣਿਆ ਤਾਂ ਗਦ-ਗਦ ਹੋ ਗਿਆ, ਪ੍ਰਸੰਨ ਹੋ ਕੇ ਹਿਰਦੇ ਵਿਚ ਪ੍ਰੇਮ ਘਰ ਕਰ ਗਿਆ॥ ੨੨॥

*ਚੌਪਈ*-ਤਪੇ ਰਿਦੇ ਸ਼ਰਧਾ ਤਬਿ ਆਈ। ਕਰਤਿ ਭਯੋ ਬਹੁ ਭਾਂਤਿ ਬਡਾਈ।
ਕ੍ਰਿਪਾਦ੍ਰਿਸ਼ਟਿ ਗੁਰ ਹੇਰਨ ਕਰੀ। ਜਿਸ ਤੇ ਦੁਰਮਤਿ ਤਿਸੁ ਕੀ ਹਰੀ॥੨੩॥

ਤਦ ਤਪੇ ਦੇ ਹਿਰਦੇ ਵਿਚ ਸ਼ਰਧਾ ਜਾਗੀ ਅਤੇ ਬਹੁਤ ਪ੍ਰਕਾਰ ਵਡਿਆਈ ਕਰਨ ਲੱਗਾ। ਕਿਰਪਾ ਦ੍ਰਿਸ਼ਟੀ ਕਰਕੇ ਗੁਰੂ ਜੀ ਨੇ ਉਸ ਵੱਲ ਵੇਖਿਆ ਜਿਸ ਕਾਰਨ ਉਸ ਦੀ ਭੈੜੀ ਮੱਤ ਦੂਰ ਹੋ ਗਈ॥ ੨੩॥

ਕਹਿਨ ਲਗਜੋ 'ਜਾਗੇ ਮਮ ਭਾਗਾ। ਅਨੁਰਾਗਤਿ ਰਾਵਰਿ ਮੁਖ ਲਾਗਾ।
ਜਬਿ ਤੁਮ ਕ੍ਰਿਪਾ ਕਰਹੁ ਲਖਿ ਦਾਸ। ਤਬਿ ਉਰ ਦੇਤੇ ਤੁਰਤ ਪ੍ਰਕਾਸ਼॥੨੪॥

ਕਹਿਣ ਲੱਗਾ, "ਮੇਰੇ ਭਾਗ ਜਾਗ ਪਏ ਹਨ, ਆਪ ਜੀ ਦੇ ਦਰਸ਼ਨ ਕਰਕੇ ਮੇਰੇ ਮਨ ਵਿਚ ਪ੍ਰੇਮ ਉਤਪੰਨ ਹੋਇਆ ਹੈ। ਜਿਸ 'ਤੇ ਤੁਸੀਂ ਆਪਣਾ ਸੇਵਕ ਸਮਝ ਕੇ ਕਿਰਪਾ ਕਰਦੇ ਹੋ ਤਾਂ ਉਸਦੇ ਹਿਰਦੇ ਵਿਚ ਤੁਰੰਤ ਪ੍ਰਕਾਸ਼ ਕਰ ਦਿੰਦੇ ਹੋ॥ ੨੪॥

ਮੋ ਮਨ ਮਾਨੀ ਮਾਨ ਮਹਾਂਨ। ਮਹਿਮਾ ਨਹਿਂ ਮਾਨੀ ਮਤਿ ਹਾਨ।
ਸਨਮੁਖ ਬੋਲਜੋ ਮੈਂ ਬਹੁ ਭੂਲਾ। ਪ੍ਰਤਿਕੂਲਨਿ ਪਰ ਤੁਮ ਅਨੁਕੂਲਾ॥੨੫॥

ਮੇਰਾ ਮਨ ਮਹਾਨ ਹੰਕਾਰ ਕਾਰਨ ਹੰਕਾਰੀ ਹੋ ਰਿਹਾ ਸੀ, ਮੈਂ ਮੱਤਹੀਣੇ ਨੇ ਆਪ ਦੀ ਮਹਿਮਾ ਨਹੀਂ ਸੀ ਜਾਣੀ। ਮੈਂ ਭੁੱਲ ਕੇ ਆਪ ਜੀ ਦੇ ਸਾਹਮਣੇ ਬੋਲਿਆ ਹਾਂ, ਪਰ ਤੁਸੀਂ ਵਿਰੋਧੀਆਂ ਉਤੇ ਵੀ ਦਿਆਲੂ ਹੋ॥ ੨੫॥

ਅਸ ਦਾਤੇ ਤੁਮ ਤਜਾਗਹਿ ਜੋਇ। ਸੋ ਮੂਰਖ ਲੇ ਸਭਿ ਕੁਛ ਖੋਇ।
ਅਬਿ ਮਨ ਜਾਨਜੋ ਸੰਤ ਮਹਾਤਮ। ਜਿਸ ਤੇ ਪ੍ਰਾਪਤਿ ਗਜਾਤਾ ਆਤਮ'॥੨੬॥

ਇਸ ਤਰ੍ਹਾਂ ਜਿਸ ਵਸਤੂ ਦਾ ਤੁਸੀਂ ਤਿਆਗ ਕਰਦੇ ਹੋ, ਮੂਰਖ ਓਹੋ ਕੁਝ ਲੈ ਕੇ ਸਭ ਕੁਝ ਗਵਾ ਲੈਂਦੇ ਹਨ। ਹੁਣ ਮੈਂ ਸੰਤਾਂ ਦਾ ਮਹਾਤਮ ਜਾਣਿਆ ਹੈ, ਜਿਨ੍ਹਾਂ ਤੋਂ ਆਤਮ-ਗਿਆਨ ਪ੍ਰਾਪਤ ਹੁੰਦਾ ਹੈ"॥ ੨੬॥

ਤਜਿ ਪਖੰਡ ਗੁਰ ਕੋ ਸਿਖ ਹੋਇਓ। ਮਿਲਿ ਸਤਿਸੰਗਤਿ ਮਹਿਂ ਸੁਖ ਜੋਇਓ॥
ਨਿਕਟ ਰਹੈ ਕਬਿ ਅਨਤ ਸਿਧਾਰੈ। ਸ੍ਰੀ ਗੁਰ ਪਗ ਪੰਕਜ ਉਰਧਾਰੈ॥੨੭॥

ਪਖੰਡ ਛੱਡ ਕੇ ਗੁਰੂ ਜੀ ਦਾ ਸਿੱਖ ਬਣਿਆ ਅਤੇ ਸਤਿਸੰਗਤ ਵਿਚ ਮਿਲ ਕੇ ਸੁਖ ਪ੍ਰਾਪਤ ਕੀਤਾ। ਕਦੀ ਗੁਰੂ ਜੀ ਦੇ ਪਾਸ ਰਹਿੰਦਾ ਸੀ, ਕਦੀ ਹੋਰ ਥਾਂ ਚਲੇ ਜਾਂਦਾ ਸੀ, ਗੁਰੂ ਜੀ ਦੇ ਚਰਨਾਂ-ਕੰਵਲਾਂ ਨੂੰ ਉਸ ਹਿਰਦੇ ਵਿਚ ਧਾਰਨ ਕਰ ਲਿਆ॥ ੨੭॥

ਨਿਤਿ ਸਿਖ ਦੇਸ਼ ਬਿਦੇਸ਼ਨ ਆਵਹਿਂ। ਲਗੇ ਦਰਬ ਅਰਪਨ ਹਰਖਾਵਹਿਂ।
ਸ੍ਰੀ ਗੁਰ ਅਮਰ ਦਾਸ ਇਕ ਦਿਨ ਕੋ। ਚਲੇ ਖਰਚ ਲੇ ਇਤਨਕੁ ਧਨ ਕੋ॥੨੮॥

ਸਦਾ ਦੇਸ਼ਾਂ-ਬਿਦੇਸ਼ਾਂ ਤੋਂ ਸਿੱਖ ਆਉਂਦੇ ਸਨ, ਧਨ ਭੇਟ ਕਰਕੇ ਬੜੇ ਪ੍ਰਸੰਨ ਹੁੰਦੇ ਸਨ। ਸ੍ਰੀ ਗੁਰੂ ਅਮਰਦਾਸ ਜੀ ਐਨਾ ਕੁ ਧਨ ਲੈਂਦੇ ਸਨ, ਜਿਸ ਨਾਲ ਇਕ ਦਿਨ ਦਾ ਖਰਚ ਚੱਲ ਸਕੇ॥ ੨੮॥

ਅਰਪਹਿਂ ਅਧਿਕ ਸੁ ਦੇਤਿ ਹਟਾਇ। ਨਿਸ ਬਾਸੁਰ ਬਹੁ ਦੇਗ ਚਲਾਇਂ।
ਸੰਚਹਿ ਕਰਜੋ ਨ ਘਰ ਮਹਿਂ ਏਤੋ। ਏਕ ਦਿਵਸ ਭੋਜਨ ਹੋਇ ਜੇਤੋ ॥੨੯॥

ਜੇ ਸਿੱਖ-ਸੇਵਕ ਵਾਧੂ ਅਰਪਨ ਕਰਦੇ ਸਨ ਤਾਂ ਵਾਪਸ ਕਰ ਦਿੰਦੇ ਸਨ, ਦਿਨ-ਰਾਤ ਬਹੁਤ ਲੰਗਰ ਚਲਦਾ ਸੀ। ਨਾ ਧਨ ਇਕੱਠਾ ਕਰਦੇ ਸਨ ਅਤੇ ਨਾ ਹੀ ਘਰ ਵਿਚ ਰਖਦੇ ਸਨ, ਓਨਾ ਧਨ ਹੀ ਲੈਂਦੇ ਸਨ ਜਿਸ ਨਾਲ ਇਕ ਦਿਨ ਦਾ ਭੋਜਨ ਚਲ ਸਕੇ॥ ੨੯॥

ਆਇ ਨਿਤਾਪ੍ਰਤਿ ਹੁਇ ਗੁਜ਼ਰਾਨਾ। ਨਿਜ ਸਰੀਰ ਲਗ ਅਸ੍ ਪ੍ਰਨ ਠਾਨਾ।
ਚਤੁਰਥ ਪਾਤਿਸ਼ਾਹੁ ਗੁਨਖਾਨੀ। ਸੇਵਾ ਲਖਮੀ ਕੀਨ ਮਹਾਂਨੀ॥ ੩੦॥

ਨਿਤਾ-ਪ੍ਰਤਿ ਧਨ ਆਉਂਦਾ ਸੀ ਤੇ ਗੁਜ਼ਾਰਾ ਚਲਦਾ ਸੀ, ਸਾਰੀ ਉਮਰ ਇਹ ਪ੍ਰਣ ਧਾਰਨ ਕਰੀ ਰਖਿਆ। ਗੁਣਾਂ ਦੀ ਖਾਣ ਭਾਵ ਚੌਥੇ ਪਾਤਸ਼ਾਹ ਦੀ ਲਛਮੀ ਨੇ ਮਹਾਨ ਸੇਵਾ ਕੀਤੀ॥ ੩੦॥

ਤੀਨ ਗੁਰਨ ਕੋ ਜਾਚਤਿ ਰਹੀ। ਤਊ ਸਮੀਪ ਕਰੀ ਕਿਮਿ ਨਹੀ।
ਮਹਾਂ ਬਲੀ ਜੋਧਾ ਇਹੁ ਬੈਸੇ। ਜਾਚਨ ਲਖਮੀ ਕੋ ਲਖਿ ਤੈਸੇ॥ ੩੧॥

ਲਕਸ਼ਮੀ ਤਿੰਨਾਂ ਗੁਰਾਂ ਪਾਸ ਜਾਣ ਲਈ ਆਗਿਆ ਮੰਗਦੀ ਰਹੀ ਪਰ ਉਨ੍ਹਾਂ ਨੇ ਕਿਸੇ ਤਰ੍ਹਾਂ ਵੀ ਪਾਸ ਨਾ ਢੁੱਕਣ ਦਿੱਤਾ। ਚੌਥੇ ਗੁਰੂ ਜੀ ਮਹਾਂਬਲੀ ਅਤੇ ਜੋਧਾ ਜਦ ਗੱਦੀ ਤੇ ਬੈਠੇ ਤਾਂ ਉਹ ਲਕਸ਼ਮੀ ਨੂੰ ਪਹਿਲੇ ਗੁਰੂ ਸਾਹਿਬਾਨ ਵਾਂਗ ਵੀ ਸਮਝਦੇ ਸਨ॥ ੩੧॥

ਅੰਗੀਕਾਰ ਕਰੀ ਤਬਿ ਆਈ। ਅਰਪਹਿਂ ਆਨ ਸਿੱਖਜ ਸਮੁਦਾਈ।
ਮਾਯਾ ਮਹਿਂ ਅਲੇਪ ਨਿਤਿ ਐਸੇ। ਜਲ ਕਨ ਕਮਲ ਛੁਵੈ ਨਹਿਂ ਜੈਸੇ॥੩੨॥

ਜਦ ਲਕਸ਼ਮੀ ਉਨ੍ਹਾਂ ਪਾਸ ਆਈ ਤਾਂ ਉਨ੍ਹਾਂ ਨੇ ਅੰਗੀਕਾਰ ਕਰ ਲਈ, ਸਿੱਖਾਂ ਦੇ ਸਮੂੰਹ ਆ ਕੇ ਲਕਸ਼ਮੀ ਨੂੰ ਅਰਪਨ ਕਰ ਰਹੇ ਸਨ, ਪਰ ਗੁਰੂ ਜੀ ਆਪ ਮਾਇਆ ਤੋਂ ਇਸ ਤਰ੍ਹਾਂ ਨਿਰਲੇਪ ਰਹਿੰਦੇ ਸਨ, ਜਿਸ ਤਰ੍ਹਾਂ ਕੰਵਲ ਦਾ ਫੁੱਲ ਜਲ ਵਿਚ ਰਹਿ ਕੇ ਵੀ ਜਲ ਨੂੰ ਛੂੰਹਦਾ ਨਹੀਂ ਹੈ॥ ੩੨॥

ਪ੍ਰਿਥੀਆ ਰਹਿਨ ਸਮੀਪੀ ਲਾਗਜੋ। ਧਨ ਆਗਮ ਤੇ ਮਨ ਅਨੁਰਾਗਜੋ।
ਸਰਬ ਸੰਭਾਰਹਿ ਦੇਗ ਚਲਾਵਹਿ। ਕਾਜ ਅਪਰ ਹੈ ਸੋ ਨਿਰਬਾਵਹਿ॥੩੩॥

ਪ੍ਰਿਥੀਆ ਗੁਰੂ ਜੀ ਦੇ ਪਾਸ ਰਹਿਣ ਲੱਗ ਗਿਆ, ਉਸ ਦਾ ਧਨ ਦੇ ਨਾਲ ਬਹੁਤ ਪ੍ਰੇਮ ਸੀ। ਸਾਰਾ ਧਨ ਉਹ ਸੰਭਾਲਦਾ ਸੀ ਤੇ ਲੰਗਰ ਚਲਾਉਂਦਾ ਸੀ ਅਤੇ ਹੋਰ ਕਾਰਜਾਂ ਤੇ ਵੀ ਧਨ ਲਗਾਉਂਦਾ ਸੀ॥ ੩੩॥

ਮਹਾਂ ਦੇਵ ਮਨਮਸਤ ਰਹੰਤਾ। ਹਾਨ ਲਾਭ ਕਉ ਕਛੁ ਨ ਗਨੰਤਾ।
ਰਿਦੇ ਪ੍ਰੇਮ ਪਿਤ ਗੁਰ ਕੋ ਭਾਰੀ। ਸ਼੍ਰੀ ਅਰਜਨ ਜੀ ਭਗਤਿ ਸੰਭਾਰੀ॥੩੪॥

ਗੁਰੂ ਜੀ ਦਾ ਦੂਸਰਾ ਪੁੱਤਰ ਮਹਾਂਦੇਵ ਮਨਮਸਤ ਰਹਿੰਦਾ ਸੀ। ਉਹ ਲਾਭ-ਹਾਣ ਕੁਝ ਵੀ ਨਹੀਂ ਸੀ ਗਿਣਦਾ। ਹਿਰਦੇ ਵਿਚ ਪਿਤਾ ਗੁਰੂ ਜੀ ਬਾਰੇ ਭਾਰੀ ਪ੍ਰੇਮ ਸੀ ਅਤੇ ਤੀਸਰੇ ਪੁੱਤਰ ਸ੍ਰੀ ਅਰਜਨ ਦੇਵ ਜੀ ਨੇ ਭਗਤੀ ਸੰਭਾਲੀ ਹੋਈ ਸੀ॥ ੩੪॥

ਜਨਨੀ ਭਾਨੀ ਕੇ ਅਨੁਸਾਰੇ। ਬੰਦਨ ਕਰਹਿਂ ਸੇਵ ਕੋ ਪਾਰੇ।
ਸੁਕਚਤਿ ਰਹੈਂ ਪਿਤਾ ਤੇ ਮਨ ਮਹਿਂ। ਬਿਵਹਾਰੀ ਕਿਮ ਭਏ ਨ ਧਨ ਮਹਿਂ॥੩੫॥

ਆਪਣੀ ਮਾਤਾ ਭਾਨੀ ਜੀ ਦੀ ਆਗਿਆ ਅਨੁਸਾਰ ਚਲਦੇ ਸਨ ਅਤੇ ਬੰਦਨਾ ਕਰਕੇ ਸੇਵਾ ਦੀ ਪਾਲਣਾ ਕਰਦੇ ਸਨ। ਮਨ ਵਿਚ ਪਿਤਾ ਜੀ ਵਾਸਤੇ ਬਹੁਤ ਸ਼ਰਧਾ ਧਾਰਨ ਕੀਤੀ ਸੀ ਤੇ ਧਨ ਨਾਲ ਕਿਸੇ ਪ੍ਰਕਾਰ ਦਾ ਵੀ ਵਿਹਾਰ ਨਹੀਂ ਰੱਖਦੇ ਸਨ॥ ੩੫॥

'ਅਲਪ ਬੈਸ ਮਹਿਂ' ਸਗਰੇ ਜਾਨਹਿਂ। 'ਯਾਂਤੇ ਨਹਿਂ ਬਿਵਹਾਰ ਪਛਾਨਹਿਂ'।
ਪਿਤਾ ਗੁਰੂ ਸਭਿ ਜਾਨਹਿਂ ਪ੍ਰੀਤਿ। ਜਿਮ ਬਰਤਤਿ ਜਨ ਗਨ ਕੇ ਚੀਤ ॥੩੬॥

ਸਾਰੇ ਜਾਣਦੇ ਸਨ "ਹਾਲੇ ਛੋਟੀ ਉਮਰ ਹੈ ਇਸ ਕਰਕੇ ਉਨ੍ਹਾਂ ਦੇ ਕਾਰ-ਵਿਹਾਰ ਨੂੰ ਪਛਾਣਦੇ ਨਹੀਂ ਹਨ।' ਪਿਤਾ ਗੁਰੂ ਜੀ ਉਨ੍ਹਾਂ ਦੀ ਪ੍ਰੀਤ ਬਾਰੇ ਜਾਣਦੇ ਸਨ ਅਤੇ ਇਹ ਵੀ ਜਾਣਦੇ ਸਨ ਜਿਵੇਂ ਭਗਤ ਜਨਾਂ ਦੇ ਦਿਲ ਵਿਚ ਵਰਤਦੀ ਹੈ ਭਾਵ ਗੁਰੂ ਜੀ ਅੰਤਰਜਾਮੀ ਹਨ॥ ੩੬॥

'ਸੋਢੀਬੰਸ ਬਿਭੂਖਨ ਹੋਵਹਿਂ। ਸਭਿ ਗੁਨ ਨਿਪੁਨ', ਪਿਤਾ ਇਮ ਜੋਵਹਿਂ।
ਨਿਜ ਕੁਲ ਮਹਿਂ ਰਾਖਹਿਂ ਗੁਰਿਆਈ। ਜਾਨਿ ਨ ਦੇਹਿਂ ਕਰਹਿਂ ਥਿਰਤਾਈ' ॥੩੭॥

ਪਿਤਾ ਗੁਰੂ ਰਾਮਦਾਸ ਜੀ ਇਹ ਸਮਝਦੇ ਸਨ, "ਸਭ ਗੁਣਾਂ ਵਿਚ ਨਿਪੁੰਨ, ਸ੍ਰੀ ਅਰਜਨ ਦੇਵ ਜੀ, ਸੋਢੀ ਵੰਸ਼ ਦਾ ਗਹਿਣਾ ਹੋਣਗੇ। ਆਪਣੀ ਕੁਲ ਵਿਚ ਹੀ ਗੁਰਿਆਈ ਰੱਖਣਗੇ, ਕਿਸੇ ਹੋਰ ਥਾਂ ਨਹੀਂ ਜਾਣ ਦੇਣਗੇ, ਟਿਕਾਈ ਰੱਖਣਗੇ"॥ ੩੭॥

ਅਪਰ ਲੋਕ ਪ੍ਰਿਥੀਏ ਕੋ ਜਾਨਹਿਂ। ਸਭਿ ਬਿਵਹਾਰ ਮਹਾਂਨ ਪਛਾਂਨਹਿਂ।
ਪਿਤਾ ਸਮੀਪੀ ਨਿਸਦਿਨ ਰਹੈ। ਦੇਨਿ ਲੇਨਿ ਸਗਰੋ ਨਿਰਬਹੈ ॥੩੮॥

ਹੋਰ ਲੋਕ ਪ੍ਰਿਥੀਏ ਨੂੰ ਜਾਣਦੇ ਸਨ, ਕਹਿੰਦੇ ਸਨ, "ਸਾਰੇ ਕਾਰੋਬਾਰ ਨੂੰ ਬਹੁਤ ਚੰਗੀ ਤਰ੍ਹਾਂ ਪਛਾਣਦਾ ਹੈ, ਸਦਾ ਹੀ ਪਿਤਾ ਜੀ ਦੇ ਨਜ਼ਦੀਕ ਰਹਿੰਦਾ ਹੈ, ਅਤੇ ਸਾਰਾ ਲੈਣ-ਦੇਣ ਕਰਦਾ ਹੈ॥ ੩੮॥

ਸਭਿ ਬਿਵਹਾਰਨ ਮਹਿਂ ਸਵਧਾਨੇ। ਕਰਹਿ ਕਾਰ ਪਿਤ ਕੋ ਨ ਬਖਾਨੇ'।
ਸਤਿਗੁਰ ਕਹੈਂ ਨ ਕੈਸੇ ਤਾਂਹੂ। ਉਪਦੇਸ਼ਤਿ ਥਿਤਿ ਸਿੱਖਨ ਮਾਂਹੂ ॥੩੯॥

ਸਾਰੇ ਕਾਰ-ਵਿਹਾਰ ਵਿਚ ਸੁਚੇਤ ਹੈ, ਸਾਰੇ ਕਾਰਜ ਕਰਦਾ ਹੈ ਤੇ ਪਿਤਾ ਜੀ ਨੂੰ ਨਹੀਂ ਕਹਿੰਦਾ ਹੈ।" ਸਤਿਗੁਰੂ ਜੀ ਉਸ ਨੂੰ ਕਿਸੇ ਤਰ੍ਹਾਂ ਵੀ ਕੁਝ ਨਹੀਂ ਸੀ ਕਹਿੰਦੇ। ਸਿੱਖਾਂ ਵਿਚ ਸਥਿਤ ਹੋ ਕੇ ਉਪਦੇਸ਼ ਦਿੰਦੇ ਸਨ॥ ੩੯॥

ਇਕ ਦਿਨ ਸੰਗਤਿ ਭਈ ਘਨੇਰੀ। ਸੁਨਜੋ ਚਹੈ ਬਾਨੀ ਗੁਰ ਕੇਰੀ।
ਲਗਜੋ ਦਿਵਾਨ ਸਥਾਨ ਮਹਾਂਨ। ਗੁਰਮੁਖ ਸਿੱਖਜ ਸੁ ਮਿਲੇ ਸੁਜਾਨ ॥੪੦॥

ਇਕ ਦਿਨ ਬਹੁਤ ਸੰਗਤ ਇਕੱਠੀ ਹੋਈ, ਸਾਰੀ ਸੰਗਤ ਗੁਰੂ ਜੀ ਦੀ ਬਾਣੀ ਸੁਣਨਾ ਚਾਹੁੰਦੀ ਸੀ। ਦਰਬਾਰ ਵਾਲੇ ਸਥਾਨ ਤੇ ਮਹਾਨ ਦੀਵਾਨ ਲੱਗਿਆ ਸੀ। ਗੁਰਮੁਖ ਚਤੁਰ ਸਿੱਖ ਮਿਲ ਰਹੇ ਸਨ॥ ੪੦॥

ਗਨ ਚਕੋਰ ਜਨੁ ਭਏ ਅਸ਼ੇਖੈ। ਸਤਿਗੁਰ ਬਦਨ ਚੰਦ ਕੋ ਦੇਖੈਂ।
ਚਾਤ੍ਰਿਕ ਬਿੰਦ ਤ੍ਰਿਖਾਤੁਰ ਬਹੁ ਲਹਿਂ। ਗੁਰ ਘਨ ਤੇ ਉਪਦੇਸ਼ ਬੂੰਦ ਚਹਿਂ ॥੪੧॥

ਜਿਵੇਂ ਚਕੋਰਾਂ ਦੇ ਝੁੰਡ ਇਕੱਠੇ ਹੋ ਕੇ ਸਤਿਗੁਰ ਦੇ ਚੰਦਰਮੁਖ ਨੂੰ ਦੇਖ ਰਹੇ ਹੋਣ। ਸਮੂਹ ਚਾਤ੍ਰਿਕ ਆਪਣੇ ਆਪ ਬਹੁਤ ਤ੍ਰਿਖਾਵੰਤ ਜਾਣ ਕੇ, ਬੱਦਲ ਰੂਪੀ ਗੁਰੂ ਜੀ ਪਾਸੋਂ ਉਪਦੇਸ਼ ਰੂਪੀ ਜਲ ਦੀ ਬੂੰਦ ਚਾਹੁੰਦੇ ਹੋਣ॥ ੪੧॥

ਸਭਿ ਸਿੱਖਜਨ ਕੀ ਲਖਿ ਕਰਿ ਲਾਲਸ। ਲਾਗੇ ਸਤਿਗੁਰ ਕਹਿਨ ਕ੍ਰਿਪਾਲਸ।
'ਜੇ ਕੋ ਮੇਰੋ ਸਿੱਖਜ ਕਹਾਵਹਿ। ਸ਼ੁਭ ਗਤਿ ਅੰਤ ਸਮੈ ਲਲਚਾਵਹਿ ॥੪੨॥

ਸਾਰੇ ਸਿੱਖਾਂ ਦੀ ਲਾਲਸਾ ਜਾਣ ਕੇ ਸਤਿਗੁਰੂ ਜੀ ਕ੍ਰਿਪਾਲੂ ਹੋ ਕੇ ਕਹਿਣ ਲੱਗੇ, "ਜੇ ਕੋਈ ਮੇਰਾ ਸਿੱਖ ਕਹਾਵੇ ਅਤੇ ਅੰਤ ਸਮੇਂ ਸ਼ੁਭ ਗਤੀ ਪਾਉਣਾ ਚਾਹੁੰਦਾ ਹੋਵੇ॥ ੪੨॥

ਸੇਵਾ ਕਰਨ ਬਿਖੇ ਚਿਤ ਕਰੈ। ਉਰ ਹੰਕਾਰ ਨ ਕਬਹੂੰ ਧਰੈ।
ਅਪਰ ਜੁਗਨ ਮਹਿਂ ਤਪ ਕੋ ਤਾਪਨਿ। ਸਹਹਿ ਕਸ਼ਟ ਬਹੁ ਬਿਧਿ ਤਨ ਆਪਨ ॥੪੩॥

ਉਸ ਦਾ ਚਿੱਤ ਸਦਾ ਹੀ ਸੇਵਾ ਕਰਨੀ ਚਾਹੇ, ਆਪਣੇ ਹਿਰਦੇ ਵਿਚ ਕਦੇ ਵੀ ਹੰਕਾਰ ਧਾਰਨ ਨਾ ਕਰੇ। ਪਹਿਲੇ ਜੁੱਗਾਂ ਵਿਚ ਲੋਕ ਬੜੇ ਕਠਨ ਤਪ ਕਰਦੇ ਸਨ, ਆਪਣੇ ਸਰੀਰ ਤੇ ਬਹੁਤ ਪ੍ਰਕਾਰ ਦੇ ਕਸ਼ਟ ਸਹਾਰਦੇ ਸਨ॥ ੪੩॥

ਨਿਰਮਲ ਅੰਤਹਿਕਰਨ ਕਰੇ ਹੈ। ਹ੍ਵੈ ਨਿਸ਼ਕਾਮ ਅਨੰਦ ਥਿਰੇ ਹੈ।
ਸੋ ਤਪ ਕੋ ਅਬ ਸਮਾਂ ਨ ਜਾਨਹੁਂ। ਸਤਿਸੰਗਤਿ ਕੀ ਸੇਵਾ ਠਾਨਹੁਂ ॥੪੪॥

ਅੰਤਹਿਕਰਣ (ਅੰਤਰ ਦੀ ਇੰਦਰੀ ਜਿਸ ਦੇ ਸੰਜੋਗ ਨਾਲ ਬਾਹਰਲੀਆਂ ਇੰਦਰੀਆਂ ਕਾਰਜ ਕਰਦੀਆਂ ਹਨ। ਇਸ ਦੇ ਚਾਰ ਭੇਦ ਹਨ : ੧. ਮਨ, ਜਿਸ ਕਰਕੇ ਸੰਕਲਪ ਵਿਕਲਪ ਫੁਰਦੇ ਹਨ, ੨. ਬੁੱਧੀ, ਜਿਸ ਤੋਂ ਵਿਚਾਰ ਅਤੇ ਨਿਸ਼ਚਾ ਹੁੰਦਾ ਹੈ, ੩. ਚਿੱਤ, ਜਿਸ ਕਰਕੇ ਚੇਤਾ ਹੁੰਦਾ ਹੈ, ੪. ਅਹੰਕਾਰ, ਜਿਸ ਤੋਂ ਪਦਾਰਥਾਂ ਨਾਲ ਆਪਣਾ ਸੰਬੰਧ ਜੁੜਦਾ ਹੈ।) ਨਿਰਮਲ ਕਰ ਲੈਂਦੇ ਸਨ ਅਤੇ ਨਿਸ਼ਕਾਮ ਹੋ ਕੇ ਸਥਿਰ ਅਨੰਦ ਪ੍ਰਾਪਤ ਕਰਦੇ ਸਨ। ਅਜਿਹੇ ਤਪ ਦਾ ਹੁਣ ਸਮਾਂ ਨਾ ਜਾਣੋ, ਸਤਿਸੰਗਤ ਦੀ ਸੇਵਾ ਧਾਰਨ ਕਰੋ॥ ੪੪॥

ਤਪ ਤੇ ਦਸ ਗੁਨ ਫਲ ਇਸ ਕੇਰਾ। ਅੰਤ ਸਮੇਂ ਬਲ ਲਹੈ ਬਡੇਰਾ।
ਤਪ ਕੋ ਬਹੁ ਦਿਨ ਜੇ ਨਿਤਿ ਤਾਪਤਿ। ਅਲਪ ਸਮੈ ਸੇਵਾ ਫਲ ਪ੍ਰਾਪਤਿ ॥੪੫॥

ਇਸ ਨਾਲ ਤਪ ਨਾਲੋਂ ਦਸ ਗੁਣਾਂ ਜ਼ਿਆਦਾ ਫਲ ਮਿਲਦਾ ਹੈ। ਅੰਤ ਸਮੇਂ ਬਹੁਤ ਬਲ ਪ੍ਰਾਪਤ ਕਰਦਾ ਹੈ। ਜਿਹੜੇ ਤਪ ਨੂੰ ਬਹੁਤ ਦਿਨਾਂ ਤਕ ਹਰ ਵੇਲੇ ਤਾਪਦੇ ਹਨ ਉਹ ਸੇਵਾ ਨਾਲੋਂ ਬਹੁਤ ਥੋੜ੍ਹਾ ਫਲ ਪ੍ਰਾਪਤ ਕਰਦੇ ਹਨ॥ ੪੫॥

ਦ੍ਰਿਢ ਸ਼ਰਧਾ ਧਰਿ ਸੇਵਾ ਕਰੈ। ਜਨਮ ਮਰਨ ਭਵਜਲ ਤੇ ਤਰੈ।
ਆਪਾ ਕਬਹੁ ਜਨਾਵਹਿ ਨਾਂਹਿਨ। ਕਹੈ ਕਠੋਰ ਦੁਖਾਵਹਿ ਕਾਹਿ ਨ ॥੪੬॥

ਜਿਹੜੇ ਦ੍ਰਿੜ੍ਹ ਸ਼ਰਧਾ ਧਾਰਨ ਕਰਕੇ ਸੇਵਾ ਕਰਦੇ ਹਨ, ਉਨ੍ਹਾਂ ਦਾ ਜਨਮ-ਮਰਨ ਖਤਮ ਹੋ ਜਾਂਦਾ ਹੈ ਤੇ ਉਹ ਭਵਸਾਗਰ ਨੂੰ ਤਰ ਜਾਂਦੇ ਹਨ। ਆਪਾ ਕਦੇ ਵੀ ਨਾ ਜਣਾਵੋ ਅਤੇ ਕਠੋਰ ਸ਼ਬਦ ਕਹਿ ਕੇ ਕਿਸੇ ਦਾ ਮਨ ਨਾ ਦੁਖਾਵੋ॥ ੪੬॥

ਸੇਵਾ ਕਰਿ ਲੇ ਚਤੁਰ ਪਦਾਰਥ। ਗੁਰ ਸਿਖ ਸੇਵਹਿ ਹੋਹਿ ਕ੍ਰਿਤਾਰਥ।
ਬਿਨ ਸੇਵਾ ਤੇ ਭਗਤਿ ਨ ਪਾਵਹਿ। ਭਗਤਿ ਬਿਨਾਂ ਨਹਿਂ ਗ੍ਯਾਨ ਉਪਾਵਹਿ ॥੪੭॥

ਸੇਵਾ ਕਰਕੇ ਚਾਰ ਪਦਾਰਥ ਪ੍ਰਾਪਤ ਕਰੋ (ਧਰਮ, ਅਰਥ, ਕਾਮ ਅਤੇ ਮੋਖ) ਗੁਰਸਿੱਖ ਦੀ ਸੇਵਾ ਕਰੋ ਜਿਸ ਨਾਲ ਤੁਹਾਡਾ ਕਲਿਆਣ ਹੋਵੇ। ਸੇਵਾ ਬਗੈਰ ਭਗਤੀ ਨਹੀਂ ਪਾਈ ਜਾ ਸਕਦੀ ਅਤੇ ਭਗਤੀ ਬਗੈਰ ਗਿਆਨ ਨਹੀਂ ਉਪਜਦਾ॥ ੪੭॥

ਗ੍ਯਾਨ ਬਿਨਾ ਨਹਿਂ ਮੁਕਤਿ ਪਦਾਰਥ। ਸੇਵਾ ਮੂਲ ਸੁ ਕਰਹੁ ਕ੍ਰਿਤਾਰਥ।
ਜੋ ਸਤਿ ਸੰਗਤਿ ਸੇਵਾ ਠਾਨੇ। ਸੋ ਬਹੁ ਪ੍ਯਾਰੋ ਮਮ ਮਨ ਮਾਂਨੇ ॥੪੮॥

ਗਿਆਨ ਬਗੈਰ ਮੋਖ ਪਦਾਰਥ ਪ੍ਰਾਪਤ ਨਹੀਂ ਹੁੰਦਾ। ਇਸ ਲਈ ਸੇਵਾ ਹੀ ਸਭ ਦਾ ਮੁੱਖ ਹੈ, ਸੋ ਸੇਵਾ ਕਰੋ ਤੇ ਨਿਹਾਲ ਹੋਵੋ। ਜਿਹੜੇ ਸਤਿਸੰਗਤ ਦੀ ਸੇਵਾ ਧਾਰਨ ਕਰਦੇ ਹਨ, ਉਨ੍ਹਾਂ ਨੂੰ ਮੇਰਾ ਮਨ ਬਹੁਤ ਪਿਆਰਾ ਮੰਨਦਾ ਹੈ॥ ੪੮॥

ਜਥਾ ਸ਼ਕਤਿ ਭੋਜਨ ਬਨਿਵਾਵੈ। ਨੰਮ੍ਰਿ ਹੋਇ ਸਿਖ ਸੰਤ ਅਚਾਵੈ।
ਚਰਨ ਪਖਾਰੈ ਨੀਰ ਪਿਵਾਵੈ। ਕਰ ਬੀਜਨ ਲੇ ਪੌਨ ਝੁਲਾਵੈ ॥੪੯॥

ਆਪਣੀ ਸਮਰੱਥਾ ਅਨੁਸਾਰ ਭੋਜਨ ਤਿਆਰ ਕਰਾਵੇ ਅਤੇ ਸਨਿਮਰ ਹੋ ਕੇ ਸਿੱਖਾਂ ਅਤੇ ਸੰਤਾਂ ਨੂੰ ਖਵਾਏ। ਚਰਨ ਧੋ ਕੇ ਜਲ ਛਕਾਵੇ, ਹੱਥ ਵਿਚ ਪੱਖਾ ਲੈ ਕੇ ਹਵਾ ਝੁਲਾਵੇ॥ ੪੯॥

ਚਾਂਪਹਿ ਚਰਨ ਮਧੁਰ ਕਹਿ ਬਾਨੀ। ਪਟ ਪਹਿਰਾਵੈ ਬਿਨੈ ਬਖਾਨੀ।
ਅਰਪਹਿ ਫਲ ਬਰ ਫੂਲ ਅਪਾਰੀ। ਬਸਤ੍ਰ ਪਖਾਰਹਿ ਸੰਤ ਅਗਾਰੀ॥੫੦॥

ਮਿਠੇ ਬਚਨ ਕਹਿ ਕੇ ਚਰਨ ਦਬਾਵੇ, ਕਹਿਣ ਜਾਂ ਮੰਗਣ ਤੋਂ ਬਗੈਰ ਹੀ ਵਸਤਰ ਪਹਿਨਾਵੇ ਅਤੇ ਫੁੱਲ ਅਤੇ ਫਲ ਅਰਪਨ ਕਰੇ ਅਤੇ ਸੰਤਾਂ ਦੇ ਵਸਤਰਾਂ ਨੂੰ ਧੋਵੇ॥ ੫੦॥

ਮੰਦਰ ਚਿਨਹਿ ਚਿਨਾਵਹਿ ਚਾਰੂ। ਜਹਿਂ ਬਿਸਰਾਮਹਿਂ ਸੰਤ ਉਦਾਰੂ।
ਸ਼ਰਧਾ ਪ੍ਰੇਮ ਸਹਤ ਕਰਿ ਸੇਵਾ। ਨਹਿਂ ਬਜਾਪੈ ਮਨ ਕੋ ਅਹੰਮੇਵਾ॥੫੧॥

ਸੁੰਦਰ ਮੰਦਰ ਬਣਾਵੇ ਜਿਸ ਵਿਚ ਸੰਤ ਸਮੂਹ ਰਹਿ ਕੇ ਵਿਸ਼ਰਾਮ ਕਰਨ। ਸ਼ਰਧਾ ਅਤੇ ਪ੍ਰੇਮ ਸਹਿਤ ਸੇਵਾ ਕਰੇ ਅਤੇ ਮਨ ਵਿਚ ਕਦੀ ਵੀ ਅਹੰਕਾਰ ਨਾ ਧਾਰਨ ਕਰੇ॥ ੫੧॥

ਇਸ ਪਰ ਇਕ ਇਤਿਹਾਸ ਬਖਾਨਾ। ਇਕ ਨਰ ਨੇ ਖਗ ਸੇਵਾ ਠਾਨਾ।
ਪਾਨੀ ਚੋਗ ਦੇਹਿ ਧਰਿ ਊਚੇ। ਸਭਿ ਪੰਛੀ ਤਿਹ ਸਦਨ ਪਹੂਚੇ॥੫੨॥

ਇਸ ਦੇ ਹਵਾਲੇ ਵਿਚ ਇਕ ਕਥਾ ਸੁਣਾਈ। ਇਕ ਮਨੁੱਖ ਨੇ ਪੰਛੀਆਂ ਦੀ ਸੇਵਾ ਕਰਨ ਦਾ ਮਨ ਬਣਾਇਆ। ਉਚੀ ਸਥਾਨ ਤੇ ਧਰ ਕੇ ਪਾਣੀ ਅਤੇ ਚੋਗਾ ਪਾਉਂਦਾ ਸੀ। ਸਾਰੇ ਪੰਛੀ ਉਸ ਦੇ ਘਰ ਪਹੁੰਚਦੇ ਸਨ॥ ੫੨॥

ਨੋਟ : ਇਹ ਕਥਾ ਕੇਵਲ ਹਵਾਲਾ ਮਾਤਰ ਹੈ, ਇਸ ਦਾ ਇਹ ਮਤਲਬ ਨਹੀਂ ਹੈ ਕਿ ਪੰਛੀਆਂ ਦੇ ਸੇਵਾਦਾਰ ਬਣ ਜਾਵੋ, ਪਰ ਨਿਰਮਲ ਅਤੇ ਪੂਰਨ ਸੰਤ ਦੀ ਸੇਵਾ ਜ਼ਰੂਰ ਕਰੋ।

ਖਗ ਪ੍ਰਸੰਨ ਬਹੁ ਤਿਸ ਪਰ ਹੋਇ। ਆਨੇ ਹੰਸ ਸਦਨ ਤਿਹ ਦੋਇ।
ਖਾਇਂ ਨ ਚੋਗ ਨ ਪੀਵੈਂ ਪਾਨੀ। ਤਿਨ ਪਿਖਿ ਕੈ ਚਿਤ ਚਿੰਤਾ ਠਾਨੀ॥੫੩॥

ਪੰਛੀ ਉਸ ਮਨੁੱਖ ਉਤੇ ਬਹੁਤ ਪ੍ਰਸੰਨ ਹੋਏ। ਉਸ ਮਨੁੱਖ ਨੇ ਦੋ ਹੰਸ ਵੀ ਆਪਣੇ ਘਰ ਲਿਆਂਦੇ, ਪਰ ਉਹ ਹੰਸ ਨਾ ਚੋਗਾ ਖਾਂਦੇ ਸਨ ਅਤੇ ਨਾ ਹੀ ਪਾਣੀ ਪੀਂਦੇ ਸਨ। ਉਨ੍ਹਾਂ ਨੂੰ ਵੇਖ ਕੇ ਮਨੁੱਖ ਨੇ ਚਿੱਤ ਵਿਚ ਚਿੰਤਾ ਕੀਤੀ॥ ੫੩॥

ਕਿਨਹੂੰ ਆਨਿ ਤਿਸੈ ਸਮੁਝਾਇਸੁ। 'ਮੁਕਤਾ ਦੂਧ ਖਾਇਂ ਤ੍ਰਿਪਤਾਇਸੁ'।
ਸੁਨਿ ਅਨਬਿਧ ਮੁਕਤਾ ਸੋ ਲਜਾਇਵ। ਰੁਚਿ ਕਰਿ ਹੰਸਨ ਸੋ ਤਹਿਂ ਖਾਇਵ॥੫੪॥

ਕਿਸੇ ਨੇ ਆ ਕੇ ਉਸ ਨੂੰ ਸਮਝਾਇਆ, "ਇਹ ਮੋਤੀ ਅਤੇ ਦੁੱਧ ਦਾ ਭੋਜਨ ਕਰਕੇ ਹੀ ਤ੍ਰਿਪਤ ਹੁੰਦੇ ਹਨ।" ਇਹ ਸੁਣ ਕੇ ਉਸ ਮਨੁੱਖ ਨੇ ਅਣਵਿਧ (ਛੇਕ ਤੋਂ ਬਗੈਰ) ਮੋਤੀ ਮੰਗਵਾਏ, ਆਪਣੀ ਰੁਚੀ ਅਨੁਸਾਰ ਹੰਸਾਂ ਨੇ ਉਹ ਖਾਧੇ॥ ੫੪॥

ਪੀਯੋ ਦੁਗਧ ਨੀਰ ਕੋ ਤਜਾਗਾ। ਭੇ ਪ੍ਰਸੰਨ ਤਿਹ ਪਿਖਿ ਅਨੁਰਾਗਾ।
ਦੋਇ ਲਾਲ ਉਗਲੇ ਧਰਿ ਦੀਨੇ। ਹੰਸ ਗਏ ਉਡਿ ਸੋ ਤਿਨਿ ਲੀਨੇ॥੫੫॥

ਉਹ ਦੁੱਧ ਪੀ ਲੈਂਦੇ ਸਨ ਤੇ ਪਾਣੀ ਛੱਡ ਦਿੰਦੇ ਸਨ। ਉਸ ਦੇ ਪ੍ਰੇਮ ਨੂੰ ਵੇਖ ਕੇ ਬਹੁਤ ਪ੍ਰਸੰਨ ਹੋਏ ਤੇ ਉਨ੍ਹਾਂ ਹੰਸਾਂ ਨੇ ਦੋ ਲਾਲ ਉਗਲ ਦਿੱਤੇ। ਹੰਸ ਉੱਡ ਗਏ ਤੇ ਲਾਲ ਉਸ ਮਨੁੱਖ ਨੇ ਲੈ ਲਏ॥ ੫੫॥

ਬੇਚ ਤਿਨਹੁਂ ਕਉ ਧਨ ਬਹੁ ਆਨਜੋ। ਸੁੰਦਰ ਸਦਨ ਬਨਾਵਨ ਠਾਨਜੋ।
ਕਰਹਿ ਬਿਹੰਗਨ ਸੇਵ ਬਿਸਾਲਾ। ਬ੍ਰਿੰਦ ਹੰਸ ਆਏ ਇਕ ਕਾਲਾ॥੫੬॥

ਉਨ੍ਹਾਂ ਲਾਲਾਂ ਨੂੰ ਵੇਚ ਕੇ ਉਸ ਬਹੁਤ ਧਨ ਕਮਾਇਆ ਤੇ ਇਕ ਸੁੰਦਰ ਘਰ ਬਣਾ ਲਿਆ। ਫਿਰ ਉਹ ਪੰਛੀਆਂ ਦੀ ਬਹੁਤ ਸੇਵਾ ਕਰਨ ਲੱਗਾ। ਇਕ ਵਾਰ ਹੰਸਾਂ ਦਾ ਇਕ ਝੁੰਡ ਆਇਆ॥ ੫੬॥

'ਦੇਖਹਿਂ ਚਲਿ ਜੋ ਭਗਤ ਹਮਾਰੋ'। ਇਮਿ ਚਹਿ ਤਿਹ ਘਰ ਆਇ ਹਜ਼ਾਰੋਂ।
ਅਨਬਿਧ ਮੁਕਤਾ ਧਰੇ ਅਗਾਰੀ। ਦੀਨਸਿ ਦੁਗਧ ਸੇਵ ਹਿਤਕਾਰੀ॥੫੭॥

ਹੰਸਾਂ ਨੇ ਸੋਚਿਆ, "ਚੱਲ ਕੇ ਆਪਣੇ ਭਗਤ ਦਾ ਘਰ ਵੇਖਦੇ ਹਾਂ" ਇਹ ਚਾਹਤ ਲੈ ਕੇ ਹਜ਼ਾਰਾਂ ਹੰਸ ਉਸ ਮਨੁੱਖ ਦੇ ਘਰ ਆ ਗਏ। ਉਸ ਮਨੁੱਖ ਨੇ ਉਨ੍ਹਾਂ ਹੰਸਾਂ ਅੱਗੇ ਅਣਵਿਧੇ ਮੋਤੀ ਰੱਖੇ ਅਤੇ ਪ੍ਰੇਮ ਕਰਕੇ ਦੁੱਧ ਦੀ ਸੇਵਾ ਕੀਤੀ॥ ੫੭॥

ਤਿਹ ਪਰ ਸਭਿ ਪ੍ਰਸੰਨ ਤਬਿ ਹੋਇ। ਰਤਨ ਅਨੇਕ ਦੀਨ ਤਿਹ ਜੋਇ।
ਭੂਪ ਸਮਾਨ ਭਯੋ ਖਗ ਸੇਵੈ। ਸੰਤਨ ਸੇਵ ਮਹਾਂ ਫਲ ਲੇਵੈ॥ ੫੮॥

ਉਸ ਮਨੁੱਖ ਉਤੇ ਫਿਰ ਉਹ ਸਾਰੇ ਹੰਸ ਬਹੁਤ ਪ੍ਰਸੰਨ ਹੋਏ, ਉਨ੍ਹਾਂ ਉਸ ਨੂੰ ਅਨੇਕਾਂ ਲਾਲ ਦਿੱਤੇ। ਪੰਛੀਆਂ ਦੀ ਸੇਵਾ ਕਰਨ ਨਾਲ ਹੀ ਉਹ ਰਾਜਿਆਂ ਦੇ ਬਰਾਬਰ ਹੋ ਗਿਆ। ਉਸ ਤਰ੍ਹਾਂ ਹੀ ਸੰਤਾਂ ਦੀ ਸੇਵਾ ਕਰਨ ਨਾਲ ਮਹਾਨ ਫਲ ਮਿਲਦਾ ਹੈ॥ ੫੮॥

ਨਿਧਿ ਸਿਧਿ ਕੇ ਦਾਤਾ ਨਿਤਿ ਸੰਤ। ਮੁਕਤਿ ਪਦਾਰਥ ਦੇਵਤਿ ਅੰਤ।
ਹੰਸ ਸਮਾਨ ਸਿੱਖਜ ਜੋ ਮੇਰੇ। ਇਨ ਸੇਵੇ ਫਲ ਪਾਇਂ ਘਨੇਰੇ॥ ੫੯॥

ਸੰਤ ਸਦਾ ਹੀ ਨਿੱਧੀਆਂ-ਸਿੱਧੀਆਂ ਦੇ ਦਾਤਾ ਹੁੰਦੇ ਹਨ ਅਤੇ ਅੰਤ ਸਮੇਂ ਮੋਖ-ਪਦਾਰਥ ਦਿੰਦੇ ਹਨ। ਮੇਰੇ ਜਿਹੜੇ ਹੰਸ ਸਮਾਨ ਸਿੱਖ ਹਨ, ਇਨ੍ਹਾਂ ਦੀ ਸੇਵਾ ਕਰਨ ਨਾਲ ਵੱਡਾ ਫਲ ਪ੍ਰਾਪਤ ਹੁੰਦਾ ਹੈ॥ ੫੯॥

ਅਲਭ ਵਸਤੁ ਐਸੀ ਨਹਿਂ ਕੋਈ। ਮਮ ਸਿਖ ਸੇਵੇ ਪਾਇ ਨ ਜੋਈ'।
ਇਮ ਸ੍ਰੀ ਸਤਿਗੁਰ ਸੇਵ ਮਹਾਤਮ। ਕਹਤੋ ਸੁਨਤਿ ਸਿਖ ਲੇ ਸੁਖ ਆਤਮ॥੬੦॥

ਕੋਈ ਐਸੀ ਦੁਰਲੱਭ ਵਸਤੂ ਨਹੀਂ ਹੈ ਜਿਹੜੀ ਸਿੱਖਾਂ ਦੀ ਸੇਵਾ ਕਰਨ ਨਾਲ ਪ੍ਰਾਪਤ ਨਾ ਹੋ ਸਕੇ।"ਇਸ ਤਰ੍ਹਾਂ ਹੀ ਸਤਿਗੁਰੂ ਦੀ ਸੇਵਾ ਕਰਨ ਦਾ ਵੱਡਾ ਮਹਾਤਮ ਹੈ। ਕਹਿ-ਸੁਣ ਕੇ ਸਿੱਖ ਆਤਮ ਸੁਖ ਪ੍ਰਾਪਤ ਕਰਦੇ ਹਨ॥ ੬੦॥

ਦੋਹਰਾ-ਸ੍ਰੀ ਸਤਿਗੁਰ ਬ੍ਰਿਧ ਅਮਰ ਜੀ ਆਇ ਤਿਨਹੁਂ ਕੇ ਪਾਸ।
ਗ੍ਰਾਮ ਕਿਤਿਕ ਅਰਪਨਿ ਕਰੇ ਅਕਬਰ ਬਿਨੈ ਪ੍ਰਕਾਸ਼॥ ੬੧॥

ਬ੍ਰਿੱਧ ਸਤਿਗੁਰੂ ਸ੍ਰੀ ਅਮਰਦਾਸ ਜੀ ਪਾਸ ਆ ਕੇ ਬਾਦਸ਼ਾਹ ਅਕਬਰ ਨੇ ਬੇਨਤੀ ਕਰਕੇ ਕੁਝ ਪਿੰਡ ਅਰਪਨ ਕੀਤੇ ਸਨ॥ ੬੧॥

ਸੋ ਸਗਰੇ ਹੀ ਗ੍ਰਾਮ ਗਨ ਗੁਰਤਾ ਗਾਦੀ ਸਾਥ।
ਰਾਮਦਾਸ ਗੁਰ ਕੋ ਦਏ ਕੁਲ ਭੱਲਜਨ ਕੇ ਨਾਥ॥ ੬੨॥

ਉਹ ਸਾਰੇ ਹੀ ਪਿੰਡ ਗੁਰਤਾ-ਗੱਦੀ ਸਮੇਤ, ਭੱਲਿਆਂ ਦੇ ਨਾਥ ਭਾਵ ਸਤਿਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਰਾਮਦਾਸ ਜੀ ਨੂੰ ਦੇ ਦਿੱਤੇ॥ ੬੨॥

ਚੌਪਈ-ਆਪ ਅਛਤ ਹੀ ਪ੍ਰਥਮ ਪਠਾਏ। ਤਾਲ ਖਨਾਵਨਿ ਕੋ ਫੁਰਮਾਏ।
ਕੁਛਕ ਖਨਜੋ ਅਰ ਗ੍ਰਾਮ ਬਸਾਵਾ। ਨਾਮ 'ਗੁਰੂ ਕੋ ਚੱਕ' ਧਰਾਵਾ॥੬੩॥

ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੇ ਹੁੰਦਿਆਂ ਹੀ ਗੁਰੂ ਰਾਮਦਾਸ ਜੀ ਨੂੰ ਭੇਜਿਆ ਅਤੇ ਉਨ੍ਹਾਂ ਨੂੰ ਸਰੋਵਰ ਬਣਾਉਣ ਦਾ ਆਦੇਸ਼ ਕੀਤਾ। ਕੁਝ ਸਰੋਵਰ ਵੀ ਪੁਟਵਾਇਆ ਅਤੇ ਨਗਰ ਵੀ ਵਸਾਇਆ। ਉਸ ਨਗਰ ਦਾ ਨਾਂ 'ਗੁਰੂ ਕਾ ਚੱਕ' ਰਖਿਆ॥ ੬੩॥

ਅਸ ਇਤਿਹਾਸ ਸੁਨਤਿ ਸਭਿ ਸਿੰਘ। ਕਰੀ ਬਿਕਾਰਨ ਕੋ ਬਡ ਸਿੰਘ।
ਹਾਥ ਜੋਰਿ ਬੋਲੇ ਤਬਿ ਸ੍ਰੋਤਾ। 'ਰਾਮਕੁਇਰ ! ਤੁਮ ਅਨੰਦ ਉਦੋਤਾ॥੬੪॥

ਇਸ ਤਰ੍ਹਾਂ ਸਾਰੇ ਸਿੰਘ ਇਤਿਹਾਸ ਸੁਣ ਰਹੇ ਸਨ, ਜਿਹੜਾ ਇਤਿਹਾਸ ਵਿਕਾਰਾਂ ਰੂਪੀ ਹਾਥੀ ਨੂੰ ਮਾਰਨ ਲਈ ਵੱਡੇ ਸ਼ੇਰ ਵਾਂਗ ਹੈ। ਤਦ ਸਰੋਤੇ ਹੱਥ ਜੋੜ ਕੇ ਬੋਲੇ, "ਹੇ ਭਾਈ ਰਾਮਕੁਇਰ ਜੀ ! ਤੁਸੀਂ ਅਨੰਦ ਦੇ ਪ੍ਰਕਾਸ਼ ਹੋ॥ ੬੪॥

ਕਥਾ ਸੁਨਾਇ ਸਰਬ ਸੁਖ ਦੀਏ। ਜਿਸ ਤੇ ਭਏ ਪ੍ਰਫੁੱਲਿਤ ਹੀਏ।
ਅਬ ਸ੍ਰੀ ਅੰਮ੍ਰਿਤਸਰ ਕੀ ਕਥਾ। ਕਰਹੁ ਸੁਨਾਵਨ ਹੋਈ ਜਥਾ॥ ੬੫॥

ਗੁਰ-ਕਥਾ ਸੁਣਾ ਕੇ ਸਰਬ ਸੁੱਖ ਦਿੱਤੇ ਹਨ, ਜਿਸ ਨੂੰ ਸੁਣ ਕੇ ਸਾਡੇ ਹਿਰਦੇ ਪ੍ਰਫੁੱਲਿਤ ਹੋ ਗਏ ਹਨ। ਹੁਣ ਸ੍ਰੀ ਅੰਮ੍ਰਿਤਸਰ ਦੀ ਕਥਾ ਸੁਣਾਵੋ, ਜਿਵੇਂ ਹੋਈ॥ ੬੫॥

ਐਸੋ ਤੀਨ ਲੋਕ ਕੇ ਅੰਦਰ। ਸੁਨਜੋ ਨ ਥਲ ਤੀਰਥ ਅਤਿ ਸੁੰਦਰ।
ਕਿਮ ਉਤਪਤੀ ਭਈ ਇਸ ਕੇਰੀ। ਮਹਿਮਾ ਕਹੀ ਨ ਜਾਹਿ ਬਡੇਰੀ॥੬੬॥

ਤਿੰਨ ਲੋਕਾਂ ਦੇ ਅੰਦਰ ਐਸਾ ਸੁੰਦਰ ਤੀਰਥ ਸੁਣਿਆ ਨਹੀਂ ਹੈ। ਇਸ ਤੀਰਥ ਦੀ ਕਿਵੇਂ ਉਤਪਤੀ ਹੋਈ, ਜਿਸ ਦੀ ਮਹਿਮਾ ਕਹੀ ਨਹੀਂ ਜਾ ਸਕਦੀ॥ ੬੬॥

ਜਿਸ ਕੋ ਮਹਾਂ ਮਹਾਤਮ ਆਹਿ। ਕਹਜੋ ਬਹੁਤ ਸ੍ਰੀ ਗ੍ਰਿੰਥ ਸੁ ਮਾਂਹਿ।
ਕਿਸ ਪ੍ਰਕਾਰ ਇਹੁ ਤਾਲ ਲਗਾਵਾ?। ਹਰਿ ਮੰਦਰ ਸੁੰਦਰ ਬਨਿਵਾਵਾ॥੬੭॥

ਜਿਸ ਦਾ ਮਹਾਨ ਮਹਾਤਮ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਿਹਾ ਗਿਆ ਹੈ। ਕਿਸ ਪ੍ਰਕਾਰ ਇਹ ਤਾਲ ਬਣਾਇਆ ਗਿਆ ਅਤੇ ਸੁੰਦਰ ਹਰੀ ਦਾ ਮੰਦਰ ਉਸਾਰਿਆ ਗਿਆ॥ ੬੭॥

ਲਛਮੀ ਸਥਿਤ ਸੇਵਤੀ ਜਹਾਂ। ਸੰਤਨ ਕੇ ਚਿਤ ਭਾਵਤਿ ਮਹਾਂ।
ਮਹਾਂ ਕਠੋਰ ਜਗਤ ਅਸ ਕੋਇ ਨ। ਦਰਸ਼ਨ ਤੇ ਸ਼ਰਧਾ ਜਿਸ ਹੋਇ ਨ॥੬੮॥

ਲਛਮੀ ਸਥਿਰ ਹੋ ਕੇ ਉਸਦੀ ਸੇਵਾ ਕਰਦੀ ਹੈ ਅਤੇ ਸੰਤਾਂ ਦੇ ਚਿੱਤ ਨੂੰ ਬਹੁਤ ਚੰਗੀ ਲਗਦੀ ਹੈ। ਜਗਤ ਵਿਚ ਐਸਾ ਮਹਾਂ ਕਠੋਰ ਕੋਈ ਨਹੀਂ ਹੈ, ਜਿਸ ਦੇ ਮਨ ਵਿਚ ਇਸ ਮਹਾਨ ਤੀਰਥ ਦੇ ਦਰਸ਼ਨ ਕਰਨ ਦੀ ਸ਼ਰਧਾ ਨਾ ਹੋਵੇ॥ ੬੮॥

ਅਸ ਦੁਰਭਾਗਿ ਕਵਨ ਜਗ ਹੋਇ। ਕਰਹਿ ਤਰਕਨਾ ਇਸ ਕੋ ਜੋਇ।
ਦਰਸ਼ਨ ਤੇ ਮਨ ਹਰਿਬੇ ਹਾਰੋ। ਮੱਜਨ ਸੇਵਨ ਤੇ ਸੁਖ ਭਾਰੋ॥ ੬੯॥

ਜਗਤ ਵਿਚ ਐਸਾ ਦੁਰਭਾਗਾ ਕੌਣ ਹੈ, ਜਿਹੜਾ ਇਸ ਸਥਾਨ ਦੇ ਦਰਸ਼ਨ ਨਾ ਕਰਨਾ ਚਾਹੁੰਦਾ ਹੋਵੇ। ਦਰਸ਼ਨ ਕਰਨ ਨਾਲ ਮਨ ਜਿਤਿਆ ਜਾਂਦਾ ਹੈ ਅਤੇ ਇਸ਼ਨਾਨ ਕਰਨ ਨਾਲ ਭਾਰੀ ਸੁਖ ਮਿਲਦਾ ਹੈ॥ ੬੯॥

ਸਕਲ ਜਨਨ ਕੋ ਸਭਿ ਫਲ ਦਾਇਕ। ਜਥਾ ਕ੍ਰਿਪਾਲ ਤ੍ਰਿਲੋਕੀ ਨਾਇਕ।
ਦੇਵਨ ਗਨ ਕੇ ਰਹਿਬੇ ਲਾਇਕ। ਪਰਹਿ ਭੀਰ ਤੇ ਬਨਹਿ ਸਹਾਇਕ॥੭੦॥

ਸਾਰੇ ਲੋਕਾਂ ਨੂੰ ਸਭ ਫਲ ਦੇਣ ਵਾਲਾ ਹੈ, ਜਿਵੇਂ ਕ੍ਰਿਪਾਲੂ ਜਗਤ ਦਾ ਸੁਆਮੀ ਹੋਵੇ। ਦੇਵਤਿਆਂ ਦੇ ਰਹਿਣ ਦੇ ਲਾਇਕ ਹੈ, ਕਿਸੇ ਪ੍ਰਕਾਰ ਦਾ ਦੁੱਖ-ਸੁਖ ਹੋਵੇ ਤਾਂ ਸਹਾਇਤਾ ਕਰਨ ਵਾਲਾ ਬਣਦਾ ਹੈ॥ ੭੦॥

ਇਸ ਕੋ ਸਕਲ ਪ੍ਰਸੰਗ ਸੁਨਾਵਹੁ। ਸ੍ਰੋਤਨ ਕੋ ਸੰਦੇਹੁ ਮਿਟਾਵਹੁ।
ਸਭਿ ਕੇ ਰਿਦੇ ਲਾਲਸਾ ਭਾਰੀ। ਗਹੀ ਆਇ ਕਰਿ ਸ਼ਰਨ ਤਿਹਾਰੀ॥੭੧॥

ਹਰਿਮੰਦਰ ਸਾਹਿਬ ਬਾਰੇ ਸਾਰਾ ਪ੍ਰਸੰਗ ਸੁਣਾਓ ਅਤੇ ਸਰੋਤਿਆਂ ਦੇ ਸੰਦੇਹ ਨੂੰ ਦੂਰ ਕਰੋ। ਸਾਰਿਆਂ ਦੇ ਹਿਰਦੇ ਵਿਚ ਭਾਰੀ ਲਾਲਸਾ ਹੈ, ਅਸੀਂ ਆ ਕੇ ਤੁਹਾਡੀ ਸ਼ਰਨ ਫੜੀ ਹੈ॥ ੭੧॥

**ਤੁਮ ਹੋ ਮਹਾਂ ਕ੍ਰਿਪਾਲ ਸੁਬੱਗਜ। ਬ੍ਰਹਮ ਗਜਾਨ ਤੇ ਮਹਾਂ ਤਤੱਗਜ।**
**ਸ਼ਕਤਿਮਾਨ ਚਾਹੋ ਜਿਮਿ ਕਰਹੁ। ਨਹਿਂ ਤ੍ਰਿਲੋਕ ਮੈਂ ਕਿਸ ਭੈ ਧਰਹੁ॥੭੨॥**

ਤੁਸੀਂ ਹਰ ਤਰ੍ਹਾਂ ਨਾਲ ਮਹਾਂ ਕ੍ਰਿਪਾਲੂ ਹੋ। ਤੁਸੀਂ ਬ੍ਰਹਮ-ਗਿਆਨੀ ਤੇ ਮਹਾਂ ਤੱਤਵੇਤਾ ਹੋ। ਤੁਸੀਂ ਸਰਬ ਸ਼ਕਤੀਮਾਨ ਹੋ ਜਿਵੇਂ ਚਾਹੋ ਉਸ ਤਰ੍ਹਾਂ ਹੀ ਕਰ ਸਕਦੇ ਹੋ। ਤਿੰਨਾ ਲੋਕਾਂ ਵਿਚ ਤੁਹਾਨੂੰ ਕਿਸੇ ਦਾ ਵੀ ਭੈਅ ਨਹੀਂ ਹੈ॥ ੭੨॥

**ਭੂਤ ਭਵਿੱਖਜਤ ਕੇਰਿ ਬ੍ਰਿਤਾਂਤਾ। ਰਾਵਰਿ ਰਿਦੈ ਸਰਬ ਕੀ ਗਜਾਤਾ।**
**ਪ੍ਰੇਮ ਜਾਨ ਕਰਿ ਮਨਿ ਸ਼੍ਰੋਤਾਨਿ। ਕਰਹੁ ਸੁਧਾਸਰ ਕੋ ਬੱਖਜਾਨ'॥੭੩॥**

ਭੂਤ ਅਤੇ ਭਵਿੱਖ ਦੇ ਸਾਰੇ ਬ੍ਰਿਤਾਂਤਾਂ ਬਾਰੇ ਆਪ ਜੀ ਨੂੰ ਸਰਬ ਪ੍ਰਕਾਰ ਦਾ ਗਿਆਨ ਹੈ। ਪ੍ਰੇਮ ਜਾਣ ਕੇ ਸਰੋਤਿਆਂ ਦੀ ਗੱਲ ਮੰਨ ਕੇ ਅੰਮ੍ਰਿਤਸਰ ਦੀ ਕਥਾ ਬਿਆਨ ਕਰੋ"॥ ੭੩॥

**ਰਾਮਕੁਇਰ ਭਾਈ ਸੁਨਿ ਸਬੈ। ਪਰਮ ਪ੍ਰਸੰਨ ਭਯੋ ਮਨ ਤਬੈ।**
**ਕਥਾ ਸੁਨਨਿ ਕੀ ਲਾਲਸ ਜਾਨੀ। ਹੈ ਸ਼੍ਰੋਤਨਿ ਕੇ ਪ੍ਰੀਤਿ ਮਹਾਂਨੀ॥੭੪॥**

ਭਾਈ ਰਾਮਕੁਇਰ ਨੇ ਜਦ ਇਹ ਬੇਨਤੀ ਸੁਣੀ ਤਾਂ ਮਨ ਬਹੁਤ ਪ੍ਰਸੰਨ ਹੋਇਆ। ਕਥਾ ਸੁਣਨ ਦੀ ਲਾਲਸਾ ਨੂੰ ਉਹ ਸਮਝ ਗਏ ਕਿ ਸਰੋਤਿਆਂ ਦੇ ਮਨ ਵਿਚ ਕਥਾ ਸੁਣਨ ਦੀ ਬਹੁਤ ਪ੍ਰੀਤ ਹੈ॥ ੭੪॥

**ਮਨ ਮਹਿਂ ਕਰਤਿ ਸੁ ਭਯੋ ਵਿਚਾਰਾ। ਸ਼੍ਰੋਤਨਿ ਪ੍ਰੀਤੀ ਦੇਖਿ ਅਪਾਰਾ।**
**ਯਾਂ ਤੇ ਕਥਾ ਕਹਿਨ ਪਰ ਗੁਰ ਕੀ। ਵਧੀ ਪ੍ਰੀਤਿ ਭਾਈ ਕੇ ਉਰ ਕੀ॥੭੫॥**

ਸਰੋਤਿਆਂ ਦੇ ਅਪਾਰ ਪਿਆਰ ਨੂੰ ਵੇਖ ਕੇ, ਭਾਈ ਜੀ ਦੇ ਹਿਰਦੇ ਵਿਚ ਗੁਰੂ-ਕਥਾ ਬਿਆਨ ਕਰਨ ਦੀ ਪ੍ਰੀਤ ਵਧੀ।

**ਸਾਹਿਬ ਸਿੰਘਾਦਿਕ ਜੇ ਸ਼੍ਰੋਤਾ। ਕਰੇ ਸਰਾਹਿਨ ਅਨੰਦ ਉਦੋਤਾ।**
**'ਧੰਨ ਸੁਮਤਿ ਅਰੁ ਚਾਹਿ ਤੁਮਾਰੀ। ਗੁਰ ਕੀ ਕਥਾ ਸੁਨਨਿ ਅਧਿਕਾਰੀ॥੭੬॥**

ਜਦ ਸਾਹਿਬ ਸਿੰਘ ਆਦਿ ਜੋ ਸ੍ਰੋਤੇ ਸਨ, ਉਨ੍ਹਾਂ ਅਨੰਦ ਦਾ ਪ੍ਰਕਾਸ਼ ਕਰਨ ਵਾਲੀ ਸ਼ਲਾਘਾ ਕੀਤੀ। ਤਦ ਭਾਈ ਰਾਮ ਕੁਇਰ ਨੇ ਕਿਹਾ, "ਧੰਨ ਤੁਹਾਡੀ ਸ੍ਰੇਸ਼ਟ ਬੁੱਧੀ ਹੈ ਅਤੇ ਧੰਨ ਤੁਹਾਡੀ ਚਾਹਤ ਹੈ। ਗੁਰੂ ਜੀ ਦੀ ਕਥਾ ਸੁਣਨ ਦੇ ਤੁਸੀਂ ਅਧਿਕਾਰੀ ਹੋ॥ ੭੬॥

**ਸੁਨਹੁ ਪ੍ਰੇਮ ਧਰਿ ਸਰਬ ਸੁਨਾਵਉਂ। ਸਭਿ ਸ਼੍ਰੋਤਨਿ ਕੇ ਰਿਦੇ ਰਿਝਾਵਉਂ।**
**ਜਿਸ ਕੇ ਸੁਨੇ ਭਰਮ ਬਿਨਸਾਵੈਂ। ਗੁਰ ਆਸ਼ੇ ਕੋ ਸਿਖ ਸਭਿ ਪਾਵੈਂ॥੭੭॥**

ਸਾਰੀ ਕਥਾ ਪ੍ਰੇਮ ਧਾਰ ਕੇ ਸੁਣੋ, ਸਾਰੇ ਸ੍ਰੋਤਿਆਂ ਦੇ ਹਿਰਦਿਆਂ ਨੂੰ ਪ੍ਰਸੰਨ ਕਰਾਂਗਾ। ਜਿਸ ਕਥਾ ਦੇ ਸੁਣਨ ਨਾਲ ਸਾਰੇ ਭਰਮ ਦੂਰ ਹੋ ਜਾਂਦੇ ਹਨ ਅਤੇ ਗੁਰੂ ਆਸ਼ੇ ਬਾਰੇ ਸਾਰੇ ਸਿੱਖ ਜਾਣਕਾਰੀ ਪਾ ਲੈਂਦੇ ਹਨ॥ ੭੭॥

**ਅਤਿ ਸੁੰਦਰ ਗੁਰ ਕੋ ਇਤਿਹਾਸ। ਰਿਦੇ ਬਿਕਾਰਨ ਕਰਤਾ ਨਾਸ਼।**
**ਸ਼੍ਰੀ ਅੰਮ੍ਰਿਤਸਰ ਕੀ ਸ਼ੁਭ ਕਥਾ। ਭਈ ਜਥਾ ਉਚਰੋਂ ਮੈਂ ਤਥਾ॥੭੮॥**

ਗੁਰ-ਇਤਿਹਾਸ ਅਤੀ ਸੁੰਦਰ ਹੈ, ਇਹ ਹਿਰਦੇ ਦੇ ਸਾਰੇ ਵਿਕਾਰਾਂ ਦਾ ਨਾਸ਼ ਕਰਦਾ ਹੈ। ਸ੍ਰੀ ਅੰਮ੍ਰਿਤਸਰ ਦੀ ਸ਼ੁਭ ਕਥਾ ਜਿਸ ਤਰ੍ਹਾਂ ਹੋਈ ਹੈ, ਉਸ ਤਰ੍ਹਾਂ ਹੀ ਮੈਂ ਉਚਾਰਨ ਕਰਦਾ ਹਾਂ॥ ੭੮॥

**ਇਕ ਮਨ ਹੋਇ ਸੁਨਹੁ ਕਰਿ ਪ੍ਰੀਤਿ। ਮਹਾਂ ਮਹਾਤਮ ਪ੍ਰਾਪਤਿ ਮੀਤਿ।**

ਸਤਿਗੁਰ ਕਥਾ ਕਿ ਹੈ ਸੁਖਰਾਸਿ। ਜਨਮ ਮਰਨ ਕੇ ਕਸ਼ਟ ਬਿਨਾਸਿ' ॥੭੯॥

ਇਕ ਮਨ ਹੋ ਕੇ ਪ੍ਰੀਤ ਲਾ ਕੇ ਸੁਣੋ, ਹੇ ਮਿਤਰੋ! ਇਸ ਨੂੰ ਸੁਣਨ ਨਾਲ ਮਹਾਨ ਮਹਾਤਮ ਪ੍ਰਾਪਤ ਹੁੰਦਾ ਹੈ। ਇਹ ਸਤਿਗੁਰੂ ਦੀ ਕਥਾ ਸੁਖਾਂ ਦੀ ਰਾਸ ਹੈ ਅਤੇ ਜਨਮ-ਮਰਨ ਦੇ ਕਸ਼ਟ ਦੂਰ ਹੋ ਜਾਂਦੇ ਹਨ"॥ ੭੯॥

ਦੋਹਰਾ-ਰਾਮਕੁਇਰ ਭਾਈ ਤਬੈ ਕਰਿ ਸ੍ਰੋਤਨਿ ਸਵਧਾਨ।
ਕਰਨ ਲਗਯੋ ਇਤਿਹਾਸ ਕੋ ਬਰਨਨ ਜਥਾ ਮਹਾਨ॥ ੮੦॥

ਭਾਈ ਰਾਮਕੁਇਰ ਨੇ ਫਿਰ ਸਰੋਤਿਆਂ ਨੂੰ ਸਾਵਧਾਨ ਕਰ ਦਿੱਤਾ 'ਤੇ ਮਹਾਨ ਇਤਿਹਾਸ ਨੂੰ ਵਰਣਨ ਕਰਨ ਲੱਗੇ॥ ੮੦॥

*ਰਾਸ ਦੂਸਰੀ ਦਾ ਤੀਸਰਾ ਅਧਿਆਇ ਸਮਾਪਤ ਹੋਇਆ॥ ੩॥*

ਨੋਟ : ਅਧਿਆਇ ਚੌਥੇ ਤੋਂ ਗਿਆਰਾਂ ਤਕ ਬਾਦਸ਼ਾਹ ਅਕਬਰ ਦੇ ਚਤੌੜ ਦਾ ਕਿਲ੍ਹਾ ਫਤਹਿ ਕਰਨ ਬਾਰੇ ਹਨ, ਜਿਸ ਦਾ ਜ਼ਿਕਰ ਗੁਰ ਇਤਿਹਾਸ ਸ੍ਰੀ ਗੁਰੂ ਅਮਰਦਾਸ ਦੇ 'ਬਾਉਲੀ ਦੀ ਉਸਾਰੀ' ਅਤੇ 'ਅਕਬਰ ਦਾ ਗੋਇੰਦਵਾਲ ਆਉਣਾ' ਵਾਲੇ ਅਧਿਆਇਆਂ ਵਿਚ ਆ ਚੁੱਕਾ ਹੈ। ਇਨ੍ਹਾਂ ਦਾ ਸ੍ਰੀ ਗੁਰੂ ਰਾਮਦਾਸ ਜੀ ਦੇ ਜੀਵਨ ਨਾਲ ਕੋਈ ਸੰਬੰਧ ਨਾ ਹੋਣ ਕਰਕੇ, ਏਥੇ ਸ਼ਾਮਲ ਨਹੀਂ ਕੀਤੇ ਗਏ ਹਨ। ਫਿਰ ਵੀ ਗੁਰ ਇਤਿਹਾਸ ਸ੍ਰੀ ਗੁਰੂ ਅਮਰਦਾਸ ਜੀ ਦੇ ਪੰਨਾ ੩੭੮, ੪੦੧ ਅਤੇ ਪੰਨਾ ੪੭੪ ਤੇ ਵੇਖਿਆ ਜਾ ਸਕਦਾ ਹੈ।

# ਅਧਿਆਇ ਬਾਰ੍ਹਵਾਂ

## ਗੁਰੂ ਦਾ ਚੱਕ

ਦੋਹਰਾ-ਅਮਰਦਾਸ ਸ੍ਰੀ ਸਤਿਗੁਰੂ ਜਾਨਿ ਸਕਲ ਗਤਿ ਲੀਨਿ।
ਸੋਢੀਕੁਲ ਭੂਖਨ ਤਬੈ ਨਿਕਟਿ ਬੁਲਾਵਨਿ ਕੀਨਿ॥ ੧॥

ਸ੍ਰੀ ਗੁਰੂ ਅਮਰਦਾਸ ਜੀ ਨੇ ਸਾਰੀ ਗਤੀ ਜਾਣ ਲਈ। ਫਿਰ ਸੋਢੀ ਕੁਲ ਦੇ ਗਹਿਣੇ ਭਾਵ ਸ੍ਰੀ ਗੁਰੂ ਰਾਮਦਾਸ ਜੀ ਨੂੰ ਆਪਣੇ ਪਾਸ ਬੁਲਾਇਆ॥ ੧॥

ਚੌਪਈ-'ਸੁਨ ਹੇ ਸੌਮੁ ਬਸਨ ਹਿਤ ਥਾਨ। ਗ੍ਰਾਮ ਬਸਾਵਹੁ ਪਿਖਿ ਕਰਿ ਆਨ।
ਸਨੇ ਸਨੇ ਨਿਜ ਪਾਇਂ ਟਿਕਾਵਹੁ। ਬਹੁਰ ਕਰਹੁ ਪੁਰਿ ਮਹਾਂ ਬਸਾਵਹੁ॥੨॥

"ਹੇ ਪੁੱਤਰ! ਸੁਣੋ, ਵਸਣ ਵਾਸਤੇ ਕੋਈ ਮਨੋਹਰ ਥਾਂ ਵੇਖ ਕੇ ਆਵੋ, ਤੇ ਉਥੇ ਪਿੰਡ ਵਸਾਓ। ਪਹਿਲਾਂ ਹੌਲੀ-ਹੌਲੀ ਆਪਣੇ ਪੈਰ ਟਿਕਾਵੋ, ਫਿਰ ਮਹਾਂ ਨਗਰ ਵਸਾਓ॥ ੨॥

ਜਿਮਿ ਖਡੂਰ ਗੁਰ ਸੇਵਾ ਕਰਿਕੈ। ਪਾਛੇ ਆਨ ਬਸੇ ਹਮ ਟਰਿਕੈ।
ਇਮ ਨੀਕੀ ਨਿਜ ਰਿਦੈ ਬਿਚਾਰਹੁ। ਬਸਨ ਹੇਤੁ ਥਲ ਜਾਇ ਨਿਹਾਰਹੁ॥੩॥

ਜਿਵੇਂ ਖਡੂਰ ਵਿਖੇ ਗੁਰੂ ਜੀ ਦੀ ਸੇਵਾ ਕਰਕੇ, ਪਿਛੋਂ ਚੱਲ ਕੇ ਇਸ ਸਥਾਨ ਤੇ ਅਸੀਂ ਆ ਵਸੇ ਸੀ। ਇਸ ਤਰ੍ਹਾਂ ਤੁਸੀਂ ਵੀ ਚੰਗੀ ਗੱਲ ਮਨ ਵਿਚ ਵਿਚਾਰੋ ਅਤੇ ਵਸਣ ਵਾਸਤੇ ਜਾ ਕੇ ਸਥਾਨ ਵੇਖੋ॥ ੩॥

ਅਹੈ ਪਰਗਨਾ ਤੁਮਰੇ ਪਾਸ। ਥਲ ਆਛੋ ਪਿਖਿ ਕਰਹ ਅਵਾਸ।

ਸੁਨਿ ਸ੍ਰੀ ਰਾਮਦਾਸੁ ਕਰ ਜੋਰੇ। 'ਹੁਕਮ ਆਪਕੋ ਮੋਰ ਅਮੋਰੇ॥ ੪॥

ਭੂਮੀ ਦਾ ਇਹ ਪਰਗਨਾ ਤੁਹਾਡੇ ਪਾਸ ਹੈ, ਚੰਗਾ ਸਥਾਨ ਵੇਖ ਕੇ ਆਪਣਾ ਅਵਾਸ ਕਰ ਲਵੋ।" ਇਹ ਸੁਣ ਕੇ ਗੁਰੂ ਰਾਮਦਾਸ ਜੀ ਨੇ ਹੱਥ ਜੋੜ ਕੇ ਕਿਹਾ, "ਆਪ ਜੀ ਦਾ ਹੁਕਮ ਮੇਰੇ ਪਾਸੋਂ ਮੋੜਿਆ ਨਹੀਂ ਜਾ ਸਕਦਾ॥ ੪॥

ਰਾਵਰ ਕੀ ਰਜਾਇ ਮਹਿਂ ਰਾਜ਼ੀ। ਇਹੀ ਪ੍ਰਤੱਗਜਾ ਮੈਂ ਉਰ ਸਾਜੀ।
ਜੋ ਤੁਮ ਕਰਹੁ ਸੁ ਆਛੀ ਹੋਇ। ਆਛੀ ਹੋਇ, ਕਰਹੁ ਤੁਮ ਜੋਇ॥ ੫॥

ਮੈਂ ਆਪ ਜੀ ਦੀ ਰਜ਼ਾ ਵਿਚ ਹੀ ਰਾਜ਼ੀ ਹਾਂ, ਇਹ ਪ੍ਰਤੱਗਿਆ ਮੈਂ ਹਿਰਦੇ ਵਿਚ ਧਾਰਨ ਕੀਤੀ ਹੋਈ ਹੈ, ਜੋ ਗੱਲ ਤੁਸੀਂ ਕਹਿੰਦੇ ਹੋ, ਚੰਗੀ ਹੀ ਕਹਿੰਦੇ ਹੋ। ਜੋ ਕੁਝ ਤੁਸੀਂ ਕਰਦੇ ਹੋ, ਚੰਗਾ ਹੀ ਕਰਦੇ ਹੋ॥ ੫॥

ਹਮ ਪ੍ਰਾਨੀ ਕਜਾ ਸਕੈਂ ਬਿਚਾਰੇ। ਸਭਿ ਗੁਨ ਸਾਗਰ ਮਹਿਦ ਅਪਾਰੇ।
ਬਲ ਕੋ ਪਰਖਨ ਹੇਤੁ ਨਿਕੇਤ। ਮੈਂ ਤੁਮ ਆਗੇ ਕਹਾਂ ਅਚੇਤ॥ ੬॥

ਅਸੀਂ ਪ੍ਰਾਣੀ ਕੀ ਵਿਚਾਰ ਕਰ ਸਕਦੇ ਹਾਂ? ਆਪ ਸਾਰੇ ਗੁਣਾਂ ਦੇ ਅਪਾਰ ਸਾਗਰ ਹੋ। ਘਰ ਬਣਾਉਣ ਵਾਸਤੇ ਸਥਾਨ ਪਰਖਣ ਲਈ, ਮੈਂ ਅਣਜਾਣ ਆਪ ਅੱਗੇ ਕੀ ਹਾਂ?॥ ੬॥

ਅਰਜ਼ੀ ਸਿਖ ਕੀ ਰਾਵਰਿ ਮਰਜ਼ੀ। ਮੈਂ ਗੁਰ ਜੀ ਇਕ ਸੇਵਾ ਗਰਜ਼ੀ।
ਜਿਮਿ ਰਜ਼ਾਇ ਜਿਸੁ ਥਲ ਕੋ ਕਹੋ। ਸਕਲ ਰੀਤਿ ਨੀਕੇ ਜਿਸ ਲਹੋ॥੭॥

ਇਕ ਸਿੱਖ ਦੀ ਅਰਜ਼ ਆਪ ਜੀ ਦੀ ਮਰਜ਼ੀ ਅਨੁਸਾਰ ਹੀ ਹੈ। ਮੈਨੂੰ ਤਾਂ ਕੇਵਲ ਇਕ ਗੁਰੂ ਜੀ ਦੀ ਸੇਵਾ ਕਰਨ ਦੀ ਗਰਜ਼ ਹੈ। ਜਿਵੇਂ ਆਪ ਜੀ ਦੀ ਮਰਜ਼ੀ ਹੈ, ਜਿਸ ਸਥਾਨ ਨੂੰ ਵੀ ਕਹੋਗੇ, ਉਹ ਸਾਰੀਆਂ ਰੀਤੀਆਂ ਅਨੁਸਾਰ ਚੰਗਾ ਹੀ ਜਾਣ ਕੇ ਕਹੋਗੇ॥ ੭॥

ਜਹਾਂ ਬਤਾਵਹੁ ਕਰੁਨਾ ਧਾਰਿ। ਸੇਵਕ ਜਾਇ ਕਰਹਿ ਤਹਿਂ ਕਾਰ।
ਨਹਿਂ ਸੁਤੰਤ੍ਰ ਕਛੁ ਮੋ ਤੇ ਹੋਇ। ਸੋ ਸਭਿ ਕਰਿਹੌਂ ਪ੍ਰੇਰਹੁ ਜੋਇ' ॥ ੮॥

ਜਿਥੇ ਵੀ ਕਿਰਪਾ ਧਾਰ ਕੇ ਦੱਸੋਗੇ, ਉਥੇ ਹੀ ਸੇਵਕ ਜਾ ਕੇ ਕਾਰ-ਸੇਵਾ ਕਰੇਗਾ। ਮੈਥੋਂ ਆਪਣੇ-ਆਪ ਤੋਂ ਕੁਝ ਨਹੀਂ ਹੋਣਾ, ਜੋ ਵੀ ਆਪ ਪ੍ਰੇਰਨਾ ਦੇਵੋਗੇ, ਉਹ ਸਭ ਕਰਾਂਗਾ"॥੮॥

ਸੁਨਿ ਸ੍ਰੀ ਅਮਰ ਦਾਸ ਕਰਿ ਕਰੁਨਾ। ਸਰਬ ਪ੍ਰਸੰਗ ਭਲੇ ਕਰਿ ਬਰਨਾ।
'ਗ੍ਰਾਮ ਤੁੰਗ ਤੇ ਅਹੈ ਉਰੇਰੇ। ਗਿਲਵਾਲੀ ਤੇ ਲਖਹੁ ਪਰੇਰੇ॥ ੯॥

ਇਹ ਸੁਣ ਕੇ ਗੁਰੂ ਅਮਰਦਾਸ ਜੀ ਨੇ ਕਿਰਪਾ ਕਰਕੇ ਸਾਰਾ ਪ੍ਰਸੰਗ ਚੰਗੀ ਤਰ੍ਹਾਂ ਵਰਣਨ ਕੀਤਾ। ਉਨ੍ਹਾਂ ਕਿਹਾ, "ਤੁੰਗ ਪਿੰਡ ਤੋਂ ਉਰ੍ਹਾਂ ਅਤੇ ਗਿਲਵਾਲੀ ਪਿੰਡ ਤੋਂ ਪਰ੍ਹੇ॥ ੯॥

ਹੈ ਸੁਲਤਾਨਪਿੰਡ ਜਿਸ ਨਾਮੂ। ਤਿਸ ਤੇ ਪਸ਼ਚਮ ਦਿਸ਼ ਅਭਿਰਾਮੂ।
ਤਹਾਂ ਜਾਇ ਕਰਿ ਗ੍ਰਾਮ ਬਸਾਵਹੁ। ਸੁੰਦਰ ਅਪੁਨੇ ਸਦਨ ਬਨਾਵਹੁ॥੧੦॥

ਇਕ ਪਿੰਡ ਹੈ ਜਿਸ ਦਾ ਨਾਂ ਹੈ ਸੁਲਤਾਨਵਿੰਡ, ਉਸ ਪਿੰਡ ਦੇ ਪੱਛਮ ਵਾਲੇ ਪਾਸੇ ਇਕ ਸੁੰਦਰ ਸਥਾਨ ਹੈ। ਓਥੇ ਜਾ ਕੇ ਨਗਰ ਵਸਾਵੋ, ਅਤੇ ਆਪਣੇ ਸੁੰਦਰ ਘਰ ਬਣਾਓ॥ ੧੦॥

ਜਿਤਿਕ ਦਰਬ ਲਾਗਹਿ ਤਿਸ ਥਾਨ। ਸੋ ਸਭਿ ਲੇਹੁ ਬ੍ਰਿੱਧ ਤੇ ਪਾਨ।
ਜਬਹਿ ਸਦਨ ਤਹਿਂ ਲੇਹੁ ਚਿਨਾਇ। ਤਿਸ ਤੇ ਪੂਰਬ ਦਿਸ਼ ਪੁਨ ਜਾਇ॥੧੧॥

ਇਨ੍ਹਾਂ ਘਰਾਂ ਨੂੰ ਬਣਾਉਣ ਵਿਚ ਜਿੰਨਾ ਵੀ ਧਨ ਖਰਚ ਆਵੇ ਉਹ ਸਾਰਾ ਬਾਬਾ ਬੁੱਢਾ ਜੀ ਤੋਂ ਲੈ ਲਵੇ। ਜਦ ਉਥੇ ਮਕਾਨ ਤਿਆਰ ਹੋ ਜਾਣ ਤਾਂ ਉਸ ਦੇ ਪੂਰਬ ਵਾਲੇ ਪਾਸੇ ਫਿਰ ਜਾਓ॥ ੧੧॥

**ਤਹਾਂ ਬੈਠਿ ਤੀਰਥ ਖਨਵਾਵਉ। ਚਾਰਹੁਂ ਦਿਸ਼ ਤੇ ਭਲੋ ਬਨਾਵਉ।**
**ਬਹੁਰ ਤੁਮਾਰੀ ਸੰਤਤਿ ਜੇਤੀ। ਤਿਸ ਕਉ ਕਰਹਿ ਬਨਾਵਨ ਤੇਤੀ॥੧੨॥**

ਓਥੇ ਬੈਠ ਕੇ ਸਰੋਵਰ ਪੁਟਵਾਓ, ਚਾਰੇ ਪਾਸਿਆਂ ਤੋਂ ਸੁੰਦਰ ਬਣਾਓ, ਫਿਰ ਤੁਹਾਡੀ ਸਾਰੀ ਸੰਤਾਨ ਉਸ ਨੂੰ ਬਣਾਵੇਗੀ॥ ੧੨॥

**ਦਿਨ ਪ੍ਰਤਿ ਪੁਰਿ ਬਿਸਾਲ ਬਨ ਜੈਹੈ। ਚਹੁਂ ਦਿਸ਼ ਕੇ ਨਰ ਆਨ ਬਸੈ ਹੈਂ।**
**ਇਮੁ ਸਗਰੀ ਬਿਧਿ ਕਹਿ ਸਮੁਝਾਈ। ਅਪਰ ਸਰਬ ਤਜਾਰੀ ਕਰਿਵਾਈ॥੧੩॥**

ਦਿਨ-ਪ੍ਰਤਿ ਵਿਸ਼ਾਲ ਨਗਰ ਬਣ ਜਾਵੇਗਾ, ਚਾਰਾਂ ਪਾਸਿਆਂ ਤੋਂ ਮਨੁੱਖ ਆ ਕੇ ਉਥੇ ਵਸਣਗੇ। ਇਸ ਤਰ੍ਹਾਂ ਹਰ ਤਰ੍ਹਾਂ ਨਾਲ ਸਮਝਾ ਦਿੱਤਾ ਅਤੇ ਹੋਰ ਸਾਰੀ ਤਿਆਰੀ ਕਰਵਾਈ॥ ੧੩॥

**ਪਾਰੋ ਕੀ ਸ਼ੁਭ ਬੜਵਾ ਜੋਇ। ਹੇਤੁ ਅਰੂਢਨ ਦੀਨੀ ਸੋਈ।**
**ਕਹਜੋ 'ਤੁਰੰਗਨ ਅਚਰਜ ਏਹੀ। ਅਪਰ ਨਹੀਂ ਕਿਸਿ ਚਢਿਬੇ ਦੇਹੀ॥੧੪॥**

ਭਾਈ ਪਾਰੋ ਦੀ ਜਿਹੜੀ ਸ੍ਰੇਸ਼ਟ ਘੋੜੀ ਸੀ, ਉਹ ਗੁਰੂ ਰਾਮਦਾਸ ਜੀ ਨੂੰ ਸਵਾਰੀ ਵਾਸਤੇ ਦੇ ਦਿੱਤੀ। ਗੁਰੂ ਅਮਰਦਾਸ ਜੀ ਨੇ ਕਿਹਾ, "ਇਹ ਅਸਚਰਜ ਘੋੜੀ ਹੈ, ਇਹ ਹੋਰ ਕਿਸੇ ਨੂੰ ਸਵਾਰ ਨਹੀਂ ਹੋਣ ਦਿੰਦੀ॥ ੧੪॥

**ਹਮ ਕੈ ਤੁਮ ਹੋਵਹਿਂ ਅਸਵਾਰੋ। ਚਢਜੋ ਪ੍ਰਥਮ ਕੈ ਭਾਈ ਪਾਰੋ।**
**ਨੀਕੇ ਰਾਖਹੁ ਸੇਵ ਕਰਾਵਹੁ। ਬ੍ਰਿਧ ਸੁਮਤਿ ਕੋ ਸੰਗ ਮਿਲਾਵਹੁ'॥੧੫॥**

ਸਾਡੀ ਵਲੋਂ ਹੁਣ ਤੁਸੀਂ ਇਸ ਦੀ ਸਵਾਰੀ ਕਰੋ, ਪਹਿਲਾਂ ਇਸ ਤੇ ਭਾਈ ਪਾਰੋ ਸਵਾਰੀ ਕਰਿਆ ਕਰਦਾ ਸੀ। ਚੰਗੀ ਤਰ੍ਹਾਂ ਰੱਖੋ ਅਤੇ ਸੇਵਾ ਕਰਾਵੋ ਤੇ ਚੰਗੀ ਬੁੱਧੀ ਵਾਲੇ ਬਾਬਾ ਬੁੱਢਾ ਜੀ ਨੂੰ ਵੀ ਆਪਣੇ ਨਾਲ ਮਿਲਾ ਲਵੋ"॥ ੧੫॥

**ਇਮਿ ਕਹਿ ਕਰੇ ਬਿਸਰਜਨ ਸੋਇ। ਕੇਤਿਕ ਸੰਗ ਕਰੇ ਸਿਖ ਜੋਇ।**
**ਸਨੇ ਸਨੇ ਤਹਿਂ ਚਲਿ ਕਰਿ ਆਏ। ਜੋ ਥਲ ਸ੍ਰੀ ਗੁਰ ਅਮਰ ਬਤਾਏ॥੧੬॥**

ਇਹ ਕਹਿ ਕੇ ਗੁਰੂ ਰਾਮਦਾਸ ਜੀ ਨੂੰ ਵਿਦਾ ਕੀਤਾ ਅਤੇ ਕਈ ਸਿੱਖ ਉਨ੍ਹਾਂ ਦੇ ਨਾਲ ਦਿੱਤੇ। ਹੌਲੀ-ਹੌਲੀ ਉਸ ਸਥਾਨ ਤੇ ਚਲ ਕੇ ਆ ਗਏ, ਜਿਸ ਸਥਾਨ ਬਾਰੇ ਸ੍ਰੀ ਗੁਰੂ ਅਮਰਦਾਸ ਨੇ ਦੱਸਿਆ ਸੀ॥ ੧੬॥

**ਸਭਿ ਗ੍ਰਾਮਨ ਕੀ ਸੀਮਨ ਛੋਰ। ਫਿਰ ਤਹਿਂ ਕਾਰ ਕਰੀ ਚਹੁਂ ਓਰ।**
**ਜਿਮ ਜਿਮ ਬੁੱਢਾ ਬਜੋਂਤ ਬਤਾਵਹਿ। ਤਿਮਿ ਸ੍ਰੀ ਰਾਮਦਾਸੁ ਕਰਿਵਾਵਹਿਂ॥੧੭॥**

ਸਭ ਪਿੰਡਾਂ ਦੀਆਂ ਹੱਦਾਂ ਛੱਡ ਕੇ, ਚਾਰੇ ਪਾਸੇ ਕਾਰ-ਸੇਵਾ ਆਰੰਭ ਕਰ ਦਿੱਤੀ। ਜਿਵੇਂ-ਜਿਵੇਂ ਬਾਬਾ ਬੁੱਢਾ ਜੀ ਦੱਸੀ ਜਾਂਦੇ ਸਨ, ਤਿਵੇਂ-ਤਿਵੇਂ ਗੁਰੂ ਰਾਮਦਾਸ ਜੀ ਸੇਵਾ ਕਰਵਾਈ ਜਾਂਦੇ ਸਨ॥ ੧੭॥

**ਪ੍ਰਥਮ ਮੰਗਾਯਹੁ ਬਹੁ ਮਿਸ਼ਟਾਨ। ਗੁਰ ਆਗੇ ਅਰਦਾਸ ਬਖਾਨਿ।**
**ਭੀਰ ਸੈਂਕੜੇ ਲੋਕਨਿ ਹੋਈ। ਕਰਜੋ ਬ੍ਰਤਾਵਨ ਸਭਿ ਮਹਿਂ ਸੋਈ॥੧੮॥**

ਕਾਰ-ਸੇਵਾ ਆਰੰਭ ਕਰਨ ਤੋਂ ਪਹਿਲਾਂ ਬਹੁਤ ਮਿੱਠਾ ਮੰਗਵਾਇਆ, ਫਿਰ ਗੁਰੂ ਜੀ ਅੱਗੇ ਅਰਦਾਸ ਕੀਤੀ। ਸੈਂਕੜੇ ਲੋਕਾਂ ਦੀ ਭੀੜ ਓਥੇ ਇਕੱਠੀ ਹੋਈ ਸੀ, ਉਨ੍ਹਾਂ ਸਭ ਵਿਚ ਮਿੱਠਾ ਵਰਤਾ ਦਿੱਤਾ ਗਿਆ॥ ੧੮॥

**ਗਾਢੋ ਮੋੜ੍ਹਾ ਗਾਡ ਖਰਜੋ ਹੈ। ਨਾਮ 'ਗੁਰੂ ਕੋ ਚੱਕ' ਧਰਜੋ ਹੈ।**

ਈਂਟੈਂ ਕੇਤਿਕ ਤਹਾਂ ਪਕਾਇ। ਸਦਨ ਚਿਨਾਵਨ ਕੀਨਿ ਬਨਾਇ॥੧੯॥

ਨਿਸ਼ਾਨ ਬੰਨ੍ਹਣ ਲਈ ਇਕ ਵੱਡਾ ਮੋੜ੍ਹਾ ਗੱਡ ਦਿੱਤਾ ਅਤੇ ਪਿੰਡ ਦਾ ਨਾਂ 'ਗੁਰੂ ਕਾ ਚੱਕ' ਰੱਖ ਦਿੱਤਾ। ਇੱਟਾਂ ਦੇ ਆਵੇ ਬਣਾ ਕੇ ਉਥੇ ਬਹੁਤ ਇੱਟਾਂ ਪਕਵਾਈਆਂ ਤੇ ਘਰਾਂ ਨੂੰ ਬਣਾਉਣ ਲੱਗੇ॥ ੧੯॥

ਪੁਨ ਸ੍ਰੀ ਅਮਰਦਾਸ ਜਿਮ ਕਹਜੋ। ਸੋ ਸਿਮਰਤਿ ਸਰ ਸਿਰਜਨ ਚਹਜੋ।
ਲੇ ਬ੍ਰਿਧ ਸੰਗ ਆਪ ਚਲਿ ਗਏ। ਪੂਰਬ ਦਿਸ਼ਾ ਗ੍ਰਾਮ ਤੇ ਅਏ॥੨੦॥

ਫਿਰ ਸ੍ਰੀ ਗੁਰੂ ਅਮਰਦਾਸ ਜੀ ਨੇ ਜਿਵੇਂ ਕਿਹਾ ਸੀ, ਉਸ ਨੂੰ ਧਿਆਨ ਵਿਚ ਰਖ ਕੇ ਇਕ ਸਰੋਵਰ ਬਣਾਉਣਾ ਚਾਹੁੰਦੇ ਸਨ। ਫਿਰ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ, ਉਸਾਰੀ-ਅਧੀਨ ਪਿੰਡ ਦੇ ਪੂਰਬ ਵਾਲੇ ਪਾਸੇ ਆਏ॥ ੨੦॥

ਇਤ ਉਤ ਬਿਚਰਤਿ ਥਲ ਕੋ ਹੇਰੇ। ਸ੍ਰੀ ਗੁਰੁ ਅਮਰ ਬਾਕ ਕੇ ਪ੍ਰੇਰੇ।
ਜਿਸ ਪ੍ਰਕਾਰ ਕੇ ਪਤੇ ਬਤਾਏ। ਖੋਜਤਿ ਫਿਰਤਿ ਸਰਬ ਹੀ ਥਾਏਂ॥੨੧॥

ਏਧਰ-ਉਧਰ ਫਿਰ ਕੇ ਧਰਤੀ ਨੂੰ ਵੇਖਿਆ, ਜਿਵੇਂ ਸ੍ਰੀ ਗੁਰੂ ਅਮਰਦਾਸ ਜੀ ਨੇ ਬਚਨ ਕਹੇ ਸਨ। ਜਿਸ ਪ੍ਰਕਾਰ ਦਾ ਉਨ੍ਹਾਂ ਨੇ ਪਤਾ ਦੱਸਿਆ, ਉਸ ਨੂੰ ਸਭ ਥਾਂ ਲਭਦੇ ਫਿਰਦੇ ਸਨ॥ ੨੧॥

ਪੁਨ ਉੱਤਰ ਦਿਸ਼ ਮੁਖ ਕਰਿ ਚਲੇ। ਬਦਰੀ ਆਦਿ ਬ੍ਰਿੰਦ ਤਰੁ ਖਲੇ।
ਸਨੇ ਸਨੇ ਥਲ ਦੇਖਤਿ ਜਾਵਹਿਂ। ਅਭਿਲਾਖਤਿ ਸੋ ਪਤੇ ਜਿ ਪਾਵਹਿਂ॥੨੨॥

ਫਿਰ ਉੱਤਰ ਦਿਸ਼ਾ ਵੱਲ ਮੁਖ ਕਰਕੇ ਚਲ ਪਏ, ਜਿਥੇ ਬੇਰੀ ਦੇ ਦਰੱਖਤਾਂ ਦਾ ਇਕ ਵੱਡਾ ਝੁੰਡ ਖੜਾ ਸੀ, ਹੌਲੀ-ਹੌਲੀ ਉਸ ਸਥਾਨ ਨੂੰ ਵੇਖ ਰਹੇ ਸਨ। ਚਾਹੁੰਦੇ ਸਨ ਕਿ ਕਿਵੇਂ ਉਹ ਸਥਾਨ ਜੋ ਗੁਰੂ ਜੀ ਨੇ ਦੱਸੇ ਹਨ, ਪਾ ਲਈਏ॥ ੨੨॥

ਬ੍ਰਿੱਛ ਸਿੰਸਪਾ ਜਬਹਿ ਨਿਹਾਰਾ। ਲਖਜੋ ਪਤਾ ਜੋ ਗੁਰੂ ਉਚਾਰਾ।
ਤਿਸ ਕੇ ਤਰੇ ਬਿਰਾਜੇ ਜਾਇ। ਤਿਸ ਆਗੈ ਸਰ ਕੋ ਪਿਖ ਥਾਇ॥੨੩॥

ਜਦ ਟਾਹਲੀ ਦੇ ਇਕ ਦਰੱਖਤ ਨੂੰ ਵੇਖਿਆ ਤਾਂ ਸਮਝ ਗਏ ਕਿ ਉਹ ਸਥਾਨ ਜਿਸ ਦਾ ਪਤਾ ਗੁਰੂ ਜੀ ਨੇ ਦਿੱਤਾ ਸੀ, ਉਹ ਲੱਭ ਪਿਆ ਹੈ। ਉਸ ਟਾਹਲੀ ਦੇ ਰੁੱਖ ਦੇ ਥੱਲੇ ਜਾ ਕੇ ਬੈਠ ਗਏ। ਉਹ ਸਥਾਨ ਵੇਖ ਕੇ ਉਸ ਦੇ ਅੱਗੇ ਸਰੋਵਰ ਬਣਾਉਣ ਬਾਰੇ ਸੋਚਿਆ॥ ੨੩॥

ਬ੍ਰਿਧ ਕੇ ਸੰਮਤ ਹੁਇ ਥਲ ਜੋਵਾ। ਪਾਵਨ ਪਰਮ ਪ੍ਰਿਥਮ ਜੋ ਹੋਵਾ।
ਚਹੂੰ ਓਰ ਤੇ ਫਿਰ ਕਰਿ ਹੇਰਾ। ਸਰਬ ਪ੍ਰਕਾਰ ਲਖੀ ਤਿਸ ਬੇਰਾ॥੨੪॥

ਬਾਬਾ ਬੁੱਢਾ ਜੀ ਵੱਲ ਜਿਹੜਾ ਸਥਾਨ ਸੀ, ਉਹ ਪਹਿਲਾਂ ਪਰਮ ਪਵਿੱਤਰ ਹੋਇਆ ਸੀ। ਉਸ ਸਥਾਨ ਦੇ ਚਾਰੇ ਪਾਸੇ ਫਿਰ ਕੇ ਵੇਖਿਆ ਤਾਂ ਉਸ ਸਮੇਂ ਉਸ ਹਰ ਪ੍ਰਕਾਰ ਨਾਲ ਸਮਝਿਆ॥ ੨੪॥

ਕਲਪਤਿ ਕਰੇ ਤਹਾਂ ਚਹੁ ਕੋਨਾ। ਬ੍ਰਿਧ ਕੋ ਦਿਖਰਾਇਸਿ ਥਲ ਤੌਨਾ।
ਤਿਸ ਦਿਨ ਨਿਸਚੈ ਕਰਿ ਬਿਧਿ ਨੀਕੇ। ਪਰਖੇ ਪਤੇ ਕਹੇ ਗੁਰ ਹੀਕੇ॥੨੫॥

ਉਸ ਦੇ ਫਿਰ ਚਾਰੇ ਕੋਨੇ ਕਲਪਤਿ ਕੀਤੇ ਤੇ ਉਹ ਸਥਾਨ ਬਾਬਾ ਬੁੱਢਾ ਜੀ ਨੂੰ ਵਿਖਾਇਆ ਗਿਆ। ਉਸ ਦਿਨ ਚੰਗੀ ਤਰ੍ਹਾਂ ਨਿਸ਼ਚਾ ਕਰਕੇ, ਗੁਰੂ ਅਮਰਦਾਸ ਜੀ ਨੇ ਜਿਵੇਂ ਦੱਸਿਆ ਸੀ, ਉਸ ਅਨੁਸਾਰ ਹੀ ਉਸ ਸਥਾਨ ਦੀ ਪਰਖ ਕੀਤੀ॥ ੨੫॥

ਨਿਸ ਮਹਿਂ ਜਾਇ ਕਰਜੋ ਬਿਸਰਾਮਾ। ਬਸਨੇ ਹੇਤੁ ਬਨੇ ਜਹਿਂ ਧਾਮਾ।
ਜਾਮ ਜਾਮਨੀ ਜਾਗ੍ਰਤਿ ਭਏ। ਸੌਚ ਸ਼ਨਾਨ ਆਦਿ ਸਭਿ ਕਏ॥੨੬॥

ਜਦ ਰਾਤ ਪੈ ਗਈ ਤਾਂ ਆਪਣੇ ਉਨ੍ਹਾਂ ਘਰਾਂ ਵਿਚ ਜਾ ਕੇ ਵਿਸ਼ਰਾਮ ਕੀਤਾ ਜਿਹੜੇ ਘਰ ਰਹਾਇਸ਼ ਵਾਸਤੇ ਬਣਾਏ ਗਏ ਸਨ। ਪਹਿਰ ਰਾਤ ਰਹਿੰਦਿਆਂ ਜਾਗ ਪਏ ਤੇ ਸੁਚਮ-ਇਸ਼ਨਾਨ ਆਦਿ ਸਭ ਕੀਤੇ॥ ੨੬॥

ਭਏ ਪ੍ਰਕਾਸ਼ ਮਿਟਜੋ ਅੰਧਕਾਰਾ। ਸਰ ਕਾਰਜ ਕੋ ਤਬਹਿ ਬਿਚਾਰਾ।
ਬਹੁ ਮਿਸ਼ਟਾਨ ਅਨਾਵਨ ਕੀਨਾ। ਸਿੱਖਜਨ ਤੇ ਉਚਵਾਇ ਸੁ ਲੀਨਾ॥੨੭॥

ਜਦ ਲੋਅ ਲੱਗ ਗਈ ਤੇ ਹਨ੍ਹੇਰਾ ਮਿਟ ਗਿਆ, ਤਾਂ ਸਰੋਵਰ ਬਣਾਉਣ ਦੇ ਕਾਰਜ ਤੇ ਵਿਚਾਰ ਕੀਤੀ। ਬਹੁਤ ਮਿੱਠਾ ਮੰਗਵਾਇਆ ਅਤੇ ਉਸ ਨੂੰ ਆਪਣੇ ਸਿੱਖਾਂ ਨੂੰ ਚੁਕਵਾ ਲਿਆ॥ ੨੭॥

ਬ੍ਰਿੰਦ ਮਜੂਰ ਜੁ ਹੁਤੇ ਅਗਾਰੇ। ਤਿਨ ਜੁਤਿ ਅਪਰ ਸਮੂਹ ਹਕਾਰੇ।
ਮਹਾਂ ਟੋਲ ਕਰਿ ਸੰਗ ਸਿਧਾਰੇ। ਮੰਗਲ ਕੀਨਸਿ ਅਨਿਕ ਪ੍ਰਕਾਰੇ॥੨੮॥

ਮਜ਼ਦੂਰ ਦੇ ਟੋਲੇ ਜੋ ਅੱਗੇ ਕੰਮ ਕਰ ਰਹੇ ਸਨ, ਉਨ੍ਹਾਂ ਸਮੇਤ ਹੋਰ ਸਾਰੇ ਲੋਕਾਂ ਨੂੰ ਬੁਲਾ ਲਿਆ। ਉਨ੍ਹਾਂ ਸਭ ਨੂੰ ਆਪਣੇ ਨਾਲ ਲੈ ਕੇ ਚਲ ਪਏ ਅਤੇ ਕਈ ਪ੍ਰਕਾਰ ਦੇ ਮੰਗਲ ਕੀਤੇ॥ ੨੮॥

ਗਏ ਸਿੰਸਪਾ ਤਰੁ ਕੇ ਤਰੇ। ਤਹਾਂ ਜਾਇ ਸਗਰੀ ਬਿਧਿ ਕਰੇ।
ਨਾਮ ਲੀਨ ਤੀਨਹੁੰ ਗੁਰ ਕੇਰਾ। ਕਰਿ ਅਰਦਾਸ ਖਰੇ ਤਿਸ ਬੇਰਾ॥੨੯॥

ਟਾਹਲੀ ਦੇ ਦਰੱਖਤ ਦੇ ਹੇਠਾਂ ਚਲੇ ਗਏ, ਉਥੇ ਜਾ ਕੇ ਸਾਰੀ ਵਿਧੀ ਕੀਤੀ। ਤਿੰਨਾਂ ਗੁਰੂ ਸਾਹਿਬਾਨ ਦਾ ਨਾਂ ਲੈ ਕੇ ਅਰਦਾਸ ਕਰਕੇ ਉਥੇ ਖੜੇ ਹੋ ਗਏ॥ ੨੯॥

ਟਕ ਲਾਇਅਹੁ ਸਿਰਜਨ ਕਹੁ ਤਾਲ। ਚਿਤਵਜੋ ਉਰ ਉਪਕਾਰ ਬਿਸਾਲ।
ਲਗੇ ਮਜੂਰ ਖਨਨਿ ਸਮੁਦਾਏ। ਸਿਰ ਧਰਿ ਮ੍ਰਿਤਕਾ ਵਹਿਰ ਗਿਰਾਏ॥੩੦॥

ਸਰੋਵਰ ਬਣਾਉਣ ਵਾਸਤੇ ਪਹਿਲਾਂ ਗੁਰੂ ਜੀ ਨੇ ਕਹੀ ਨਾਲ ਟੱਕ ਲਾਇਆ ਅਤੇ ਹਿਰਦੇ ਵਿਚ ਵੱਡਾ ਉਪਕਾਰ ਚਿਤਵਿਆ। ਫਿਰ ਮਜ਼ਦੂਰਾਂ ਦੇ ਟੋਲੇ ਪੁੱਟਣ ਲੱਗ ਗਏ, ਮਿੱਟੀ ਨੂੰ ਸਿਰ ਤੇ ਰੱਖਕੇ ਬਾਹਰ ਸੁੱਟਦੇ ਸਨ॥ ੩੦॥

ਇਕ ਖੋਦੈਂ ਇਕ ਮ੍ਰਿਤਕਾ ਭਰੈਂ। ਇਕ ਉਠਾਇ ਕਰਿ ਬਾਹਰ ਕਰੈਂ।
ਇਕ ਆਵਹਿਂ ਇਕ ਲੈ ਲੈ ਜਾਹਿਂ। ਖਨਹਿਂ ਮਜੂਰ ਸਿੱਖਜ ਬਹੁ ਮਾਂਹਿ॥੩੧॥

ਇਕ ਆਦਮੀ ਮਿਟੀ ਪੁੱਟਦਾ ਸੀ ਤੇ ਇਕ ਮਿਟੀ ਨੂੰ ਬਾਲਟੇ ਵਿਚ ਭਰਦਾ ਸੀ, ਇਕ ਉਸ ਮਿੱਟੀ ਨੂੰ ਚੁੱਕ ਕੇ ਬਾਹਰ ਸੁੱਟ ਦਿੰਦਾ ਸੀ। ਇਕ ਆਉਂਦਾ ਸੀ, ਇਕ ਲੈ ਕੇ ਚਲੇ ਜਾਂਦਾ ਸੀ। ਮਜ਼ਦੂਰ ਅਤੇ ਸਿੱਖ ਬੜੇ ਉਮਾਹ ਨਾਲ ਸਰੋਵਰ ਪੁੱਟ ਰਹੇ ਸਨ॥ ੩੧॥

ਇਸ ਬਿਧਿ ਕਰਜੋ ਅਰੰਭਨ ਤਾਲ। ਬੈਠਹਿਂ ਆਪ, ਖਨਹਿਂ ਨਰ ਜਾਲ।
ਜਹਾਂ ਗ੍ਰਾਮ ਸਿਰਜਜੋ ਘਰ ਪਾਏ। ਤਹਾਂ ਕਾਰ ਕਰਤੇ ਸਮੁਦਾਏ॥੩੨॥

ਇਸ ਤਰ੍ਹਾਂ ਸਰੋਵਰ ਤਿਆਰ ਕਰਨ ਦਾ ਕਾਰਜ ਆਰੰਭ ਕੀਤਾ। ਗੁਰੂ ਜੀ ਆਪ ਬੈਠੇ ਸਨ ਤੇ ਮਨੁੱਖਾਂ ਦੇ ਸਮੂਹ ਸਰੋਵਰ ਪੁੱਟ ਰਹੇ ਸਨ। ਜਿਥੇ ਆਪਣੇ ਘਰ ਬਣਾ ਕੇ ਨਗਰ ਦੀ ਸਿਰਜਣਾ ਕੀਤੀ ਸੀ ਉਥੇ ਵੀ ਅਨੇਕਾਂ ਲੋਕ ਕਾਰ ਸੇਵਾ ਕਰ ਰਹੇ ਸਨ॥ ੩੨॥

ਨਿਤਿ ਪ੍ਰਤਿ ਸਕਲ ਲੋਕ ਤਿਸ ਥਾਨ। ਕਾਰ ਸੁਧਾਰਤਿ ਸਫਲ ਸੁਜਾਨ।
ਕਿਤਿਕ ਦਿਵਸ ਮਹਿਂ ਕੇਤਿਕ ਕਰਜੋ। ਦਰਸ਼ਨ ਕੋ ਪੁਨ ਮਨ ਹਿਤ ਧਰਜੋ॥੩੩॥

ਨਿਤਾ-ਪ੍ਰਤਿ ਸਾਰੇ ਲੋਕ ਉਸ ਥਾਂ ਚੰਗੀ ਤਰ੍ਹਾਂ ਸੁਧਾਰ ਕੇ ਸਫਲ ਅਤੇ ਸ੍ਰੇਸ਼ਟ ਕਾਰ-ਸੇਵਾ ਕਰ ਰਹੇ ਸਨ। ਕਾਫੀ ਦਿਨਾਂ ਤੱਕ ਕੰਮ ਕਰਦੇ ਰਹੇ, ਫਿਰ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨ ਵਾਸਤੇ ਮਨ ਵਿਚ ਪ੍ਰੇਮ ਧਾਰਨ ਕੀਤਾ॥ ੩੩॥

ਗੋਇੰਦਵਾਲ ਕੀਨ ਪ੍ਰਸਥਾਨਾ। ਜਹਿਂ ਸ੍ਰੀ ਅਮਰ ਦਾਸ ਥਿਤਿ ਥਾਨਾ।
ਕੇਤਿਕ ਲੋਕ ਬਸਾਏ ਗ੍ਰਾਮ। ਬਸਨ ਲਗੇ ਰਚਿ ਅਪੁਨੇ ਧਾਮ॥ ੩੪॥

ਸ੍ਰੀ ਰਾਮਦਾਸ ਜੀ ਫਿਰ ਗੋਇੰਦਵਾਲ ਨੂੰ ਚਲੇ ਗਏ ਜਿਥੇ ਗੁਰੂ ਅਮਰਦਾਸ ਜੀ ਸਥਿਤ ਸਨ। ਆਪਣੇ ਪਿੰਡ ਵਿਚ ਕਈ ਲੋਕ ਵਸਾਏ, ਕਈ ਆਪ ਆਪਣੇ ਘਰ ਬਣਾ ਕੇ ਰਹਿਣ ਲੱਗੇ॥ ੩੪॥

ਤਬਿ ਸ੍ਰੀ ਰਾਮਦਾਸ ਚਲਿ ਗਏ। ਚਰਨ ਕਮਲ ਗੁਰ ਬੰਦਤਿ ਭਏ।
ਸਗਰੀ ਕਾਰ ਕਰੀ ਸੁ ਬਤਾਈ। 'ਸਦਨ ਗ੍ਰਾਮ ਸਿਰਜੇ ਸਮੁਦਾਈ॥੩੫॥

ਤਦ ਸ੍ਰੀ ਗੁਰੂ ਰਾਮਦਾਸ ਜੀ ਚਲ ਕੇ ਗਏ ਅਤੇ ਗੁਰੂ ਅਮਰਦਾਸ ਜੀ ਦੇ ਚਰਨਾਂ ਤੇ ਬੰਦਨਾ ਕੀਤੀ। ਜੋ ਵੀ ਕਾਰ ਕੀਤੀ ਸੀ ਉਸ ਬਾਰੇ ਗੁਰੂ ਜੀ ਨੂੰ ਦੱਸਿਆ, "ਗੁਰੂ ਕੇ ਚੱਕ ਵਿਚ ਬਹੁਤ ਮਕਾਨ ਉਸਾਰੇ ਗਏ ਹਨ॥ ੩੫॥

ਤਾਲ ਕੁਛਕ ਖਨਵਾਵਨਿ ਕੀਨਾ। ਜਥਾ ਹੁਕਮ ਰਾਵਰ ਨੇ ਦੀਨਾ।
ਸੁਨਿ ਸ੍ਰੀ ਅਮਰਦਾਸ ਧਰਿ ਧਜਾਨਾ। ਭੂਤ ਭਵਿੱਖਤ ਸਭਿ ਹੀ ਜਾਨਾ॥੩੬॥

ਸਰੋਵਰ ਦੀ ਵੀ ਕੁਝ ਪੁਟਵਾਈ ਆਰੰਭ ਕੀਤੀ ਹੈ, ਜਿਸ ਤਰ੍ਹਾਂ ਆਪ ਜੀ ਨੇ ਹੁਕਮ ਕੀਤਾ ਹੈ।" ਇਹ ਸੁਣ ਕੇ ਗੁਰੂ ਅਮਰਦਾਸ ਜੀ ਨੇ ਧਿਆਨ ਧਾਰਨ ਕਰਕੇ ਭੂਤ, ਭਵਿੱਖ ਸਭ ਬਾਰੇ ਜਾਣਿਆ॥ ੩੬॥

ਰਹੇ ਕਿਤਿਕ ਦਿਨ ਗੋਇੰਦਵਾਲ। ਸਭਿ ਆਮਦ ਕੀ ਕਰਤਿ ਸੰਭਾਲ।
ਨਿਜ ਅਨੁਸਾਰ ਕਾਜ ਜੇ ਔਰ। ਕਰਤਿ ਭਏ ਸੋਢੀ ਸਿਰਮੌਰ॥ ੩੭॥

ਸ੍ਰੀ ਰਾਮਦਾਸ ਜੀ ਕਈ ਦਿਨ ਗੋਇੰਦਵਾਲ ਵਿਚ ਰਹੇ। ਸਭ ਆਉਣ ਵਾਲਿਆਂ ਦੀ ਸੰਭਾਲ ਕਰਦੇ ਸਨ। ਆਪਣੀ ਮਰਜ਼ੀ ਅਨੁਸਾਰ ਸੋਢੀਆਂ ਦੇ ਸਿਰਤਾਜ ਭਾਵ ਸ੍ਰੀ ਰਾਮਦਾਸ ਜੀ ਹੋਰ ਕੰਮ ਵੀ ਕਰਦੇ ਸਨ॥ ੩੭॥

ਜਥਾ ਹੁਕਮ ਸਤਿਗੁਰ ਜਬਿ ਕਰੈਂ। ਤਥਾ ਸ਼ੀਘ੍ਰ ਹੀ ਬਚ ਅਨੁਸਰੈ।
ਨਿਸ ਦਿਨ ਇਕ ਸੇਵਾ ਕੇ ਤਤਪਰ। ਅਪਰ ਨਹੀਂ ਕਿਮਿ ਬਾਂਛਾ ਉਰਿ ਧਰਿ॥੩੮॥

ਜਿਵੇਂ ਸਤਿਗੁਰੂ ਅਮਰਦਾਸ ਜੀ ਹੁਕਮ ਕਰਦੇ ਸਨ, ਉਸ ਤਰ੍ਹਾਂ ਉਨ੍ਹਾਂ ਦੇ ਬਚਨਾਂ ਅਨੁਸਾਰ ਤੁਰੰਤ ਕਾਰਜ ਕਰਦੇ ਸਨ। ਰਾਤ-ਦਿਨ ਸੇਵਾ ਵਾਸਤੇ ਤਿਆਰ ਰਹਿੰਦੇ ਸਨ ਅਤੇ ਹਿਰਦੇ ਵਿਚ ਕੋਈ ਇੱਛਾ ਧਾਰਨ ਨਹੀਂ ਸੀ ਕੀਤੀ॥ ੩੮॥

ਲੋਕ ਕਾਨ ਕੋ ਮਾਨਹਿਂ ਨਾਂਹੀ। ਮਾਨ ਬਡਾਈ ਨਹਿਂ ਚਿਤ ਚਾਹੀਂ।
ਰਹੈਂ ਨਿਰਾਲਸ ਧੀਰਜ ਧਾਰੀ। ਦੇਗ਼ ਆਦਿ ਕੀ ਕਰਤਿ ਸੰਭਾਰੀ॥੩੯॥

ਲੋਕ-ਲਾਜ ਉਹ ਮੰਨਦੇ ਨਹੀਂ ਸਨ ਅਤੇ ਚਿੱਤ ਵਿਚ ਕੋਈ ਵੀ ਮਾਣ-ਵਡਿਆਈ ਨਹੀਂ ਸੀ ਚਾਹੁੰਦੇ। ਧੀਰਜ ਧਾਰਨ ਕਰਕੇ ਨਿਰਾਲੇ ਰਹਿੰਦੇ ਸਨ ਅਤੇ ਲੰਗਰ ਆਦਿ ਦੀ ਸੰਭਾਲ ਕਰਦੇ ਸਨ॥ ੩੯॥

ਸਭਿ ਗੁਰ ਘਰ ਕੋ ਖਰਚ ਚਲਾਵੈਂ। ਜੋ ਚਹਿਯਤਿ ਸੋ ਸਕਲ ਪੁਚਾਵੈਂ।
ਸਰਬ ਪ੍ਰਕਾਰ ਕਾਰ ਵਧਿ ਗਈ। ਨਿਤ ਸਵਧਾਨ ਸੰਭਾਰਿ ਸੁ ਲਈ॥੪੦॥

ਗੁਰੂ-ਘਰ ਦੇ ਸਾਰੇ ਖਰਚ ਨੂੰ ਚਲਾਉਂਦੇ ਸਨ, ਜੋ ਵੀ ਗੁਰੂ ਜੀ ਚਾਹੁੰਦੇ ਸਨ, ਉਹ ਸਭ ਕੁਝ ਪਹੁੰਚਾਉਂਦੇ ਸਨ। ਸਰਬ ਪ੍ਰਕਾਰ ਨਾਲ ਕੰਮ-ਕਾਜ ਵੱਧ ਗਏ ਸਨ, ਪਰ ਸ੍ਰੀ ਰਾਮਦਾਸ ਜੀ ਨੇ ਸਾਵਧਾਨ ਹੋ ਕੇ ਸਭ ਕੰਮ ਸੰਭਾਲ ਲਏ॥ ੪੦॥

ਸਤਿਗੁਰ ਮਨ ਅਨੁਸਾਰੀ ਹੋਇ। ਨਿਰਹੰਕਾਰ ਕਾਰ ਕਰਿ ਸੋਇ।

ਤਿਮਿ ਸੇਵਾ ਬਹੁ ਪਿਤ ਕੀ ਠਾਨੀ। ਮਨ, ਬਚ, ਕ੍ਰਮ ਤੇ ਨਿਸ ਦਿਨ ਭਾਨੀ ॥੪੧॥

ਨਿਰਹੰਕਾਰ ਕਾਰ-ਸੇਵਾ ਕਰਕੇ ਉਹ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਹੋ ਗਏ ਸਨ। ਉਨ੍ਹਾਂ ਵਾਂਗ ਹੀ ਬੀਬੀ ਭਾਨੀ ਜੀ ਨੇ ਮਨ, ਬਚਨ ਅਤੇ ਕਰਮ ਕਰਕੇ ਦਿਨ-ਰਾਤ ਆਪਣੇ ਪਿਤਾ ਜੀ ਦੀ ਸੇਵਾ ਸੰਭਾਲੀ ਹੋਈ ਸੀ॥ ੪੧॥

ਪਿਖਿ ਦੋਨਹੁਂ ਕੀ ਦਿਸ਼ਿ ਗੁਰ ਸਾਚੋ। ਲੇਸ਼ ਬਿਕਾਰ ਨ ਜਿਨ ਮਨ ਰਾਚੋ।
ਹੋਤਿ ਪ੍ਰਸੰਨ ਚਹਿਸ ਅਧਿਕਾਈ। 'ਦੀਜਹਿ ਅਬ ਗਾਦੀ ਗੁਰਿਆਈ' ॥੪੨॥

ਸੱਚੇ ਗੁਰੂ ਜੀ ਨੇ ਸ੍ਰੀ ਰਾਮਦਾਸ ਅਤੇ ਬੀਬੀ ਭਾਨੀ ਜਿਨ੍ਹਾਂ ਦੇ ਮਨ ਵਿਚ ਲੇਸ ਮਾਤਰ ਵੀ ਵਿਕਾਰ ਨਹੀਂ ਸੀ, ਦੋਹਾਂ ਵਲ ਵੇਖ ਕੇ ਬਹੁਤ ਪ੍ਰਸੰਨ ਹੋ ਕੇ ਸੋਚਿਆ, "ਇਨ੍ਹਾਂ ਨੂੰ ਹੁਣ ਗੁਰਗੱਦੀ ਦੇ ਦੇਈਏ॥ ੪੨॥"

*ਦੂਸਰੀ ਰਾਸ ਦਾ ਬਾਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੨॥*

## *ਅਧਿਆਇ ਤੇਰ੍ਹਵਾਂ*

### *ਸ੍ਰੀ ਅੰਮ੍ਰਿਤਸਰ ਜੀ ਦੀ ਕਾਰ ਸੇਵਾ*

*ਦੋਹਰਾ*-ਕਿਤਿਕ ਦਿਵਸ ਜਬਿ ਢਿਗ ਰਹੇ ਸੋਢੀ ਕੁਲ ਸਿਰਮੌਰ।
ਕਰਜੋ ਹੁਕਮ ਸ੍ਰੀ ਗੁਰ ਅਮਰ 'ਕਰੋ ਕਾਰ ਅਬਿ ਔਰ॥ ੧॥

ਕਈ ਦਿਨ ਜਦ ਸੋਢੀ ਕੁਲ ਦੇ ਸਿਰਤਾਜ ਭਾਵ ਸ੍ਰੀ ਰਾਮਦਾਸ ਜੀ ਗੁਰੂ ਜੀ ਪਾਸ ਰਹੇ ਤਾਂ ਗੁਰੂ ਅਮਰਦਾਸ ਜੀ ਨੇ ਹੁਕਮ ਕੀਤਾ "ਹੁਣ ਹੋਰ ਕਾਰ-ਸੇਵਾ ਕਰੋ"॥ ੧॥

*ਚੌਪਈ*-ਗਮਨਹੁ ਲਿਹੁ ਸੁਧਿ ਗ੍ਰਾਮ ਬਸਾਯੋ। ਜੋ ਨਿਜ ਬਸਿਬੇ ਸਦਨ ਚਿਨਾਯੋ।
ਜਹਿਂ ਪੂਰਬ ਤੁਮ ਸਰ ਖਨਵਾਯੋ। ਚਾਰ ਕੋਨ ਕੋ ਬਜੋਂਤ ਬਨਾਯੋ॥ ੨॥

ਉਥੇ ਚਲੇ ਜਾਵੋ ਜਿਥੇ ਤੁਸੀਂ ਨਵਾਂ ਪਿੰਡ ਵਸਾਇਆ ਹੈ ਤੇ ਜਿਥੇ ਆਪਣੇ ਰਹਿਣ ਵਾਸਤੇ ਘਰ ਬਣਾਏ ਸਨ; ਜਿਥੇ ਤੁਸੀਂ ਸਰੋਵਰ ਦੀ ਪੁਟਵਾਈ ਕੀਤੀ ਹੈ ਅਤੇ ਚਾਰ ਕੋਨਿਆਂ ਦੀ ਵਿਉਂਤ ਬਣਾਈ ਹੈ॥ ੨॥

ਸਰ ਸੰਤੋਖ ਨਾਮ ਤਿਸ ਰਾਖੋ। ਅਬਿ ਤਿਸ ਕਰਿਬੇ ਨਹਿਂ ਅਭਿਲਾਖੋ।
ਤਿਸਤੇ ਉਰੇ ਨੀਂਮ੍ਰ ਥਲ ਜਹਾਂ। ਦੂਸਰ ਤਾਲ ਖਨਾਵੋ ਤਹਾਂ॥ ੩॥

ਉਸ ਸਰੋਵਰ ਦਾ ਨਾਂ ਸੰਤੋਖਸਰ ਰਖੋ, ਹੁਣ ਉਸ ਨੂੰ ਬਣਾਉਣ ਦੀ ਅਭਿਲਾਸ਼ਾ ਨਾ ਕਰੋ। ਉਸ ਤੋਂ ਉਰਲੇ ਪਾਸੇ ਜਿਥੇ ਥਲ ਬਹੁਤ ਨਰਮ ਹੈ, ਉਥੇ ਦੂਸਰਾ ਸਰੋਵਰ ਬਣਾਓ॥ ੩॥

ਸ੍ਰੀ ਅੰਮ੍ਰਿਤਸਰ ਨਾਮ ਧਰੀਜੈ। ਜਾਇ ਕਿਤਿਕ ਖਨਵਾਵਨ ਕੀਜੈ।
ਸਮੋਂ ਪਾਇ ਪਾਕੋ ਹੁਇ ਸਾਰੋ। ਪ੍ਰਥਮ ਜਾਇ ਉੱਦਮ ਤੁਮ ਧਾਰੋ ॥੪॥

ਉਸ ਸਰੋਵਰ ਦਾ ਨਾਂ ਅੰਮ੍ਰਿਤਸਰ ਰੱਖੋ, ਜਾ ਕੇ ਉਸ ਦੀ ਖੁਦਵਾਈ ਕਰਾਵੋ, ਸਮਾਂ ਪਾ ਕੇ ਇਹ ਸਾਰਾ ਪੱਕਾ ਹੋ ਜਾਵੇਗਾ,

ਸੁਨਿ ਸ੍ਰੀ ਰਾਮਦਾਸ ਤਹਿਂ ਗਏ। ਸਦਨ ਚਿਨਜੋ ਸੁਧਿ ਲੇਵਤਿ ਭਏ।
ਜਿਮਿ ਜਿਮ ਕਹਿਂ ਤਿਮ ਤਿਮਿ ਨਰ ਕਰਜੋ। ਬਸਿਬੇ ਹੇਤ ਮਨੋਰਥ ਧਰਜੋ॥੫॥

ਇਹ ਸੁਣ ਕੇ ਸ੍ਰੀ ਰਾਮਦਾਸ ਜੀ ਓਥੇ ਗਏ ਅਤੇ ਜਿਹੜੇ ਆਪਣੀ ਰਿਹਾਇਸ਼ ਵਾਸਤੇ ਮਕਾਨ ਬਣਾਏ ਸਨ, ਪਹਿਲਾਂ ਉਨ੍ਹਾਂ ਦੀ ਜਾ ਕੇ ਖਬਰ ਲਈ। ਜਿਵੇਂ-ਜਿਵੇਂ ਉਹ ਕਹਿੰਦੇ ਸਨ, ਮਨੁੱਖ ਉਸ ਤਰ੍ਹਾਂ ਹੀ ਕਰਦੇ ਸਨ, ਉਨ੍ਹਾਂ ਮਕਾਨਾਂ ਵਿਚ ਰਹਾਇਸ਼ ਰੱਖਣ ਦਾ ਮਨੋਰਥ ਧਾਰਨ ਕੀਤਾ ਸੀ॥ ੫॥

ਏਕ ਨਿਸਾ ਬਸ ਕਰਿ ਉਠਿ ਭੋਰ। ਕਰਿ ਸ਼ਨਾਨ ਗੇ ਪੂਰਬ ਓਰ।
ਬ੍ਰਿਧ ਕੋ ਸੰਗ ਲਏ ਚਲਿ ਆਏ। ਸਤਿਗੁਰੁ ਜਿਸੁ ਦਿਸ਼ ਪਤੇ ਬਤਾਏ॥੬॥

ਇਕ ਰਾਤ ਰਹਿ ਕੇ ਸਵੇਰੇ ਸਵੱਖਤੇ ਉਠ ਪਏ ਤੇ ਇਸ਼ਨਾਨ ਕਰਕੇ ਪੂਰਬ ਵਾਲੇ ਪਾਸੇ ਚਲੇ ਗਏ। ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਚਲ ਕੇ ਆ ਗਏ। ਸਤਿਗੁਰੂ ਜੀ ਜਿਸ ਪਾਸੇ ਸਥਾਨ ਦੱਸਿਆ ਸੀ, ਉਧਰ ਚਲੇ ਗਏ॥ ੬॥

ਬਹੁ ਬਦਰੀ ਥਲ ਬਜਾਪਤ ਹੇਰਾ। ਅਹੈ ਨੰਮ੍ਰਿ ਜਲ ਥਿਰੈ ਘਨੇਰਾ।
ਇਤ ਉਤ ਫਿਰ ਕਰਿ ਨਿਸ਼ਚੇ ਕੀਨਾ। ਪਤਾ ਦੀਨ ਸੋ ਨੀਕੇ ਚੀਨਾ॥੭॥

ਉਥੇ ਜਾ ਕੇ ਵੇਖਿਆ ਕਿ ਉਹ ਸਥਾਨ ਤੇ ਬਹੁਤ ਬੇਰੀਆਂ ਦੇ ਦਰੱਖਤ ਉੱਗੇ ਹੋਏ ਸਨ ਤੇ ਉਥੇ ਬਹੁਤ ਨਰਮ ਜਲ ਖੜਾ ਹੋਇਆ ਸੀ। ਏਧਰ-ਉਧਰ ਫਿਰ ਕੇ ਨਿਸ਼ਚੇ ਕੀਤਾ, ਜਿਵੇਂ ਗੁਰੂ ਅਮਰਦਾਸ ਜੀ ਨੇ ਪਤਾ ਦਿੱਤਾ ਸੀ, ਉਸ ਤਰ੍ਹਾਂ ਹੀ ਠੀਕ ਪਾਇਆ॥ ੭॥

ਬ੍ਰਿਧ ਕੇ ਸੰਮਤ ਹੋਇ ਸੁ ਟੋਰਾ। ਸੋ ਥਲ ਪਿਖਤਿ ਫਿਰੇ ਚਹੁਂ ਓਰਾ।
ਬਾਰ ਬਾਰ ਨਿਸ਼ਚੇ ਕਰਿ ਆਛੇ। ਗੁਰ ਬਰ ਤੇ ਸਿਰਜਨ ਸਰ ਬਾਂਛੇ॥੮॥

ਬਾਬਾ ਬੁੱਢਾ ਜੀ ਦੀ ਸਲਾਹ ਲੈ ਕੇ, ਉਸ ਸਥਾਨ ਨੂੰ ਢੂੰਡਣ ਲੱਗੇ। ਉਸ ਸਥਾਨ ਨੂੰ ਚਾਰੇ ਪਾਸੇ ਵੇਖਦੇ ਫਿਰਦੇ ਸਨ। ਬਾਰ-ਬਾਰ ਚੰਗੀ ਤਰ੍ਹਾਂ ਨਿਸ਼ਚਾ ਕਰਦੇ ਸਨ। ਗੁਰੂ ਜੀ ਦੇ ਵਰ ਨਾਲ ਸਰੋਵਰ ਦੀ ਸਿਰਜਣਾ ਕਰਨੀ ਚਾਹੁੰਦੇ ਸਨ॥ ੮॥

ਕਰੀ ਠੀਕਿ ਤਿਸੁ ਦਿਨ ਫਿਰਿ ਸਾਰੇ। ਧਰੇ ਚਿੰਨ੍ਹ ਕਛੁ, ਗ੍ਰਾਮ ਪਧਾਰੇ।
ਪਠੇ ਸਿੱਖਜ ਲੈਬੇ ਮਿਸ਼ਟਾਨ। ਅਰ ਮਜੂਰ ਗਨ ਲੇਨਿ ਮਹਾਂਨ॥ ੯॥

ਉਸ ਦਿਨ ਸਾਰੇ ਫਿਰਕੇ ਸਥਾਨ ਬਾਰੇ ਨਿਸ਼ਚੇ ਕੀਤਾ। ਕੁਝ ਨਿਸ਼ਾਨੀਆਂ ਲਾ ਕੇ ਪਿੰਡ ਚਲੇ ਗਏ। ਕੁਝ ਸਿੱਖਾਂ ਨੂੰ ਮਿੱਠਾ ਲੈਣ ਵਾਸਤੇ ਭੇਜਿਆ ਅਤੇ ਵੱਡੀ ਗਿਣਤੀ ਵਿਚ ਮਜ਼ਦੂਰਾਂ ਦੇ ਸਮੂੰਹ ਨੂੰ ਵੀ ਬਲਾਉਣ ਲਈ ਕਿਹਾ॥ ੯॥

ਭਈ ਪ੍ਰਭਾਤਿ ਕ੍ਰਿਯਾ ਕਰਿ ਭਲੇ। ਲੇ ਨਰ ਟੋਲ ਤਿਸੀ ਦਿਸ਼ ਚਲੇ।
ਸ੍ਰੀ ਨਾਨਕ ਆਦਿਕ ਲੇ ਨਾਇ। ਕਰਿ ਅਰਦਾਸ ਸੀਸ ਨਿਹੁ ਰਾਇ॥੧੦॥

ਅਗਲੀ ਸਵੇਰ ਹੋਈ ਤਾਂ ਭਲੀ ਪ੍ਰਕਾਰ ਦੈਨਿਕ ਕ੍ਰਿਆ ਕਰ ਕੇ ਮਨੁੱਖ ਨੂੰ ਨਾਲ ਲੈ ਕੇ ਓਸੇ ਪਾਸੇ ਚੱਲ ਪਏ। ਸ੍ਰੀ ਗੁਰੂ ਨਾਨਕ ਦੇਵ ਜੀ ਤੇ ਬਾਕੀ ਗੁਰੂ ਸਾਹਿਬਾਨ ਦਾ ਨਾਂ ਲੈ ਕੇ ਅਰਦਾਸ ਕਰਕੇ ਸਿਰ ਨਿਵਾਏ॥ ੧੦॥

ਬ੍ਰਿਧ ਬਚ ਤੇ ਲੇ ਖਨਨੀ ਹਾਥ। ਟਕ ਲਾਇਸ ਚਿਤਵਤਿ ਗੁਰ ਨਾਥ।
ਸਭਿ ਮੈਂ ਬਾਂਟਿ ਦਯੋ ਮਿਸ਼ਟਾਨ। ਲਗੇ ਖਨਨ ਸਗਰੇ ਤਿਸੁ ਥਾਨ॥੧੧॥

ਬਾਬਾ ਬੁੱਢਾ ਜੀ ਪਾਸੋਂ ਕਹੀ ਫੜ ਕੇ ਸਾਰੇ ਗੁਰੂ ਸਾਹਿਬਾਨ ਨੂੰ ਯਾਦ ਕਰਕੇ ਸਰੋਵਰ ਦੀ ਖੁਦਾਈ ਆਰੰਭ ਕਰਨ ਵਾਸਤੇ ਸ੍ਰੀ ਰਾਮਦਾਸ ਜੀ ਨੇ ਟੱਕ ਲਾਇਆ। ਫਿਰ ਸਾਰਿਆਂ ਨੂੰ ਮਿੱਠਾ ਵੰਡ ਦਿੱਤਾ ਅਤੇ ਸਾਰੇ ਲੋਕ ਉਸ ਸਥਾਨ ਦੀ ਪੁਟਵਾਈ ਕਰਨ ਲੱਗ ਗਏ॥ ੧੧॥

ਕੇਤਿਕ ਸਿਰ ਧਰਿ ਵਹਿਰ ਗਿਰਾਵੈਂ। ਕੇਤਿਕ ਖਨਿ ਖਨਿ ਤਿਨਹੁੰ ਉਚਾਵੈਂ।
ਸਿੱਖਜ ਅਨੇਕ ਮਿਹਨਤੀ ਘਨੇ। ਕਰਤਿ ਕਾਰ ਗੁਰ ਸ਼ਰਧਾ ਸਨੇ ॥੧੨॥

ਕਈ ਆਪਣੇ ਸਿਰਾਂ ਤੇ ਰੱਖ ਕੇ ਮਿੱਟੀ ਨੂੰ ਬਾਹਰ ਸੁੱਟਦੇ ਸਨ, ਕਈ ਪੁੱਟ ਪੱਟ ਕੇ ਚੁਕਾ ਰਹੇ ਸਨ। ਸਿੱਖ ਅਤੇ ਅਨੇਕ ਮਜ਼ਦੂਰ, ਗੁਰੂ ਜੀ ਵਿਚ ਸ਼ਰਧਾ ਧਾਰਨ ਕਰਕੇ ਕਾਰ-ਸੇਵਾ ਕਰ ਰਹੇ ਸਨ॥ ੧੨॥

'ਜਹਿਂ ਦੁਖਭੰਜਨਿ ਬਦਰੀ ਖਰੀ। ਤਹਿਂਤੇ ਖਨਹਿਂ' ਸੁਆਇਸੁ ਕਰੀ।
ਆਪਿ ਨਿਕਟ ਬੈਠੇ ਬਚੁ ਕਹੈਂ। ਮ੍ਰਿਤਕਾ ਵਹਿਰ ਗਿਰਾਵਤਿ ਲਹੈਂ ॥੧੩॥

"ਜਿੱਥੇ ਦੁਖ-ਭੰਜਨੀ ਬੇਰੀ ਖੜੀ ਹੈ, ਉਸ ਸਥਾਨ ਤੋਂ ਪੁਟਣਾ ਸ਼ੁਰੂ ਕਰੋ" ਸ੍ਰੀ ਰਾਮਦਾਸ ਜੀ ਨੇ ਇਸ ਤਰ੍ਹਾਂ ਆਗਿਆ ਕੀਤੀ। ਆਪ ਨੇੜੇ ਬੈਠ ਕੇ ਬਚਨ ਕਰਦੇ ਸਨ ਮਜ਼ਦੂਰਾਂ ਅਤੇ ਸੇਵਕਾਂ ਨੂੰ ਮਿਟੀ ਬਾਹਰ ਸੁੱਟਦਿਆਂ ਨੂੰ ਵੇਖ ਰਹੇ ਸਨ॥ ੧੩॥

ਇਸੀ ਪ੍ਰਕਾਰ ਖਨਤਿ ਦਿਨ ਸਾਰੇ। ਭੀ ਸੰਧਜਾ ਦਿਸ਼ ਗ੍ਰਾਮ ਪਧਾਰੇ।
ਹੋਤਿ ਪ੍ਰਾਤਿ ਸਭਿ ਕੋ ਸੰਗਿ ਲੈ ਕੈ। ਕਾਰ ਕਰਾਵਤਿ ਤਹਾਂ ਥਿਰੈ ਕੈ ॥੧੪॥

ਇਸ ਤਰ੍ਹਾਂ ਸਾਰਾ ਦਿਨ ਸਰੋਵਰ ਦੀ ਪੁਟਵਾਈ ਹੁੰਦੀ ਰਹੀ, ਜਦ ਸ਼ਾਮ ਹੋ ਗਈ ਤਾਂ ਪਿੰਡ ਵੱਲ ਚਲੇ ਗਏ। ਜਦ ਸਵੇਰ ਹੋ ਗਈ ਤੇ ਸਾਰਿਆਂ ਨੂੰ ਨਾਲ ਲੈ ਕੇ ਚਲ ਪਏ ਅਤੇ ਉਥੇ ਸਥਿਰ ਹੋ ਕੇ ਕਾਰ-ਸੇਵਾ ਕਰਵਾਉਣ ਲੱਗੇ॥ ੧੪॥

ਕਿਤਿਕ ਮਾਸੁ ਇਮ ਕੀਨਿ ਖਨਾਵਨਿ। ਮ੍ਰਿਤਕਾ ਅਧਿਕ ਕਰਹਿਂ ਨਿਕਸਾਵਨ।
ਗੁਰਤਾ ਦੇਨਿ ਸਮੋ ਤਬਿ ਆਵਾ। ਸ੍ਰੀ ਗੁਰ ਅਮਰ ਇਨਹੁੰ ਬੁਲਿਵਾਵਾ ॥੧੫॥

ਕਈ ਮਹੀਨਿਆਂ ਤਕ ਸਰੋਵਰ ਦੀ ਖੁਦਵਾਈ ਚਲਦੀ ਰਹੀ, ਬਹੁਤ ਮਿੱਟੀ ਬਾਹਰ ਕੱਢ ਰਹੇ ਸਨ। ਤਦ ਗੁਰਤਾ ਦੇਣ ਦਾ ਸਮਾਂ ਆ ਗਿਆ, ਸ੍ਰੀ ਗੁਰੂ ਅਮਰਦਾਸ ਜੀ ਨੇ ਉਨ੍ਹਾਂ ਨੂੰ ਬੁਲਾ ਲਿਆ।

ਦੁਖਭੰਜਨਿ ਬਦਰੀ ਤਰੁ ਤੀਰ। ਟੋਵਾ ਭਯੋ ਕੁਛਕ ਗੰਭੀਰ।
ਸੁਨਿ ਕਰਿ ਹੁਕਮ ਤਥਾ ਤਜਿ ਗਏ। ਗੋਇਦਵਾਲ ਪਹੁੰਚਤੇ ਭਏ ॥੧੬॥

ਦੁੱਖ-ਭੰਜਨੀ ਬੇਰੀ ਦੇ ਦਰੱਖਤ ਦੇ ਲਾਗੇ, ਇਕ ਵੱਡਾ ਟੋਵਾ ਬਣ ਗਿਆ ਸੀ। ਗੁਰੂ ਅਮਰਦਾਸ ਜੀ ਦਾ ਹੁਕਮ ਮਿਲਣ ਤੇ ਖੁਦਵਾਈ ਉਥੇ ਹੀ ਛੱਡ ਗਏ ਅਤੇ ਗੋਇੰਦਵਾਲ ਪਹੁੰਚ ਗਏ॥ ੧੬॥

ਕਰਿ ਬੰਦਨ ਜੁਗ ਪਦ ਅਰਬਿੰਦੁ। ਬੈਠੇ ਸਨਮੁਖ ਦ੍ਵੈ ਕਰ ਬੰਦੁ।
ਚਕ ਕੀ ਗਾਥਾ ਬੂਝਨ ਕੀਨਿ। 'ਕੈਸੇ ਕਰਜੋ ਜਾਇ ਥਲ ਚੀਨ?' ॥੧੭॥

ਉਥੇ ਪਹੁੰਚ ਕੇ ਦੋਵੇਂ ਹੱਥ ਜੋੜ ਕੇ ਗੁਰੂ ਜੀ ਦੇ ਚਰਨ-ਕੰਵਲਾਂ ਤੇ ਬੰਦਨਾ ਕੀਤੀ ਅਤੇ ਦੋਵੇਂ ਹੱਥ ਜੋੜ ਕੇ ਸਾਹਮਣੇ ਬੈਠ ਗਏ। ਗੁਰੂ ਜੀ ਨੇ ਚੱਕ ਦੀ ਕਥਾ ਪੁੱਛੀ, "ਜਾ ਕੇ ਸਥਾਨ ਲਭ ਕੇ ਕਿਸ ਤਰ੍ਹਾਂ ਕੀਤਾ ਹੈ ?"॥ ੧੭॥

ਸੁਨਿ ਸੋਢੀ ਕੁਲ ਭੂਖਨ ਕਹਜੋ। 'ਚਕ ਤੇ ਪੂਰਬ ਕੀ ਦਿਸ਼ ਲਹਜੋ।
ਨੰਮ੍ਰ ਸਥਾਨ ਨੀਰ ਸਿਮਟਾਵੈ। ਬਦਰੀ ਤਰੁ ਸਮੁਦਾਇ ਦਿਸਾਵੈਂ ॥੧੮॥

ਇਹ ਸੁਣ ਕੇ ਸੋਢੀ ਕੁਲ ਦੇ ਲਾਲ ਨੇ ਕਿਹਾ, "ਗੁਰੂ ਕੇ ਚੱਕ ਤੋਂ ਪੂਰਬ ਵਾਲੇ ਪਾਸੇ ਇਕ ਸਥਾਨ ਵੇਖਿਆ ਹੈ, ਜਿਹੜਾ ਬਹੁਤ ਨਰਮ ਹੈ ਅਤੇ ਜਿਸ ਨੂੰ ਪੁੱਟਣ ਨਾਲ ਪਾਣੀ ਸਿੰਮਦਾ ਹੈ, ਓਥੇ ਬੇਰੀ ਦੇ ਬ੍ਰਿੱਛਾਂ ਦਾ ਝੁੰਡ ਦਿੱਸਦਾ ਹੈ॥ ੧੮॥

ਤਹਾਂ ਜਾਹਿ ਅਬਿ ਤਾਲ ਖਨਾਯੋ। ਨਿਜ ਕਰ ਤੇ ਟਕ ਪ੍ਰਥਮ ਲਗਾਯੋ।
ਸ਼੍ਰੀ ਨਾਨਕ ਸ਼੍ਰੀ ਅੰਗਦ ਨਾਥ। ਯੁਕਤਿ ਆਪਕੇ ਟੇਕਜੋ ਮਾਥ॥ ੧੯॥

ਉਥੇ ਜਾ ਕੇ ਹੁਣ ਸਰੋਵਰ ਦੀ ਖੁਦਵਾਈ ਕੀਤੀ ਹੈ, ਆਪਣੇ ਹੱਥਾਂ ਨਾਲ ਪਹਿਲਾਂ ਟੱਕ ਲਾਇਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਆਪ ਜੀ ਨੂੰ ਇਕੱਠੇ ਹੋ ਕੇ ਮੱਥਾ ਟੇਕਿਆ ਹੈ॥ ੧੯॥

ਸਿਮਰਜੋ ਨਾਮੁ ਬਿਘਨ ਗਨ ਹਰਤਾ। ਸਦਾ ਸੁਖਦ ਬਹੁ ਮੰਗਲ ਕਰਤਾ।
ਬਹੁ ਮਿਸ਼ਟਾਨ ਤਹਾਂ ਅਨਵਾਯੋ। ਸਤਿਗੁਰ ਹੇਤੁ ਸਕਲ ਬਰਤਾਯੋ ॥੨੦॥

ਫਿਰ ਨਾਮ ਦਾ ਸਿਮਰਨ ਕੀਤਾ, ਜਿਹੜਾ ਸਾਰੇ ਵਿਘਨਾਂ ਨੂੰ ਦੂਰ ਕਰਨ ਵਾਲਾ ਹੈ, ਜਿਸ ਦੇ ਸਿਮਰਨ ਨਾਲ ਸਦਾ ਹੀ ਸੁੱਖ ਮਿਲਦਾ ਹੈ ਬਹੁਤ ਪ੍ਰਕਾਰ ਦੀਆਂ ਖੁਸ਼ੀਆਂ ਪ੍ਰਾਪਤ ਹੁੰਦੀਆਂ ਹਨ। ਫਿਰ ਉਥੇ ਬਹੁਤ ਮਿੱਠਾ ਮੰਗਵਾਇਆ ਅਤੇ ਸਤਿਗੁਰੂ ਜੀ ਦਾ ਧਿਆਨ ਧਰ ਕੇ ਸਭ ਨੂੰ ਵਰਤਾਇਆ ਹੈ॥ ੨੦॥

ਬ੍ਰਿਧ ਆਦਿਕ ਸਿਖ ਸਹਤ ਬਿਬੇਕ। ਹੁਤੇ ਸੁ ਗੁਰਮੁਖ ਸਾਥ ਅਨੇਕ।
ਸਭਿ ਦਿਨ ਬੈਠਿ ਕਰਾਵਤਿ ਕਾਰ। ਲਗੇ ਮਜੂਰ ਉਠਾਵਤਿ ਭਾਰ ॥੨੧॥

ਬਾਬਾ ਬੁੱਢਾ ਜੀ ਤੇ ਹੋਰ ਬੁਧੀਵਾਨ ਸਿੱਖਾਂ ਸਹਿਤ, ਜਿਹੜੇ ਬੜੇ ਗੁਰਮੁਖ ਸਿੱਖ ਹਨ, ਉਨ੍ਹਾਂ ਨੂੰ ਨਾਲ ਲਿਆ ਹੈ। ਉਹ ਸਾਰਾ ਦਿਨ ਬੈਠ ਕੇ ਕਾਰ ਕਰਵਾਉਂਦੇ ਹਨ। ਮਜ਼ਦੂਰ ਲਾਏ ਹਨ ਜਿਹੜੇ ਮਿਟੀ ਢੋਂਦੇ ਹਨ॥ ੨੧॥

ਤਿਮ ਸਿਖਜਨ ਮਿਲਿ ਕਾਰ ਕਮਾਈ। ਕੇਤਿਕ ਦਿਨ ਮ੍ਰਿਤਕਾ ਖਨਿਵਾਈ।
ਬਹੁਤ ਦਿਵਸ ਕੋ ਕਾਜ ਬਿਸਾਲਾ। ਹੁਇ ਨਰ ਬ੍ਰਿੰਦ ਕਰਹਿਂ ਚਿਰ ਕਾਲਾ ॥੨੨॥

ਇਸ ਤਰ੍ਹਾਂ ਸਿੱਖਾਂ ਮਿਲ ਕੇ ਕਾਰ-ਕਮਾਈ ਕੀਤੀ ਹੈ, ਕਈ ਦਿਨਾਂ ਤਕ ਮਿਟੀ ਪੁੱਟੀ ਹੈ। ਇਹ ਵਿਸ਼ਾਲ ਕਾਰਜ ਬਹੁਤ ਦਿਨ ਚਲਣ ਵਾਲਾ ਹੈ, ਮਨੁੱਖਾਂ ਦੇ ਸਮੂੰਹ ਬਹੁਤ ਚਿਰ ਤਕ ਖੁਦਵਾਈ ਕਰਦੇ ਰਹਿਣਗੇ॥ ੨੨॥

ਯਾਂਤੇ ਅਲਪ ਕਾਜ ਹੀ ਭਯੋ। ਲਘੁ ਸਥਾਨ ਕਛੁ ਖੋਦਜੋ ਗਯੋ।
ਸੁਨਿ ਮੋਹਨਿ ਪਿਤ ਖਰੋ ਸਰਾਹਜੋ। 'ਨੀਕੋ ਥਲ ਸੋਈ ਹਮ ਚਾਹਜੋ ॥੨੩॥

ਹਾਲੇ ਤਕ ਤਾਂ ਬਹੁਤ ਥੋੜ੍ਹਾ ਕੰਮ ਹੀ ਹੋਇਆ ਹੈ, ਥੋੜਾ ਜਿਹਾ ਸਥਾਨ ਹੀ ਪੁਟਿਆ ਗਿਆ ਹੈ।'' ਬਾਬਾ ਮੋਹਨ ਜੀ ਦੇ ਪਿਤਾ ਜੀ ਭਾਵ ਸ੍ਰੀ ਗੁਰੂ ਅਮਰਦਾਸ ਜੀ ਨੇ ਬੜੀ ਸ਼ਲਾਘਾ ਕੀਤੀ ਅਤੇ ਕਿਹਾ, ''ਓਹੀ ਸ੍ਰੇਸ਼ਟ ਸਥਾਨ ਅਸੀਂ ਚਾਹੁੰਦੇ ਸੀ॥ ੨੩॥''

ਲੀਲਾਵਤੀ ਪੁਰੀ ਸ਼ੁਭ ਥਾਨ। ਇਸ ਸਰੁ ਪਰ ਬਰ ਬਸਹਿ ਮਹਾਂਨ।
ਚਿਰੰਕਾਲ ਭਾ ਉਜਰੀ ਪਰੀ। ਅਬਿ ਇਹੁ ਬਾਸਹਿ ਗੀ ਬਡ ਪੁਰੀ ॥੨੪॥

ਪਹਿਲੇ ਲੀਲਾਵਤੀ ਪੁਰੀ ਇਹ ਸ਼ੁਭ ਅਸਥਾਨ ਹੀ ਸੀ। ਇਸ ਸਰੋਵਰ ਵਾਲੀ ਸਥਾਨ 'ਤੇ ਮਹਾਨ ਨਗਰ ਵਸਦਾ ਸੀ। ਕਾਫੀ ਲੰਮੇ ਸਮੇਂ ਤੋਂ ਉਜੜੀ ਪਈ ਹੈ, ਹੁਣ ਇਹ ਬਹੁਤ ਵੱਡੀ ਨਗਰੀ ਵਸੇਗੀ॥ ੨੪॥

ਸ੍ਰੀ ਗੁਰ ਅੰਗਦ ਹੋਇ ਕ੍ਰਿਪਾਲ। ਹਮਹਿਂ ਬਸਾਇਅਹੁ ਗੋਇੰਦਵਾਲ।
ਊਜਰਿ ਪੁਰੀ ਬਸਾਵਨ ਕਰੀ। ਹਮ ਜੁਤਿ ਬਸੀ ਨੀਕ ਇਹੁ ਪੁਰੀ ॥੨੫॥

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕ੍ਰਿਪਾ ਕੀਤੀ ਤਾਂ ਸਾਨੂੰ ਗੋਇੰਦਵਾਲ ਵਿਚ ਵਸਾ ਦਿੱਤਾ। ਇਕ ਉਜੜੇ ਨਗਰ ਨੂੰ ਵਸਾ ਦਿੱਤਾ। ਸਾਡੇ ਸਹਿਤ ਇਹ ਸੁੰਦਰ ਨਗਰੀ ਵਸ ਗਈ ਹੈ॥ ੨੫॥

ਨਾਮ ਤੁਮਾਰੇ ਪਰ ਪੁਰਿ ਹੋਇ। ਜਗ ਬਹੁ ਬਿਦਤਹਿ ਤੀਰਥ ਸੋਇ'।
ਇਮ ਕਹਿ ਮਹਾਂ ਅਨੰਦ ਕੋ ਦੀਨ। ਹਰਖੇ ਰਾਮਦਾਸ ਸੁਖ ਭੀਨ ॥੨੬॥

ਤੁਹਾਡੇ ਨਾਂ ਉਤੇ ਹੀ ਇਸ ਨਗਰ ਦਾ ਨਾਮ ਰਖਿਆ ਜਾਵੇਗਾ ਇਹ ਜਗਤ ਵਿਚ ਬਹੁਤ ਵੱਡਾ ਤੀਰਥ ਪ੍ਰਸਿੱਧ ਹੋਵੇਗਾ' ਇਹ ਕਹਿ ਕੇ ਸ੍ਰੀ ਰਾਮਦਾਸ ਜੀ ਨੂੰ ਮਹਾਂ ਅਨੰਚਿਤ ਕਰ ਦਿੱਤਾ ਤੇ ਉਹ ਸੁਖ ਪਾ ਕੇ ਬਹੁਤ ਪ੍ਰਸੰਨ ਹੋਏ॥ ੨੬॥

ਨਿਜ ਸਮੀਪ ਹੀ ਰਾਖਨ ਕਰੇ। ਕਾਜ ਹਜੂਰ ਤਿਨਹੁੰ ਤੇ ਸਰੇ।
ਤਾਂ ਦਿਨ ਤੇ ਥੋਰੋ ਥਲ ਨੀਵਾਂ। ਭਯੋ ਰਹਜੋ ਨਹਿਂ ਪੂਰਨਿ ਥੀਵਾ॥੨੭॥

ਆਪਣੇ ਪਾਸ ਹੀ ਰਖਦੇ ਸਨ, ਸਤਿਗੁਰੂ ਜੀ ਦੇ ਸਾਰੇ ਕੰਮ ਕਾਜ ਉਹ ਕਰਦੇ ਸਨ। ਉਸ ਦਿਨ ਤੋਂ ਥਲ ਥੋੜ੍ਹਾ ਨੀਵਾਂ ਹੋ ਗਿਆ, ਨੀਵਾਂ ਹੀ ਰਿਹਾ ਪੂਰਾ ਨਾ ਹੋਇਆ॥ ੨੭॥

ਸ੍ਰੀ ਗੁਰ ਪਰਮ ਬ੍ਰਿੱਧ ਤਨ ਅਹੈ। ਤਊ ਮਹਾਂ ਤਪ ਤਪਤੇ ਰਹੈਂ।
ਘਰ ਮਹਿਂ ਠਾਂਢੇ ਰਹੈਂ ਇਕਾਕੀ। ਕੰਧ ਮੇਖ ਪਕਰਹਿਂ ਜਬਿ ਥਾਕੀ॥੨੮॥

ਗੁਰੂ ਅਮਰਦਾਸ ਜੀ ਦਾ ਸਰੀਰ ਬਹੁਤ ਬਿਰਧ ਹੋ ਗਿਆ ਸੀ ਫਿਰ ਵੀ ਉਹ ਮਹਾਨ ਤਪ ਕਰਦੇ ਹੀ ਰਹਿੰਦੇ ਸਨ। ਘਰ ਵਿਚ ਇਕੱਲੇ ਹੀ ਖੜੇ ਰਹਿੰਦੇ ਸਨ ਅਤੇ ਜਦ ਥੱਕ ਜਾਂਦੇ ਸਨ ਤਾਂ ਦੀਵਾਰ ਨਾਲ ਲੱਗੀ ਕਿੱਲੀ ਨੂੰ ਫੜ ਲੈਂਦੇ ਸਨ॥ ੨੮॥

ਨਿਸ ਬਾਸੁਰ ਮਹਿਂ ਬੈਸਹਿਂ ਥੋਰਾ। ਖਰੇ ਰਹੈਂ ਸਤਿਗੁਰ ਤਪ ਘੋਰਾ।
ਨਰਨ ਅਨੇਕਨ ਦੈ ਉਪਦੇਸ਼। ਨਿਜ ਦਾਸਨ ਕੇ ਕਟਹਿਂ ਕਲੇਸ਼॥੨੯॥

ਦਿਨ-ਰਾਤ ਵਿਚ ਥੋੜ੍ਹਾ ਹੀ ਬੈਠਦੇ ਸਨ, ਸਤਿਗੁਰੂ ਜੀ ਖੜੇ ਹੋ ਕੇ ਘੋਰ ਤੱਪ ਕਰਦੇ ਸਨ। ਅਨੇਕਾਂ ਮਨੁੱਖਾਂ ਨੂੰ ਉਪਦੇਸ਼ ਦਿੰਦੇ ਸਨ ਅਤੇ ਆਪਣੇ ਦਾਸਾਂ ਦੇ ਕਲੇਸ਼ ਕੱਟਦੇ ਸਨ॥ ੨੯॥

ਹੇਰਹਿਂ ਸੇਵਾ ਸੇਵਕ ਕੇਰੀ। ਬਖਸ਼ਹਿਂ ਪਦਵੀ ਊਚ ਬਡੇਰੀ।
ਦੇਸ਼ ਬਿਦੇਸ਼ਨ ਸੰਗਤ ਆਵਹਿ। ਦਰਸ਼ਨ ਪਰਸਹਿਂ ਨਰ ਹਰਖਾਵਹਿਂ॥੩੦॥

ਆਪਣੇ ਸੇਵਕਾਂ ਦੀ ਸੇਵਾ ਵੇਖਦੇ ਹਨ ਅਤੇ ਬੜੀ ਉੱਚੀ ਪਦਵੀ ਬਖਸ਼ਦੇ ਹਨ। ਦੇਸ਼ਾਂ-ਵਿਦੇਸ਼ਾਂ ਤੋਂ ਸੰਗਤ ਆਉਂਦੀ ਹੈ ਅਤੇ ਗੁਰੂ ਜੀ ਦੇ ਦਰਸ਼ਨ ਕਰਕੇ ਮਨੁੱਖ ਬਹੁਤ ਪ੍ਰਸੰਨ ਹੁੰਦੇ ਹਨ॥ ੩੦॥

ਸੇਵਾ ਹਿਤ ਅਨੇਕ ਢਿਗ ਰਹੈਂ। ਮਨ ਬਚ ਕਰਮ ਉਪਾਸਤਿ ਅਹੈਂ।
ਰਿਦਾ ਸੁੱਧ ਹੋਵਹਿ ਤਿਨ ਕੇਰਿ। ਗਜਾਨ ਪਾਇ ਭੇ ਮੁਕਤਿ ਘਨੇਰਿ॥੩੧॥

ਸੇਵਾ ਵਾਸਤੇ ਅਨੇਕਾਂ ਹੀ ਉਨ੍ਹਾਂ ਦੇ ਪਾਸ ਰਹਿੰਦੇ ਹਨ ਅਤੇ ਮਨ, ਬਚਨ ਅਤੇ ਕਰਮ ਕਰਕੇ ਉਪਾਸ਼ਨਾ ਕਰਦੇ ਹਨ। ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਦਾ ਹਿਰਦਾ ਸ਼ੁਧ ਹੋ ਜਾਂਦਾ ਹੈ ਅਤੇ ਗਿਆਨ ਪ੍ਰਾਪਤ ਕਰਕੇ ਚੰਗੀ ਮੁਕਤੀ ਪਾਉਂਦੇ ਹਨ॥ ੩੧॥

ਦਿੱਲੀ ਪਤਿ ਪ੍ਰਸੰਨ ਜਿਮ ਹੋਇ। ਕਿਯ ਉਮਰਾਵ ਬੀਸ ਅਰੁ ਦੋਇ।
ਇਸ ਜਗ ਕੇ ਨੱਸ੍ਰਰ ਸੁਖ ਦੀਨੇ। ਬਡਿਆਈ ਪਦ ਮਹਿਂ ਥਿਤ ਕੀਨੇ॥੩੨॥

ਜਿਸ ਤਰ੍ਹਾਂ ਦਿੱਲੀ ਦੇ ਬਾਦਸ਼ਾਹ ਨੇ ਪ੍ਰਸੰਨ ਹੋ ਕੇ ਬਾਈ ਉਮਰਾਵ (ਹਾਕਮ) ਨਿਯੁਕਤ ਕੀਤੇ। ਇਸ ਜਗਤ ਨੂੰ ਸੁਖ ਦੇਣ ਵਾਸਤੇ ਵਡਿਆਈ ਦੀ ਪਦਵੀ ਤੇ ਸਥਿਤ ਕੀਤੇ॥ ੩੨॥

ਤਿਮਿ ਸ੍ਰੀ ਅਮਰਦਾਸ ਨਿਜ ਦਾਸ। ਜਿਸ ਪਰ ਭਏ ਪ੍ਰਸੰਨ ਹੁਲਾਸ।
ਦੋਨੋਂ ਲੋਕਨ ਕੋ ਸੁਖ ਦੀਨ। ਮੰਜੀ ਪਰ ਬੈਠਾਵਨਿ ਕੀਨਿ॥ ੩੩॥

ਇਸ ਤਰ੍ਹਾਂ ਗੁਰੂ ਅਮਰਦਾਸ ਜੀ, ਜਿਸ ਵੀ ਸਿੱਖ ਉਤੇ ਪ੍ਰਸੰਨ ਹੋਏ, ਉਸ ਨੂੰ ਦੋ ਲੋਕਾਂ ਦਾ ਸੁਖ ਦੇ ਕੇ ਪ੍ਰਚਾਰ ਲਈ ਮੰਜੀ ਬਖਸ਼ ਦਿੱਤੀ॥ ੩੩॥

ਦੇਸ਼ਨਿ ਭੇਜੇ ਗੁਰੂ ਬਨਾਇ। ਇਹਾਂ ਗ੍ਰਿਸਤਿ ਮਹਿਂ ਸਭਿ ਸੁਖ ਪਾਇਂ।
ਗਨ ਦੇਸ਼ਨਿ ਪਰ ਹੁਕਮ ਕਰੰਤੇ। ਨਰ ਅਨੇਕ ਮਿਲਿ ਸੇਵ ਕਰੰਤੇ ॥੩੪॥

ਗੁਰਮੁਖ ਦੀ ਪਦਵੀ ਦੇ ਕੇ ਵੱਖ-ਵੱਖ ਇਲਾਕਿਆਂ ਵਿਚ ਪ੍ਰਚਾਰ ਲਈ ਭੇਜ ਦਿੱਤੇ। ਉਥੇ ਜਾ ਕੇ ਗ੍ਰਿਹਸਤ ਵਿਚ ਰਹਿ ਕੇ ਸਭ ਪ੍ਰਕਾਰ ਦੇ ਸੁਖ ਪ੍ਰਾਪਤ ਕਰਦੇ ਸਨ। ਆਮ ਸਾਧਾਰਣ ਵਿਅਕਤੀਆਂ ਦਾ ਦੇਸ਼ਾਂ ਉਤੇ ਹੁਕਮ ਚਲਦਾ ਸੀ ਅਤੇ ਅਨੇਕਾਂ ਮਨੁੱਖ ਮਿਲ ਕੇ ਸੇਵਾ ਕਰਦੇ ਸਨ॥ ੩੪॥

ਮੁਕਤਿ ਭਏ ਸੁਖ ਭਾ ਪਰਲੋਕ। ਐਸੇ ਅਪਨੇ ਸਿੱਖ ਅਸ਼ੋਕ।
ਦ੍ਵੈ ਬਿੰਸਤ ਮੰਜੀ ਅਧਿਕਾਰ। ਬੈਠਾਰੇ ਗੁਰ ਨਿਜ ਦਰਬਾਰ॥ ੩੫॥

ਮੁਕਤੀ ਪਾ ਕੇ ਪਰਲੋਕ ਦਾ ਸੁਖ ਪਾਇਆ, ਇਸ ਤਰ੍ਹਾਂ ਸਾਡੇ ਦੁਖ-ਰਹਿਤ ਸਿੱਖ ਹਨ। ਬਾਈ ਮੰਜੀਆਂ ਦੇ ਅਧਿਕਾਰੀਆਂ ਨੂੰ ਗੁਰੂ ਜੀ ਨੇ ਆਪਣੇ ਦਰਬਾਰ ਵਿਚ ਬਿਠਾ ਲਿਆ॥ ੩੫॥

ਪਾਤਿਸ਼ਾਹੁ ਦ੍ਵੈ ਲੋਕਨਿ ਕੇਰੇ। ਇਮ ਪਤਿਸ਼ਾਹਿਤ ਕੀਨ ਘਨੇਰੇ।
ਬਾਇਸ ਮੰਜਿਨਿ ਕੇ ਉਮਰਾਵ। ਕਰਿ ਸ੍ਰੀ ਗੁਰ ਨਿਜ ਮਹਿਦ ਪ੍ਰਭਾਵ ॥੩੬॥

ਦੋ ਲੋਕਾਂ ਦੇ ਪਾਤਸ਼ਾਹ ਬਣਾਏ, ਇਸ ਤਰ੍ਹਾਂ ਬਹੁਤ ਘਨੀ ਪਾਤਸ਼ਾਹੀ ਕੀਤੀ। ਬਾਈ ਮੰਜੀਆਂ ਦੇ ਹਾਕਮ ਬਣਾ ਕੇ ਗੁਰੂ ਜੀ ਨੇ ਆਪਣਾ ਬਹੁਤ ਵੱਡਾ ਪ੍ਰਭਾਵ ਬਣਾਇਆ॥ ੩੬॥

ਸ੍ਰੀ ਹਰਿਦਾਸ ਨੰਦ ਕਹੁ ਦੇਖਾ। ਉਚਿਤ ਤਖਤ ਕੇ ਬੁੱਧਿ ਬਿਸ਼ੇਖਾ।
ਸਭਿ ਗੁਨ ਸੰਜੁਤਿ ਧਰਮ ਮਹਾਨਾ। ਅਪਰ ਨ ਹੇਰਜੋ ਇਨਹੁ ਸਮਾਨਾ ॥੩੭॥

ਜਦ ਉਨ੍ਹਾਂ ਨੇ ਹਰਿਦਾਸ ਦੇ ਪੁੱਤਰ ਸ੍ਰੀ ਰਾਮਦਾਸ ਜੀ ਨੂੰ ਵੇਖਿਆ ਕਿ ਉਹ ਵੱਡੇ ਬੁਧੀਮਾਨ ਹੋਣ ਕਰਕੇ ਗੁਰ-ਗੱਦੀ ਦੀ ਪਦਵੀ ਵਾਸਤੇ ਯੋਗ ਹਨ। ਸਭ ਗੁਣਾਂ ਨਾਲ ਭਰਪੂਰ, ਧਰਮ ਵਿਚ ਮਹਾਨ ਹਨ। ਹੋਰ ਕੋਈ ਇਨ੍ਹਾਂ ਵਰਗਾ ਨਹੀਂ ਵੇਖਿਆ ਹੈ॥ ੩੭॥

ਭਗਤ ਆਪਨੋ ਜਾਨਿ ਬਿਸਾਲਾ। ਗੁਰ ਭਾਣੇ ਮਹਿਂ ਹਰਖਨਿ ਵਾਲਾ।
ਪਰਖਨ ਕਰਿਕੈ ਨੀਕੀ ਰੀਤਿ। ਰਹਿ ਇਕਸਾਰ ਸੁੱਧ ਦ੍ਰਿੜ ਚੀਤਿ ॥੩੮॥

ਆਪਣਾ ਵੱਡਾ ਭਗਤ ਅਤੇ ਗੁਰੂ ਦੇ ਭਾਣੇ ਵਿਚ ਪ੍ਰਸੰਨ ਰਹਿਣ ਵਾਲਾ ਜਾਣ ਕੇ, ਚੰਗੀ ਰੀਤੀ ਅਨੁਸਾਰ ਪਰੀਖਿਆ ਕੀਤੀ ਅਤੇ ਵੇਖਿਆ ਕਿ ਉਨ੍ਹਾਂ ਦੀ ਸੋਝੀ ਦ੍ਰਿੜ ਚਿੱਤ ਇਕਸਾਰ ਰਹਿੰਦੀ ਹੈ॥ ੩੮॥

ਆਰਬਲਾ ਪੂਰਨ ਤਿਨ ਭਈ। ਸ੍ਰੀ ਗੁਰ ਅਮਰ ਜਾਨਿ ਸਭਿ ਲਈ।
ਨਿਜ ਪੁੱਤ੍ਰੀ ਭਾਨੀ ਸੋਂ ਕਹਜੋ। 'ਸੋਢੀਕੁਲ ਟਿੱਕਾ ਜੋ ਅਹਜੋ॥ ੩੯॥

ਸ੍ਰੀ ਗੁਰੂ ਅਮਰਦਾਸ ਜੀ ਨੇ ਭਲੀਭਾਂਤ ਜਾਣ ਲਿਆ ਕਿ ਸ੍ਰੀ ਰਾਮਦਾਸ ਦੀ ਉਮਰ ਪੂਰੀ ਹੋ ਗਈ ਹੈ ਤਾਂ ਆਪਣੀ ਪੁੱਤਰੀ ਬੀਬੀ ਭਾਨੀ ਨੂੰ ਕਿਹਾ, "ਸੋਢੀ ਕੁਲ ਦਾ ਜੋ ਟਿੱਕਾ ਹੈ॥ ੩੯॥

ਬਯ ਪੂਰਨ ਪ੍ਰਾਪਤਿ ਤਨ ਕਾਲ। ਬਿਧਵਾ ਹੋਇ, ਰਹਹੁ ਕਿਸ ਢਾਲ?
ਨਹਿਂ ਉਪਾਇਕੋ, ਕਰਨੋ ਕਹਾ ਹੈ?'। ਪਿਤ ਕੀ ਗਿਰਾ ਸੁਨੀ ਬਿਧਿ ਯਾ ਹੈ ॥੪੦॥

ਉਨ੍ਹਾਂ ਦੀ ਉਮਰ ਪੂਰੀ ਹੋ ਗਈ ਹੈ ਅਤੇ ਸਰੀਰ ਕਾਲ ਨੂੰ ਪ੍ਰਾਪਤ ਹੋ ਜਾਵੇਗਾ, ਤੂੰ ਵਿਧਵਾ ਹੋ ਕੇ ਕਿਸ ਢੰਗ ਨਾਲ ਰਹੇਂਗੀ ? ਕੋਈ ਉਪਾਅ ਨਹੀਂ ਹੈ, ਹੁਣ ਕੀ ਕਰਨਾ ਹੈ ?" ਜਦ ਪਿਤਾ ਜੀ ਦੀ ਇਹ ਗੱਲ ਸੁਣੀ ਕਿ ਹੋਣਹਾਰ ਹੋਣੀ ਇਸ ਤਰ੍ਹਾਂ ਹੈ॥ ੪੦॥

ਨਿਜ ਸੁਹਾਗ ਕੋ ਤਬਹਿ ਉਤਾਰੇ। ਚਰਨ ਕਮਲ ਪਰ ਧਰਜੋ ਸੁਧਾਰੇ।
ਕਹਤਿ ਭਈ 'ਸਚ ਬਾਕ ਤੁਮਾਰਾ। ਹੋਹਿ ਮ੍ਰਿਤੁ ਤਉ ਆਪਿ ਉਚਾਰਾ' ॥੪੧॥

ਇਹ ਸੁਣ ਕੇ ਬੀਬੀ ਭਾਨੀ ਜੀ ਨੇ ਓਸੇ ਵੇਲੇ ਸੁਹਾਗ ਦੇ ਭੂਸ਼ਣ ਆਦਿ ਚਿੰਨ੍ਹ ਲਾਹ ਦਿੱਤੇ ਅਤੇ ਗੁਰੂ ਜੀ ਦੇ ਚਰਨ-ਕੰਵਲਾਂ 'ਤੇ ਧਰ ਦਿੱਤੇ ਅਤੇ ਕਹਿਣ ਲੱਗੀ, "ਤੁਹਾਡੇ ਬਚਨ ਸੱਚੇ ਹਨ, ਆਪ ਨੇ ਉਚਾਰਨ ਕੀਤਾ ਹੈ ਇਸ ਕਰਕੇ ਉਨ੍ਹਾਂ ਦੀ ਮੌਤ ਜ਼ਰੂਰ ਹੋਵੇਗੀ"॥ ੪੧॥

ਪੁਤ੍ਰੀ ਕੋ ਨਿਸ਼ਚੈ ਨਿਜ ਬਚ ਪਰਿ। ਲਖਿ ਪ੍ਰਸੰਨ ਭੇ ਸ੍ਰੀ ਗੁਰ ਅਮਰਿ।
ਕਹਿਨ ਲਗੇ 'ਹਮ ਭਾਖਜੋ ਜੈਸੇ। ਨਿਸ਼ਚੈ ਹੋਤਿ ਬਰਤਬੋ ਤੈਸੇ॥ ੪੨॥

ਆਪਣੇ ਬਚਨਾਂ ਉਤੇ ਪੁੱਤਰੀ ਦਾ ਦ੍ਰਿੜ੍ਹ ਨਿਸ਼ਚਾ ਜਾਣ ਕੇ ਗੁਰੂ ਅਮਰਦਾਸ ਜੀ ਬਹੁਤ ਪ੍ਰਸੰਨ ਹੋਏ ਅਤੇ ਕਹਿਣ ਲੱਗੇ, "ਅਸੀਂ ਜਿਵੇਂ ਕਿਹਾ ਸੀ, ਭਾਣਾ ਇਸ ਤਰ੍ਹਾਂ ਹੀ ਵਰਤਣਾ ਸੀ॥ ੪੨॥

ਸੰਮਤ ਸ਼ਤ ਦ੍ਵਾਦਸ਼ ਬਯ ਸਾਰੀ। ਖਸ਼ਟ ਬਰਸ ਅਬਿ ਰਹੀ ਹਮਾਰੀ।
ਸੋ ਹਮ ਦੇਹਿਂ ਤਿਨਹੁਂ ਕੇ ਤਾਈਂ। ਲਿਹੁ ਸੁਹਾਗ ਅਪਨੋ ਸੁਖ ਪਾਈ' ॥੪੩॥

ਸਾਡੀ ਸਾਰੀ ਉਮਰ ਇਕ ਸੌ ਬਾਰਾਂ ਸਾਲ ਦੀ ਹੈ, ਛੇ ਸਾਲ ਹੁਣ ਬਾਕੀ ਰਹਿ ਗਈ ਹੈ। ਉਹ ਬਾਕੀ ਦੀ ਉਮਰ ਅਸੀਂ ਇਨ੍ਹਾਂ ਨੂੰ ਦਿੰਦੇ ਹਾਂ, ਆਪਣੇ ਸੁਹਾਗ ਨੂੰ ਲੈ ਕੇ ਸੁਖ ਪਾਉ"॥ ੪੩॥

ਇਮਿ ਕਹਿ ਆਰਬਲਾ ਨਿਜ ਸ਼ੇਸ਼। ਉੱਤਮ ਗੁਰਤਾ ਜਗਤ ਅਸ਼ੇਸ਼।
ਸੋਢੀ ਕੁਲ ਭੂਖਨਿ ਕੋ ਦੀਨਸਿ। ਸਕਲ ਅਧੀਨ ਤਿਨਹੁਂ ਕੇ ਕੀਨਸਿ॥੪੪॥

ਇਸ ਤਰ੍ਹਾਂ ਕਹਿ ਕੇ ਆਪਣੀ ਬਾਕੀ ਦੀ ਉਮਰ, ਉੱਤਮ ਗੁਰਤਾ, ਜਗਤ ਦੀ ਪਾਤਸ਼ਾਹੀ ਸੋਢੀ ਕੁਲ ਦੇ ਲਾਲ ਭਾਵ ਸ੍ਰੀ ਰਾਮਦਾਸ ਨੂੰ ਦੇ ਦਿੱਤੀ ਅਤੇ ਸਾਰਿਆਂ ਨੂੰ ਉਨ੍ਹਾਂ ਦੇ ਅਧੀਨ ਕਰ ਦਿੱਤਾ॥ ੪੪॥

ਤਖਤ ਬਿਠਾਏ ਸੁਤ ਹਰਿਦਾਸ। ਕਹਿ ਕਰਿ ਸਭਿ ਮਹਿਂ ਕੀਨ ਪ੍ਰਕਾਸ਼।
ਚਲਨਿ ਬਿਕੁੰਠ ਆਪ ਕੋ ਚਹਜੋ। ਪੁੱਤ੍ਰੀ ਨਿਕਟ ਦੇਖਿ ਕੈ ਕਹਜੋ॥੪੫॥

ਹਰਿਦਾਸ ਦੇ ਪੁੱਤਰ ਭਾਵ ਸ੍ਰੀ ਰਾਮਦਾਸ ਜੀ ਨੂੰ ਗੁਰ-ਗੱਦੀ ਤੇ ਬਿਠਾ ਦਿੱਤਾ ਅਤੇ ਕਹਿ ਕੇ ਸਭ ਜੱਗ ਪ੍ਰਗਟ ਕਰ ਦਿੱਤਾ। ਆਪ ਬੈਕੁੰਠ ਨੂੰ ਜਾਣਾ ਚਾਹੁੰਦੇ ਸਨ। ਆਪਣੀ ਪੁੱਤਰੀ ਭਾਨੀ ਨੂੰ ਨੇੜੇ ਵੇਖ ਕੇ ਕਿਹਾ॥ ੪੫॥

'ਸਭਿ ਤੇ ਸ਼ਰਧਾ ਉਰ ਅਧਿਕਾਈ। ਜਾਚਿ ਲੇਹੁ ਹਮ ਤੇ ਮਨ ਭਾਈ'।
ਸੁਨਿ ਕੈ ਹਰਖਤਿ ਪਿਤ ਕੀ ਬਾਨੀ। ਅਧਿਕ ਭਾਉ ਕਰਿ ਭਾਖਜੋ ਭਾਨੀ॥੪੬॥

ਤੇਰੇ ਹਿਰਦੇ ਵਿਚ ਸਭ ਨਾਲੋਂ ਜ਼ਿਆਦਾ ਸ਼ਰਧਾ ਹੈ, ਜੋ ਤੇਰੇ ਮਨ ਭਾਉਂਦਾ ਹੈ ਸਾਥੋਂ ਮੰਗ ਲਵੋ। ਬੀਬੀ ਭਾਨੀ ਆਪਣੇ ਪਿਤਾ ਜੀ ਦੇ ਬਚਨ ਸੁਣ ਕੇ ਬਹੁਤ ਪ੍ਰਸੰਨ ਹੋਈ। ਅਧਿਕ ਸ਼ਰਧਾ ਕਰਕੇ ਉਸ ਨੇ ਕਿਹਾ॥ ੪੬॥

'ਸਭਿ ਬਿਧਿ ਮੁਝਕੋ ਕੀਨ ਨਿਹਾਲ। ਮੈਂ ਹੌਂ ਸਭਿ ਤੇ ਭਾਗ ਬਿਸਾਲ।
ਜਿਸ ਕੇ ਪਿਤ ਤੁਮ ਪੁਨਹਿਂ ਪ੍ਰਸੰਨ। ਦਈ ਬਡਾਈ ਮੈਂ ਬਡ ਧੰਨੁ॥੪੭॥

"ਹੇ ਪਿਤਾ ਜੀ ! ਤੁਸੀਂ ਹਰ ਤਰ੍ਹਾਂ ਨਾਲ ਮੈਨੂੰ ਨਿਹਾਲ ਕੀਤਾ ਹੈ ਮੈਂ ਸਭ ਤੋਂ ਵੱਡੇ ਭਾਗਾਂ ਵਾਲੀ ਹਾਂ। ਤੁਸੀਂ ਪ੍ਰਸੰਨ ਹੋ ਕੇ ਮੈਨੂੰ ਏਨੀ ਵਡਿਆਈ ਬਖਸ਼ੀ ਹੈ ਕਿ ਮੈਂ ਧੰਨ ਹੋ ਗਈ ਹਾਂ॥ ੪੭॥

ਜੇ ਅਬਿ ਬਰ ਦੇਵਨ ਕੋ ਭਾਖਾ। ਯਾਂ ਤੇ ਮੈਂ ਜਾਚਤਿ ਚਿਤ ਕਾਂਖਾ।
ਇਕ ਚਿੰਤਾ ਅਤਿਸ਼ੈ ਬਿਰਧਾਇ। ਸੋ ਅਬਿ ਰਾਵਰ ਦੇਹੁ ਮਿਟਾਇ॥੪੮॥

ਜੇ ਹੁਣ ਵਰ ਦੇਣ ਦੀ ਗੱਲ ਕੀਤੀ ਹੈ ਤਾਂ ਮੈਂ ਹੁਣ ਮੂੰਹ ਮੰਗੀ ਮੁਰਾਦ ਮੰਗਾਂਗੀ। ਇਕ ਚਿੰਤਾ ਬਹੁਤ ਵੱਧੀ ਹੋਈ ਹੈ, ਉਹ ਆਪ ਜੀ ਹੁਣ ਕਿਰਪਾ ਕਰਕੇ ਮਿਟਾ ਦੇਵੋ॥ ੪੮॥

**ਸ਼੍ਰੀ ਨਾਨਕ ਤੇ ਸ਼੍ਰੀ ਗੁਰ ਅੰਗਦ। ਪੁਨ ਤੁਮ ਲੀਨਸਿ ਗੁਰਤਾ ਸੰਪਦ।**
**ਅਬਿ ਦੀਨਸਿ ਮੁਝ ਘਰ ਬਡਿਆਈ। ਸੋ ਕਬਿ ਪਰ ਕੇ ਘਰ ਨਹਿਂ ਜਾਈ॥੪੯॥**

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਗੁਰੂ ਅੰਗਦ ਦੇਵ ਜੀ ਨੇ ਅਤੇ ਫਿਰ ਆਪ ਜੀ ਨੇ ਗੁਰੂ ਅੰਗਦ ਦੇਵ ਜੀ ਪਾਸੋਂ ਪਦਵੀ ਪ੍ਰਾਪਤ ਕੀਤੀ ਹੈ ਹੁਣ ਮੈਨੂੰ ਘਰ ਵਡਿਆਈ ਬਖਸ਼ੋ, ਇਹ ਗੁਰਤਾ ਹੁਣ ਕਦੀ ਵੀ ਆਪਣੇ ਘਰ ਤੋਂ ਬਾਹਰ ਨਾ ਜਾਵੇ॥ ੪੯॥

**ਸ਼ੋਢੀ ਬੰਸ ਬਿਖੈ ਸੁ ਪ੍ਰਕਾਸ਼ਹਿ। ਸੁਨਹੁਂ ਪਿਤਾ ਜੀ ਇਹੁ ਮਮ ਆਸ਼ਹਿ'।**
**ਸੁਨਿ ਸ਼ਰਧਾਲੁ ਸੁਤਾ ਕੇ ਬੈਨ। ਕਰੁਨਾ ਰਸ ਤੇ ਪੂਰਨ ਨੈਨ॥ ੫੦॥**

ਉਹ ਹਮੇਸ਼ਾ ਸੋਢੀ ਵੰਸ਼ ਵਿਚ ਪ੍ਰਕਾਸ਼ਿਤ ਰਹੇ, ਹੇ ਪਿਤਾ ਜੀ ਮੇਰਾ ਇਹ ਆਸ਼ਾ ਸੁਣੋ।" ਆਪਣੀ ਸ਼ਰਧਾਲੂ ਪੁੱਤਰੀ ਦੇ ਬਚਨ ਸੁਣ ਕੇ ਗੁਰੂ ਜੀ ਦੇ ਨੈਣ ਕਿਰਪਾ ਰਸ ਨਾਲ ਭਰ ਗਏ॥ ੫੦॥

**ਸ਼੍ਰੀ ਮੁਖ ਤੇ ਬਰ ਬਾਕ ਬਖਾਨਾ। 'ਤਵ ਸੁਤ, ਪੌਤ੍ਰਨ, ਪਤਿ, ਮਤਿਵਾਨਾ।**
**ਜਗਤ ਬਿਖੈ ਬਿਦਤਹਿਂ ਗੁਰ ਪੂਰੇ। ਤੋਹਿ ਮਨੋਰਥ ਹੋਹਿਂ ਜਰੂਰੇ' ॥੫੧॥**

ਆਪਣੇ ਮੁਖ ਤੋਂ ਵਰ ਦੇ ਬਚਨ ਕਹੇ, "ਤੁਹਾਡੇ ਪੁੱਤ੍ਰ, ਪੋਤਰੇ ਅਤੇ ਬੁੱਧੀਵਾਨ ਪਤੀ ਜਗਤ ਵਿਚ ਪੂਰਨ ਗੁਰੂ ਦੇ ਰੂਪ ਵਿਚ ਪ੍ਰਸਿੱਧ ਹੋਣਗੇ, ਤੇਰਾ ਮਨੋਰਥ ਜ਼ਰੂਰ ਪੂਰਾ ਹੋਵੇਗਾ"॥ ੫੧॥

**ਇਮ ਕਹਿ ਆਪ ਬਿਕੁੰਠ ਸਿਧਾਰੇ। ਰਾਮਦਾਸ ਗੁਰ ਭੇ ਜਗ ਸਾਰੇ।**
**ਬਹੁ ਸਿੱਖਜਨ ਕੋ ਦੇ ਉਪਦੇਸ਼। ਕਰੇ ਮੁਕਤਿ ਹਤਿ ਬੰਧ ਕਲੇਸ਼॥੫੨॥**

ਇਹ ਕਹਿ ਕੇ ਆਪ ਬੈਕੁੰਠ ਨੂੰ ਚਲੇ ਗਏ ਤੇ ਸ੍ਰੀ ਰਾਮਦਾਸ ਜੀ ਸਾਰੇ ਜਗਤ ਦੇ ਗੁਰੂ ਬਣ ਗਏ। ਬਹੁਤ ਸਿੱਖਾਂ ਨੂੰ ਉਪਦੇਸ਼ ਦੇ ਕੇ ਬੰਧਨਾਂ ਅਤੇ ਕਲੇਸ਼ਾਂ ਦਾ ਨਾਸ਼ ਕਰਕੇ ਮੁਕਤ ਕੀਤੇ॥ ੫੨॥

*ਦੂਸਰੀ ਰਾਸ ਦਾ ਤੇਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੩॥*

# ਅਧਿਆਇ ਚੌਦ੍ਹਵਾਂ

*ਭਾਈ ਹਿੰਦਾਲ, ਭਾਈ ਗੁਰਦਾਸ ਅਤੇ ਬਾਬਾ ਸ੍ਰੀ ਚੰਦ ਜੀ ਮੇਲ*

ਦੋਹਰਾ-**ਰਮਤ ਰਾਮ ਜਬਿ ਗੁਰੁ ਭੇ ਤਾਰਨ ਸਿੱਖਜ ਅਪਾਰ।**
**ਐਸੇ ਪੂਰਨ ਬ੍ਰਹਮ ਕਉ ਬੰਦਉ ਬਾਰੰ ਬਾਰ॥ ੧॥**

ਜੋ ਰਾਮ ਸਾਰੇ ਵਿਆਪਕ ਹੋ ਰਿਹਾ ਹੈ, ਉਹੀ ਰਾਮ, ਰਾਮਦਾਸ ਹੋ ਕੇ ਜਦੋਂ ਗੁਰੂ ਹੋਏ ਤਾਂ ਉਨ੍ਹਾਂ ਅਪਾਰ ਸਿੱਖਾਂ ਨੂੰ ਤਾਰਿਆ। ਐਸੇ ਪੂਰਨ ਬ੍ਰਹਮ ਨੂੰ ਮੈਂ ਬਾਰ-ਬਾਰ ਬੰਦਨਾ ਕਰਦਾ ਹੈ॥ ੧॥

ਚੌਪਈ-**ਬੈਠਿ ਇਕਾਗਰ ਗੁਰੂ ਦਿਆਰਾ। ਮਨ ਮੈਂ ਐਸੇ ਕਰਤਿ ਬਿਚਾਰਾ।**
**'ਜਿਨ ਸਿਉਂ ਹਮਰੀ ਪ੍ਰੀਤਿ ਸੁ ਪੂਤੀ। ਸੋ ਤੌ ਗਏ ਬਿਕੁੰਠ ਪਹੂਤੀ॥੨॥**

ਦਿਆਲੂ ਗੁਰੂ ਰਾਮਦਾਸ ਜੀ ਇਕਾਗਰ ਚਿੱਤ ਬੈਠੇ ਹਨ ਅਤੇ ਮਨ ਵਿਚ ਇਸ ਤਰ੍ਹਾਂ ਵਿਚਾਰ ਕਰ ਰਹੇ ਹਨ, "ਜਿਨ੍ਹਾਂ ਨਾਲ ਸਾਡੀ ਪੂਰਨ ਪ੍ਰੀਤ ਸੀ, ਉਹ ਤਾਂ ਹੁਣ ਬੈਕੁੰਠ ਪਹੁੰਚ ਗਏ ਹਨ ॥ ੨॥

ਗੁਰ ਦੇਖੇ ਬਿਨ ਨੀਂਦ ਨ ਆਵੈ। ਜਿਉ ਅੰਬੁਜ ਰਵਿ ਬਿਨ ਕੁਮਲਾਵੈ।
ਕਰਿ ਵਿਵੇਕ ਮਨ ਕੋ ਠਹਿਰਾਯੋ। ਸੌਤਿਨਾਮ ਸਿਮਰਨਿ ਚਿਤ ਲਾਯੋ॥੩॥

ਗੁਰੂ ਜੀ ਦੇ ਦਰਸ਼ਨ ਕਰਨ ਬਗੈਰ ਨੀਂਦ ਨਹੀਂ ਆਉਂਦੀ, ਜਿਵੇਂ ਕੰਵਲ ਦਾ ਫੁੱਲ ਸੂਰਜ ਦੇ ਦਰਸ਼ਨ ਕਰਨ ਬਗੈਰ ਕੁਮਲਾ ਜਾਂਦਾ ਹੈ।" ਫਿਰ ਸੋਚ ਵਿਚਾਰ ਕੇ ਮਨ ਨੂੰ ਠਹਿਰਾਇਆ ਅਤੇ ਸਤਿਨਾਮ ਦੇ ਸਿਮਰਨ ਵਿਚ ਮਨ ਨੂੰ ਲਾਇਆ॥ ੩॥

ਬਹੁਰੋ ਮਨ ਮਹਿਂ ਕੀਨ ਬਿਚਾਰਾ। 'ਸੋ ਕਰੀਏ ਜੋ ਗੁਰੂ ਉਚਾਰਾ।
ਬਿਲਮ ਖੋਇ ਕਰਿ ਕਰੀਏ ਸੋਈ। ਜੈਸੇ ਕਾਰਜ ਸ਼ੀਘ੍ਰ ਸੁ ਹੋਈ'॥ ੪॥

ਫਿਰ ਮਨ ਵਿਚ ਵਿਚਾਰ ਕੀਤੀ, "ਉਹ ਕਾਰਜ ਕਰੀਏ ਜਿਸ ਬਾਰੇ ਗੁਰੂ ਜੀ ਨੇ ਬਚਨ ਕੀਤੇ ਹਨ। ਕਿਸੇ ਦੇਰੀ ਤੋਂ ਬਗੈਰ ਉਹ ਕੰਮ ਕਰੀਏ, ਤਾਂਕਿ ਕਾਰਜ ਸ਼ੀਘਰ ਪੂਰਾ ਹੋ ਜਾਵੇ"॥ ੪॥

ਤਾਲ ਬਨਾਵਨ ਚਾਹਿ ਸਿ ਭਲੇ। ਕਹਜੋ ਸਭਿਨਿ ਸੋਂ 'ਮਾਝੇ ਚਲੇਂ'।
ਮੋਹਿਨ ਮੁਹਰੀ ਸੰਗ ਸੁ ਕਹੈਂ। 'ਹਮ ਕਉ ਗੁਰ ਕੀ ਆਗਜ੍ਯਾ ਅਹੈ॥੫॥

ਭਲਾ ਸਰੋਵਰ ਬਣਾਉਣਾ ਚਾਹਿਆ ਇਸ ਲਈ ਸਾਰੀਆਂ ਸੰਗਤਾਂ ਨੂੰ ਕਿਹਾ, "ਮਾਝੇ ਚਲੋ"। ਬਾਬੇ ਮੋਹਨ ਅਤੇ ਬਾਬੇ ਮੋਹਰੀ ਨੂੰ ਕਿਹਾ, "ਸਾਨੂੰ ਗੁਰੂ ਜੀ ਦਾ ਇਹ ਹੀ ਹੁਕਮ ਹੈ॥ ੫॥"

ਸੁਧਾ ਸਰੋਵਰ ਕੋ ਬਨਿਵਾਵਨਿ। ਤੁਮ ਭੀ ਆਇਸੁ ਕਰਹੁ ਅਲਾਵਨਿ'।
ਅਪਨ ਮਨੋਰਥ ਸਭਿਨਿ ਸੁਨਾਵਾ। ਪ੍ਰੇਮ ਮਹਾਂ ਪਰਿਵਾਰ ਬਧਾਵਾ॥੬॥

ਅੰਮ੍ਰਿਤ ਸਰੋਵਰ ਨੂੰ ਬਣਵਾਓ, ਤੁਸੀਂ ਵੀ ਸਾਰਿਆਂ ਨੂੰ ਆਗਿਆ ਕਰੋ" ਆਪਣਾ ਮਨੋਰਥ ਸਾਰਿਆਂ ਨੂੰ ਸੁਣਾਇਆ ਅਤੇ ਸਾਰੇ ਪਰਿਵਾਰ ਦਾ ਮਹਾਨ ਪ੍ਰੇਮ ਵਧਾਇਆ॥ ੬॥

ਮਿਲਿ ਕਰਿ ਗਵਨ ਕੀਨ ਤਤਕਾਲਹਿ। ਸਿੱਖ ਸੰਗਤਾਂ ਸੰਗ ਬਿਸਾਲਹਿ।
ਭਏ ਤੁਰੰਗਨ ਪਰ ਅਸਵਾਰ। ਜੋ ਪਾਰੋ ਨੇ ਦੀਨਿ ਉਦਾਰ॥ ੭॥

ਸਾਰੇ ਹੀ ਮਿਲ ਕੇ ਫੌਰਨ ਚਲ ਪਏ, ਨਾਲ ਵਿਸ਼ਾਲ ਸਿੱਖ-ਸੰਗਤਾਂ ਸਨ। ਗੁਰੂ ਜੀ ਉਸ ਘੋੜੀ ਤੇ ਸਵਾਰ ਹੋ ਗਏ ਜਿਹੜੀ ਉੱਤਮ ਘੋੜੀ ਪਾਰੋ ਨੇ ਦਿੱਤੀ ਸੀ॥ ੭॥

ਚੰਚਲ ਮਹਾਂ ਚਲਤਿ ਗੁਨ ਰੂਰੀ। ਉਛਰਤਿ ਬਡੇ ਬੇਗ ਤੇ ਪੂਰੀ।
ਮਨਹੁਂ ਅਵਨਿ ਪਰ ਪਾਇ ਨ ਲਾਵਹਿ। ਦਿਖਿਯਤਿ ਉਡੀ ਗਗਨ ਜਨੁ ਜਾਵਹਿ॥੮॥

ਉਹ ਘੋੜੀ ਬੜੀ ਚੰਚਲ ਅਤੇ ਸੁੰਦਰ ਚਾਲ ਚਲਦੀ ਸੀ। ਬੜੇ ਵੇਗ ਨਾਲ ਉਛਲਦੀ ਅਤੇ ਇੰਝ ਲੱਗਦਾ ਸੀ ਜਿਵੇਂ ਉਹ ਧਰਤੀ ਤੇ ਪੈਰ ਹੀ ਨਹੀਂ ਲਾਉਂਦੀ ਸੀ, ਇਸ ਤਰ੍ਹਾਂ ਦਿੱਸਦੀ ਸੀ, ਜਿਵੇਂ ਹਵਾ ਵਿਚ ਉੱਡਦੀ ਜਾਂਦੀ ਹੋਵੇ॥ ੮॥

ਮਨ ਕੀ ਗਤਿ ਕੋ ਲਖਿਬੋ ਕਰੈ। ਜਿਮ ਇੱਛਾ ਤਿਮ ਹੀ ਅਨੁਸਰੈ।
ਅਲਪ ਕਾਲ ਮਹਿਂ ਚਲਹਿ ਬਿਸਾਲਾ। ਅਵਲੋਕਹਿਂ ਬਿਸਮਹਿਂ ਨਰ ਜਾਲਾ॥੯॥

ਸਵਾਰ ਦੇ ਮਨ ਦੀ ਹਾਲਤ ਨੂੰ ਜਾਣ ਲੈਂਦੀ ਸੀ, ਜਿਵੇਂ ਸਵਾਰ ਦੀ ਇੱਛਾ ਹੁੰਦੀ, ਉਸ ਤਰ੍ਹਾਂ ਹੀ ਚਲਦੀ ਸੀ। ਥੋੜ੍ਹੇ ਸਮੇਂ ਵਿਚ ਬਹੁਤ ਪੈਂਡਾ ਮੁਕਾ ਲੈਂਦੀ ਸੀ। ਲੋਕ ਵੇਖ ਕੇ ਬਹੁਤ ਹੈਰਾਨ ਰਹਿੰਦੇ ਸਨ॥ ੯॥

ਚੱਕ ਗੁਰੂ ਕੇ ਪਹੁੰਚੇ ਜਾਇ। ਸੰਗ ਸੰਗਤਾਂ ਹੈਂ ਸਮੁਦਾਇ।

ਕਾਰ ਤਾਲ ਕੀ ਕਛੁ ਕਰਿਵਾਈ। ਸਿੱਖ ਨਿਕਾਸਹਿਂ ਬਹੁ ਫਲ ਪਾਈ ॥੧੦॥

ਗੁਰੂ ਜੀ ਪਿੰਡ 'ਗੁਰੂ ਕੇ ਚੱਕ' ਜਾਂ ਪਹੁੰਚੇ, ਸਾਰੀਆਂ ਸਿੱਖ ਸੰਗਤਾਂ ਨਾਲ ਸਨ। ਸਰੋਵਰ ਦੀ ਕਾਰ-ਸੇਵਾ ਸ਼ੁਰੂ ਕਰਵਾਈ। ਸਿੱਖ ਮਿੱਟੀ ਬਾਹਰ ਕੱਢ ਕੇ ਬਹੁਤ ਫਲ ਪ੍ਰਾਪਤ ਕਰ ਰਹੇ ਸਨ॥ ੧੦॥

ਮਹਾਂ ਮਹਾਤਮ ਸਤਿਗੁਰ ਕਹੈਂ। ਕਾਰ ਕਢਤਿ ਮਨ ਬਾਂਛਤਿ ਲਹੈਂ।
ਕਿਤਿਕ ਮਾਸ ਜਬਿ ਰਹਤਿ ਬਿਤਾਏ। ਕੀਰਤਿ ਪਸਰੀ ਛਿਤਿ ਅਧਿਕਾਏ ॥੧੧॥

ਸਤਿਗੁਰੂ ਜੀ ਕਹਿੰਦੇ ਸਨ ਇਸ ਦਾ ਮਹਾਨ ਮਹਾਤਮ ਹੈ। ਕਾਰ ਸੇਵਾ ਕਰਨ ਨਾਲ ਮੂੰਹ ਮੰਗੀ ਮੁਰਾਦ ਮਿਲਦੀ ਹੈ। ਕਈ ਮਹੀਨੇ ਜਦ ਉਥੇ ਰਹਿ ਕੇ ਬਤੀਤ ਕੀਤੇ ਤਾਂ ਉਨ੍ਹਾਂ ਦੀ ਕੀਰਤੀ ਬਹੁਤ ਪਸਰ ਗਈ॥ ੧੧॥

'ਅਨਿਕ ਪ੍ਰਕਾਰ ਮਨੋਰਥ ਮਨ ਕੇ। ਕਰਤਿ ਸੰਪੂਰਨ ਸਿੱਖਨ ਗਨਕੇ'।
ਜਹਿਂ ਕਹਿਂ ਸੁਜਸ ਕਰਹਿਂ ਨਰ ਨਾਰੀ।ਆਵਨਿ ਲਾਗਸਿ ਨਿਤਿ ਧਨ ਭਾਰੀ ॥੧੨॥

ਲੋਕ ਕਹਿੰਦੇ ਸਨ, "ਸਿੱਖ-ਸੰਗਤਾਂ ਦੇ ਮਨਾਂ ਦੇ ਅਨੇਕ ਪ੍ਰਕਾਰ ਦੇ ਮਨੋਰਥ ਸੰਪੂਰਨ ਕਰਦੇ ਹਨ।" ਜਿੱਥੇ-ਕਿੱਥੇ ਨਰ-ਨਾਰੀ ਸ੍ਰੇਸ਼ਟ ਜਸ ਕਰਦੇ ਸਨ। ਨਿਤ ਭਾਰੀ ਧਨ ਆਉਣ ਲੱਗਾ॥ ੧੨॥

ਸੋਢੀ ਬੰਸ ਲਹੌਰ ਜੁ ਰਹੈ। ਕੀਰਤਿ ਸੁਨਤਿ ਸਕਲ ਸੁਖ ਲਹੈ।
'ਅਮਰ ਗੁਰੂ ਨੈ ਗੁਰਤਾ ਦਈ। ਸੰਗਤ ਸੰਗ ਅਧਿਕ ਤਿਨਿ ਭਈ ॥੧੩॥

ਸੋਢੀ ਵੰਸ਼ ਜਿਹੜਾ ਲਾਹੌਰ ਵਿਚ ਰਹਿੰਦਾ ਸੀ, ਗੁਰੂ ਜੀ ਦੀ ਕੀਰਤੀ ਸੁਣ ਕੇ ਬਹੁਤ ਸੁਖ ਪ੍ਰਾਪਤ ਕਰਦੇ ਸਨ। ਉਹ ਕਹਿੰਦੇ ਸਨ, "ਸ੍ਰੀ ਗੁਰੂ ਅਮਰਦਾਸ ਨੇ ਗੁਰਤਾ ਦੇ ਦਿੱਤੀ ਹੈ, ਉਨ੍ਹਾਂ ਦੀ ਬਹੁਤ ਸਿੱਖ ਸੰਗਤ ਹੋ ਗਈ ਹੈ॥ ੧੩॥

ਲੋਕ ਹਜ਼ਾਰਹੁਂ ਬੰਦੈਂ ਖਰੇ। ਦੈਬੋ ਜਨ ਮਨੁ ਬਾਂਛਤਿ ਕਰੇ'।
ਇੱਤਜਾਦਿਕ ਸੁਨਿ ਸੋਢੀ ਸਾਰੇ। ਦਰਸ਼ਨ ਕੋ ਆਏ ਹਿਤ ਧਾਰੇ ॥੧੪॥

ਹਜ਼ਾਰਾਂ ਲੋਕ ਹੱਥ ਬੰਨ੍ਹ ਕੇ ਖੜੇ ਰਹਿੰਦੇ ਹਨ। ਗਰੀਬਾਂ ਨੂੰ ਮਨ ਮੰਗੀਆਂ ਮੁਰਾਦਾਂ ਦਿੰਦੇ ਹਨ।" ਇੱਤ-ਆਦਿ ਗੱਲਾਂ ਸੁਣ ਕੇ ਸਾਰੇ ਸੋਢੀ ਹਿਤ ਧਾਰ ਕੇ ਦਰਸ਼ਨ ਕਰਨ ਆਏ॥ ੧੪॥

ਚੱਕ ਗੁਰੂ ਕੇ ਆਨਿ ਮਿਲੇ ਹੈਂ। ਸਨਮਾਨੇ ਸਤਿਗੁਰੂ ਭਲੇ ਹੈਂ।
ਇਕ ਦਿਨ ਬਸਿ ਗੁਰ ਕੇ ਸੰਗ ਕਹਜੋ। 'ਲਵਪੁਰਿ ਮੈਂ ਤੁਮਰੋ ਘਰ ਲਹਜੋ ॥੧੫॥

'ਗੁਰੂ ਕੇ ਚੱਕ' ਆ ਕੇ ਮਿਲ ਪਏ। ਸਤਿਗੁਰੂ ਜੀ ਨੇ ਭਲੇ ਢੰਗ ਨਾਲ ਸਨਮਾਨ ਕੀਤਾ। ਇਕ ਦਿਨ ਗੁਰੂ ਜੀ ਦੇ ਸੰਗ ਰਹਿ ਕੇ ਕਿਹਾ, "ਲਾਹੌਰ ਵਿਚ ਮੈਂ ਤੁਹਾਡਾ ਘਰ ਵੇਖਿਆ ਹੈ॥ ੧੫॥"

ਪਿਤਾ ਤੁਮਾਰੇ ਸੁਰਗ ਸਿਧਾਏ। ਤਬਿ ਕੇ ਤੁਮ ਇਤਿ ਦਿਸ਼ਿ ਚਲਿ ਆਏ।
ਅਬਿ ਹੋਏ ਲਾਇਕ ਸਭਿ ਰੀਤਿ। ਨਿਵਹਿ ਜਗਤ ਕਰਿ ਕੈ ਬਡ ਪ੍ਰੀਤਿ ॥੧੬॥

ਜਦ ਦੇ ਤੁਹਾਡੇ ਪਿਤਾ ਜੀ ਸਵਰਗ ਸਿਧਾਰ ਗਏ ਹਨ, ਉਸ ਸਮੇਂ ਤੋਂ ਤੁਸੀਂ ਉਸ ਪਾਸੇ ਚਲ ਕੇ ਨਹੀਂ ਗਏ। ਹੁਣ ਤੁਸੀਂ ਸਭ ਰੀਤੀ ਅਨੁਸਾਰ ਸਮਰੱਥ ਹੋ, ਸਾਰਾ ਜਗਤ ਵੱਡੀ ਪ੍ਰੀਤੀ ਧਾਰਨ ਕਰਕੇ ਆਪ ਜੀ ਦੇ ਅੱਗੇ ਨਿਉਂਦਾ ਹੈ॥ ੧੬॥

ਉਚਿਤ ਅਬਹਿ ਗਮਨਹੁ ਤਿਸਿ ਥਾਨ। ਸਰਬ ਸੰਭਾਰਹੁ ਸਦਨ ਮਹਾਂਨ।
ਅਪਨੇ ਬੰਸ ਬਿਖੈ ਅਬਿ ਚਲੀਅਹਿ। ਲਘੁ ਦੀਰਘ ਸਭਿਹਿਨਿ ਸੋਂ ਮਿਲੀਅਹਿ ॥੧੭॥

ਹੁਣ ਤੁਹਾਡੇ ਵਾਸਤੇ ਉਚਿਤ ਹੈ ਕਿ ਉਸ ਥਾਂ ਚਲੋ, ਆਪਣੇ ਮਹਾਨ ਘਰ ਨੂੰ ਚੰਗੀ ਤਰ੍ਹਾਂ ਸੰਭਾਲੋ। ਆਪਣੇ ਵੰਸ਼ ਵਿਚ ਹੁਣ ਚੱਲੋ, ਵੱਡੇ-ਛੋਟੇ ਸਾਰਿਆਂ ਨੂੰ ਮਿਲੋ॥ ੧੭॥

ਕਿਤਿਕ ਦਯੋਸ ਮਿਲਿ ਬਸੀਅਹਿ ਤਹਾਂ। ਪੁਨ ਆਵਹੁ ਇੱਛਾ ਹੁਇ ਜਹਾਂ।
ਇੱਤਜਾਦਿਕ ਬਹੁ ਬਾਕ ਬਖਾਨੇ। ਰਾਮਦਾਸ ਗੁਰੁ ਸੁਨਿ ਕਰਿ ਮਾਨੇ॥੧੮॥

ਕਈ ਦਿਨ ਓਥੇ ਮਿਲ ਕੇ ਰਹੋ, ਫਿਰ ਉਥੇ ਆ ਜਾਵੋ ਜਿੱਥੇ ਤੁਹਾਡੀ ਇੱਛਾ ਹੋਵੇ। ਇੱਤ-ਆਦਿ ਬਹੁਤ ਬਚਨ ਕਹੇ ਗੁਰੂ ਰਾਮਦਾਸ ਜੀ ਉਨ੍ਹਾ ਦੀ ਗੱਲ ਸੁਣ ਕੇ ਮੰਨ ਗਏ॥ ੧੮॥

ਸਰਬ ਸੋਢੀਅਨਿ ਲੈ ਕਰਿ ਸੰਗਿ। ਸੰਗਤਿ ਬ੍ਰਿੰਦ ਲਗੇ ਹਰਿ ਰੰਗਿ।
ਲਵਪੁਰਿ ਕਹੁ ਤਬਿ ਕੀਨਿ ਪਯਾਨਾ। ਨਿਸਿ ਬਸਿ ਇਕ ਪਹੁੰਚੇ ਤਿਸ ਥਾਨਾ॥੧੯॥

ਸਾਰੇ ਸੋਢੀਆਂ ਨੂੰ ਲੈ ਕੇ ਸਮੂੰਹ ਸੰਗਤ ਹਰੀ ਦੇ ਰੰਗ ਵਿਚ ਲੱਗ ਗਈ। ਫਿਰ ਲਾਹੌਰ ਨੂੰ ਚੱਲ ਪਏ, ਇਕ ਰਾਤ ਰਾਹ ਵਿਚ ਰਹਿ ਕੇ ਆਪਣੇ ਘਰਾਂ ਵਿਚ ਪਹੁੰਚ ਗਏ॥ ੧੯॥

ਅਪਨੇ ਸਦਨ ਕਰਯੋ ਤਬਿ ਡੇਰਾ। ਹੋਤਿ ਦੇਗ ਲਗਿ ਅੰਨ ਘਨੇਰਾ।
ਅੰਮ੍ਰਿਤ ਸਮੈ ਜਾਗ ਕਰਿ ਸਾਰੇ। ਗਾਇ ਸੁਨਹਿਂ ਸਭਿ ਆਸਾ ਵਾਰੇ॥੨੦॥

ਗੁਰੂ ਜੀ ਨੇ ਆਪਣੇ ਘਰ ਫਿਰ ਡੇਰਾ ਕੀਤਾ। ਲੰਗਰ ਚਲਦਾ ਸੀ ਤੇ ਬਹੁਤ ਅੰਨ ਲੱਗਦਾ ਸੀ। ਅੰਮ੍ਰਿਤ ਵੇਲੇ ਸਾਰੇ ਜਾਗ ਕੇ ਆਸਾ ਦੀ ਵਾਰ ਗਾਉਂਦੇ ਤੇ ਸੁਣਦੇ ਸਨ॥ ੨੦॥

ਹੇਰਿ ਹੇਰਿ ਨਰ ਸੁਭ ਮਗੁ ਰੀਤਿ। ਹੋਵਨ ਲਗੇ ਸਿੱਖ ਕਰਿ ਪ੍ਰੀਤਿ।
ਗੁਰਮੁਖ ਪੰਥ ਪਰੇ ਹਰਿਖਾਏ। ਮਨ ਬਾਂਛਤਿ ਸਤਿਗੁਰ ਤੇ ਪਾਏ॥੨੧॥

ਸੁਭ ਮਾਰਗ ਦੀ ਰੀਤੀ ਵੇਖ-ਵੇਖ ਕੇ ਲੋਕ ਪ੍ਰੀਤ ਧਾਰ ਕੇ ਸਿੱਖ ਹੋਣ ਲੱਗੇ। ਪ੍ਰਸੰਨ ਹੋ ਕੇ ਗੁਰਮੁਖ ਪੰਥ ਤੇ ਚਲ ਪਏ ਤੇ ਸਤਿਗੁਰੂ ਜੀ ਪਾਸੋਂ ਮੂੰਹ ਮੰਗੀਆਂ ਮੁਰਾਦਾਂ ਪਾਉਂਦੇ ਸਨ॥ ੨੧॥

ਲਵਪੁਰਿ ਮਹਿਂ ਸਿੱਖੀ ਬਹੁ ਹੋਈ। ਸੱਤਿਨਾਮ ਸਿਮਰਹਿਂ ਦੁਖੁ ਖੋਈ।
ਤਬਿ ਸਤਿਗੁਰ ਨਿਜ ਘਰ ਕੇ ਥਾਨ। ਧਰਮਸਾਲ ਰਚਿਵਾਇ ਮਹਾਂਨ॥੨੨॥

ਲਾਹੌਰ ਵਿਚ ਸਿੱਖੀ ਬਹੁਤ ਪ੍ਰਗਟ ਹੋਈ, ਸਤਿਨਾਮ ਦਾ ਸਿਮਰਨ ਕਰਕੇ ਆਪਣੇ ਦੁੱਖਾਂ ਦਾ ਨਾਸ਼ ਕਰਦੇ ਸਨ। ਤਦ ਗੁਰੂ ਰਾਮਦਾਸ ਜੀ ਨੇ ਆਪਣੇ ਰਿਹਾਇਸ਼ ਵਾਲੇ ਮਕਾਨ ਵਿਚ ਇਕ ਮਹਾਨ ਧਰਮਸਾਲਾ ਬਣਵਾਈ॥ ੨੨॥

ਬੀਚ ਕੂਪ ਕੋ ਬਡ ਕਰਵਾਏ। ਸੁੰਦਰ ਮੰਦਰ ਰਚਿ ਸਮੁਦਾਏ।
ਸੰਗਤਿ ਮੇਲ ਹੋਹਿ ਜਹਿਂ ਭਾਰੀ। ਸਕਲ ਕਹੈਂ 'ਗੁਰ ਪਰਉਪਕਾਰੀ'॥੨੩॥

ਉਸ ਧਰਮਸਾਲਾ ਦੇ ਵਿਚ ਇਕ ਵੱਡਾ ਖੂਹ ਲਵਾਇਆ ਅਤੇ ਸੁੰਦਰ ਘਰ ਤਿਆਰ ਕਰਵਾਏ। ਉਥੇ ਸੰਗਤ ਦਾ ਭਾਰੀ ਮੇਲ ਹੁੰਦਾ ਸੀ ਅਤੇ ਸਾਰੇ ਕਹਿੰਦੇ ਸਨ ਇਹ, "ਗੁਰੂ ਜੀ ਦਾ ਪਰਉਪਕਾਰ ਹੈ"॥ ੨੩॥

ਸਿੱਖਜ ਹੋਨ ਆਵਹਿਂ ਸਭਿ ਜਾਤੀ। ਪਗ ਪਾਹੁਲ ਤੇ ਲੇ ਸੁਖ ਥਾਤੀ।
ਧੰਨ ਧੰਨ ਗੁਰ ਨਾਮ ਉਚਾਰੈਂ। ਭਵਜਲ ਤੇ ਤਤਕਾਲ ਉਧਾਰੈਂ॥੨੪॥

ਸਭ ਜਾਤੀਆਂ ਦੇ ਲੋਕ ਸਿੱਖ ਬਣਨ ਵਾਸਤੇ ਆਉਂਦੇ ਸਨ ਅਤੇ ਚਰਨਾਂ ਦੀ ਪਾਹੁਲ ਲੈ ਕੇ ਸੁਖ ਪ੍ਰਾਪਤ ਕਰਦੇ ਸਨ। ਧੰਨ! ਧੰਨ! ਗੁਰੂ ਜੀ ਦਾ ਨਾਮ ਉਚਾਰਨ ਕਰਦੇ ਸਨ, ਉਹ ਭਵਸਾਗਰ ਤੋਂ ਤੁਰੰਤ ਉਧਾਰ ਕਰ ਦਿੰਦੇ ਸਨ॥ ੨੪॥

ਕਰਹਿਂ ਪਰਸਪਰ ਗੋਸ਼ਟ ਗਯਾਨ। ਰਿਦੈ ਧਰਹਿਂ ਸ੍ਰੀ ਪ੍ਰਭੁ ਕੋ ਧਯਾਨ।
ਗੁਰ ਸਿੱਖੀ ਪੁਰਿ ਬਹੁਤ ਵਧਾਈ। ਅਰਪ ਉਪਾਇਨ ਕੋ ਸਮੁਦਾਈ॥੨੫॥

ਆਪਸ ਵਿਚ ਗੋਸ਼ਟ ਗਿਆਨ ਕਰਦੇ ਸਨ ਅਤੇ ਹਿਰਦੇ ਵਿਚ ਪ੍ਰਭੂ ਦੇ ਧਿਆਨ ਨੂੰ ਧਾਰਨ ਕਰਦੇ ਸਨ। ਨਗਰ ਵਿਚ ਗੁਰਸਿੱਖੀ ਬਹੁਤ ਵਧਾਈ। ਸਿੱਖ-ਸੰਗਤਾਂ ਨਜ਼ਰਾਨੇ ਭੇਟ ਕਰਦੀਆਂ ਸਨ॥ ੨੫॥

**ਸਤਿਸੰਗਤਿ ਕੀ ਰੀਤਿ ਚਲਾਇ। ਅੰਮ੍ਰਿਤ ਕਾਲ ਸ਼ਬਦ ਕੋ ਗਾਇ।**
**ਕਿਤਿਕ ਮਾਸ ਬਸਿ ਕਰਿ ਲਵਪੁਰੀ। ਗਮਨ ਕਰਨ ਕੋ ਇੱਛਾ ਕਰੀ॥੨੬॥**

ਸਤਿਸੰਗਤ ਦੀ ਰੀਤੀ ਅਨੁਸਾਰ ਚਲਾ ਦਿੱਤੇ। ਅੰਮ੍ਰਿਤ ਵੇਲੇ ਉੱਠ ਕੇ ਸ਼ਬਦ ਦਾ ਗਾਇਣ ਕਰਦੇ ਸਨ। ਕਈ ਮਹੀਨੇ ਲਾਹੌਰ ਵਿਚ ਵਸ ਕੇ, ਗੁਰੂ ਜੀ ਨੇ ਚਲਣ ਦੀ ਇੱਛਾ ਪ੍ਰਗਟ ਕੀਤੀ॥ ੨੬॥

**ਧਰਮਸਾਲ ਮਹਿਂ ਕਿਤਿਕ ਟਿਕਾਏ। ਅਪਰ ਸਿੱਖ ਲੈ ਕਰਿ ਸਮੁਦਾਏ।**
**ਗੋਇੰਦਵਾਲ ਪੁਰੀ ਕਉ ਚਲੇ। ਭਾ ਚਿਰਕਾਲ ਸਭਿਨਿ ਸੋਂ ਮਿਲੇ॥੨੭॥**

ਕੁਝ ਸਿੱਖਾਂ ਨੂੰ ਧਰਮਸਾਲਾ ਵਿਚ ਟਿਕਾ ਦਿੱਤਾ, ਬਾਕੀ ਸਿੱਖ-ਸਮੁਦਾਏ ਨੂੰ ਲੈ ਕੇ ਗੋਇੰਦਵਾਲ ਨਗਰ ਵੱਲ ਚਲ ਪਏ। ਸਾਰੇ ਸੰਬੰਧੀਆਂ ਨੂੰ ਮਿਲਿਆਂ ਨੂੰ ਬਹੁਤ ਲੰਮਾ ਸਮਾਂ ਹੋ ਗਿਆ ਸੀ॥ ੨੭॥

**ਸਨੈ ਸਨੈ ਮਗ ਉਲੰਘਜੋ ਸਾਰੇ। ਆਨ ਪ੍ਰਵੇਸ਼ੇ ਪੁਰੀ ਮਝਾਰੇ।**
**ਮੋਹਨ ਅਪਰ ਮੋਹਰੀ ਮਿਲੇ। ਔਰ ਸਭਿਨਿ ਪੂਛ ਕੁਸ਼ਲੀ ਭਲੇ॥੨੮॥**

ਫਿਰ ਹੌਲੀ-ਹੌਲੀ ਸਾਰਾ ਪੈਂਡਾ ਮੁਕਾਇਆ ਅਤੇ ਨਗਰੀ ਵਿਚ ਆ ਦਾਖਲ ਹੋਏ। ਬਾਬਾ ਮੋਹਨ ਅਤੇ ਬਾਬਾ ਮੋਹਰੀ ਮਿਲੇ, ਬਾਕੀ ਸਭ ਦੀ ਸੁੱਖ-ਸਾਂਦ ਪੁੱਛੀ॥ ੨੮॥

**ਮਹਾਂਦੇਵ ਸ੍ਰੀ ਅਰਜਨ ਆਏ। ਪਿਤ ਕੇ ਪਗ ਪੰਕਜ ਲਪਟਾਏ।**
**ਅਪਰ ਮਿਲਜੋ ਸਗਰੋ ਪਰਵਾਰ। ਜਾਨਤਿ ਭਏ ਪ੍ਰਤਾਪ ਉਦਾਰ॥੨੯॥**

ਬਾਬਾ ਮਹਾਂਦੇਵ ਅਤੇ ਸ੍ਰੀ ਅਰਜਨ ਦੇਵ ਜੀ ਵੀ ਆਏ, ਅਤੇ ਆਪਣੇ ਪਿਤਾ ਗੁਰੂ ਜੀ ਦੇ ਚਰਨ-ਕੰਵਲਾਂ ਨਾਲ ਲਿਪਟ ਗਏ। ਫਿਰ ਸਾਰਾ ਪਰਿਵਾਰ ਮਿਲਿਆ, ਸਾਰਿਆਂ ਨੇ ਗੁਰੂ ਜੀ ਦੇ ਵੱਡੇ ਪ੍ਰਤਾਪ ਬਾਰੇ ਜਾਣਿਆ॥ ੨੯॥

**ਦੇਸ਼ ਬਿਦੇਸ਼ਨ ਸੰਗਤਿ ਆਵੈ। ਬਸਤ੍ਰ ਦਰਬ ਕੋ ਭੇਟ ਚੜ੍ਹਾਵੈ।**
**ਪੂਜਾ ਹੋਇ ਸਦੀਵ ਕ੍ਰਿਪਾਲਾ। ਦਿਵਸ ਪਰਬ ਕੇ ਆਇਂ ਬਿਸਾਲਾ॥੩੦॥**

ਦੇਸ਼ਾਂ-ਬਿਦੇਸ਼ਾਂ ਤੋਂ ਸੰਗਤ ਆਉਂਦੀ ਸੀ ਤੇ ਵਸਤਰ ਅਤੇ ਧਨ ਭੇਟ ਕਰਦੀ ਸੀ। ਸਦਾ ਹੀ ਕ੍ਰਿਪਾਲੂ ਗੁਰੂ ਜੀ ਦੀ ਪੂਜਾ ਹੁੰਦੀ ਸੀ। ਗੁਰਪੁਰਬ ਵਾਲੇ ਦਿਨ ਬਹੁਤ ਸੰਗਤ ਆਉਂਦੀ ਸੀ॥ ੩੦॥

**ਲਗਹਿਂ ਅੰਬਾਰ ਉਪਾਇਨ ਕੇਰੇ। ਦੂਰ ਦੂਰ ਤੇ ਲਜਾਇਂ ਅਛੇਰੇ।**
**ਅਰਪਹਿਂ ਬਿਨਤੀ ਕਰਹਿਂ ਅਗਾਰੀ। ਗੁਰ ਪ੍ਰਸੰਨਤਾ ਚਹਤਿ ਉਦਾਰੀ॥੩੧॥**

ਉਸ ਦਿਨ ਭੇਟਾਵਾਂ ਦੇ ਅੰਬਾਰ ਲੱਗ ਜਾਂਦੇ ਸਨ, ਦੂਰ-ਦੂਰ ਤੋਂ ਚੰਗੇ ਨਜ਼ਰਾਨੇ ਲਿਆਉਂਦੇ ਸਨ। ਨਜ਼ਰਾਨੇ ਅੱਗੇ ਅਰਪਣ ਕਰਕੇ ਬੇਨਤੀ ਕਰਦੇ ਸਨ। ਗੁਰੂ ਜੀ ਦੀ ਸ੍ਰੇਸ਼ਟ ਪ੍ਰਸੰਨਤਾ ਚਾਹੁੰਦੇ ਸਨ॥ ੩੧॥

**ਸਤਿਗੁਰ ਦੇਂ ਸਭਿਹਿਨਿ ਉਪਦੇਸ਼। 'ਸਿਮਰਹੁ ਸੱਤਜਨਾਮ ਜਗਤੇਸ਼'।**
**ਨਿਤਪ੍ਰਤਿ ਗੁਰ ਕੋ ਇਮ ਬਿਵਹਾਰ। ਜਾਮ ਜਾਮਨੀ ਨਿੰਦ੍ਰਾ ਟਾਰਿ॥੩੨॥**

ਸਤਿਗੁਰੂ ਜੀ ਸਾਰਿਆਂ ਨੂੰ ਉਪਦੇਸ਼ ਦਿੰਦੇ ਸਨ ਅਤੇ ਕਹਿੰਦੇ ਸਨ ਜਗਤ ਦੇ ਈਸ਼ਵਰ ਦੇ ਸੱਚੇ ਨਾਮ ਦਾ ਸਿਮਰਨ ਕਰੋ। ਨਿਤਾ-ਪ੍ਰਤਿ ਗੁਰੂ ਜੀ ਦਾ ਇਹ ਵਿਵਹਾਰ ਸੀ। ਪਹਿਰ ਰਾਤ ਰਹਿੰਦਿਆਂ ਜਾਗ ਪੈਂਦੇ ਸਨ॥ ੩੨॥

**ਕਰਿ ਨਿਤ ਕ੍ਰਿਯਾ ਸੌਚ ਕੋ ਧਰੈਂ। ਸੀਤਲ ਜਲ ਮਹਿਂ ਮੱਜਨ ਕਰੈਂ।**

ਪੁਨ ਸਮਾਧਿ ਕੋ ਲੇਤਿ ਲਗਾਇ। ਰਾਖਹਿਂ ਅੰਤਰਿ ਬ੍ਰਿੱਤਿ ਟਿਕਾਇ॥੩੩॥

ਨਿਤ-ਕ੍ਰਿਆ ਕਰਕੇ ਸੁੱਚਮ ਧਾਰਨ ਕਰਦੇ ਸਨ ਅਤੇ ਸੀਤਲ ਜਲ ਵਿਚ ਇਸ਼ਨਾਨ ਕਰਦੇ ਸਨ, ਫਿਰ ਸਮਾਧੀ ਲਾ ਲੈਂਦੇ ਸਨ ਅਤੇ ਬ੍ਰਿਤੀ ਨੂੰ ਅੰਤਰ-ਮੁੱਖੀ ਟਿਕਾ ਲੈਂਦੇ ਸਨ॥ ੩੩॥

ਨਿਰ ਬਿਕਲਪ ਨਿਜ ਪਦ ਸੁਖ ਲੀਨ। ਆਸਨ ਥਿਰਹਿਂ ਅਡੋਲ ਪ੍ਰਬੀਨ।
ਪ੍ਰਾਤਿ ਹੋਤਿ ਲੋਚਨ ਅਰਬਿੰਦ। ਬਿਕਸਤਿ ਭਰੇ ਸੁ ਪ੍ਰੇਮ ਬਿਲੰਦ॥੩੪॥

ਕਲਪਨਾ ਤੋਂ ਰਹਿਤ ਸਮਾਧੀ ਲਾ ਕੇ ਸੁੱਖ ਪ੍ਰਾਪਤ ਕਰਦੇ ਸਨ ਅਤੇ ਅਡੋਲ ਆਸਣ ਵਿਚ ਸਥਿਰ ਹੋ ਜਾਂਦੇ ਸਨ। ਸਵੇਰ ਹੁੰਦਿਆ ਹੀ ਕੰਵਲ-ਨੈਣ ਵੱਡੇ ਪ੍ਰੇਮ ਨਾਲ ਭਰੇ ਹੋਏ ਖਿੜ ਜਾਂਦੇ ਸਨ ਭਾਵ ਅੱਖਾਂ ਖੋਲ੍ਹ ਲੈਂਦੇ ਸਨ॥ ੩੪॥

ਕੇਸਰ ਤਿਲਕ ਲਗਾਵਹਿਂ ਮਾਥੇ। ਪਹਿਰ ਬਸਤ੍ਰ ਪੁਨ ਸ਼ੋਭਾ ਸਾਥੇ।
ਸੂਰਜ ਚਢੇ ਸਿੰਘਾਸਨ ਬਹੈਂ। ਆਨਿ ਦਰਸੁ ਪ੍ਰੇਮੀ ਸਿਖ ਲਹੈਂ॥੩੫॥

ਕੇਸਰ ਦਾ ਤਿਲਕ ਮੱਥੇ ਤੇ ਲਾਉਂਦੇ ਸਨ, ਫਿਰ ਕਪੜੇ ਪਹਿਣ ਕੇ ਬੜੀ ਸ਼ੋਭਾ ਦੇ ਨਾਲ ਸੂਰਜ ਚੜ੍ਹਨ ਤੇ ਸਿੰਘਾਸਨ ਤੇ ਬੈਠ ਜਾਂਦੇ ਸਨ। ਪ੍ਰੇਮੀ ਸਿੱਖ ਆ ਕੇ ਦਰਸ਼ਨ ਕਰਦੇ ਸਨ॥ ੩੫॥

ਨੋਟ :- ਕੇਸਰ ਦਾ ਤਿਲਕ ਲਾਉਣਾ ਗੁਰੂ ਆਸ਼ੇ ਅਨੁਸਾਰ ਨਹੀਂ ਹੈ।

ਕਿਰਤਨਿ ਗਾਇਂ ਰਬਾਬੀ ਆਗੇ। ਧੁਨਿ ਰਬਾਬ ਕੀ ਬਾਜਨਿ ਲਾਗੇ।
ਸੁਨਹਿਂ ਸਿੱਖ ਬੈਠੇ ਗੁਰ ਤੀਰ। ਪੁਨ ਉਪਦੇਸ਼ਹਿਂ ਗੁਨੀ ਗਹੀਰ॥੩੬॥

ਫਿਰ ਰਬਾਬੀ ਆ ਕੇ ਅੱਗੇ ਕੀਰਤਨ ਗਾਇਣ ਕਰਦੇ ਹਨ ਅਤੇ ਰਬਾਬ ਦੀਆਂ ਧੁਨਾਂ ਵੱਜਣ ਲੱਗ ਜਾਂਦੀਆਂ ਹਨ। ਸਿੱਖ ਗੁਰੂ ਜੀ ਦੇ ਪਾਸ ਬੈਠ ਕੇ ਕੀਰਤਨ ਸੁਣਦੇ ਹਨ। ਫਿਰ ਗੁਨੀ-ਗਹੀਰ ਭਾਵ ਗੁਰੂ ਜੀ ਉਪਦੇਸ਼ ਕਰਦੇ ਹਨ॥ ੩੬॥

ਪੁਨਹਿਂ ਦੇਗ ਜਬਿ ਹੋਵਹਿ ਤਯਾਰੀ। ਸਭਿ ਰਸ ਕੇ ਅਹਾਰ ਤਿਸ ਬਾਰੀ।
ਸੂਪਕਾਰ ਸੁਧਿ ਦੇਹਿ ਜਿ ਆਈ। ਉਠਿ ਕਰਿ ਪਹੁੰਚਹਿਂ ਗੁਰ ਗੋਸਾਈਂ॥੩੭॥

ਫਿਰ ਜਦ ਲੰਗਰ ਤਿਆਰ ਹੁੰਦਾ ਹੈ, ਜਿਹੜਾ ਭੋਜਨ ਸਭ ਰਸਾਂ ਨਾਲ ਭਰਪੂਰ ਹੁੰਦਾ ਹੈ, ਲਾਂਗਰੀ ਜਦ ਆ ਕੇ ਖਬਰ ਦਿੰਦਾ ਹੈ ਤਾਂ ਗੁਰੂ ਜੀ ਉੱਠ ਕੇ ਲੰਗਰ ਵਿਚ ਪਹੁੰਚ ਜਾਂਦੇ ਹਨ॥ ੩੭॥

ਸਭਿ ਸੰਗਤਿ ਕੇ ਬੀਚ ਸਥਾਨਾ। ਅਭ੍ਯਾਗਤਿ ਚਲਿ ਆਇਂ ਮਹਾਂਨਾ।
ਇਕ ਸਮਾਨ ਸਭਿ ਦੇਤਿ ਅਹਾਰਾ। ਧਨੀ ਰੰਕ ਕੈ ਆਇ ਉਦਾਰਾ॥੩੮॥

ਸਾਰੀ ਸੰਗਤ ਦੇ ਵਿਚ ਬੈਠ ਜਾਂਦੇ ਹਨ, ਹਜ਼ਾਰਾਂ ਲੋੜਵੰਦ ਚਲ ਕੇ ਆਉਂਦੇ ਹਨ। ਸਾਰਿਆਂ ਨੂੰ ਇਕੋ ਜਿਹਾ ਭੋਜਨ ਦਿੰਦੇ ਹਨ। ਅਮੀਰ-ਗਰੀਬ ਸਭ ਨੂੰ ਖੁਲ੍ਹਾ ਭੋਜਨ ਮਿਲਦਾ ਹੈ॥ ੩੮॥

ਸੰਗਤਿ ਬੀਚ ਅਚਹਿਂ ਤ੍ਰਿਪਤਾਵਹਿਂ। ਬਹੁਰ ਚੁਰਾ ਕਰਿ ਨਿਜ ਥਲ ਆਵਹਿਂ।
ਪੁਨ ਇਕੰਤ ਰਹਿਂ ਕੇਤਿਕ ਕਾਲ। ਪੌਢੈਂ ਸਿਹਜਾ ਪਰ ਸੁਖ ਨਾਲ॥੩੯॥

ਸੰਗਤ ਵਿਚ ਬੈਠ ਕੇ ਲੰਗਰ ਛੱਕ ਕੇ ਤ੍ਰਿਪਤ ਹੋ ਕੇ ਫਿਰ ਚੁਲ੍ਹੀ ਕਰਕੇ ਨਿਜ ਸਥਾਨ ਤੇ ਆ ਜਾਂਦੇ ਹਨ। ਫਿਰ ਕੁਝ ਸਮਾਂ ਇਕੱਲੇ ਰਹਿੰਦੇ ਹਨ, ਫਿਰ ਆਰਾਮ ਨਾਲ ਬਿਸਤਰੇ ਤੇ ਲੇਟ ਜਾਂਦੇ ਹਨ॥ ੩੯॥

ਜਾਮ ਦਿਵਸ ਤੇ ਸੌਚਾਚਾਰ। ਬੈਠਤਿ ਹੈਂ ਪੁਨ ਸਭਾ ਮਝਾਰ।
ਕਥਾ ਸਮਾਗਮ ਕੋ ਤਿਸਿ ਕਾਲ। ਗੁਰ ਜੁਤਿ ਸੰਗਤਿ ਸੁਨਹਿਂ ਰਸਾਲ॥੪੦॥

ਪਹਿਰ ਦਿਨ ਉੱਠ ਪੈਂਦੇ ਸਨ ਤੇ ਮੂੰਹ ਹੱਥ ਧੋ ਕੇ ਸਭਾ ਵਿਚ ਜਾ ਬੈਠਦੇ ਸਨ। ਉਸ ਸਮੇਂ ਕਥਾ ਦਾ ਸਮਾਗਮ ਲੱਗਦਾ ਸੀ, ਗੁਰੂ ਜੀ ਸੰਗਤ ਸਮੇਤ ਦੇ ਰਸੀਲੀ ਕਥਾ ਨੂੰ ਸੁਣਦੇ ਸਨ॥ ੪੦॥

**ਭਗਤਿ ਬਿਰਾਗ, ਗਯਾਨ ਗੁਨ ਸਾਨੀ। ਹੋਹਿ ਕਥਾ ਆਤਮ ਸੁਖਦਾਨੀ।**
**ਚਾਰ ਘਟੀ ਬਾਸੁਰ ਜਬਿ ਰਹੈ। ਸ਼ਬਦ ਕੀਰਤਨ ਕੋ ਸੁਖ ਲਹੈਂ॥੪੧॥**

ਭਗਤੀ, ਵਿਰਾਗ ਅਤੇ ਗਿਆਨ ਦੇ ਗੁਣਾਂ ਵਾਲੀ ਸੁਖਦਾਈ ਕਥਾ ਹੁੰਦੀ ਸੀ। ਜਦ ਚਾਰ ਘੜੀਆਂ ਦਿਨ ਰਹਿ ਜਾਂਦਾ ਸੀ ਤਾਂ ਸ਼ਬਦ ਕੀਰਤਨ ਸੁਣ ਕੇ ਸੁਖ ਪ੍ਰਾਪਤ ਕਰਦੇ ਸਨ॥ ੪੧॥

**ਅਨਿਕ ਪ੍ਰਕਾਰਨ ਕੇ ਹੁਇਂ ਰਾਗ। ਰਾਗ ਦ੍ਵੈਖ ਜਿਨ ਸੁਨਿ ਅਘ ਭਾਗ।**
**ਭਾਗ ਜਗੇ ਜਿਨਕੇ ਹੁਇ ਲਾਗ। ਲਾਗ ਸ੍ਵਾਦ ਜਿਨ ਪ੍ਰੇਮ ਸੁ ਪਾਗ॥੪੨॥**

ਕਈ ਪ੍ਰਕਾਰ ਦੇ ਰਾਗਾਂ ਵਿਚ ਕੀਰਤਨ ਹੁੰਦਾ ਸੀ, ਜਿਨ੍ਹਾਂ ਨੂੰ ਸੁਣ ਕੇ ਮੋਹ, ਈਰਖਾ ਦਾ ਅਤੇ ਪਾਪ ਦੂਰ ਭੱਜ ਜਾਂਦੇ ਸਨ। ਜਿਨ੍ਹਾਂ ਦੇ ਭਾਗ ਜਾਗਣ ਉਨ੍ਹਾਂ ਨੂੰ ਨੇੜੇ ਹੋਣ ਦੀ ਲਾਗ ਲਗਦੀ ਹੈ। ਉਨ੍ਹਾਂ ਨੂੰ ਕੀਰਤਨ ਆਦਿ ਸੁਣਨ ਦਾ ਸਵਾਦ ਲੱਗਦਾ ਹੈ ਤੇ ਉਹ ਪ੍ਰੇਮ ਵਿਚ ਰੰਗੇ ਜਾਂਦੇ ਹਨ॥ ੪੨॥

**ਬ੍ਰਿਤਿ ਇਕੰਤ ਸਤਿਗੁਰ ਨਿਤ ਰਹੈਂ। ਸੁਨਹਿਂ ਨ ਕਾਹੂੰ ਤੇ ਨਹਿਂ ਕਹੈਂ।**
**ਬਹੁ ਪ੍ਰੇਮੀ ਸਿਖ ਕੋ ਜਬਿ ਆਵੈ। ਤਿਸ ਕੋ ਸ਼ੁਭ ਉਪਦੇਸ਼ ਬਤਾਵੈਂ॥੪੩॥**

ਸਤਿਗੁਰੂ ਜੀ ਦੀ ਬ੍ਰਿਤੀ ਸਦਾ ਹੀ ਇਕੰਤ ਰਹਿੰਦੀ ਸੀ ਨਾ ਕਿਸੇ ਦੀ ਗੱਲ ਸੁਣਦੇ ਸਨ ਅਤੇ ਨਾ ਹੀ ਕਿਸੇ ਨੂੰ ਕੁਝ ਕਹਿੰਦੇ ਸਨ। ਜਦ ਬਹੁਤ ਪ੍ਰੇਮੀ ਸਿੱਖ ਆਉਂਦੇ ਸਨ ਤਾਂ ਉਨ੍ਹਾਂ ਨੂੰ ਉਪਦੇਸ਼ ਦਿੰਦੇ ਸਨ॥ ੪੩॥

**ਨਾਤੁਰ ਸਦਾ ਤੂਸ਼ਨੀ ਧਰੈਂ। ਹਿਤ ਬਿਵਹਾਰ ਨ ਬੋਲਨ ਕਰੈਂ।**
**ਸੰਧਯਾ ਤੇ ਇਕੰਤ ਪੁਨ ਹੋਇ। ਪ੍ਰੇਮ ਮਗਨ ਰਹਿਂ, ਨਿਕਟ ਨ ਕੋਇ॥੪੪॥**

ਨਹੀਂ ਤਾਂ ਸਦਾ ਚੁਪ ਧਾਰਨ ਕਰ ਛੱਡਦੇ ਸਨ ਕਿਸੇ ਵਿਵਹਾਰ ਵਾਸਤੇ ਨਹੀਂ ਬੋਲਦੇ ਸਨ। ਸ਼ਾਮ ਨੂੰ ਫਿਰ ਇਕੱਲੇ ਹੋ ਜਾਂਦੇ ਸਨ, ਪ੍ਰੇਮ ਵਿਚ ਮਗਨ ਰਹਿੰਦੇ ਸਨ ਤੇ ਪਾਸ ਕੋਈ ਨਹੀਂ ਸੀ ਹੁੰਦਾ॥ ੪੪॥

**ਲੋਚਨ ਮਹਿਂ ਜਲ ਝਲਕਤਿ ਸਦਾ। ਪ੍ਰੇਮ ਪ੍ਰਵਾਹਿ ਨ ਮਿਟਿ ਹੈ ਕਦਾ।**
**ਜਾਮ ਨਿਸਾ ਲਗ ਸਿਖ ਸਮੁਦਾਏ। ਗਾਵਹਿਂ ਸੁਨਹਿਂ ਪ੍ਰੇਮ ਬਿਰਧਾਏ॥੪੫॥**

ਨੈਣਾਂ ਵਿਚ ਸਦਾ ਹੀ ਜਲ ਛਲਕਦਾ ਰਹਿੰਦਾ ਸੀ, ਪ੍ਰੇਮ-ਪ੍ਰਵਾਹ ਕਦੇ ਵੀ ਮਿਟਦਾ ਨਹੀਂ ਸੀ। ਪਹਿਰ ਰਾਤ ਤਕ ਸਿੱਖ-ਸੁਮਦਾਏ ਮਿਲ ਕੇ ਸ਼ਬਦ ਗਾਇਣ ਕਰਕੇ ਅਤੇ ਸੁਣਕੇ ਪ੍ਰੇਮ ਵਧਾਉਂਦੇ ਸਨ॥ ੪੫॥

**ਪੋਢਹਿਂ ਜਬਿ ਸਿਹਜਾ ਪਰ ਧੀਰ। ਸੈਨ ਹੇਤ ਨਿਸ ਗੁਰੂ ਗੰਭੀਰ।**
**ਸੁਨਹਿਂ ਸਿੱਖ ਜਬਿ: ਸੁਪਤ ਕ੍ਰਿਪਾਲਾ। ਨਿਜ ਨਿਜ ਥਲ ਗਮਨਹਿਂ ਤਿਸ ਕਾਲ॥੪੬॥**

ਗਹਿਰ-ਗੰਭੀਰ ਗੁਰੂ ਜੀ ਜਦ ਸੌਣ ਵਾਸਤੇ ਧੀਰਜ ਧਾਰ ਕੇ ਬਿਸਤਰੇ 'ਤੇ ਲੰਮੇ ਪੈ ਜਾਂਦੇ ਸਨ ਅਤੇ ਜਦ ਸਿੱਖ ਇਹ ਸੁਣਦੇ ਸਨ ਕਿ ਕ੍ਰਿਪਾਲੂ ਗੁਰੂ ਜੀ ਸੌਂ ਗਏ ਹਨ ਤਾਂ ਉਹ ਆਪਣੇ-ਆਪਣੇ ਘਰਾਂ ਨੂੰ ਚਲੇ ਜਾਂਦੇ ਸਨ॥ ੪੬॥

**ਇਮ ਸਤਿਗੁਰ ਨਿਸ ਬਾਸੁਰ ਸਾਰੋ। ਕਰਹਿਂ ਬਿਤੀਤ ਨਾਮ ਹਰਿ ਪਯਾਰੋ।**
**ਜਾਮ ਨਿਸਾ ਤੇ ਸਤਿਗੁਰ ਜਾਗਹਿਂ। ਸਿੱਖਜਨ ਕੇ ਉਧਾਰ ਹਿਤ ਲਾਗਹਿਂ॥੪੭॥**

ਇਸ ਤਰ੍ਹਾਂ ਸਤਿਗੁਰੂ ਜੀ ਰਾਤ-ਦਿਨ ਹਰੀ ਦੇ ਨਾਮ ਨਾਲ ਪਿਆਰ ਕਰਦੇ ਬਤੀਤ ਕਰਦੇ ਸਨ। ਪਹਿਰ ਰਾਤ ਰਹਿੰਦਿਆਂ ਗੁਰੂ ਜੀ ਜਾਗ ਪੈਂਦੇ ਸਨ ਤੇ ਸਿੱਖਾਂ ਦੇ ਉਧਾਰ ਵਾਸਤੇ ਲੱਗ ਜਾਂਦੇ ਸਨ॥ ੪੭॥

ਅਬਗਤਿ ਲੀਲਾ ਸਤਿਗੁਰ ਕੇਰੀ। ਬਰਨੌਂ ਸਕਲ, ਸ਼ਕਤਿ ਕਹਾ ਮੇਰੀ।
ਜਿਤਿਕ ਬੁਝਾਵਹਿਂ ਸਤਿਗੁਰ ਆਪ। ਬਰਨਨ ਕਰਵਿ ਤਿਤਿਕ ਪਰਤਾਪ ॥੪੮ ॥

ਸਤਿਗੁਰੂ ਜੀ ਦੀ ਅਸਚਰਜ ਲੀਲ੍ਹਾ ਹੈ, ਉਸ ਨੂੰ ਵਰਣਨ ਕਰਨ ਦੀ ਮੇਰੇ ਵਿਚ ਕੀ ਸ਼ਕਤੀ ਹੈ? ਜਿਵੇਂ ਸਤਿਗੁਰੂ ਜੀ ਆਮ ਦਸਦੇ ਹਨ ਉਸ ਤਰ੍ਹਾਂ ਮੈਂ ਉਨ੍ਹਾਂ ਦਾ ਪ੍ਰਤਾਪ ਵਰਣਨ ਕਰ ਰਿਹਾ ਹਾਂ॥ ੪੮ ॥

ਏਕ ਸਿੱਖ ਜਿਸ ਨਾਮ ਹਿੰਦਾਲ। ਸਤਿਗੁਰ ਸੇਵਾ ਕਰਤਿ ਬਿਸਾਲ।
'ਸੱਤਿਨਾਮ' 'ਕਰਤਾਰ' ਅਪਾਰਾ। ਆਠਹੁਂ ਜਾਮ ਜਾਪ ਜਿਨ ਧਾਰਾ ॥੪੯ ॥

ਇਕ ਸਿੱਖ ਸੀ, ਜਿਸ ਦਾ ਨਾਂ ਹੰਦਾਲ ਸੀ, ਉਹ ਸਤਿਗੁਰੂ ਜੀ ਦੀ ਵਿਸ਼ਾਲ ਸੇਵਾ ਕਰਦਾ ਸੀ। ਅੱਠੇ ਪਹਿਰ 'ਸਤਿਨਾਮ' 'ਕਰਤਾਰ' ਅਪਾਰ ਹੈ ਦਾ ਜਾਪ ਧਾਰਨ ਕੀਤਾ ਹੋਇਆ ਸੀ॥ ੪੯ ॥

ਮਿਲਹਿ ਨ ਕਿਹ ਸੋਂ, ਰਾਗ ਨ ਦ੍ਵੈਸ਼। ਬੋਲਹਿ ਸੁਨਹਿ ਨ, ਸ਼ਾਂਤਿ ਹਮੇਸ਼।
ਦੇਗ ਬਿਖਹਿ ਸਭਿ ਚੁਨ ਸੁ ਛਾਨਹਿ। ਇਕ ਅੰਗੀ,ਬਿਨ ਗੁਰੂ ਨ ਜਾਨਹਿ ॥੫੦ ॥

ਕਿਸੇ ਹੋਰ ਨੂੰ ਮਿਲਦਾ ਨਹੀਂ ਸੀ ਅਤੇ ਕਿਸੇ ਹੋਰ ਨਾਲ ਪ੍ਰੇਮ ਈਰਖਾ ਨਹੀਂ ਕਰਦਾ ਸੀ। ਕਿਸੇ ਨਾਲ ਬੋਲਦਾ-ਸੁਣਦਾ ਨਹੀਂ ਸੀ, ਹਮੇਸ਼ਾਂ ਸ਼ਾਂਤ ਰਹਿੰਦਾ ਸੀ। ਲੰਗਰ ਵਾਸਤੇ ਆਟਾ ਛਾਣਦਾ ਸੀ। ਅਨਿਨ ਪ੍ਰੇਮ ਵਾਲਾ ਸੀ, ਗੁਰੂ ਬਿਨਾਂ ਹੋਰ ਕਿਸੇ ਨੂੰ ਜਾਣਦਾ ਨਹੀਂ ਸੀ॥ ੫੦ ॥

ਮਗਨ ਪ੍ਰੇਮ ਕੇ ਰੰਗਜੋ ਰੰਗ। ਅੰਤਰ ਬ੍ਰਿਤੀ ਸਦਾ ਸੁਖ ਸੰਗ।
ਕਾਮ ਨ ਕ੍ਰੋਧ ਨ ਲੋਭ ਹੰਕਾਰ। ਸੱਤਜ ਨਾਮ ਸੋਂ ਲਾਗੀ ਤਾਰ ॥ ੫੧ ॥

ਪ੍ਰੇਮ ਦੇ ਰੰਗ ਵਿਚ ਰੰਗਿਆ ਸਦਾ ਹੀ ਮਗਨ ਰਹਿੰਦਾ ਸੀ। ਅੰਤਰ ਬ੍ਰਿਤੀ ਰਖਕੇ ਸਦਾ ਸੁਖ ਨਾਲ ਰਹਿੰਦਾ ਸੀ। ਕਾਮ, ਕ੍ਰੋਧ ਲੋਭ ਅਤੇ ਹੰਕਾਰ ਤੋਂ ਬਗੈਰ ਸੀ। ਸਦਾ ਹੀ ਪ੍ਰਭੂ ਦੇ ਸੱਚੇ ਨਾਮ ਨਾਲ ਤਾਰ ਜੁੜੀ ਰਹਿੰਦੀ ਸੀ॥ ੫੧ ॥

ਹਰਖ ਨ, ਸ਼ੋਕ ਨ, ਬੈਰੀ ਮੀਤ ਨ। ਤਤਪਰ ਰਹੈ ਏਕ ਮਨ ਜੀਤਨ।
ਨਿਸ਼ਕਾਮੀ,ਨਿਤ ਸਹਿਨ ਸੁਸ਼ੀਲ। ਸਦਾ ਏਕ ਰਸ ਮਹਿਂ ਬ੍ਰਿਤਿ ਮੀਲ ॥੫੨ ॥

ਖੁਸ਼ੀ, ਗ਼ਮੀ, ਵੈਰ ਅਤੇ ਮਿੱਤਰਤਾ ਕਿਸੇ ਨਾਲ ਨਹੀਂ ਸੀ। ਇਕ ਮਨ ਨੂੰ ਜਿੱਤਣ ਵਾਸਤੇ ਤਤਪਰ ਰਹਿੰਦੇ ਸਨ। ਨਿਸ਼ਕਾਮ ਸੇਵਾ ਕਰਦੇ ਸਨ ਅਤੇ ਸਦਾ ਸਹਿਣ-ਸ਼ੀਲ ਰਹਿੰਦੇ ਸਨ ਸਦਾ ਇਕ-ਰਸ ਬ੍ਰਿਤੀ ਮਿਲੀ ਹੋਈ ਸੀ॥ ੫੨ ॥

ਅੰਤਰਯਾਮੀ ਸਤਿਗੁਰ ਦਯਾਲ। ਲਖੀ ਸਿੱਖ ਕੀ ਦੀਰਘ ਘਾਲ।
ਇਕ ਦਿਨ ਸਲਿਤਾ ਕੋ ਗੁਰ ਗਏ। ਮੰਦ ਮੰਦ ਪਦ ਕੀ ਗਤਿ ਲਏ ॥੫੩ ॥

ਦਿਆਲੂ ਸਤਿਗੁਰੂ ਅੰਤਰਜਾਮੀ ਸਨ, ਉਨ੍ਹਾਂ ਸਿੱਖ ਦੀ ਵੱਡੀ ਘਾਲਣਾ ਵੇਖੀ। ਇਕ ਦਿਨ ਗੁਰੂ ਜੀ ਨਦੀ ਤੇ ਗਏ ਹੌਲੀ-ਹੌਲੀ ਚੱਲ ਕੇ ਉਥੇ ਪਹੁੰਚੇ॥ ੫੩ ॥

ਮੱਜਨ ਕਰਿ ਪੁਰਿ ਕੋ ਪੁਨ ਆਏ। ਦੇਗ ਸਦਨ ਮੋਂ ਗੁਰ ਪ੍ਰਵਿਸ਼ਾਏ।
ਜੇਤਿਕ ਸਿੱਖ ਕਰਤਿ ਤਹਿਂ ਸੇਵਾ। ਸਨੇ ਸਨੇ ਸਭਿ ਪਿਖਿ ਗੁਰਦੇਵਾ ॥੫੪ ॥

ਇਸ਼ਨਾਨ ਕਰਕੇ ਫਿਰ ਨਗਰ ਵੱਲ ਆਏ, ਫਿਰ ਗੁਰੂ ਜੀ ਨੇ ਲੰਗਰ ਵਿਚ ਪ੍ਰਵੇਸ਼ ਕੀਤਾ। ਜਿੰਨੇ ਵੀ ਸਿੱਖ ਉਥੇ ਸੇਵਾ ਕਰ ਰਹੇ ਸਨ, ਹੌਲੀ-ਹੌਲੀ ਸਭ ਨੇ ਗੁਰੂ ਜੀ ਨੂੰ ਵੇਖਿਆ॥ ੫੪ ॥

ਗੁੰਧਤਿ ਚੂਨ ਤਬਹਿ ਹਿੰਦਾਲ। ਲਗਜੋ ਰਹਜੋ ਜੁਗ ਹਾਥਨ ਨਾਲ।
'ਮ੍ਰਿਤਕਾ ਲਗਹਿ ਨ' ਇਮਿ ਉਰ ਧਾਰੀ। ਤਬਿ ਦੋਨਹੁਂ ਕਰਿ ਹਾਥ ਪਿਛਾਰੀ ॥੫੫॥

ਹਿੰਦਾਲ ਉਸ ਸਮੇਂ ਆਟਾ ਗੁੰਨ੍ਹ ਰਿਹਾ ਸੀ, ਉਹ ਦੋਵਾਂ ਹੱਥਾਂ ਨਾਲ ਆਟਾ ਗੁੰਨ੍ਹਦਾ ਰਿਹਾ, "ਮਿੱਟੀ ਨਾ ਲੱਗੇ" ਉਸ ਨੇ ਦਿਲ ਵਿਚ ਇੰਝ ਧਾਰਿਆ ਹੋਇਆ ਸੀ। ਤਦ ਦੋਵੇਂ ਹੱਥ ਪਿਛਾੜੀ ਕਰਕੇ॥ ੫੫॥

ਗੁਰ ਪਦ ਪੰਕਜ ਮਸਤਕ ਧਰਜੋ। ਦੇਖਿ ਪ੍ਰੇਮ ਕੋ ਬਾਕ ਉਚਰਜੋ।
'ਤੇਰੋ ਪ੍ਰੇਮ ਮੋਹਿ ਮਨ ਭਾਯੋ। ਨਈ ਰੀਤਿ ਕੋ ਪੰਥ ਚਲਾਯੋ॥ ੫੬॥

ਗੁਰੂ ਜੀ ਦੇ ਚਰਨ-ਕੰਵਲਾਂ ਤੇ ਮੱਥਾ ਟੇਕ ਦਿੱਤਾ। ਗੁਰੂ ਜੀ ਨੇ ਉਸ ਦੇ ਪ੍ਰੇਮ ਨੂੰ ਵੇਖ ਕੇ ਬਚਨ ਕੀਤਾ, ਤੇਰਾ ਪ੍ਰੇਮ ਮੇਰੇ ਮਨ ਨੂੰ ਬਹੁਤ ਭਾਇਆ ਹੈ, ਤੂੰ ਨਵੀਂ ਰੀਤੀ ਵਾਲਾ ਮੱਥਾ ਟੇਕਿਆ ਹੈ॥ ੫੬॥

ਮੇਰੀ ਕ੍ਰਿਪਾ ਤੋਹਿ ਪਰ ਭਈ। ਹਤਿ ਬੰਧਨ ਮੁਕਤੀ ਸ਼ੁਭ ਲਈ।
ਪੂਰਨ ਸੇਵਾ ਅਬਿ ਤਵ ਹੋਈ। ਬਾਛਤਿ ਪਾਇ, ਨ ਸੰਸੈ ਕੋਈ'॥ ੫੭॥

ਤੇਰੇ ਉਤੇ ਮੇਰੀ ਕਿਰਪਾ ਹੋਈ ਹੈ, ਤੇਰੇ ਸਾਰੇ ਬੰਧਨ ਕੱਟੇ ਗਏ ਹਨ ਅਤੇ ਤੂੰ ਸ਼ੁਭ ਮੁਕਤੀ ਪ੍ਰਾਪਤ ਕੀਤੀ ਹੈ। ਤੇਰੀ ਸੇਵਾ ਹੁਣ ਪੂਰੀ ਹੋਈ ਹੈ, ਕਿਸੇ ਸੰਸੇ ਤੋਂ ਬਗੈਰ ਮਨ ਦੀ ਮੁਰਾਦ ਪਾਵੇਂਗਾ"॥ ੫੭॥

ਸਿੱਧ ਅਵਸਥਾ ਗੁਰ ਕੇ ਕਹੇ। ਪ੍ਰਾਪਤਿ ਭਈ, ਭਰਮ ਗੁਰ ਦਹੇ।
ਜੈਸੇ ਮਹਾਂ ਰੰਕ ਹੁਇ ਕੋਈ। ਪਦ ਕੁਬੇਰ ਕੇ ਬੈਠਹਿ ਸੋਈ॥ ੫੮॥

ਗੁਰੂ ਜੀ ਦੇ ਕਹਿਣ ਤੇ ਸਿੱਧ-ਅਵਸਥਾ ਪ੍ਰਾਪਤ ਹੋ ਗਈ ਅਤੇ ਸਾਰੇ ਭਰਮਾਂ ਦਾ ਗੁਰੂ ਜੀ ਨੇ ਨਾਸ਼ ਕਰ ਦਿੱਤਾ ਜਿਵੇਂ ਕੋਈ ਬਹੁਤ ਗ਼ਰੀਬ ਹੋਵੇ ਤੇ ਕੁਬੇਰ ਦੀ ਪਦਵੀ ਪ੍ਰਾਪਤ ਕਰ ਲਵੇ॥ ੫੮॥

ਨਿਜ ਕਰ ਸੋਂ ਤਿਹ ਮਾਥ ਉਠਾਇ। ਦੀਨ ਸੂਦਨਾ ਬਖ਼ਸ਼ਿਸ਼ ਭਾਇ।
ਲੇ ਕਰਿ ਧਰਜੋ ਸੀਸ ਪਰ ਜਬੈ। ਹੁਤੋ ਜੀਵ, ਈਸ਼ੁਰ ਭਾ ਤਬੈ॥ ੫੯॥

ਗੁਰੂ ਜੀ ਨੇ ਆਪਣੇ ਹੱਥਾਂ ਨਾਲ ਉਸ ਦਾ ਮੱਥਾ ਚੁਕਿਆ ਤੇ ਆਪਣਾ ਪਰਨਾ ਉਸ ਨੂੰ ਬਖਸ਼ ਦਿੱਤਾ। ਜਦ ਹਿੰਦਾਲ ਨੇ ਪਰਨਾ ਚੁੱਕ ਕੇ ਆਪਣੇ ਸਿਰ ਤੇ ਰਖਿਆ ਤਾਂ ਇਕ ਸਾਧਾਰਣ ਜੀਵ ਤੋਂ ਈਸ਼ਵਰ ਬਣ ਗਿਆ॥ ੫੯॥

ਤੀਨ ਲੋਕ ਗਾਮੀ ਹੁਇ ਗਯੋ। ਸ੍ਰੀ ਸਤਿਗੁਰ ਊਚੋ ਪਦ ਦਯੋ।
ਸਭਿ ਸਿੱਧਾਂ ਪ੍ਰਾਪਤਿ ਭੀ ਆਇ। ਅਦਭੁਤ ਹੀ ਕੁਛ ਬਨਜੋ ਬਨਾਇ॥੬੦॥

ਤਿੰਨਾਂ ਲੋਕਾਂ ਦੀ ਸੋਝੀ ਵਾਲਾ ਹੋ ਗਿਆ, ਸ੍ਰੀ ਸਤਿਗੁਰ ਜੀ ਨੇ ਉਸ ਨੂੰ ਉੱਚੀ ਪਦਵੀ ਦਿੱਤੀ। ਸਭ ਸਿੱਧੀਆਂ ਪ੍ਰਾਪਤ ਹੋ ਗਈਆਂ, ਕੁਝ ਅਦਭੁਤ ਹੀ ਬਣਾਓ ਬਣਿਆ॥ ੬੦॥

ਹਾਥ ਜੋਰਿ ਕਰਿ ਖਰੋ ਹਿੰਦਾਲ। ਕਰਿ ਸਤਿਗੁਰ ਕੋ ਸੁਜਸੁ ਬਿਸਾਲ।
'ਕਹੀ ਨ ਜਾਇ ਗੁਰੂ ਗਤਿ ਨਜਾਰੀ। ਛਿਨ ਮਹਿਂ ਬਖ਼ਸ਼ਿ ਤਿਲੋਕੀ ਸਾਰੀ॥੬੧॥

ਹਿੰਦਾਲ ਹੱਥ ਜੋੜ ਕੇ ਖੜਾ ਰਿਹਾ ਅਤੇ ਸਤਿਗੁਰੂ ਜੀ ਦਾ ਵਿਸ਼ਾਲ ਸ੍ਰੇਸ਼ਟ ਜੱਸ ਕੀਤਾ, ਕਹਿਣ ਲੱਗਾ, "ਗੁਰੂ ਜੀ ਦੀ ਨਿਆਰੀ ਗਤੀ ਕਹੀ ਨਹੀਂ ਜਾ ਸਕਦੀ। ਛਿਣ ਵਿਚ ਮੈਨੂੰ ਤਿੰਨਾਂ ਲੋਕਾਂ ਦੀ ਸੋਝੀ ਬਖਸ਼ ਦਿੱਤੀ ਹੈ॥ ੬੧॥

ਕਰਹਿਂ ਨਿਹਾਲ ਦਾਸੁ ਤਤਕਾਲਾ। ਤੁਮ ਸਮਾਨ ਨਹਿਂ ਆਨ ਕ੍ਰਿਪਾਲਾ।
ਧੰਨ ਧੰਨ ਗੁਰ ਪਰਮ ਉਦਾਰੇ। ਕਹੇ ਨ ਜਾਇਂ ਚਰਿੱਤ੍ਰ ਤੁਮਾਰੇ'॥੬੨॥

ਆਪਣੇ ਦਾਸਾਂ ਨੂੰ ਤੁਰੰਤ ਨਿਹਾਲ ਕਰਦੇ ਹੋ, ਤੁਹਾਡੇ ਵਰਗਾ ਹੋਰ ਕੋਈ ਕਿਰਪਾਲੂ ਨਹੀਂ ਵੇਖਿਆ ਹੈ। ਹੇ ਪਰਮ ਉਦਾਰ-ਚਿੱਤ ਗੁਰੂ ਜੀ! ਤੁਸੀਂ ਧੰਨ ਹੋ। ਤੁਹਾਡੇ ਚਰਿਤ੍ਰ ਬਾਰੇ ਕੁਝ ਕਿਹਾ ਨਹੀਂ ਜਾ ਸਕਦਾ"॥ ੬੨॥

ਤਬ ਸ੍ਰੀ ਮੁਖ ਤੇ ਬਾਕ ਬਖਾਨੇ। 'ਅਬਿ ਅਪਨੇ ਘਰ ਗਮਨਹੁ ਸਯਾਨੇ।

ਸੱਤਿਨਾਮ ਕੋ ਮੰਤ੍ਰ ਜਪਾਵਹੁ। ਬਹੁ ਲੋਕਨ ਉਪਦੇਸ਼ ਦ੍ਰਿੜ੍ਹਾਵਹੁ' ॥੬੩॥

ਤਦ ਗੁਰੂ ਜੀ ਨੇ ਆਪਣੇ ਮੁੱਖ ਤੋਂ ਬਚਨ ਕੀਤੇ, "ਹੁਣ ਆਪਣੇ ਘਰ ਚਲੇ ਜਾਵੋ, ਸਤਿਨਾਮ ਦਾ ਮੰਤਰ ਜਪਾਵੋ ਅਤੇ ਬਹੁਤ ਲੋਕਾਂ ਨੂੰ ਉਪਦੇਸ਼ ਦ੍ਰਿੜ ਕਰਾਵੋ"॥ ੬੩॥

ਇਮਿ ਕਹਿ ਵਿਦਾ ਕੀਨਿ ਹਿੰਦਾਲ। ਗਮਨਜੋ ਲੇ ਕਰਿ ਬਖਸ਼ ਬਿਸਾਲ।
ਬਸਜੋ ਜਾਇ ਅਪਨੇ ਗ੍ਰਿਹ ਮਾਂਹੀ। ਕਬਿ ਕਬਿ ਆਇ ਦਰਸ ਕੋ ਪਾਹੀ॥੬੪॥

ਇਸ ਤਰ੍ਹਾਂ ਕਹਿ ਕੇ ਹਿੰਦਾਲ ਨੂੰ ਵਿਦਾ ਕਰ ਦਿੱਤਾ, ਉਹ ਵੱਡੀ ਬਖਸ਼ੀਸ਼ ਲੈ ਕੇ ਚਲਾ ਗਿਆ। ਆਪਣੇ ਘਰ ਵਿਚ ਜਾ ਕੇ ਵਸ ਗਿਆ। ਕਦੀ-ਕਦੀ ਗੁਰੂ ਜੀ ਦੇ ਦਰਸ਼ਨਾਂ ਵਾਸਤੇ ਆਉਂਦਾ ਸੀ॥ ੬੪॥

ਕਹਜੋ ਹਿੰਦਾਲ ਕੇਰ ਬਿਰਤਾਂਤ। ਜਿਮਿ ਬਖਸ਼ਿਸ਼ ਹੋਈ ਬੱਖਜਾਤ।
ਟਹਿਲ ਕਰੀ ਸ਼ਰਧਾ ਕੇ ਸਾਥ। ਮਹਿਲ ਲਹਜੋ ਅਰੁ ਭਯੋ ਸਨਾਥ॥੬੫॥

ਮੈਂ ਹਿੰਦਾਲ ਦਾ ਬਿਰਤਾਂਤ ਕਿਹਾ ਹੈ, ਜਿਵੇਂ ਉਸ ਨੂੰ ਪ੍ਰਗਟ ਬਖਸ਼ਿਸ਼ ਪ੍ਰਾਪਤ ਹੋਈ। ਉਹਨੇ ਬੜੀ ਸ਼ਰਧਾ ਨਾਲ ਸੇਵਾ ਕੀਤੀ ਤਾਂ ਮਹਿਲ ਪ੍ਰਾਪਤ ਕੀਤਾ ਅਤੇ ਸਵਾਮੀ ਵਾਲਾ ਹੋ ਗਿਆ॥ ੬੫॥

ਸ੍ਰੀ ਗੁਰ ਦ੍ਰਿਸ਼ਟਿ ਕਰੀ ਜਿਸ ਓਰ। ਭਯੋ ਨਿਹਾਲ ਬੰਧ ਨਿਜ ਤੋਰਿ।
ਅਪਰਨ ਕੀ ਠਾਨੈ ਕੱਲਜਾਨ। ਇਹੁ ਸਾਖੀ ਯਾ ਮੈ ਪਰਮਾਨ॥੬੬॥

ਸ੍ਰੀ ਗੁਰੂ ਜੀ ਜਿਸ ਉਤੇ ਵੀ ਕ੍ਰਿਪਾ-ਦ੍ਰਿਸ਼ਟੀ ਕਰਦੇ ਸਨ, ਉਹ ਆਪਣੇ ਬੰਧਨ ਤੋੜ ਕੇ ਨਿਹਾਲ ਹੋ ਜਾਂਦਾ ਸੀ। ਫਿਰ ਉਹ ਸੇਵਕ ਹੋਰਨਾਂ ਦਾ ਵੀ ਕਲਿਆਨ ਕਰਦੇ ਸਨ। ਇਹ ਹਿੰਦਾਲ ਦੀ ਸਾਖੀ ਮੈਂ ਪ੍ਰਮਾਣ ਦੇ ਤੌਰ ਤੇ ਕਹੀ ਹੈ॥ ੬੬॥

*ਦੋਹਰਾ*-ਰਾਈ ਹੁਤੋ ਸੁਮੇਰੁ ਸੋ ਭਯੋ ਜਗਤ ਬੱਖਜਾਤ।
ਨਹਿਂ ਅਚਰਜ ਕੋਈ ਕਰੋ, ਸਤਿਗੁਰ ਸਫਲੀ ਦਾਤ॥ ੬੭॥

ਜਿਹੜਾ ਰਾਈ ਸੀ, ਉਹ ਸੁਮੇਰ ਪਰਬਤ ਬਣ ਗਿਆ ਅਤੇ ਸਾਰੇ ਜਗਤ ਵਿਚ ਪ੍ਰਗਟ ਹੋ ਗਿਆ। ਇਸ ਵਿਚ ਕੋਈ ਅਸਚਰਜ ਨਹੀਂ ਹੈ, ਸਤਿਗੁਰੂ ਦੀ ਦਾਤ ਸਫਲ ਹੈ॥ ੬੭॥

*ਚੌਪਈ*-ਇਕ ਦਿਨ ਬੈਠੇ ਸਤਿਗੁਰ ਦਜਾਲੂ॥ਅਯੋ ਗੁਰਦਾਸ ਸੁ ਪ੍ਰੇਮ ਬਿਸਾਲੂ।
ਹਾਥ ਜੋੜਿਕੈ ਬਿਨੈ ਬਖਾਨੀ। 'ਮੋ ਕਉ ਸਿੱਖੀ ਦੇਹੁ ਮਹਾਂਨੀ'॥੬੮॥

ਇਕ ਦਿਨ ਦਿਆਲੂ ਸਤਿਗੁਰੂ ਜੀ ਬੈਠੇ ਸਨ, ਭਾਈ ਗੁਰਦਾਸ ਜੀ ਬਹੁਤ ਪ੍ਰੇਮ ਧਾਰਨ ਕਰਕੇ ਆਏ। ਹੱਥ ਜੋੜ ਕੇ ਉਨ੍ਹਾਂ ਬੇਨਤੀ ਕੀਤੀ, "ਮੈਨੂੰ ਮਹਾਨ ਸਿੱਖੀ ਦੇਵੋ"॥੬੮॥

ਦੇਖੀ ਸ਼ਰਧਾ ਤਿਨਕੀ ਪੂਰੀ। ਸਤਿਗੁਰ ਬੋਲੇ ਵਾਕ ਗਰੂਰੀ।
'ਸਿਮਰਹੁ ਵਾਹਿਗੁਰੂ ਸਤਿਨਾਮੂ। ਜਾਂਤੇ ਪਾਵਹੁ ਸੁਖ ਬਿਸਰਾਮੂ॥੬੯॥

ਜਦ ਉਨ੍ਹਾਂ ਦੀ ਪੂਰੀ ਸ਼ਰਧਾ ਵੇਖੀ ਤਾਂ ਸਤਿਗੁਰੂ ਜੀ ਨੇ ਗੌਰਵਤਾ ਵਾਲੇ ਬਚਨ ਕਹੇ, "ਵਾਹਿਗੁਰੂ ਸਤਿਨਾਮ ਦਾ ਸਿਮਰਨ ਕਰੋ, ਤਾਂਕਿ ਸਥਾਈ ਸੁੱਖ ਪ੍ਰਾਪਤ ਹੋਵੇ॥ ੬੯॥

ਅਬਿ ਤੁਮ ਆਗ੍ਰੈ ਮਾਂਹਿ ਸਿਧਾਵਹੁ। ਤਹਿਂ ਕੀ ਸੰਗਤਿ ਪ੍ਰੇਰ ਲਯਾਵਹੁ।
ਸਮੇ ਪਾਇ ਬਾਨੀ ਤੁਮ ਕਰਨੀ। ਗੁਰ ਸਿੱਖਨ ਕੇ ਮਨ ਕਉ ਹਰਨੀ'॥੭੦॥

ਹੁਣ ਤੁਸੀਂ ਆਗਰੇ ਸ਼ਹਿਰ ਵਿਚ ਜਾਵੋ ਤੇ ਉਥੋਂ ਦੀ ਸੰਗਤ ਨੂੰ ਪ੍ਰੇਰ ਕੇ ਲਿਆਵੋ। ਸਮਾਂ ਪਾ ਕੇ ਤੁਸੀਂ ਬਾਣੀ ਦੀ ਰਚਨਾ ਕਰਨੀ, ਜਿਹੜੀ ਗੁਰੂ ਦੇ ਸਿੱਖਾਂ ਦੇ ਮਨਾਂ ਨੂੰ ਚਰਾਉਣ ਵਾਲੀ ਹੋਵੇ"॥ ੭੦॥

ਦੋਹਰਾ-ਸੁਨਿ ਕਰਿ ਬਚਨ ਦਯਾਲ ਕੇ ਚਰਨ ਨਿਵਾਯੋ ਸੀਸ।
ਆਗ੍ਰੈ ਕੋ ਪਯਾਨਾ ਕਰਯੋ ਜਾਨਿ ਗੁਰੂ ਜਗਦੀਸ਼॥ ੭੧॥

ਦਿਆਲੂ ਗੁਰੂ ਜੀ ਦੇ ਬਚਨ ਸੁਣ ਕੇ ਭਾਈ ਗੁਰਦਾਸ ਜੀ ਨੇ ਆਪਣਾ ਸੀਸ ਨਿਵਾਇਆ ਅਤੇ ਗੁਰੂ ਜੀ ਨੂੰ ਜਗਤ ਦਾ ਈਸ਼ਵਰ ਜਾਣ ਕੇ ਆਗਰੇ ਨੂੰ ਚਲੇ ਗਏ॥ ੭੧॥

ਚੌਪਈ-ਗੁਇੰਦਵਾਲ ਤੇ ਚਲੇ ਗੁਸਾਈਂ। ਮੋਹਨ ਮੁਹਰੀ ਬਿਦਾ ਕਰਾਈ।
ਅਪਨ ਪਰੀ ਮਹਿਂ ਆਨਿ ਬਸਾਏ। ਜਿਨ ਸਿੱਖਨ ਕੋ ਨਾਮ ਦ੍ਰਿੜਾਏ॥੭੨॥

ਫਿਰ ਗੁਸਾਈ ਗੁਰੂ ਜੀ ਗੋਇੰਦਵਾਲ ਤੋਂ ਚੱਲ ਪਏ, ਬਾਬੇ ਮੋਹਨ ਅਤੇ ਬਾਬੇ ਮੋਹਰੀ ਨੇ ਉਨ੍ਹਾਂ ਨੂੰ ਵਿਦਾ ਕੀਤਾ। ਫਿਰ ਆਪਣੀ ਪੁਰੀ ਭਾਵ ਰਾਮਦਾਸ ਪੁਰੇ ਵਿਚ ਆ ਕੇ ਵਸ ਗਏ, ਜਿਸ ਗੁਰੂ ਜੀ ਨੇ ਸਿੱਖਾਂ ਨੂੰ ਨਾਮ ਦ੍ਰਿੜ ਕਰਵਾਇਆ ਹੈ॥ ੭੨॥

ਦੋਹਰਾ-ਏਕ ਦਿਨਾ ਸ੍ਰੀ ਚੰਦ ਜੀ ਮਨ ਮਹਿਂ ਕਰਤਿ ਬਿਚਾਰ।
'ਰਾਮਦਾਸੁ ਅਬਿ ਗੁਰ ਭਏ ਹਮ ਸੋਂ ਕੈਸੇ ਪਯਾਰ?'॥ ੭੩॥

ਇਕ ਦਿਨ ਬਾਬਾ ਸ੍ਰੀ ਚੰਦ ਜੀ ਨੇ ਮਨ ਵਿਚ ਵਿਚਾਰ ਕੀਤੀ, "ਹੁਣ ਰਾਮਦਾਸ ਜੀ ਗੁਰੂ ਬਣੇ ਹਨ, ਉਨ੍ਹਾਂ ਪਾਸ ਜਾ ਕੇ ਵੇਖੀਏ ਕਿ ਉਨ੍ਹਾਂ ਦਾ ਸਾਡੇ ਨਾਲ ਕੈਸਾ ਪਿਆਰ ਹੈ"॥ ੭੩॥

ਚੌਪਈ-ਐਸੇ ਮਨ ਮਹਿਂ ਕਰਤਿ ਬਿਚਾਰੀ। ਚਲੇ ਗੁਦੜੀਏ ਕਰਿ ਅਸਵਾਰੀ।
ਸੁਨਿਕੈ ਰਾਮਦਾਸ ਗੁਰ ਪੂਰੇ। ਤੂਰਨ ਚਲੇ ਪ੍ਰੇਮ ਭਰਪੂਰੇ॥ ੭੪॥

ਇਸ ਤਰ੍ਹਾਂ ਮਨ ਵਿਚ ਵਿਚਾਰ ਕਰਕੇ ਆਪਣੇ ਸੇਵਕ ਗੁਦੜੀਏ ਦੀ ਅਸਵਾਰੀ ਕਰਕੇ ਚੱਲ ਪਏ। ਜਦ ਪੂਰਨ ਗੁਰੂ ਰਾਮਦਾਸ ਜੀ ਨੇ ਇਸ ਬਾਰੇ ਸੁਣਿਆ ਤਾਂ ਉਹ ਪ੍ਰੇਮ ਨਾਲ ਭਰ ਕੇ ਤੁਰੰਤ ਅਗੋਂ ਲੈਣ ਲਈ ਚਲ ਪਏ॥ ੭੪॥

ਹਾਥ ਜੋਰਿ ਕਰਿ ਕਰੀ ਪ੍ਰਨਾਮੂ। ਆਨੇ ਘਰ ਮਹਿਂ ਬਿਨੈ ਬਖਾਨੂ।
ਏਕ ਸੁਹਯ ਪੰਜ ਸ਼ੱਤ ਰੁਪੱਯਾ। ਦੀਨਿ ਭੇਟ ਬਹੁ ਸੇਵ ਕਮੱਯਾ॥ ੭੫॥

ਗੁਰੂ ਜੀ ਨੇ ਹੱਥ ਜੋੜ ਕੇ ਪਰਿਣਾਮ ਕੀਤੀ ਅਤੇ ਬੇਨਤੀ ਕਰਕੇ ਆਪਣੇ ਘਰ ਲੈ ਆਏ। ਇਕ ਸ੍ਰੇਸ਼ਟ ਘੋੜਾ ਤੇ ਪੰਜ ਸੌ ਰੁਪਏ ਭੇਟ ਕਰਕੇ ਬਹੁਤ ਸੇਵਾ ਕੀਤੀ॥ ੭੫॥

ਏਕ ਜਾਮ ਦਿਨ ਜਬੈ ਰਹਾਇਓ। ਆਇ ਰਬਾਬੀ ਕਿਰਤਨ ਗਾਇਓ।
ਉਚ ਸਥਾਨ ਸ਼੍ਰੀ ਚੰਦ ਬਿਠਾਏ। ਆਪ ਨਿੰਮ੍ਰਿ ਕਰਿ ਤਰੇ ਤਕਾਏ॥੭੬॥

ਜਦ ਇਕ ਪਹਿਰ ਦਿਨ ਰਿਹਾ ਤਾਂ ਰਬਾਬੀ ਆ ਕੇ ਕੀਰਤਨ ਕਰਨ ਲੱਗ ਪਏ। ਬਾਬੇ ਸ੍ਰੀ ਚੰਦ ਜੀ ਨੂੰ ਉੱਚੇ ਅਸਥਾਨ ਤੇ ਬਿਠਾਇਆ ਗਿਆ ਅਤੇ ਗੁਰੂ ਜੀ ਆਪ ਨਿੰਮ੍ਰਤਾ ਸਹਿਤ ਨੀਵੇਂ ਥਾਂ ਬੈਠ ਗਏ॥ ੭੬॥

ਸਿਰੀਚੰਦ ਬੋਲੇ ਤਤਕਾਲੂ। ਕਰਤਿ ਪਰਖਣਾ ਪ੍ਰੇਮ ਦਿਆਲੂ।
'ਇਤਨਾ ਦਾੜ੍ਹਾ ਕੈਸ ਬਧਾਯੋ?'। ਸੁਨਿਕੈ ਸਤਿਗੁਰ ਭੇ ਨਿੰਮ੍ਰਾਯੋ॥੭੭॥

ਬਾਬਾ ਸ੍ਰੀ ਚੰਦ ਜੀ ਤੁਰੰਤ ਪ੍ਰੇਮ ਪਰਖਣ ਵਾਸਤੇ ਬੋਲੇ, "ਐਡਾ ਦਾੜ੍ਹਾ ਕਿਉਂ ਵਧਾਇਆ ਹੈ" ਇਹ ਸੁਣ ਕੇ ਸਤਿਗੁਰੂ ਜੀ ਸਨਿੰਮਰ ਹੋ ਗਏ॥ ੭੭॥

ਦੋਹਰਾ-ਚਰਨ ਗਹੇ ਕਰਿ ਪ੍ਰੇਮ ਸੋ ਪੌਂਛਹਿਂ ਬਾਰੰਬਾਰ।
'ਇਸ ਹੀ ਹੇਤੁ ਵਧਾਤਿ ਭੇ, ਸੁਨੀਏ ਗੁਰ ਸੁਤ ਦਯਾਰ !'॥੭੮॥

ਉਨ੍ਹਾਂ ਬਾਬਾ ਜੀ ਦੇ ਚਰਨ ਫੜ ਲਏ ਤੇ ਪ੍ਰੇਮ ਕਰਕੇ ਬਾਰ-ਬਾਰ ਪੂੰਝ ਸਾਫ ਕੀਤਾ। ਫਿਰ ਉੱਤਰ ਦਿੱਤਾ, "ਹੇ ਦਿਆਲੂ ਗੁਰੂ-ਪੁੱਤਰ ਜੀ! ਸੁਣੋ, ਇਹ ਦਾੜ੍ਹਾ ਆਪ ਜੀ ਵਰਗੇ ਮਹਾਂਪੁਰਸ਼ਾਂ ਦੇ ਚਰਨ-ਕੰਵਲਾਂ ਨੂੰ ਸਾਫ ਕਰਨ ਵਾਸਤੇ ਵਧਾਇਆ ਹੈ" ॥ ੭੮ ॥

ਦੇਖਿ ਨਿੰਮ੍ਰਤਾ ਗੁਰੂ ਕੀ ਸ੍ਰੀ ਚੰਦ ਭਏ ਪ੍ਰਸੰਨ।
'ਅੰਗਦ ਲੀਨੀ ਸੇਵ ਕਰਿ ਤੁਮਰੋ ਪ੍ਰੇਮ ਅਨੰਨ॥ ੭੯ ॥

ਗੁਰੂ ਜੀ ਦੀ ਏਨੀਂ ਨਿੰਮਰਤਾ ਵੇਖ ਕੇ ਬਾਬਾ ਸ੍ਰੀ ਚੰਦ ਜੀ ਬਹੁਤ ਪ੍ਰਸੰਨ ਹੋਏ। "ਗੁਰੂ ਅੰਗਦ ਦੇਵ ਜੀ ਨੇ ਸੇਵਾ ਕਰਕੇ ਇਹ ਗੁਰ-ਗੱਦੀ ਪ੍ਰਾਪਤ ਕੀਤੀ ਸੀ ਤੇ ਤੁਹਾਡੇ ਅਨੰਨ ਪ੍ਰੇਮ ਨੇ ਇਹ ਪਦਵੀ ਪਾਈ ਹੈ॥ ੭੯ ॥

ਤੁਮਰੀ ਮਹਿਮਾ ਅਧਿਕ ਹੈ ਕਹੀਏ ਕਾਹਿ ਬਨਾਇ।
ਤੁਮਰੇ ਸਰ ਮੈਂ ਜੋ ਮਜਹਿ ਪਾਪੀ ਭੀ ਗਤਿ ਪਾਇ'॥ ੮੦ ॥

ਤੁਹਾਡੀ ਮਹਿਮਾ ਬਹੁਤ ਹੈ, ਕਿਸ ਤਰ੍ਹਾਂ ਬਣਾ ਕੇ ਕਹੀਏ। ਤੁਹਾਡੇ ਸਰੋਵਰ ਵਿਚ ਜਿਹੜਾ ਵੀ ਇਸ਼ਨਾਨ ਕਰੇਗਾ, ਪਾਪੀ ਵੀ ਅਵੱਸ਼ ਮੁਕਤੀ ਪ੍ਰਾਪਤ ਕਰੇਗਾ" ॥ ੮੦ ॥

ਐਸੇ ਬਰ ਦੇ ਚਲਤਿ ਭੇ ਜਹਿਂ ਪੁਰਿ ਸ੍ਰੀ ਕਰਤਾਰ।
ਅਪਨ ਥਾਨ ਸ੍ਰੀ ਪ੍ਰਭੁ ਅਏ ਪਤਿਤ ਉਧਾਰਨ ਹਾਰ॥ ੮੧ ॥

ਇਸ ਤਰ੍ਹਾਂ ਵਰ ਦੇ ਕੇ ਬਾਬਾ ਜੀ ਆਪਣੇ ਨਗਰ ਕਰਤਾਰਪੁਰ ਵਿਖੇ ਚਲੇ ਗਏ। ਪਾਪੀ ਦਾ ਉਧਾਰ ਕਰਨ ਵਾਲੇ ਗੁਰੂ ਰਾਮਦਾਸ ਜੀ ਆਪਣੇ ਸਥਾਨ ਤੇ ਆ ਗਏ॥ ੮੧ ॥

*ਦੂਸਰੀ ਰਾਸ ਦਾ ਚੌਦ੍ਹਵਾਂ ਅਧਿਆਇ ਸਮਾਪਤ ਹੋਇਆ॥ ੧੪ ॥*

# ਅਧਿਆਇ ਪੰਦਰ੍ਹਵਾਂ

## *ਲਾਹੌਰ ਤੋਂ ਭਾਈ ਸੰਹਾਰੀ ਮਲ ਜੀ ਆਏ*

*ਦੋਹਰਾ*-ਸਤਿਗੁਰ ਸਰਬ ਅਤੀਤ ਨਿਤਿ ਕਰਮਨ ਤੇ ਨਿਰਲੇਪ।
ਮਾਯਾ ਕੇ ਦੁਖ ਸੁਖ ਜਿਤੇ ਕਰਿ ਨਹਿਂ ਸਕਹਿਂ ਵਿਖੇਪ॥ ੧ ॥

ਸਤਿਗੁਰੂ ਜੀ ਸਦਾ ਸਰਬ ਅਤੀਤ ਅਤੇ ਕਰਮਾਂ ਤੋਂ ਨਿਰਲੇਪ ਰਹਿੰਦੇ ਹਨ, ਮਾਇਆ ਦੇ ਜਿੰਨੇ ਵੀ ਦੁਖ-ਸੁਖ ਹਨ ਉਨ੍ਹਾਂ ਦੇ ਮਨ ਨੂੰ ਖਿੰਡਾ ਨਹੀਂ ਸਕਦੇ॥ ੧ ॥

*ਚੌਪਈ*-ਪੁਨ ਸਤਿਗੁਰ ਬੈਠੇ ਦਿਨ ਏਕ। ਸਿਖ ਚਹੁੰਦਿਸ਼ ਜੋ ਚਹਤਿ ਬਿਬੇਕ।
ਸੁਨਿਬੇ ਕੇ ਅਭਿਲਾਖਾਵਾਨ। ਗੁਰ ਕੇ ਬਾਕ ਦੇਤਿ ਕੱਲਜਾਨ॥ ੨ ॥

ਇਕ ਦਿਨ ਸਤਿਗੁਰੂ ਜੀ ਬੈਠੇ ਸਨ, ਚਾਰੇ ਪਾਸੇ ਉਨ੍ਹਾਂ ਦੇ ਗਿਆਨ ਭਰਪੂਰ ਬਚਨ ਸੁਣਨ ਦੇ ਅਭਿਲਾਸ਼ੀ ਸਿੱਖ ਬੈਠੇ ਸਨ। ਗੁਰੂ ਜੀ ਦੇ ਬਚਨ ਮੁਕਤੀ ਬਖਸ਼ਦੇ ਹਨ॥ ੨ ॥

'ਸੁਨਹੁ ਸਿੱਖ ਤੁਮ ਮੋਕਹੁ ਪਜਾਰੇ। ਮਾਨੁਖ ਜਨਮ ਦੁਲਭ ਕੋ ਧਾਰੇ।

ਹਰਿ ਸਿਮਰਨ ਬਿਨ ਬ੍ਰਿਥਾ ਨ ਖੋਵਹੁ। ਨਰਕ ਸੁਰਗ ਨਹਿਂ ਪੁਨ ਪੁਨ ਜੋਵਹੁ ॥੩॥

ਗੁਰੂ ਜੀ ਨੇ ਕਿਹਾ, "ਹੇ ਸਿੱਖੋ ! ਸੁਣੋ, ਤੁਸੀਂ ਮੈਨੂੰ ਬਹੁਤ ਪਿਆਰੇ ਹੋ, ਤੁਸੀਂ ਦੁਰਲਭ ਮਨੁੱਖਾ ਸਰੀਰ ਧਾਰਨ ਕੀਤਾ ਹੈ। ਹਰੀ ਸਿਮਰਨ ਤੋਂ ਬਗੈਰ ਇਸ ਨੂੰ ਵਿਰਥਾ ਨਾ ਗਵਾਓ, ਨਰਕ ਸੁਰਗ ਵਿਚ ਬਾਰ-ਬਾਰ ਨਾ ਜਾਵੋ"॥ ੩॥

ਹਰਟ ਟਿੰਡ ਜਜੋਂ ਆਵਨ ਜਾਨਾ। ਊਚ ਨੀਚ ਥਲ ਕਰਨ ਪਯਾਨਾ।
ਸੱਤਿਨਾਮ ਤੁਮ ਰਿਦੈ ਬਸਾਵਹੁ। ਮਨ ਕੇ ਸਕਲ ਬਿਕਾਰ ਨਸਾਵਹੁ ॥੪॥

ਜਿਸ ਤਰ੍ਹਾਂ ਖੂਹ ਦੀਆਂ ਟਿੰਡਾਂ ਆਉਂਦੀਆਂ ਜਾਂਦੀਆਂ ਹਨ, ਹੇਠਾਂ-ਉਤੇ ਚਲਦੀਆਂ ਰਹਿੰਦੀਆਂ ਹਨ। ਇਸ ਤਰ੍ਹਾਂ ਤੁਸੀਂ ਜਨਮ-ਮਰਨ ਦੇ ਚੱਕਰ ਵਿਚ ਪਏ ਹੋ। ਤੁਸੀਂ ਸਤਿਨਾਮ ਨੂੰ ਆਪਣੇ ਹਿਰਦੇ ਵਿਚ ਵਸਾਵੋ ਅਤੇ ਮਨ ਦੇ ਸਾਰੇ ਵਿਕਾਰ ਦੂਰ ਕਰੋ॥ ੪॥

ਰਮਹੁ ਪ੍ਰੇਮ ਧਰਿ ਗੁਰ ਉਪਦੇਸ਼। ਕਾਟਹੁ ਬਿਕਟ ਕਪਾਟ ਕਲੇਸ਼।
ਹਿਤ ਰਹਿਨੀ ਕੇ ਸਿੱਖਜਨ ਲੋਕ। ਸਤਿਗੁਰ ਉਚਰਜੋ ਰੁਚਿਰ ਸ਼ਲੋਕ ॥੫॥

ਗੁਰੂ ਜੀ ਦੇ ਉਪਦੇਸ਼ ਨੂੰ ਪ੍ਰੇਮ ਧਾਰ ਕੇ ਆਪਣੇ ਜੀਵਨ ਵਿਚ ਪ੍ਰਵਿਰਤ ਕਰੋ, ਵੱਡੇ ਕਲੇਸ਼ਾਂ ਨੂੰ ਖਤਮ ਕਰੋ। ਸਿੱਖਾਂ ਦੀ ਰਹਿਣੀ-ਬਹਿਣੀ ਪ੍ਰਥਾਏ ਗੁਰੂ ਜੀ ਨੇ ਇਕ ਸਲੋਕ ਦਾ ਉਚਾਰਨ ਕੀਤਾ॥ ੫॥

*ਮ: ੪ ॥*

*ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥*
*ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥*
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥ ੨॥* *(ਪੰਨਾ ੩੦੫)*

ਜੋ ਆਪਣੇ ਆਪ ਨੂੰ ਸਤਿਗੁਰੂ ਜੀ ਦਾ ਸਿੱਖ ਅਖਵਾਉਂਦਾ ਹੈ, ਉਸ ਨੂੰ ਅੰਮ੍ਰਿਤ ਵੇਲੇ ਉੱਠ ਕੇ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ। ਉਸ ਨੂੰ ਬਹੁਤ ਸਵੇਰੇ ਉੱਠ ਕੇ ਉੱਦਮ ਕਰਕੇ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਨਾ ਚਾਹੀਦਾ ਹੈ। ਗੁਰੂ ਜੀ ਦੇ ਉਪਦੇਸ਼ ਅਨੁਸਾਰ ਵਾਹਿਗੁਰੂ ਦੇ ਨਾਮ ਦਾ ਸਿਮਰਨ ਕਰਨ ਦੁਆਰਾ ਉਸ ਦੇ ਸਾਰੇ ਗੁਨਾਹ, ਕੁਕਰਮ ਅਤੇ ਪਾਪ ਉਤਰ ਜਾਂਦੇ ਹਨ। ਫਿਰ ਦਿਨ ਚੜ੍ਹਨ ਤੇ ਉਹ ਗੁਰਬਾਣੀ ਦਾ ਗਾਇਣ ਕਰੇ ਅਤੇ ਬੈਠਦਾ, ਉਠਦਾ ਪ੍ਰਭੂ ਦੇ ਨਾਮ ਦਾ ਸਿਮਰਨ ਕਰੇ। ਗੁਰੂ ਦਾ ਸਿੱਖ, ਜਿਹੜਾ ਸਿੱਖ ਆਪਣੇ ਹਰ ਸਵਾਸ ਅਤੇ ਗ੍ਰਾਹੀ ਨਾਲ ਮੇਰੇ ਵਾਹਿਗੁਰੂ ਦੀ ਅਰਾਧਣਾ ਕਰਦਾ ਹੈ, ਉਹ ਗੁਰਸਿੱਖ ਗੁਰੂ ਦੇ ਚਿੱਤ ਨੂੰ ਚੰਗਾ ਲੱਗਦਾ ਹੈ। ਜਿਸ ਉਤੇ ਮੇਰਾ ਮਾਲਕ ਮਿਹਰਬਾਨ ਹੁੰਦਾ ਹੈ, ਉਸ ਆਪਣੇ ਸਿੱਖ ਨੂੰ ਗੁਰੂ ਜੀ ਉਪਦੇਸ਼ ਦਿੰਦੇ ਹਨ। ਦਾਸ ਨਾਨਕ ਐਸੇ ਗੁਰਸਿੱਖ ਦੇ ਪੈਰਾਂ ਦੀ ਧੂੜ ਮੰਗਦਾ ਹੈ, ਜੋ ਵਾਹਿਗੁਰੂ ਦੇ ਨਾਮ ਨੂੰ ਆਪ ਜਪਦਾ ਹੈ ਅਤੇ ਹੋਰਨਾਂ ਤੋਂ ਉਸ ਦਾ ਸਿਮਰਨ ਕਰਵਾਉਂਦਾ ਹੈ॥ ੨॥

ਚੌਪਈ-ਸ੍ਰੀ ਗੁਰ ਮੁਖ ਤੇ ਸੁਨਿ ਉਪਦੇਸ਼। ਧਰਤਿ ਭਏ ਜਿਨਿ ਭਾਗ ਵਿਸ਼ੇਸ਼।
ਸੰਗਤਿ ਕੇ ਮਨੁ ਚਾਮੀਕਰ ਹੈਂ। ਗੁਰ ਉਪਦੇਸ਼ੁ ਰਤਨ ਸਮਸਰ ਹੈਂ॥੬॥

ਗੁਰੂ ਜੀ ਦੇ ਮੁਖ ਤੋਂ ਇਹ ਉਪਦੇਸ਼ ਸੁਣਕੇ, ਚੰਗੇ ਭਾਗਾਂ ਵਾਲਿਆਂ ਇਸ ਨੂੰ ਧਾਰਨ ਕਰ ਲਿਆ। ਸੰਗਤਾਂ ਦੇ ਮਨ ਸੋਨਾ ਹਨ ਤੇ ਗੁਰੂ ਜੀ ਦੇ ਉਪਦੇਸ਼ ਰਤਨ ਬਰਾਬਰ ਹਨ॥ ੬॥

**ਅਸ ਭੂਖਨ ਜੁਗ ਲੋਕ ਸੁਹਾਵਤਿ। ਜਹਾਂ ਕਹਾਂ ਆਦਰ ਕੋ ਪਾਵਤਿ।**
**ਸਿੱਖਨ ਕੇ ਉਰ ਸਰ ਸਮਸਰ ਹੈ। ਗੁਰ ਉਪਦੇਸ਼ੁ ਬਿਮਲ ਜਲ ਭਰਿ ਹੈ॥੭॥**

ਅਜਿਹੇ ਗਹਿਣੇ ਸਾਰੇ ਜਗਤ ਵਿਚ ਸ਼ੋਭਦੇ ਸਨ, ਜਿੱਥੇ-ਕਿੱਥੇ ਉਹ ਆਦਰ ਪਾਉਂਦੇ ਹਨ। ਸਿੱਖਾਂ ਦੇ ਹਿਰਦੇ ਸਰੋਵਰਾਂ ਵਾਂਗ ਹਨ, ਗੁਰੂ ਜੀ ਉਪਦੇਸ਼ ਰੂਪੀ ਨਿਰਮਲ ਜਲ ਇਨ੍ਹਾਂ ਵਿਚ ਭਰਦੇ ਹਨ॥ ੭॥

**ਤਿਸੁ ਅਨੁਸਾਰ ਕ੍ਰਿੱਤ ਜੋ ਕਰਨੀ। ਅਰਬਿੰਦਨ ਕੀ ਬਨੀ ਸੁ ਬਰਨੀ।**
**ਮਨ ਸਿੱਖਨ ਕੇ ਧਾਤੁ ਸਮਾਨ। ਪਾਰਸੁ ਗੁਰ ਉਪਦੇਸ਼ ਮਹਾਂਨ॥ ੮॥**

ਉਸ ਅਨੁਸਾਰ ਜੋ ਕਿਰਤ ਕਰਦੇ ਹਨ ਤਾਂ ਉਹ ਕੰਵਲ-ਫੁੱਲਾਂ ਦੀ ਬਗੀਚੀ ਬਣੀ ਕਹੀ ਜਾ ਸਕਦੀ ਹੈ। ਸਿੱਖਾਂ ਦੇ ਮਨ ਲੋਹੇ ਸਮਾਨ ਹਨ, ਪਾਰਸ ਰੂਪੀ ਗੁਰੂ ਜੀ ਦਾ ਉਪਦੇਸ਼ ਹੈ॥ ੮॥

**ਕੰਚਨ ਹੋਇ ਮਹਾਂ ਛਬਿ ਧਾਰੀ। ਸਹੈ ਕਸੌਟੀ ਸਭਿ ਮਲ ਹਾਰੀ।**
**ਬਾਵਨ ਚੰਦਨ ਗੁਰ ਉਪਦੇਸ਼ੁ। ਜਨ ਮਨ ਤਰੁ ਬਨ ਗੰਧਿ ਵਿਸ਼ੇਸ਼॥ ੯॥**

ਜਦ ਇਹ ਪਾਰਸ ਰੂਪੀ ਉਪਦੇਸ਼ ਲੋਹੇ ਨੂੰ ਛੂੰਹਦਾ ਹੈ ਤਾਂ ਸੋਨਾ ਬਣ ਕੇ ਉਹ ਮਹਾਨ ਛਵੀ ਧਾਰਨ ਕਰ ਲੈਂਦਾ ਹੈ। ਮਨ ਦੀ ਸਾਰੀ ਮੈਲ ਨੂੰ ਦੂਰ ਕਰਨਾ ਕਸਵਟੀ ਨੂੰ ਸਹਾਰਨਾ ਹੈ, ਬਾਵਨ-ਚੰਦਨ ਦੇ ਬ੍ਰਿੱਛ ਸਮਾਨ ਗੁਰੂ ਜੀ ਦਾ ਉਪਦੇਸ਼ ਹੈ ਜਿਸ ਕਾਰਨ ਆਮ ਮਨੁੱਖ ਦੇ ਮਨ ਤਨ ਬਹੁਤ ਸੁਗੰਧੀ ਵਾਲੇ ਹੋ ਜਾਂਦੇ ਹਨ॥ ੯॥

ਨੋਟ:- ਬਾਵਨ-ਚੰਦਨ, ਚੰਦਨ ਜਾਤੀ ਦਾ ਇਕ ਸ੍ਰੇਸ਼ਟ ਸੁਗੰਧੀ ਵਾਲਾ ਬ੍ਰਿਛ ਹੈ, ਜਿਸ ਦੇ ਨੇੜੇ-ਨੇੜੇ ਦੇ ਹੋਰ ਬ੍ਰਿਛ ਵੀ ਸੁਗੰਧੀ ਵਾਲੇ ਹੋ ਜਾਂਦੇ ਹਨ॥ ੯॥

**ਗੁਰ ਘਨ ਤੇ ਬਚ ਬੂੰਦਨ ਪਾਏ। ਚਾਤ੍ਰਿਕ ਸਿਖ ਸੁਨ ਪੀ ਤ੍ਰਿਪਤਾਏ।**
**ਕਿਨਹੂੰ ਸਿੱਧਾਂ ਲਈ ਅਠਾਰਹਿਂ। ਕੋ ਆਤਮ ਕੋ ਰੂਪ ਬਿਚਾਰਹਿਂ॥੧੦॥**

ਗੁਰੂ ਜੀ ਬਦਲ ਸਮਾਨ ਹਨ ਤੇ ਉਨ੍ਹਾਂ ਦੇ ਬਚਨ ਕਣੀਆਂ ਹਨ, ਚਾਤ੍ਰਿਕ ਰੂਪੀ ਸਿੱਖ ਪੀ ਕੇ ਤ੍ਰਿਪਤ ਹੋ ਜਾਂਦੇ ਹਨ। ਕਈ ਅਠਾਰਾਂ ਸਿੱਧੀਆਂ ਪ੍ਰਾਪਤ ਕਰ ਲੈਂਦੇ ਹਨ ਤੇ ਕਈ ਆਤਮ ਰੂਪ ਨੂੰ ਵਿਚਾਰਦੇ ਹਨ।

**ਕੋ ਪ੍ਰਭੁ ਸਿਮਰਨ ਕੇ ਅਨੁਰਾਗੀ। ਕੋ ਦਰਸ਼ਨ ਹਰਿ ਚਹਿਂ ਬਡਭਾਗੀ।**
**ਬਿਸ਼ਯ ਵਿਰਾਗ ਕਿਨਹੂੰ ਕੇ ਹੋਵਾ। ਕਿਨਹੂੰ ਸੁਖ ਨਿਜ ਅੰਤਰ ਜੋਵਾ॥੧੧॥**

ਕਈਆਂ ਦਾ ਪ੍ਰਭੂ ਦੇ ਸਿਮਰਨ ਨਾਲ ਪ੍ਰੇਮ ਪੈ ਜਾਂਦਾ ਹੈ, ਕਈ ਵਡਭਾਗਿਆਂ ਵਿਚ ਹਰੀ ਦੇ ਦਰਸ਼ਨਾਂ ਦੀ ਚਾਹਤ ਪੈਦਾ ਹੋ ਜਾਂਦੀ ਹੈ। ਕਈਆਂ ਨੂੰ ਵਿਸ਼ਿਆਂ ਤੋਂ ਵੈਰਾਗ ਹੋ ਜਾਂਦਾ ਹੈ। ਕਈ ਨਿਜ ਅੰਤਰ ਰੂਪੀ ਸੁਖ ਪ੍ਰਾਪਤ ਕਰਦੇ ਹਨ॥ ੧੧॥

**ਭਰਮ ਮੋਹ ਸੰਸੈ ਤ੍ਰੈ ਤਾਪੂ। ਸਭਿ ਸੰਗਤ ਕੇ ਖਪਿ ਕਲਾਪੂ।**
**ਕਰਹਿਂ ਸਭਿਨਿ ਪਰ ਕ੍ਰਿਪਾ ਕ੍ਰਿਪਾਲ। ਬੰਧਨ ਕਾਟਿ ਦਏ ਤਤਕਾਲ॥੧੨॥**

ਭਰਮ, ਮੋਹ, ਸੰਸੇ ਅਤੇ ਤਿੰਨ ਤਾਪ ਸਾਰੀ ਸੰਗਤ ਦੇ ਦੂਰ ਹੋ ਜਾਂਦੇ ਹਨ। ਕ੍ਰਿਪਾਲੂ ਗੁਰੂ ਜੀ ਸਭ ਉਤੇ ਕਿਰਪਾ ਕਰਦੇ ਹਨ ਅਤੇ ਤਤਕਾਲ ਬੰਧਨ ਕੱਟ ਦਿੰਦੇ ਹਨ॥ ੧੨॥

**ਇਕ ਦਿਨ ਬੈਠੇ ਸਤਿਗੁਰ ਸਭਾ। ਜਨੁ ਮੁਨਿ ਗਨ ਸੋਂ ਸ਼ਿਵ ਕੀ ਪ੍ਰਭਾ।**
**ਲਵਪੁਰਿ ਬਿਖੈ ਨਾਮ ਸੰਹਾਰੀ। ਕੁਲ ਸੋਢੀ ਸੁਭ ਕਰਤਿ ਅਚਾਰੀ॥੧੩॥**

ਇਕ ਦਿਨ ਸਤਿਗੁਰੂ ਜੀ ਸਭਾ ਵਿਚ ਇਸ ਤਰ੍ਹਾਂ ਬੈਠੇ ਸਨ, ਜਿਵੇਂ ਸ਼ਿਵਜੀ ਮੁਨੀਆਂ ਦੀ ਸਭਾ ਵਿਚ ਸ਼ੋਭਾ ਪਾ ਰਹੇ ਹੋਣ। ਲਾਹੌਰ ਵਿਖੇ ਸ੍ਰੀ ਗੁਰੂ ਰਾਮਦਾਸ ਜੀ ਦੇ ਤਾਏ ਦਾ ਪੁੱਤਰ ਸੰਹਾਰੀ ਮਲ ਰਹਿੰਦਾ ਸੀ। ਉਸ ਦੀ ਕੁਲ ਸੋਢੀ ਸੀ ਤੇ ਉਹ ਸ਼ੁਭ ਆਚਾਰ ਵਾਲਾ ਸੀ॥ ੧੩॥

ਰਾਮਦਾਸ ਸਤਿਗੁਰ ਕੋ ਤਾਯਾ। ਤਿਸ ਕੋ ਸੁਤ ਗੁਨ ਸਹਤ ਸੁਹਾਯਾ।
ਸਕਟ ਅਰੂਢ ਹੋਇ ਕਰਿ ਆਯਹੁ। ਚਤੁਰ ਦਾਸ ਅਪੁਨੇ ਸੰਗ ਲ੍ਯਾਯਹੁ॥੧੪॥

ਸ੍ਰੀ ਰਾਮਦਾਸ ਦਾ ਜੋ ਤਾਇਆ ਸੀ, ਉਸ ਦਾ ਪੁੱਤਰ ਸ਼ੁਭ ਗੁਣਾਂ ਕਰਕੇ ਬੜਾ ਸ਼ੋਭਨੀਕ ਬਣਿਆ ਸੀ। ਉਹ ਛਕੜੇ ਤੇ ਚੜ੍ਹ ਕੇ ਆਇਆ ਅਤੇ ਆਪਣੇ ਨਾਲ ਇਕ ਚਤੁਰ ਦਾਸ ਨਾਮੀ ਵਿਅਕਤੀ ਨੂੰ ਵੀ ਲਿਆਇਆ॥ ੧੪॥

ਗੋਇੰਦਵਾਲ ਸੁ ਉਤਰਜੋ ਆਈ। ਗਯੋ ਗੁਰੂ ਢਿਗ ਲੇ ਮਿਠਿਆਈ।
ਹਾਥ ਜੋਰਿ ਬੰਦਨ ਚਹਿ ਕਰਜੋ। ਰਾਮਦਾਸੁ ਸਤਿਗੁਰੂ ਨਿਹਰਜੋ॥੧੫॥

ਉਹ ਗੋਇੰਦਵਾਲ ਆ ਕੇ ਛਕੜੇ ਤੋਂ ਉਤਰ ਗਿਆ ਅਤੇ ਮਿਠਿਆਈ ਲੈ ਕੇ ਗੁਰੂ ਜੀ ਦੇ ਪਾਸ ਚਲੇ ਗਏ। ਹੱਥ ਜੋੜ ਕੇ ਉਸ ਬੰਦਨਾ ਕੀਤੀ ਅਤੇ ਗੁਰੂ ਰਾਮਦਾਸ ਜੀ ਦੇ ਦਰਸ਼ਨ ਕੀਤੇ॥ ੧੫॥

ਇਕ ਤੌ ਲਖਜੋ ਬਡੋ ਇਹੁ ਭ੍ਰਾਤਾ। ਕਰਮੁ ਕਰਤਿ ਸ਼ੁਭ, ਦੁਤੀਏ ਜਾਤਾ।
ਤ੍ਰਿਤੀਏ ਤਾਏ ਕੋ ਸੁਤ ਆਹਿ। ਹਮ ਢਿਗ ਆਯਹੁ ਚਾਹ ਉਮਾਹ॥੧੬॥

ਜਦ ਗੁਰੂ ਜੀ ਨੇ ਵੇਖਿਆ ਕਿ ਵੱਡਾ ਭਰਾ ਆਇਆ ਹੈ ਅਤੇ ਦੂਸਰਾ ਸਮਝਿਆ ਕਿ ਉਹ ਸ਼ੁਭ ਕੰਮ ਕਰਦਾ ਹੈ, ਤੀਸਰਾ ਤਾਏ ਦਾ ਪੁੱਤਰ ਜਾਣਿਆ ਅਤੇ ਚੌਥਾ ਇਹ ਵੇਖਿਆ ਕਿ ਸਾਡੇ ਪਾਸ ਬੜੇ ਚਾਅ ਅਤੇ ਉਮਾਹ ਨਾਲ ਆਇਆ ਹੈ॥ ੧੬॥

ਯਾਂਤੇ ਤਿਹ ਕੇ ਕਰ ਨਿਰਵਾਰੇ। ਆਪ ਚਰਨ ਪਰ ਬੰਦਨ ਧਾਰੇ।
ਇਮਿ ਬਿਲੋਕ ਕੈ ਨੰਮ੍ਰਿ ਅਗਾਰੀ। ਬਿਸਮੈ ਹੋਇ ਕਹਤਿ ਸੰਹਾਰੀ॥੧੭॥

ਇਸ ਲਈ ਉਸ ਦੇ ਹੱਥ ਪਰੇ ਕੀਤੇ ਤੇ ਉੱਠ ਕੇ ਆਪ ਉਸ ਦੇ ਚਰਨਾਂ ਤੇ ਬੰਦਨਾਂ ਕੀਤੀ। ਇਸ ਤਰ੍ਹਾਂ ਗੁਰੂ ਜੀ ਨੂੰ ਸਨਿੰਮਰ ਵੇਖ ਕੇ ਸੰਹਾਰੀ ਮਲ ਬਹੁਤ ਹੈਰਾਨ ਹੋ ਕੇ ਬੋਲਿਆ॥ ੧੭॥

'ਅਸਮੰਜਸੁ ਨਹਿਂ ਕਰਹੁ ਗੁਸਾਈਂ। ਅਬਿ ਤੁਮ ਕੋ ਹਮ ਲਖਹਿਂ ਨ ਭਾਈ।
ਸਤਿਗੁਰ ਅਮਰਦਾਸੁ ਕਰਿ ਸੰਗ। ਜਗ ਗੁਰ ਬਨਿ ਪਦ ਲਹਜੋ ਉਤੰਗ॥੧੮॥

"ਹੇ ਮਾਲਕ! ਹੁਣ ਉਲਟੀ ਰੀਤੀ ਨਾ ਕਰੋ, ਹੁਣ ਅਸੀਂ ਤੁਹਾਨੂੰ ਆਪਣਾ ਭਰਾ ਨਹੀਂ ਸਮਝਦੇ ਹਾਂ। ਤੁਸੀਂ ਸਤਿਗੁਰੂ ਅਮਰਦਾਸ ਜੀ ਦੀ ਸੰਗਤ ਕਰਕੇ ਜਗਤ ਦੇ ਗੁਰੂ ਦੀ ਵੱਡੀ ਪਦਵੀ ਪਾਈ ਹੈ॥ ੧੮॥

ਮਾਨਨੀਯ ਭੇ ਨਰਨ ਹਜ਼ਾਰਨਿ। ਸਰਬ ਸ਼ਕਤਿ ਯੁਤਿ ਕਰਤਿ ਉਧਾਰਨ।
ਹਮ ਸੰਸਾਰੀ ਪਚੀ ਕੁਟੰਬ। ਕਬਹੁਂ ਨ ਲੇਂ ਹਰਿ ਨਾਮ ਅਲੰਬ'॥੧੯॥

ਹਜ਼ਾਰਾਂ ਲੋਕ ਤੁਹਾਨੂੰ ਮੰਨਦੇ ਹਨ, ਸਰਬ ਸ਼ਕਤੀਆਂ ਸਮੇਤ ਤੁਸੀਂ ਉਧਾਰ ਕਰਦੇ ਹੋ। ਅਸੀਂ ਸੰਸਾਰੀ ਲੋਕ ਕੁਟੰਬ ਵਿਚ ਖਚਤ ਹੋਏ ਹਾਂ। ਕਦੀ ਵੀ ਹਰੀ ਦੇ ਨਾਮ ਦਾ ਆਸਰਾ ਨਹੀਂ ਲੈਂਦੇ"॥ ੧੯॥

ਪੁਨ ਸ੍ਰੀ ਰਾਮਦਾਸ ਜੀ ਕਹੈਂ। 'ਬਡੇ ਭ੍ਰਾਤ ਕੋ ਪਦ ਤੁਮ ਅਹੈ।
ਅਰੁ ਪਿਤ ਬਡੇ ਭ੍ਰਾਤ ਕੋ ਨੰਦਨ। ਯਾਂ ਤੇ ਉਚਿਤ ਹਮਹੁਂ ਕੋ ਬੰਦਨ'॥੨੦॥

ਫਿਰ ਸ੍ਰੀ ਗੁਰੂ ਰਾਮਦਾਸ ਜੀ ਨੇ ਕਿਹਾ, "ਤੁਸੀਂ ਵੱਡੇ ਭਰਾ ਦੀ ਪਦਵੀ ਪਾਈ ਹੈ ਅਤੇ ਪਿਤਾ ਜੀ ਦੇ ਵੱਡੇ ਭਰਾ ਦੇ ਪੁੱਤਰ ਹੋ, ਇਸ ਕਰਕੇ ਸਾਨੂੰ ਹੀ ਬੰਦਨਾ ਕਰਨੀ ਬਣਦੀ ਹੈ"॥ ੨੦॥

ਇਮ ਦੁਇ ਦਿਸ਼ ਤੇ ਕਹਿ ਤਿਹ ਸਮੋ। ਕਰੀ ਸ ਪ੍ਰੀਤਿ ਪਰਸਪਰ ਨਮੋ।
ਬੈਠੇ ਕੁਸ਼ਲ ਪ੍ਰਸ਼ਨ ਕਰਿ ਆਛੇ। ਦੇਖਿ ਮਿਠਾਈ ਦਿਸ਼ ਗੁਰ ਪਾਛੇ ॥੨੧॥

ਇਸ ਤਰ੍ਹਾਂ ਉਸ ਸਮੇਂ ਦੋਹਾਂ ਪਾਸਿਆਂ ਨੇ ਇਸ ਤਰ੍ਹਾਂ ਕਹਿ ਕੇ ਆਪਸ ਵਿਚ ਪ੍ਰੀਤ ਅਤੇ ਨਮਸਕਾਰ ਕੀਤੀ। ਇਕ ਦੂਸਰੇ ਦੀ ਕੁਸ਼ਲਤਾ ਬਾਰੇ ਚੰਗੀ ਤਰ੍ਹਾਂ ਪੁੱਛ ਕੇ ਬੈਠ ਗਏ, ਫਿਰ ਬਾਅਦ ਵਿਚ ਗੁਰੂ ਜੀ ਨੇ ਮਿਠਾਈ ਵਲ ਵੇਖਿਆ॥ ੨੧॥

'ਕਾਰਨ ਕਵਨ ਆਪ ਆਗਵਨੂ?। ਤਜਿਕੈ ਕ੍ਰਿਤਿ ਸਕਲ ਨਿਜ ਭਵਨੂ'।
ਤਬਿ ਕਰ ਜੋਰਿ ਕਹਤਿ ਸੰਹਾਰੀ। 'ਤੁਮ ਸੋਢੀ ਕੁਲ ਮਹਿਂ ਉਜਿਆਰੀ ॥੨੨॥

"ਆਪ ਜੀ ਕਿਸ ਕਾਰਨ ਘਰ ਦੀ ਸਾਰੀ ਕ੍ਰਿਤ-ਕਾਰ ਛੱਡ ਕੇ ਆਏ ਹੋ ?" ਤਦ ਹੱਥ ਜੋੜ ਕੇ ਸੰਹਾਰੀ ਮਲ ਨੇ ਕਿਹਾ, "ਤੁਸੀਂ ਸੋਢੀ ਕੁਲ ਦੇ ਦੀਪਕ ਹੋ॥ ੨੨॥

ਜਗ ਮਹਿਂ ਪ੍ਰਗਟ ਭਈ ਬਡਿਆਈ। ਸੋ ਮੈਂ ਕਹਿਂ ਲਗ ਕਹੌਂ ਸੁਨਾਈ।
ਅਬਿ ਤੁਮਰੇ ਭਤੀਜ ਕੋ ਬਜਾਹੂ। ਕਰਨ ਅਛੇਰੋ ਮੈਂ ਚਿਤ ਚਾਹੂ ॥੨੩॥

ਸਾਰੇ ਜਗ ਵਿਚ ਤੁਹਾਡੀ ਵਡਿਆਈ ਪ੍ਰਗਟ ਹੋਈ ਹੈ, ਉਸ ਨੂੰ ਮੈਂ ਕਿਥੋਂ ਤਕ ਕਹਿ ਕੇ ਸੁਣਾਵਾਂ। ਹੁਣ ਤੁਹਾਡੇ ਭਤੀਜੇ ਦਾ ਵਿਆਹ ਹੈ, ਬੜੀ ਆਨ-ਸ਼ਾਨ ਕਰਨ ਦੀ ਮੇਰੇ ਚਿਤ ਵਿਚ ਚਾਹਤ ਹੈ॥ ੨੩॥

ਸੋ ਆਛੋ ਤੁਮ ਬਿਨ ਨਹਿਂ ਬਨੈ। ਇਮ ਆਯਹੁ ਮੈਂ ਠਟਿ ਕਰਿ ਮਨੈ।
ਸਭਿ ਮਹਿਂ ਆਪ ਹੋਇ ਸਿਰਮੌਰ। ਕਰਹੁ ਬਜਾਹੁ ਚਲਿਕੈ ਤਿਸ ਠੌਰ' ॥੨੪॥

ਉਹ ਤੁਹਾਡੇ ਬਗੈਰ ਵੱਡੇ ਜਾਹੋ-ਜਲਾਲ ਨਾਲ ਨਹੀਂ ਹੋ ਸਕਦਾ, ਮੈਂ ਦਿਲ ਵਿਚ ਇਸ ਤਰ੍ਹਾਂ ਧਾਰਨ ਕਰਕੇ ਆਇਆ ਹਾਂ। ਆਪ ਜੀ ਸਾਰਿਆਂ ਦੇ ਸ਼੍ਰੋਮਣੀ ਹੋ, ਇਸ ਲਈ ਚਲ ਕੇ ਬੜੀ ਸਜਧਜ ਨਾਲ ਵਿਆਹ ਕਰੋ" ॥ ੨੪॥

ਸੁਨਿ ਸ੍ਰੀ ਰਾਮਦਾਸੁ ਸਨਮਾਨਾ। ਡੇਰੋ ਦਿਯ ਕਰਾਇ ਸ਼ੁਭ ਥ੍ਰਾਨਾ।
ਖਾਨ ਪਾਨ ਕੀ ਸੁਧਿ ਸਭਿ ਲੀਨਸਿ। ਨਿਸ ਸੁਪਤਨ ਹਿਤ ਸਿਹਜਾ ਦੀਨਸਿ ॥੨੫॥

ਇਹ ਸੁਣ ਕੇ ਗੁਰੂ ਰਾਮਦਾਸ ਜੀ ਨੇ ਉਸ ਦਾ ਸਨਮਾਨ ਕੀਤਾ। ਚੰਗੇ ਸਥਾਨ ਤੇ ਉਸ ਦਾ ਡੇਰਾ ਕਰਵਾ ਦਿੱਤਾ। ਖਾਣ-ਪੀਣ ਦੀ ਸਭ ਪ੍ਰਕਾਰ ਖਬਰ-ਸਾਰ ਲਈ ਅਤੇ ਰਾਤ ਸੌਣ ਵਾਸਤੇ ਸੁੰਦਰ ਪਲੰਘ ਦਿੱਤਾ॥ ੨੫॥

ਸਤਿਗੁਰ ਰਿਦੈ ਬ੍ਰਿਤੰਤੁ ਬਿਚਾਰਾ। 'ਤਿਹ ਠਾਂ ਜਾਨਿ ਨ ਬਨੈ ਹਮਾਰਾ।
ਅਨਗਨ ਸੰਗਤਿ ਨਿਤਿਪ੍ਰਤਿ ਆਵੈ। ਅਚਹਿ ਦੇਗ,ਰਹਿ,ਬਹੁਰ ਸਿਧਾਵੈ' ॥੨੬॥

ਸਤਿਗੁਰੂ ਜੀ ਨੇ ਆਪਣੇ ਹਿਰਦੇ ਵਿਚ ਵਿਚਾਰ ਕੀਤੀ, "ਉਸ ਸਥਾਨ (ਵਿਆਹ ਵਾਲੇ ਘਰ) 'ਤੇ ਸਾਡਾ ਜਾਣਾ ਬਣਦਾ ਨਹੀਂ ਹੈ। ਅਣਗਿਣਤ ਸੰਗਤ ਨਿਤਾ-ਪ੍ਰਤਿ ਆਉਂਦੀ ਹੈ, ਲੰਗਰ ਛੱਕਦੇ ਹਨ, ਰਹਿ ਕੇ ਫਿਰ ਚਲੇ ਜਾਂਦੇ ਹਨ" ॥ ੨੬॥

ਇਮਿ ਚਿਤਵਤਿ ਸਤਿਗੁਰ ਨਿਸ਼ ਸੋਏ। ਜਾਗੇ ਬਹੁਰ ਪ੍ਰਾਤਿ ਜਬਿ ਹੋਏ।
ਆਦਿ ਸ਼ਨਾਨਕ੍ਰਿਆ ਕਰਿ ਸਾਰੀ। ਬੈਠਜੋ ਗੁਰ ਢਿਗ ਆਨਿ ਸੰਹਾਰੀ ॥੨੭॥

ਇਸ ਤਰ੍ਹਾਂ ਸੋਚਦੇ ਸਤਿਗੁਰੂ ਜੀ ਰਾਤ ਨੂੰ ਸੌਂ ਗਏ, ਜਦ ਸਵੇਰ ਹੋ ਗਈ ਤਾਂ ਜਾਗ ਪਏ। ਇਸ਼ਨਾਨ ਆਦਿ ਦੀ ਸਾਰੀ ਕ੍ਰਿਆ ਕੀਤੀ ਫਿਰ ਗੁਰੂ ਜੀ ਆ ਕੇ ਸੰਹਾਰੀ ਮਲ ਦੇ ਪਾਸ ਬੈਠ ਗਏ॥ ੨੭॥

ਹਾਥ ਜੋਰ ਕਰਿ ਕੀਨਿਸ ਬਿਨਤੀ। 'ਹੂਜੋ ਤਯਾਰ ਆਪ ਤਜਿ ਗਿਨਤੀ।
ਇਸ ਹਿਤ ਕਰਿ ਨਹਿਂ ਅਪਰ ਪਠਾਵਾ। ਬਹੁ ਕਾਰਜ ਤਜਿ ਕਰਿ ਮੈਂ ਆਵਾ ॥੨੮॥

ਸੰਹਾਰੀ ਮਲ ਨੇ ਹੱਥ ਜੋੜ ਕੇ ਬੇਨਤੀ ਕੀਤੀ, "ਹੁਣ ਗਿਣਤੀਆਂ ਛੱਡ ਕੇ ਤਿਆਰ ਹੋ ਜਾਵੋ, ਇਸ ਕਰਕੇ ਹੀ ਮੈਂ ਕਿਸੇ ਹੋਰ ਨੂੰ ਨਹੀਂ ਭੇਜਿਆ ਹੈ, ਮੈਂ ਬਹੁਤ ਕੰਮ ਛੱਡ ਕੇ ਆਇਆ ਹਾਂ॥ ੨੮॥

ਯਾਂ ਤੇ ਮੇਰੋ ਪ੍ਰੇਮ ਬਿਚਾਰੋ। ਕਰਹੁ ਭਤੀਜੇ ਕੌ ਇਹੁ ਪਜਾਰੋ।
ਤੁਮਰੇ ਚਰਨ ਪਰਹਿਂ ਘਰ ਮੇਰੇ। ਬਡਿਆਈ ਜਗ ਹੋਇ ਬਡੇਰੇ॥੨੯॥

ਇਸ ਕਰਕੇ ਮੇਰੇ ਪ੍ਰੇਮ ਦਾ ਖਿਆਲ ਕਰੋ, ਅਤੇ ਆਪਣੇ ਭਤੀਜੇ ਨੂੰ ਚਲ ਕੇ ਪਿਆਰ ਦੇਵੋ। ਤੁਹਾਡੇ ਚਰਨ ਸਾਡੇ ਘਰ ਪੈਣ ਨਾਲ ਸਾਡੀ ਵਡਿਆਈ ਬਹੁਤ ਵੱਧ ਜਾਵੇਗੀ॥ ੨੯॥

ਸਭਿ ਬਿਧਿ ਕਾਰਜ ਸਰਹਿ ਹਮਾਰੇ। ਦਰਸ਼ਨ ਮੰਗਲ ਰੂਪ ਤੁਮਾਰੋ।
ਹੋਹਿ ਨ ਬਿਘਨ,ਬਨਹੁਂ ਰਖਵਾਰੋ। ਮਮ ਸੁਤ ਨਿਜ ਸੁਤ ਸਮ ਨਿਰਧਾਰੋ॥੩੦॥

ਹਰ ਤਰ੍ਹਾਂ ਨਾਲ ਸਾਡੇ ਕਾਰਜ ਸਿਰੇ ਚੜ੍ਹ ਜਾਣਗੇ, ਤੁਹਾਡੇ ਦਰਸ਼ਨ ਹੀ ਅਨੰਦ ਸਰੂਪ ਹਨ। ਕੋਈ ਵਿਘਨ ਨਾ ਪਵੇ ਸਾਡੇ ਰਖਵਾਲੇ ਬਣੋ, ਮੇਰੇ ਪੁੱਤਰ ਨੂੰ ਆਪਣਾ ਪੁੱਤਰ ਹੀ ਸਮਝੋ"॥ ੩੦॥

ਸੁਨੇ ਭ੍ਰਾਤ ਕੇ ਬਾਕ ਕ੍ਰਿਪਾਲਾ। ਭਰੇ ਸਨੇਹ ਅਛੇਹ ਬਿਸਾਲਾ।
ਤਿਹ ਸਨਮਾਨ ਰਾਖਿਬੇ ਹੇਤਾ। ਮ੍ਰਿਦੁਲ ਕਹਯੋ ਸੋਢੀ ਕੁਲਕੇਤਾ॥੩੧॥

ਕ੍ਰਿਪਾਲੂ ਗੁਰੂ ਜੀ ਨੇ ਜਦ ਆਪਣੇ ਭਰਾ ਦੇ ਬਚਣ ਸੁਣੇ ਤਾਂ ਵਿਸ਼ਾਲ ਪਰਮ ਪਿਆਰ ਨਾਲ ਭਰ ਗਏ। ਆਪਣੇ ਭਰਾ ਦੇ ਸਨਮਾਨ ਨੂੰ ਰੱਖਣ ਵਾਸਤੇ ਗੁਰੂ ਜੀ ਨੇ ਕੋਮਲ ਬਚਨ ਕਹੇ॥ ੩੧॥

'ਜਥਾ ਜੋਗ ਤੁਮ ਭਾਖਿਤ ਭ੍ਰਾਤਾ। ਤਊ ਸੁਨਹੁਂ ਹਮਰੋ ਬਿਰਤਾਂਤਾ।
ਦੇਸ਼ ਬਿਦੇਸ਼ਨਿ ਸੰਗਤਿ ਆਵਹਿ। ਨਿਤ ਪ੍ਰਤਿ ਨਈ ਦਰਸ ਕਰਿ ਜਾਵਹਿ॥੩੨॥

ਹੇ ਭਰਾ ਜੀ! ਤੁਸੀਂ ਉੱਚਤ ਕਿਹਾ ਹੈ, ਫਿਰ ਵੀ ਸਾਡਾ ਪੱਖ ਵੀ ਸੁਣੋ। ਸਾਡੇ ਪਾਸ ਦੇਸ਼ਾਂ-ਬਿਦੇਸ਼ਾਂ ਤੋਂ ਸੰਗਤ ਆਉਂਦੀ ਹੈ, ਨਿਤਾ-ਪ੍ਰਤਿ ਦਰਸ਼ਨ ਕਰਕੇ ਚਲੇ ਜਾਂਦੇ ਹਨ॥ ੩੨॥

ਗੁਰ ਸਿੱਖਜਨ ਕੋ ਹੁਇ ਅਪਮਾਨਾ। ਇਤੀ ਨ ਮੋ ਮਹਿਂ ਸ਼ਕਤਿ ਮਹਾਨਾਂ।
ਸਤਿਗੁਰ ਪਗ ਪੰਕਜ ਕੇ ਪ੍ਰੇਮੀ। ਜਿਨ ਕੋ ਦਰਸ਼ਨ ਨਿਤ ਸੁਖ ਛੇਮੀ॥੩੩॥

ਗੁਰੂ ਦੇ ਸਿੱਖਾਂ ਦਾ ਅਪਮਾਨ ਹੋਵੇ, ਇਹ ਸਹਿ ਸਕਣ ਦੀ ਮੇਰੇ ਵਿਚ ਮਹਾਨ ਸ਼ਕਤੀ ਨਹੀਂ ਹੈ। ਸਤਿਗੁਰੂ ਅਮਰਦਾਸ ਜੀ ਜਿਨ੍ਹਾਂ ਦਾ ਦਰਸ਼ਨ ਸੁਖ ਅਤੇ ਮੁਕਤੀ ਬਖਸ਼ਣ ਵਾਲੇ ਹਨ, ਦੇ ਚਰਨ-ਕੰਵਲਾਂ ਦੇ ਪ੍ਰੇਮੀ ਗੁਰਸਿਖ ਹਨ॥ ੩੩॥

ਬਰ ਅਰੁ ਸ੍ਰਾਪ ਸਫਲ ਜਿਨ ਕੇਰੇ। ਤਿਨਹੁਂ ਪ੍ਰਸੰਨ ਕਰਨ ਇਛ ਮੇਰੇ।
ਭੱਲਜਨ ਕੁਲ ਭੂਖਨ ਕੇ ਦਾਸ। ਤਿਨ ਐਬੋ ਕਬਿ ਹੁਇ ਨ ਨਿਰਾਸੁ॥੩੪॥

ਗੁਰੂ ਅਮਰਦਾਸ ਜੀ ਦਾ ਵਰ ਤੇ ਸ੍ਰਾਪ ਪੂਰਨ ਸਫਲ ਹੁੰਦਾ ਹੈ, ਉਨ੍ਹਾਂ ਨੂੰ ਪ੍ਰਸੰਨ ਕਰਨ ਦੀ ਮੇਰੀ ਇੱਛਾ ਹੈ। ਭਲਿਆਂ ਦੀ ਕੁਲ ਦੇ ਸਿਰਤਾਜ ਭਾਵ ਸ੍ਰੀ ਗੁਰੂ ਅਮਰਦਾਸ ਜੀ ਦੇ ਸਿੱਖ ਹਨ, ਮੈਂ ਚਾਹੁੰਦਾ ਹਾਂ ਕਿ ਉਹ ਸਿੱਖ ਆ ਕੇ ਕਦੇ ਵੀ ਨਿਰਾਸ਼ ਨਾ ਹੋਣ॥ ੩੪॥

ਗਏ ਸੌਂਪ ਗੁਰ ਸੰਗਤਿ ਸਾਰੀ। ਗਮਨਹਿਂ ਅਬਿ, ਅਨਬਨੀ ਬਿਚਾਰੀ।
ਭੀਰ ਹਜ਼ਾਰਹੁਂ ਨਰ ਕੀ ਰਹੈ। ਸਭਿਕੋ ਖਰਚ ਕਹਾਂ ਨਿਰਬਹੈਂ॥੩੫॥

ਗੁਰੂ ਜੀ ਸਾਰੀ ਸੰਗਤ ਮੈਨੂੰ ਸੌਂਪ ਕੇ ਗਏ ਹਨ, ਉਨ੍ਹਾਂ ਨੂੰ ਛੱਡ ਕੇ ਮੈਂ ਚਲੇ ਜਾਵਾਂ, ਇਹ ਵਿਚਾਰ, ਯੋਗ ਨਹੀਂ ਹੈ। ਹਜ਼ਾਰਾਂ ਮਨੁੱਖਾਂ ਦੀ ਹਰ ਵੇਲੇ ਭੀੜ ਰਹਿੰਦੀ ਹੈ, ਸਾਰਿਆਂ ਦੇ ਖਰਚੇ ਦਾ ਕਿਵੇਂ ਨਿਰਬਾਹ ਹੋਵੇਗਾ॥ ੩੫॥

ਜਬਿ ਬਰਾਤ ਪਹੁੰਚੇ ਤਹਿਂ ਜਾਇ। ਸੰਗਤਿ ਮੇਲ ਹੋਹਿ ਸਮੁਦਾਇ।
ਕਿਮਿ ਸਮਧੀ ਸਭਿ ਕਰਹਿਂ ਸੰਭਾਰੀ। ਇੱਤਜਾਦਿਕ ਲਿਹੁ ਹੇਤ ਬਿਚਾਰੀ' ॥੩੬॥

ਜਦ ਉਥੇ ਜਾ ਕੇ ਬਰਾਤ ਪਹੁੰਚੇਗੀ ਤਾਂ ਸੰਗਤਾਂ ਦੇ ਇਕ ਵੱਡੇ ਸਮੂਹ ਦਾ ਉਥੇ ਇਕੱਠ ਹੋ ਜਾਵੇਗਾ, ਫਿਰ ਕੁੜਮ ਉਸ ਸਾਰੀ ਸੰਗਤ ਦੀ ਕਿਵੇਂ ਸੰਭਾਲ ਕਰਨਗੇ, ਅਜਿਹੀਆਂ ਇਤਿ-ਆਦਿ ਮੁਸ਼ਕਲਾਂ ਮਨ ਵਿਚ ਵਿਚਾਰ ਲਵੋ"॥ ੩੬॥

ਜਥਾ ਜੋਗ ਸੁਨਿ ਬਚ ਸੰਹਾਰੀ। ਬਿਨੈ ਸਨੀ ਪੁਨ ਗਿਰਾ ਉਚਾਰੀ।
'ਉਚਿਤ ਆਪ ਸਭਿ ਮੋਹਿ ਸੁਨਾਈ। ਅਬਿ ਭੀ ਸੰਗਤਿ ਹੈ ਸਮੁਦਾਈ॥੩੭॥

ਗੁਰੂ ਜੀ ਦੇ ਯੋਗ ਬਚਨ ਸੁਣ ਕੇ ਸੰਹਾਰੀ ਮਲ ਨੇ ਫਿਰ ਬੇਨਤੀ ਵਾਲੇ ਸ਼ਬਦ ਕਹੇ, "ਆਪ ਜੀ ਉਚਿਤ ਕਾਰਨ ਮੈਨੂੰ ਸੁਣਾ ਦਿੱਤਾ ਹੈ, ਮੈਂ ਹੁਣ ਵੀ ਵੇਖ ਰਿਹਾ ਹਾਂ ਕਿ ਕਾਫੀ ਸੰਗਤ ਇਕੱਠੀ ਹੋਈ ਹੈ॥ ੩੭॥

ਅਨਗਨ ਆਇ ਭੀਰ ਬਡ ਹੋਈ। ਪੁਨ ਗ੍ਰਾਮਨਿ ਕੇ ਸਿਖ ਸਭਿ ਕੋਈ।
ਤਹਾਂ ਗਏ ਸਮਧੀ ਹਠਿ ਧਰੈਂ। ਭੋਜਨ ਸਭਿ ਕੋ ਨਿਜ ਘਰ ਕਰੈਂ॥੩੮॥

ਅਣਗਿਣਤ ਸੰਗਤ ਆਈ ਹੈ ਤੇ ਬਹੁਤ ਭੀੜ ਹੋਈ ਹੈ, ਫਿਰ ਪਿੰਡਾਂ ਦੇ ਵੀ ਸਾਰੇ ਸਿੱਖ ਆਉਣਗੇ। ਉਥੇ ਜਾਣ ਤੇ ਰਿਸ਼ਤੇਦਾਰ ਜਿੱਦ ਕਰਨਗੇ ਤੇ ਬਰਾਤ ਸਮੇਤ ਸਾਰੀਆਂ ਸੰਗਤਾਂ ਨੂੰ ਆਪਣੇ ਘਰ ਭੋਜਨ ਖਵਾਉਣਗੇ॥ ੩੮॥

ਸ਼ਕਤਿ ਨ ਏਤੀ, ਹੁਹਿਂ ਕਰਜ਼ਾਈ। ਹੈ ਅਨਬਨ ਮੈਂ ਭੀ ਲਖਿ ਪਾਈ।
ਤਊ ਆਪ ਮਮ ਆਵਨ ਜਾਨਹੁ। ਕਰਹੁ ਸਫਲ ਬਿਨਤੀ ਇਮ ਮਾਨਹੁ॥ ੩੯॥

ਉਨ੍ਹਾਂ ਵਿਚ ਏਨੀ ਸ਼ਕਤੀ ਨਹੀਂ ਹੋਵੇਗੀ, ਕਰਜ਼ਾਈ ਹੋ ਜਾਣਗੇ। ਇਹ ਗੱਲ ਯੋਗ ਨਹੀਂ ਹੈ, ਹੁਣ ਮੇਰੇ ਸਮਝ ਵਿਚ ਆਇਆ ਹੈ। ਫਿਰ ਵੀ ਮੇਰੇ ਆਉਣ ਨੂੰ ਜਾਣ ਕੇ, ਮੇਰੀ ਇਕ ਬੇਨਤੀ ਮੰਨ ਕੇ ਇਸ ਨੂੰ ਸਫਲਾ ਕਰੋ॥ ੩੯॥

ਅਪਨੇ ਪੁੱਤ੍ਰ ਪਠਹੁ ਮਮ ਸੰਗ। ਹੋਵਹਿ ਸ਼ੁਭ ਕਾਰਜ ਸਰਬੰਗ।
ਮਮ ਅਰਜ਼ੀ ਤੁਮ ਮਰਜ਼ੀ ਅੰਤਰ। ਰਾਵਰਿ ਗਰਜ਼ੀ ਰਹੌਂ ਨਿਰੰਤਰ' ॥੪੦॥

ਆਪਣੇ ਪੁੱਤਰ ਨੂੰ ਮੇਰੇ ਨਾਲ ਭੇਜ ਦੇਵੋ ਤਾਂਕਿ ਸ਼ੁਭ ਕਾਰਜ ਸਰਬ ਪ੍ਰਕਾਰ ਪੂਰਨ ਹੋਣ। ਮੇਰੀ ਬੇਨਤੀ ਤੁਹਾਡੀ ਮਰਜ਼ੀ ਅਨੁਸਾਰ ਹੈ, ਮੈਂ ਸਦਾ ਹੀ ਆਪ ਜੀ ਦਾ ਧੰਨਵਾਦੀ ਰਹਾਂਗਾ"॥ ੪੦॥

ਸੁਨਿ ਸ੍ਰੀ ਰਾਮਦਾਸ ਸੁਖਰਾਸੀ। ਪ੍ਰਿਥੀਆ ਪੁੱਤ੍ਰ ਬੁਲਾਇਵ ਪਾਸੀ।
ਨਿਜ ਬੰਧੁਨਿ ਕੀ ਰੀਤਿ ਸੁਨਾਈ। 'ਸ਼ਾਦੀ ਬਿਖੈ ਮਿਲਹਿਂ ਸਮੁਦਾਈ॥੪੧॥

ਸੁਖਾਂ ਦੀ ਰਾਸ ਭਾਵ ਸ੍ਰੀ ਰਾਮਦਾਸ ਜੀ ਨੇ ਇਹ ਸੁਣਕੇ ਆਪਣੇ ਵੱਡੇ ਪੁੱਤਰ ਪ੍ਰਿਥੀਏ ਨੂੰ ਆਪਣੇ ਪਾਸ ਬੁਲਾਇਆ। ਆਪਣੇ ਰਿਸ਼ਤੇਦਾਰ ਦੀ ਗੱਲ ਸੁਣਾਈ ਅਤੇ ਕਿਹਾ, "ਸ਼ਾਦੀ ਵਿਚ ਜਾ ਕੇ ਸ਼ਾਮਲ ਹੋਵੋ॥ ੪੧॥

ਹਮਰੇ ਤਾਊ ਕੋ ਇਹੁ ਨੰਦਨ। ਬਡੋ ਸਥਾਨ ਉਚਿਤ ਹੈ ਬੰਦਨ।
ਸੁਤ ਕੋ ਬਜਾਹੁ ਰਚਜੋ,ਚਲਿ ਆਇਵ। ਤੁਝ ਕੋ ਉਚਿਤ ਸੰਗ ਇਹੁ ਜਾਇਵ॥੪੨॥

ਮੇਰੇ ਇਹ ਤਾਇਆ ਜੀ ਦੇ ਪੁੱਤਰ ਹਨ, ਇਨ੍ਹਾਂ ਦਾ ਉੱਚਾ ਸਥਾਨ ਹੈ ਤੇ ਬੰਦਨਾਂ ਦੇ ਯੋਗ ਹਨ। ਇਨ੍ਹਾਂ ਨੇ ਆਪਣੇ ਪੁੱਤਰ ਦਾ ਵਿਆਹ ਰਚਿਆ ਹੈ, ਇਸ ਲਈ ਚੱਲ ਕੇ ਮੇਰੇ ਪਾਸ ਆਏ ਹਨ, ਤੇਰੇ ਵਾਸਤੇ ਇਹ ਉਚਿਤ ਹੈ ਕਿ ਤੁਸੀਂ ਇਨ੍ਹਾਂ ਦੇ ਨਾਲ ਜਾਵੋ॥ ੪੨॥

ਸੋਢੀ ਕੁਲ ਸਭਿ ਬੰਧੁ ਹਮਾਰੇ। ਮਿਲਹੁ ਤਹਾਂ ਜੋ ਜੋ ਹਿਤੁ ਧਾਰੇ।
ਕੇਤਿਕ ਦਿਵਸ ਰਹੋ ਲਵਪੁਰਿ ਮੈਂ। ਆਵਹੁ ਪੁਨ ਇੱਛਾ ਜਬਿ ਉਰ ਮੈਂ॥੪੩॥

ਸੋਢੀ ਕੁਲ ਦੇ ਸਾਰੇ ਸਾਡੇ ਰਿਸ਼ਤੇਦਾਰ ਹਨ, ਉਨ੍ਹਾਂ ਸਾਰਿਆਂ ਨੂੰ ਉਥੇ ਜਾ ਕੇ ਹਿਤ ਧਾਰ ਕੇ ਮਿਲੋ। ਕੁਝ ਦਿਨ ਲਾਹੌਰ ਵਿਚ ਰਹੋ, ਫਿਰ ਜਦ ਦਿਲ ਵਿਚ ਇੱਛਾ ਹੋਵੇ ਤਾਂ ਵਾਪਿਸ ਆ ਜਾਣਾ॥ ੪੩॥

ਅਪਨੀ ਧਰਮਸਾਲ ਸੁਧਿ ਲੇਹੁ। ਜਥਾ ਜੋਗ ਸਭਿਹਿਨਿ ਕਹੁ ਦੇਹੁ'।
ਪਿਤ ਤੇ ਸੁਨਿ ਪ੍ਰਥੀਏ ਮਨ ਜਾਨੀ। ਬਿਛੁਰਨਿ ਇਨ ਤੇ ਨੀਕ ਨ ਮਾਨੀ॥੪੪॥

ਆਪਣੀ ਧਰਮਸਾਲਾ ਦੀ ਜਾ ਕੇ ਖਬਰ-ਸਾਰ ਲਵੋ ਅਤੇ ਯਥਾ-ਯੋਗ ਸਾਰਿਆਂ ਨੂੰ ਕੁਝ ਦੇਵੋ। ਪਿਤਾ ਜੀ ਦੀ ਗੱਲ ਸੁਣ ਕੇ ਪ੍ਰਿਥੀਏ ਨੇ ਮਨ ਵਿਚ ਜਾਣਿਆ, ਤੇ ਉਨ੍ਹਾਂ ਤੋਂ ਵਿਛੜਨਾ ਠੀਕ ਨਾ ਮੰਨਿਆ॥ ੪੪॥

'ਰਹੇ ਸਮੀਪ ਪ੍ਰੇਮ ਬਿਰਧਾਵੈ। ਦੂਰ ਬਸੈਂ ਕਬਿਹੂੰ ਚਿਤ ਆਵੈ।
ਰਹੈ ਸਹੋਦਰ ਪਿਤ ਕੇ ਪਾਸ। ਸੰਗਤਿ ਕੇ ਨਿਤ ਨਏ ਹੁਲਾਸ॥ ੪੫॥

ਸੋਚਿਆ, "ਨੇੜੇ ਰਹਿਣ ਨਾਲ ਪ੍ਰੇਮ ਵਧਦਾ ਹੈ, ਦੂਰ ਰਹਿਣ ਨਾਲ ਕਦੀ ਹੀ ਚਿੱਤ ਵਿਚ ਆਉਂਦਾ ਹੈ। ਜੇ ਭਰਾ ਪਿਤਾ ਜੀ ਪਾਸ ਰਹੇਗਾ ਤਾਂ ਸੰਗਤ ਦਾ ਨਿਤ ਨਵਾਂ ਆਨੰਦ ਪ੍ਰਾਪਤ ਕਰੇਗਾ॥ ੪੫॥"

ਦਰਬ ਸੰਭਾਰਨਿ ਮੈਂ ਸਭਿ ਕਰਿਹੌਂ। ਕਿਤਿਕ ਪ੍ਰਿਥਕ ਕਰਿ ਨਿਜ ਘਰ ਧਰਿਹੌਂ।
ਅਬਿ ਲਗਿ ਮੈਂ ਮਾਲਕ ਸਭਿ ਭੇਟਨਿ। ਆਵਹਿਂ ਨਿਤ ਸੋ ਕਰਹੁਂ ਸਮੇਟਨਿ'॥੪੬॥

ਸਾਰੇ ਧਨ ਦੀ ਮੈਂ ਸੰਭਾਲ ਕਰਦਾ ਹਾਂ, ਕਾਫੀ ਧਨ ਅੱਡ ਕੱਢ ਕੇ ਆਪਣੇ ਘਰ ਰੱਖ ਲੈਂਦਾ ਹਾਂ। ਹੁਣ ਤਕ ਸਾਰੀਆਂ ਭੇਟਾਵਾਂ ਦਾ ਮੈਂ ਮਾਲਕ ਹਾਂ, ਜਿੰਨੀਆਂ ਵੀ ਆਉਂਦੀਆਂ ਹਨ ਸਾਰੀਆਂ ਸਮੇਟ ਲੈਂਦਾ ਹਾਂ'॥ ੪੬॥

ਬਡੇ ਥਾਨ ਸੁਨਿ ਸੀਸ ਨਿਵਾਯਹੁ। 'ਚਿਰ ਜੀਵਹੁ' ਆਸ਼ਿਖ ਕੋ ਪਾਯਹੁ।
ਕਿਤਿਕ ਕਾਲ ਹੁਇ ਮੋਨ ਬਿਚਾਰੈ। 'ਮਮ ਪਾਛੈ ਸਭਿ ਭ੍ਰਾਤ ਸੰਭਾਰੈ॥੪੭॥

ਪ੍ਰਿਥੀਏ ਨੇ ਵੱਡਾ ਸਥਾਨ ਸੁਣ ਕੇ ਸੰਹਾਰੀ ਮਲ ਅੱਗੇ ਆਪਣਾ ਸਿਰ ਨਿਵਾਇਆ। "ਵੱਡੀ ਉਮਰ ਹੋਵੇ" ਅੱਗੋਂ ਅਸ਼ੀਰਵਾਦ ਪ੍ਰਾਪਤ ਕੀਤਾ। ਕਾਫੀ ਸਮੇਂ ਤੱਕ ਚੁੱਪ ਰਿਹਾ। ਉਸ ਸੋਚਿਆ, "ਮੇਰੇ ਪਿਛੋਂ ਮੇਰਾ ਭਰਾ ਸਭ ਕੁਝ ਸੰਭਾਲ ਲਵੇਗਾ॥ ੪੭॥

ਸਰਬ ਕਾਰ ਕੀ ਸੁਧਿ ਕੋ ਪਾਵਹਿ। ਸੰਚਹਿ ਦਰਬ ਪਿਤਾ ਮਨ ਭਾਵਹਿ।
ਬਹੁਰੋ ਮੈਂ ਪਰ ਜਾਉਂ ਪਿਛਾਰੀ। ਲਘੁ ਭ੍ਰਾਤਾ ਹੁਇ ਜਾਹਿਂ ਅਗਾਰੀ॥੪੮॥

ਸਾਰੇ ਕਾਰ-ਵਿਹਾਰ ਦਾ ਉਸ ਨੂੰ ਪਤਾ ਲੱਗ ਜਾਵੇਗਾ। ਪਿਤਾ ਜੀ ਦੇ ਮਨ ਭਾਉਂਦੇ ਧਨ ਨੂੰ ਇਕੱਠਾ ਕਰੇਗਾ। ਫਿਰ ਮੈਂ ਪਿਛੇ ਰਹਿ ਜਾਵਾਂਗਾ ਤੇ ਛੋਟਾ ਭਰਾ ਅੱਗੇ ਵੱਧ ਜਾਵੇਗਾ॥ ੪੮॥

ਧਨ ਗੁਰਤਾ ਆਦਿਕ ਮਹਿਂ ਸਾਰੇ। ਹੈ ਸੰਸਯ ਕੋ ਲਿਯ ਨ ਸੰਭਾਰੇ।
ਗੁਰ ਘਰ ਮਹਿਂ ਨਿਸ਼ਚੈ ਨਹਿਂ ਕੋਈ। ਲੇਤਿ ਅਪਰ ਅਧਿਕਾਰ ਨ ਜੋਈ॥੪੯॥

ਧਨ, ਗੁਰ-ਗੱਦੀ ਆਦਿ ਸਭ ਬਾਰੇ ਮੈਨੂੰ ਸ਼ੰਕਾ ਹੈ ਕਿ ਕਿਤੇ ਉਹ ਸੰਭਾਲ ਨਾ ਲਵੇ। ਗੁਰੂ ਘਰ ਵਿਚ ਕੋਈ ਗੱਲ ਵੀ ਨਿਸ਼ਚੇ ਨਹੀਂ ਹੈ, ਜਿਥੇ ਦੂਸਰੇ ਹੀ ਜਿੰਨ੍ਹਾਂ ਦਾ ਅਧਿਕਾਰ ਵੀ ਨਹੀਂ ਹੁੰਦਾ, ਸਭ ਕੁਝ ਸਾਂਭ ਲੈਂਦੇ ਹਨ॥ ੪੯॥

ਸੇਵਾ ਹੇਰਤਿ ਹੋਹਿਂ ਪ੍ਰਸੰਨ। ਨਿਜ ਅਸਥਾਨ ਬਿਠਾਵਹਿਂ ਅੰਨ'।
ਇੱਤ੍ਯਾਦਿਕ ਉਰ ਤਰਕ ਬਿਚਰਿਕੈ। ਸਗਰੀ ਜੁਗਤਾ ਜੁਗਤਿ ਨਿਹਰਿਕੈ॥੫੦॥

ਗੁਰੂ ਜੀ ਸੇਵਾ ਵੇਖ ਕੇ ਪ੍ਰਸੰਨ ਹੋ ਜਾਣਗੇ ਤੇ ਆਪਣੇ ਅਸਥਾਨ ਤੇ ਕਿਸੇ ਹੋਰ ਨੂੰ ਬਿਠਾ ਦੇਣਗੇ।" ਇਤਿ-ਆਦਿ ਅਜਿਹੇ ਤਰਕ ਹਿਰਦੇ ਵਿਚ ਵਿਚਾਰ ਕੇ ਤੇ ਯੋਗ-ਅਯੋਗ ਸਭ ਕੁਝ ਵੇਖ ਕੇ॥ ੫੦॥

ਗ੍ਰੀਵ ਨੀਵ ਕਰਿ ਰਹਜੋ ਬਿਚਾਰਤਿ। ਪੁਨ ਸ੍ਰੀ ਗੁਰ ਪਿਤ ਸੰਗਿ ਉਚਾਰਤਿ।

'ਆਪ ਬਿਲੋਕਤਿ ਹੋ ਸਭਿ ਸਮੈ। ਰਹਿਤ ਕਾਜ ਜਿਸ ਬਿਧਿ ਕੇ ਹਮੈ॥੫੧॥

ਸਿਰ ਨੀਵਾਂ ਕਰਕੇ ਵਿਚਾਰਦਾ ਰਿਹਾ, ਫਿਰ ਆਪਣੇ ਪਿਤਾ ਜੀ ਭਾਵ ਗੁਰੂ ਜੀ ਨੂੰ ਕਹਿਣ ਲੱਗਾ, "ਆਪ ਜੀ ਹਰ ਸਮੇਂ ਵੇਖਦੇ ਹੋ, ਜਿਸ ਢੰਗ ਨਾਲ ਮੈਂ ਕੰਮ-ਕਾਜ ਕਰਦਾ ਰਹਿੰਦਾ ਹਾਂ॥ ੫੧॥"

ਦੇਨਿ ਲੇਨਿ ਨਿਤਿ ਹੋਤਿ ਹਜ਼ਾਰਨਿ। ਇਕ ਆਵਤਿ ਇਕ ਕਰਤਿ ਪਧਾਰਨ।
ਖਰਚ ਦੇਗ਼ ਕੋ ਸਦਾ ਸੰਭਾਰਤਿ। ਲੇ ਕਰਿ ਅੰਨ ਰਾਸ ਕੋ ਡਾਰਤਿ॥੫੨॥

ਮੈਂ ਨਿਤ ਹਜ਼ਾਰਾਂ ਦਾ ਦੇਣ-ਲੈਣ ਕਰਦਾ ਹਾਂ, ਇਕ ਆਉਂਦਾ ਹੈ ਅਤੇ ਇਕ ਜਾਂਦਾ ਹੈ। ਲੰਗਰ ਦੇ ਖਰਚ ਨੂੰ ਸਦਾ ਸੰਭਾਲਦਾ ਹਾਂ। ਅਨਾਜ ਲੈ ਕੇ ਰਾਸ ਪਾਉਂਦਾ ਹਾਂ॥ ੫੨॥

ਕਿਸ ਛਿਨ ਮਮ ਅਵਕਾਸ਼ੁ ਨ ਜਾਨੋ। ਕੈਸੇ ਬਨਹਿੰ ਤਹਾਂ ਮਮ ਜਾਨੋ?'।
ਸਤਿਗੁਰ ਕਹਯੋ 'ਸੰਭਾਰਹਿ ਔਰ। ਤੁਮ ਕੋ ਉਚਿਤ ਗਮਨ ਤਿਸ ਠੌਰ'॥੫੩॥

ਮੇਰੇ ਪਾਸ ਇਕ ਪੱਲ ਦਾ ਵੀ ਵਿਹਲ ਨਾ ਸਮਝੋ, ਮੇਰਾ ਉਥੇ ਜਾਣਾ ਕਿਵੇਂ ਬਣਦਾ ਹੈ ?" ਸਤਿਗੁਰੂ ਜੀ ਨੇ ਕਿਹਾ, "ਇਹ ਸਾਰਾ ਕੰਮ-ਕਾਜ ਕਿਸੇ ਹੋਰ ਨੂੰ ਸੰਭਾਲ ਦੇਵੇ, ਤੇਰੇ ਵਾਸਤੇ ਇਹ ਜ਼ਰੂਰੀ ਹੈ ਕਿ ਇਨ੍ਹਾਂ ਦੇ ਨਾਲ ਓਥੇ ਜਾਵੇਂ"॥ ੫੩॥

'ਪਿਤੁ ਜੀ ! ਤੁਮ ਹੋ ਵੇਪਰਵਾਹੂ। ਹਾਨ ਨ ਲਾਭ ਲਖਹੁ ਮਨ ਮਾਂਹੂ।
ਮੁਝ ਤੇ ਜਾਯੋ ਜਾਇ ਨ ਤਹਾਂ। ਨਿਤਿ ਮਗ ਤਾਮਸ ਹੋਵਤਿ ਮਹਾਂ॥੫੪॥

ਪ੍ਰਿਥੀਏ ਨੇ ਫਿਰ ਕਿਹਾ, "ਹੇ ਪਿਤਾ ਜੀ ! ਤੁਸੀਂ ਵੇਪਰਵਾਹ ਹੋ, ਆਪਣੇ ਮਨ ਵਿਚ ਕੋਈ ਹਾਣ-ਲਾਭ ਨਹੀਂ ਵੇਖਦੇ, ਮੈਥੋਂ ਉਥੇ ਜਾਇਆ ਨਹੀਂ ਜਾਂਦਾ, ਰਸਤੇ ਵਿਚ ਸਦਾ ਬਹੁਤ ਗਰਮੀ ਹੁੰਦੀ ਹੈ॥ ੫੪॥'

ਮਹਾਂ ਕੁਲਾਹਲ ਬੀਚ ਬਰਾਤ। ਮੋਹਿ ਸੁਹਾਇ ਨ ਰਹਿ ਚਿਤ ਸ਼ਾਂਤਿ'।
ਪ੍ਰਿਥਕ ਸੁ ਪ੍ਰਿਥੀਆ ਪ੍ਰਿਥਮ ਸੁਨਾਈ। ਨਹਿੰ ਮਾਨਯੋ ਪਿਤ ਬਾਕ ਟਲਾਈ॥੫੫॥

ਬਰਾਤ ਵਿਚ ਬਹੁਤ ਵਿਆਕਲਤਾ ਹੁੰਦੀ ਹੈ, ਮੈਨੂੰ ਇਹ ਚੰਗਾ ਨਹੀਂ ਲੱਗਦਾ, ਮੈਂ ਸਦਾ ਸ਼ਾਂਤ-ਚਿੱਤ ਰਹਿੰਦਾ ਹਾਂ।" ਇਹ ਗੱਲ ਜੋ ਪ੍ਰਿਥੀਏ ਨੇ ਸੁਣਾਈ, ਇਹ ਉਸ ਦੇ ਮਨ ਦੀ ਗੁਰੂ ਜੀ ਦੀ ਰਜ਼ਾ ਤੋਂ ਵੱਖਰੇ ਹੋਣ ਦੀ ਪਹਿਲੀ ਗੱਲ ਸੀ। ਉਸ ਆਪਣੇ ਪਿਤਾ ਜੀ ਦੀ ਆਗਿਆ ਨਾ ਮੰਨੀ ਤੇ ਉਨ੍ਹਾਂ ਨੂੰ ਟਾਲ ਦਿੱਤਾ॥ ੫੫॥

ਸੁਤ ਚਿਤ ਕੀ ਸਭਿ ਜਾਨਿ ਖੁਟਾਈ। ਹੋਏ ਤੂਸ਼ਨਿ ਗੁਰੁ ਗੋਸਾਈਂ।
ਪੁਨ ਲਘੁ ਨੰਦਨ ਤੀਰ ਹਕਾਰੇ। ਪਰਖਤਿ: ਕੋ ਆਇਸੁ ਅਨੁਸਾਰੇ॥੫੬॥

ਆਪਣੇ ਪੁੱਤਰ ਦੇ ਚਿੱਤ ਦੀ ਸਭ ਪ੍ਰਕਾਰ ਦੀ ਖੋਟ ਵੇਖ ਕੇ ਮਾਲਕ ਗੁਰੂ ਜੀ ਚੁੱਪ ਹੋ ਗਏ। ਫਿਰ ਛੋਟੇ ਪੁੱਤਰ ਨੂੰ ਆਪਣੇ ਪਾਸ ਬੁਲਾਇਆ, ਇਹ ਪਰਖਣਾ ਚਾਹੁੰਦੇ ਸਨ ਕਿ ਉਹ ਆਗਿਆ ਅਨੁਸਾਰ ਹੈ ਕਿ ਨਹੀਂ॥ ੫੬॥

*ਦੂਸਰੀ ਰਾਸ ਦਾ ਪੰਦਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੫॥*



# ਅਧਿਆਇ ਸੋਲ੍ਹਵਾਂ

### ਸ੍ਰੀ ਅਰਜਨ ਦੇਵ ਜੀ ਤਾਏ ਸੰਹਾਰੀ ਜੀ ਨਾਲ ਲਾਹੌਰ ਗਏ

**ਦੋਹਰਾ-ਦੋਨਹੁ ਪੁੱਤ੍ਰ ਸਮੀਪ ਪਿਤ ਆਨਿ ਬੰਦਨਾ ਕੀਨਿ।**
**ਸੰਹਾਰੀ ਕੋ ਨਮੋ ਕਿਯ ਤਿਨ ਪਿਖਿ ਆਸ਼ਿਖ ਦੀਨ॥ ੧॥**

ਦੋਵੇਂ ਛੋਟੇ ਪੁੱਤਰਾਂ ਨੇ ਗੁਰੂ ਜੀ ਪਾਸ ਆ ਕੇ ਬੰਦਨਾਂ ਕੀਤੀ। ਉਨ੍ਹਾਂ ਸੰਹਾਰੀ ਮਲ ਨੂੰ ਨਮਸਕਾਰ ਕੀਤੀ ਤੇ ਸੰਹਾਰੀ ਮਲ ਨੇ ਉਨ੍ਹਾਂ ਨੂੰ ਅਸੀਸ ਦਿੱਤੀ॥ ੧॥

**ਚੌਪਈ-ਮਹਾਂਦੇਵ ਕੇ ਸੰਗ ਉਚਾਰਾ। 'ਜਾਹੁ ਬਜਾਹੁ ਪਿਖਿ ਭ੍ਰਾਤ ਤੁਮਾਰਾ।**
**ਲਵਪੁਰਿ ਮਹਿਂ ਇਸਕੇ ਸੰਗ ਜਾਇ। ਮਿਲੋ ਤਹਾਂ ਬੰਧੂ ਸਮੁਦਾਇ' ॥੨॥**

ਗੁਰੂ ਜੀ ਨੇ ਮਹਾਂਦੇਵ ਨੂੰ ਕਿਹਾ, "ਜਾਓ, ਆਪਣੇ ਭਰਾ ਦਾ ਵਿਆਹ ਵੇਖੋ, ਲਾਹੌਰ ਵਿਚ ਇਨ੍ਹਾਂ ਦੇ ਨਾਲ ਜਾਉ ਅਤੇ ਉਥੇ ਆਪਣੇ ਰਿਸ਼ਤੇਦਾਰਾਂ ਨੂੰ ਮਿਲੋ"॥ ੨॥

**ਸੁਨਿ ਕਰਿ ਬੋਲਜੋ ਮਸਤ ਸੁਭਾਊ। 'ਕੋ ਬੰਧੂ ਕਿਸ ਕੋ? ਕਿਤ ਜਾਊਂ?।**
**ਨਹਿਂ ਮੇਰੀ ਕਿਸ ਸਾਥ ਚਿਨਾਰੀ। ਨਹਿਂ ਚਾਹੌਂ ਮੈਂ ਕਰਨ ਅਗਾਰੀ॥੩॥**

ਮਸਤ ਸੁਭਾਅ ਵਾਲਾ ਮਹਾਂਦੇਵ ਸੁਣ ਕੇ ਬੋਲਿਆ, "ਕੌਣ ਰਿਸ਼ਤੇਦਾਰ? ਕਿਸ ਦਾ ਰਿਸ਼ਤੇਦਾਰ? ਕਿਉਂ ਜਾਵਾਂ? ਮੇਰੀ ਤਾਂ ਕਿਸੇ ਨਾਲ ਰਿਸ਼ਤੇਦਾਰੀ ਨਹੀਂ ਅਤੇ ਨਾ ਹੀ ਮੈਂ ਅੱਗੇ ਕਿਸੇ ਨਾਲ ਰਿਸ਼ਤੇਦਾਰੀ ਬਣਾਉਣੀ ਚਾਹੁੰਦਾ ਹਾਂ॥ ੩॥

**ਕਹਾ ਸਨਬੰਧੁਨਿ ਕੀ ਗਤਿ ਅਹੈ?। ਅਪਨੋ ਹਿਤ ਸਭਿ ਹੇਰਤਿ ਰਹੈਂ।**
**ਦਰਬ ਹੀਨ ਪਿਖਿ ਹੋਹਿਂ ਨ ਨੇਰੇ। ਧਨੀ ਪੁਰਸ਼ ਕੇ ਬਨਹਿਂ ਘਨੇਰੇ॥੪॥**

ਰਿਸ਼ਤੇਦਾਰਾਂ ਦੀ ਕੀ ਹਾਲਤ ਹੈ? ਸਾਰੇ ਆਪਣਾ ਹੀ ਹਿਤ ਵੇਖਦੇ ਰਹਿੰਦੇ ਹਨ। ਜਿਹੜਾ ਧਨ-ਹੀਣ ਗ਼ਰੀਬ ਹੁੰਦਾ ਹੈ, ਉਸ ਦੇ ਨੇੜੇ ਨਹੀਂ ਜਾਂਦੇ ਹਨ। ਅਮੀਰ ਆਦਮੀ ਦੇ ਬੜੇ ਹਿਤੂ ਬਣਦੇ ਹਨ॥ ੪॥

**ਮੋ ਤੇ ਨਹਿਂ ਤਹਿਂ ਜਾਯਹੁ ਜਾਇ। ਆਵਨ ਜਾਵਨ ਸ਼੍ਰਮ ਕੋ ਪਾਇ'।**
**ਇਮ ਕਹਿ ਮੌਨ ਰਹਜੋ ਤਿਸ ਕਾਲ। ਜੁਗਮ ਪੁੱਤ੍ਰ ਇਮ ਹੇਰਿ ਕ੍ਰਿਪਾਲ॥੫॥**

ਮੈਥੋਂ ਉਥੇ ਨਹੀਂ ਜਾਇਆ ਜਾ ਸਕਦਾ, ਮੈਂ ਆਉਣ-ਜਾਣ ਦੀ ਖੇਚਲ ਨਹੀਂ ਕਰਨੀ ਚਾਹੁੰਦਾ।" ਇਹ ਕਹਿ ਕੇ ਉਸ ਸਮੇਂ ਚੁੱਪ ਹੋ ਗਿਆ। ਦੂਸਰੇ ਪੁੱਤਰ ਨੂੰ ਵੀ ਇਸ ਤਰ੍ਹਾਂ ਵੇਖ ਕੇ ਕ੍ਰਿਪਾਲੂ ਗੁਰੂ ਜੀ ਨੇ ਸੋਚਿਆ॥ ੫॥

**'ਨਹਿਂ ਆਗਜਾ ਕੋ ਮਾਨਹਿਂ ਮੇਰੀ। ਜਾਨਤਿ ਅਪੁਨੀ ਸੁਮਤਿ ਬਡੇਰੀ'।**
**ਤਬਿ ਸ਼੍ਰੀ ਅਰਜਨ ਕੀ ਦਿਸ਼ ਦੇਖਾ। ਜਿਨ ਕੋ ਮ੍ਰਿਦੁਲ ਸੁਸ਼ੀਲ ਵਿਸ਼ੇਖਾ॥੬॥**

"ਇਹ ਮੇਰੀ ਆਗਿਆ ਨਹੀਂ ਮੰਨਦੇ ਹਨ, ਇਹ ਆਪਣੀ ਮੱਤ ਨੂੰ ਵੱਡਾ ਜਾਣਦੇ ਹਨ।" ਫਿਰ ਉਨ੍ਹਾਂ ਸ੍ਰੀ ਅਰਜਨ ਦੇਵ ਜੀ ਵਲ ਵੇਖਿਆ, ਜਿਹੜੇ ਕਿ ਬੜੇ ਕੋਮਲ ਅਤੇ ਸੁਸ਼ੀਲ ਹਨ॥ ੬॥

**ਪਿਤ ਕੇ ਸਨਮੁਖ ਪਿਖਹਿਂ ਨ ਸੋਇ। ਪ੍ਰਤਿ ਉੱਤਰ ਕਹਿਬੋ ਕਿਮਿ ਹੋਇ।**
**ਕਰ ਜੋਰੇ ਥਿਰ ਨੰਮ੍ਰਿ ਅਗਾਰੀ। 'ਸੁਤ ਅਰਜਨ! ਬਨਿ ਆਇਸੁਕਾਰੀ॥੭॥**

ਉਹ ਪਿਤਾ ਜੀ ਨੂੰ ਸਾਹਮਣੇ ਹੋ ਕੇ ਨਹੀਂ ਵੇਖਦਾ ਸੀ, ਇਸ ਲਈ ਕਿਸੇ ਗੱਲ ਦਾ ਉੱਤਰ ਕਿਵੇਂ ਦੇ ਸਕਦਾ ਸੀ। ਹੱਥ ਜੋੜ ਕੇ ਸਨਿੰਮਰ ਹੋ ਕੇ ਅੱਗੇ ਖਲੋ ਗਿਆ। ਗੁਰੂ ਜੀ ਨੇ ਕਿਹਾ, "ਪੁੱਤਰ ਅਰਜਨ! ਆਗਿਆਕਾਰੀ ਬਣ ਕੇ॥ ੭॥

ਨਿਜ ਤਾਊ ਕੇ ਸੰਗ ਸਿਧਾਵਹੁ। ਭ੍ਰਾਤ ਬਜਾਹੁ ਮਹਿਂ ਮਿਲਿ ਹਰਖਾਵਹੁ।
ਬੰਧੁਨਿ ਕੀ ਪੰਕਤਿ ਮਹਿਂ ਜਾਇ। ਉਤਸਵ ਪਿਖਹੁ ਹੋਹਿ ਜਿਸ ਭਾਇ ॥੮॥

ਆਪਣੇ ਤਾਇਆ ਜੀ ਦੇ ਨਾਲ ਜਾਵੋ, ਭਰਾ ਦੇ ਵਿਆਹ ਵਿਚ ਸ਼ਾਮਲ ਹੋ ਕੇ ਖੁਸ਼ ਹੋਵੋ। ਰਿਸ਼ਤੇਦਾਰਾਂ ਦੀ ਬਰਾਤ ਵਿਚ ਜਾ ਕੇ ਉਤਸਵ ਵੇਖੋ, ਜਿਸ ਤਰ੍ਹਾਂ ਦਾ ਵੀ ਹੋਵੇ॥ ੮॥

ਏਕ ਮਾਸੁ ਤੌ ਇਨ ਸੰਗ ਰਹੋ। ਪੁਨ ਧ੍ਰਮਸਾਲ ਆਪਨੀ ਬਹੋ।
ਸਭਿ ਬਿਹਾਰ ਬਿਲੋਕਿ ਚਲਾਵਹੁ। ਸਭਿ ਸੰਗਤਿ ਸਤਿਨਾਮੁ ਜਪਾਵਹੁ॥੯॥

ਇਕ ਮਹੀਨਾ ਤਾਂ ਇਨ੍ਹਾਂ ਦੇ ਨਾਲ ਰਹੋ, ਫਿਰ ਆਪਣੀ ਧਰਮਸਾਲਾ ਵਿਚ ਬੈਠੋ। ਸਾਰੇ ਕਾਰ-ਵਿਹਾਰ ਵੇਖ ਕੇ ਚਲਾਵੋ ਅਤੇ ਸਾਰੀ ਸੰਗਤ ਨੂੰ ਸਤਿਨਾਮ ਜਪਾਵੋ॥ ੯॥

ਜਬਿ ਹਮ ਤੁਮ ਕਹੁ ਬੋਲਿ ਪਠਾਵਹਿਂ। ਲਿਖਹਿਂ ਪੱਤ੍ਰਿਕਾ ਪ੍ਰੇਮ ਬਢਾਵਹਿਂ।
ਤਬਿ ਹਮਰੀ ਦਿਸ਼ ਆਵਨਿ ਕਰੋ। ਨਾਂਹਿ ਤ ਤਾਵਦ ਤਿਸ ਪੁਰਿ ਥਿਰੋ ॥੧੦॥

ਜਦ ਅਸੀਂ ਤੈਨੂੰ ਸਦ ਕੇ ਬੁਲਾਈਏ ਅਤੇ ਚਿੱਠੀ ਲਿਖ ਕੇ ਪ੍ਰੇਮ ਵਧਾਈਏ ਤਦ ਸਾਡੇ ਵਲ ਆਵੇ, ਨਹੀਂ ਤਾਂ ਤਦ ਤਕ ਉਸ ਨਗਰ ਵਿਚ ਹੀ ਠਹਿਰੋ"॥ ੧੦॥

ਪਿਤਾ ਗੁਰੂ ਤੇ ਸੁਨਿ ਕਰਿ ਮਾਨੇ। ਹਾਥ ਜੋਰ ਕਰਿ ਬਾਕ ਬਖਾਨੇ।
'ਇਹ ਤੌ ਸੁਗਮ ਕਾਜ ਮਹਿਂ ਮੋਹਿ। ਪਠਹੁ ਆਪ ਜਹਿਂ ਆਨੰਦ ਹੋਹਿ ॥੧੧॥

ਗੁਰ ਪਿਤਾ ਜੀ ਦੇ ਬਚਨ ਸੁਣ ਕੇ, ਸ੍ਰੀ ਅਰਜਨ ਦੇਵ ਜੀ ਨੇ ਹੱਥ ਜੋੜ ਕੇ ਬਚਨ ਕੀਤੇ, "ਇਹ ਤਾਂ ਆਪ ਜੀ ਮੈਨੂੰ ਸੌਖੇ ਕੰਮ ਵਾਸਤੇ ਭੇਜ ਰਹੇ ਹੋ, ਜਿੱਥੇ ਬਹੁਤ ਅਨੰਦ ਹੋਵੇਗਾ॥ ੧੧॥

ਜਹਿਂ ਜਾਵਨ ਮਹਿਂ ਜੀਵਨ ਸੰਸੈ। ਤਹਿਂ ਆਇਸੁ ਮੁਝ ਦੇਹੁ ਨਿਸੰਸੈ।
ਦੇਰ ਨ ਕਰੋਂ ਪਿਤਾ ਜੀ ਉਹਾਂ। ਪ੍ਰਾਨ ਦੇਉਂ ਮੈਂ ਤੂਰਨ ਤਹਾਂ ॥੧੨॥

ਜਿਥੇ ਜਾਣ ਵਿਚ ਜੀਵਨ ਸੰਸੇ ਹੋਣ, ਅਜਿਹੀ ਆਗਿਆ ਮੈਨੂੰ ਬਿਨਾਂ ਸ਼ੰਕੇ ਦੇਵੋ। ਹੇ ਪਿਤਾ ਜੀ! ਮੈਂ ਉਥੇ ਜਾਣ ਵਿਚ ਦੇਰ ਨਹੀਂ ਕਰਾਂਗਾ, ਆਪਣੇ ਪ੍ਰਾਣਾਂ ਦੀ ਵੀ ਪ੍ਰਵਾਹ ਨਹੀਂ ਕਰਾਂਗਾ ਤੇ ਤੁਰੰਤ ਉਥੇ ਪਹੁੰਚ ਜਾਵਾਂਗਾ"॥ ੧੨॥

ਕਹਿ ਸ੍ਰੀ ਅਰਜਨ ਸਰਲ ਸੁਭਾਊ। ਭਏ ਤਜਾਰ ਚਲਿਬੇ ਸੰਗ ਤਾਊ।
ਜਨਨੀ ਭਾਨੀ ਢਿਗ ਤਬਿ ਗਏ। ਚਲਨ ਬ੍ਰਿਤਾਂਤ ਸਗਲ ਕਹਿ ਦਏ॥੧੩॥

ਇਹ ਕਹਿ ਕੇ ਸਰਲ ਸੁਭਾਅ ਵਾਲੇ ਸ੍ਰੀ ਅਰਜਨ ਦੇਵ ਜੀ ਆਪਣੇ ਤਾਇਆ ਜੀ ਨਾਲ ਚਲਣ ਵਾਸਤੇ ਤਿਆਰ ਹੋ ਗਏ। ਫਿਰ ਆਪਣੇ ਮਾਤਾ ਜੀ ਬੀਬੀ ਭਾਨੀ ਜੀ ਪਾਸ ਗਏ। ਲਾਹੌਰ ਚਲਣ ਦਾ ਸਾਰਾ ਹਾਲ ਕਹਿ ਦਿੱਤਾ॥ ੧੩॥

ਕਰਜੋ ਸਨੇਹ ਅੰਕ ਬੈਠਾਰੇ। ਮਸਤਕ ਸੂੰਘਤਿ ਭਾਗ ਉਦਾਰੇ।
'ਸੁਨਹੁ ਪੁੱਤ੍ਰ ਪਿਤੁ ਆਇਸੁ ਕਰੋ। ਇਸ ਮਹਿਂ ਨਿਜ ਹਿਤ ਨਿਤਿ ਅਨੁਸਰੋ॥੧੪॥

ਬੀਬੀ ਭਾਨੀ ਜੀ ਨੇ ਪਿਆਰ ਕਰਕੇ ਆਪਣੇ ਪਾਸ ਬਿਠਾਇਆ। ਵੱਡੇ ਭਾਗਾਂ ਵਾਲੇ ਦੇ ਮੱਥੇ ਨੂੰ ਚੁੰਮਿਆ ਅਤੇ ਕਿਹਾ, "ਹੇ ਪੁੱਤਰ! ਸੁਣੋ, ਆਪਣੇ ਪਿਤਾ ਜੀ ਦੀ ਆਗਿਆ ਮੰਨੋ, ਆਪਣੇ ਭਲੇ ਲਈ ਸਦਾ ਆਗਿਆ ਵਿਚ ਰਹਿਣਾ ਚਾਹੀਦਾ ਹੈ॥ ੧੪॥

ਨਾਂਹਿ ਤ ਗੁਰਤਾ ਘਰ ਤੇ ਜਾਵਹਿ। ਸੇਵਾ ਕਰਹਿ ਦਾਸ ਕੋ ਪਾਵਹਿ।
ਪ੍ਰਿਥੀਏ ਕੋ ਸੁਭਾਉ ਅਹੰਕਾਰੀ। ਨਹੀਂ ਰਹਤਿ ਪਿਤ ਕੇ ਅਨੁਸਾਰੀ॥੧੫॥

ਗੁਰਤਾ ਘਰ ਤੋਂ ਬਾਹਰ ਨਾ ਜਾਵੇ, ਪਹਿਲਾਂ ਸੇਵਾ ਕਰਕੇ ਦਾਸ ਪਾ ਲੈਂਦੇ ਸਨ। ਪ੍ਰਿਥੀਏ ਦਾ ਹੰਕਾਰੀ ਸੁਭਾਅ ਹੈ ਉਹ ਆਪਣੇ ਪਿਤਾ ਜੀ ਦੀ ਆਗਿਆ ਅਨੁਸਾਰ ਨਹੀਂ ਰਹਿੰਦਾ ਹੈ॥ ੧੫॥

**ਮਹਾਂਦੇਵ ਕੋ ਮਸਤ ਸੁਭਾਉ। ਹਾਨ ਲਾਭ ਕੋ ਲਖੈ ਨ ਕਾਊ।**
**ਇਕ ਤੇਰੇ ਪਰ ਮੋਹਿ ਭਰੋਸਾ। ਗੁਰਤਾ ਲੇਂ, ਗੁਨ ਜੁਕਤਿ ਅਦੋਸ਼ਾ ! ॥੧੬॥**

ਮਹਾਂਦੇਵ ਦਾ ਮਸਤ ਸੁਭਾਅ ਹੈ, ਉਹ ਹਾਣ-ਲਾਭ ਕੁਝ ਨਹੀਂ ਸਮਝਦਾ। ਮੈਨੂੰ ਕੇਵਲ ਤੇਰੇ ਤੇ ਹੀ ਭਰੋਸਾ ਹੈ। ਹੇ ਗੁਣਾਂ-ਸਹਿਤ ਦੋਸ਼ ਰਹਿਤ ਪੁੱਤਰ ! ਤੂੰ ਹੀ ਗੁਰਤਾ ਪ੍ਰਾਪਤ ਕਰੇਂਗਾ॥ ੧੬॥

**ਹੇ ਸੁਤ ! ਸ੍ਰੀ ਨਾਨਕ ਜੀ ਆਦਿ। ਦਈ ਦਾਸ ਕਹੁ ਕਿਯ ਅਹਿਲਾਦ।**
**ਤਿਮ ਸ੍ਰੀ ਅੰਗਦ ਅਰੁ ਪਿਤ ਮੇਰੇ। ਦੇਤਿ ਭਏ ਪਿਖਿ ਸੇਵ ਘਨੇਰੇ॥੧੭॥**

ਹੇ ਪੁੱਤਰ ! ਸ੍ਰੀ ਗੁਰੂ ਨਾਨਕ ਦੇਵ ਜੀ ਆਦਿ ਨੇ ਆਪਣੇ ਸੇਵਕ ਤੇ ਪ੍ਰਸੰਨ ਹੋ ਕੇ ਗੁਰਤਾ ਦਿੱਤੀ ਹੈ। ਉਸ ਤਰ੍ਹਾਂ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਮੇਰੇ ਪਿਤਾ ਜੀ ਨੇ ਵੱਡੀ ਸੇਵਾ ਵੇਖ ਕੇ ਗੁਰਤਾ ਦਿੱਤੀ ਹੈ॥ ੧੭॥

**ਤਿਨ ਕੇ ਸਮ ਤੁਮ ਘਾਲਹੁ ਘਾਲ। ਆਇਸੁ ਅਨੁਸਾਰੀ ਸਭਿ ਕਾਲ।**
**ਨਹੀਂ ਗੁਰਨਿ ਕੈ ਮੋਹ ਕਦਾਈ। ਰੀਝਹਿਂ ਸੇਵਕ, ਦੇਂ ਬਡਿਆਈ॥੧੮॥**

ਉਨ੍ਹਾਂ ਦੇ ਬਰਾਬਰ ਤੁਸੀਂ ਘਾਲਣਾ ਘਾਲੋ ਅਤੇ ਹਰ ਸਮੇਂ ਗੁਰੂ ਜੀ ਦੀ ਆਗਿਆ ਅਨੁਸਾਰ ਰਹੋ। ਗੁਰੂ ਜੀ ਕਦੀ ਵੀ ਮੋਹ-ਮਮਤਾ ਦੇ ਵੱਸ ਨਹੀਂ ਹੁੰਦੇ, ਉਹ ਸਦਾ ਹੀ ਸੇਵਕ ਦੀ ਸੇਵਾ ਤੇ ਰੀਝ ਕੇ ਵਡਿਆਈ ਦਿੰਦੇ ਹਨ॥ ੧੮॥

**ਇਸ ਚਿੰਤਾ ਮਹਿਂ ਚਿਤ ਨਿਤਿ ਮੇਰੋ। ਤੋ ਪਰ ਏਕ ਭਰੋਸਾ ਹੇਰੋਂ।**
**ਰਹੀ ਸੁ ਪ੍ਰਿਥੀਏ ਕੋ ਸਮੁਝਾਇ। ਨਹਿਂ ਮਾਨਹਿ ਅਹੰਕਾਰ ਕਰਾਇ॥੧੯॥**

ਇਸ ਚਿੰਤਾ ਵਿਚ ਸਦਾ ਮੇਰਾ ਚਿੱਤ ਡੁੱਬਿਆ ਰਹਿੰਦਾ ਹੈ, ਮੈਂ ਤੇਰੇ ਵਿਚ ਹੀ ਇਕ ਭਰੋਸਾ ਵੇਖਦੀ ਹਾਂ। ਮੈਂ ਪ੍ਰਿਥੀਏ ਨੂੰ ਬਹੁਤ ਸਮਝਾਉਂਦੀ ਰਹੀ ਹਾਂ, ਉਹ ਨਹੀਂ ਮੰਨਦਾ ਤੇ ਹੰਕਾਰ ਕਰਦਾ ਹੈ॥ ੧੯॥

**ਹਾਥਨਿ ਕੋ ਮੀਂਡਤ ਰਹਿ ਜੈਹੈ। ਗੁਰਤਾ ਅਪਰ ਸੇਵ ਕਰਿ ਲੈ ਹੈ।**
**ਮੈਂ ਤੁਮ ਆਸ਼ਿਖ ਕਰਵਿ ਉਚਾਰੀ। ਰਹੋ ਸਦਾ ਪਿਤ ਕੇ ਅਨੁਸਾਰੀ॥੨੦॥**

ਹੱਥ ਮਲਦੇ ਰਹਿ ਜਾਵਾਂਗੇ ਜੇ ਗੁਰਤਾ ਕੋਈ ਹੋਰ ਸੇਵਾ ਕਰਕੇ ਲੈ ਜਾਵੇਗਾ। ਮੈਂ ਤੈਨੂੰ ਇਸ ਕਰਕੇ ਸਿੱਖਿਆ ਦਿੱਤੀ ਹੈ, ਸਦਾ ਹੀ ਪਿਤਾ ਜੀ ਦੀ ਆਗਿਆ ਅਨੁਸਾਰ ਰਹੋ॥ ੨੦॥

**ਇਮ ਸਮੁਝਾਇ ਨੈਨ ਜਲ ਭਰੇ। 'ਜਾਹੁ ਪੁੱਤ੍ਰ !' ਆਇਸੁ ਅਸ ਕਰੇ।**
**ਸਾਦਰ ਸੀਖ ਮਾਤ ਕੀ ਮਾਨੀ। ਸੀਸ ਨੰਮ੍ਰਿ ਕਰਿ ਬੰਦਨ ਠਾਨੀ॥੨੧॥**

ਇਸ ਤਰ੍ਹਾਂ ਕਹਿ ਕੇ ਅੱਖਾਂ ਵਿਚ ਜਲ ਭਰ ਆਇਆ, ਕਹਿਣ ਲੱਗੀ, "ਹੇ ਪੁੱਤਰ ! ਜਾਵੋ" ਇਸ ਤਰ੍ਹਾਂ ਆਗਿਆ ਕੀਤੀ। ਆਪਣੇ ਮਾਤਾ ਜੀ ਦੀ ਸਿੱਖਿਆ ਨੂੰ ਬੜੇ ਆਦਰ ਨਾਲ ਮੰਨਿਆ ਅਤੇ ਸਿਰ ਨਿਵਾ ਕੇ ਬੰਦਨਾ ਕੀਤੀ॥ ੨੧॥

**ਬਿਦਾ ਹੋਇ ਜਨਨੀ ਤੇ ਨਿਕਸੇ। ਕਮਲ ਪੱਤ੍ਰ ਸੇ ਲੋਚਨ ਬਿਕਸੇ।**
**ਬਹੁਰ ਪਿਤਾ ਕੋ ਕਰਿਕੈ ਨਮੋ। ਤਾਊ ਸੰਗ ਚਲੇ ਤਿਹ ਸਮੋ॥ ੨੨॥**

ਮਾਤਾ ਜੀ ਪਾਸੋਂ ਵਦਾਇਗੀ ਲੈ ਕੇ ਬਾਹਰ ਨਿਕਲ ਆਏ, ਕੰਵਲ-ਪੱਤਰ ਵਾਂਗ ਨੈਣ ਖਿੜ ਗਏ। ਫਿਰ ਪਿਤਾ ਜੀ ਨੂੰ ਨਮਸਕਾਰ ਕਰਕੇ, ਉਸੇ ਵੇਲੇ ਆਪਣੇ ਤਾਇਆ ਜੀ ਦੇ ਨਾਲ ਚਲ ਪਏ॥ ੨੨॥

**ਦੋਨਹੁਂ ਭ੍ਰਾਤਨਿ ਕੋ ਕਰਿ ਬੰਦਨ। ਚਲੇ ਸਕਟ ਆਰੂਢਿ ਸੁਛੰਦਨ।**

ਸਭਿ ਮਗ ਸਨੈ ਸਨੈ ਕਰਿ ਛੋਰਾ। ਜਾਇ ਪ੍ਰਵੇਸ਼ੇ ਪੁਰੀ ਲਹੌਰਾ॥ ੨੩॥

ਫਿਰ ਦੋਵਾਂ ਭਰਾਵਾਂ ਨੂੰ ਬੰਦਨਾ ਕਰਕੇ ਛਕੜੇ ਤੇ ਚੜ੍ਹ ਕੇ ਚਲੇ ਗਏ। ਹੌਲੀ-ਹੌਲੀ ਚਲ ਕੇ ਸਾਰਾ ਰਸਤਾ ਪਿੱਛੇ ਛੱਡ ਦਿੱਤਾ ਅਤੇ ਲਾਹੌਰ ਦੀ ਨਗਰੀ ਵਿਚ ਪ੍ਰਵੇਸ਼ ਕਰ ਗਏ॥ ੨੩॥

ਰਚਜੋ ਬਜਾਹੁ ਸੁਤ ਕੋ ਸੰਹਾਰੀ। ਸ੍ਰੀ ਅਰਜਨ ਮਿਲਿ ਨਰ ਕੁਲ ਸਾਰੀ।
ਜਥਾ ਜੋਗ ਸਭਿ ਕੋ ਹਰਖਾਯਹੁ। ਗਏ ਬਰਾਤ ਸੰਗ ਸੁਖ ਪਾਯਹੁ॥ ੨੪॥

ਸ੍ਰੀ ਸੰਹਾਰੀ ਮਲ ਨੇ ਆਪਣੇ ਪੁੱਤਰ ਦਾ ਵਿਆਹ ਰਚਿਆ ਸੀ। ਸ੍ਰੀ ਅਰਜਨ ਦੇਵ ਜੀ ਉਥੇ ਜਾ ਕੇ ਸਾਰੇ ਮਨੁੱਖਾਂ ਨੂੰ ਮਿਲੇ। ਯਥਾ ਯੋਗ ਸਭ ਨੂੰ ਪ੍ਰਸੰਨ ਕੀਤਾ ਅਤੇ ਬਰਾਤ ਦੇ ਨਾਲ ਜਾ ਕੇ ਸੁਖ ਪਾਇਆ॥ ੨੪॥

ਜਬਿ ਲਗ ਤਿਨ ਕੇ ਕਾਰਜ ਭਯੋ। ਤਬਿ ਲਗ ਬਾਸ ਤਿਨਹੁਂ ਕੇ ਕਯੋ।
ਪੁਨ ਅਪੁਨੀ ਧ੍ਰਮਸਾਲਾ ਥਿਰੇ। ਸਭਿ ਸੰਗਤਿ ਸਿਖ ਆਨੰਦ ਭਰੇ॥ ੨੫॥

ਜਦ ਤਕ ਉਨ੍ਹਾਂ ਦੇ ਵਿਆਹ ਦਾ ਕਾਰਜ ਚਲਦਾ ਰਿਹਾ ਤਦ ਤਕ ਉਨ੍ਹਾਂ ਦੇ ਘਰ ਹੀ ਰਹਿੰਦੇ ਰਹੇ। ਫਿਰ ਆਪਣੀ ਧਰਮਸਾਲਾ ਵਿਚ ਠਹਿਰ ਗਏ, ਸਾਰੀ ਸਿੱਖ ਸੰਗਤ ਆਨੰਦ ਨਾਲ ਭਰ ਗਈ॥ ੨੫॥

ਕਰਤਿ ਪ੍ਰਤੀਖਨ ਪੱਤ੍ਰੀ ਪਿਤ ਕੀ। ਪਗਪੰਕਜ ਮਹਿਂ ਪ੍ਰੀਤੀ ਚਿਤ ਕੀ।
ਨਿਸਬਾਸੁਰਿ ਸਿੰਮ੍ਰਤ ਹੀ ਬੀਤੇ। ਸੁਜਸ ਉਚਾਰਤਿ ਸੰਗਤ ਥੀਤੇ॥ ੨੬॥

ਆਪਣੇ ਪਿਤਾ ਜੀ ਦੀ ਚਿੱਠੀ ਦਾ ਇੰਤਜ਼ਾਰ ਕਰਦੇ ਸਨ, ਉਨ੍ਹਾਂ ਦੇ ਚਰਨ-ਕੰਵਲਾਂ ਨਾਲ ਚਿੱਤ ਦੀ ਪ੍ਰੀਤ ਲੱਗੀ ਹੋਈ ਸੀ। ਦਿਨ-ਰਾਤ ਉਨ੍ਹਾਂ ਦੀ ਯਾਦ ਵਿਚ ਹੀ ਬੀਤ ਜਾਂਦਾ ਸੀ। ਸੰਗਤ ਵਿਚ ਬੈਠ ਕੇ ਉਨ੍ਹਾਂ ਦੇ ਸ੍ਰੇਸ਼ਟ ਜਸ ਦਾ ਉਚਾਰਨ ਕਰਦੇ ਸਨ॥ ੨੧॥

ਪ੍ਰੇਮ ਪ੍ਰਵਾਹ ਵਰਧਤੋ ਜਾਇ। ਦਰਸ਼ਨ ਕਰਿਬੇ ਕੋ ਅਕਲਾਇਂ।
ਖਾਨ ਪਾਨ ਸੁਖ ਸੋਵਨ ਕਰਿਬੋ। ਸਨੇ ਸਨੇ ਇਨਕੋ ਪਰਹਰਿਬੋ॥ ੨੭॥

ਪ੍ਰੇਮ-ਪ੍ਰਵਾਹ ਵਧਦਾ ਹੀ ਜਾਂਦਾ ਸੀ, ਦਰਸ਼ਨ ਕਰਨ ਵਾਸਤੇ ਬਹੁਤ ਵਿਆਕੁਲ ਹੋ ਗਏ ਸਨ। ਖਾਣ-ਪੀਣ ਤੇ ਸੌਣ ਦੇ ਸੁਖ ਹੌਲੀ-ਹੌਲੀ ਉਹ ਵੀ ਛੁੱਟ ਗਏ॥ ੨੭॥

ਸਤਿਗੁਰ ਪਿਤਾ ਸੁਸ਼ੀਲ ਬਿਸਾਲ। ਕਰਹਿਂ ਸਰਾਹਨ ਸਭਿ ਹੀ ਕਾਲ।
ਬੀਤ ਗਏ ਇਮੁ ਕਿਤਿਕ ਮਹੀਨੇ। ਕਰਤਿ ਪ੍ਰਤੀਖਨ ਪ੍ਰੇਮ ਪ੍ਰਬੀਨੇ॥ ੨੮॥

ਸਤਿਗੁਰੂ ਪਿਤਾ ਜੀ ਬਹੁਤ ਸੁਸ਼ੀਲ ਹਨ, ਹਰ ਸਮੇਂ ਉਨ੍ਹਾਂ ਦੀ ਸ਼ਲਾਘਾ ਕਰਦੇ ਰਹਿੰਦੇ ਹਨ। ਇਸ ਤਰ੍ਹਾਂ ਕਈ ਮਹੀਨੇ ਸ੍ਰੇਸ਼ਟ ਪ੍ਰੇਮ ਨਾਲ ਇੰਤਜ਼ਾਰ ਕਰਦਿਆਂ ਬੀਤ ਗਏ॥ ੨੮॥

ਰਾਮਦਾਸ ਸ੍ਰੀ ਸਤਿਗੁਰ ਪਿਤਾ। ਇਨਹੁਂ ਨ ਸਿਮਰਜੋ ਪਰਖਨ ਹਿਤਾ।
ਪ੍ਰਿਥੀਆ ਰਹੈ ਪਾਸ ਨਿਸ ਦਿਨ ਮੈਂ। ਜਾਨਹਿ ਬਡੋ ਆਪ ਕੋ ਮਨ ਮੈਂ॥ ੨੯॥

ਪਿਤਾ ਸਤਿਗੁਰੂ ਰਾਮਦਾਸ ਜੀ ਨੇ ਪਰਖਣ ਹਿਤ ਉਨ੍ਹਾਂ ਨੂੰ ਯਾਦ ਨਾ ਕੀਤਾ। ਪ੍ਰਿਥੀਆ ਦਿਨ-ਰਾਤ ਉਨ੍ਹਾਂ ਦੇ ਨਾਲ ਰਹਿੰਦਾ ਸੀ, ਆਪਣੇ ਮਨ ਵਿਚ ਆਪਣੇ-ਆਪ ਨੂੰ ਵੱਡਾ ਜਾਣਦਾ ਸੀ॥ ੨੯॥

'ਪਿਤ ਪਾਛੈ ਮੈਂ ਲੈ ਗੁਰਗਾਦੀ। ਕਰੋਂ ਸਦਾ ਮਨ ਭਾਵਤਿ ਸ਼ਾਦੀ।
ਹਮਰੇ ਘਰ ਮਹਿਂ ਸਭਿ ਬਡਿਆਈ। ਲੋਕ ਹਜ਼ਾਰਹੁਂ ਪਰਤੇ ਪਾਈ॥ ੩੦॥

ਸੋਚਦਾ ਸੀ, "ਪਿਤਾ ਜੀ ਤੋਂ ਪਿਛੋਂ ਮੈਂ ਗੁਰ-ਗੱਦੀ ਲਵਾਂਗਾ ਤੇ ਸਦਾ ਮਨ-ਭਾਉਂਦੀਆਂ ਖ਼ੁਸ਼ੀਆਂ ਕਰਾਂਗਾ। ਸਾਡੇ ਘਰ ਵਿਚ ਹਰ ਪ੍ਰਕਾਰ ਦੀ ਵਡਿਆਈ ਹੈ, ਹਜ਼ਾਰਾਂ ਲੋਕ ਪੈਰੀਂ ਪੈਂਦੇ ਹਨ।"

**ਦਰਬ ਛੁਪਾਵਤਿ ਨਿਤਪ੍ਰਤਿ ਨਜਾਰੇ। ਸਰਬ ਰੀਤਿ ਤੇ ਉਰ ਹੰਕਾਰੇ।**
**ਕੋ ਕੋ ਮਾਨਹਿਂ ਪਿਤ ਕੀ ਬਾਤ। ਨਾਂਹਿ ਤ ਉੱਤਰ ਦੇਤਿ ਰਿਸਾਤਿ॥੩੧॥**

ਨਿਤਾ-ਪ੍ਰਤਿ ਵੱਖਰਾ ਧਨ ਲੁਕਾ ਲੈਂਦਾ ਸੀ, ਸਾਰੀਆਂ ਰੀਤੀਆਂ ਅਨੁਸਾਰ ਦਿਲ ਹੰਕਾਰ ਨਾਲ ਭਰਿਆ ਰਹਿੰਦਾ ਸੀ। ਪਿਤਾ ਜੀ ਦੀ ਕੋਈ-ਕੋਈ ਗੱਲ ਮੰਨ ਲੈਂਦਾ ਸੀ, ਨਹੀਂ ਤਾਂ ਬੜੇ ਗੁੱਸੇ ਨਾਲ ਭਰ ਕੇ ਉੱਤਰ ਦਿੰਦਾ ਸੀ॥ ੩੧॥

**ਹੋਇ ਸੁਤੰਤ੍ਰ ਕਰਹਿ ਬਿਵਹਾਰ। ਬਹੁਤ ਲੋਕ ਜਿਸ ਕਰਤਿ ਜੁਹਾਰੁ।**
**ਜਿਤੇ ਮਸੰਦ ਗੁਰੂ ਅਗੁਵਾਈ। ਸਭਿ ਪ੍ਰਿਥੀਏ ਅਨੁਸਾਰ ਰਹਾਈ॥੩੨॥**

ਸੁਤੰਤ੍ਰ ਰਹਿ ਕੇ ਕਾਰ-ਵਿਹਾਰ ਕਰਦਾ ਸੀ, ਬਹੁਤ ਲੋਕ ਜਿਸ ਨੂੰ ਪਰਿਣਾਮ ਕਰਦੇ ਸਨ। ਜਿੰਨੇ ਵੀ ਗੁਰੂ ਜੀ ਦੀ ਅਗਵਾਈ ਅਧੀਨ ਮਸੰਦ ਸਨ, ਸਾਰੇ ਹੀ ਪ੍ਰਿਥੀਏ ਦੀ ਆਗਿਆ ਅਨੁਸਾਰ ਰਹਿੰਦੇ ਸਨ॥ ੩੨॥

**ਕਿਤੇ ਮਸੰਦ ਆਪ ਹੀ ਕਰੈਂ। ਸੰਗਤਿ ਤੇ ਆਨਹਿਂ ਧਨ ਧਰੈਂ।**
**ਸਤਿਗੁਰ ਅਤਿ ਸੁਸ਼ੀਲ ਜਨ ਓਟਾ। ਪ੍ਰਿਥੀਏ ਕੋ ਸੁਭਾਉ ਲਖਿ ਖੋਟਾ॥੩੩॥**

ਕਿਤੇ ਮਸੰਦ ਆਪ ਹੀਂ ਕਰਦੇ ਸਨ, ਸੰਗਤ ਤੋਂ ਲਿਆ ਕੇ ਧਨ ਧਰਦੇ ਸਨ। ਅਤਿ ਸੁਸ਼ੀਲ ਸਤਿਗੁਰੂ ਜੀ ਸੇਵਕਾਂ ਦੀ ਓਟ ਹਨ, ਪ੍ਰਿਥੀਏ ਦਾ ਖੋਟਾ ਸੁਭਾਅ ਵੇਖਕੇ॥ ੩੩॥

**ਨਹੀਂ ਹਟਾਵਹਿਂ ਤੂਸ਼ਨਿ ਰਹੈਂ। ਸ੍ਰੀ ਮੁਖ ਤੇ ਸ਼ੁਭ ਨਹਿਂ ਤਿਸ ਕਹੈਂ।**
**ਗੁਰਤਾ ਉਚਿਤ ਪਛਾਨਹਿਂ ਨਾਂਹੀ। 'ਜਲ ਸਮ ਟਿਕਹਿ ਨੀਂਮ੍ਰਿ ਥਲ ਮਾਂਹੀ॥੩੪॥**

ਉਸ ਨੂੰ ਰੋਕਦੇ ਨਹੀਂ ਸਨ, ਚੁੱਪ ਰਹਿੰਦੇ ਸਨ, ਆਪਣੇ ਮੁੱਖ ਤੋਂ ਉਸ ਨੂੰ ਚੰਗਾ ਨਹੀਂ ਸੀ ਕਹਿੰਦੇ। ਉਸ ਨੂੰ ਗੁਰਤਾ ਦੇਣ ਲਈ ਉਚਿੱਤ ਨਹੀਂ ਸੀ ਸਮਝਦੇ। ਕਹਿੰਦੇ ਸਨ, "ਜਿਵੇਂ ਜਲ ਨੀਵੇਂ ਥਾਂ ਵਿਚ ਹੀ ਟਿਕਦਾ ਹੈ॥ ੩੪॥

**ਇਸ ਕੇ ਉਰ ਹੰਕਾਰ ਬਡੇਰ। ਜਿਮੁ ਟਿੱਬਾ ਕਿਤਿ ਹੋਤਿ ਉਚੇਰਾ।**
**ਯਾਂਤੇ ਤਿਸੁ ਤੇ ਰਹੈਂ ਉਦਾਸਿ। ਗੁਰ ਮਹਿਮਾ ਨ ਲਖੈ ਰਹਿ ਪਾਸ॥੩੫॥**

ਇਸ ਦੇ ਹਿਰਦੇ ਵਿਚ ਬਹੁਤ ਵੱਡਾ ਹੰਕਾਰ ਹੈ, ਜਿਵੇਂ ਉੱਚਾ ਟਿਬਾ ਹੁੰਦਾ ਹੈ।" ਇਸ ਲਈ ਉਸ ਵਲੋਂ ਉਦਾਸ ਹੀ ਰਹਿੰਦੇ ਸਨ, ਉਹ ਗੁਰੂ ਜੀ ਦੇ ਪਾਸ ਰਹਿ ਕੇ ਵੀ ਗੁਰੂ-ਮਹਿਮਾ ਨੂੰ ਪਛਾਣਦਾ ਨਹੀਂ ਸੀ॥ ੩੫॥

**ਜਿਮੁ ਤੀਰਥ ਕੇ ਨਿਕਟਿ ਰਹੰਤਾ। 'ਹਮ ਤੇ ਮਹਿਮਾ' ਕਹਿ ਗਰਬੰਤਾ।**
**ਤਿਮਿ ਪ੍ਰਿਥੀਏ ਮਨੁ ਮਾਨ ਘਨੇਰਾ। ਨਹੀਂ ਨੰਮ੍ਰਤਾ ਕੋ ਕਰਿ ਨੇਰਾ॥੩੬॥**

ਜਿਵੇਂ ਤੀਰਥ ਦੇ ਨੇੜੇ ਰਹਿਣ ਵਾਲਾ ਕਹੇ ਕਿ ਮੇਰੇ ਕਰਕੇ ਹੀ ਇਸ ਤੀਰਥ ਦੀ ਮਹਿਮਾ ਹੈ ਅਤੇ ਇਸ ਤਰ੍ਹਾਂ ਕਹਿ ਕੇ ਹੰਕਾਰ ਕਰੇ। ਇਸ ਤਰ੍ਹਾਂ ਪ੍ਰਿਥੀਏ ਦੇ ਮਨ ਵਿਚ ਵੱਡਾ ਹੰਕਾਰ ਸੀ, ਉਹ ਨਿੰਮ੍ਰਤਾ ਨੂੰ ਨੇੜੇ ਨਹੀਂ ਸੀ ਆਉਣ ਦੇਂਦਾ॥ ੩੬॥

**ਮਹਾਂਦੇਵ ਕੋ ਮਸਤ ਸੁਭਾਊ। ਰਹੈ ਮੋਨ ਧਰਿ ਕਹੈ ਨ ਕਾਊ।**
**ਕਬਿ ਕਬਿ ਗੁਰ ਸਮੀਪ ਚਲਿ ਆਵਹਿ। ਅਪਰ ਥਾਨ ਹੀ ਦਿਵਸੁ ਬਤਾਵੈ॥੩੭॥**

ਮਹਾਂਦੇਵ ਦਾ ਮਸਤ ਸੁਭਾਅ ਹੈ, ਸਦਾ ਮੋਨ ਧਾਰੀ ਰਖਦਾ ਹੈ, ਕੁਝ ਵੀ ਕਹਿੰਦਾ ਨਹੀਂ ਹੈ। ਕਦੀ-ਕਦੀ ਗੁਰੂ ਜੀ ਪਾਸ ਚਲ ਕੇ ਆਉਂਦਾ ਹੈ, ਨਹੀਂ ਤਾਂ ਕਿਸੇ ਹੋਰ ਥਾਂ ਹੀ ਦਿਨ ਬਤੀਤ ਕਰਦਾ ਹੈ॥ ੩੭॥

**ਰਾਮਦਾਸ ਸਤਿਗੁਰ ਪ੍ਰਬੀਨੇ। ਪਰਖਨ ਕੀਨ ਸੁ ਨੰਦਨ ਤੀਨੇ।**

ਸ਼੍ਰੀ ਅਰਜਨ ਲਵਪੁਰਿ ਮੈਂ ਰਹੈਂ। ਕਬਿ ਨ ਸੰਦੇਸੋ ਲਿਖਿ ਪਠ ਕਹੈਂ ॥੩੮॥

ਰਾਮਦਾਸ ਜੀ ਨਿਪੁੰਨ ਸਤਿਗੁਰੂ ਹਨ, ਉਨ੍ਹਾਂ ਨੇ ਤਿੰਨਾਂ ਪੁੱਤਰਾਂ ਦੀ ਪਰਖ ਕੀਤੀ। ਸ੍ਰੀ ਅਰਜਨ ਦੇਵ ਜੀ ਲਾਹੌਰ ਰਹਿੰਦੇ ਸਨ, ਕਦੀ ਵੀ ਉਨ੍ਹਾਂ ਨੂੰ ਸੰਦੇਸ਼ ਲਿਖ ਕੇ ਬੁਲਾਉਂਦੇ ਨਹੀਂ ਸਨ॥ ੩੮॥

ਤਿਨ ਕੇ ਉਰ ਨਿਤ ਪ੍ਰੇਮ ਪ੍ਰਵਾਹੂ। ਬਧਤਿ ਜਥਾ ਨਦਿ ਪਾਵਸ ਮਾਂਹੂ।
ਸਿਮਰਹਿਂ ਸਾਸਿ ਸਾਸਿ ਪਿਤ ਗੁਰ ਕੋ। 'ਕਬਿ ਦਰਸ਼ਨ ਦੇ ਕਰਿਂ ਸੁਖ ਉਰ ਕੋ' ॥੩੯॥

ਉਨ੍ਹਾਂ ਦੇ ਹਿਰਦੇ ਵਿਚ ਸਦਾ ਪ੍ਰੇਮ ਦਾ ਪ੍ਰਵਾਹ ਚਲਦਾ ਸੀ, ਉਹ ਵਧਦਾ ਹੀ ਜਾਂਦਾ ਸੀ, ਜਿਵੇਂ ਬਰਸਾਤ ਵਿਚ ਨਦੀ ਦਾ ਪਾਣੀ ਵਧਦਾ ਹੈ। ਉਹ ਸਵਾਸ-ਸਵਾਸ ਗੁਰੂ ਪਿਤਾ ਜੀ ਦਾ ਸਿਮਰਨ ਕਰਦੇ ਸਨ ਅਤੇ ਸੋਚਦੇ ਸਨ, "ਕਦ ਦਰਸ਼ਨ ਦੇ ਕੇ ਮੇਰੇ ਹਿਰਦੇ ਨੂੰ ਸੁਖ ਦੇਣ॥ ੩੯॥

ਰਾਗਨ ਬਿਖੈ ਸ਼ਬਦ ਕੋ ਗਾਵੈਂ। ਮਹਾਂ ਪ੍ਰੀਤਿ ਤੇ ਚਿਤ ਉਮਗਾਵੈਂ।
ਲੋਚਨ ਭਰੇ ਨੀਰ ਝਲਕਾਵੈਂ। ਹੋਤਿ ਰੁਮੰਚ ਮਹਾਂ ਅਕੁਲਾਵੈਂ ॥ ੪੦॥

ਰਾਗਾਂ ਵਿਚ ਸ਼ਬਦਾਂ ਦਾ ਗਾਇਣ ਕਰਦੇ ਹਨ, ਮਹਾਨ ਪ੍ਰੀਤ ਕਾਰਨ ਚਿੱਤ ਵਿਚ ਬੜਾ ਉਤਸ਼ਾਹ ਹੈ। ਅੱਖਾਂ ਵਿਚ ਪਾਣੀ ਝਲਕਦਾ ਹੈ। ਰੋਮ ਖੜੇ ਹੋ ਜਾਂਦੇ ਹਨ ਅਤੇ ਮਹਾਂ ਵਿਆਕੁਲ ਹੋ ਜਾਂਦੇ ਹਨ॥ ੪੦॥

ਬਿਰਹਿ ਪੀਰ ਤੇ ਪੀਰੋ ਰੰਗੁ। ਦੁਰਬਲ ਹੋਇ ਸਗਰੇ ਅੰਗੁ।
'ਮੋਹਿ ਬਿਸਾਰਜੋ ਸਤਿਗੁਰ ਸ੍ਵਾਮੀ। ਯਾਦ ਨ ਕੀਨਸਿ ਅੰਤਰਜਾਮੀ ॥੪੧॥

ਬਿਰਹਾ ਦੀ ਪੀੜ ਕਾਰਨ ਰੰਗ ਪੀਲਾ ਹੋ ਗਿਆ ਅਤੇ ਸਰੀਰ ਦੇ ਸਾਰੇ ਅੰਗ ਦੁਰਬਲ ਹੋ ਗਏ, ਹਰ ਵੇਲੇ ਸੋਚਦੇ ਹਨ, "ਸਵਾਮੀ ਸਤਿਗੁਰੂ ਜੀ ਨੇ ਮੈਨੂੰ ਵਿਸਾਰ ਦਿੱਤਾ ਹੈ, ਅੰਤਰਜਾਮੀ ਨੇ ਮੈਨੂੰ ਯਾਦ ਵੀ ਨਹੀਂ ਕੀਤਾ ਹੈ॥ ੪੧॥

ਜਾਉਂ ਆਪ ਤੇ ਸ਼ਕਤਿ ਨ ਐਸੇ। ਪਿਤ ਕੇ ਬਾਕ ਨ ਉਲੰਘਵ ਕੈਸੇ।
'ਹਮਰੇ ਕਹੈ ਆਵਨੋ ਇਤੇ'। ਤਿਸੀ ਬਚਨ ਕੋ ਪੁਨ ਪੁਨ ਚਿਤੈਂ ॥੪੨॥

ਆਪਣੇ ਆਪ ਚਲਾ ਜਾਵਾਂ, ਐਸੀ ਮੇਰੀ ਸ਼ਕਤੀ ਨਹੀਂ ਹੈ, ਮੈਂ ਆਪਣੇ ਪਿਤਾ ਜੀ ਦੇ ਬਚਨਾਂ ਦੀ ਕਿਵੇਂ ਉਲੰਘਣਾ ਕਰਾਂ।" "ਸਾਡੇ ਕਹੇ ਤੇ ਹੀ ਏਥੇ ਆਉਣਾ।" ਇਸ ਬਚਨ ਨੂੰ ਹੀ ਬਾਰ ਬਾਰ ਚਿੱਤ ਵਿਚ ਚਿਤਾਰਦੇ ਹਨ॥ ੪੨॥

ਜਥਾ ਪਿੰਜਰੇ ਪੰਖੀ ਪਾਯੋ। ਤਿਮ ਆਇਸੁ ਮਹਿਂ ਫਸ ਨਹਿਂ ਆਯੋ।
ਦੀਰਘ ਸ੍ਵਾਸ ਲੇਤਿ ਬਹੁ ਬਾਰੇ। 'ਮੋਕਹੁ ਕਰਜੋ ਸਦਨ ਤੇ ਨਜਾਰੇ' ॥੪੩॥

ਜਿਵੇਂ ਪਿੰਜਰੇ ਵਿਚ ਪੰਛੀ ਬੰਦ ਕੀਤਾ ਹੋਵੇ, ਤਿਵੇਂ ਆਗਿਆ ਦੇ ਅਨੁਸਾਰੀ ਹੋ ਕੇ ਨਹੀਂ ਆਏ। ਬਹੁਤ ਵਾਰ ਲੰਮੇ-ਲੰਮੇ ਸਾਹ ਲੈਂਦੇ ਹਨ, "ਮੈਨੂੰ ਘਰ ਤੋਂ ਵਖਰਾ ਕਰ ਦਿੱਤਾ ਹੈ"॥ ੪੩॥

ਕਬਿ ਗਾਵਤਿ ਗਦ ਗਦ ਸੁਰ ਹੋਵਤਿ। !ਪਿਤਾ ਪਰਮ ਪ੍ਰਿਯ ਨਿਕਟ ਨ ਜੋਵਤਿ।
ਕਬਿ ਸੰਗਤਿ ਮਹਿਂ ਗੁਰ ਗੁਨ ਕਹੈਂ। ਕਮਲ ਬਿਲੋਚਨ ਤੇ ਜਲ ਬਹੈ ॥੪੪॥

ਕਦੀ ਗਾਉਂਦੇ ਹਨ ਤਾਂ ਸੁਰ ਗਦ-ਗਦ ਹੋ ਜਾਂਦੀ ਹੈ, ਪਰਮ ਪ੍ਰੀਅ ਪਿਤਾ ਜੀ ਨੇੜੇ ਨਹੀਂ ਦਿੱਸਦੇ। ਕਦੀ ਸੰਗਤ ਵਿਚ ਗੁਰੂ ਜੀ ਦੇ ਗੁਣ ਕਹਿੰਦੇ ਹਨ ਤਾਂ ਕੰਵਲ-ਨੈਣਾਂ ਵਿਚੋਂ ਜਲ ਬਹਿਣ ਲੱਗ ਜਾਂਦਾ ਹੈ॥ ੪੪॥

ਇਸ ਪ੍ਰਕਾਰ ਥਿਤ ਰਹੇ ਲਹੌਰ। ਨਿਤ ਸਿਮਰਤਿ ਸੋਢੀ ਸਿਰਮੌਰ।
ਬਿਰਹਿ ਬਹੁਤ ਤੇ ਬਜਾਕੁਲ ਬਨੈ। ਪਾਇਂ ਕਹਾਂ ਸੁਖ,ਮਿਲਿਬੇ ਬਿਨੈ ॥੪੫॥

ਇਸ ਪ੍ਰਕਾਰ ਲਾਹੌਰ ਵਿਚ ਸਥਿਤ ਰਹੇ, ਸਦਾ ਸੋਢੀਆਂ ਦੇ ਸ਼੍ਰੋਮਣੀ ਭਾਵ ਗੁਰੂ ਰਾਮਦਾਸ ਜੀ ਨੂੰ ਯਾਦ ਕਰਦੇ ਹਨ। ਬਹੁਤ ਬਿਰਹਾ ਉਤਪਨ ਹੋਣ ਕਰਕੇ ਵਿਆਕੁਲ ਹੋ ਗਏ ਹਨ। ਗੁਰੂ ਜੀ ਨੂੰ ਮਿਲੇ ਬਿਨਾਂ, ਕਿਵੇਂ ਸੁੱਖ ਪ੍ਰਾਪਤ ਕਰਨ ?॥ ੪੫॥

**ਇਤ ਸਤਿਗੁਰ ਕਬਿ ਗੋਇੰਦਵਾਲ। ਬਸਹਿਂ ਸੰਗਤਾਂ ਸੰਗ ਬਿਸਾਲ।**
**ਸੁਧਾ ਸਰੋਵਰ ਕਬਹੂੰ ਰਹੈਂ। ਬਹੁ ਸਿੱਖਜਨ ਕੀ ਦੁਰਮਤਿ ਦਹੈਂ॥੪੬॥**

ਇਸ ਤਰ੍ਹਾਂ ਸਤਿਗੁਰੂ ਜੀ ਕਦੀ ਗੋਇੰਦਵਾਲ ਵਿਸ਼ਾਲ ਸੰਗਤਾਂ ਸਹਿਤ ਰਹਿੰਦੇ ਹਨ ਅਤੇ ਕਦੀ ਅੰਮ੍ਰਿਤਸਰ ਵਿਚ ਠਹਿਰਦੇ ਹਨ ਅਤੇ ਬਹੁਤ ਸਿੱਖਾਂ ਦੀ ਭੈੜੀ ਮੱਤ ਦਾ ਨਾਸ਼ ਕਰਦੇ ਹਨ॥ ੪੬॥

*ਦੂਸਰੀ ਰਾਸ ਦਾ ਸੋਲ੍ਹਵਾਂ ਅਧਿਆਇ ਸਮਾਪਤ ਹੋਇਆ॥ ੧੬॥*

# *ਅਧਿਆਇ ਸਤਾਰ੍ਹਵਾਂ*

## *ਸਿੱਖਾਂ ਨੂੰ ਉਪਦੇਸ਼*

*ਦੋਹਰਾ*-**ਸਭਰਵਾਲ ਸਿਖ ਤੀਰਥਾ ਆਇ ਗੁਰੂ ਕੇ ਪਾਸ।**
**ਨਮਸਕਾਰ ਕਰਿ ਬੈਠਿਗਾ ਧਰਹਿ ਸ਼੍ਰੇਯ ਕੀ ਆਸ॥ ੧॥**

ਇਕ ਸਭਰਵਾਲ ਗੋਤ ਦਾ ਤੀਰਥਾ ਨਾਮੀ ਸਿੱਖ ਗੁਰੂ ਜੀ ਪਾਸ ਆਇਆ, ਮੁਕਤੀ ਦੀ ਆਸ ਰੱਖਕੇ ਨਮਸਕਾਰ ਕਰਕੇ ਗੁਰੂ ਜੀ ਪਾਸ ਬੈਠ ਗਿਆ॥ ੧॥

*ਚੌਪਈ*-**'ਸ੍ਰੀ ਗੁਰ ਮੈਂ ਆਯੋ ਤੁਵ ਸ਼ਰਨੀ। ਸ਼੍ਰੇਯ ਦੇ ਜੁ ਉਪਦੇਸ਼ਹੁ ਕਰਨੀ।**
**ਰਾਵਰਿ ਮੁਖ ਤੇ ਸੁਨਹਿਂ ਜੁ ਬੈਨ। ਬਿਨਸਹਿਂ ਪਾਪ ਹੋਤਿ ਚਿਤ ਚੈਨ' ॥੨ ॥**

ਕਹਿਣ ਲੱਗਾ, "ਹੇ ਗੁਰੂ ਜੀ! ਮੈਂ ਤੁਹਾਡੀ ਸ਼ਰਨ ਆਇਆ ਹਾਂ, ਜਿਸ ਕਾਰਜ ਕਰਨ ਨਾਲ ਮੁਕਤੀ ਪ੍ਰਾਪਤ ਹੋਵੇ, ਅਜਿਹਾ ਉਪਦੇਸ਼ ਮੈਨੂੰ ਦੇਵੋ। ਤੁਹਾਡੇ ਮੁੱਖ ਤੋਂ ਜੋ ਬਚਨ ਸੁਣਦੇ ਹਾਂ, ਉਨ੍ਹਾਂ ਨਾਲ ਸਾਡੇ ਪਾਪ ਦੂਰ ਹੁੰਦੇ ਹਨ ਅਤੇ ਚਿੱਤ ਵਿਚ ਚੈਨ ਆਉਂਦਾ ਹੈ।"॥ ੨॥

**ਤਬਿ ਸ੍ਰੀ ਰਾਮਦਾਸ ਉਪਦੇਸ਼ਾ। 'ਸਚੁ ਸਮ ਅਪਰ ਨ ਪੁੰਨ ਵਿਸ਼ੇਸ਼ਾ।**
**ਸਚੁ ਸਰੂਪ ਪਰਮੇਸ਼ੁਰ ਕੇਰਾ। ਸਚੁ ਤੇ ਪਾਯਹਿ ਸਾਚੁ ਬਸੇਰਾ॥ ੩॥**

ਫਿਰ ਸ੍ਰੀ ਗੁਰੂ ਰਾਮਦਾਸ ਜੀ ਨੇ ਉਪਦੇਸ਼ ਦਿੱਤਾ, "ਸੱਚ ਬਰਾਬਰ ਹੋਰ ਕੋਈ ਵਿਸ਼ੇਸ਼ ਪੁੰਨ ਨਹੀਂ ਹੈ। ਪਰਮੇਸ਼ਰ ਦਾ ਸੱਚ ਸਰੂਪ ਹੈ, ਸੱਚ ਤੋਂ ਹੀ ਸਚਾ ਬਸੇਰਾ ਮਿਲਦਾ ਹੈ॥ ੩॥

**ਦੁਹਿ ਲੋਕਨ ਮਹਿਂ ਸੁਖ ਲਹਿ ਸਾਚੋ। ਸੁਰ ਸਨਮਾਨਹਿ ਜੋ ਸਚੁ ਰਾਚੋ।**
**ਸਾਚੁ ਪੁਰਖ ਕੇ ਸਤਿਗੁਰ ਸੰਗੀ। ਬਡਿ ਪੁੰਨਨਿ ਤੇ ਸਾਚੁ ਪ੍ਰਸੰਗੀ॥ ੪॥**

ਦੋਹਾਂ ਲੋਕਾਂ ਵਿਚ ਸੱਚਾ ਸੁੱਖ ਪ੍ਰਾਪਤ ਹੋਵੇਗਾ, ਜਿਹੜੇ ਸੱਚ ਵਿਚ ਰੰਗੇ ਹੋਏ ਹਨ, ਉਨ੍ਹਾਂ ਦਾ ਦੇਵਤੇ ਸਨਮਾਨ ਕਰਦੇ ਹਨ। ਸੱਚੇ ਮਨੁੱਖਾਂ ਦਾ ਸਤਿਗੁਰੂ ਸਾਥੀ ਹੁੰਦਾ ਹੈ। ਵੱਡੇ ਪੁੰਨ ਅਤੇ ਸੱਚ ਮੇਲੀ ਹਨ॥ ੪॥

ਸੁਮਤਿ ਬਿਚਾਰੁ ਸਾਚੁ ਹੀ ਕਹੈਂ। ਸੂਖਮ ਭੇਦ ਏਕ ਇਮੁ ਲਹੈਂ।
ਸਾਚੁ ਕਹੇ ਕਿਸ ਕੋ ਹੁਇ ਬੁਰੋ। ਤਹਾਂ ਕੂਰ ਕਹਿ, ਸਚੁ ਪਰਹਰੋ॥ ੫॥

ਸ੍ਰੇਸ਼ਟ ਬੁੱਧੀ ਵਾਲੇ ਵਿਚਾਰ ਸੱਚਾ ਹੀ ਕਹਿੰਦਾ ਹੈ ਅਤੇ ਇਸ ਤਰ੍ਹਾਂ ਇਕ ਸੂਖਮ ਭੇਦ ਲੈ ਲੈਂਦਾ ਹੈ। ਜੇ ਸੱਚ ਕਹਿਣ ਨਾਲ ਕਿਸੇ ਦਾ ਬੁਰਾ ਹੋ ਜਾਵੇ, ਉਥੇ ਝੂਠ ਕਹੋ ਸੱਚ ਨੂੰ ਦੂਰ ਰਖੋ॥ ੫॥

ਇਸ ਪਰ ਇਕ ਪ੍ਰਸੰਗ ਸੁਨਿ ਲੇਹੂ। ਨਿਰਨੈ ਕਰਿ ਪੁਨ ਕਹਨਿ ਕਰੇਹੂ।
ਥਿਰਜੋ ਸਾਧ ਇਕ ਨ੍ਰਿਪ ਕੇ ਦ੍ਵਾਰੇ। ਬੈਠੇ ਕੇਤਿਕ ਮਾਸ ਗੁਜ਼ਾਰੇ॥ ੬॥

ਇਸ ਪ੍ਰਥਾਏ ਇਕ ਪ੍ਰਸੰਗ ਸੁਣੋ। ਨਿਰਣਾ ਕਰਕੇ ਫਿਰ ਆਖੋ। ਇਕ ਸਾਧ ਰਾਜੇ ਦੇ ਦਵਾਰ ਤੇ ਰਹਿੰਦਾ ਸੀ। ਉਸ ਉਥੇਬੈਠੇ ਕਈ ਮਹੀਨੇ ਗੁਜ਼ਾਰੇ॥ ੬॥

ਨੋਟ :- ਇਸ ਪ੍ਰਸੰਗ ਵਿਚਲੇ ਵਿਚਾਰ ਕਵੀ ਜੀ ਦੇ ਹਨ, ਗੁਰੂ ਜੀ ਦੇ ਮੁੱਖ ਤੋਂ ਅਖਵਾਏ ਹਨ।

ਸੋ ਨ੍ਰਿਪ ਪੁੱਤ੍ਰ ਬਜਾਹੁ ਕਰਿ ਆਯੋ। ਸਰਬ ਪ੍ਰਕਾਰ ਉਛਾਹੁ ਵਧਾਯੋ॥
ਰਾਜ ਕੁਅਰ ਇਕ ਮੰਦਰ ਮਾਂਹੂ। ਲੇ ਕਰਿ ਬਧੂ ਸੁਪਤਿ ਭਾ ਤਾਂਹੂ॥ ੭॥

ਉਸ ਰਾਜੇ ਦਾ ਪੁੱਤਰ ਵਿਆਹ ਕੇ ਆਇਆ ਅਤੇ ਸਰਬ ਪ੍ਰਕਾਰ ਉਤਸ਼ਾਹ ਵਧਾਇਆ। ਰਾਜ ਕੁਮਾਰ ਇਕ ਕਮਰੇ ਵਿਚ ਆਪਣੀ ਪਤਨੀ ਨੂੰ ਲੈ ਕੇ ਸੁੱਤਾ ਹੋਇਆ ਸੀ॥ ੭॥

ਕਿਤਿਕ ਰਾਤਿ ਬੀਤੇ ਸੁਖ ਪਾਈ। ਤਾਂਹਿ ਬਧੂ ਕੋ ਨੀਂਦ ਨ ਆਈ।
ਜਮਧਰ ਹੁਤੀ ਸਿਰਾਨੇ ਧਰੀ। ਲੇ ਤ੍ਰਿਯ ਨੇ ਸੋ ਦੇਖਨਿ ਕਰੀ॥ ੮॥

ਸੁੱਖ ਪਾਉਂਦਿਆਂ ਕਾਫੀ ਰਾਤ ਬੀਤ ਗਈ, ਪਰ ਰਾਜਕੁਮਾਰ ਦੀ ਪਤਨੀ ਨੂੰ ਨੀਂਦ ਨਾ ਆਈ। ਉਸ ਦੇ ਸਿਰਹਾਣੇ ਇਕ ਤਲਵਾਰ ਰੱਖੀ ਹੋਈ ਸੀ, ਉਹ ਇਸਤਰੀ ਉਸ ਤਲਵਾਰ ਨੂੰ ਹੱਥ ਵਿਚ ਫੜ ਕੇ ਵੇਖਣ ਲੱਗੀ॥ ੮॥

ਅਤਿ ਤੀਛਨ ਹੇਰੀ ਲੇ ਹਾਥ। ਪਰਜੋ ਸੁਪਤ ਸਾਥੈ ਤਿਸ ਨਾਥ।
ਛੁਟੀ ਅਚਾਨਕ ਕਰ ਤੇ ਜਬੈ। ਗਿਰੀ ਉਦਰ ਪਰ ਧਸਿਗੀ ਤਬੈ॥ ੯॥

ਅਤਿ ਤਿੱਖੀ ਤਲਵਾਰ ਨੂੰ ਹੱਥ ਵਿਚ ਫੜ ਕੇ ਵੇਖਿਆ। ਉਸ ਦਾ ਪਤੀ ਰਾਜਕੁਮਾਰ ਵੀ ਉਸ ਦੇ ਲਾਗੇ ਹੀ ਸੁੱਤਾ ਪਿਆ ਸੀ। ਜਦ ਤਲਵਾਰ ਅਚਾਨਕ ਹੱਥ ਵਿਚੋਂ ਡਿੱਗ ਪਈ ਤਾਂ ਉਹ ਰਾਜ ਕੁਮਾਰ ਦੇ ਪੇਟ ਤੇ ਡਿੱਗ ਕੇ ਅੰਦਰ ਧਸ ਗਈ॥ ੯॥

ਨ੍ਰਿਪ ਸੁਤ ਮ੍ਰਿਤਕ ਭਯੋ ਤਤਕਾਲ। ਚਿੰਤਾਤੁਰ ਤ੍ਰਿਯ ਰਿਦੈ ਬਿਸਾਲ।
ਭਈ ਪ੍ਰਾਤਿ ਪਿਖਿਕੈ ਨ੍ਰਿਪ ਜਾਨਜੋ। ਸਭਿਨਿ ਸਾਥ ਤਬਿ ਬਧੂ ਬਖਾਨਜੋ॥੧੦॥

ਰਾਜੇ ਦਾ ਪੁੱਤਰ ਫੌਰਨ ਮਰ ਗਿਆ, ਇਸਤਰੀ ਆਪਣੇ ਹਿਰਦੇ ਵਿਚ ਬਹੁਤ ਫਿਕਰਮੰਦ ਹੋ ਗਈ। ਜਦ ਸਵੇਰ ਹੋਈ ਅਤੇ ਵੇਖਕੇ ਰਾਜੇ ਨੂੰ ਪਤਾ ਲੱਗਾ ਤਾਂ ਇਸਤਰੀ ਸਾਰਿਆਂ ਨੂੰ ਸੁਣਾ ਕੇ ਕਹਿਣ ਲੱਗੀ॥ ੧੦॥

'ਇਹੁ ਜੋ ਸਾਧ ਰੂਪ ਕਰਿ ਥਿਰਜੋ। ਆਇ ਇਹਾਂ ਪਤਿ ਕੋ ਹਤਿ ਕਰਜੋ'।
ਸੁਨ ਭੂਪਤਿ ਰੋਦਤਿ ਬਿਰਲਾਪਤ। ਗਹਜੋ ਸਾਧੁ ਕੋ ਬਹੁ ਸੰਤਾਪਤ॥੧੧॥

"ਇਹ ਜਿਹੜਾ ਸਾਧੂ ਰੂਪ ਧਾਰ ਕੇ ਦਰਵਾਜ਼ੇ ਦੇ ਬਾਹਰ ਬੈਠਾ ਹੈ ਉਸ ਨੇ ਏਥੇ ਆ ਕੇ ਮੇਰੇ ਪਤੀ ਨੂੰ ਕਤਲ ਕਰ ਦਿੱਤਾ ਹੈ।" ਇਹ ਸੁਣ ਕੇ ਰਾਜਾ ਰੋ ਕੇ ਵਿਰਲਾਪ ਕਰਨ ਲੱਗਾ ਤੇ ਸਾਧ ਨੂੰ ਫੜ ਕੇ ਬਹੁਤ ਤਸੀਹੇ ਦਿੱਤੇ॥ ੧੧॥

ਪੁਨਿ ਸਭਿ ਮਿਲ੍ਰਿ ਨ੍ਰਿਪ ਰਿਦੈ ਬਿਚਾਰਾ। 'ਇਸ ਮਾਰੇ ਸੁਤ ਜਿਯ ਨ ਹਮਾਰਾ।
ਏਕ ਹਾਥ ਕੋ ਕਾਟਿ ਨਿਕਾਰਾ। ਚਲਜੋ ਸਾਧ ਲਹਿ ਕਸ਼ਟ ਉਦਾਰਾ॥੧੨॥

ਸਾਰਿਆਂ ਨੂੰ ਮਿਲ ਕੇ ਰਾਜੇ ਨੇ ਹਿਰਦੇ ਵਿਚ ਵਿਚਾਰ ਕੀਤੀ, ਇਸ ਨੂੰ ਮਾਰ ਕੇ ਸਾਡਾ ਪੁੱਤਰ ਜੀਉਂਦਾ ਨਹੀਂ ਹੋ ਸਕਦਾ। ਉਸ ਦਾ ਇਕ ਹੱਥ ਕੱਟ ਕੇ ਬਾਹਰ ਕੱਢ ਦਿੱਤਾ, ਸਾਧ ਬਹੁਤ ਕਸ਼ਟ ਪਾ ਕੇ ਚਲਾ ਗਿਆ॥ ੧੨॥

**ਚਿਤਵਤਿ 'ਪ੍ਰਭੁ ਕੇ ਘਰ ਹੈ ਨਜਾਇ। ਨਹਿਂ ਅਘ ਮੈਂ ਕਿਯ,ਮਿਲੀ ਸਜ਼ਾਇ।**
**ਮੋਹਿ ਸਾਥ ਅੰਨਜਾਇ ਕਿਯੋ ਹਰਿ'। ਇਮ ਬਿਚਾਰ ਚਿੰਤਾ ਬਡਿ ਉਰਧਰਿ ॥੧੩॥**

ਸਾਧੂ ਵਿਚਾਰ ਕਰਦਾ ਹੈ, "ਪ੍ਰਭੂ ਦੇ ਘਰ ਵਿਚ ਨਿਆਂ ਹੈ, ਪਰ ਮੈਂ ਕੋਈ ਪਾਪ ਨਹੀਂ ਕੀਤਾ, ਮੈਨੂੰ ਇਹ ਸਜ਼ਾ ਕਿਉਂ ਮਿਲੀ ਹੈ, ਮੇਰੇ ਨਾਲ ਪ੍ਰਭੂ ਨੇ ਅਨਿਆਂ ਕੀਤਾ ਹੈ।" ਇਸ ਤਰ੍ਹਾਂ ਵਿਚਾਰ ਕੇ ਹਿਰਦੇ ਵਿਚ ਬਹੁਤ ਚਿੰਤਾ ਧਾਰਨ ਕੀਤੀ॥ ੧੩॥

**ਸੁਨਜੋ 'ਬਸੈ ਦਿਜ ਕਾਂਸ਼ੀ ਮਾਂਹਿ। ਪ੍ਰਿਥਮ ਜਨਮ ਕੀ ਸੁਧਿ ਕੋ ਪ੍ਰਾਹਿ।**
**ਕਰਮ ਵਿਪਾਕ ਸੁ ਗ੍ਰੰਥ ਬਿਚਾਰੈ। ਦੁਖ ਸੁਖ ਕੋ ਸਭਿ ਹੇਤਿ ਉਚਾਰੈ' ॥੧੪॥**

ਉਸ ਨੇ ਕਿਸੇ ਪਾਸੋਂ ਸੁਣਿਆ, "ਕਾਂਸ਼ੀ ਵਿਚ ਇਕ ਬ੍ਰਾਹਮਣ ਰਹਿੰਦਾ ਹੈ ਜਿਹੜਾ ਮਨੁੱਖਾਂ ਦੇ ਪਿਛਲੇ ਜਨਮ ਦੀ ਸੋਝੀ ਰਖਦਾ ਹੈ। ਕਰਮ ਦੇ ਫਲ ਦੱਸਣ ਵਾਲੇ ਗ੍ਰੰਥ ਨੂੰ ਪੜ੍ਹਦਾ ਹੈ ਅਤੇ ਸਭ ਦੇ ਦੁੱਖਾਂ-ਸੁਖਾਂ ਬਾਰੇ ਦੱਸਦਾ ਹੈ"॥ ੧੪॥

**ਗਯੋ ਸਾਧ ਬੂਝਤਿ ਘਰ ਨਾਮੁ। ਦਿਜਨ ਹੁਤੋ ਬੈਠੀ ਤਿਸੁ ਬਾਮ।**
**ਪੂਛਤਿ ਭਯੋ 'ਬਿੱਪ੍ਰ ਕਿਤ ਗਯੋ?'। ਸੁਨ ਤ੍ਰਿਯ ਰਿਦੈ ਰੋਸ ਬਹੁ ਕਯੋ ॥੧੫॥**

ਸਾਧੂ ਉਸ ਬ੍ਰਾਹਮਣ ਦਾ ਘਰ ਤੇ ਨਾਂ ਪੁੱਛ ਕੇ ਉਸ ਦੇ ਘਰ ਗਿਆ। ਉਸ ਸਮੇਂ ਉਥੇ ਬ੍ਰਾਹਮਣ ਦੀ ਪਤਨੀ ਬੈਠੀ ਸੀ। ਜਦ ਉਸ ਸਾਧੂ ਨੇ ਉਸ ਨੂੰ ਪੁੱਛਿਆ, "ਬ੍ਰਾਹਮਣ ਕਿਥੇ ਗਿਆ ?" ਇਹ ਸੁਣ ਕੇ ਬ੍ਰਾਹਮਣੀ ਨੇ ਹਿਰਦੇ ਵਿਚ ਬਹੁਤ ਗੁੱਸਾ ਕੀਤਾ॥ ੧੫॥

**ਕੁਛ ਨਿਜ ਪਤਿ ਕੋ ਗਾਰਿ ਉਚਾਰੀ। ਨਿਠੁਰ ਸਾਧ ਕੋ ਕਹਿ ਕਲਹਾਰੀ।**
**ਬਿਸਮਤਿ ਰਹਜੋ 'ਕਹਾਂ ਦਿਜ ਨਾਰਿ?। ਸੋ ਪੰਡਿਤ ਮੈਂ ਸੁਨਜੋ ਉਦਾਰ' ॥੧੬॥**

ਕੁਝ ਉਸ ਆਪਣੇ ਪਤੀ ਨੂੰ ਗਾਲ੍ਹਾਂ ਕੱਢੀਆਂ ਤੇ ਕੁਲਹਿਣੀ ਨੇ ਸਾਧੂ ਨੂੰ ਬਹੁਤ ਕਠੋਰ ਵਾਕ ਕਹੇ। ਸਾਧੂ ਇਹ ਵੇਖ ਕੇ ਬਹੁਤ ਹੈਰਾਨ ਹੋਇਆ ਅਤੇ ਵਿਚਾਰ ਕੀਤੀ, "ਬ੍ਰਾਹਮਣ ਦੀ ਇਹ ਪਤਨੀ ਕੈਸੀ ਹੈ, ਬ੍ਰਾਹਮਣ ਬਾਰੇ ਤਾਂ ਮੈਂ ਸੁਣਿਆ ਹੈ ਕਿ ਬਹੁਤ ਉੱਤਮ ਮਨੁੱਖ ਹੈ"॥ ੧੬॥

**ਥਿਰਜੋ ਦ੍ਵਾਰ ਬਾਹਰ, ਦਿਜ ਆਯੋ। ਸਭਿ ਅਪਨੋ ਪਰਸੰਗ ਸੁਨਾਯੋ।**
**ਫੇਰ ਕਹੀ ਤਿਸੁ ਤ੍ਰਿਯ ਕੀ ਬਾਤ। 'ਬੂਝੇ, ਗਾਰਿ ਨਿਕਾਰਤਿ ਜਾਤ' ॥੧੭॥**

ਜਦ ਉਹ ਦਰਵਾਜ਼ੇ ਦੇ ਬਾਹਰ ਖੜਾ ਸੀ ਤਾਂ ਬ੍ਰਾਹਮਣ ਆਇਆ। ਉਸ ਨੂੰ ਉਸ ਆਪਣਾ ਪ੍ਰਸੰਗ ਸੁਣਾਇਆ। ਫਿਰ ਉਸ ਬ੍ਰਾਹਮਣ ਦੀ ਔਰਤ ਬਾਰੇ ਗੱਲ ਕੀਤੀ, ਪੁਛਿਆ, "ਉਹ ਲਗਾਤਾਰ ਗਾਲ੍ਹਾਂ ਕੱਢੀ ਜਾਂਦੀ ਹੈ"॥ ੧੭॥

**ਪੰਡਿਤ ਬੈਠਿ ਬਿਚਾਰ ਸੁਨਾਯੋ। 'ਕਾਰਨ ਸੁਨਹੁ ਆਪ ਜਿਸ ਆਯੋ।**
**ਪ੍ਰਿਥਮ ਜਨਮ ਮਹਿਂ ਤੁਮ ਦਿਜ ਹੁਤੋ। ਬੈਠਜੋ ਜਲ ਤਟ ਮੱਜਨ ਕਿਤੋ ॥੧੮॥**

ਪੰਡਿਤ ਨੇ ਬੈਠ ਕੇ ਆਪਣੇ ਵਿਚਾਰ ਸੁਣਾਏ, "ਉਹ ਕਾਰਨ ਸੁਣੋ, ਜਿਸ ਕਰਕੇ ਆਪ ਏਥੇ ਆਏ ਹੋ। ਪਿਛਲੇ ਜਨਮ ਵਿਚ ਤੁਸੀਂ ਬ੍ਰਾਹਮਣ ਸੀ, ਜਲ ਦੇ ਕੰਢੇ ਬੈਠ ਕੇ ਤੁਸੀਂ ਇਸ਼ਨਾਨ ਕੀਤਾ॥ ੧੮॥

**ਏਕ ਹਾਥ ਗੋਮੁਖੀ ਮਝਾਰੀ। ਫੇਰਤਿ ਮਾਲਾ ਊਚ ਉਸਾਰੀ।**
**ਤਬਿ ਇਕ ਧੇਨੁ ਤ੍ਰਾਸ ਕੋ ਪਾਇ। ਤੁਝ ਆਗੈ ਕੋ ਗਈ ਪਲਾਇ ॥੧੯॥**

ਤੁਸੀਂ ਇਕ ਹੱਥ ਵਿਚ ਗੋਮੁਖੀ (ਗੁਪਤੀ ਜਿਸ ਵਿਚ ਹੱਥ ਪਾ ਕੇ ਮਾਲਾ ਫੇਰਦੇ ਹਨ) ਫੜੀ ਸੀ, ਉਸ ਨੂੰ ਉੱਚਾ ਚੁੱਕ ਕੇ ਮਾਲਾ ਫੇਰ ਰਹੇ ਸੀ। ਤਦ ਇਕ ਡਰਦੀ ਮਾਰੀ ਗਾਂ ਤੁਹਾਡੇ ਸਾਹਮਣੇ ਆਈ ਤੇ ਅੱਗੋਂ ਲੰਘ ਕੇ ਅੱਗੇ ਚਲੀ ਗਈ ॥੧੯॥

ਪੀਛੇ ਆਯੋ ਦੁਸ਼ਟ ਕਸਾਈ। ਤਿਨ ਬੂਝੀ 'ਇਤ ਦਿਸ਼ ਗੋ ਆਈ?'।
ਮੋਨ ਧਰੀ ਮੁਖ ਤੇ ਨ ਅਲਾਈ। 'ਗਈ ਇਤਹਿ' ਕਰ ਸਾਥ ਬਤਾਈ ॥੨੦॥

ਉਸ ਦੇ ਪਿੱਛੇ ਦੁਸ਼ਟ ਕਸਾਈ ਆਇਆ, ਉਸ ਤੁਹਾਨੂੰ ਪੁਛਿਆ, "ਇਸ ਪਾਸੇ ਗਾਂ ਆਈ ਸੀ ?" ਤੁਸੀਂ ਚੁੱਪ ਰਹੇ ਮੁੱਖ ਤੋਂ ਕੁਝ ਨਾ ਬੋਲੇ, ਪਰ ਹੱਥ ਦੇ ਇਸ਼ਾਰੇ ਨਾਲ ਦੱਸ ਦਿੱਤਾ, "ਏਧਰ ਗਈ ਹੈ" ॥ ੨੦॥

ਜਾਇ ਗਹੀ ਸੋ ਧੇਨੁ ਬਿਚਾਰੀ। ਲੇ ਨਿਜ ਸਦਨ ਬਿਖੈ ਤਿਨ ਮਾਰੀ।
ਪੂਰਬਲੇ ਪੁੰਨਨ ਕੋ ਪਾਇ। ਭਯੋ ਕਸਾਈ ਸੁਤ ਨਰ ਰਾਇ॥ ੨੧॥

ਉਸ ਕਸਾਈ ਨੇ ਉਸ ਵਿਚਾਰੀ ਗਾਂ ਨੂੰ ਜਾ ਫੜਿਆ, ਆਪਣੇ ਘਰ ਲੈ ਜਾ ਕੇ ਉਸ ਨੂੰ ਮਾਰ ਦਿੱਤਾ। ਪਿਛਲੇ ਜਨਮਾਂ ਦੇ ਪੁੰਨ ਕਰਕੇ ਉਸ ਕਸਾਈ ਨੇ ਰਾਜੇ ਦੇ ਘਰ ਉਸ ਦੇ ਪੁੱਤਰ ਦੇ ਰੂਪ ਵਿਚ ਜਨਮ ਲਿਆ॥ ੨੧॥

ਨ੍ਰਿਪ ਕੀ ਸੁਤਾ ਧੇਨੁ ਤਨ ਪਾਯੋ। ਹਿਤ ਬਦਲੇ ਸੰਜੋਗ ਬਨਾਯੋ।
ਤਿਸ ਤ੍ਰਿਯ ਨੇ ਸੋ ਨ੍ਰਿਪ ਸੁਤ ਮਾਰਜੋ। ਕਰੇ ਤ੍ਰਾਸ ਤੁਵ ਨਾਮ ਉਚਾਰਜੋ ॥੨੨॥

ਇਕ ਰਾਜੇ ਦੀ ਲੜਕੀ ਨੇ ਗਾਂ ਦਾ ਸਰੀਰ ਧਾਰਨ ਕੀਤਾ। ਬਦਲੇ ਹਿਤ ਉਨ੍ਹਾਂ ਦਾ ਭਾਵ ਕਸਾਈ ਅਤੇ ਗਾਂ ਦਾ ਪਤੀ-ਪਤਨੀ ਵਜੋਂ ਸੰਜੋਗ ਬਣਾ ਦਿੱਤਾ। ਉਸ ਇਸਤਰੀ ਨੇ ਫਿਰ ਰਾਜੇ ਦੇ ਪੁੱਤ ਨੂੰ ਮਾਰ ਦਿੱਤਾ, ਡਰਦੀ ਮਾਰੀ ਨੇ ਤੁਹਾਡਾ ਨਾਂ ਲਾ ਦਿੱਤਾ॥ ੨੨॥

ਹਾਥ ਸਾਥ ਤੈਂ ਧੇਨੁ ਬਤਾਈ। ਤਿਸਕੋ ਫਲ ਭਾ ਦੀਨ ਕਟਾਈ।
ਪ੍ਰਭੁ ਅੰਨਜਾਇ ਕਰਹਿ ਨਹਿਂ ਕੈਸੇ। ਕਰੇ ਕਰਮ ਤੇ ਦੇ ਫਲ ਤੈਸੇ ॥੨੩॥

ਤੁਸੀਂ ਜਿਸ ਹੱਥ ਦੇ ਇਸ਼ਾਰੇ ਨਾਲ ਗਾਂ ਦਾ ਪਤਾ ਦੱਸਿਆ ਸੀ, ਉਸਦੇ ਫਲ ਵੱਜੋਂ ਤੁਹਾਡਾ ਹੱਥ ਕਟਿਆ ਗਿਆ ਹੈ। ਪ੍ਰਭੂ ਕਦੀ ਵੀ ਅਨਿਆਏ ਨਹੀਂ ਕਰਦਾ ਹੈ, ਜਿਸ ਤਰ੍ਹਾਂ ਕੋਈ ਕਰਮ ਕਰਦਾ ਹੈ, ਉਸ ਤਰ੍ਹਾਂ ਦਾ ਹੀ ਫਲ ਪ੍ਰਾਪਤ ਕਰਦਾ ਹੈ॥ ੨੩॥

ਮਮ ਤ੍ਰਿਯ ਕੋ ਸੁਨਿ ਲੇਹੁ ਪ੍ਰਸੰਗ। ਨਹਿਂ ਸੰਸੈ ਕਰੀਅਹਿ ਚਿਤ ਸੰਗ।
ਪੂਰਬ ਜਨਮ ਕਾਗ ਕੋ ਮੇਰਾ। ਗਧੀ ਤ੍ਰਿਯਾ ਪਿਠ ਘਾਵ ਘਨੇਰਾ ॥੨੪॥

ਮੇਰੀ ਇਸਤਰੀ ਦਾ ਵੀ ਪ੍ਰਸੰਗ ਸੁਣ ਲਵੋ ਅਤੇ ਚਿੱਤ ਵਿਚ ਕਿਸੇ ਪ੍ਰਕਾਰ ਦਾ ਵੀ ਸੰਸਾ ਨਾ ਕਰੋ। ਮੈਂ ਪਿਛਲੇ ਜਨਮ ਵਿਚ ਕਾਂ ਸੀ ਅਤੇ ਮੇਰੀ ਪਤਨੀ ਨੇ ਗਧੀ ਦੀ ਜੂਨ ਪਾਈ ਸੀ। ਉਸ ਦੀ ਪਿੱਠ ਤੇ ਇਕ ਬਹੁਤ ਵੱਡਾ ਜ਼ਖਮ ਸੀ॥ ੨੪॥

ਮੈਂ ਆਯੋ ਪਿਖਿ ਚੋਂਚ ਚਲਾਈ। ਫਸੀ ਅਸਥਿ ਮਹਿਂ ਨਹਿਂ ਨਿਕਸਾਈ।
ਸ੍ਰੀ ਗੰਗਾ ਜਲ ਵਿਖੇ ਪ੍ਰਵੇਸ਼ੀ । ਆਗੇ ਗਮਨਤਿ ਪੀਰ ਵਿਸ਼ੇਸ਼ੀ ॥੨੫॥

ਜ਼ਖਮ ਵੇਖ ਮੈਂ ਆਪਣੀ ਚੁੰਝ ਮਾਰੀ, ਮੇਰੀ ਚੁੰਝ ਉਸਦੀ ਹੱਡੀ ਵਿਚ ਫਸ ਗਈ ਤੇ ਨਿਕਲਦੀ ਨਹੀਂ ਸੀ। ਤਕਲੀਫ ਹੋਣ ਕਰਕੇ ਉਹ ਗੰਗਾ ਦੇ ਜਲ ਵਿਚ ਪ੍ਰਵੇਸ਼ ਕਰ ਗਈ, ਜਿਵੇਂ-ਜਿਵੇਂ ਪੀੜ ਵਧਦੀ ਜਾਂਦੀ ਸੀ, ਉਹ ਪਾਣੀ ਵਿਚ ਹੋਰ ਅੱਗੇ-ਅੱਗੇ ਵਧਦੀ ਜਾਂਦੀ ਸੀ॥ ੨੫॥

ਜਜੋਂ ਜਜੋਂ ਮੈਂ ਨਿਜ ਚੋਂਚ ਨਿਕਾਰੀ। ਤਜੋਂ ਤਜੋਂ ਦੁਖ ਤੇ ਪ੍ਰਵਿਸ਼ਹਿ ਬਾਰੀ।
ਜਹਿਂ ਗੰਭੀਰ ਧਾਰ ਤਹਿਂ ਗਈ। ਫਸੀ ਚੁੰਚ ਬਿਚ ਨਹਿਂ ਨਿਕਸਈ ॥੨੬॥

ਜਿਵੇਂ-ਜਿਵੇਂ ਮੈਂ ਆਪਣੀ ਚੁੰਝ ਕੱਢਣ ਦਾ ਯਤਨ ਕਰ ਰਿਹਾ ਸੀ ਤਿਵੇਂ-ਤਿਵੇਂ ਉਹ ਦੁੱਖੀ ਹੋ ਕੇ ਪਾਣੀ ਵਿਚ ਘੁਸਦੀ ਜਾਂਦੀ ਸੀ। ਜਿਥੇ ਪਾਣੀ ਦੀ ਬੜੀ ਗੰਭੀਰ ਧਾਰਾ ਬਹਿ ਰਹੀ ਸੀ, ਉਹ ਉਥੇ ਚਲੀ ਗਈ। ਮੇਰੀ ਚੁੰਝ ਉਸਦੀ ਹੱਡੀ ਵਿਚ ਫਸੀ ਰਹਿ ਗਈ।॥ ੨੬॥

ਅਧਿਕ ਪ੍ਰਵਾਹ ਬਹਾਏ ਦੋਊ। ਬੂਡ ਸਰੀਰ ਤਜਾਗ. ਕਰਿ ਸੋਊ।

ਸ੍ਰੀ ਗੰਗਾ ਜਲ ਕੋ ਫਲ ਭਯੋ। ਦੁਹਨਿ ਬਿੱਪ੍ਰ ਘਰ ਜਨਮ ਸੁ ਲਯੋ ॥੨੭॥

ਪਾਣੀ ਦੇ ਵੱਡੇ ਪ੍ਰਵਾਹ ਵਿਚ ਦੋਵੇਂ ਬਹਿ ਗਏ, ਦੋਵਾਂ ਨੇ ਡੁੱਬ ਕੇ ਸਰੀਰ ਤਿਆਗ ਦਿੱਤਾ। ਗੰਗਾਂ ਦਾ ਜਲ ਹੋਣ ਕਰਕੇ ਇਹ ਫਲ ਮਿਲਿਆ ਕਿ ਦੋਵਾਂ ਨੇ ਬ੍ਰਾਹਮਣ ਦੇ ਘਰ ਵਿਚ ਜਨਮ ਲਿਆ॥ ੨੭॥

ਪੁਨ ਸਬੰਧ ਭਾ ਇਹੁ ਸੰਗ ਮੇਰਾ। ਪ੍ਰਿਥਮ ਜਨਮ ਦੁਖ ਦੀਨ ਬਡੇਰਾ।
ਯਾਂ ਤੇ ਕਹਿ ਕਠੋਰ ਦੁਖ ਦੇਤਿ। ਪੂਰਬ ਕਰਮ ਤਾਂਹਿ ਫਲ ਲੇਤਿ' ॥੨੮॥

ਫਿਰ ਸਾਡਾ ਦੋਹਾਂ ਦਾ ਇਹ ਸੰਬੰਧ ਹੋ ਗਿਆ। ਪਿਛਲੇ ਜਨਮ ਵਿਚ ਮੈਂ ਇਸ ਨੂੰ ਬਹੁਤ ਦੁੱਖ ਦਿੱਤਾ ਸੀ, ਇਸ ਕਰਕੇ ਇਹ ਹੁਣ ਕਠੋਰ ਬਚਨ ਬੋਲ ਕੇ ਦੁੱਖ ਦਿੰਦੀ ਹੈ, ਪਿਛਲੇ ਕਰਮਾਂ ਦਾ ਫਲ ਮੈਂ ਪਾ ਰਿਹਾ ਹਾਂ"॥ ੨੮॥

ਸੁਨਤਿ ਸਾਧ ਤਬ ਨਿਸ਼ਚੈ ਆਯੋ। 'ਬਿਨਾਂ ਕਰਮ ਦੁਖ ਸੁਖ ਨਹਿਂ ਪਾਯੋ'।
ਸ੍ਰੀ ਗੁਰ ਭਨੇਂ 'ਸਾਚੁ ਦਿਜ ਕਹਜੋ। ਧੇਨੁ ਬਤਾਇ ਇਤੋ ਦੁਖ ਲਹਜੋ ॥੨੯॥

ਇਹ ਸੁਣ ਕੇ ਫਿਰ ਸਾਧ ਨੂੰ ਨਿਸ਼ਚਾ ਹੋਇਆ, "ਬਿਨਾਂ ਕਰਮਾਂ ਤੋਂ ਦੁੱਖ-ਸੁਖ ਨਹੀਂ ਮਿਲਦਾ।" ਗੁਰੂ ਜੀ ਨੇ ਕਿਹਾ, "ਬ੍ਰਾਹਮਣ ਨੇ ਸਚ ਕਿਹਾ, ਗਾਂ ਬਾਰੇ ਦੱਸਣ ਨਾਲ ਹੀ ਏਨਾ ਦੁੱਖ ਪਾਇਆ ਹੈ॥ ੨੯॥

ਸ਼ਾਰਤ ਕਰਿ ਜਿਸ ਹਾਥ ਬਤਾਈ। ਸੋ ਕਟਵਾਇ ਪੀਰ ਕੋ ਪਾਈ।
ਪੁਰਬ ਕਰਮ ਫਲ ਮਿਟਤੋ ਨਾਂਹਿ। ਸੀਤਾ ਦੁਖ ਪਾਏ ਬਨ ਮਾਂਹਿ ॥੩੦॥

ਜਿਸ ਹੱਥ ਨਾਲ ਇਸ਼ਾਰਾ ਕਰਕੇ ਗਾਂ ਬਾਰੇ ਦੱਸਿਆ ਸੀ, ਉਸ ਹੱਥ ਨੂੰ ਕੱਟਣ ਨਾਲ ਪੀੜ ਪ੍ਰਾਪਤ ਕੀਤੀ। ਪਿਛਲੇ ਜਨਮ ਦਾ ਫਲ ਮਿਟਿਆ ਨਹੀਂ, ਜਿਵੇਂ ਸੀਤਾ ਨੇ ਵਣ ਵਿਚ ਰਹਿ ਕੇ ਦੁੱਖ ਪਾਇਆ ਸੀ॥ ੩੦॥

ਗੁਰ, ਦਿਜ, ਸੰਤ, ਧੇਨੁ ਦੁਖ ਪਾਵੈ। ਜਿਸ ਕੇ ਸਾਚੁ ਕਹੇ ਹੁਇ ਜਾਵੈ।
ਸੋ ਅਸ ਸਾਚੁ ਨਰਕ ਮਹਿਂ ਡਾਰੈ। ਸੁਮਤਿਵੰਤ ਨਹਿਂ ਕਬਹੁਂ ਉਚਾਰੈ ॥੩੧॥

ਜਿਸ ਦੇ ਸੱਚ ਕਿਹਾਂ ਇਹ ਗੱਲ ਹੋ ਜਾਵੇ ਕਿ ਗੁਰੂ, ਬ੍ਰਾਹਮਣ, ਸੰਤ ਅਤੇ ਗਊ ਦੁਖ ਪਾਉਣ, ਇਸ ਲਈ ਇਸ ਤਰ੍ਹਾਂ ਦਾ ਸੱਚ ਮਨੁੱਖ ਨੂੰ ਨਰਕਾਂ ਵਿਚ ਸੁੱਟ ਦਿੰਦਾ ਹੈ, ਚੰਗੀ ਮੱਤ ਵਾਲੇ ਐਸੇ ਸੱਚ ਦਾ ਕਦੇ ਵੀ ਉਚਾਰਨ ਨਹੀਂ ਕਰਦੇ॥ ੩੧॥

ਜਿਸੁ ਸਚੁ ਤੇ ਦੁਖ ਪਾਵਹਿ ਪ੍ਰਾਨੀ। ਸੋ ਨਹਿਂ ਕਹੈ ਬਿਚਾਰ ਸੁਜਾਨੀ।
ਅਪਰ ਸਰਬ ਬਿਵਹਾਰ ਮਝਾਰੇ। ਸੁਖ ਹਿਤ ਪਾਵਨ ਸਾਚ ਉਚਾਰੇ ॥੩੨॥

ਜਿਸ ਸੱਚ ਤੋਂ ਪ੍ਰਾਣੀ ਦੁਖ ਪਾਵੇ, ਚਤੁਰ ਮਨੁੱਖ ਵਿਚਾਰ ਕਰਕੇ ਉਹ ਸੱਚ ਕਦੀ ਨਾ ਕਹੇ। ਹੋਰ ਸਾਰੇ ਕਾਰੋਬਾਰ ਕਰਦੇ ਸਮੇਂ ਸੁੱਖ ਪਾਉਣ ਹਿਤ ਸਦਾ ਹੀ ਸੱਚ ਦਾ ਉਚਾਰਨ ਕਰੇ॥ ੩੨॥

ਝੂਠ ਸਮਾਨ ਪਾਪ ਨਹਿਂ ਕੋਈ। ਕਹੈ ਨ ਕਬਹੂੰ ਗੁਰ ਸਿਖ ਜੋਈ।
ਜਹਿਂ ਪ੍ਰਾਨੀ ਮਰਬੇ ਤੇ ਛੁਟੇ। ਕਿਧੋਂ ਪਰਜੋ ਕਿਹ ਸੰਕਟ ਮਿਟੇ ॥੩੩॥

ਝੂਠ ਵਰਗਾ ਹੋਰ ਕੋਈ ਪਾਪ ਨਹੀਂ ਹੈ, ਜਿਹੜੇ ਗੁਰਸਿੱਖ ਹਨ ਉਹ ਕਦੇ ਵੀ ਝੂਠ ਨਹੀਂ ਬੋਲਦੇ। ਜਿਸ ਝੂਠ ਨਾਲ ਪ੍ਰਾਣੀ ਦਾ ਮਰਨ ਤੋਂ ਛੁਟਕਾਰਾ ਹੋ ਜਾਵੇ ਜਾਂ ਗਲ ਪਿਆ ਕੋਈ ਸੰਕਟ ਖਤਮ ਹੋ ਜਾਵੇ॥ ੩੩॥

ਤਹਾਂ ਝੂਠ ਹੈ ਸਾਚੁ ਸਮਾਨ। ਪਰ ਹਿਤ ਹੋਤੇ ਕਰਹਿ ਬਖਾਨ'।
ਗੁਰ ਤੇ ਬਚਨ ਤੀਰਥੇ ਸੁਨੇ। ਕਰੇ ਕਮਾਵਨ ਤਿਮ ਮਨ ਮਨੇ ॥੩੪॥

ਉਥੇ ਝੂਠ, ਸੱਚ ਦੇ ਬਰਾਬਰ ਹੈ, ਪਰਾਇਆ ਭਲਾ ਹੁੰਦਾ ਹੋਵੇ ਤਾਂ ਝੂਠ ਕਹਿ ਦੇਵੋ।" ਜਦ ਤੀਰਥ ਨੇ ਗੁਰੂ ਜੀ ਦੇ ਅਜਿਹੇ ਬਚਨ ਸੁਣੇ ਤਾਂ ਮਨ ਵਿਚ ਮੰਨ ਕੇ ਉਨ੍ਹਾਂ ਦੇ ਉਪਦੇਸ਼ਾਂ ਅਨੁਸਾਰ ਕਮਾਈ ਕਰਨ ਲੱਗਾ॥ ੩੪॥

**ਬੋਲਤਿ ਸਾਚ ਪਰਮ ਗਤਿ ਪਾਈ। ਪਰਜੋ ਰਹਜੋ ਸਤਿਗੁਰ ਸ਼ਰਨਾਈ।**
**ਬਿਸ਼ਨਦਾਸ ਮਾਣਕ ਚੰਦ ਪੂਰੋ। ਤੀਨਹੁਂ ਆਏ ਗੁਰੂਹਜ਼ੂਰੋ॥ ੩੫॥**

ਸਚ ਬੋਲ ਕੇ ਉਸ ਪਰਮਗਤੀ ਪ੍ਰਾਪਤ ਕੀਤੀ ਅਤੇ ਸਤਿਗੁਰੂ ਦੀ ਸ਼ਰਨ ਵਿਚ ਪਿਆ ਰਿਹਾ। ਬਿਸ਼ਨ ਦਾਸ, ਮਾਣਕ ਚੰਦ ਅਤੇ ਪੂਰੋ ਤਿੰਨੇ ਗੁਰੂ ਜੀ ਦੀ ਹਜ਼ੂਰੀ ਆਏ॥ ੩੫॥

**ਚਰਨ ਕਮਲ ਪਰ ਕਰਜੋ ਪ੍ਰਣਾਮ। ਬੈਠਿ ਕਰਜੋ ਦਰਸ਼ਨ ਅਭਿਰਾਮ।**
**ਹਾਥ ਜੋਰ ਕਰਿ ਅਰਜ਼ ਗੁਜਾਰੀ। 'ਜਨਮ ਮਰਨ ਤੇ ਲੇਹੁ ਉਬਾਰੀ॥੩੬॥**

ਉਨ੍ਹਾਂ ਗੁਰੂ ਜੀ ਦੇ ਚਰਨ-ਕੰਵਲਾਂ ਤੇ ਨਮਸਕਾਰ ਕੀਤੀ ਅਤੇ ਬੈਠ ਕੇ ਗੁਰੂ ਜੀ ਦੇ ਦਰਸ਼ਨ ਕੀਤੇ। ਫਿਰ ਹੱਥ ਜੋੜ ਕੇ ਬੇਨਤੀ ਕੀਤੀ, "ਸਾਨੂੰ ਜਨਮ-ਮਰਨ ਤੋਂ ਬਚਾ ਲਵੋ ॥ ੩੬॥

**ਸਹਤ ਕੁਟੰਬ ਹੋਇ ਕੱਲਜਾਨੇ। ਅਸ ਕੀਜਹਿ ਉਪਦੇਸ਼ ਮਹਾਨੇ'।**
**ਕਰਜੋ ਵਾਕ ਤਬਿ ਸ੍ਰੀ ਗੁਰਦੇਵਾ। 'ਕਰਹੁ ਆਪ ਗੁਰ ਸਿੱਖਜਨਿ ਸੇਵਾ॥੩੭॥**

ਪਰਿਵਾਰ ਸਹਿਤ ਸਾਡਾ ਕਲਿਆਣ ਹੋ ਜਾਵੇ, ਇਸ ਤਰ੍ਹਾਂ ਦਾ ਸਾਨੂੰ ਮਹਾਨ ਉਪਦੇਸ਼ ਦੇਵੋ।" ਸ੍ਰੀ ਗੁਰੂ ਜੀ ਨੇ ਫਿਰ ਬਚਨ ਕੀਤੇ, "ਆਪ ਗੁਰੂ ਦੇ ਸਿੱਖਾਂ ਦੀ ਸੇਵਾ ਕਰੋ॥ ੩੭॥

**ਬਨਿਤਾ, ਸੁਤ, ਤਨੁਜਾ, ਸਿਖਰਾਵਹੁ। ਕਹਿ ਤਿਨ ਤੇ ਸੇਵਾ ਕਰਿਵਾਵਹੁ।**
**ਲਖਹੁ 'ਵਾਹਿਗੁਰੁ ਕੇ ਹਮ ਦਾਸ'। ਤਿਮ ਸੁਤ ਸੁਤਾ ਦਾਸ ਗੁਰ ਪਾਸ॥੩੮॥**

ਪਤਨੀ, ਪੁੱਤਰ, ਪੁੱਤਰੀ ਨੂੰ ਸਿਖਿਆ ਦੇਵੋ, ਉਨ੍ਹਾਂ ਨੂੰ ਕਹਿ ਕੇ ਸਿੱਖਾਂ ਦੀ ਸੇਵਾ ਕਰਵਾਵੋ, ਆਪਣੇ ਆਪ ਨੂੰ ਇਸ ਤਰ੍ਹਾਂ ਸਮਝੋ "ਅਸੀਂ ਵਾਹਿਗੁਰੂ ਦੇ ਸੇਵਕ ਹਾਂ" ਉਸ ਤਰ੍ਹਾਂ ਪੁੱਤਰ, ਪੁੱਤਰੀ ਗੁਰੂ ਜੀ ਪਾਸ ਸੇਵਕ ਹਨ॥ ੩੮॥

**ਜਥਾ ਖਸਮ ਕੇ ਦਰ ਪਰ ਘੋਰਾ। ਚਾਕਰ ਚੜ੍ਹਿ ਆਵਹਿ ਦੇ ਛੋਰਾ।**
**ਤਬਿ ਸਭਿ ਚਿੰਤ ਖਸਮ ਕੋ ਹੋਇ। ਖਾਨ ਪਾਨ ਦੇ ਪੋਖਹਿ ਸੋਇ॥੩੯॥**

ਜਿਵੇਂ ਖਸਮ ਦੇ ਘਰ ਘੋੜਾ ਹੈ, ਜਦ ਨੌਕਰ ਚੜ੍ਹ ਕੇ ਆ ਕੇ ਖਸਮ ਨੂੰ ਦੇ ਜਾਂਦਾ ਹੈ ਤਾਂ ਉਸਦੇ ਸਾਰੇ ਫਿਕਰ ਖਤਮ ਹੋ ਜਾਂਦੇ ਹਨ, ਤਦ ਸਾਰੀ ਚਿੰਤਾ ਖਸਮ ਦੀ ਰਹਿ ਜਾਂਦੀ ਹੈ। ਘੋੜੇ ਦੇ ਖਾਣ ਪੀਣ ਦਾ ਫਿਰ ਉਹ ਹੀ ਫਿਕਰ ਕਰਦਾ ਹੈ॥ ੩੯॥

**ਤਿਮ ਅਪਨੋ ਸਗਰੋ ਪਰਵਾਰ। ਸੌਂਪਹਿ ਸਤਿਗੁਰ ਕੇ ਦਰ ਬਾਰ।**
**ਤਜਹਿ ਅਪਨਪੌ ਤਿਨ ਤੇ ਘਨੋ। ਜਾਨਇਂ ਤਰੀ ਮੇਲ ਗਨ ਮਨੋ॥੪੦॥**

ਇਸ ਲਈ ਆਪਣਾ ਸਾਰਾ ਪਰਿਵਾਰ ਸਤਿਗੁਰੂ ਦੇ ਦਰਬਾਰ ਨੂੰ ਸੌਂਪ ਦੇਵੋ, ਉਨ੍ਹਾਂ ਨਾਲ ਆਪਣੀ ਅਪਣੱਤ ਛੱਡ ਦੇਵੋ, ਜਾਣੋ ਇਹ ਸਾਰਾ ਇਕ ਬੇੜੀ ਦਾ ਪੂਰ ਹੈ॥ ੪੦॥

**ਤਬਿ ਸਤਿਗੁਰ ਕੋ ਪਰਿ ਹੈ ਲਾਜ। ਕਰਹਿ ਨਿਬਾਹਨ ਸਕਲ ਸਮਾਜ।**
**ਭੋਜਨ ਵਸਤ੍ਰ ਭਲੇ ਪਹੁਚਾਵੈ। ਸ਼੍ਰੇਯ ਕਰਹਿ ਗਨ ਕਸ਼ਟ ਮਟਾਵੈ' ॥੪੧॥**

ਤਦ ਸਤਿਗੁਰੂ ਦੀ ਜਿੰਮੇਵਾਰੀ ਬਣ ਜਾਂਦੀ ਹੈ ਕਿ ਉਹ ਸਾਰੇ ਪਰਿਵਾਰ ਦਾ ਨਿਰਬਾਹ ਕਰਨ, ਭਲੀ ਪ੍ਰਕਾਰ ਭੋਜਨ ਵਸਤਰ ਪਹੁੰਚਾਉਣ, ਮੁਕਤੀ ਦੇ ਕੇ ਸਾਰੇ ਕਸ਼ਟ ਦੂਰ ਕਰ ਦੇਣ"॥ ੪੧॥

**ਬਿਸ਼ਨ ਦਾਸ ਮਾਣਕ ਚੰਦ ਪੂਰੋ। ਸੁਨਿ ਗੁਰ ਕੋ ਉਪਦੇਸ਼ਨਿ ਰੂਰੋ।**
**ਕਰਜੋ ਕਮਾਵਨਿ ਨੀਕੇ ਮਾਨਿ। ਅੰਤਕਾਲ ਪ੍ਰਾਪਤਿ ਕਲਜਾਨ॥੪੨॥**

ਬਿਸ਼ਨ ਦਾਸ, ਮਾਣਕ ਚੰਦ ਅਤੇ ਪੂਰੇ ਗੁਰੂ ਜੀ ਦਾ ਸੁੰਦਰ ਉਪਦੇਸ਼ ਸੁਣਕੇ, ਚੰਗੇ ਮਨ ਨਾਲ ਕਮਾਉਣ ਲੱਗੇ, ਅੰਤ ਸਮੇਂ ਕਲਿਆਣ ਪ੍ਰਾਪਤ ਕੀਤਾ॥ ੪੨॥

ਸਿੱਖ ਪਦਾਰਥ, ਤਾਰੂ, ਭਾਰੂ। ਤੀਨੋ ਚਲਿ ਆਏ ਗੁਰਦ੍ਵਾਰੂ।
ਆਗੈ ਲਾਗਜੋ ਬਡਿ ਦੀਵਾਨ। ਕਥਾ ਕੀਰਤਨ ਹੋਤਿ ਮਹਾਂਨ॥ ੪੩॥

ਪਦਾਰਥ, ਤਾਰੂ ਅਤੇ ਭਾਰੂ ਤਿੰਨ ਸਿੱਖ ਗੁਰੂ ਜੀ ਦੇ ਦੁਆਰੇ ਚਲ ਕੇ ਆਏ। ਅੱਗੇ ਬਹੁਤ ਵੱਡਾ ਦੀਵਾਨ ਲੱਗਾ ਹੋਇਆ ਸੀ। ਮਹਾਨ ਕਥਾ-ਕੀਰਤਨ ਹੋ ਰਿਹਾ ਸੀ॥ ੪੩॥

ਸੁਨਿ ਗੁਰ ਬਚਨ ਭਯੋ ਉਰ ਤ੍ਰਾਸੁ। ਹਾਥ ਜੋਰਿ ਕੀਨੀ ਅਰਦਾਸੁ।
'ਹਮ ਕੁਟੰਬ ਮਹਿਂ ਅਧਿਕ ਲਪੇਟੇ। ਪਢਨ ਸੁਨਨ ਗੁਰ ਸ਼ਬਦ ਨ ਭੇਟੇ॥ ੪੪॥

ਗੁਰੂ ਜੀ ਦੇ ਬਚਨ ਸੁਣਕੇ ਹਿਰਦੇ ਵਿਚ ਡਰ ਗਏ ਤੇ ਹੱਥ ਜੋੜ ਕੇ ਬੇਨਤੀ ਕੀਤੀ। "ਅਸੀਂ ਪਰਿਵਾਰਕ ਰੁਝੇਵਿਆਂ ਵਿਚ ਬਹੁਤ ਫਸੇ ਹੋਏ ਹਾਂ। ਗੁਰੂ ਜੀ ਦੇ ਸ਼ਬਦ ਦਾ ਪੜ੍ਹਨਾ-ਸੁਣਨਾ ਨਹੀਂ ਮਿਲਦਾ ਹੈ॥ ੪੪॥

ਸਤਿਸੰਗਤਿ ਹੋ ਨਹਿਂ ਕਿਸ ਬਾਰ। ਗੁਰ ਜੀ ! ਕਿਮ ਹੁਇ ਹਮਹੁਂ ਉਧਾਰ?।
ਆਇ ਪਰੇ ਅਬਿ ਸ਼ਰਨਿ ਤੁਮਾਰੀ। ਕਰਹ ਆਪ ਕੱਲਜਾਨ ਹਮਾਰੀ' ॥੪੫॥

ਕਦੀ ਵੀ ਸਤਿਸੰਗਤ ਵਿਚ ਨਹੀਂ ਆਉਂਦੇ ਹਾਂ। ਹੇ ਗੁਰੂ ਜੀ! ਸਾਡਾ ਕਿਵੇਂ ਉਧਾਰ ਹੋਵੇਗਾ। ਹੁਣ ਤੁਹਾਡੀ ਸ਼ਰਨ ਆ ਕੇ ਪੈ ਗਏ ਹਾਂ, ਤੁਸੀਂ ਸਾਡਾ ਹੁਣ ਕਲਿਆਣ ਕਰੋ"॥ ੪੫॥

ਰਾਮਦਾਸ ਗੁਰ ਗਿਰਾ ਬਖਾਨੀ। 'ਵਾਹਿਗੁਰੂ ਸਿਰਜੇ ਜੇ ਪ੍ਰਾਨੀ।
ਪੂਰਬ ਸਭਿ ਹਿਤ ਕਰਜੋ ਅਹਾਰ। ਯਾਂਤੇ ਤੁਮ ਬੈਠੋ ਗੁਰ ਦ੍ਵਾਰ॥ ੪੬॥

ਗੁਰੂ ਰਾਮਦਾਸ ਜੀ ਨੇ ਫਿਰ ਬਚਨ ਕੀਤੇ, "ਵਾਹਿਗੁਰੂ ਨੇ ਜਿਨ੍ਹਾਂ ਪ੍ਰਾਣੀਆਂ ਨੂੰ ਬਣਾਇਆ ਹੈ, ਪਹਿਲਾਂ ਹੀ ਸਭ ਵਾਸਤੇ ਭੋਜਨ ਤਿਆਰ ਕਰਦਾ ਹੈ। ਇਸ ਕਰਕੇ ਹੁਣ ਤੁਸੀਂ ਗੁਰੂ ਜੀ ਦੇ ਦੁਆਰੇ ਤੇ ਬੈਠੋ॥ ੪੬॥

ਧਰਹੁ ਸਿਦਕ ਉਰ ਡੋਲਹੁ ਨਾਂਹੀ। ਸਿਮਰੋ ਵਾਹਿਗੁਰੂ ਮਨ ਮਾਂਹੀ।
ਤੁਮਰੇ ਸਨਬੰਧੀ ਸਮੁਦਾਇ। ਸਭਿ ਕੋ ਰਿਜ਼ਕ ਤਹਾਂ ਪਹੁਂਚਾਇ॥ ੪੭॥

ਹਿਰਦੇ ਵਿਚ ਸਿਦਕ ਧਾਰਨ ਕਰੋ ਅਤੇ ਕਦੇ ਵੀ ਡੋਲੋ ਨਹੀਂ, ਆਪਣੇ ਮਨ ਵਿਚ ਵਾਹਿਗੁਰੂ ਦਾ ਸਿਮਰਨ ਕਰੋ। ਤੁਹਾਡੇ ਜਿੰਨੇ ਵੀ ਸੰਬੰਧੀ ਹਨ, ਗੁਰੂ ਸਾਰਿਆਂ ਨੂੰ ਉਥੇ-ਉਥੇ ਰੋਜ਼ੀ ਪਹੁੰਚਾਉਣਗੇ॥ ੪੭॥

ਤੁਮਰੋ ਰਿਜਕ ਇਹਾਂ ਗੁਰ ਦੇਹਿ। ਜਨਮ ਸੁਧਾਰੋ ਪਰਖਹੁ ਏਹੁ'।
ਸੁਨਿ ਤੀਨੋ ਨਿਜ ਪੁੱਤ੍ਰ ਬੁਲਾਏ। ਕਹਜੋ 'ਤਰੁਨਤਾ ਤੁਮ ਅਬਿ ਪਾਏ॥ ੪੮॥

ਤੁਹਾਡਾ ਰਿਜ਼ਕ ਗੁਰੂ ਏਥੇ ਹੀ ਦੇਣਗੇ, ਜਨਮ ਸੁਧਾਰੋ ਤੇ ਇਸ ਦੀ ਪਰਖ ਕਰੋ।" ਇਹ ਸੁਣ ਕੇ ਤਿੰਨਾਂ ਨੇ ਆਪਣੇ ਪੁੱਤਰ ਬੁਲਾ ਲਏ ਅਤੇ ਕਿਹਾ, "ਤੁਸੀਂ ਹੁਣ ਜਵਾਨ ਹੋ ਗਏ ਹੋ॥ ੪੮॥

ਭਏ ਕਿਰਤ ਲਾਇਕ ਨਿਰਧਾਰਹੁ। ਅਬਿ ਘਰ ਕੋ ਸਭਿ ਕਾਰ ਸੰਭਾਰਹੁ।
ਉੱਦਮ ਕਰੋ ਲਾਭ ਹੁਇ ਜੇਤਾ। ਗੁਰ ਕੋ ਦਸਵੰਧ ਕਾਢਹੁ ਤੇਤਾ॥ ੪੯॥

ਹੁਣ ਆਪਣੇ ਲਾਇਕ ਕਿਰਤ ਨਿਰਧਾਰਤ ਕਰੋ, ਹੁਣ ਆਪਣੇ ਘਰ ਦੇ ਸਾਰੇ ਕੰਮ-ਕਾਜ ਨੂੰ ਸੰਭਾਲੋ। ਉੱਦਮ ਨਾਲ ਕੰਮ-ਕਾਜ ਕਰੋ ਅਤੇ ਜਿੰਨਾ ਲਾਭ ਹੋਵੇ, ਓਨਾ ਹੀ ਗੁਰੂ ਜੀ ਦਾ ਦਸਵੰਧ ਕੱਢੋ॥ ੪੯॥

ਆਵਹਿ ਸਿਖ ਕਰਹੁ ਤਿਹ ਸੇਵਾ। ਹਮ ਅਬਿ ਰਹੈਂ ਦ੍ਵਾਰ ਗੁਰਦੇਵਾ।
ਪਾਨੀ ਪੱਖਾ ਸੇਵ ਕਮਾਵਹਿਂ। ਸਤਿਸੰਗਤਿ ਕਰਿ ਸੇਵ ਰਿਝਾਵਹਿਂ ॥੫੦॥

ਤੁਹਾਡੇ ਘਰ ਜਿਹੜੇ ਸਿੱਖ ਆਉਣ, ਉਨ੍ਹਾਂ ਦੀ ਸੇਵਾ ਕਰੋ, ਅਸੀਂ ਹੁਣ ਗੁਰੂ ਜੀ ਦੇ ਦੁਆਰੇ ਹੀ ਰਹਾਂਗੇ। ਪਾਣੀ ਢੋ ਕੇ ਪੱਖਾ ਝੱਲ ਕੇ ਸੇਵਾ ਦੀ ਕਮਾਈ ਕਰਾਂਗੇ। ਸਤਿਸੰਗਤ ਕਰਕੇ ਸੇਵਾ ਵਿਚ ਮਨ ਨੂੰ ਲਾਵਾਂਗੇ॥ ੫੦॥

ਕਥਾ ਕੀਰਤਨ ਸੁਨਹਿਂ ਅਨੰਦੇ। ਹੁਇ ਪ੍ਰਾਪਤਿ ਕੱਲਜਾਨ ਬਿਲੰਦੇ।
ਇਮ ਤੁਮਰੀ ਭੀ ਹੁਇ ਕੱਲਜਾਨ' ਇਮ ਸਿੱਖਜਾ ਦੇ ਕੁਟੰਬ ਮਹਾਂਨ ॥੫੧॥

ਕਥਾ-ਕੀਰਤਨ ਸੁਣ ਕੇ ਅਨੰਦ ਲਵਾਂਗੇ ਤਾਂ ਸਾਨੂੰ ਬਹੁਤ ਉੱਚਾ ਕਲਿਆਣ ਪ੍ਰਾਪਤ ਹੋਵੇਗਾ। ਇਸ ਤਰ੍ਹਾਂ ਤੁਹਾਡਾ ਵੀ ਕਲਿਆਣ ਹੋ ਜਾਵੇਗਾ।'' ਇਸ ਤਰ੍ਹਾਂ ਉਨ੍ਹਾਂ ਆਪਣੇ ਪਰਿਵਾਰ ਨੂੰ ਸਿੱਖਿਆ ਦਿੱਤੀ॥ ੫੧॥

ਕਰਨ ਲਗੇ ਗੁਰ ਸੇਵ ਘਨੇਰੀ। ਪ੍ਰਾਪਤ ਮੁਕਤਿ ਅੰਤ ਕੀ ਬੇਰੀ।
ਸਤਿਗੁਰ ਕੇ ਤਨ ਬਿਖੈ ਸਮਾਏ। ਜਨਮ ਮਰਨ ਕੇ ਬੰਧ ਮਿਟਾਏ ॥੫੨॥

ਗੁਰੂ ਜੀ ਦੀ ਬੜੀ ਸੇਵਾ ਕਰਨ ਲੱਗੇ ਅਤੇ ਅੰਤ ਦੀ ਵਾਰ ਮੁਕਤੀ ਪ੍ਰਾਪਤ ਕੀਤੀ। ਸਤਿਗੁਰੂ ਜੀ ਦੇ ਸਰੀਰ ਵਿਚ ਹੀ ਸਮਾ ਗਏ ਅਤੇ ਜਨਮ-ਮਰਨ ਦੇ ਬੰਧਨ ਮਿਟ ਗਏ॥ ੫੨॥

*ਦੂਸਰੀ ਰਾਸ ਦਾ ਸਤਾਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੭॥*

## ਅਧਿਆਇ ਅਠਾਰ੍ਹਵਾਂ

*ਸਿੱਖਾਂ ਨੂੰ ਉਪਦੇਸ਼*

ਦੋਹਰਾ-ਮਹਾਂਨੰਦ ਕੇ ਸੰਗ ਮਿਲਿ ਬਿਧੀ ਚੰਦ ਹੁਇ ਦੌਨ।
ਦਰਸ਼ਨ ਦੇਖਜੋ ਗੁਰੂ ਕੋ ਬੰਦਨ ਕੀਨਸਿ ਔਨ॥ ੧॥

ਮਹਾਂਨੰਦ, ਨਾਮੀ ਵਿਅਕਤੀ ਬਿਧੀ ਚੰਦ ਨਾਲ ਮਿਲ ਕੇ ਦੋ ਹੋ ਗਏ। ਦੋਵਾਂ ਨੇ ਗੁਰੂ ਜੀ ਦੇ ਦਰਸ਼ਨ ਕਰਕੇ ਧਰਤੀ ਤੇ ਬੰਦਨਾ ਕੀਤੀ॥ ੧॥

ਚੌਪਈ-ਹਾਥ ਜੋਰਿ ਕਰਿ ਥਿਰੇ ਅਗਾਰੀ। ਸੁਖ ਗਰਜੀ ਨਿਜ ਅਰਜ਼ ਗੁਜ਼ਾਰੀ।
'ਜਨਮ ਮਰਨ ਕੋ ਤ੍ਰਾਸ ਹਮਾਰੇ। ਭ੍ਰਮਣ ਮਿਟਾਵਹ ਜੇ ਦੁਖਵਾਰੇ॥ ੨॥

ਹੱਥ ਜੋੜ ਕੇ ਅੱਗੇ ਖਲੋ ਗਏ, ਸੁਖ ਦੀ ਗਰਜ਼ ਵਾਲਿਆਂ ਨੇ ਗੁਰੂ ਜੀ ਅੱਗੇ ਬੇਨਤੀ ਕੀਤੀ, ''ਜਨਮ-ਮਰਨ ਦਾ ਜਿਹੜਾ ਸਾਡਾ ਡਰ ਹੈ ਅਤੇ ਬਾਰ-ਬਾਰ ਭਰਮਣ ਦੇ ਦੁੱਖ ਨੂੰ ਦੂਰ ਕਰੋ॥ ੨॥

ਜਨਮ ਅਨੇਕ ਧਰੇ ਪੁਨ ਹਮਰੇ। ਰਾਗ ਦ੍ਵੈਸ਼ ਬਸਿ ਜੂਨਨਿ ਪਰੇ।
ਅਬਿ ਚਲਿ ਆਏ ਸ਼ਰਨਿ ਤੁਮਾਰੀ। ਕਰਹੁ ਕ੍ਰਿਪਾ ਕਰਿ ਸੁਗਤਿ ਹਮਾਰੀ' ॥੩॥

ਅਸੀਂ ਪਹਿਲਾਂ ਅਨੇਕਾਂ ਜਨਮ ਧਾਰਨ ਕੀਤੇ ਹਨ, ਪ੍ਰੇਮ-ਈਰਖਾ ਦੇ ਵੱਸ ਵਿਚ ਹੋ ਕੇ ਕਈ ਜੂਨਾਂ ਵਿਚ ਪਏ ਹਾਂ। ਹੁਣ ਚਲ ਕੇ ਤੁਹਾਡੀ ਸ਼ਰਨ ਆਏ ਹਾਂ, ਹੁਣ ਕਿਰਪਾ ਕਰਕੇ ਸਾਡੀ ਸ੍ਰੇਸ਼ਟ ਗਤੀ ਕਰੋ" ॥ ੩ ॥

ਸੁਨਿ ਸ੍ਰੀ ਰਾਮਦਾਸ ਕਰਿ ਕਰੁਨਾ। ਸ਼ੁਭ ਉਪਦੇਸ਼ ਤਿਨਹੁ ਪ੍ਰਤਿ ਬਰਨਾ।
'ਅਪਨੋ ਜਥੈ ਸਰੂਪ ਪਛਾਨਹੁਂ। ਜਨਮ ਮਰਨ ਤਬਿ ਬੰਧਨ ਹਾਨਹੁ' ॥੪॥

ਇਹ ਸੁਣ ਕੇ ਗੁਰੂ ਰਾਮਦਾਸ ਜੀ ਨੇ ਕਿਰਪਾ ਕਰਕੇ ਉਨ੍ਹਾਂ ਨੂੰ ਸ਼ੁਭ ਉਪਦੇਸ਼ ਸੁਣਾਇਆ, "ਜਦ ਆਪਣਾ ਰੂਪ ਪਛਾਣ ਲਵੋਗੇ ਤਾਂ ਤੁਹਾਡੇ ਜਨਮ-ਮਰਨ ਦੇ ਬੰਧਨ ਨਾਸ਼ ਹੋ ਜਾਣਗੇ" ॥ ੪ ॥

ਹਾਥ ਜੋਰਿ ਸੁਨਿ ਦੋਨਿ ਬਖਾਨਹਿਂ। 'ਹਮ ਤੌ ਇਹੁ ਸਰੂਪ ਨਿਜ ਜਾਨਹਿਂ।
ਜਨਮੇ ਹੁਇ ਨੰਦਨ ਖੱਤ੍ਰੀਨ। ਖੱਤ੍ਰੀ ਹੈਂ ਨਰ ਤਨ ਮਨ ਚੀਨ ॥ ੫ ॥

ਹੱਥ ਜੋੜ ਕੇ ਦੋਹਾਂ ਨੇ ਕਿਹਾ, "ਅਸੀਂ ਤਾਂ ਆਪਣਾ ਇਹ ਰੂਪ ਪਛਾਣਿਆ ਹੈ ਕਿ ਖੱਤਰੀਆਂ ਦੇ ਪੁੱਤਰਾਂ ਦੇ ਤੌਰ ਤੇ ਜਨਮ ਲਿਆ ਹੈ, ਅਸੀਂ ਤਨ ਮਨ ਜਾਣਿਆ ਹੈ ਕਿ ਅਸੀਂ ਖੱਤਰੀ ਮਨੁੱਖ ਹਾਂ ॥ ੫ ॥

ਪੂਰਬ ਬਾਲਕ ਬਯ ਕੋ ਧਰੇ। ਤਰੁਨ ਭਏ ਅਬਿ ਬਹੁ ਬਲ ਭਰੇ।
ਬਿਨ ਤਨ ਅਪਰ ਕਛੂ ਨਹਿਂ ਜਾਨਹਿਂ। ਅਪਨੋ ਰੂਪ ਇਹੀ ਹਮ ਮਾਨਹਿਂ ॥੬॥

ਪਹਿਲਾਂ ਬਾਲਕ ਉਮਰ ਨੂੰ ਧਾਰਨ ਕੀਤਾ, ਹੁਣ ਜਵਾਨ ਹੋ ਕੇ ਬਹੁਤ ਬਲ ਨਾਲ ਭਰ ਗਏ ਹਾਂ। ਆਪਣੇ ਸਰੀਰ ਤੋਂ ਬਗੈਰ ਹੋਰ ਕੁਝ ਨਹੀਂ ਜਾਣਦੇ ਹਾਂ, ਆਪਣਾ ਰੂਪ ਇਹੀ ਅਸੀਂ ਮੰਨਦੇ ਹਾਂ" ॥ ੬ ॥

ਤਬਿ ਸ੍ਰੀ ਸਤਿਗੁਰ ਬਾਕ ਉਚਾਰਾ। 'ਮਾਤ ਪਿਤਾ ਨੇ ਇਹੁ ਤਨ ਧਾਰਾ।
ਜਾਤਿ ਰੁ ਨਾਮ ਤਿਨਹੁਂ ਕਲਪਾਏ। ਨਿਜ ਮਤਿ ਕਹਿ ਬਿਵਹਾਰ ਬਤਾਏ ॥੭॥

ਤਦ ਸਤਿਗੁਰੂ ਜੀ ਨੇ ਬਚਨ ਕੀਤਾ, "ਮਾਤਾ-ਪਿਤਾ ਨੇ ਇਹ ਸਰੀਰ ਧਾਰਨ ਕੀਤਾ, ਜਾਤ ਅਤੇ ਨਾਮ ਉਨ੍ਹਾਂ ਨੇ ਕਲਪੇ, ਆਪਣੀ ਮੱਤ ਅਨੁਸਾਰ ਕਾਰ-ਵਿਹਾਰ ਕਰਨੇ ਦੱਸੇ ॥ ੭ ॥

ਤੁਮ ਤੋ ਇਸ ਤਨ ਪੂਰਬ ਹੁਤੇ। ਕਰੇ ਕਰਮ ਫਲ ਤਿਸ ਕੇ ਲਿਤੇ।
ਭਲਾ ਬੁਰਾ ਜਿਮ ਪੂਰਬ ਕੀਨ। ਤਿਸ ਤੇ ਦੁਖ ਸੁਖ ਭੋਗਨਿ ਕੀਨ ॥ ੮ ॥

ਤੁਸੀਂ ਤਾਂ ਇਸ ਤਨ ਤੋਂ ਵੀ ਪਹਿਲਾਂ ਸੀ, ਆਪਣੇ ਕਰਮਾਂ ਅਨੁਸਾਰ ਫਲ ਪ੍ਰਾਪਤ ਕੀਤੇ। ਭਲਾ-ਬੁਰਾ ਜਿਵੇਂ ਪਹਿਲਾਂ ਕੀਤਾ ਸੀ, ਉਸ ਕਾਰਨ ਹੀ ਦੁਖ ਸੁਖ ਭੋਗਿਆ ਹੈ ॥ ੮ ॥

ਇਹ ਤਨ ਤਜਿ ਪੁਨ ਧਾਰਹੁ ਔਰ। ਕਰਹੁ ਕਰਮ ਭੋਗਹੁ ਤਿਸ ਠੌਰ।
ਤਨ ਉਪਜਨ ਤੇ ਹੁਤੇ ਅਗੇਰੇ। ਤਨ ਬਿਨਸੇ ਪੁਨ ਰਹਹੁ ਪਿਛੇਰੇ ॥ ੯ ॥

ਇਹ ਤਨ ਛੱਡ ਕੇ ਫਿਰ ਹੋਰ ਧਾਰਨ ਕਰੋਗੇ, ਜਿਵੇਂ ਕਰਮ ਕਰੋਗੇ, ਉਸ ਤਰ੍ਹਾਂ ਹੀ ਭੋਗੋਗੇ। ਤੁਸੀਂ ਸਰੀਰ ਧਾਰਨ ਕਰਨ ਤੋਂ ਪਹਿਲਾਂ ਵੀ ਸੀ, ਸਰੀਰ ਛੱਡਣ ਬਾਅਦ ਵੀ ਪਿੱਛੇ ਰਹਿ ਗਏ ॥ ੯ ॥

ਆਦਿ ਅੰਤ ਤਨ ਕੇ ਜਬਿ ਰਹੇ। ਤਨ ਨਿਜ ਰੂਪ ਕੁਤੋ ਤੁਮ ਲਹੇ?।
ਤਨ ਕੂਰਾ ਸਮ ਬਸਤ੍ਰ ਲਖੈ ਹੋ। ਜੀਰਨ ਭਏ ਅਪਰ ਧਰਿ ਲੈ ਹੋ ॥੧੦॥

ਜਦ ਤਨ ਤੋਂ ਪਹਿਲਾਂ ਅਤੇ ਬਾਅਦ ਵਿਚ ਵੀ ਰਹੇ, ਆਪਣੇ ਤਨ ਦੇ ਰੂਪ ਨੂੰ ਕਿਵੇਂ ਤੁਸੀਂ ਵੇਖ ਲਿਆ ? ਤਨ ਨੂੰ ਕਪੜਿਆਂ ਵਾਂਗ ਝੂਠੇ ਸਮਝੋ, ਬੁੱਢੇ ਹੋ ਕੇ ਖਤਮ ਹੋ ਗਏ ਅਤੇ ਫਿਰ ਹੋਰ ਤਨ ਧਾਰ ਲਿਆ ॥ ੧੦ ॥

ਤਾਂਤੇ ਤਨ ਪਟ ਪਹਿਰਹਿ ਜੋਇ। ਅਪਨ ਸਰੂਪ ਜਾਨੀਯਹਿ ਸੋਇ।
ਕਬਹੂੰ ਮਰਹਿ ਨ ਮਾਰਜੋ ਜਾਇ। ਜਲ ਡੂਬੈ ਨਹਿਂ ਅਗਨਿ ਜਲਾਇ ॥੧੧॥

ਇਸ ਕਰਕੇ ਜਿਸ ਆਤਮਾ ਤੇ ਤਨ ਰੂਪੀ ਕਪੜਾ ਪਹਿਨਦੇ ਹੋ, ਉਸਨੂੰ ਹੀ ਆਪਣਾ ਸਰੂਪ ਜਾਣੋ। ਉਹ ਸਰੂਪ ਨਾ ਕਦੇ ਮਰਦਾ ਹੈ ਅਤੇ ਨਾ ਮਾਰਿਆ ਜਾਂਦਾ ਹੈ; ਨਾ ਇਹ ਜਲ ਵਿਚ ਡੁੱਬਦਾ ਹੈ ਨਾ ਅਗਨੀ ਇਸ ਨੂੰ ਸਾੜਦੀ ਹੈ॥ ੧੧॥

ਤਨ ਝੂਠੋ, ਸਤਿ ਰੂਪ ਤੁਮਾਰਾ। ਤਨ ਦੁਖ, ਤੁਮ ਹੋ ਅਨੰਦ ਉਦਾਰਾ।
ਤਨ ਜੜ੍ਹ ਹੈ, ਚੇਤਨ ਨਿਜ ਰੂਪ। ਅਸ ਨਿਸ਼ਚੈ ਉਰ ਧਰਹੁ ਅਨੂਪ' ॥੧੨॥

ਸਰੀਰ ਝੂਠ ਹੈ ਤੇ ਤੁਹਾਡਾ ਰੂਪ ਸੱਚਾ ਹੈ, ਸਰੀਰ ਨੂੰ ਦੁੱਖ ਹੁੰਦਾ ਹੈ; ਪਰ ਤੁਹਾਨੂੰ ਬਹੁਤ ਆਨੰਦ ਪ੍ਰਾਪਤ ਹੁੰਦਾ ਹੈ। ਸਰੀਰ ਜੜ੍ਹ ਹੈ ਤੇ ਨਿਜੀ ਸਰੂਪ ਚੇਤਨ ਹੈ, ਇਸ ਤਰ੍ਹਾਂ ਹਿਰਦੇ ਵਿਚ ਅਨੂਪਮ ਨਿਸ਼ਚਾ ਧਾਰਨ ਕਰੋ'' ॥ ੧੨॥

ਸੁਨਿ ਦੋਨਹੁ ਕੀਨਸਿ ਅਰਦਾਸ। 'ਕਿਮ ਹਮ ਕੋ ਅਸ ਰੂਪ ਪ੍ਰਕਾਸ਼?।
ਤਨ ਹੰਤਾ ਤਜਿ ਤਿਸ ਮਹਿਂ ਧਰੈਂ। ਸਹੀ ਸਰੂਪ ਆਪਨੋ ਕਰੈਂ' ॥੧੩॥

ਇਹ ਸੁਣ ਕੇ ਦੋਵਾਂ ਬੇਨਤੀ ਕੀਤੀ, ''ਸਾਨੂੰ ਇਸ ਰੂਪ ਦਾ ਕਿਵੇਂ ਪ੍ਰਕਾਸ਼ ਹੋਵੇ ? ਕਿਵੇਂ ਤਨ ਦਾ ਹੰਕਾਰ ਛੱਡ ਕੇ ਤਿਸ ਸਰੂਪ ਵਿਚ ਅਪਣੱਤ ਧਰੀਏ ਅਤੇ ਆਪਣੇ ਸਰੂਪ ਨੂੰ ਸਹੀ ਕਰੀਏ'' ॥ ੧੩॥

ਤਬਿ ਸਾਹਿਬ ਨੇ ਕਹਜੋ ਸੁਨਾਈ। 'ਸਤਿਸੰਗਤਿ ਕੀਜਹਿ ਚਿਤ ਲਾਈ।
ਕਥਾ ਨੇਮ ਤੇ ਸੁਨੀਅਹਿ ਕਾਨ। ਗੁਰ ਸਿੱਖਨ ਸੇਵਹੁ ਹਿਤ ਠਾਨਿ ॥੧੪॥

ਤਦ ਗੁਰੂ ਜੀ ਨੇ ਸੁਣਾ ਕੇ ਕਿਹਾ, ''ਚਿੱਤ ਲਾ ਕੇ ਸਤਿਸੰਗਤ ਕਰੋ ਅਤੇ ਨੇਮ ਨਾਲ ਕਥਾ ਆਪਣੇ ਕੰਨਾਂ ਨਾਲ ਸੁਣੋ ਅਤੇ ਗੁਰਸਿੱਖਾਂ ਦੀ ਹਿਤ ਲਾ ਕੇ ਸੇਵਾ ਕਰੋ॥ ੧੪॥

ਕਰਹੁ ਬਿਚਾਰਨ ਸਤਿਗੁਰ ਬਾਨੀ। ਅਰਥ ਲਖਹੁ ਕਰਿ ਪ੍ਰੀਤ ਮਹਾਂਨੀ।
ਤਿਸ ਕੇ ਸਾਥ ਰਿਦਾ ਨਿਜ ਤੋਲਹੁ। ਦੁਖ ਸੁਖ ਬਿਖੈ ਨ ਕਬਹੂੰ ਡੋਲਹੁ ॥੧੫॥

ਸਤਿਗੁਰੂ ਜੀ ਦੀ ਬਾਣੀ ਤੇ ਵਿਚਾਰ ਕਰੋ ਅਤੇ ਬੜੀ ਪ੍ਰੀਤ ਨਾਲ ਗੁਰਬਾਣੀ ਦੇ ਅਰਥਾਂ ਨੂੰ ਸਮਝੋ। ਗੁਰਬਾਣੀ ਅਨੁਸਾਰ ਆਪਣੇ ਹਿਰਦੇ ਨੂੰ ਨਾਪੋ-ਤੋਲੋ ਅਤੇ ਦੁਖ-ਸੁਖ ਵਿਚ ਕਦੀ ਵੀ ਨਾ ਡੋਲੋ॥ ੧੫॥

ਤੁਮਰੀ ਪ੍ਰੀਤਿ ਜਾਨਿ ਬਚ ਕਹੇ। ਇਮ ਜੇ ਕਰਹੁ ਰੂਪ ਨਿਜ ਲਹੇ'।
ਇਮ ਸਤਿਗੁਰ ਕੋ ਸੁਨਿ ਉਪਦੇਸ਼। ਕਰਨ ਲਗੇ ਤਿਮ ਕਾਰ ਹਮੇਸ਼ ॥੧੬॥

ਤੁਹਾਡੀ ਪ੍ਰੀਤ ਜਾਣ ਕੇ ਇਹ ਬਚਨ ਕਹੇ ਸਨ, ਜੇ ਇਸ ਤਰ੍ਹਾਂ ਕਰੋਗੇ ਤਾਂ ਆਪਣੇ ਨਿਜੀ ਆਤਮਕ ਸਰੂਪ ਨੂੰ ਪਾ ਲਵੋਗੇ।'' ਇਸ ਤਰ੍ਹਾਂ ਸਤਿਗੁਰੂ ਜੀ ਦਾ ਉਪਦੇਸ਼ ਸੁਣ ਕੇ ਹਮੇਸ਼ਾਂ ਉਸ ਤਰ੍ਹਾਂ ਕਾਰ ਕਰਨ ਲੱਗੇ॥ ੧੬॥

ਸਮਾ ਪਾਇ ਹੋਯਹੁ ਨਿਜ ਗਜ੍ਯਾਨ। ਕੀਨੇ ਕਰਮ ਬੰਧ ਗਨ ਹਾਨਿ।
ਗੁਰ ਸਿੱਖਨ ਕੀ ਪਦਵੀ ਪਾਈ। ਅੰਤ ਕਾਲ ਗੁਰ ਲੀਨ ਮਿਲਾਈ ॥੧੭॥

ਸਮਾਂ ਪਾ ਕੇ ਨਿਜੀ ਗਿਆਨ ਹੋ ਗਿਆ ਅਤੇ ਕਰਮਾਂ ਦੇ ਸਾਰੇ ਬੰਧਨ ਨਾਸ਼ ਕਰ ਲਏ। ਗੁਰਸਿੱਖਾਂ ਦੀ ਪਦਵੀ ਪਾਈ ਅਤੇ ਅੰਤ ਕਾਲ ਸਮੇਂ ਗੁਰੂ ਜੀ ਨੇ ਆਪਣੇ ਨਾਲ ਮਿਲਾ ਲਿਆ॥ ੧੭॥

ਹੁਤੋ ਖੋਸਲਾ ਧਰਮੰਦਾਸ। ਇਕ ਤਕਿਆਰਾ ਡੂਗਰਦਾਸ।

ਦੀਪਾ ਅਰੁ ਜੇਠਾ ਸੰਸਾਰੂ। ਬੂਲਾ ਅਪਰ ਤੀਰਥਾ ਚਾਰੂ ॥੧੮॥

ਧਰਮਦਾਸ ਖੋਸਲਾ, ਡੂਗਰਦਾਸ ਤਕਿਆਰਾ, ਦੀਪਾ, ਜੇਠਾ, ਸੰਸਾਰੂ, ਬੂਲਾ ਅਤੇ ਤੀਰਥਾ ਨਾਂ ਦੇ ਸ੍ਰੇਸ਼ਟ ਸੱਤ ਸਿੱਖ ਸਨ॥ ੧੮॥

ਮਿਲਿ ਕਰਿ ਸਪਤ ਸਿੱਖ ਇਹ ਆਏ। ਸ੍ਰੀ ਗੁਰ ਰਾਮਦਾਸ ਜਿਸ ਥਾਏ।
ਨਮੋ ਕਰੀ ਬਹੁ ਬਿਨੈ ਪ੍ਰਕਾਸ਼। ਹਾਥ ਜੋਰਿ ਕਰਿ ਬੈਠੇ ਪਾਸ॥੧੯॥

ਇਹ ਸੱਤ ਸਿੱਖ ਮਿਲ ਕੇ ਓਥੇ ਆਏ ਜਿੱਥੇ ਗੁਰੂ ਰਾਮਦਾਸ ਜੀ ਬਿਰਾਜ ਰਹੇ ਸਨ। ਬੰਦਨਾ ਕਰਕੇ ਉਨ੍ਹਾਂ ਬੇਨਤੀ ਕੀਤੀ ਅਤੇ ਹੱਥ ਜੋੜ ਕੇ ਗੁਰੂ ਜੀ ਦੇ ਪਾਸ ਬੈਠ ਗਏ॥ ੧੯॥

'ਸ਼ਰਨਿ ਪਰੇ ਰਾਵਰਿ ਦਰਬਾਰ। ਕਰਹੁ ਉਧਾਰਨ ਕਿਸੈ ਪ੍ਰਕਾਰ'।
ਰਾਮਦਾਸ ਸਤਿਗੁਰੂ ਉਚਾਰਾ। 'ਪ੍ਰਥਮ ਤਜਹੁ ਮਨ ਕੋ ਹੰਕਾਰਾ॥੨੦॥

ਕਹਿਣ ਲੱਗੇ, "ਅਸੀਂ ਆਪ ਜੀ ਦੇ ਦਰਬਾਰ ਦੀ ਸ਼ਰਨ ਵਿਚ ਆਏ ਹਾਂ। ਕਿਸੇ ਪ੍ਰਕਾਰ ਸਾਡਾ ਉਧਾਰ ਕਰੋ।" ਇਹ ਸੁਣ ਕੇ ਸਤਿਗੁਰੂ ਰਾਮਦਾਸ ਜੀ ਨੇ ਕਿਹਾ, "ਪਹਿਲਾਂ ਆਪਣੇ ਮਨ ਦੇ ਹੰਕਾਰ ਨੂੰ ਛੱਡੋ॥ ੨੦॥

ਗਹੋ ਨੰਮ੍ਰਤਾ, ਤਜਾਗਹੁ ਮਤਸਰ। ਕਰਹੁ ਨ ਨਿੰਦਾ, ਅਵਗੁਨ ਪਰਹਰਿ।
ਜੇ ਘਰ ਆਯੋ ਸਿੱਖ ਨਿਹਰਿਯਹਿ। ਨਿਜ ਨਿਜ ਘਰ ਤੇ ਸੇਵਾ ਕਰਿਯਹਿ॥੨੧॥

ਨਿੰਮਰਤਾ ਨੂੰ ਫੜੋ ਅਤੇ ਈਰਖਾ ਦਾ ਤਿਆਗ ਕਰੋ। ਕਿਸੇ ਦੀ ਨਿੰਦਿਆ ਨਾ ਕਰੋ ਅਤੇ ਔਗੁਣਾਂ ਨੂੰ ਦੂਰ ਕਰੋ। ਜੇ ਆਪਣੇ ਘਰ ਆਏ ਸਿੱਖਾਂ ਨੂੰ ਵੇਖਦੇ ਹੋ ਤਾਂ ਆਪਣੇ-ਆਪਣੇ ਘਰ ਲੈ ਜਾ ਕੇ ਉਨ੍ਹਾਂ ਦੀ ਸੇਵਾ ਕਰੋ॥ ੨੧॥

ਭੋਜਨ ਬਸਤ੍ਰ ਭਾਉ ਧਰਿ ਕੀਜਹਿ। ਮਾਨਹੁ ਬਾਕ ਨ ਫੇਰਨਿ ਕੀਜਹਿ।
ਜੇ ਸਿਖ ਕੋ ਹੁਇ ਕਾਜ ਬਡੇਰਾ। 'ਬਿਨ ਧਨ ਸਰਹਿ ਨਾ' ਜੋ ਅਸੁ ਹੇਰਾ॥੨੨॥

ਬੜੇ ਪ੍ਰੇਮ ਨਾਲ ਭੋਜਨ ਅਤੇ ਵਸਤਰ ਦੇਵੋ, ਮੇਰੇ ਇਨ੍ਹਾਂ ਬਚਨਾਂ ਨੂੰ ਚੰਗੀ ਤਰ੍ਹਾਂ ਮੰਨੋ, ਕਿਸੇ ਪ੍ਰਕਾਰ ਦੀ ਅਵੱਗਿਆ ਨਾ ਕਰੋ। ਜੇ ਇਹ ਵੇਖਦੇ ਹੋ ਕਿ ਕਿਸੇ ਸਿੱਖ ਦਾ ਵੱਡਾ ਕਾਰਜ ਹੈ 'ਬਿਨਾਂ ਧਨ ਤੋਂ ਹੋ ਨਹੀਂ ਸਕਦਾ ਹੈ' ਜੇ ਐਸਾ ਤੁਸੀਂ ਵੇਖਦੇ ਹੋ॥ ੨੨॥

ਸਭਿ ਮਿਲਿ ਕਰਿ ਉਚਰਹੁ ਅਰਦਾਸ। ਸਭਿ ਤੇ ਇਕ ਥਲ ਕਰ ਨਿਜ ਪਾਸਿ।
ਸਿਖ ਕੋ ਕਾਰਜ ਦੀਜੈ ਸਾਰ। ਤਬਿ ਪ੍ਰਾਪਤਿ ਤੁਮ ਕੋ ਸੁਖ ਸਾਰ॥੨੩॥

ਤਾਂ ਸਾਰੇ ਮਿਲ ਕੇ ਅਰਦਾਸ ਕਰੋ ਤੇ ਆਪਣੇ ਪਾਸੋਂ ਤੇ ਸਾਰਿਆਂ ਪਾਸੋਂ ਧਨ ਇਕ ਥਾਂ ਇਕੱਠਾ ਕਰਕੇ ਸਿੱਖ ਦਾ ਕਾਰਜ ਸਾਰ ਦੇਵੋ, ਤਦ ਤੁਹਾਨੂੰ ਸੁਖ ਪ੍ਰਾਪਤ ਹੋਵੇਗਾ॥ ੨੩॥

ਜਹਿਂ ਸਤਿਸੰਗਤਿ ਕੋ ਸਮੁਦਾਇ। ਕਥਾ ਕੀਰਤਨ ਕਰਹਿਂ ਬਨਾਇ।
ਤਹਾਂ ਜਾਇ ਸੰਧਜਾ ਅਰੁ ਪ੍ਰਾਤੀ। ਧਰਹੁ ਪ੍ਰੀਤ ਕਰਿ ਮਤਿ ਕੋ ਰਾਤੀ॥੨੪॥

ਜਿਥੇ ਸਤਿਸੰਗਤ ਇਕੱਠੀ ਹੋਵੇ, ਕਥਾ-ਕੀਰਤਨ ਹੁੰਦਾ ਹੋਵੇ ਉਥੇ ਸ਼ਾਮ-ਸਵੇਰੇ ਜਾਵੋ ਅਤੇ ਆਪਣੀ ਬੁੱਧੀ ਨੂੰ ਪ੍ਰੀਤ ਧਾਰਨ ਕਰਕੇ ਰੰਗ ਲਵੋ॥ ੨੪॥

ਜਿਸ ਮਹਿਂ ਯਥਾ ਸ਼ਕਤਿ ਹੁਇ ਆਵਹਿ। ਧਰਮਸਾਲ ਆਪੇ ਬਨਵਾਵਹਿ।

ਤਿਸ ਮੈਂ ਰਾਖਹਿ ਸਿੱਖ ਟਿਕਾਇ। ਪੰਥੀ ਕੋ ਭੋਜਨ ਮਿਲਿ ਜਾਇ ॥੨੫॥

ਜਿਸ ਵਿਚ ਯੋਗ ਸਮਰੱਥਾ ਹੋਵੇ, ਉਹ ਆਪ ਧਰਮਸ਼ਾਲਾ ਬਣਵਾਏ ਅਤੇ ਉਸ ਵਿਚ ਸਿੱਖਾਂ ਨੂੰ ਟਿਕਾਵੇ ਅਤ ਮੁਸਾਫਰਾਂ ਨੂੰ ਭੋਜਨ ਛਕਾਵੇ॥ ੨੫॥

ਇਕ ਸਿਖ ਦੇਹਿ, ਕਿ ਸਭਿ ਮਿਲ ਦੇਵੈਂ। ਸਿਮਰਹਿਂ ਨਾਮ ਸੁਜਨ ਕੋ ਸੇਵੈਂ।
ਕਹਾਂ ਮਹਾਤਮ ਇਸ ਕੋ ਕਹਿਯਹਿ। ਪੁੰਨ ਪਦਾਰਥ ਸਮ ਨਹਿਂ ਲਹਿਯਹਿ ॥੨੬॥

ਇਕ ਸਿੱਖ ਦੇਵੇ ਜਾਂ ਸਾਰੇ ਮਿਲ ਕੇ ਦੇਣ, ਗਰੀਬਾਂ ਦੀ ਸੇਵਾ ਕਰਕੇ ਪ੍ਰਭੂ ਦੇ ਨਾਮ ਦਾ ਸਿਮਰਨ ਕਰੋ। ਇਸ ਦਾ ਮਹਾਤਮ ਕੀ ਕਹੀਏ, ਇਸ ਦੇ ਬਰਾਬਰ ਕੋਈ ਵੀ ਪੁੰਨ ਪਦਾਰਥ ਨਹੀਂ ਹੈ॥ ੨੬॥

ਇਸ ਜਗ ਮਹਿਂ ਸੁਖ ਪਾਇ ਘਨੇਰਾ। ਅੰਤ ਗੁਰੂ ਢਿਗ ਲਹੈ ਬਸੇਰਾ।
ਪਾਛਲ ਰਾਤਿ ਕਰਹੁ ਇਸ਼ਨਾਨ। ਗੁਰ ਬਾਨੀ ਪੜ੍ਹੀਅਹਿ ਹਿਤ ਠਾਨਿ ॥੨੭॥

ਇਸ ਜੱਗ ਵਿਚ ਬਹੁਤ ਸੁੱਖ ਪ੍ਰਾਪਤ ਹੁੰਦਾ ਹੈ ਅਤੇ ਅੰਤ ਸਮੇਂ ਗੁਰੂ ਪਾਸ ਨਿਵਾਸ ਮਿਲਦਾ ਹੈ। ਪਿਛਲੀ ਰਾਤ ਰਹਿੰਦਿਆਂ ਇਸ਼ਨਾਨ ਕਰੋ ਅਤੇ ਪ੍ਰੇਮ ਨਾਲ ਗੁਰੂ ਦੀ ਬਾਣੀ ਪੜ੍ਹੋ"॥ ੨੭॥

ਸੁਨਿ ਉਪਦੇਸ਼ ਕਮਾਵਨ ਲਾਗੇ। ਗੁਰੂ ਪ੍ਰੇਮ ਪਾਗੇ ਬਡਿ ਭਾਗੇ।
ਅੰਤ ਸਮੇ ਸਤਿਗੁਰ ਕੇ ਪਾਸ। ਪ੍ਰਾਪਤਿ ਭਏ ਅਨੰਦ ਪ੍ਰਕਾਸ਼॥ ੨੮॥

ਗੁਰੂ ਜੀ ਦਾ ਉਪਦੇਸ਼ ਸੁਣ ਕੇ ਉਸ ਅਨੁਸਾਰ ਕਮਾਈ ਕਰਨ ਲੱਗੇ, ਵੱਡੇ ਭਾਗਾਂ ਵਾਲੇ ਗੁਰੂ ਜੀ ਦੇ ਪ੍ਰੇਮ ਵਿਚ ਭਿੱਜ ਗਏ। ਅੰਤ ਸਮੇਂ ਸਤਿਗੁਰੂ ਦੇ ਪਾਸ ਪਹੁੰਚ ਗਏ ਤੇ ਬਹੁਤ ਅਨੰਦ ਪ੍ਰਾਪਤ ਕੀਤਾ॥ ੨੮॥

ਧਰਿ ਸ਼ਰਧਾ ਜਾਪਾ ਅਰੁ ਮੱਈਆ। ਖੁੱਲਰ ਜਾਤ ਨਾਮੁ ਜਿਸ ਨੱਈਆ।
ਤੁਲਸਾ, ਵਹੁਰਾ ਮਿਲਿ ਸਿਖ ਚਾਰੇ। ਸਤਿਗੁਰ ਰਾਮਦਾਸ ਕੇ ਦ੍ਵਾਰੇ ॥੨੯॥

ਜਾਪਾ, ਰੁਮੱਈਆ, ਇਕ ਖੁਲਰ ਗੋਤ ਦਾ ਖੱਤਰੀ ਜਿਸ ਦਾ ਨਾਂ ਨੱਈਆ ਸੀ, ਤੁਲਚਾ ਅਤੇ ਵਹੁਰਾ, ਇਹ ਚਾਰੇ ਸਿੱਖ ਬੜੀ ਸ਼ਰਧਾ ਧਾਰ ਕੇ ਇਕੱਠੇ ਹੋ ਕੇ ਸਤਿਗੁਰੂ ਰਾਮਦਾਸ ਜੀ ਦੇ ਦੁਆਰੇ ਆਏ॥ ੨੯॥

ਆਇ ਪ੍ਰਵੇਸ਼ੇ ਦਰਸ਼ਨ ਪਾਯੋ। ਕੀਨ ਬੰਦਨਾਂ ਸੀਸ ਨਿਵਾਯੋ।
ਜੁਗ ਕਰ ਜੋਰਤਿ ਅਰਜ਼ ਬਖਾਨੀ। 'ਦਿਹੁ ਉਪਦੇਸ਼ ਅਪਨ ਜਨ ਜਾਨੀ ॥੩੦॥

ਆ ਕੇ ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਬੰਦਨਾ ਕਰਕੇ ਸੀਸ ਨਿਵਾਏ ਅਤੇ ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ, "ਆਪਣੇ ਸੇਵਕ ਸਮਝ ਕੇ ਸਾਨੂੰ ਉਪਦੇਸ਼ ਦੇਵੋ॥ ੩੦॥

ਰਹੈਂ ਗ੍ਰਿਹਸਤ ਮਹਿਂ ਕਹਜੋ ਕਮਾਵੈਂ। ਜਿਸ ਤੇ ਹਮ ਸਿੱਖੀ ਪਦ ਪਾਵੈਂ।
ਬਸਹਿਂ ਅਵਾਸ ਉਦਾਸੀ ਪਾਇ। ਦਿਨ ਪ੍ਰਤਿ ਉਰ ਤੇ ਮੋਹ ਮਿਟਾਇ' ॥੩੧॥

ਗ੍ਰਿਹਸਤ ਵਿਚ ਰਹਿ ਕੇ ਕਮਾਈ ਕਰੀਏ ਜਿਸ ਨਾਲ ਸਾਨੂੰ ਸਿੱਖੀ ਦੀ ਪਦਵੀ ਪ੍ਰਾਪਤ ਹੋਵੇ। ਘਰ ਵਿਚ ਵਸ ਕੇ ਉਦਾਸੀ ਪਾਈਏ, ਪ੍ਰਤਿ ਦਿਨ ਆਪਣੇ ਹਿਰਦੇ ਵਿਚੋਂ ਮੋਹ ਦਾ ਨਾਸ਼ ਕਰੀਏ"॥ ੩੧॥

ਸ੍ਰੀ ਗੁਰ ਰਾਮਦਾਸ ਉਪਕਾਰੀ। ਬਾਨੀ ਕਰੁਨਾ ਠਾਨਿ ਉਚਾਰੀ।
'ਜਿਮੁ ਨਿਸ ਦਿਨ ਘਰ ਕਾਜ ਸੁਧਾਰੇ। ਤਜਾਗਹੁ ਕਬਹੁੰ ਨ, ਲਾਗਹਿਂ ਪਜਾਰੇ॥੩੨॥

ਪਰਉਪਕਾਰੀ ਸ੍ਰੀ ਗੁਰੂ ਰਾਮਦਾਸ ਜੀ ਨੇ ਕਿਰਪਾ ਕਰਕੇ ਬਚਨ ਉਚਾਰੇ, "ਜਿਵੇਂ ਦਿਨ-ਰਾਤ ਘਰ ਦੇ ਕੰਮ-ਕਾਜ ਸਵਾਰ ਕੇ ਕਰਦੇ ਹੋ, ਕਦੀ ਵੀ ਛੱਡਦੇ ਨਹੀਂ, ਹਰ ਵੇਲੇ ਪ੍ਰੇਮ ਨਾਲ ਲੱਗੇ ਰਹਿੰਦੇ ਹੋ॥ ੩੨॥

**ਤਥਾ ਪਜਾਰ ਧਾਰਹੁ ਗੁਰਬਾਨੀ। ਪਠਨਿ ਸੁਨਨਿ ਕੀਜਹਿ ਰੁਚਿ ਠਾਨੀ।**
**ਧਰਜੋ ਅਰਥ ਜੋ ਸ਼ਬਦ ਮਝਾਰਾ। ਬਾਰ ਬਾਰ ਉਰ ਕਰਹੁ ਬਿਚਾਰਾ॥੩੩॥**

ਉਸ ਤਰ੍ਹਾਂ ਦਾ ਪਿਆਰ ਗੁਰਬਾਣੀ ਨਾਲ ਕਰੋ, ਬੜੇ ਪ੍ਰੇਮ ਨਾਲ ਗੁਰਬਾਣੀ ਨੂੰ ਪੜ੍ਹੋ ਅਤੇ ਸੁਣੋ। ਸ਼ਬਦ ਵਿਚਲੇ ਅਰਥ ਨੂੰ ਧਾਰਨ ਕਰੋ ਅਤੇ ਬਾਰ-ਬਾਰ ਹਿਰਦੇ ਵਿਚ ਉਸ ਬਾਰੇ ਵਿਚਾਰ ਕਰੋ॥ ੩੩॥

**ਕਜਾ ਗੁਰ ਕਹੈਂ, ਕਰੈਂ ਹਮ ਕਹਾਂ। ਸਨੈ ਸਨੈ ਮੋਰਹੁ ਮਨ ਮਹਾਂ।**
**ਮਮ ਸਰੀਰ ਕੋ ਧਾਰਹੁ ਧਜਾਨ। ਅੰਮ੍ਰਿਤ ਵੇਲਾ ਪੁੰਨ ਮਹਾਂਨ॥ ੩੪॥**

ਗੁਰਬਾਣੀ ਵਿਚ ਗੁਰੂ ਜੀ ਕੀ ਕਹਿੰਦੇ ਹਨ, ਉਹ ਅਸੀਂ ਕਿਥੇ ਕਰੀਏ, ਹੌਲੀ-ਹੌਲੀ ਮਨ ਨੂੰ ਬਹੁਤ ਮੋੜੋ। ਮਨ ਵਿਚ ਮੇਰੇ ਸਰੀਰ ਦਾ ਧਿਆਨ ਧਾਰਨ ਕਰੋ, ਅੰਮ੍ਰਿਤ ਵੇਲੇ ਇਹ ਕਰਨ ਨਾਲ ਮਹਾਨ ਪੁੰਨ ਪ੍ਰਾਪਤ ਹੁੰਦਾ ਹੈ॥ ੩੪॥

**ਮਮ ਬਾਨੀ ਕੋ ਕਰਹੁ ਉਚਾਰਨਿ। ਮਿਲਿ ਸਿੱਖਨਿ ਤੇ ਅਰਥ ਬਿਚਾਰਨ।**
**ਜਿਮ ਤੁਰੰਗ ਕੋ ਦੇਹਿਂ ਮਸਾਲਾ। ਬਹੁਰ ਕਰਹਿਂ ਕਾਜੈ ਚਿਰਕਾਲਾ॥੩੫॥**

ਮੇਰੀ ਬਾਣੀ ਦਾ ਉਚਾਰਨ ਕਰੋ, ਸਿੱਖਾਂ ਨਾਲ ਮਿਲ ਕੇ ਅਰਥਾਂ 'ਤੇ ਵਿਚਾਰ ਕਰੋ। ਜਿਵੇਂ ਘੋੜੇ ਨੂੰ ਮਸਾਲਾ ਦੇਣ ਬਾਅਦ ਛਿਕਾ ਦੇ ਕੇ ਕੁਝ ਚਿਰ ਲਈ ਖਾਣੋ ਪੀਣੋ ਰੋਕੀਦਾ ਹੈ, ਇਸ ਤਰ੍ਹਾਂ ਕੁਝ ਸਮੇਂ ਤਕ ਰੁਕ ਕੇ ਫਿਰ ਦੁਨਿਆਵੀ ਕਾਰਜ ਕਰਨੇ ਸ਼ੁਰੂ ਕਰੋ॥ ੩੫॥

**ਤਬਿ ਹਯ ਰੋਗੀ ਹੋਇ ਨਿਰੋਵਾ। ਸਭਿ ਸਰੀਰ ਕੀ ਬਜਾਧੀ ਖੋਵਾ।**
**ਤਿਮ ਸਤਿਗਰ ਕੋ ਕਰਿਬੇ ਧਜਾਨ । ਹਿਰਦੇ ਧਾਰਨ ਪ੍ਰੇਮ ਮਹਾਨ॥੩੬॥**

ਫਿਰ ਘੋੜਾ ਰੂਪੀ ਰੋਗੀ ਤੰਦਰੁਸਤ ਹੋ ਜਾਵੇਗਾ ਅਤੇ ਉਸਦੇ ਸਾਰੇ ਸਰੀਰ ਦੀ ਬਿਮਾਰੀ ਦੂਰ ਹੋ ਜਾਵੇਗੀ। ਇਸ ਤਰ੍ਹਾਂ ਸਤਿਗੁਰੂ ਜੀ ਦਾ ਧਿਆਨ ਧਾਰਨ ਕਰਕੇ, ਹਿਰਦੇ ਵਿਚ ਮਹਾਨ ਪ੍ਰੇਮ ਧਾਰਨ ਕਰੋ॥ ੩੬॥

**ਸਿਮਰਹਿਂ ਵਾਹਿਗੁਰੂ ਸਤਿਨਾਮੂ। ਤਬਿ ਨਾਸਹਿ ਹਉਮੈ ਬਡ ਆਮੂ।**
**ਮਨ ਤੁਰੰਗ ਬਡ ਸੁਧਤਾ ਪਾਵੈ। ਗੁਰ ਅਨੁਸਾਰੀ ਹੁਇ ਥਿਰਤਾਵੈ॥੩੭॥**

ਸਤਿਨਾਮ-ਵਾਹਿਗੁਰੂ ਦਾ ਸਿਮਰਨ ਕਰੋ, ਫਿਰ ਹਉਮੈ ਦਾ ਵੱਡਾ ਰੋਗ ਦੂਰ ਹੋ ਜਾਵੇਗਾ। ਘੋੜੇ ਰੂਪੀ ਮਨ ਫਿਰ ਸੁਧਰ ਜਾਵੇਗਾ ਤੇ ਗੁਰੂ ਦੀ ਆਗਿਆ ਅਨੁਸਾਰ ਹੋ ਕੇ ਸਥਿਰਤਾ ਪ੍ਰਾਪਤ ਕਰ ਲਵੇਗਾ॥ ੩੭॥

**ਪਾਇਨ ਬਿਚਰਤਿ ਸਿਮਰਹੁ ਨਾਮੂ। ਹਾਥਨ ਕਰਿਹੁ ਕਾਜੁ ਸਭਿ ਧਾਮੂ।**
**ਊਠਤਿ ਬੈਠਤਿ ਜਾਗਤਿ ਸੋਵਤਿ। ਸੁਨਿਤੇ ਸ੍ਰਵਣ,ਬਿਲੋਚਨ ਜੋਵਤਿ॥੩੮॥**

ਤੁਰਦਿਆਂ-ਫਿਰਦਿਆਂ ਨਾਮ ਦਾ ਸਿਮਰਨ ਕਰੋ, ਘਰ ਦੇ ਸਾਰੇ ਕੰਮ ਆਪਣੇ ਹੱਥਾਂ ਨਾਲ ਕਰਦੇ ਰਹੋ। ਉਠਦਿਆਂ, ਬੈਠਦਿਆਂ, ਸੌਂਦਿਆਂ ਅਤੇ ਜਾਗਦਿਆਂ, ਕੰਨਾਂ ਨਾਲ ਸੁਣਦਿਆਂ ਅਤੇ ਅੱਖਾਂ ਨਾਲ ਵੇਖਦਿਆਂ॥ ੩੮॥

**ਰਿਦਾ ਧਰਹੁ ਸਤਿਗੁਰ ਕੇ ਸੰਗ। ਅਪਰ ਕ੍ਰਿਯਾ ਕਰਿਯਹਿ ਸਭਿ ਅੰਗ।**
**ਜਿਮ ਸਿਰਘਟ ਬਹੁ ਬਾਤ ਬਨਾਵਤਿ। ਹਾਥ ਹਲਾਵਤਿ,ਮਾਰਗ ਜਾਵਤਿ॥੩੯॥**

ਹਰ ਵੇਲੇ ਆਪਣਾ ਹਿਰਦਾ ਸਤਿਗੁਰੂ ਦੇ ਨਾਲ ਧਾਰੇ, ਹੋਰ ਸਾਰੇ ਕ੍ਰਿਆ-ਕਰਮ ਆਪਣੇ ਅੰਗਾਂ ਨਾਲ ਕਰੀ ਜਾਵੇ। ਜਿਵੇਂ ਸਿਰ ਤੇ ਘੜਾ ਚੁੱਕਣ ਵਾਲੀ, ਘੜੇ ਨੂੰ ਹੱਥ ਪਾਉਣ ਤੋਂ ਬਗੈਰ ਬਹੁਤ ਗੱਲਾਂ ਕਰਦੀ ਹੈ, ਹੱਥ ਹਿਲਾਉਂਦੀ ਰਾਹੇ-ਰਾਹ ਤੁਰੀ ਜਾਂਦੀ ਹੈ॥ ੩੯॥

ਤਊ ਘਟੇ ਸੋਂ ਮਨ ਹੈ ਜੁਰਿਓ। ਗਿਰਹਿ ਨ ਡੋਲਹਿ, ਰਹੈ ਸੁ ਧਰਿਓ।
ਇਮ ਬ੍ਰਿਤਿ ਨਿਸ਼ਚਲ ਕਰਿ ਸੁਖ ਪਾਵੈ। ਅੰਤਕਾਲ ਕੈਵਲ ਹੁਇ ਜਾਵੈ' ॥੪੦॥

ਉਸ ਨੇ ਆਪਣਾ ਮਨ ਨੂੰ ਘੜੇ ਨਾਲ ਜੋੜਿਆ ਹੁੰਦਾ ਹੈ, ਡਿੱਗੇ ਨਾ ਤੇ ਡੋਲੇ ਨਾ, ਸਿਰ ਉਤੇ ਹੀ ਧਰਿਆ ਰਹੇ। ਇਸ ਤਰ੍ਹਾਂ ਬ੍ਰਿਤੀ ਨਿਸ਼ਚਲ ਕਰਕੇ ਸੁੱਖ ਪਾਵੇ, ਅੰਤ ਕਾਲ ਸਮੇਂ ਗੁਰੂ ਜੀ ਵਲ ਹੋ ਕੇ ਜਾਵੇ"॥ ੪੦॥

ਸ੍ਰੀ ਗੁਰ ਰਾਮਦਾਸ ਉਪਦੇਸ਼। ਚਾਰਹੁਂ ਸਿੱਖ ਕਮਾਇਂ ਹਮੇਸ਼।
ਸੇਵਤਿ ਰਹੇ ਸੁ ਜਾਵਦ ਜੀਵਤਿ। ਅੰਤ ਸਮੀਪੀ ਗੁਰ ਕੇ ਥੀਵਤਿ ॥੪੧॥

ਸ੍ਰੀ ਗੁਰੂ ਰਾਮਦਾਸ ਜੀ ਨੇ ਜੋ ਉਪਦੇਸ਼ ਦਿੱਤਾ ਸੀ, ਚਾਰੇ ਸਿੱਖ ਹਰ ਵੇਲੇ ਉਸ ਦੀ ਕਮਾਈ ਕਰਨ ਲੱਗੇ। ਜਦ ਤਕ ਜੀਉਂਦੇ ਰਹੇ ਸਿਮਰਨ ਕਰਦੇ ਰਹੇ। ਅੰਤ ਸਮੇਂ ਗੁਰੂ ਜੀ ਦੇ ਨੇੜੇ ਹੋ ਗਏ॥ ੪੧॥

*ਦੂਸਰੀ ਰਾਸ ਦਾ ਅਠਾਰ੍ਹਵਾਂ ਅਧਿਆਇ ਸਮਾਪਤ ਹੋਇਆ॥ ੧੮॥*

# ਅਧਿਆਇ ਉਨ੍ਹੀਂਵਾਂ

## *ਸ੍ਰੀ ਅਰਜਨ ਦੇਵ ਜੀ ਦੇ ਬਿਨੈ ਪੱਤ੍ਰ*

ਦੋਹਰਾ-ਜਿਸ ਪ੍ਰਕਾਰ ਸਤਿਗੁਰ ਪਿਤਾ ਕਰਤਿ ਦਿਵਸ ਪ੍ਰਤਿ ਕਾਰ।
ਸ੍ਰੀ ਅਰਜਨ ਸੰਗਤਿ ਬਿਖੈ ਕਰਤੇ ਤਥਾ ਅਚਾਰ॥ ੧॥

ਜਿਸ ਪ੍ਰਕਾਰ ਪਿਤਾ ਸਤਿਗੁਰੂ ਜੀ ਹਰ ਰੋਜ਼ ਕਾਰਜ ਕਰਦੇ ਹਨ ਉਸ ਤਰ੍ਹਾਂ ਹੀ ਸ੍ਰੀ ਅਰਜਨ ਦੇਵ ਜੀ ਸੰਗਤ ਵਿਚ ਕਾਰ-ਵਿਹਾਰ ਕਰਦੇ ਹਨ॥ ੧॥

ਚੌਪਈ-ਬੀਤ ਗਯੋ ਲਵਪੁਰਿ ਚਿਰ ਕਾਲ। ਕਰੀ ਨ ਸਤਿਗੁਰ ਪੁੱਤ੍ਰ ਸਮਾਲ।
ਜਿਤਿਕ ਨਿਕਟ ਵਰਤੀ ਗੁਰ ਕੇਰੇ। ਸਭਿ ਪ੍ਰਿਥੀਏ ਤੇ ਡਰਹਿਂ ਘਨੇਰੇ ॥੨॥

ਸ੍ਰੀ ਅਰਜਨ ਦੇਵ ਜੀ ਨੂੰ ਲਾਹੌਰ ਵਿਚ ਰਹਿੰਦਿਆਂ ਕਾਫੀ ਸਮਾਂ ਬੀਤ ਗਿਆ। ਸਤਿਗੁਰੂ ਜੀ ਨੇ ਆਪਣੇ ਪੁੱਤਰ ਦੀ ਸੰਭਾਲ ਨਾ ਕੀਤੀ। ਜਿੰਨੇ ਵੀ ਗੁਰੂ ਜੀ ਦੇ ਨਿਕਟਵਰਤੀ ਸਨ, ਉਹ ਸਭ ਪ੍ਰਿਥੀਏ ਤੋਂ ਬਹੁਤ ਡਰਦੇ ਸਨ॥ ੨॥

ਤਿਮ ਜਿਸ ਕੋ ਰੁਖ਼ ਦੇਖਨ ਕਰਹਿਂ। ਤਿਮ ਬਰਤਹਿਂ ਅਰੁ ਬਦਨ ਉਚਰਹਿਂ।
ਬੋਲਤਿ ਕੋ ਸਨਮਾਨਤਿ ਘਨੇ। ਤਿਸ ਤੇ ਲੇਤਿ ਕਾਜ ਜੋ ਬਨੇ॥ ੩॥

ਉਹ ਜਿਸ ਵਲ ਵੀ ਰੁੱਖ ਕਰਕੇ ਵੇਖਦਾ ਸੀ, ਉਸ ਤਰ੍ਹਾਂ ਹੀ ਕਰਦੇ ਸਨ ਅਤੇ ਮੁੱਖ ਤੋਂ ਬੋਲਦੇ ਸਨ। ਪ੍ਰਿਥੀਏ ਦੇ ਬੋਲਣ ਨੂੰ ਬਹੁਤ ਆਦਰ ਦਿੰਦੇ ਸਨ। ਜੋ ਕੰਮ ਜਾਂ ਜੋ ਲੋੜ ਆ ਬਣੇ ਉਹ ਪ੍ਰਥੀਏ ਤੋਂ ਲੈਂਦੇ ਜਾਂ ਪੂਰੀ ਕਰਦੇ ਸਨ॥ ੩॥

ਸ੍ਰੀ ਅਰਜਨ ਕੋ ਸਿਮਰਹਿਂ ਨਾਂਹਿਨ। ਕਬਿ ਪ੍ਰਸੰਗ ਤੇ ਕਰਹਿਂ ਸਰਾਹਿ ਨ।
ਸਭਿ ਪ੍ਰਿਥੀਏ ਤੇ ਕਰਿ ਕੈ ਤ੍ਰਾਸੁ। ਇਸੇ ਸਰਾਹੈਂ ਸੁਗੁਨ ਪ੍ਰਕਾਸ਼॥ ੪ ॥

ਉਹ ਸ੍ਰੀ ਅਰਜਨ ਦੇਵ ਨੂੰ ਕਦੇ ਵੀ ਯਾਦ ਨਹੀਂ ਸੀ ਕਰਦੇ। ਕਦੀ ਵੀ ਪ੍ਰਸੰਗ ਚਲਾ ਕੇ ਸਲਾਘਾ ਨਹੀਂ ਸੀ ਕਰਦੇ। ਸਾਰੇ ਪ੍ਰਿਥੀਏ ਤੋਂ ਡਰਨ ਕਰਕੇ ਉਸ ਦੀ ਹੀ ਸ਼ਲਾਘਾ ਕਰਦੇ ਸਨ ਅਤੇ ਉਸਦੇ ਸ਼ੁਭ ਗੁਣਾਂ ਨੂੰ ਪ੍ਰਗਟ ਕਰਦੇ ਸਨ॥ ੪॥

ਪੁੱਤ੍ਰ ਪਰਖਬੇ ਹਿਤ ਕਿਹ ਕਾਲ। ਨਹਿਂ ਕਹਿ ਭੇਜਜੋ ਕਬਹਿ ਕ੍ਰਿਪਾਲੁ।
'ਹਮ ਨੇ ਆਗਜਾ ਦੀਨਸਿ ਤਾਂਹਿ। ਤਿਸ ਮਹਿਂ ਨਿਸ਼ਚਲ ਰਹੈ ਕਿ ਨਾਂਹਿ? ॥੫ ॥

ਆਪਣੇ ਪੁੱਤਰ ਨੂੰ ਪਰਖਣ ਵਾਸਤੇ, ਕ੍ਰਿਪਾਲੂ ਗੁਰੂ ਜੀ ਨੇ ਕਿਸੇ ਵੇਲੇ ਵੀ ਕਦੀ ਕਹਿ ਕੇ ਨਾ ਭੇਜਿਆ। ਉਹ ਸਮਝਦੇ ਸਨ, "ਮੈਂ ਉਸ ਨੂੰ ਆਗਿਆ ਦਿੱਤੀ ਹੈ, ਇਸ ਵਿਚ ਉਹ ਨਿਸ਼ਚਲ ਰਹਿੰਦਾ ਹੈ ਕਿ ਨਹੀਂ ?॥ ੫॥

ਬਿਨਾ ਕਹੇ ਚਲਿ ਆਇ ਅਵਾਸੇ। ਤੌ ਆਇਸੁ ਕੋ ਕਰਹਿ ਬਿਨਾਸੇ।
ਜਬਿ ਲੌ ਹਮ ਕਹਿ ਪਠਹਿਂ ਨ ਤਾਂਹੂ। ਤੌ ਲਗ ਇਸਥਿਤ ਰਹਿ ਪੁਰਿ ਮਾਹੂੰ॥੬ ॥

ਜੇ ਉਹ ਬਿਨਾਂ ਕਹੇ ਘਰ ਆ ਜਾਵੇਗਾ ਤਾਂ ਆਗਿਆ ਭੰਗ ਕਰੇਗਾ। ਜਦ ਤਕ ਅਸੀਂ ਤੈਨੂੰ ਕਹਿ ਕੇ ਨਹੀਂ ਭੇਜਾਂਗੇ ਉਸ ਸਮੇਂ ਤੱਕ ਲਾਹੌਰ ਸ਼ਹਿਰ ਵਿਚ ਹੀ ਸਥਿਤ ਰਹੋ॥ ੬॥

ਤੌ ਆਇਸੁ ਮਹਿਂ ਰਹਿਬੋ ਵਾਰੋ। ਹੋਵਹਿ ਗੁਰਤਾ ਕੇਰ ਅਧਾਰੋ'।
ਇਮ ਬਿਚਾਰ ਕਰਿ ਸਿਮਰਜੋ ਨਾਂਹੀ। ਚਿਰੰਕਾਲ ਭਾ ਲਵਪੁਰਿ ਮਾਂਹੀ॥੭ ॥

ਆਗਿਆ ਵਿਚ ਰਹਿਣਾ, ਉਸ ਲਈ ਗੁਰਤਾ ਪਾਉਣ ਦਾ ਅਧਾਰ ਬਣੇਗਾ।" ਗੁਰੂ ਜੀ ਨੇ ਇਹ ਵਿਚਾਰ ਕਰਕੇ ਉਸਨੂੰ ਯਾਦ ਨਹੀਂ ਕੀਤਾ, ਬਹੁਤ ਸਮੇਂ ਤੱਕ ਉਹ ਲਾਹੌਰ ਵਿਚ ਹੀ ਰਹੇ॥ ੭॥

ਸੋ ਦਰਸ਼ਨ ਕੋ ਚਾਹਤਿ ਐਸੇ। ਚਾਤ੍ਰਿਕ ਚਿਤਵਤਿ ਘਨ ਕੋ ਜੈਸੇ।
ਕਲ ਨਹਿਂ ਪਰਹਿ ਰਿਦੇ ਮਹਿਂ ਕਬੈ। ਪ੍ਰੇਮ ਪ੍ਰਵਾਹ ਬ੍ਰਧਹਿ ਉਰ ਤਬੈ॥੮ ॥

ਉਹ ਗੁਰੂ ਜੀ ਦੇ ਦਰਸ਼ਨ ਨੂੰ ਇੰਝ ਚਾਹੁੰਦੇ ਸਨ, ਜਿਵੇਂ ਚਾਤ੍ਰਿਕ ਬੱਦਲ ਨੂੰ ਚਾਹੁੰਦਾ ਹੈ। ਕਦੀ ਵੀ ਹਿਰਦੇ ਵਿਚ ਸ਼ਾਂਤੀ ਪ੍ਰਾਪਤ ਨਹੀਂ ਸੀ ਹੁੰਦੀ, ਹਿਰਦੇ ਵਿਚ ਪ੍ਰੇਮ-ਪ੍ਰਵਾਹ ਵਧਦਾ ਹੀ ਰਹਿੰਦਾ ਸੀ॥ ੮॥

ਬਹੁਤ ਬਿਚਾਰਤਿ ਗੁਰ ਗਤਿ ਭਾਰੀ। ਸਿਮਰਤਿ ਪਉੜੀ ਸ਼ਬਦ ਸੁਧਾਰੀ।
ਸੋ ਕਾਗਤ ਪਰ ਲਿਖੀ ਬਨਾਇ। ਨਿਜ ਮਨ ਦਸ਼ਾ ਜਥਾ ਅਕੁਲਾਇ॥੯ ॥

ਗੁਰੂ ਜੀ ਦੀ ਗਤੀ ਬਾਰੇ ਬਹੁਤ ਵਿਚਾਰ ਕੀਤੀ, ਫਿਰ ਗੁਰੂ ਜੀ ਨੂੰ ਯਾਦ ਕਰਦਿਆਂ ਹੀ ਇਕ ਸ਼ਬਦ ਦੀ ਪਉੜੀ ਬਣਾਈ। ਉਸ ਨੂੰ ਉਸ ਤਰ੍ਹਾਂ ਹੀ ਕਾਗਜ਼ 'ਤੇ ਲਿਖ ਲਿਆ, ਜਿਵੇਂ ਮਨ ਦੀ ਵਿਆਕੁਲ ਦਸ਼ਾ ਸੀ॥ ੯॥

*ਮਾਝ ਮਹਲਾ ੫ ਚਉਪਦੇ ਘਰੁ ੧ ॥*

*ਮੇਰਾ ਮਨੁ ਲੋਚੈ ਗੁਰ ਦਰਸਨ ਤਾਈ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ॥*
*ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ॥ ੧ ॥*
*ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ॥ ੧ ॥ ਰਹਾਉ॥* (ਪੰਨਾ ੯੬)

ਮੇਰਾ ਮਨ ਗੁਰੂ ਜੀ ਦੇ ਦਰਸ਼ਨਾਂ ਲਈ ਤਰਸ ਰਿਹਾ ਹੈ, ਇਹ ਪਪੀਹੇ ਵਾਂਗ ਵਿਰਲਾਪ ਕਰ ਰਿਹਾ ਹੈ। ਪੂਜਨੀਕ ਸੰਤ ਪ੍ਰੀਤਮ ਦੇ ਦਰਸ਼ਨਾਂ ਬਗੈਰ ਮੇਰੀ ਪਿਆਸ ਨਹੀਂ ਬੁਝ ਰਹੀ ਹੈ ਅਤੇ ਸ਼ਾਂਤੀ ਨਸੀਬ ਨਹੀਂ ਹੋ ਰਹੀ ਹੈ॥ ੧॥

ਪੂਜਨੀਕ ਸੰਤ ਪ੍ਰੀਤਮ ਗੁਰੂ ਜੀ ਦੇ ਦਰਸ਼ਨਾਂ ਤੋਂ ਮੈਂ ਕੁਰਬਾਨ ਜਾਂਦਾ ਹਾਂ, ਆਪਣੀ ਜ਼ਿੰਦੜੀ ਮੈਂ ਕੁਰਬਾਨ ਕਰਦਾ ਹਾਂ॥ ੧॥ ਠਹਿਰਾਉ॥

*ਚੌਪਈ*-ਇਕ ਸਿਖ ਹਾਥ ਸੌਂਪ ਕਰਿ ਦੀਨਸਿ। ਤਿਸ ਕੇ ਸਾਥ ਬਚਨ ਇਮ ਕੀਨਸਿ।
'ਇਹੁ ਅਰਦਾਸ ਲੇਹੁ ਕਰ ਧਾਰੀ। ਦੀਜੈ ਸਤਿਗੁਰ ਕੇਰ ਅਗਾਰੀ॥੧੦॥

ਸ਼ਬਦ ਦੀ ਇਹ ਪਉੜੀ ਲਿਖ ਕੇ ਇਕ ਸਿੱਖ ਦੇ ਹਵਾਲੇ ਕੀਤੀ ਤੇ ਉਸ ਨਾਲ ਇਸ ਤਰ੍ਹਾਂ ਬਚਨ ਕੀਤਾ, "ਇਹ ਜਿਹੜੀ ਚਿੱਠੀ ਤੁਸੀਂ ਹੱਥ ਵਿਚ ਫੜੀ ਹੈ, ਇਸ ਨੂੰ ਲੈ ਜਾ ਕੇ ਸਤਿਗੁਰੂ ਜੀ ਦੇ ਅੱਗੇ ਰੱਖ ਦੇਵੇਂ॥ ੧੦॥

ਕ੍ਰਿਪਾ ਕਰਹਿਂ ਜਬਿ ਬਾਚਹਿਂ ਏਹਿ। ਬਹੁਰ ਤੋਹਿ ਜਿਮ ਉੱਤਰ ਦੇਹਿਂ।
ਸੁਨਿ ਕਰਿ ਸ੍ਰੀ ਸਤਿਗੁਰ ਤੇ ਬੈਨ। ਪੁਨ ਆਵਹੁ ਲਵਪੁਰਿ ਨਿਜ ਐਨ' ॥੧੧॥

ਕਿਰਪਾ ਕਰਕੇ ਜਦ ਇਸ ਨੂੰ ਪੜ੍ਹ ਲੈਣ ਤੇ ਫਿਰ ਜਿਵੇਂ ਤੈਨੂੰ ਉੱਤਰ ਦੇਣ ਤਾਂ ਸਤਿਗੁਰੂ ਜੀ ਦੇ ਬਚਨ ਸੁਣਕੇ ਫਿਰ ਲਾਹੌਰ ਵਿਖੇ ਆਪਣੇ ਘਰ ਵਿਚ ਆ ਜਾਵੇਂ"॥ ੧੧॥

ਸੁਨਿਕੈ ਸ਼੍ਰੀ ਅਰਜਨ ਤੇ ਤਬੈ। ਲਈ ਪੱਤ੍ਰਿਕਾ ਮਿਲਿ ਸਿਖ ਸਬੈ।
ਕਰਿ ਬੰਦਨ ਕੋ ਤਜਾਗਿ ਲਹੌਰ। ਗਮਨਜੋ ਪੰਥ ਸੁਧਾਸਰ ਓਰ॥੧੨॥

ਸ੍ਰੀ ਅਰਜਨ ਦੇਵ ਜੀ ਪਾਸੋਂ ਇਸ ਤਰ੍ਹਾਂ ਸੁਣਕੇ ਸਿੱਖ ਨੇ ਚਿਠੀ ਲੈ ਲਈ। ਬੰਦਨਾ ਕਰਕੇ ਲਾਹੌਰ ਨੂੰ ਛੱਡ ਦਿੱਤਾ ਤੇ ਅੰਮ੍ਰਿਤਸਰ ਵਾਲੇ ਪਾਸੇ ਚੱਲ ਪਿਆ॥ ੧੨॥

ਇਕ ਨਿਸ ਮਗ ਮਹਿਂ ਬਸਿ ਕਰਿ ਆਯੋ। ਨਿਜ ਮੰਦਰ ਮਹਿਂ ਗੁਰੂ ਸੁਹਾਯੋ।
ਗਯੋ ਤਹਾਂ ਕੋ ਲੇ ਅਰਦਾਸੁ। ਜਿਸ ਕੇ ਉਰ ਦਰਸ਼ਨ ਕੀ ਆਸ॥੧੩॥

ਇਕ ਦਿਨ ਰਾਹ ਵਿਚ ਰਹਿ ਕੇ, ਉਥੇ ਆ ਗਿਆ ਜਿਥੇ ਨਿਜੀ ਘਰ ਵਿਚ ਗੁਰੂ ਜੀ ਸ਼ੋਭ ਰਹੇ ਸਨ। ਚਿੱਠੀ ਨੂੰ ਲੈ ਕੇ ਓਥੇ ਚਲੇ ਗਿਆ ਜਿਸ ਦੇ ਦਰਸ਼ਨਾਂ ਦੀ ਆਸ ਰੱਖੀ ਸੀ॥ ੧੩॥

ਬੈਸਜੋ ਪ੍ਰਿਥੀਆ ਊਪਰ ਪੌਰ। ਪਿਖਜੋ ਓਪਰਾ ਸਿਖ ਇਹ ਔਰ।
ਬੂਝਜੋ ਕਹਜੋ 'ਕਹਾਂ ਤੇ ਆਯੋ?। ਪਤੀਆ ਕਰ ਤੁਵ ਕਿਨਹੁਂ ਪਠਾਯੋ' ॥੧੪॥

ਪ੍ਰਿਥੀਆ ਪੌੜ ਉਪਰ ਬੈਠਾ ਹੋਇਆ ਸੀ, ਜਦ ਉਸ ਵੇਖਿਆ ਕਿ ਇਕ ਓਪਰਾ ਸਿੱਖ ਉਸ ਪਾਸੇ ਆ ਰਿਹਾ ਹੈ ਤਾਂ ਪੁਛਿਆ ਅਤੇ ਕਿਹਾ, "ਕਿਥੋਂ ਆਇਆ ਹੈਂ? ਇਹ ਚਿੱਠੀ ਦੇ ਕੇ ਤੈਨੂੰ ਕਿਸ ਭੇਜਿਆ ਹੈ॥ ੧੪॥

ਸੁਨਿ ਕੈ ਸਿਖ ਨੇ ਸਕਲ ਬਤਾਇਵ। 'ਮੈਂ ਲਵਪੁਰਿ ਤੇ ਚਲਿ ਕਰਿ ਆਇਵ।
ਪੱਤ੍ਰੀ ਭੇਜੀ ਅਨੁਜ ਤੁਮਾਰੇ। ਧਰੌਂ ਜਾਇ ਸਤਿਗੁਰੂ ਅਗਾਰੇ॥ ੧੫॥

ਇਹ ਸੁਣ ਕੇ ਸਿੱਖ ਨੇ ਸਭ ਕੁਝ ਦੱਸ ਦਿੱਤਾ, "ਮੈਂ ਲਾਹੌਰ ਤੋਂ ਚਲ ਕੇ ਆਇਆ ਹਾਂ, ਚਿੱਠੀ ਤੁਹਾਡੇ ਛੋਟੇ ਭਰਾ ਕੇ ਭੇਜੀ ਹੈ, ਮੈਂ ਇਸ ਨੂੰ ਸਤਿਗੁਰੂ ਜੀ ਦੇ ਅੱਗੇ ਰਖਾਂਗਾ॥ ੧੫॥

ਜੋ ਉੱਤਰ ਦੇਂ ਸੋ ਲੇ ਜਾਊਂ। ਗੁਰ ਸੁਤ ਲਘੁ ਕੋ ਜਾਇ ਸੁਨਾਊਂ'।
ਪ੍ਰਿਥੀਆ ਚਮਕਜੋ 'ਮੋਹਿ ਦਿਖਾਇ। ਮੈਂ ਗੁਰ ਨਿਕਟ ਸੁ ਦੇਉਂ ਪੁਚਾਇ॥੧੬॥

ਜੋ ਉਹ ਉੱਤਰ ਦੇਣਗੇ ਸੋ ਲੈ ਕੇ ਵਾਪਸ ਚਲਾ ਜਾਵਾਂਗਾ ਅਤੇ ਗੁਰੂ ਜੀ ਦੇ ਛੋਟੇ ਪੁੱਤਰ ਨੂੰ ਜਾ ਕੇ ਸੁਣਾਵਾਂਗਾ।" ਇਹ ਸੁਣ ਕੇ ਪ੍ਰਿਥੀਆ ਚਮਕਿਆ ਅਤੇ ਬੋਲਿਆ, "ਮੈਨੂੰ ਦੇਵੋ, ਮੈਂ ਇਸ ਨੂੰ ਗੁਰੂ ਜੀ ਪਾਸ ਪਹੁੰਚਾ ਦਿੰਦਾ ਹਾਂ॥ ੧੬॥

ਤੋਹਿ ਜਾਨ ਕੋ ਅਬ ਨਹਿਂ ਸਮੋ। ਡੇਰੇ ਜਾਹੁ, ਇਹਾਂ ਕਰਿ ਨਮੋ'।
ਖੋਲਿ ਪੱਤ੍ਰਕਾ ਪ੍ਰਿਥੀਏ ਹੇਰੀ। ਪਠੀ ਤੁਕਾਂ ਸੁਠ ਲਿਖੀ ਬਡੇਰੀ॥ ੧੭॥

ਤੇਰਾ ਗੁਰੂ ਜੀ ਨੂੰ ਮਿਲਣ ਦਾ ਹੁਣ ਸਮਾਂ ਨਹੀਂ ਹੈ। ਏਥੇ ਨਮਸਕਾਰ ਕਰਕੇ ਆਪਣੇ ਡੇਰੇ ਚਲੇ ਜਾ।" ਜਦ ਚਿੱਠੀ ਖੋਲ੍ਹ ਕੇ ਪ੍ਰਿਥੀਏ ਨੇ ਵੇਖੀ ਤਾਂ ਉਸ ਨੂੰ ਕਵਿਤਾ ਦੀਆਂ ਸੁੰਦਰ ਤੁਕਾਂ ਵਿਚ ਲਿਖੀ ਨੂੰ ਪੜ੍ਹਿਆ॥ ੧੭॥

'ਇਹ ਤੌ ਬਾਨੀ ਕਰੀ ਬਨਾਇ। ਚਹੁੰ ਪਤਿਸ਼ਾਹੁਨ ਕੀ ਜਿਸੁ ਭਾਇ।
ਜਿਨ ਮਹਿਂ ਪ੍ਰੇਮ ਜਨਾਵਨ ਕੀਨਸਿ। ਮਿਲਿਬੇ ਕੀ ਲਾਲਸ ਮਨ ਭੀਨਸਿ॥੧੮॥

ਸੋਚਣ ਲੱਗਾ, "ਇਹ ਤਾਂ ਬਾਣੀ ਹੀ ਬਣਾ ਦਿੱਤੀ ਹੈ, ਜਿਸ ਤਰ੍ਹਾਂ ਪਹਿਲੇ ਚਾਰ ਪਾਤਸ਼ਾਹੀਆਂ ਦੀ ਬਾਣੀ ਹੈ, ਗੁਰੂ ਜੀ ਵਿਚ ਉਸ ਨੇ ਬਹੁਤ ਪ੍ਰੇਮ ਜਤਾਇਆ ਹੈ, ਮਨ ਵਿਚ ਮਿਲਣ ਦੀ ਵੱਡੀ ਲਾਲਸਾ ਹੈ॥ ੧੮॥

ਪਠਹਿਂ ਪਿਤਾ ਜਬ, ਤਿਸੈ ਹਕਾਰਹਿਂ। ਹੁਇ ਪ੍ਰਸੰਨ ਨਿਜ ਥਾਨ ਬਿਠਾਰਹਿਂ।
ਇਸ ਕਾਰਨ ਤੇ ਨਹਿਂ ਦਿਖਰਾਵੌਂ। ਅਪਨੇ ਖੀਸੇ ਬਿਖੈ ਰਖਾਵੌਂ॥੧੯॥

ਜੇ ਇਸ ਨੂੰ ਪਿਤਾ ਜੀ ਪੜ੍ਹਨਗੇ ਤਾਂ ਉਸੇ ਵੇਲੇ ਸ੍ਰੀ ਅਰਜਨ ਦੇਵ ਨੂੰ ਬੁਲਾ ਲੈਣਗੇ ਅਤੇ ਪ੍ਰਸੰਨ ਹੋ ਕੇ ਆਪਣੇ ਥਾਂ ਬਿਠਾ ਦੇਣਗੇ। ਇਸ ਕਰਕੇ ਇਸ ਚਿੱਠੀ ਨੂੰ ਮੈਂ ਉਨ੍ਹਾਂ ਨੂੰ ਨਹੀਂ ਵਿਖਾਵਾਂਗਾ, ਆਪਣੀ ਜੇਬ ਵਿਚ ਹੀ ਰੱਖ ਲੈਂਦਾ ਹਾਂ"॥ ੧੯॥

ਨਹਿਂ ਸਤਿਗੁਰ ਕੇ ਢਿਗ ਪਹੁਂਚਾਈ। ਰਾਖਿ ਆਪਨੇ ਪਾਸ ਛੁਪਾਈ।
ਨਿਸਾ ਗੁਜ਼ਾਰੀ ਕਰਿ ਸਿਖ ਡੇਰਾ। ਆਯਹੁ ਗੁਰ ਦਰ ਹੋਤਿ ਸਵੇਰਾ॥੨੦॥

ਉਸ ਨੇ ਚਿੱਠੀ ਨੂੰ ਸਤਿਗੁਰੂ ਪਾਸ ਨਾ ਪਹੁੰਚਾਇਆ ਤੇ ਲੁਕਾ ਕੇ ਆਪਣੇ ਪਾਸ ਹੀ ਰੱਖ ਲਈ। ਸਿੱਖ ਨੇ ਰਾਤ ਡੇਰੇ ਵਿਚ ਗੁਜ਼ਾਰੀ, ਜਦ ਸਵੇਰ ਹੋਈ ਤਾਂ ਗੁਰੂ ਜੀ ਦੇ ਦਰਵਾਜ਼ੇ ਤੇ ਆਇਆ॥ ੨੦॥

ਪ੍ਰਿਥੀਏ ਨੇ ਅਵਲੋਕਨ ਕੀਨਾ। ਨਿਕਟ ਹਕਾਰਿਸ ਉੱਤਰ ਦੀਨਾ।
'ਪਠੀ ਪੌਤ੍ਰਕਾ ਸਤਿਗੁਰ ਸੋਇ। ਹਰਖਤਿ ਭਏ ਕੁਸ਼ਲ ਜੁਤਿ ਜੋਇ॥੨੧॥

ਪ੍ਰਿਥੀਏ ਨੇ ਜਦ ਸਿੱਖ ਨੂੰ ਵੇਖਿਆ ਤਾਂ ਆਪਣੇ ਪਾਸ ਬੁਲਾ ਕੇ ਉੱਤਰ ਦਿੱਤਾ, "ਸਤਿਗੁਰੂ ਜੀ ਨੇ ਚਿੱਠੀ ਪੜ੍ਹ ਲਈ ਹੈ, ਚਿੱਠੀ ਪੜ੍ਹ ਕੇ ਉਹ ਬਹੁਤ ਖੁਸ਼ ਹੋਏ ਹਨ, ਉਹ ਬਿਲਕੁਲ ਕੁਸ਼ਲਤਾ ਭਰਪੂਰ ਹਨ॥ ੨੧॥

ਸੁਖ ਆਨੰਦ ਇਤ ਕੋ ਸਭਿ ਦੀਜੈ। ਸ੍ਰੀ ਅਰਜਨ ਕੇ ਸੰਗ ਕਹੀਜੈ।
'ਲਵਪੁਰਿ ਮਹਿਂ ਸੰਗਤਿ ਮਿਲਿ ਰਹਿਯਹਿ। ਸਿੱਖਜਨ ਤੇ ਸੇਵਾ ਕੋ ਲਹਿਯਹਿ'॥੨੨॥

ਇਥੋਂ ਦੇ ਸੁਖ ਆਨੰਦ ਬਾਰੇ ਖਬਰ ਦੇਵੋ ਅਤੇ ਸ੍ਰੀ ਅਰਜਨ ਦੇਵ ਨੂੰ ਇਸ ਤਰ੍ਹਾਂ ਕਹੋ, "ਲਾਹੌਰ ਵਿਚ ਸੰਗਤ ਨਾਲ ਮਿਲ ਕੇ ਰਹੋ ਅਤੇ ਸਿੱਖਾਂ ਪਾਸੋਂ ਸੇਵਾ ਲਵੋ"॥ ੨੨॥

ਅਬਿ ਤੁਮ ਗਮਨਹੁ ਕਾਜ ਨ ਆਨਾ'। ਸੁਨਿ ਸਿਖ ਨੇ ਤਬਿ ਕੀਨ ਪਯਾਨਾ।
ਛਲ ਕਰਿ ਗੁਰ ਸੋਂ ਮਿਲਨ ਨ ਦਯੋ। ਭੋਰ ਹੋਤਿ ਹੀ ਪਠਿਬੋ ਕਿਯੋ॥੨੩॥

ਹੁਣ ਤੂੰ ਚਲੇ ਜਾ ਤੇਰਾ ਏਥੇ ਕੋਈ ਕੰਮ ਨਹੀਂ", ਇਹ ਸੁਣ ਕੇ ਸਿੱਖ ਚਲ ਪਿਆ। ਪ੍ਰਿਥੀਏ ਨੇ ਛਲ ਕਰਕੇ ਗੁਰੂ ਜੀ ਨਾਲ ਮਿਲਣ ਨਾ ਦਿੱਤਾ ਅਤੇ ਸਵੇਰ ਹੁੰਦਿਆਂ ਹੀ ਸਿੱਖ ਨੂੰ ਭੇਜ ਦਿੱਤਾ॥ ੨੩॥

ਮਗ ਉਲੰਘਯੋ ਪ੍ਰਵਿਸ਼ਯੋ ਲਾਹੌਰ। ਸ੍ਰੀ ਅਰਜਨ ਸੋਂ ਮਿਲਿ ਕਰ ਜੋਰਿ।
ਬੰਦਨ ਕਰਿਕੈ ਕਹਿ ਸੁ ਪ੍ਰਸੰਗ। 'ਮਿਲ੍ਯੋ ਪੌਰ ਪਰ ਪ੍ਰਿਥੀਏ ਸੰਗ ॥੨੪॥

ਪੈਂਡਾ ਮੁਕਾ ਕੇ ਸਿੱਖ ਲਾਹੌਰ ਪਹੁੰਚ ਗਿਆ। ਸ੍ਰੀ ਅਰਜਨ ਦੇਵ ਜੀ ਨੂੰ ਮਿਲ ਕੇ ਉਸ ਦੋਵੇਂ ਹੱਥ ਜੋੜ ਕੇ ਬੰਦਨਾ ਕਰਕੇ ਸਾਰਾ ਪ੍ਰਸੰਗ ਕਹਿ ਸੁਣਾਇਆ, "ਮੈਂ ਦਰਵਾਜ਼ੇ ਵਿਚ ਪ੍ਰਿਥੀਏ ਨੂੰ ਮਿਲਿਆ ਸੀ॥ ੨੪॥

ਲਈ ਪੱਤ੍ਰਿਕਾ ਗੁਰ ਢਿਗ ਗਯੋ। ਭੋਰ ਭਈ ਮੁਝ ਸੋਂ ਕਹਿ ਦਯੋ।
'ਕੁਸ਼ਲ ਅਨੰਦ ਦੇਹੁ ਸੁਧਿ ਜਾਇ। ਪਢਿ ਲੀਨਸਿ ਜੋ ਤੈਂ ਇਤ ਲ੍ਯਾਇ' ॥੨੫॥

ਉਹ ਚਿੱਠੀ ਲੈ ਕੇ ਗੁਰੂ ਜੀ ਪਾਸ ਗਿਆ ਸੀ, ਸਵੇਰ ਹੁੰਦਿਆਂ ਹੀ ਮੈਨੂੰ ਕਹਿ ਦਿੱਤਾ। "ਉਥੇ ਜਾ ਕੇ ਕੁਸ਼ਲ-ਅਨੰਦ ਦੀ ਖ਼ਬਰ ਦੇਵੋ, ਤੁਹਾਡੀ ਚਿੱਠੀ ਗੁਰੂ ਜੀ ਨੇ ਪੜ੍ਹ ਲਈ ਹੈ, ਜਿਹੜੀ ਤੁਸੀਂ ਏਥੇ ਲਿਆਏ ਸੀ"॥ ੨੫॥

ਸੁਨਿ ਸ੍ਰੀ ਅਰਜਨ ਚਿੰਤ ਉਪਾਈ। 'ਮੋਹਿ ਬਿਸਾਰ੍ਯੋ ਪਿਤ ਸੁਖਦਾਈ।
ਦੂਰ ਰਹੇ ਨਿਤ ਹੋਹਿ ਨ ਪ੍ਯਾਰੂ। ਢਿਗ ਵਰਤੀ ਸੰਗ ਪ੍ਰੇਮ ਉਦਾਰੂ ॥੨੬॥

ਇਹ ਸੁਣ ਕੇ ਸ੍ਰੀ ਅਰਜਨ ਦੇਵ ਜੀ ਬਹੁਤ ਚਿੰਤਿਤ ਹੋਏ, ਅਤੇ ਮਨ ਵਿਚ ਸੋਚਿਆ, "ਸੁਖਦਾਈ ਪਿਤਾ ਜੀ ਨੇ ਮੈਨੂੰ ਵਿਸਾਰ ਹੀ ਦਿੱਤਾ ਹੈ। ਦੂਰ ਰਹਿਣ ਕਰਕੇ ਪਿਆਰ ਨਹੀਂ ਹੈ ਪਾਸ ਰਹਿਣ ਵਾਲਿਆਂ ਨਾਲ ਜ਼ਿਆਦਾ ਪ੍ਰੇਮ ਹੈ॥ ੨੬॥

ਪਠੀ ਪੱਤ੍ਰਿਕਾ, ਉੱਤਰ ਨ ਲਿਖ੍ਯੋ। ਮੁਝ ਸੋਂ ਪ੍ਰੇਮ ਨ, ਯਾਂਤੇ ਪਿਖ੍ਯੋ।
ਅੰਤਰਯਾਮੀ ਗੁਰੂ ਉਦਾਰੇ। ਜਾਨ੍ਯੋ ਕਿਮ ਨਹਿਂ ਪ੍ਰੇਮ ਹਮਾਰੇ ॥੨੭॥

ਚਿੱਠੀ ਪੜ੍ਹੀ ਹੈ, ਪਰ ਉੱਤਰ ਨਹੀਂ ਲਿਖਿਆ ਹੈ, ਮੇਰੇ ਨਾਲ ਪ੍ਰੇਮ ਨਹੀਂ ਹੈ, ਇਸ ਤਰ੍ਹਾਂ ਲੱਗਦਾ ਹੈ। ਗੁਰੂ ਜੀ ਵੱਡੇ ਅੰਤਰਜਾਮੀ ਹਨ, ਉਨ੍ਹਾਂ ਨੇ ਮੇਰੇ ਪ੍ਰੇਮ ਨੂੰ ਕਿਵੇਂ ਨਹੀਂ ਜਾਣਿਆ ਹੈ॥ ੨੭॥

ਦਰਸ਼ਨ ਕੋ ਚਾਹਤਿ ਦਿਨ ਰੈਨ। ਜਲ ਜੁਤਿ ਰਹੇ ਤਰਸਤੇ ਨੈਨ।
ਦੀਨ ਜਾਨ ਮੁਝ ਕਬਹਿ ਬੁਲਾਵਹਿਂ। ਸਿਰ ਪਰ ਕਰ ਫੇਰਹਿਂ ਹਰਿਖਾਵਹਿਂ ॥੨੮॥

ਮੈਂ ਦਿਨ-ਰਾਤ ਉਨ੍ਹਾਂ ਦੇ ਦਰਸ਼ਨਾਂ ਨੂੰ ਚਾਹੁੰਦਾ ਹਾਂ, ਮੇਰੇ ਨੈਣ ਦਰਸ਼ਨਾਂ ਨੂੰ ਤਰਸਦੇ ਹਰ ਵੇਲੇ ਜਲ ਨਾਲ ਭਰੇ ਰਹਿੰਦੇ ਹਨ, ਗ਼ਰੀਬ ਜਾਣ ਕੇ ਮੈਨੂੰ ਕਦ ਬੁਲਾਉਣਗੇ ਅਤੇ ਮੇਰੇ ਸਿਰ ਉਤੇ ਹੱਥ ਫੇਰ ਕੇ ਮੈਨੂੰ ਪ੍ਰਸੰਨ ਕਰਨਗੇ॥ ੨੮॥

ਸੇ ਬਡਿਭਾਗੇ ਰਹੈਂ ਜੁ ਪਾਸਿ। ਮੁਖ ਪਿਖਿ ਬਚ ਸੁਨਿ ਪੂਰਵਹਿਂ ਆਸ।
ਹੌਂ ਨਿਰਭਾਗ ਬਿਯੋਗੀ ਹੋਵਾ। ਚਿਰ ਬੀਤ੍ਯੋ ਨਹਿਂ ਦਰਸ਼ਨ ਜੋਵਾ ॥੨੯॥

ਉਹ ਵੱਡੇ ਭਾਗਾਂ ਵਾਲੇ ਹਨ ਜਿਹੜੇ ਸਦਾ ਉਨ੍ਹਾਂ ਦੇ ਪਾਸ ਰਹਿੰਦੇ ਹਨ, ਉਹ ਗੁਰੂ ਜੀ ਦੇ ਮੁਖੜੇ ਦੇ ਦਰਸ਼ਨ ਕਰਦੇ ਹਨ ਅਤੇ ਬਚਨ ਸੁਣ ਕੇ ਆਪਣੀਆਂ ਆਸਾਂ ਪੂਰੀਆਂ ਕਰਦੇ ਹਨ। ਮੈਂ ਮੰਦੇ ਭਾਗਾਂ ਵਾਲਾ ਵਿਯੋਗੀ ਹੋ ਗਿਆ ਹਾਂ। ਦਰਸ਼ਨ ਕੀਤਿਆਂ ਨੂੰ ਬਹੁਤ ਸਮਾਂ ਬੀਤ ਗਿਆ ਹੈ"॥ ੨੯॥

ਇਮ ਚਿਤਵਤਿ ਚਿਤਿ ਚਿੰਤ ਬਿਸਾਲਾ। ਬੀਤ ਗਯੋ ਪੁਨ ਕੇਤਿਕ ਕਾਲਾ।
ਦੁਤਿਯ ਸ਼ਬਦ ਕੋ ਪਦ ਰਚਿ ਲੀਨ। ਲਿਖ ਕਾਗਦ ਪਰ ਪਢਿਬੋ ਕੀਨ ॥੩੦॥

ਇਸ ਤਰ੍ਹਾਂ ਮਨ ਵਿਚ ਸੋਚ ਕੇ ਬਹੁਤ ਚਿੰਤਿਤ ਹੋ ਗਏ ਸਨ। ਫਿਰ ਕਾਫੀ ਸਮਾਂ ਬੀਤ ਗਿਆ। ਉਸ ਸ਼ਬਦ ਦਾ ਦੂਸਰਾ ਪਦ ਲਿਖ ਲਿਆ। ਕਾਗਜ਼ ਉਤੇ ਲਿਖ ਕੇ ਉਸ ਨੂੰ ਪੜ੍ਹਿਆ॥ ੩੦॥

ਤਿਸੀ ਸਿੱਖ ਕੋ ਬਹੁਰ ਪਠਾਵਾ। 'ਜਾਹੁ ਅਬਹਿ ਸਤਿਗੁਰ ਜਿਸ ਥਾਵਾ'।
ਸੋ ਪਦ ਸ਼ਬਦ ਕਹੌਂ ਲਿਖਿ ਅਬੈ। ਦਰਸ਼ਨ ਪ੍ਯਾਸ ਭਨੀ ਬਿਚ ਤਬੈ ॥੩੧॥

ਉਸੇ ਸਿੱਖ ਨੂੰ ਫਿਰ ਭੇਜਿਆ, "ਹੁਣ ਉਥੇ ਜਾਵੇ ਜਿਸ ਥਾਂ ਸਤਿਗੁਰੂ ਜੀ ਹਨ।" ਮੈਂ (ਕਵੀ ਜੀ) ਉਸ ਸ਼ਬਦ ਦੇ ਪਦ ਲਿਖ ਕੇ ਕਹਿੰਦਾ ਹਾਂ। ਉਸ ਦੇ ਵਿਚ ਵੀ ਦਰਸ਼ਨਾਂ ਦੀ ਪਿਆਸ ਬਾਰੇ ਲਿਖਿਆ ਹੈ॥ ੩੧॥

*ਸ੍ਰੀ ਮੁਖਵਾਕ॥*

*ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ॥ ਚਿਰੁ ਹੋਆ ਦੇਖੇ ਸਾਰਿੰਗਪਾਣੀ॥*
*ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ॥ ੨॥*
*ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ॥ ੧॥ ਰਹਾਉ॥*

ਤੇਰਾ ਚਿਹਰਾ ਸੁੰਦਰ ਹੈ ਅਤੇ ਤੇਰੇ ਸ਼ਬਦਾਂ ਦੀ ਧੁਨੀ ਬ੍ਰਹਮਗਿਆਨ ਪ੍ਰਦਾਨ ਕਰਦੀ ਹੈ। ਪਪੀਹੇ ਨੂੰ ਜਲ ਨੂੰ ਵੇਖੇ ਨੂੰ ਬੜੀ ਦੇਰ ਗੁਜ਼ਰ ਗਈ ਹੈ। ਮੇਰੇ ਦੋਸਤ, ਮਿੱਤਰ ਅਤੇ ਪੂਜਨੀਕ ਪ੍ਰਭੂ ਰੂਪ ਗੁਰਦੇਵ ਜੀਉ, ਧੰਨ ਹੈ ਉਹ ਦੇਸ਼ ਜਿੱਥੇ ਤੂੰ ਰਹਿੰਦਾ ਹੈਂ। ਮੈਂ ਆਪਣੇ ਦੋਸਤ, ਮਿੱਤਰ ਅਤੇ ਪੂਜਨੀਕ ਪ੍ਰਭੂ-ਰੂਪ ਗੁਰਦੇਵ ਉਤੋਂ ਕੁਰਬਾਨ ਜਾਂਦਾ ਹਾਂ ਅਤੇ ਆਪਣੀ ਜਿੰਦੜੀ ਨੂੰ ਕੁਰਬਾਨ ਕਰਦਾ ਹਾਂ॥ ੧॥ ਠਹਿਰਾਉ॥

*ਚੌਪਈ*-ਕਾਗਦ ਕੋ ਸਕੇਲ ਕਰਿ ਦੀਨਾ। ਸਿਖ ਨੇ ਲੇ ਕਰਿ ਪਯਾਨਾ ਕੀਨਾ।
ਸੁਧਾ ਸਰੋਵਰ ਕੋ ਚਲਿ ਆਇਵ। ਤਰਨਿ ਦੁਰੇ ਗੁਰ ਦਰ ਦਰਸਾਇਵ॥੩੨॥

ਕਾਗਜ਼ ਨੂੰ ਲਪੇਟ ਦਿੱਤਾ, ਸਿੱਖ ਲੈ ਕੇ ਚਲ ਪਿਆ, ਅੰਮ੍ਰਿਤਸਰ ਚਲ ਕੇ ਆ ਗਿਆ। ਸੂਰਜ ਡੁੱਬੇ ਗੁਰੂ ਜੀ ਦੇ ਘਰ ਦਾ ਦਰਵਾਜ਼ਾ ਵੇਖਿਆ॥ ੩੨॥

ਤਿਸ ਛਿਨ ਹੋਤਿ ਸਦਨ ਕੇ ਮਾਂਹਿ। ਵਹਿਰ ਨ ਹੁਤੇ ਮਿਲਹਿਂ ਕਿਸ ਪਾਹਿ।
ਥਿਰਯੋ ਪੌਰ ਪੁਰ ਘਟਿਕਾ ਜਬੈ। ਪ੍ਰਿਥੀਆ ਨਿਕਸਯੋ ਘਰ ਤੇ ਤਬੈ॥੩੩॥

ਉਸ ਸਮੇਂ ਗੁਰੂ ਜੀ ਘਰ ਦੇ ਅੰਦਰ ਸਨ, ਬਾਹਰ ਨਹੀਂ ਸਨ, ਇਸ ਲਈ ਕਿਸ ਤਰ੍ਹਾਂ ਉਨ੍ਹਾਂ ਨੂੰ ਮਿਲੇ। ਜਦ ਦਰਵਾਜ਼ੇ ਤੇ ਇਕ ਘੜੀ ਬੈਠਾ ਰਿਹਾ ਤਾਂ ਪ੍ਰਿਥੀਆ ਉਸ ਸਮੇਂ ਘਰ ਵਿਚੋਂ ਬਾਹਰ ਨਿਕਲਿਆ॥ ੩੩॥

ਬੈਠਯੋ ਸਿੱਖ ਪਛਾਨਯੋ ਸੋਈ। ਲਖਯੋ 'ਅਨੁਜ ਕਛੁ ਭੇਜਯੋ ਹੋਈ'।
ਨਿਕਟ ਹਕਾਰਯੋ ਪੂਛਨ ਕੀਨ। ਸਿਖ ਨੇ ਕਾਢ ਪੱਤ੍ਰਿਕਾ ਦੀਨ॥੩੪॥

ਬੈਠੇ ਹੋਏ ਸਿੱਖ ਨੂੰ ਉਸ ਪਛਾਣ ਲਿਆ। ਸਮਝਿਆ, "ਛੋਟੇ ਭਰਾ ਨੇ ਕੁਝ ਭੇਜਿਆ ਹੋਵੇਗਾ"। ਪਾਸ ਬੁਲਾ ਕੇ ਪੁਛਿਆ ਤਾਂ ਸਿੱਖ ਨੇ ਚਿੱਠੀ ਕੱਢ ਕੇ ਦੇ ਦਿੱਤੀ॥ ੩੪॥

ਖੋਲਿ ਪਢਯੋ ਸੰਕਟ ਭਾ ਐਸੇ। ਲਗਯੋ ਸੇਲ ਕਰਕਤਿ ਉਰ ਜੈਸੇ।
'ਰਚਨ ਲਗਯੋ ਅਬਿ ਨਿਤਿਪ੍ਰਤਿ ਬਾਨੀ। ਗੁਰ ਕੀ ਕੀਰਤਿ ਬੀਚ ਬਖਾਨੀ॥੩੫॥

ਜਦ ਚਿੱਠੀ ਨੂੰ ਖੋਲ੍ਹ ਕੇ ਪੜ੍ਹਿਆ ਤਾਂ ਏਨਾ ਦੁਖੀ ਹੋਇਆ ਜਿਵੇਂ ਬਰਛਾ ਹਿਰਦੇ ਵਿਚ ਵੱਜਣ ਨਾਲ ਰੜਕਦਾ ਹੈ। ਸੋਚਿਆ, "ਹੁਣ ਨਿਤਾ-ਪ੍ਰਤਿ ਬਾਣੀ ਲਿਖਣ ਲੱਗ ਗਿਆ ਹੈ, ਇਸ ਵਿਚ ਗੁਰੂ ਜੀ ਦੀ ਕੀਰਤੀ ਵਰਣਨ ਕੀਤੀ ਹੈ॥ ੩੫॥

ਜਿਮ ਪਿਤ ਰਚਹਿਂ ਤਥਾ ਸੋ ਕਰਿਹੀ। ਰੀਝਹਿਂ ਸਤਿਗੁਰ ਜਬਹਿ ਨਿਹਰਿਹੀਂ'।
ਤਬਿ ਸਿਖ ਕੋ ਡੇਰਾ ਕਰਿਵਾਇ। ਕਹਤਿ ਭਯੋ 'ਮੈਂ ਦਿਉਂ ਪਹੁੰਚਾਇ'॥੩੬॥

ਜਿਵੇਂ ਪਿਤਾ ਜੀ ਬਾਣੀ ਲਿਖਦੇ ਹਨ, ਉਸ ਤਰ੍ਹਾਂ ਬਾਣੀ ਲਿਖਦਾ ਹੈ, ਜਦ ਸਤਿਗੁਰੂ ਜੀ ਇਸ ਨੂੰ ਵੇਖਣਗੇ ਤਾਂ ਛੋਟੇ ਭਰਾ ਤੇ ਰੀਝ ਪੈਣਗੇ।" ਉਸ ਸਿੱਖ ਨੂੰ ਰਾਤ ਰਹਿਣ ਵਾਸਤੇ ਡੇਰਾ ਕਰਵਾ ਦਿੱਤਾ ਅਤੇ ਕਿਹਾ, "ਚਿੱਠੀ ਮੈਂ ਪਹੁੰਚਾ ਦੇਵਾਂਗਾ"।੩੬॥

ਖੀਸੇ ਪਾਇ ਸਦਨ ਨਿਜ ਗਯੋ। ਨਿਸਾ ਬਿਤਾਇ ਬੁਲਾਵਨ ਕਯੋ।
'ਸ੍ਰੀ ਅਰਜਨ ਪਾਤੀ ਜੁ ਪਠਾਏ। ਗੁਰੂ ਪਿਤਾ ਪਠਿ ਕਰਿ ਹਰਖਾਏ ॥੩੭॥

ਆਪਣੀ ਜੇਬ ਵਿਚ ਪਾ ਕੇ ਆਪਣੇ ਘਰ ਚਲਾ ਗਿਆ ਰਾਤ ਬਤੀਤ ਹੋਣ ਤੇ ਉਸ ਸਿੱਖ ਨੂੰ ਬੁਲਾ ਲਿਆ ਤੇ ਬੋਲਿਆ। "ਜੋ ਚਿੱਠੀ ਸ੍ਰੀ ਅਰਜਨ ਦੇਵ ਨੇ ਭੇਜੀ ਹੈ, ਗੁਰੂ ਜੀ ਪੜ੍ਹ ਕੇ ਬਹੁਤ ਖੁਸ਼ ਹੋਏ ਹਨ॥ ੩੭॥

ਕੁਸ਼ਲ ਛੇਮ ਸਭਿ ਜਾਨੀ ਗਈ। ਹੈ ਅਨੰਦ ਇਤ ਤੇ ਸੁਧ ਦਈ।
ਲਵਪੁਰਿ ਕੋਂ ਅਬਿ ਕਰੋ ਪਯਾਨਾ। ਇਮ ਤਿਨ ਸੋਂ ਸਤਿਗੁਰੂ ਬਖਾਨਾ ॥੩੮॥

ਰਾਜ਼ੀ-ਖੁਸ਼ੀ ਸਭ ਜਾਣ ਲਈ ਹੈ। ਹਰ ਪ੍ਰਕਾਰ ਨਾਲ ਅਨੰਦ ਹੈ ਇਸ ਤਰ੍ਹਾਂ ਖਬਰ ਦਿੱਤੀ ਹੈ। ਹੁਣ ਲਾਹੌਰ ਵਾਪਸ ਚਲੇ ਜਾਵੋ, ਉਨ੍ਹਾਂ ਨੂੰ ਸਤਿਗੁਰੂ ਜੀ ਨੇ ਇਸ ਤਰ੍ਹਾਂ ਕਿਹਾ ਹੈ॥ ੩੮॥

'ਧਰਮਸਾਲ ਕੀ ਸੇਵ ਕਰਾਵਹੁ। ਸਭਿ ਸੰਗਤਿ ਕੋ ਮੇਲ ਬਨਾਵਹੁ।
ਸਤਿ ਸੰਗਤ ਹੈ ਦਰਸ ਹਮਾਰਾ। ਮਿਲਹੁ ਕਰਹੁ ਸਿੱਖਨ ਨਿਸਤਾਰਾ ॥੩੯॥

"ਧਰਮਸਾਲਾ ਦੀ ਸੇਵਾ ਕਰਾਵੋ ਅਤੇ ਸਾਰੀ ਸੰਗਤ ਦਾ ਮੇਲ ਬਣਾਵੋ ਭਾਵ ਸਾਰੀ ਸੰਗਤ ਨੂੰ ਇਕੱਠਿਆਂ ਕਰੋ। ਸਤਿਸੰਗਤ ਵਿਚ ਸਾਡੇ ਦਰਸ਼ਨ ਹੋਣਗੇ, ਸਿੱਖਾਂ ਨੂੰ ਮਿਲ ਕੇ ਉਨ੍ਹਾਂ ਦਾ ਕਲਿਆਣ ਕਰੋ"॥ ੩੯॥

ਸੁਨਿਕੈ ਤਿਹ ਕੀਨਸਿ ਪ੍ਰਸਥਾਨਾ। ਪ੍ਰਿਥੀਏ ਤਬੈ ਬਿਚਾਰਨ ਠਾਨਾ।
'ਖਸ਼ਟ ਬਰਖ ਕਛੁ ਊਪਰ ਮਾਸ। ਪਿਤ ਕੀ ਬਯ ਤਬਿ ਲਗ ਹੈ ਸਾਸ ॥੪੦॥

ਇਹ ਸੁਣ ਕੇ ਸਿੱਖ ਚਲਾ ਗਿਆ, ਪ੍ਰਿਥੀਏ ਫਿਰ ਵਿਚਾਰ ਕੀਤੀ "ਛੇ ਸਾਲ ਤੋਂ ਕੁਝ ਉਪਰ ਮਹੀਨੇ, ਪਿਤਾ ਜੀ ਦੀ ਉਮਰ ਤਦ ਤਕ ਹੈ॥ ੪੦॥

ਸਮਾਂ ਸਮੀਪ ਆਇ ਸੋ ਗਇਊ। ਗੁਰਤਾ ਤਿਲਕ ਤਬਹਿ ਮੈ ਲਇਊਂ।
ਤਾਵਦ ਅਰਜਨ ਮਿਲਹਿ ਨ ਆਇ। ਭ੍ਰਾਤ ਸ਼ਰੀਕ ਸੰਸ ਉਪਜਾਇ ॥੪੧॥

ਉਹ ਸਮਾਂ ਹੁਣ ਬਹੁਤ ਨੇੜੇ ਆ ਗਿਆ ਹੈ, ਗੁਰਤਾ ਦਾ ਤਿਲਕ ਤਦ ਮੈਂ ਹੀ ਲਵਾਂਗਾ। ਤਦ ਤਕ ਸ੍ਰੀ ਅਰਜਨ ਦੇਵ ਆ ਕੇ ਨਾ ਮਿਲੇ। ਭਰਾ ਸ਼ਰੀਕ ਹੁੰਦਾ ਹੈ ਇਹ ਗੱਲ ਮੈਨੂੰ ਸ਼ੰਕਾ ਉਪਜਾਉਂਦੀ ਹੈ॥ ੪੧॥

ਨਿਰਸੰਦੇਹ ਮੈਂ ਪਿਤਾ ਪਿਛਾਰੀ। ਬਹੁਰ ਨ ਬੋਲਹਿ ਮੋਹਿ ਅਗਾਰੀ।
ਗਾਦੀ ਪਰ ਮੇਰੋ ਅਧਿਕਾਰੂ। ਦੁਰਜੋ ਨ, ਜਾਨਹਿਂ ਸਭਿ ਸੰਸਾਰੂ ॥੪੨॥

ਇਸ ਵਿਚ ਕੋਈ ਸ਼ੱਕ ਨਹੀਂ ਕਿ ਪਿਤਾ ਜੀ ਦੇ ਪਿੱਛੋਂ ਤਾਂ ਮੈਂ ਬੇ-ਖਟਕ ਹੋਵਾਂਗਾ, ਭਾਵ ਜੇ ਮੈਂ ਗੱਦੀ ਲੈ ਲਈ ਤਾਂ ਉਸ ਤੋਂ ਪਿਛੋਂ ਮੇਰੇ ਸਾਹਮਣੇ ਛੋਟਾ ਭਰਾ ਬੋਲ ਨਹੀਂ ਸਕੇਗਾ। ਗੱਦੀ ਉਤੇ ਮੇਰਾ ਅਧਿਕਾਰ ਹੈ। ਇਹ ਲੁਕਿਆ-ਛਿਪਿਆ ਤੱਥ ਨਹੀਂ ਹੈ, ਸਾਰਾ ਸੰਸਾਰ ਜਾਣਦਾ ਹੈ॥ ੪੨॥

ਪਿਤਾ ਜਿਯਤ ਲੌ ਸੰਸੈ ਹੋਈ। ਰਹਿਂ ਪ੍ਰਤਿਕੂਲ ਸਦਾ ਦਿਸ਼ ਮੋਹੀ।
ਜੇ ਅਰਜਨ ਢਿਗ ਆਇ ਨ ਤਾਵਤ। ਨੀਕੀ ਬਾਤ ਮਾਨਹੌਂ ਜਾਵਤ' ॥੪੩॥

ਪਿਤਾ ਜੀ ਦੇ ਜੀਉਂਦਿਆਂ ਲੈ ਲਵਾਂਗਾ ਇਸ ਵਿਚ ਸ਼ੰਕਾ ਹੈ ਕਿਉਂਕਿ ਪਿਤਾ ਜੀ ਸਦਾ ਮੇਰੇ ਉਲਟ ਰਹਿੰਦੇ ਹਨ ਜਦ ਤਕ ਪਿਤਾ ਜੀ ਜੀਉਂਦੇ ਹਨ ਤਦ ਤਕ ਜੇ ਅਰਜਨ ਪਾਸ ਨਾ ਆਵੇ ਤਾਂ ਮੈਂ ਸਮਝਦਾ ਹਾਂ ਕਿ ਇਹੋ ਗੱਲ ਚੰਗੀ ਹੈ" ॥ ੪੩॥

ਇੱਤਜਾਦਿਕ ਬਹੁ ਰਿਦੈ ਬਿਚਾਰੈ। ਹੋਤਿ ਨ ਗੁਰ ਆਇਸੁ ਅਨੁਸਾਰੈ।
ਧਨ,ਬੁਧਿ,ਬਲ ਤੇ ਚਹਿ ਗੁਰਿਆਈ। ਸਰਬੱਗਜਨ ਢਿਗ ਤੇ ਕਿਮ ਪਾਈ॥੪੪॥

ਇਤ-ਆਦਿ ਹਿਰਦੇ ਵਿਚ ਬਹੁਤ ਵਿਚਾਰ ਕੀਤੀ, ਗੁਰੂ ਜੀ ਦੀ ਆਗਿਆ ਅਨੁਸਾਰ ਨਹੀਂ ਸੀ ਹੋ ਰਿਹਾ। ਧਨ, ਬੁਧੀ ਅਤੇ ਤਾਕਤ ਨਾਲ ਗੁਰਿਆਈ ਪ੍ਰਾਪਤ ਕਰਨੀ ਚਾਹੁੰਦਾ ਸੀ। ਹਰ ਪ੍ਰਕਾਰ ਦੀ ਜਾਣਨ ਵਾਲਿਆਂ ਭਾਵ ਅੰਤਰਜਾਮੀ ਗੁਰੂ ਜੀ ਪਾਸੋਂ ਕਿਵੇਂ ਮਿਲੇ॥ ੪੪॥

**ਗਯੋ ਸਿੱਖ ਲਵਪੁਰੀ ਮਝਾਰੀ। ਸ੍ਰੀ ਅਰਜਨ ਢਿਗ ਸਕਲ ਉਚਾਰੀ।**
**'ਬਿਨਾ ਕਹੇ ਪ੍ਰਿਥੀਏ ਨੇ ਲੀਨੀ। ਗੁਰ ਢਿਗ ਦਈ ਕਿਧੌਂ ਨਹਿਂ ਦੀਨੀ॥੪੫॥**

ਸਿੱਖ ਲਾਹੌਰ ਵਿਚ ਚਲਾ ਗਿਆ, ਸ੍ਰੀ ਅਰਜਨ ਦੇਵ ਜੀ ਨੂੰ ਸਾਰੀ ਗੱਲ ਬਾਤ ਦੱਸੀ, "ਕਹੇ ਬਗੈਰ ਹੀ ਪ੍ਰਿਥੀਏ ਨੇ ਲੈ ਲਈ ਗੁਰੂ ਜੀ ਨੂੰ ਦਿੱਤੀ ਹੈ ਜਾਂ ਨਹੀਂ ਦਿੱਤੀ ਹੈ ਇਹ ਪਤਾ ਨਹੀਂ ॥ ੪੫॥

**ਝੂਠੋ ਸੋ ਬੋਲਤਿ ਲਖਿ ਪਾਇਵ। ਕੀਨਸਿ ਮੋਹਿ ਬਿਦਾ ਉਤਲਾਇਵ।**
**ਨਹਿਂ ਪੂਰਬ ਮੈਂ ਤਿਹ ਛਲ ਜਾਨਾ। ਅਬਿ ਕੇ ਮਤਸਰ ਸਹਤ ਪਛਾਨਾ॥੪੬॥**

ਜਾਪਦਾ ਹੈ ਉਹ ਝੂਠ ਬੋਲਦਾ ਹੈ, ਮੈਨੂੰ ਬਹੁਤ ਕਾਹਲੀ-ਕਾਹਲੀ ਵਿਦਾ ਕੀਤਾ ਹੈ। ਮੈਂ ਪਹਿਲਾਂ ਉਸ ਦਾ ਫਰੇਬ ਨਹੀਂ ਜਾਣਿਆ ਸੀ, ਹੁਣ ਤਾਂ ਮੈਂ ਘੁਮੰਡ-ਸਹਿਤ ਪਛਾਣ ਲਿਆ ਹੈ॥ ੪੬॥

**ਗੁਰ ਸੋਂ ਮਿਲਨ ਨਹੀਂ ਮੁਝ ਦਯੋ। ਤੂਰਨ ਕਰਿਕੈ ਭੇਜਨ ਕਯੋ।**
**ਤਬਿ ਮੈਂ ਜਾਨਜੋ ਕਪਟ ਕਰੰਤਾ। ਚਲਜੋ ਨ ਬਸ,ਮੈਂ ਆਇ ਤੁਰੰਤਾ॥੪੭॥**

ਗੁਰੂ ਜੀ ਨਾਲ ਮੈਨੂੰ ਮਿਲਣ ਨਹੀਂ ਦਿੱਤਾ ਤੁਰੰਤ ਮੈਨੂੰ ਵਾਪਸ ਭੇਜਣ ਦੀ ਕੀਤੀ ਹੈ। ਤਦ ਮੈਂ ਜਾਣਿਆ ਕਿ ਉਹ ਕਪਟ ਕਰਦਾ ਹੈ, ਮੇਰਾ ਵੱਸ ਨਾ ਚਲਿਆ ਤੇ ਮੈਂ ਤੁਰੰਤ ਆ ਗਿਆ ਹਾਂ॥ ੪੭॥

**ਸਭਿ ਸੰਗਤਿ ਜੁਤਿ ਸੁਨਜੋ ਬ੍ਰਿਤੰਤ। ਜਾਨਜੋ ਪ੍ਰਿਥੀਆ ਛਲੀ ਛਲੰਤ।**
**ਨਿਸ਼ਚੈ ਸ੍ਰੀ ਅਰਜਨ ਉਰ ਜਾਨਾ। 'ਕਰਹਿ ਸ਼ਰੀਕ ਪਨੋ ਛਲ ਸਾਨਾ॥੪੮॥**

ਸਾਰੀ ਸੰਗਤ ਨੇ ਮਿਲ ਕੇ ਬ੍ਰਿਤਾਂਤ ਸੁਣਿਆ, ਇਹ ਜਾਣਿਆ ਕਿ ਪ੍ਰਿਥੀਆ ਛਲ ਕਰਦਾ ਹੈ। ਸ੍ਰੀ ਅਰਜਨ ਦੇਵ ਜੀ ਨੇ ਹਿਰਦੇ ਵਿਚ ਨਿਸ਼ਚਿੰਤ ਰੂਪ ਵਿਚ ਜਾਣ ਲਿਆ, "ਸ਼ਰੀਕਾ ਕਰਕੇ ਛਲ ਕਰਦਾ ਹੈ।" ॥ ੪੮॥

**ਬਹੁਰ ਤ੍ਰਿਤੀ ਪਦ ਸ਼ਬਦ ਬਨਾਇਵ। ਮਿਲਿਨਿ ਪਜਾਸ ਕੋ ਅਧਿਕ ਜਨਾਇਵ।**
**ਲਿਖਿ ਕਾਗਦ ਪਰ ਇਕਠੋ ਕੀਨ। ਲਿਖੌਂ ਇਹਾਂ ਸੋ ਪਾਠ ਪ੍ਰਬੀਨ!:-॥੪੯॥**

ਸ੍ਰੀ ਅਰਜਨ ਦੇਵ ਜੀ ਨੇ ਫਿਰ ਸ਼ਬਦ ਦਾ ਤੀਸਰਾ ਪਦ ਬਣਾਇਆ, ਮਿਲਣ ਦੀ ਪਿਆਸ ਨੂੰ ਹੋਰ ਤੀਬਰ ਜਣਾਇਆ। ਕਾਗਜ਼ ਉਤੇ ਲਿਖ ਕੇ ਤਹਿ ਕਰ ਦਿੱਤਾ। ਉਸ ਪ੍ਰਬੀਨ ਪਾਠ ਨੂੰ ਮੈਂ ਏਥੇ ਲਿਖਦਾ ਹਾਂ॥ ੪੯॥

*ਸ੍ਰੀ ਮੁਖ ਵਾਕ॥*

*ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ॥*
*ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ॥*
*ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ॥ ੩॥*
*ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ॥ ੧॥ ਰਹਾਉ॥*

ਜੇ ਮੈਂ ਆਪ ਜੀ ਨੂੰ ਇਕ ਘੜੀ ਭਰ ਨਹੀਂ ਮਿਲਦਾ ਸੀ ਤਾਂ ਮੇਰੇ ਵਾਸਤੇ ਕਾਲਾ ਯੁਗ ਪ੍ਰਗਟ ਹੋ ਜਾਂਦਾ ਸੀ। ਹੇ ਮੇਰੇ ਪਿਆਰੇ ਸੁਆਮੀ! ਹੁਣ ਮੈਂ ਤੁਹਾਨੂੰ ਕਦ ਮਿਲਾਂਗਾ? ਗੁਰਾਂ ਦਾ ਦਰਬਾਰ ਵੇਖਣ ਤੋਂ ਬਗੈਰ, ਮੇਰੀ ਰਾਤ ਨਹੀਂ ਲੰਘਦੀ ਅਤੇ

ਨੀਂਦ ਮੈਨੂੰ ਆਉਂਦੀ ਹੀ ਨਹੀਂ। ਮੈਂ ਪੂਜਨੀਕ ਗੁਰੂ ਜੀ ਦੇ ਸੱਚੇ ਦਰਬਾਰ ਤੋਂ ਕੁਰਬਾਨ ਹਾਂ, ਮੈਂ ਆਪਣੀ ਜਿੰਦੜੀ ਕੁਰਬਾਨ ਕਰਦਾ ਹਾਂ।

**ਚੌਪਈ-ਕਹਿ ਸਿੱਖ ਕੋ ਨੀਕੇ ਸਮਝਾਯੋ। 'ਅਬਿ ਕੇ ਜਾਹੁ ਗੁਰੂ ਜਿਸ ਥਾਯੋ।**
**ਮਿਲਹੁ ਨ ਪ੍ਰਿਥੀਏ ਕੋ ਤਹਿਂ ਜਾਇ। ਜਬਿ ਗੁਰ ਸੰਗਤਿ ਬੈਠਹਿਂ ਆਇ ॥੫੦॥**

ਸਿੱਖ ਨੂੰ ਕਹਿ ਕੇ ਚੰਗੀ ਤਰ੍ਹਾਂ ਸਮਝਾਇਆ, "ਹੁਣ ਉਥੇ ਜਾਓ ਜਿਥੇ ਗੁਰੂ ਜੀ ਬਿਰਾਜਮਾਣ ਹੋਣ। ਉਥੇ ਜਾ ਕੇ ਪ੍ਰਿਥੀਏ ਨੂੰ ਨਾ ਮਿਲੋ। ਜਦ ਗੁਰੂ ਜੀ ਸੰਗਤ ਵਿਚ ਆ ਕੇ ਬੈਠ ਜਾਣ॥ ੫੦॥

**ਤਬਹਿ ਅਚਾਨਕ ਜਾਵਹੁ ਪਾਸ। ਕਰਹੁ ਸਮਰਪਨ ਇਹੁ ਅਰਦਾਸ।**
**ਹਮ ਦਿਸ਼ ਤੇ ਬੰਦਨ ਕੋ ਕਰੀਅਹਿ। ਕਰ ਜੋਰਹੁ ਚਰਨਨ ਸਿਰ ਧਰੀਅਹਿ' ॥੫੧॥**

ਤਦ ਅਚਾਨਕ ਉਨ੍ਹਾਂ ਦੇ ਪਾਸ ਜਾਵੋ ਤੇ ਇਸ ਚਿੱਠੀ ਨੂੰ ਉਨ੍ਹਾਂ ਨੂੰ ਸਮਰਪਨ ਕਰ ਦੇਵੋ। ਮੇਰੀ ਵਲੋਂ ਬੰਦਨਾ ਕਰੋ ਅਤੇ ਹੱਥ ਜੋੜ ਕੇ ਆਪਣਾ ਸਿਰ ਉਨ੍ਹਾਂ ਦੇ ਚਰਨਾਂ ਤੇ ਰੱਖੋ"॥ ੫੧॥

*ਦੂਸਰੀ ਰਾਸ ਦਾ ਉਨ੍ਹੀਵਾਂ ਅਧਿਆਇ ਸਮਾਪਤ ਹੋਇਆ॥ ੧੯॥*

# ਅਧਿਆਇ ਵੀਹਵਾਂ

*ਸ੍ਰੀ ਅਰਜਨ ਦੇਵ ਜੀ ਨੂੰ ਲਾਹੌਰ ਤੋਂ ਬੁਲਾਇਆ*

**ਦੋਹਰਾ-'ਮਿਲਹੁ ਨ ਪ੍ਰਿਥੀਏ ਕੋ ਪ੍ਰਿਥਮ' ਸਮੁਝਾਯੋ ਬਹੁ ਬਾਰ।**
**ਦਈ ਪੌਤ੍ਰਿਕਾ ਸਿੱਖ ਕਰ, ਗੁਰ ਕੋ ਬੰਦਨ ਧਾਰਿ॥ ੧॥**

"ਪਹਿਲਾਂ ਪ੍ਰਿਥੀਏ ਨੂੰ ਨਾ ਮਿਲੋ" ਸ੍ਰੀ ਅਰਜਨ ਦੇਵ ਜੀ ਨੇ ਸਿੱਖ ਨੂੰ ਬਹੁਤ ਵਾਰ ਸਮਝਾਇਆ। ਗੁਰੂ ਜੀ ਨੂੰ ਬੰਦਨਾ ਧਾਰ ਕੇ ਸ੍ਰੀ ਅਰਜਨ ਦੇਵ ਜੀ ਨੇ ਚਿੱਠੀ ਸਿੱਖ ਦੇ ਹੱਥ ਵਿਚ ਦੇ ਦਿੱਤੀ॥ ੧॥

**ਚੌਪਈ-ਧਯਾਨ ਪਿਤਾ ਗੁਰ ਕੋ ਉਰ ਧਰਿਓ। ਮਨ ਕਰਿ ਪਗ ਪ੍ਰਣਾਮ ਕੋ ਕਰਿਓ।**
**'ਰਿਦੇ ਪ੍ਰੇਮ ਕੀ ਖੇਂਚ ਬਿਸਾਲੇ। ਕਿਉਂ ਨਹਿਂ ਜਾਨਹੁਂ ਮੋਰ ਹਵਾਲੇ ॥੨॥**

ਆਪਣੇ ਪਿਤਾ ਜੀ ਦਾ ਧਿਆਨ ਹਿਰਦੇ ਵਿਚ ਧਾਰਨ ਕੀਤਾ, ਮਨ ਕਰਕੇ ਚਰਨਾਂ ਤੇ ਨਮਸਕਾਰ ਕੀਤੀ ਅਤੇ ਬੇਨਤੀ ਕੀਤੀ, "ਹਿਰਦੇ ਵਿਚ ਪ੍ਰੇਮ ਦੀ ਵਿਸ਼ਾਲ ਖਿੱਚ ਹੈ, ਮੇਰੇ ਹਾਲ ਨੂੰ ਕਿਉਂ ਨਹੀਂ ਜਾਣਦੇ ਹੋ?॥ ੨॥

**ਦੀਨ ਬੰਧੁ ਪ੍ਰਭੁ ਅੰਤਰਜਾਮੀ!। ਕ੍ਰਿਪਾਸਿੰਧੁ ਸੁਖਦਾਇਕ ਸ੍ਵਾਮੀ!।**
**ਦਿਨ ਮਹਿਂ ਖਾਨ ਪਾਨ ਨਹਿਂ ਭਾਵਤਿ। ਨਿਸ ਮਹਿਂ ਪਰੇ ਨੀਂਦ ਨਹਿਂ ਆਵਤਿ ॥੩॥**

ਹੇ ਦੀਨ ਬੰਧੂ ਅੰਤਰਜਾਮੀ ਪ੍ਰਭੂ! ਹੇ ਕ੍ਰਿਪਾ ਦੇ ਸਾਗਰ, ਸੁਖਦਾਇਕ ਸਵਾਮੀ! ਦਿਨ ਸਮੇਂ ਖਾਣਾ-ਪੀਣਾ ਚੰਗਾ ਨਹੀਂ ਲੱਗਦਾ ਅਤੇ ਰਾਤ ਨੂੰ ਨੀਂਦ ਨਹੀਂ ਆਉਂਦੀ॥ ੩॥

ਲਖਯੋ ਨਿਲਾਇਕ ਮੋਹਿ ਭੁਲਾਇਵ। ਦਰਸ਼ਨ ਕੋ ਨਿਤ ਚਿਤ ਅਕੁਲਾਇਵ'।
ਇੱਤਜਾਦਿਕ ਅਨੇਕ ਮਨ ਗਿਨਤੀ। ਅੰਤਰ ਗਤੀ ਕਰਤਿ ਚਿਤ ਬਿਨਤੀ॥੪॥

ਮੈਨੂੰ ਨਿਲਾਇਕ ਸਮਝ ਕੇ ਭੁਲਾ ਦਿੱਤਾ ਹੈ, ਦਰਸ਼ਨਾਂ ਵਾਸਤੇ ਮੇਰਾ ਸਦਾ ਹੀ ਚਿੱਤ ਵਿਆਕੁਲ ਰਹਿੰਦਾ ਹੈ।" ਇੱਤ-ਆਦਿ ਮਨ ਵਿਚ ਅਨੇਕ ਪ੍ਰਕਾਰ ਦੀਆਂ ਗਿਣਤੀਆਂ ਗਿਣੀਆਂ। ਅੰਦਰ-ਗਤੀ ਚਿੱਤ ਵਿਚ ਬੇਨਤੀਆਂ ਕਰਦੇ ਸਨ॥ ੪॥

ਸਤਿਗੁਰ ਜਾਨਹਿਂ ਉਰ ਕੋ ਪ੍ਰੇਮ। 'ਪ੍ਰੇਮ ਬਸੀ ਹੁਇਂ' ਜਿਨ ਕੋ ਨੇਮ।
ਪਰਖਹਿਂ 'ਸੁਤਿ ਆਇਸੁ ਅਨੁਸਾਰੀ'। ਦੇਨਿ ਹੇਤ ਜਗ ਗੁਰਤਾ ਭਾਰੀ॥੫॥

ਸਤਿਗੁਰੂ ਜੀ ਹਿਰਦੇ ਦੇ ਪ੍ਰੇਮ ਨੂੰ ਜਾਣਦੇ ਸਨ, "ਪ੍ਰੇਮ ਦੇ ਵੱਸ ਹੋਣਾ" ਜਿਨ੍ਹਾਂ ਦਾ ਨੇਮ ਹੈ, ਉਹ ਕੇਵਲ ਪੁੱਤਰ ਦੀ ਪਰਖ ਕਰ ਰਹੇ ਸਨ "ਪੁੱਤਰ ਆਗਿਆ ਅਨੁਸਾਰ ਹੈ" ਉਸ ਨੂੰ ਜਗ ਦੀ ਭਾਰੀ ਗੁਰਤਾ ਦੇਣੀ ਚਾਹੁੰਦੇ ਸਨ॥ ੫॥

ਲਵਪੁਰਿ ਤੇ ਲੇ ਕਰਿ ਅਰਦਾਸ। ਗਮਨਜੋ ਸਿੱਖਜ ਧਰੇ ਗੁਰ ਆਸ।
ਮਗ ਉਲੰਘਿ ਸਗਰੋ ਕ੍ਰਮ ਕਰਿਕੈ। 'ਮਿਲੋਂ ਹਜੂਰ ਸਮੋ ਸੁ ਬਿਚਰਿਕੈ'॥੬॥

ਲਾਹੌਰ ਤੋਂ ਚਿੱਠੀ ਲੈ ਕੇ ਸਿੱਖ ਗੁਰੂ ਜੀ ਤੇ ਆਸ ਰੱਖਕੇ ਚਲ ਪਿਆ। ਪੈਂਡਾ ਮੁਕਾ ਅਤੇ ਸਾਰੇ ਕੰਮ ਕਰਕੇ ਸੋਚਦਾ ਸੀ, "ਮੈਂ ਹਜ਼ੂਰ ਗੁਰੂ ਜੀ ਨੂੰ ਸ੍ਰੇਸ਼ਟ ਸਮਾਂ ਵਿਚਾਰ ਕੇ ਮਿਲਾਂਗਾ।"

ਜਬ ਦਿਨ ਜਾਮ ਰਹਜੋ ਤਬਿ ਆਇਵ। 'ਪਿਖਹਿ ਨ ਪ੍ਰਿਥੀਆ ਆਪ ਬਚਾਇਵ।
ਸਤਿਗੁਰ ਜਹਾਂ ਦਿਵਾਨ ਲਗਾਇਵ। ਪ੍ਰਵਿਸ਼ਜੋ ਤਹਾਂ ਅਚਾਨਕ ਜਾਇਵ॥੭॥

ਜਦ ਇਕ ਪਹਿਰ ਦਿਨ ਰਹਿੰਦਾ ਸੀ ਤਾਂ ਅੰਮ੍ਰਿਤਸਰ ਪਹੁੰਚ ਗਿਆ "ਪ੍ਰਿਥੀਆ ਨਾ ਵੇਖ ਲਵੇ" ਆਪਣੇ ਆਪ ਨੂੰ ਬਚਾਉਂਦਾ ਰਿਹਾ। ਸਤਿਗੁਰੂ ਜੀ ਨੇ ਜਿਥੇ ਦੀਵਾਨ ਲਾਇਆ ਸੀ, ਉਥੇ ਅਚਾਨਕ ਜਾ ਕੇ ਅੰਦਰ ਪ੍ਰਵੇਸ਼ ਕਰ ਗਿਆ॥ ੭॥

ਹਾਥ ਜੋਰਿ ਬੰਦਨ ਕੋ ਠਾਨੀ। ਪੁਨ ਸੰਗਤਿ ਕੀ ਨਮੋ ਬਖਾਨੀ।
ਕਰ ਪਰ ਧਰਿ ਅਰਦਾਸ ਅਗਾਰੀ। ਸ੍ਰੀ ਅਰਜਨ ਕੀ ਅਰਜ਼ ਉਚਾਰੀ॥੮॥

ਹੱਥ ਜੋੜ ਕੇ ਗੁਰੂ ਜੀ ਨੂੰ ਬੰਦਨਾ ਕੀਤੀ, ਫਿਰ ਲਾਹੌਰ ਦੀ ਸੰਗਤ ਵਲੋਂ ਨਮਸਕਾਰ ਕੀਤੀ। ਫਿਰ ਚਿੱਠੀ ਹੱਥ ਵਿਚ ਫੜ ਕੇ ਗੁਰੂ ਜੀ ਦੇ ਅੱਗੇ ਰੱਖ ਦਿੱਤੀ ਤੇ ਸ੍ਰੀ ਅਰਜਨ ਦੇਵ ਜੀ ਦੀ ਬੇਨਤੀ ਕਹੀ॥ ੮॥

ਸੁਨਿ ਸ੍ਰੀ ਰਾਮਦਾਸ ਨੇ ਲੀਨਸਿ। ਖੋਲਿ ਪੱਤ੍ਰਕਾ ਦੇਖਿਨਿ ਕੀਨਸਿ।
'ਮਹਦ ਪ੍ਰੇਮ ਤੇ ਦਰਸ਼ਨ ਚਾਹੂ। ਨਹੀਂ ਸ਼ਾਂਤਿ ਨਿਸ ਬਾਸੁਰ ਮਾਂਹੂ॥੯॥

ਸੁਣ ਕੇ ਸ੍ਰੀ ਗੁਰੂ ਰਾਮਦਾਸ ਜੀ ਨੇ ਚਿੱਠੀ ਲੈ ਲਈ ਅਤੇ ਖੋਲ੍ਹ ਕੇ ਵੇਖੀ, "ਬਹੁਤ ਪ੍ਰੇਮ ਨਾਲ ਦਰਸ਼ਨ ਕਰਨੇ ਚਾਹੁੰਦਾ ਹੈ, ਉਸਨੂੰ ਦਿਨ-ਰਾਤ ਸ਼ਾਂਤੀ ਪ੍ਰਾਪਤ ਨਹੀਂ ਹੋ ਰਹੀ ਹੈ॥ ੯॥

ਪ੍ਰੇਮ ਮਹਾਂ ਤੇ ਬਜਾਕੁਲ ਹੋਵਾ। ਹਮਰੇ ਬਿਰਹਾਤੁਰ ਸੁਤ ਜੋਵਾ।
ਜਾਨਿ ਦਸ਼ਾ ਲੋਚਨ ਭਰਿ ਆਏ। ਰੁਕਜੋ ਕੰਠ ਨਹਿਂ ਬੋਲਜੋ ਜਾਏ॥੧੦॥

ਬਹੁਤ ਪ੍ਰੇਮ ਨਾਲ ਵਿਆਕੁਲ ਹੋ ਗਿਆ ਹੈ, ਸਾਡੇ ਵਿਛੋੜੇ ਕਰਕੇ ਸਾਡਾ ਪੁੱਤਰ ਬਹੁਤ ਦੁੱਖੀ ਹੈ।" ਆਪਣੇ ਪੁੱਤਰ ਦੀ ਇਹ ਹਾਲਤ ਜਾਣ ਕੇ ਨੇਤਰਾਂ ਵਿਚ ਜਲ ਭਰ ਆਇਆ, ਗਲਾ ਭਰ ਗਿਆ ਤੇ ਬੋਲਿਆ ਨਹੀਂ ਸੀ ਜਾਂਦਾ॥ ੧੦॥

'ਪੁੱਤ੍ਰਨ ਬਿਖੈ ਟੇਕ ਇਨ ਰਾਖੀ। ਰਹਿ ਆਇਸੁ ਮਹਿਂ ਦਰਸ਼ਨ ਕਾਂਖੀ।
ਸਰਬ ਸਹਾਰਹਿ ਗੁਰਤਾ ਭਾਰ। ਅਜਰ ਜਰਹਿ ਗੋ, ਨਹਿਂ ਹੰਕਾਰਿ॥੧੧॥

ਸਮਝ ਗਏ, "ਮੇਰੇ ਤਿੰਨਾਂ ਪੁੱਤਰਾਂ ਵਿਚੋਂ ਗੁਰਸਿੱਖੀ ਦੀ ਭਾਵਨਾ ਦੀ ਪ੍ਰਤਿੱਗਿਆ ਇਸ ਨੇ ਹੀ ਨਿਬਾਹੀ ਹੈ, ਮੇਰੀ ਆਗਿਆ ਵਿਚ ਰਹਿ ਕੇ ਦਰਸ਼ਨਾਂ ਦੀ ਅਭਿਲਾਸ਼ਾ ਹੈ। ਇਹ ਗੁਰ-ਗੱਦੀ ਦੇ ਸਾਰੇ ਭਾਰ ਸਹਾਰ ਲਵੇਗਾ। ਇਹ ਨਾ ਜਰੇ ਜਾਣ ਵਾਲੇ ਨੂੰ ਵੀ ਜਰ ਲਵੇਗਾ ਇਸ ਵਿਚ ਹੰਕਾਰ ਨਹੀਂ ਹੈ॥ ੧੧॥

**ਰਾਖੀ ਸੋਢਿ ਬੰਸ ਬਡਿਆਈ। ਨਹੀਂ ਜਾਨ ਦੀਨਸਿ ਕਿਸ ਥਾਈਂ।**
**ਤੁਕੈਂ ਸ਼ਬਦ ਕੀ ਰੁਚਿਰ ਬਨਾਈ। ਬਾਨੀ ਰਚਹਿ ਨਰਨ ਗਤਿਦਾਈ॥੧੨॥**

ਇਸ ਨੇ ਸੋਢੀ ਵੰਸ਼ ਦੀ ਵਡਿਆਈ ਰੱਖ ਲਈ ਹੈ, ਹੁਣ ਇਹ ਇਸਨੂੰ ਕਿਸੇ ਥਾਂ ਵੀ ਜਾਣ ਨਹੀਂ ਦੇਵੇਗਾ। ਸ਼ਬਦ ਦੀਆਂ ਤੁਕਾਂ ਬਹੁਤ ਸੁੰਦਰ ਬਣਾਈਆਂ ਹਨ, ਇਹ ਮਨੁੱਖਾਂ ਦੇ ਕਲਿਆਣ ਲਈ ਬਾਣੀ ਦੀ ਰਚਨਾ ਕਰੇਗਾ॥ ੧੨॥

**ਹਮਰੀ ਆਗਜਾ ਬੰਧਨ ਮਾਂਹੀ। ਰਹਜੋ ਸਥਿਤ, ਮੇਟੀ ਜਿਸ ਨਾਂਹੀ।**
**ਪ੍ਰੇਮ ਬਿਖੈ ਬਿਹਬਲ ਹੁਇ ਰਹੇ। ਅਤਿ ਪ੍ਰਸੰਨ ਮਨ ਬਚ ਤਬਿ ਕਹੇ॥੧੩॥**

ਸਾਡੀ ਆਗਿਆ ਦੇ ਬੰਧਨ ਵਿਚ ਰਿਹਾ ਹੈ, ਉਥੇ ਟਿਕਿਆ ਰਿਹਾ ਹੈ, ਆਗਿਆ ਭੰਗ ਨਹੀਂ ਕੀਤੀ ਹੈ।" ਪ੍ਰੇਮ ਵਿਚ ਬੜਾ ਬਿਹਬਲ ਹੋ ਰਿਹਾ ਹੈ। ਮਨ ਵਿਚ ਫਿਰ ਅਤਿ ਪ੍ਰਸੰਨ ਹੋ ਕੇ ਬਚਨ ਕਹੇ॥ ੧੩॥

**'ਦੇਖਹੁ ਭਾਈ ਬ੍ਰਿਧ ! ਸੁਤ ਅਰਜਨ। ਪ੍ਰੇਮ ਬਿਖੈ ਲਿਖਿ ਅਪਨੀ ਅਰਜ਼ਨਿ।**
**ਪਠੀ ਇਹਾਂ ਸੋ ਪਠੀ ਬਨਾਇ। ਤੁਕਾਂ ਸ਼ਬਦ ਕੀ ਸੁੰਦਰ ਭਾਇ॥੧੪॥**

ਹੇ ਭਾਈ ਬੁੱਢਾ ਜੀ! ਵੇਖੋ, ਪੁੱਤਰ ਅਰਜਨ ਨੇ ਬੜੇ ਪ੍ਰੇਮ ਨਾਲ ਆਪਣੀ ਬੇਨਤੀ (ਚਿੱਠੀ) ਲਿਖੀ ਹੈ, ਚਿੱਠੀ ਏਥੇ ਭੇਜੀ ਹੈ ਜੋ ਅਸੀਂ ਚੰਗੀ ਤਰ੍ਹਾਂ ਪੜ੍ਹੀ ਹੈ, ਸ਼ਬਦ ਦੀਆਂ ਤੁਕਾਂ ਸੁੰਦਰ ਬਣਾਈਆਂ ਹਨ॥ ੧੪॥

**ਚਿਰ ਹੋਯੋ ਲਵਪੁਰੀ ਪਠਾਯੋ। ਲਈ ਨ ਹਮ ਸੁਧ, ਚਿਤ ਅਕੁਲਾਯੋ।**
**ਅਬਿ ਤਹਿਂ ਤੁਮਰੋ ਪਹੁੰਚਨ ਬਨੈ। ਆਨਹੁਂ ਤਿਨਹਿਂ ਪ੍ਰੇਮ ਮਨ ਸਨੈ॥੧੫॥**

ਲਾਹੌਰ ਭੇਜੇ ਨੂੰ ਬਹੁਤ ਦੇਰ ਹੋ ਗਈ ਹੈ, ਅਸੀਂ ਉਸਦੀ ਖ਼ਬਰ ਨਹੀਂ ਲਈ ਹੈ, ਇਸ ਲਈ ਉਸਦਾ ਚਿੱਤ ਬਹੁਤ ਵਿਆਕੁਲ ਹੋ ਗਿਆ ਹੈ। ਤੁਹਾਡਾ ਹੁਣੇ ਹੀ ਉਥੇ ਜਾਣਾ ਬਣਦਾ। ਉਸ ਨੂੰ ਬੜੇ ਪ੍ਰੇਮ ਨਾਲ ਏਥੇ ਲੈ ਕੇ ਆਵੋ॥ ੧੫॥

**ਸੁਨਿ ਸਤਿਗੁਰ ਤੇ ਤਬਿ ਬ੍ਰਿਧ ਭਾਈ। ਸ੍ਰੀ ਅਰਜਨ ਕੀ ਬਹੁ ਬਡਿਆਈ।**
**ਲਗਜੋ ਸਰਾਹਨਿ 'ਸ਼ੀਲ ਬਿਸਾਲਾ। ਲੇਸ਼ ਹੰਕਾਰ ਨਹੀਂ ਕਿਸ ਕਾਲਾ॥੧੬॥**

ਸਤਿਗੁਰੂ ਜੀ ਪਾਸੋਂ ਸ੍ਰੀ ਅਰਜਨ ਦੇਵ ਜੀ ਦੀ ਬਹੁਤ ਵਡਿਆਈ ਸੁਣ ਕੇ ਬਾਬਾ ਬੁੱਢਾ ਜੀ ਸ਼ਲਾਘਾ ਕਰਨ ਲੱਗੇ, ਬਹੁਤ ਸੁਸ਼ੀਲ ਸੁਭਾਅ, ਕਿਸੇ ਵੇਲੇ ਵੀ ਲੇਸ਼ ਮਾਤ੍ਰ ਹੰਕਾਰ ਨਹੀਂ ਕਰਦੇ॥ ੧੬॥

**ਰਾਵਰ ਕੀ ਆਇਸੁ ਕੋ ਪਾਏ। ਹੋਤਿ ਪ੍ਰਾਤ ਕੇ ਲਵਪੁਰਿ ਜਾਏ।**
**ਮੈਂ ਆਨਹੁਂ ਗੋ ਅੰਮ੍ਰਿਤਸਰ ਮੈਂ। ਜਿਨਕੇ ਅਤੀ ਲਾਲਸਾ ਉਰ ਮੈਂ॥੧੭॥**

ਆਪ ਜੀ ਦੀ ਆਗਿਆ ਦੀ ਪਾਲਣਾ ਕਰਦੇ ਹਨ, ਸਵੇਰ ਹੋਣ 'ਤੇ ਮੈਂ ਲਾਹੌਰ ਜਾਵਾਂਗਾ। ਮੈਂ ਉਸ ਨੂੰ ਅੰਮ੍ਰਿਤਸਰ ਲੈ ਕੇ ਆਵਾਂਗਾ, ਜਿਸ ਦੇ ਹਿਰਦੇ ਵਿਚ ਮਿਲਣ ਦੀ ਅਤੀ ਲਾਲਸਾ ਹੈ"॥ ੧੭॥

**ਇਮ ਕਹਿ ਸੁਨਿਕੈ ਨਿਸਾ ਬਿਤਾਈ। ਚਲਤਿ ਭਯੋ ਮਗ ਬੁੱਢਾ ਭਾਈ।**
**ਏਕ ਨਿਸਾ ਬਸਿ ਕੈ ਪੁਰਿ ਗਯੋ। ਧਰਮਸਾਲ ਮਹਿਂ ਪ੍ਰਾਪਤਿ ਭਯੋ॥੧੮॥**

ਇਸ ਤਰ੍ਹਾਂ ਕਹਿ ਸੁਣਕੇ ਰਾਤ ਗੁਜ਼ਾਰੀ ਤੇ ਅਗਲੇ ਦਿਨ ਬਾਬਾ ਬੁੱਢਾ ਜੀ ਰਸਤੇ ਪੈ ਗਏ। ਇਕ ਰਾਤ ਰਾਹ ਵਿਚ ਰਹਿ ਕੇ ਨਗਰ ਗਏ ਅਤੇ ਜਾ ਕੇ ਧਰਮਸਾਲਾ ਵਿਚ ਪਹੁੰਚ ਗਏ॥ ੧੮॥

ਦੇਖਿ ਇਸੇ ਸਿਖ ਜੇ ਸਮੁਦਾਈ। ਸ੍ਰੀ ਅਰਜਨ ਜੁਤਿ ਉਠਿ ਅਗੁਵਾਈ।
ਬੰਦਨ ਕਰੀ ਪਰਸਪਰ ਮਿਲੇ। ਬੈਠਾਰਜੋ ਕਰਿ ਆਦਰ ਭਲੇ॥ ੧੯॥

ਬਾਬਾ ਬੁੱਢਾ ਜੀ ਨੂੰ ਵੇਖ ਕੇ ਸਾਰੀ ਸਿੱਖ ਸੰਗਤ ਨੇ ਸ੍ਰੀ ਅਰਜਨ ਦੇਵ ਜੀ ਸਮੇਤ ਉੱਠ ਕੇ ਅੱਗੇ ਹੋ ਕੇ ਬੰਦਨਾ ਕੀਤੀ ਤੇ ਆਪਸ ਵਿਚ ਮਿਲੇ। ਭਲਾ ਆਦਰ ਕਰਕੇ ਬਾਬਾ ਬੁੱਢਾ ਜੀ ਨੂੰ ਬੈਠਾਇਆ॥ ੧੯॥

ਗੁਰ ਦਿਸ਼ ਕੇ ਸੁਨਿ ਕਰਿ ਸੰਦੇਸ਼। ਭਯੋ ਸਭਿਨਿ ਕੇ ਹਰਖ ਵਿਸ਼ੇਸ਼।
'ਆਯਹੁ ਤੁਮਹੁ ਲੇਨਿ' ਸੁਨਿ ਐਸੇ। ਕਰਨ ਪੁਟਨ ਪੀ ਅੰਮ੍ਰਿਤ ਜੈਸੇ॥੨੦॥

ਗੁਰੂ ਜੀ ਵਲੋਂ ਸੰਦੇਸ਼ ਸੁਣਕੇ, ਸਾਰਿਆਂ ਨੂੰ ਬਹੁਤ ਖੁਸ਼ੀ ਹੋਈ। "ਤੁਹਾਨੂੰ ਲੈਣ ਆਇਆ ਹਾਂ" ਐਸੇ ਬਚਨ ਸੁਣਕੇ ਸ੍ਰੀ ਅਰਜਨ ਦੇਵ ਜੀ ਨੇ ਇੰਝ ਅਨੁਭਵ ਕੀਤਾ ਜਿਵੇਂ ਕੰਨਾਂ ਨਾਲ ਅੰਮ੍ਰਿਤ ਪੀਤਾ ਹੋਵੇ॥ ੨੦॥

ਭਯੋ ਅਨੰਦ ਸੁ ਬਰਨੈ ਕੌਨ। ਲਹਜੋ ਕਲਪਤਰੁ ਮਾਨਹੁੰ ਭੌਨ।
ਸੁਖ ਸੋਂ ਬਸ ਕਰਿ ਨਿਸਾ ਬਿਤਾਈ। ਪੁਨਾ ਸੰਹਾਰੀ ਮਿਲੇ ਸੁ ਜਾਈ॥੨੧॥

ਐਸਾ ਅਨੰਦ ਹੋਇਆ, ਉਸ ਨੂੰ ਕੌਣ ਵਰਣਨ ਕਰ ਸਕਦਾ ਹੈ, ਮਾਨੋ ਧਰਤੀ ਤੇ ਕਲਪ ਬ੍ਰਿੱਛ ਆ ਗਿਆ ਹੋਵੇ। ਸੁਖੀ ਵਸ ਕੇ ਰਾਤ ਬਿਤਾਈ, ਫਿਰ ਜਾ ਕੇ ਸੰਹਾਰੀ ਮਲ ਨੂੰ ਮਿਲੇ॥ ੨੧॥

ਅਪਰ ਬੰਧੁ ਗਨ ਸਭਿ ਸੋਂ ਮਿਲੇ। ਗੁਰਮੁਖ ਸਿੱਖਜ ਪ੍ਰੇਮ ਕਰਿ ਭਲੇ।
ਗੁਰ ਸੁਤ ਸੋਂ ਮਿਲਿ ਮਿਲਿ ਕਰਿ ਨਮੋ। ਬਿਛੁਰਨ ਤੇ ਸੰਕਟ ਤਿਹ ਸਮੋਂ॥੨੨॥

ਹੋਰ ਸਾਰੇ ਰਿਸ਼ਤੇਦਾਰਾਂ ਨੂੰ ਮਿਲੇ। ਗੁਰਮੁਖ ਸਿੱਖ ਭਲਾ ਪ੍ਰੇਮ ਕਰਕੇ ਗੁਰੂ-ਪੱਤਰ ਨੂੰ ਮਿਲ-ਮਿਲ ਕੇ ਨਮਸਕਾਰ ਕਰਦੇ ਸਨ। ਉਸ ਸਮੇਂ ਵਿਛੋੜੇ ਦਾ ਦੁੱਖ ਸੀ॥ ੨੨॥

ਸ੍ਰੀ ਅਰਜਨ ਪਿਖਿ ਸੰਗਤਿ ਸਾਰੀ। ਧੀਰ ਦਈ 'ਕੀਜਹਿ ਸੁਖ ਭਾਰੀ।
ਸੁਧਾ ਸਰੋਵਰ ਮੇਲੇ ਆਵਹੁ। ਮਿਲਹੁ ਗੁਰੂ ਦਰਸਹੁ ਹਰਖਾਵਹੁ'॥੨੩॥

ਸ੍ਰੀ ਅਰਜਨ ਦੇਵ ਜੀ ਨੇ ਸਾਰੀ ਸੰਗਤ ਨੂੰ ਵੇਖ ਕੇ ਧੀਰਜ ਦਿੱਤਾ ਅਤੇ ਕਿਹਾ, "ਭਾਰੀ ਸੁਖ ਪਾਵੋ, ਅੰਮ੍ਰਿਤਸਰ ਮੇਲੇ ਤੇ ਆਵੋ ਗੁਰੂ ਜੀ ਨੂੰ ਮਿਲ ਕੇ ਦਰਸ਼ਨ ਕਰਦੇ ਪ੍ਰਸੰਨ ਹੋਵੋ"॥ ੨੩॥

ਭਏ ਸਕਟ ਆਰੂਢ ਤੁਰੰਤੇ। ਜੁਤੇ ਬ੍ਰਿਖਭ ਭਾਰੀ ਬਲਵੰਤੇ।
ਗ੍ਰੀਵ ਬਿਭੂਖਨ ਬਾਜਹਿਂ ਚਾਲਤਿ। ਮਗ ਮਹਿਂ ਉਤਲਾਵਤਿ ਪਗ ਡਾਲਤਿ॥੨੪॥

ਤੁਰੰਤ ਛਕੜੇ ਤੇ ਚੜ੍ਹ ਗਏ, ਜਿਸ ਨੂੰ ਭਾਰੀ ਬਲਵਾਨ ਬਲਦ ਜੁੱਤੇ ਹੋਏ ਸਨ। ਬਲਦਾਂ ਦੇ ਗਲਾਂ ਵਿਚ ਪਏ ਘੁੰਗਰੂ ਚਲਣ ਨਾਲ ਖੜਕਦੇ ਸਨ। ਰਾਹ ਵਿਚ ਬਹੁਤ ਤੇਜ਼-ਤੇਜ਼ ਚਲਦੇ ਸਨ॥ ੨੪॥

ਭਾਈ ਬੁੱਢਾ ਸੰਗ ਚਢਾਯੋ। ਕਰੇ ਸ਼ੀਘ੍ਰਤਾ ਸਕਟ ਚਲਾਯੋ।
ਬ੍ਰਿਖਭਨਿ ਪ੍ਰੇਰਕ ਕੋ ਧਨ ਦੀਨਾ। ਗਮਨੇ ਮਾਰਗ ਕੋ ਸੁਖਕੀਨਾ॥੨੫॥

ਬਾਬਾ ਬੁੱਢਾ ਜੀ ਨੂੰ ਨਾਲ ਚੜ੍ਹਾ ਲਿਆ, ਬੜੀ ਤੇਜੀ ਨਾਲ ਗੱਡੇ ਨੂੰ ਚਲਾਇਆ। ਗਾਡੀਵਾਨ ਨੂੰ ਕਰਾਏ ਵਜੋਂ ਧਨ ਦਿੱਤਾ, ਰਸਤੇ ਪੈ ਕੇ ਸੁਖ ਪਾਇਆ॥ ੨੫॥

ਤ੍ਰਿਪਤਾਏ ਦੈ ਬ੍ਰਿਖਭ ਅਹਾਰਾ। ਚਲੇ ਜਾਹਿਂ ਨਹਿਂ ਲਗੇ ਅਵਾਰਾ।
ਤੀਨ ਜਾਮ ਮਹਿਂ ਪਹੁਚੇ ਜਾਈ। ਦੇਖਿ ਸੁਧਾਸਰ ਗ੍ਰੀਵ ਨਿਵਾਈ॥੨੬॥

ਬਲਦਾਂ ਨੂੰ ਚਾਰਾ ਪਾ ਕੇ ਸੰਤੁਸ਼ਟ ਕੀਤਾ ਸੀ, ਇਸ ਲਈ ਉਹ ਭੱਜੇ ਜਾ ਰਹੇ ਸਨ, ਦੇਰ ਨਹੀਂ ਸੀ ਕਰ ਰਹੇ। ਤਿੰਨਾਂ ਘੜੀਆਂ ਵਿਚ ਅੰਮ੍ਰਿਤਸਰ ਪਹੁੰਚ ਗਏ, ਸ੍ਰੀ ਅਰਜਨ ਦੇਵ ਜੀ ਨੇ ਅੰਮ੍ਰਿਤ ਸਰੋਵਰ ਨੂੰ ਵੇਖ ਕੇ ਸਿਰ ਨਿਵਾਇਆ॥ ੨੬॥

ਪਿਤ ਮਿਲਿਬੇ ਕੋ ਅਨੰਦ ਬਿਚਾਰਹਿਂ। ਲੋਚਨ ਤੇ ਜਲ ਬੂੰਦਨ ਡਾਰਹਿਂ।
ਬਹੁਤ ਦਿਵਸ ਕੋ ਬਿਰਹਿ ਬਿਦਾਰਹਿਂ। ਘਟੀ ਆਜ ਕੀ ਧੰਨ ਉਚਾਰਹਿਂ॥੨੭॥

ਪਿਤਾ ਜੀ ਨੂੰ ਮਿਲਣ ਦੇ ਆਨੰਦ ਬਾਰੇ ਵਿਚਾਰ ਕਰ ਰਹੇ ਸਨ, ਨੈਣਾਂ ਵਿਚ ਜਲ ਦੀਆਂ ਬੂੰਦਾਂ ਆ ਗਈਆਂ ਸਨ, ਬਹੁਤ ਦਿਨਾਂ ਦਾ ਵਿਛੋੜਾ ਦੂਰ ਹੋਵੇਗਾ। "ਅਜ ਦੀ ਘੜੀ ਧੰਨ ਹੈ" ਦਾ ਉਚਾਰਨ ਕਰਦੇ ਸਨ॥ ੨੭॥

ਸਤਿਗੁਰ ਜਿਸ ਥਲ ਸਭਾ ਲਗਾਈ। ਉਤਰੇ ਆਨਿ ਸੰਗ ਬ੍ਰਿਧ ਭਾਈ।
ਪਿਖੇ ਦੂਰ ਤੇ ਸਤਿਗੁਰ ਭਾਨੁ। ਕਮਲ ਪ੍ਰਫੁੱਲਤ ਬਦਨ ਮਹਾਂਨ॥੨੮॥

ਜਿਸ ਥਾਂ ਸਤਿਗੁਰੂ ਜੀ ਨੇ ਸਭਾ ਲਾਈ ਸੀ, ਉਥੇ ਬਾਬਾ ਬੁੱਢਾ ਜੀ ਦੇ ਨਾਲ ਉਤਰ ਗਏ। ਦੂਰ ਤੋਂ ਹੀ ਸਤਿਗੁਰੂ ਰੂਪੀ ਸੂਰਜ ਨੂੰ ਵੇਖਿਆ ਤਾਂ ਕਮਲ-ਰੂਪੀ ਮੁਖੜਾ ਖਿੜ ਗਿਆ॥ ੨੮॥

ਪੂਰਨ ਚੰਦ ਪਿਤਾ ਕੀ ਓਰਾ। ਲੋਚਨ ਕੀਨ ਚਕੋਰਨ ਜੋਰਾ।
ਨੀਠ ਨੀਠ ਪਹੁਚੇ ਢਿਗ ਜਾਇ। ਪਰੇ ਚਰਨ ਪੰਕਜ ਉਤਲਾਇ॥੨੯॥

ਪੂਰਨਮਾਸ਼ੀ ਦੇ ਚੰਦ ਰੂਪੀ ਪਿਤਾ ਜੀ ਵਲ ਨੈਣ ਚਕੋਰ ਵਾਂਗ ਜੋੜ ਲਏ। ਹੌਲੀ ਹੌਲੀ ਪਾਸ ਜਾ ਕੇ ਪਹੁੰਚੇ ਅਤੇ ਉਤਾਵਲੇ ਹੋ ਕੇ ਗੁਰੂ ਜੀ ਦੇ ਚਰਨ-ਕੰਵਲਾਂ ਤੇ ਢਹਿ ਪਏ॥ ੨੯॥

ਦ੍ਰਿਗ ਜਲ ਤੇ ਪਗ ਮਨੋ ਪਖਾਰੇ। ਪ੍ਰੇਮ ਨਿਮਗਨ ਸਪੂਤ ਨਿਹਾਰੇ।
ਪਕਰਿ ਭੁਜਾ ਤਤਕਾਲ ਉਠਾਏ। ਭਰੇ ਅੰਕ ਦੇਖਤਿ ਹਰਿਖਾਏ॥ ੩੦॥

ਨੈਣਾਂ ਵਿਚਲੇ ਜਲ ਨਾਲ ਮਾਨੋਂ ਚਰਨਾਂ ਨੂੰ ਧੋ ਰਹੇ ਸਨ। ਜਦ ਗੁਰੂ ਜੀ ਨੇ ਆਪਣੇ ਪੁੱਤਰ ਦੇ ਏਨੇ ਪਿਆਰ ਨੂੰ ਵੇਖਿਆ ਤਾਂ ਬਾਹਾਂ ਤੋਂ ਫੜ ਕੇ ਤੁਰੰਤ ਉਠਾਲ ਲਿਆ। ਜਫੀ ਭਰ ਕੇ ਅੱਖਾਂ ਨਾਲ ਵੇਖ ਕੇ ਬਹੁਤ ਪ੍ਰਸੰਨ ਹੋਏ॥ ੩੦॥

ਅਧਿਕ ਪ੍ਰੀਤ ਸੋਂ ਲਾਇਵ ਛਾਤੀ। ਮਸਤਕ ਸੂੰਘ ਲਈ ਜਨੁ ਥਾਤੀ।
'ਸੋਢੀ ਕੁਲ ਕੀ ਰਾਖਿ ਬਡਾਈ। ਹੇ ਸਪੁੱਤ੍ਰ! ਕਰਿ ਹੈਂ ਅਧਿਕਾਈ॥੩੧॥

ਫਿਰ ਅਧਿਕ ਪ੍ਰੀਤ ਕਰਕੇ ਛਾਤੀ ਨਾਲ ਲਾ ਲਿਆ, ਮੱਥੇ ਨੂੰ ਚੁੰਮਿਆ ਮਾਨੋਂ ਕਸਤੂਰੀ ਦੀ ਥੈਲੀ ਹੋਵੇ ਅਤੇ ਕਿਹਾ, "ਹੇ ਸਪੁੱਤਰ! ਤੂੰ ਸੋਢੀ ਕੁਲ ਦੀ ਵਡਿਆਈ ਰੱਖੀ ਹੈ ਅਤੇ ਇਸਨੂੰ ਹੋਰ ਵੀ ਵਧਾਵੇਂਗਾ॥ ੩੧॥

ਗੁਰਤਾ ਭਾਰ ਧਾਰਿਬੇ ਬਲੀ। ਮਹਾਂ ਧੀਰ ਹੋਯਹੁ ਬਿਧਿ ਭਲੀ'।
ਤਬਿ ਮੰਗਵਾਇਵ ਪਠੀ ਜੁ ਪਾਤੀ। ਪਠੀ ਆਪ ਕਰਿ ਸੀਤਲ ਛਾਤੀ॥੩੨॥

ਹੇ ਬਲਵਾਨ! ਗੁਰਤਾ ਦਾ ਭਾਰ ਧਾਰਨ ਕਰੋ, ਤੂੰ ਭਲੀ ਵਿਧੀ ਅਨੁਸਾਰ ਮਹਾਂ ਧੀਰਜਵਾਨ ਹੋਇਆ ਹੈਂ।" ਤਦ ਉਹ ਚਿੱਠੀ ਮੰਗਵਾਈ। ਆਪ ਪੜ੍ਹ ਕੇ ਛਾਤੀ ਠੰਡੀ ਕੀਤੀ॥ ੩੨॥

'ਸੁਨਹੁ ਪੁੱਤ੍ਰ! ਜਬਿ ਕੇ ਤੁਮ ਗਵਨੇ। ਏਕ ਪੱਤ੍ਰਕਾ ਭੇਜੀ ਭਵਨੇ।
ਲਵਪੁਰਿ ਬਿਖੈ ਰਹੇ ਚਿਰਕਾਲ। ਮਿਲੇ ਰਹੇ ਸਤਿਸੰਗਤਿ ਜਾਲ॥ ੩੩॥

ਫਿਰ ਕਿਹਾ, "ਹੇ ਪੁੱਤਰ! ਸੁਣੋ, ਜਦ ਦੇ ਤੁਸੀਂ ਗਏ ਹੋ, ਇਕ ਹੀ ਚਿੱਠੀ ਘਰ ਭੇਜੀ ਹੈ। ਲਾਹੌਰ ਵਿਚ ਬਹੁਤ ਲੰਮੇ ਸਮੇਂ ਤਕ ਰਹੇ ਹੋ। ਸਾਰੀ ਸੰਗਤ ਨਾਲ ਮਿਲ ਕੇ ਰਹੇ ਹੋ॥ ੩੩॥

ਅਪਰ ਪੱਤ੍ਰਿਕਾ ਕਯੋਂ ਨ ਪਠਾਈ। ਲਿਖਨਿ ਬਿਖੈ ਮਤਿ ਅਤਿ ਚਤੁਰਾਈ।

**ਪਠੀ ਏਕ ਤੱਦਜਪਿ ਕਜਾ ਕੀਨਾ?। ਅੰਕ ਤੀਸਰੋ ਕਿਮ ਲਿਖਿ ਦੀਨਾ? ॥੩੪॥**

ਹੋਰ ਚਿੱਠੀਆਂ ਕਿਉਂ ਨਹੀਂ ਭੇਜੀਆਂ, ਲਿਖਣ ਵਿਚ ਤੁਹਾਡੀ ਬੁੱਧੀ ਬਹੁਤ ਚਤੁਰ ਹੈ। ਇਕ ਭੇਜ ਕੇ ਵੀ ਤਦ ਕੀ ਕੀਤਾ ਹੈ? ਤੀਸਰਾ ਅੰਕ ਕਿਵੇਂ ਲਿਖ ਦਿੱਤਾ ਹੈ?॥ ੩੪॥

**ਬਨਜੋ ਸ਼ਬਦ ਪਦ ਏਕੋ ਜੈਸੇ। ਲਿਖਜੋ ਇਕਾਂਗ ਚਾਹੀਯੇ ਤੈਸੇ।**
**ਇਸ ਮਹਿਂ ਕਹੋ ਹੇਤੁ ਹੈ ਕੌਨ?' ਸਭਿਨਿ ਬਿਖੈ ਬੂਝਜੋ ਸੁਖ ਭੌਨ॥੩੫॥**

ਜੇ ਸ਼ਬਦ ਦਾ ਪਦ ਇਕੋ ਬਣਿਆ ਸੀ ਤਾਂ ਉਸ ਤਰ੍ਹਾਂ ਤੈਨੂੰ ਅੰਕ ਇਕ ਲਿਖਣਾ ਚਾਹੀਦਾ ਸੀ। ਇਸ ਵਿਚ ਦੱਸੋ ਕੀ ਰਾਜ਼ ਹੈ?'' ਸੁੱਖਾਂ ਦੇ ਭਵਨ ਭਾਵ ਗੁਰੂ ਜੀ ਨੇ ਸਾਰੀ ਸਭਾ ਦੇ ਵਿਚ ਪੁੱਛਿਆ॥ ੩੫॥

**ਸ੍ਰੀ ਅਰਜਨ ਕਰ ਜੋਰਿ ਉਚ੍ਹਾਰੀ। 'ਕਹਿਨੋ ਬਨਹਿ ਨ ਆਪ ਅਗਾਰੀ।**
**ਸਭਿ ਘਟਿ ਘਟਿ ਕੇ ਅੰਤਰਜਾਮੀ। ਦੁਰਜੋ ਨ ਕੁਛ ਤੁਮ ਤੇ ਜਗ ਸੁਾਮੀ! ॥੩੬॥**

ਸ੍ਰੀ ਅਰਜਨ ਦੇਵ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ, ''ਤੁਹਾਡੇ ਸਾਹਮਣੇ ਮੇਰਾ ਕਹਿਣਾ ਨਹੀਂ ਬਣਦਾ ਹੈ। ਤੁਸੀਂ ਘਟ-ਘਟ ਦੇ ਅੰਤਰਜਾਮੀ ਹੋ, ਹੇ ਜਗਤ ਦੇ ਸਵਾਮੀ! ਤੁਹਾਥੋਂ ਕੁਝ ਵੀ ਲੁਕਿਆ ਹੋਇਆ ਨਹੀਂ ਹੈ॥ ੩੬॥

**ਤਊ ਆਪ ਕੀ ਆਇਸੁ ਪਾਇ। ਕਹਿਬੋ ਬਨੈ ਹੋਇ ਜਿਸ ਭਾਇ।**
**ਦੇਇ ਪੱਤ੍ਰਿਕਾ ਪਠੀ ਅਗਾਰੀ। ਭਏ ਸ਼ਬਦ ਪਦ ਗਿਰਾ ਉਚਾਰੀ॥੩੭॥**

ਤਦ ਵੀ ਆਪ ਦੀ ਆਗਿਆ ਪਾ ਕੇ ਜਿਸ ਤਰ੍ਹਾਂ ਵੀ ਕਹਿਣਾ ਬਣੇ ਮੈਂ ਕਹਿੰਦਾ ਹਾਂ। ਦੋ ਚਿੱਠੀਆਂ ਪਹਿਲਾਂ ਭੇਜੀਆਂ ਹਨ, ਉਨ੍ਹਾਂ ਵਿਚ ਜੋ ਬਾਣੀ ਉਚਾਰੀ ਹੈ, ਉਹ ਸ਼ਬਦ ਦੀਆਂ ਦੋ ਪੌੜੀਆਂ ਬਣ ਗਈਆਂ॥ ੩੭॥

**ਤ੍ਰਿਤੀ ਪਠੀ ਇਹੁ ਰਾਵਰਿ ਪਾਸ। ਬਨਜੋ ਸ਼ਬਦ ਪਦ ਬਿਚ ਅਰਦਾਸ।**
**ਅੰਕ ਤੀਨ ਕੋ ਯਾਂਤੇ ਲਿਖਜੋ। ਜੋ ਬੂਝਜੋ ਰਾਵਰ ਨੇ ਪਿਖਜੋ' ॥੩੮॥**

ਇਹ ਮੈਂ ਆਪ ਜੀ ਪਾਸ ਤੀਸਰੀ ਚਿੱਠੀ ਭੇਜੀ ਹੈ ਉਹ ਚਿੱਠੀ ਵਿਚ ਤੀਸਰਾ ਪਦ ਬਣ ਗਿਆ। ਤਿੰਨ ਦਾ ਅੰਕ ਇਸ ਕਰਕੇ ਲਿਖਿਆ ਹੈ, ਜਿਸ ਬਾਰੇ ਆਪ ਜੀ ਵੇਖ ਕੇ ਪੁਛਿਆ ਹੈ''॥ ੩੮॥

**ਸੁਨਿ ਗੁਰ ਕਹਜੋ,'ਨ ਮੁਹਿ ਢਿਗ ਆਈ। ਲਿਖਿ ਤੁਮ ਨੇ ਕਿਸ ਹਾਥ ਪਠਾਈ?' ॥**
**ਲੇ ਕਿਹ ਨੇ ਕਹਿਂ ਧਰੀ ਛਪਾਈ? ਕੈ ਮਾਰਗ ਗਿਰ ਪਰੀ ਨ ਪਾਈ?' ॥੩੯॥**

ਇਹ ਸੁਣ ਕੇ ਗੁਰੂ ਜੀ ਨੇ ਕਿਹਾ, ''ਮੇਰੇ ਪਾਸ ਤਾਂ ਨਹੀਂ ਆਈਆਂ ਹਨ ਤੁਸੀਂ ਲਿਖ ਕੇ ਕਿਸ ਦੇ ਹੱਥ ਭੇਜੀਆਂ ਸਨ? ਕਿਸ ਨੇ ਲੈ ਕੇ ਕਿੱਥੇ ਛੁਪਾ ਦਿੱਤੀਆਂ ਹਨ, ਜਾਂ ਰਾਹ ਵਿਚ ਡਿੱਗ ਪਈਆਂ ਤੇ ਪ੍ਰਾਪਤ ਨਹੀਂ ਹੋਈਆਂ?''

**ਜੋ ਸਿਖ ਲਜਾਯੋ ਬੈਠਜੋ ਪਾਸਿ। ਕਹਜੋ ਸੁ 'ਮੈਂ ਆਨੀ ਅਰਦਾਸ।**
**ਪੁੱਤ੍ਰ ਆਪ ਕੋ ਜੇਸ਼ਟ ਲੇਕਰਿ। ਮੁਝ ਤਜਿ ਵਹਿਰ ਪ੍ਰਵੇਸ਼ਤਿ ਭਾ ਘਰ॥੪੦॥**

ਜਿਹੜਾ ਸਿੱਖ ਚਿਠੀਆਂ ਲੈ ਕੇ ਆਇਆ ਸੀ ਉਹ ਵੀ ਪਾਸ ਹੀ ਬੈਠਾ ਸੀ। ਉਸ ਨੇ ਉੱਠ ਕੇ ਕਿਹਾ, ''ਹਜ਼ੂਰ! ਚਿੱਠੀਆਂ ਮੈਂ ਹੀ ਲੈ ਕੇ ਆਇਆ ਸੀ। ਚਿੱਠੀਆਂ ਤੁਹਾਡੇ ਜੇਠੇ ਪੁੱਤਰ ਲੈ ਕੇ ਮੈਨੂੰ ਬਾਹਰ ਹੀ ਛੱਡ ਕੇ ਘਰ ਦੇ ਅੰਦਰ ਚਲੇ ਗਏ ਸਨ॥ ੪੦॥

**ਬਹੁਰ ਆਇ ਕਰਿ ਤਿਨ ਕਹਿ ਦੀਨ। 'ਸ੍ਰੀ ਸਤਿਗੁਰ ਨੇ ਬਾਚਨ ਕੀਨ।**
**ਸੁਖ ਅਨੰਦ ਕੀ ਸੁਧਿ ਕਹਿ ਦੀਜਹਿ। ਤੂੰ ਲਵਪੁਰੀ ਪਯਾਨੋ ਕੀਜਹਿ' ॥੪੧॥**

ਫਿਰ ਬਾਅਦ ਵਿਚ ਆ ਕੇ ਮੈਨੂੰ ਕਹਿ ਦਿੰਦੇ ਸਨ, "ਸਤਿਗੁਰੂ ਜੀ ਨੇ ਚਿੱਠੀ ਪੜ੍ਹ ਲਈ ਹੈ। ਸੁੱਖ ਅਨੰਦ ਦੀ ਖ਼ਬਰ ਕਹਿ ਦੇਣਾ ਤੇ ਲਾਹੌਰ ਨੂੰ ਚਲੇ ਜਾਵੋ॥ ੪੧॥"

ਤੁਮਰੇ ਦਰਸ਼ਨ ਹੋਨਿ ਨ ਦਯੋ। ਬਿਨਾ ਮਿਲੇ ਮੁਝ ਰੁਖ਼ਸਦ ਕਯੋ।
ਅਪਰ ਨ ਸੁਧਿ ਮੋਕਹੁ ਕਿਮ ਭਈ। ਦਈ ਆਪ ਢਿਗ,ਕੈ ਨਹਿਂ ਦਈ ॥੪੨॥

ਤੁਹਾਡੇ ਦਰਸ਼ਨ ਮੈਨੂੰ ਹੋਣ ਨਹੀਂ ਦਿੱਤੇ, ਮਿਲਣ ਤੋਂ ਬਗੈਰ ਹੀ ਮੈਨੂੰ ਤੋਰ ਦਿੰਦੇ ਸਨ। ਹੋਰ ਮੈਨੂੰ ਕੋਈ ਖ਼ਬਰ ਨਹੀਂ ਕਿ ਕਿਵੇਂ ਹੋਇਆ, ਉਹ ਚਿੱਠੀਆਂ ਆਪ ਜੀ ਨੂੰ ਦਿੱਤੀਆਂ ਹਨ ਕਿ ਨਹੀਂ"॥ ੪੨॥

ਪ੍ਰਿਥੀਏ ਕੀ ਇਮ ਸੁਨੀ ਖੁਟਾਈ। ਕੂਰੋ ਕਰਯੋ ਚਹਤਿ ਗੋਸਾਈਂ।
ਸਭਾ ਬਿਖੈ ਬੋਲੇ 'ਸੋ ਕਹਾਂ?। ਜਾਇ ਹਕਾਰੋ ਭੋ ਸਿੱਖ! ਤਹਾਂ ॥੪੩॥

ਜਦ ਪ੍ਰਿਥੀਏ ਦੀ ਅਜਿਹੀ ਖੋਟ ਬਾਰੇ ਸੁਣਿਆ ਤਾਂ ਗੁਰੂ ਜੀ ਉਸ ਨੂੰ ਝੂਠਾ ਕਰਨਾ ਚਾਹੁੰਦੇ ਸਨ। ਸਭਾ ਵਿਚ ਬੋਲੇ, "ਪ੍ਰਿਥੀਆ ਕਿਥੇ ਹੈ ? ਹੇ ਸਿੱਖੋ ! ਉਸ ਨੂੰ ਬੁਲਾ ਕੇ ਲਿਆਵੋ, ਜਿਥੇ ਵੀ ਹੈ"॥ ੪੩॥

ਕਿਨਹੂੰ ਕਹਯੋ 'ਘਾਮ ਤੇ ਅੰਗ। ਕਰਤਿ ਸ਼ਨਾਨ ਕੂਪ ਜਲ ਸੰਗ?'।
'ਜਾਉ ਤਹਾਂ ਤੇ ਲਯਾਉ ਹਕਾਰੇ' ਸ੍ਰੀ ਗੁਰ ਕਹਯੋ 'ਬਿਲੰਬ ਨ ਧਾਰੇ' ॥੪੪॥

ਕਿਸੇ ਨੇ ਕਿਹਾ, "ਗਰਮੀ ਕਰਕੇ ਖੂਹ ਦੇ ਪਾਣੀ ਨਾਲ ਇਸ਼ਨਾਨ ਕਰ ਰਿਹਾ ਹੈ।" ਗੁਰੂ ਜੀ ਨੇ ਕਿਹਾ, "ਉਥੇ ਜਾਵੋ ਤੇ ਉਸ ਨੂੰ ਬੁਲਾ ਕੇ ਲਿਆਵੋ, ਇਸ ਵਿਚ ਉਹ ਦੇਰ ਨਾ ਕਰੇ"॥ ੪੪॥

ਆਇਸੁ ਪਾਇ ਸਿੱਖ ਤਬਿ ਗਯੋ। ਮੱਜਨ ਕਰਤਿ ਨਿਹਾਰਤਿ ਭਯੋ।
ਸੇਵਕ ਕਿਤਿਕ ਸੰਗ ਹਰਖਾਏ। ਸੇਵਾ ਕਰਤਿ ਨੀਰ ਬਹੁ ਪਾਏ॥ ੪੫॥

ਆਗਿਆ ਪਾ ਕੇ ਇਕ ਸਿੱਖ ਗਿਆ, ਪ੍ਰਿਥੀਏ ਨੂੰ ਇਸ਼ਨਾਨ ਕਰਦੇ ਨੂੰ ਵੇਖਿਆ। ਉਸ ਦੇ ਨਾਲ ਕਈ ਸੇਵਕ ਪ੍ਰਸੰਨ ਹੋ ਕੇ ਸੇਵਾ ਕਰ ਰਹੇ ਸਨ ਤੇ ਉਸ ਦੇ ਸਰੀਰ ਤੇ ਬਹੁਤ ਪਾਣੀ ਪਾ ਰਹੇ ਸਨ॥ ੪੫॥

ਕੋ ਸ਼ਰੀਰ ਕੋ ਮਰਦਨ ਕਰੈ। ਕੋ ਢਿਗ ਖਰੋ ਬਸਤ੍ਰ ਕਰ ਧਰੈ।
ਪਨਹੀ ਪੌਂਛ ਧਰਤਿ ਕੋ ਆਗੇ। ਕੋ ਬੋਲਤਿ ਬਾਕਨਿ ਅਨੁਰਾਗੇ॥ ੪੬॥

ਕੋਈ ਸਰੀਰ ਨੂੰ ਮਲ ਰਿਹਾ ਸੀ, ਕੋਈ ਕੱਪੜੇ ਫੜ ਕੇ ਪਾਸ ਖੜਾ ਸੀ, ਕੋਈ ਜੁੱਤੀ ਸਾਫ ਕਰਕੇ ਅੱਗੇ ਰੱਖ ਰਿਹਾ ਸੀ, ਕੋਈ ਮਿੱਠੀਆਂ ਮਿੱਠੀਆਂ ਪ੍ਰੇਮ ਦੀਆਂ ਗੱਲਾਂ ਕਰ ਰਿਹਾ ਸੀ॥ ੪੬॥

ਸਨਮਾਨਤਿ ਚਹੁਂ ਦਿਸ਼ਿ ਨਰ ਖਰੇ। ਜਲ ਸੋਂ ਕੇਲ ਅਨਿਕ ਬਿਧਿ ਕਰੇ।
ਗਰਮੀ ਲਾਗਤਿ ਅਧਿਕ ਚੁਮਾਸੇ। ਯਾਂਤੇ ਮੱਜਤਿ ਨੀਰ ਬਿਲਾਸੇ ॥੪੭॥

ਸਨਮਾਨ ਵਜੋਂ ਚਾਰੇ ਪਾਸੇ ਮਨੁੱਖ ਖੜੇ ਸਨ, ਜਲ ਨਾਲ ਅਨੇਕ ਵਿਧੀਆਂ ਅਨੁਸਾਰ ਕਲੋਲਾਂ ਕਰ ਰਿਹਾ ਸੀ। ਚੁਮਾਸੇ ਦੀ ਬਹੁਤ ਗਰਮੀ ਲੱਗ ਰਹੀ ਸੀ, ਇਸ ਕਰਕੇ ਪਾਣੀ ਨਾਲ ਇਸ਼ਨਾਨ ਕਰ ਰਿਹਾ ਸੀ॥ ੪੭॥

ਹੇਰਿ ਸਿੱਖ ਕਰ ਜੋਰਿ ਉਚਾਰਾ। 'ਸ੍ਰੀ ਸਤਿਗੁਰ ਜੀ ਤੁਮਹਿ ਹਕਾਰਾ।
ਬਿਨਾ ਬਿਲੰਬ ਆਪ ਚਲਿ ਜਾਵਹੁ। ਸਭਾ ਬਿਖੈ ਸਭਿ ਕੋ ਦਰਸਾਵਹੁ' ॥੪੮॥

ਉਸ ਨੂੰ ਵੇਖ ਕੇ ਸਿੱਖ ਜ਼ੋਰ ਨਾਲ ਪੁਕਾਰਿਆ, "ਸ੍ਰੀ ਸਤਿਗੁਰੂ ਜੀ ਨੇ ਆਪ ਨੂੰ ਬੁਲਾਇਆ ਹੈ, ਕਿਸ ਦੇਰ ਬਗੈਰ ਆਪ ਚਲ ਕੇ ਜਾਵੋ, ਸਭਾ ਵਿਚ ਸਭ ਨੂੰ ਦਰਸ਼ਨ ਦੇਵੋ"॥ ੪੮॥

ਸੁਨਿ ਤਬਿ ਬਸਤ੍ਰ ਪਹਿਰ ਕਰਿ ਲੀਨ। ਚਲਜੋ ਚੌਂਪ ਕਰਿ ਕਪਟਿ ਪ੍ਰਬੀਨ।
ਆਵਤਿ ਦਾਸ ਸੰਗ ਸਮੁਦਾਯਾ। ਬਿਗਸਤਿ ਬੋਲਤਿ ਉਰ ਹਰਖਾਯਾ॥੪੯॥

ਇਹ ਸੁਣ ਕੇ ਪ੍ਰਿਥੀਏ ਨੇ ਕੱਪੜੇ ਪਹਿਣ ਲਏ, ਕਪਟਾਂ ਵਿਚ ਨਿਪੁੰਨ ਬੜੇ ਚਾਅ ਨਾਲ ਚਲ ਪਿਆ। ਸੇਵਕਾਂ ਦਾ ਇਕੱਠ ਵੀ ਨਾਲ ਆਇਆ, ਹਿਰਦੇ ਵਿਚ ਪ੍ਰਸੰਨ ਹੋ ਕੇ ਬੋਲ ਰਹੇ ਸਨ॥ ੪੯॥

*ਦੂਸਰੀ ਰਾਸ ਦਾ ਵੀਹਵਾਂ ਅਧਿਆਇ ਸਮਾਪਤ ਹੋਇਆ॥ ੨੦॥*

# ਅਧਿਆਇ ਇਕੀਵਾਂ

*ਪ੍ਰਿਥੀ ਚੰਦ ਪਾਸੋਂ ਚਿੱਠੀਆਂ ਨਿਕਲੀਆਂ*

*ਦੋਹਰਾ*-ਸ੍ਰੀ ਅਰਜਨ ਸਨਮਾਨ ਜੁਤਿ ਅਤਿ ਸਮੀਪਤਾ ਪਾਇ।
ਬੈਠੇ ਸ਼ੋਭਤਿ ਪਿਤਾ ਸੋਂ ਗਯਾਨ ਅਨੰਦ ਕੇ ਭਾਇ॥ ੧॥

ਸ੍ਰੀ ਅਰਜਨ ਦੇਵ ਜੀ ਨੇ ਸਨਮਾਨ ਸਹਿਤ ਅਤਿ ਨੇੜਤਾ ਪਾ ਕੇ ਆਪਣੇ ਪਿਤਾ ਜੀ ਪਾਸ ਬੈਠੇ ਇੰਝ ਸ਼ੋਭ ਰਹੇ ਸਨ ਜਿਵੇਂ ਗਿਆਨ ਤੇ ਅਨੰਦ ਮਿਲੇ ਬੈਠੇ ਹੋਣ॥ ੧॥

*ਚੌਪਈ*-ਪ੍ਰਿਥੀਆ ਦੇਖਿ ਦੂਰ ਤੇ ਜਰਿਯੋ। 'ਇਤੋ ਨਿਕਟ ਥਿਤ ਹ੍ਵੈ ਕਰਿ ਥਿਰਿਯੋ।
ਪਿਤਾ ਗੁਰੂ ਕੋ ਅਦਬ ਨ ਰਾਖਜੋ। ਬੈਠਜੋ ਜਨੁ ਸਮਤਾ ਅਭਿਲਾਖਜੋ॥੨॥

ਪ੍ਰਿਥੀਆ ਸ੍ਰੀ ਅਰਜਨ ਦੇਵ ਨੂੰ ਦੂਰੋਂ ਹੀ ਵੇਖ ਕੇ ਸੜ-ਬਲ ਗਿਆ, "ਏਨਾ ਨੇੜੇ ਸਥਿਤ ਹੋ ਕੇ ਬੈਠਾ ਹੈ। ਪਿਤਾ ਗੁਰੂ ਜੀ ਦਾ ਅਦਬ ਨਹੀਂ ਰੱਖਿਆ ਹੈ, ਇਸ ਤਰ੍ਹਾਂ ਬੈਠਾ ਹੈ ਮਾਨੋਂ ਬਰਾਬਰੀ ਚਾਹੁੰਦਾ ਹੋਵੇ॥ ੨॥

ਇਮ ਢਿਗ ਹ੍ਵੈ ਲੋਕਨਿ ਦਿਖਰਾਵੈ। ਸਿੱਖਨ ਮੈਂ ਨਿਜ ਮਾਨ ਬਧਾਵੈ'।
ਜਰਤਿ ਆਇ ਪਿਤ ਕੋ ਕਰਿ ਨਮੋ। ਬੈਠਜੋ ਕਿਤਿਕ ਦੂਰ ਤਿਹ ਸਮੋ॥੩॥

ਇਸ ਤਰ੍ਹਾਂ ਪਾਸ ਬੈਠ ਕੇ ਲੋਕਾਂ ਨੂੰ ਵਿਖਾਉਂਦਾ ਹੈ, ਸਿੱਖਾਂ ਵਿਚ ਆਪਣਾ ਮਾਨ ਵਧਾ ਰਿਹਾ ਹੈ" ਸੜਦੇ-ਬਲਦੇ ਨੇ ਪਿਤਾ ਜੀ ਨੂੰ ਆ ਕੇ ਨਮਸਕਾਰ ਕੀਤੀ। ਉਸ ਸਮੇਂ ਕਾਫੀ ਦੂਰ ਬੈਠ ਗਿਆ॥ ੩॥

ਸ੍ਰੀ ਅਰਜਨ ਲਖਿ ਕਰਿ ਬਡ ਭ੍ਰਾਤ। ਬੈਠੇ ਰਹੇ ਨਿਕਟ ਗੁਰ ਤਾਤ।
ਹਾਥ ਜੋਰਿ ਬੰਦਨ ਕੋ ਠਾਨੀ। ਆਸ਼ਿਖ ਦੇ ਪ੍ਰਿਥੀਏ ਨੇ ਮਾਨੀ॥ ੪॥

ਸ੍ਰੀ ਅਰਜਨ ਦੇਵ ਜੀ ਨੇ ਵੱਡਾ ਭਰਾ ਜਾਣ ਕੇ ਆਪਣੇ ਪਿਤਾ ਗੁਰੂ ਜੀ ਪਾਸ ਬੈਠੇ ਰਹੇ। ਹੱਥ ਜੋੜ ਕੇ ਪ੍ਰਿਥੀਏ ਨੂੰ ਬੰਦਨਾ ਕੀਤੀ। ਪ੍ਰਿਥੀਏ ਨੇ ਅਸ਼ੀਰਬਾਦ ਦੇ ਨਮਸਕਾਰ ਪ੍ਰਵਾਨ ਕੀਤੀ॥ ੪॥

ਸ੍ਰੀ ਗੁਰ ਦੇਖਜੋ ਪੁੱਤ੍ਰ ਬਿਲੰਦ। ਕਹਜੋ 'ਪ੍ਰਿਥੀਚੰਦ ਸੁਨਿ ਮਤਿਵੰਦ!।
ਦੋਇ ਪੱਤ੍ਰਿਕਾ ਪੂਰਬ ਆਈ। ਸ੍ਰੀ ਅਰਜਨ ਤੁਕ ਸ਼ਬਦ ਬਨਾਈ॥੫॥

ਸ੍ਰੀ ਗੁਰੂ ਜੀ ਨੇ ਵੱਡੇ ਪੁੱਤਰ ਵਲ ਵੇਖਿਆ ਅਤੇ ਕਿਹਾ, ਹੇ ਬੁੱਧੀਵਾਨ ਪ੍ਰਿਥੀ ਚੰਦ! ਸੁਣੋ, ਦੋ ਚਿੱਠੀਆਂ ਪਹਿਲਾਂ ਆਈਆਂ ਸਨ, ਸ੍ਰੀ ਅਰਜਨ ਨੇ ਕਵਿਤਾ ਵਿਚ ਸ਼ਬਦ ਬਣਾ ਕੇ ਲਿਖੀਆਂ ਸਨ॥ ੫॥

ਸਿਖ ਨੌ ਦਈ ਸੌਂਪ ਕਰਿ ਤੋਹਿ। ਸੋ ਅਬਿ ਤੇਰੇ ਹੀ ਢਿਗ ਹੋਹਿ।
ਹਮਰੇ ਤੀਰ ਨ ਆਨਿ ਦਿਖਾਈ। ਕੌਨ ਹੇਤੁ ਤੇ ਰਾਖਿ ਛੁਪਾਈ? ॥੬॥

ਸਿੱਖ ਨੇ ਤੇਰੇ ਹੱਥ ਵਿਚ ਸੌਂਪੀਆਂ ਸਨ, ਇਸ ਕਰਕੇ ਉਹ ਤੇਰੇ ਹੀ ਪਾਸ ਹੋਣਗੀਆਂ। ਸਾਡੇ ਪਾਸ ਆ ਕੇ ਤੂੰ ਸਾਨੂੰ ਨਹੀਂ ਵਿਖਾਈਆਂ ਹਨ। ਕਿਸ ਕਾਰਨ ਤੂੰ ਰੱਖ ਕੇ ਛੁਪਾਈਆਂ ਹਨ?॥ ੬॥

ਆਨਹੁਂ ਅਬਿ ਤਿਨ ਕੋ ਜਹਿਂ ਧਰੀ। ਅਵਲੋਕਹਿਂ ਕੈਸੀ ਬਿਧਿ ਕਰੀ'।
ਸੁਨਿ ਬੋਲਯੋ ਬਚ ਜੋ ਛਲਸਾਨੇ। 'ਕਬਿ ਇਨ ਪਠੀ, ਕਹਾਂ ਕੋ ਜਾਨੇ? ॥੭॥

ਉਨ੍ਹਾਂ ਨੂੰ ਹੁਣ ਲਿਆਵੋ, ਜਿਥੇ ਵੀ ਰਖੀਆਂ ਹਨ, ਉਨ੍ਹਾਂ ਨੂੰ ਵੇਖੀਏ ਕੈਸੀ ਵਿਧੀ ਅਨੁਸਾਰ ਲਿਖਿਆ ਹੈ।" ਇਹ ਸੁਣ ਕੇ ਪ੍ਰਿਥੀਏ ਨੇ ਛਲ ਭਰੇ ਬਚਨ ਕਹੇ, "ਕਦ ਇਸ ਭੇਜੀਆਂ, ਕਿਥੇ ਭੇਜੀਆਂ ਹਨ, ਕੌਣ ਜਾਣਦਾ ਹੈ?॥ ੭॥

ਮੋਹਿ ਰਿਦੈ ਸੁਧਿ ਅਹੈ ਨ ਕੋਈ। ਕਰੇ ਦੁਰਾਵ ਕਾਜ ਕਯਾ ਹੋਈ।
ਚਤੁਰੰਗਲ ਕਾਗਦ ਕੇ ਸੰਗ। ਮੈਂ ਨਹਿਂ ਤਾਂਹਿ ਚਢਾਇਵ ਚੰਗ' ॥੮॥

ਮੈਨੂੰ ਤਾਂ ਇਸ ਬਾਰੇ ਕੋਈ ਪਤਾ ਨਹੀਂ ਹੈ, ਉਸ ਨੂੰ ਲੁਕਾ ਕੇ ਰਖਣਾ ਮੇਰੇ ਕਿਹੜੇ ਕੰਮ ਹੈ। ਚਾਰ ਉਂਗਲ ਕਾਗਜ਼ ਨਾਲ ਮੈਂ ਪਤੰਗ ਨਹੀਂ ਸੀ ਉਡਾਉਣੀ"॥ ੮॥

ਸੁਨਿ ਸ੍ਰੀ ਰਾਮਦਾਸ ਪੁਨ ਕਹੀ। 'ਲੇਹੁ ਸਿਮਰਿ ਜੇ ਸੁਧਿ ਨਹਿਂ ਰਹੀ।
ਧਰੀ ਹੋਇਗੀ ਕਿਸਹੀ ਥਾਇਂ। ਖੋਜਿ ਆਨੀਅਹਿ ਦੇਹੁ ਦਿਖਾਇ ॥੯॥

ਸ੍ਰੀ ਗੁਰੂ ਰਾਮਦਾਸ ਜੀ ਨੇ ਇਹ ਸੁਣ ਕੇ ਕਿਹਾ, "ਯਾਦ ਕਰ ਲੈ ਜੇ ਤੈਨੂੰ ਕੁਝ ਸੋਝੀ ਨਹੀਂ ਹੈ। ਕਿਸੇ ਥਾਂ ਧਰੀਆਂ ਹੋਣਗੀਆਂ ਲਭ ਕੇ ਲਿਆਵੋ ਤੇ ਸਾਨੂੰ ਵਿਖਾਉ॥ ੯॥

ਅਪਰ ਸਰਬ ਹੀ ਕਾਰ ਸੁਧਾਰਹਿਂ। ਸੋ ਕੈਸੇ ਕਰਿ ਨਹੀਂ ਬਿਸਾਰਹਿਂ?।
ਕੂਰ ਨ ਕਹੁ ਨਹਿਂ ਰਾਖਿ ਦੁਰਾਈ। ਤਯਾਗ ਦੇਹਿ ਛਲ ਕੀ ਚਤੁਰਾਈ' ॥੧੦॥

ਹੋਰ ਸਾਰਾ ਕਾਰ-ਵਿਹਾਰ ਠੀਕ ਢੰਗ ਨਾਲ ਕਰਦਾ ਹੈਂ, ਉਹ ਕਿਸੇ ਤਰ੍ਹਾਂ ਕਰਕੇ ਭੁਲਦਾ ਨਹੀਂ। ਝੂਠ ਨਾ ਬੋਲ, ਤੂੰ ਲੁਕਾ ਕੇ ਰਖੀਆਂ ਹਨ, ਇਹ ਛਲ-ਕਪਟ ਦੀ ਚਤਰਾਈ ਛੱਡ ਦੇਵੋ॥ ੧੦॥

ਸੁਨਿ ਕੈ ਖੁਨਸਯੋ ਊਚੇ ਕਹੇ। 'ਕਛੁ ਹੁੰਡੀ ਤੇ ਨਾਹਿਨ ਅਹੈ।
ਜਿਹ ਛਿਪਾਇ ਧਨ ਕੋ ਲੇ ਆਵੌਂ। ਕੌਨ ਅਰਥ ਤੇ ਤਾਂਹਿ ਛਿਪਾਵੌਂ ॥੧੧॥

ਇਹ ਸੁਣ ਕੇ ਗੁੱਸੇ ਵਿਚ ਆ ਗਿਆ ਤੇ ਉੱਚੀ ਆਵਾਜ਼ ਵਿਚ ਬੋਲਿਆ, "ਇਹ ਕੋਈ ਹੁੰਡੀ ਤਾਂ ਹੈ ਨਹੀਂ, ਜਿਹੜੇ ਛੁਪਾਏ ਹੋਏ ਧਨ ਨੂੰ ਲੈ ਆਵਾਂ, ਕਿਸ ਮਤਲਬ ਲਈ ਮੈਂ ਉਨ੍ਹਾਂ ਚਿੱਠੀਆਂ ਨੂੰ ਛੁਪਾਵਾਂਗਾ॥ ੧੧॥

ਕੁਛ ਲੇਖਾ ਨਹਿਂ ਤਿਸਕੇ ਮਾਂਹੂ। ਰਿਨ ਕੀ ਵਹੀ ਨ, ਰਾਖੋਂ ਪਾਹੂ।
ਸਿਖ ਤੇ ਗਿਰੀ ਹੋਹਿ ਮਗ ਲਯਾਵਤਿ। ਡਰਤਿ ਰਿਦੈ ਮੁਝ ਪਾਸ ਬਤਾਵਤਿ ॥੧੨॥

ਉਨ੍ਹਾਂ ਦੇ ਵਿਚ ਕੋਈ ਲੇਖਾ-ਜੋਖਾ ਨਹੀਂ। ਉਹ ਕਰਜ਼ੇ ਦੀ ਵਹੀ ਨਹੀਂ ਹੈ ਕਿ ਮੈਂ ਆਪਣੇ ਪਾਸ ਰਖਾਂਗਾ। ਸਿੱਖ ਪਾਸੋਂ ਰਾਹ ਵਿਚ ਲਿਆਉਂਦਿਆਂ ਡਿੱਗ ਪਈਆਂ ਹੋਣਗੀਆਂ, ਹਿਰਦੇ ਵਿਚ ਡਰਦਾ, ਮੇਰੇ ਪਾਸ ਦੱਸਦਾ ਹੈ॥ ੧੨॥

ਜੇ ਕਰਿ ਪਦ ਇਨ ਸ਼ਬਦ ਬਨਾਇਵ। ਤਿਸ ਦੇਖਨ ਹਿਤ ਚਿਤ ਲਲਚਾਇਵ॥
ਤੌ ਕਿਛੁ ਤੋਟ ਨਹੀਂ ਢਿਗ ਬੈਸੇ। ਕਹਿ, ਬਨਵਾਇ ਲੇਹੁ ਤੁਮ ਤੈਸੇ॥੧੩॥

ਜੇ ਇਸ ਕਵਿਤਾ ਵਿਚ ਸ਼ਬਦ ਬਣਾਇਆ ਹੈ, ਉਸ ਨੂੰ ਵੇਖਣ ਵਾਸਤੇ ਤੁਹਾਡਾ ਚਿੱਤ ਲਲਚਾਇਆ ਹੈ ਤਾਂ ਕੁਝ ਤੋਟ ਨਹੀਂ ਹੈ, ਤੁਹਾਡੇ ਪਾਸ ਬੈਠਾ ਹੈ, ਕਹਿ ਕੇ ਤੁਸੀਂ ਉਸ ਤਰ੍ਹਾਂ ਹੀ ਹੋਰ ਬਣਵਾ ਲਵੋ॥ ੧੩॥

ਅਪਰ ਕਾਜ ਤੇ ਨਹਿਂ ਤਿਨ ਮਾਂਹੂ। ਜਿਸਤੇ ਕਾਰ ਅਟਕ ਕੁਛ ਜਾਹੂ'।
ਦੇਖਿ ਕੁਟਿਲਤਾ ਪ੍ਰਿਥੀਏ ਕੇਰੀ। ਤਨਕ ਸਰਲਤਾ ਨਹਿਂ ਤਬਿ ਹੇਰੀ॥੧੪॥

ਉਸ ਨੂੰ ਕੋਈ ਹੋਰ ਕੰਮ ਤਾਂ ਨਹੀਂ ਹੈ, ਜਿਸ ਕਾਰਨ ਕੋਈ ਕਾਰਜ ਅਟਕ ਜਾਵੇਗਾ।" ਪ੍ਰਿਥੀਏ ਦੀ ਅਜਿਹੀ ਕੁਟਲਤਾ ਵੇਖ ਕੇ, ਜਿਸ ਨੇ ਰਤਾ ਭਰ ਵੀ ਅਨੁਕੂਲਤਾ ਨਹੀਂ ਵੇਖੀ ਹੈ॥ ੧੪॥

ਦਾਸ ਨਿਕਟਿਕੇ ਸ੍ਰਵਣ ਮਝਾਰਾ॥ ਅੰਤਰਜਾਮੀ ਵਾਕ ਉਚਾਰਾ।
'ਸ਼ੀਘ੍ਰ ਸਦਨ ਇਸ ਕੇ ਉਠਿ ਜਾਵਹੁ। ਤਹਾਂ ਪਹੁਚਿ ਇਹ ਬਾਕ ਸੁਨਾਵਹੁ॥੧੫॥

ਅੰਤਰਜਾਮੀ ਗੁਰੂ ਜੀ ਨੇ ਆਪਣੇ ਨੇੜੇ ਬੈਠੇ ਸੇਵਕ ਦੇ ਕੰਨ ਵਿਚ ਕੁਝ ਬਚਨ ਕਹੇ, "ਫੌਰਨ ਉਠ ਕੇ ਪ੍ਰਿਥੀਏ ਦੇ ਘਰ ਜਾਵੋ, ਓਥੇ ਪਹੁੰਚ ਕੇ ਇਹ ਵਾਕ ਸੁਣਾਵੋ॥ ੧੫॥"

'ਪ੍ਰਿਥੀਏ ਨੇ ਕੀਨਸ ਇਸ਼ਨਾਨਾ। ਚਾਹਤਿ ਸਤਿਗੁਰ ਪਾਸ ਪਯਾਨਾ।
ਜਾਮਾ ਪਹਿਰਨ ਹਿਤ ਮੰਗਵਾਵਤਿ। ਪਠਜੋ ਮੋਹਿ ਆਇਵ ਉਤਲਾਵਤਿ' ॥੧੬॥

ਪ੍ਰਿਥੀਏ ਨੇ ਇਸ਼ਨਾਨ ਕੀਤਾ ਹੈ, ਉਹ ਹੁਣ ਸਤਿਗੁਰੂ ਜੀ ਪਾਸ ਜਾਣਾ ਚਾਹੁੰਦਾ ਹੈ। ਉਸਨੇ ਜਾਮਾ ਪਹਿਨਣ ਵਾਸਤੇ ਮੰਗਵਾਇਆ ਹੈ। ਮੈਨੂੰ ਭੇਜਿਆ ਹੈ ਕਿ ਛੇਤੀ ਲੈ ਕੇ ਆਵਾਂ"॥ ੧੬॥

ਸੁਨਿ ਸਿਖ ਗਯੋ ਗੁਰੂ ਪੁਨ ਕਹਜੋ। 'ਤਿਸ ਕਾਗਦ ਮਹਿਂ ਕਾਜ ਨ ਲਹਜੋ।
ਹਮਹੁਂ ਦਿਖਾਵਤਿ ਕਜੋਂ ਨਹਿਂ ਸੋਊ। ਇਸ ਮਹਿਂ ਸਾਹਸ ਮਤਿ ਕਿਮ ਹੋਊ? ॥੧੭॥

ਇਹ ਸੁਣ ਕੇ ਸਿੱਖ ਪ੍ਰਿਥੀਏ ਦੇ ਘਰ ਨੂੰ ਚਲਾ ਗਿਆ। ਗੁਰੂ ਜੀ ਨੇ ਫਿਰ ਕਿਹਾ, "ਜੇ ਤੈਨੂੰ ਉਸ ਕਾਗਜ਼ ਨਾਲ ਕੋਈ ਕੰਮ ਨਹੀਂ ਹੈ, ਤਾਂ ਉਸਨੂੰ ਸਾਨੂੰ ਕਿਉਂ ਨਹੀਂ ਦਖਾਉਂਦਾ ਹੈਂ, ਇਸ ਵਿਚ ਕੀ ਹੈ, ਜੋ ਹਠ ਬੁਧੀ ਨੂੰ ਧਾਰਨ ਕੀਤਾ ਹੈ? ॥ ੧੭॥

ਸਿਮਰਨ ਕਰਹੁ ਜਹਾਂ ਸੋ ਧਰੀ। ਅਰੀ ਨ ਧਰਹੁ ਦੇਹੁ ਪਰਹਰੀ'।
ਭਾਵੀ ਨੇ ਪ੍ਰੇਰਜੋ, ਨਹਿਂ ਮਾਨਾ। ਤੀਨ ਬਾਰ ਗੁਰ ਬਚ ਉਲਟਾਨਾ॥੧੮॥

ਯਾਦ ਕਰੋ ਜਿੱਥੇ ਵੀ ਚਿੱਠੀ ਧਰੀ ਹੈ, ਅੜੀ ਨਾ ਧਾਰਨ ਕਰੋ, ਜ਼ਿਦ ਛੱਡ ਦੇਵੋ।" ਭਾਵੀ ਦਾ ਪ੍ਰੇਰਿਆ, ਨਾ ਮੰਨਿਆ ਤਿੰਨ ਵਾਰ ਗੁਰੂ ਜੀ ਦੇ ਬਚਨਾਂ ਨੂੰ ਉਲਟਾਇਆ॥ ੧੮॥

ਰਿਸ ਕਰਿ ਬੋਲਜੋ 'ਮੇਰੋ ਕਹਜੋ। ਰਾਵਰ ਨੇ ਸਭਿ ਝੂਠੋ ਲਹਜੋ।
ਸਪਤ ਮੋਹਿ ਤੁਮ ਚਰਨਨ ਕੇਰੀ। ਜੇ ਕਰਿ ਪੱਤ੍ਰੀ ਮੈਂ ਕਿਤਿ ਹੇਰੀ' ॥੧੯॥

ਗੁੱਸੇ ਨਾਲ ਬੋਲਿਆ, "ਮੇਰਾ ਕਿਹਾ, ਆਪ ਨੇ ਸਭ ਝੂਠਾ ਮੰਨਿਆ ਹੈ, ਮੈਨੂੰ ਤੁਹਾਡੇ ਚਰਨਾਂ ਦੀ ਸੁਗੰਧ ਹੈ ਜੇ ਮੈਂ ਇਹ ਚਿੱਠੀਆਂ ਕਿਤੇ ਵੇਖੀਆਂ ਹਨ"॥ ੧੯॥

ਪਿਤ ਗੁਰ ਕੋ ਸਰਬੱਗਜ ਨ ਜਾਨਾ। ਬਡਿ ਮਹਿਮਾ ਤੇ ਰਹਿ ਅਨੁਜਾਨਾ।
ਮਹਾਂ ਅਭਾਗ ਜਾਂਹਿ ਕੇ ਹੋਇਂ। ਕਿਮ ਊਚੇ ਪਦ ਪ੍ਰਾਪਤਿ ਸੋਇ॥੨੦॥

ਆਪਣੇ ਪਿਤਾ ਗੁਰੂ ਜੀ ਨੂੰ ਪੂਰੀ ਤਰ੍ਹਾਂ ਨਾ ਜਾਣਿਆ, ਵੱਡੀ ਮਹਿਮਾਂ ਤੋਂ ਅਣਜਾਣ ਰਿਹਾ। ਜੇ ਕੋਈ ਮਹਾਂ ਅਭਾਗਾ ਹੋਏ ਤਾਂ ਉਹ ਉਚੀ ਪਦਵੀ ਨੂੰ ਕਿਵੇਂ ਪ੍ਰਾਪਤ ਕਰ ਸਕਦਾ ਹੈ॥ ੨੦॥

**ਦਾਸੁ ਗਯੋ ਤਿਹਕੈ ਗ੍ਰਿਹਿ ਕਹਜੋ। ਤਿਸਕੀ ਤ੍ਰਿਯ ਕੁਛ ਭੇਦ ਨ ਲਹਜੋ।**
**ਕਰਮੋ ਨੇ ਤਬਿ ਪ੍ਰੇਰੀ ਦਾਸੀ। ਲਜਾਵਤਿ ਭੀ ਜਾਮਾ ਤਿ ਸੁਪਾਸੀ ॥੨੧॥**

ਸੇਵਕ ਸਿੱਖ ਪ੍ਰਿਥੀਏ ਦੇ ਘਰ ਪਹੁੰਚ ਗਿਆ, ਉਸ ਦੀ ਇਸਤਰੀ ਅਸਲੀ ਭੇਦ ਨੂੰ ਸਮਝ ਨਾ ਸਕੀ। ਉਸਦੀ ਪਤਨੀ ਕਰਮੋ ਨੇ ਦਾਸੀ ਨੂੰ ਜਾਮਾ ਲਿਆਉਣ ਵਾਸਤੇ ਕਿਹਾ, ਉਹ ਜਾਮਾ ਉਸੇ ਵੇਲੇ ਲੈ ਆਈ॥ ੨੧॥

**ਸਿਖ ਨੇ ਇਕਠੌ ਕਰਿ ਸੋ ਲਜਾਇਵ। ਅਪਨੇ ਬਸਤ੍ਰ ਲਪੇਟ ਛੁਪਾਇਵ।**
**ਕੋ ਨਹਿੰ ਜਾਨਿ ਸਕਹਿ ਇਸ ਭਾਂਤੀ। ਆਨਿ ਦਿਯੋ ਗੁਰ ਕੋ ਜੁਤਿ ਪਾਤੀ ॥੨੨॥**

ਸਿੱਖ ਨੇ ਜਾਮੇਂ ਨੂੰ ਇਕੱਠਾ ਕਰ ਲਿਆ ਅਤੇ ਆਪਣੇ ਕੱਪੜੇ ਵਿਚ ਛੁਪਾ ਲਿਆ, ਇਸ ਭਾਂਤ ਕੋਈ ਵੀ ਜਾਣ ਨਹੀਂ ਸੀ ਸਕਦਾ, ਆ ਕੇ ਗੁਰੂ ਜੀ ਨੂੰ ਚਿੱਠੀਆਂ ਸਹਿਤ ਲਪੇਟਿਆ ਹੀ ਫੜਾ ਦਿੱਤਾ॥ ੨੨॥

**ਮਹਾਂ ਦੇਵ ਕੋ ਤਬਹਿ ਹਕਾਰਾ। ਅਪਰ ਦਿਵਾਨ ਲਗਾਇਵ ਸਾਰਾ।**
**ਸਜਾਨੇ ਸਿੱਖ ਅਨੇਕ ਸੁਹਾਏ। ਸਮ ਚਿਤ ਜਿਨਹੁੰ ਬਿਕਾਰ ਬਿਹਾਏ ॥੨੩॥**

ਫਿਰ ਮਹਾਂਦੇਵ ਨੂੰ ਬੁਲਾਇਆ, ਹੋਰ ਦੀਵਾਨ ਸਾਰਾ ਲੱਗਾ ਰਿਹਾ। ਅਨੇਕ ਬੁਧੀਵਾਨ ਸਿੱਖ ਸ਼ੋਭ ਰਹੇ ਸਨ, ਜਿਨ੍ਹਾਂ ਆਪਣੇ ਚਿੱਤ ਦੇ ਵਿਕਾਰਾਂ ਨੂੰ ਦੂਰ ਕਰ ਲਿਆ ਸੀ॥ ੨੩॥

**ਕੋ ਸਤਿਗੁਰ ਕੇ ਮੁਖ ਕੋ ਦੇਖਤਿ। ਕੋ ਪ੍ਰਿਥੀਏ ਕੀ ਕ੍ਰਾਂਤਿ ਪਰੇਖਤਿ।**
**ਪੁਨ ਗੁਰ ਸਭਿਨਿ ਸੁਨਾਇ ਉਚਾਰੋ। 'ਅਜਹੁ ਸਮਝ ਤੂੰ ਕਹਜੋ ਹਮਾਰੋ ॥੨੪॥**

ਕੋਈ ਸਤਿਗੁਰੂ ਜੀ ਦੇ ਮੁੱਖ ਵੱਲ ਵੇਖ ਰਿਹਾ ਸੀ ਤੇ ਕੋਈ ਪ੍ਰਿਥੀਏ ਦੇ ਚਿਹਰੇ ਦੀ ਦਸ਼ਾ ਨੂੰ ਵੇਖ ਰਿਹਾ ਸੀ। ਫਿਰ ਗੁਰੂ ਜੀ ਨੇ ਸਭ ਨੂੰ ਸੰਬੋਧਨ ਕਰਕੇ ਕਿਹਾ, "ਅਜ ਤੂੰ ਸਾਡੇ ਕਹੇ ਨੂੰ ਸਮਝ ਲਵੇ॥ ੨੪॥

**ਦੇਹੁ ਪੱਤ੍ਰਿਕਾ ਜਹਾਂ ਦੁਰਾਈ। ਤੇਰੋ ਕਾਜ ਨ ਬਿਗਰੈ ਰਾਈ।**
**ਜੇ ਨ ਦੇਹਿੰ ਸੁਧਰੇ ਕੁਛ ਨਾਂਹੀ। ਨਾਹਕ ਪਰਜੋ ਮਹਾਂ ਹਠ ਮਾਂਹੀ ॥੨੫॥**

ਉਹ ਚਿਠੀਆਂ ਦੇ ਦੇਵੋ, ਜਿਥੇ ਲੁਕਾਈਆਂ ਹਨ, ਤੇਰਾ ਰਤੀ ਭਰ ਵੀ ਕੰਮ ਨਹੀਂ ਵਿਗੜੇਗਾ। ਜੇ ਨਹੀਂ ਦੇਵੇਂਗਾ ਤਦ ਵੀ ਤੇਰਾ ਕੁਝ ਸੁਧਰ ਨਹੀਂ ਜਾਣਾ ਹੈ, ਫ਼ਜ਼ੂਲ ਵੱਡੇ ਹੱਠ ਵਿਚ ਪੈ ਗਿਆ ਹੈਂ॥ ੨੫॥

**ਅਲਪ ਵਸਤੁ ਤੇ ਮਹਿਦ ਬਿਗਾਰੇ। ਕਜੋਂ ਤੂੰ ਕਰਤੋ ਬਿਨਾ ਬਿਚਾਰੇ'।**
**ਸਗਰੀ ਸਭਾ ਸੁਨਤਿ ਤਿਸ ਥਾਨ। ਕਹੇ ਨ ਸਮਝਜੋ ਮਹਦ ਅਜਾਨ ॥੨੬॥**

ਕਈ ਵਾਰ ਨਿਕੀ ਜੇਹੀ ਵਸਤੂ ਵੱਡੇ-ਵੱਡੇ ਵਿਗਾੜ ਕਰ ਦਿੰਦੀ ਹੈ, ਤੂੰ ਵਿਚਾਰਨ ਤੋਂ ਬਗੈਰ ਇਸ ਤਰ੍ਹਾਂ ਕਿਉਂ ਕਰਦਾ ਹੈਂ"। ਉਸ ਸਥਾਨ ਤੇ ਸਾਰੀ ਸਭਾ ਸੁਣ ਰਹੀ ਸੀ, ਵੱਡਾ ਮੂਰਖ ਕਹਿਣ ਉਤੇ ਵੀ ਨਾ ਸਮਝਿਆ॥ ੨੬॥

**ਕਹਤਿ ਭਯੋ ਬਿਪ੍ਰੈ ਹੀ ਫੇਰੇ। 'ਪੱਤ੍ਰੀ ਤੇ ਕਜਾ ਬਨਵ ਬਡੇਰੇ।**
**ਕੈ ਢਿਗ ਰਾਖਿ ਰਾਜ ਕਿਹ ਲੇਵੋਂ। ਦੁਲਭ ਵਸਤੁ ਕਜਾ ਤਿਸ ਤੇ ਸੇਵੋਂ?' ॥੨੭॥**

ਫਿਰ ਵੀ ਉਲਟਾ ਹੀ ਬੋਲਿਆ। ਚਿੱਠੀ ਨਾਲ ਕੀ ਵੱਡਾ ਬਣ ਜਾਣਾ ਹੈ, ਆਪਣੇ ਪਾਸ ਰੱਖ ਕੇ ਉਸ ਤੋਂ ਕਿਹੜਾ ਰਾਜ ਪ੍ਰਾਪਤ ਕਰ ਲਵਾਂਗਾ। ਇਸ ਪਾਸੋਂ ਕਿਹੜੀ ਦੁਰਲਭ ਵਸਤੂ ਪ੍ਰਾਪਤ ਕਰ ਲਵਾਂਗਾ"॥ ੨੭॥

**ਸੁਨਿ ਸ੍ਰੀ ਰਾਮਦਾਸ ਬਚ ਕਹੈਂ। 'ਬਡਿਆਈ ਤੁਵ ਭਾਗ ਨ ਅਹੈ।**

ਕਹਾਂ ਨਿਲਾਇਕ ਰਾਜ ਕਮਾਵਹਿਂ। ਦੁਲਭ ਵਸਤੁ ਬਿਨੁ ਭਾਗ ਨ ਪਾਵਹਿਂ ॥੨੮॥

ਇਹ ਸੁਣ ਕੇ ਸ੍ਰੀ ਰਾਮਦਾਸ ਜੀ ਨੇ ਬਚਨ ਕਹੇ, "ਵਡਿਆਈ ਤੇਰੇ ਭਾਗਾਂ ਵਿਚ ਨਹੀਂ ਹੈ, ਹੇ ਨਲਾਇਕ !' ਤੂੰ ਕਿਥੇ ਰਾਜ ਕਮਾਵੇਂਗਾ, ਦੁਰਲਭ ਵਸਤੂ ਬਿਨਾਂ ਭਾਗਾਂ ਤੋਂ ਨਹੀਂ ਮਿਲਦੀ ਹੈ"॥ ੨੮॥

ਬੁੱਢੇ ਆਦਿਕ ਸਿੱਖ ਸਭਿ ਹੇਰੈਂ। ਤਬਿ ਸੋ ਜਾਮਾ ਧਰਜੋ ਅਗੇਰੈ।
ਕਹਜੋ ਗੁਰੂ : 'ਜਾਮਾ ਪਿਖਿ ਲੇਹੂ। ਹੈ ਕਿ ਨਹੀਂ ਤੁਵ ਗਰ ਕੋ ਏਹੂ' ॥੨੯॥

ਗੁਰੂ ਜੀ ਨੇ ਬਾਬਾ ਬੁੱਢਾ ਜੀ ਤੇ ਹੋਰ ਸਿੱਖਾਂ ਵੱਲ ਵੇਖਿਆ। ਫਿਰ ਜਾਮਾ ਅੱਗੇ ਰੱਖ ਲਿਆ। ਗੁਰੂ ਜੀ ਨੇ ਕਿਹਾ, "ਇਸ ਜਾਮੇ ਨੂੰ ਚੰਗੀ ਤਰ੍ਹਾਂ ਵੇਖ ਲਵੋ, ਤੇਰੇ ਗਲੇ ਦਾ ਇਹ ਹੈ ਕਿ ਨਹੀਂ"॥ ੨੯॥

ਦੇਖਜੋ ਧਰਜੋ, ਕਹਜੋ 'ਇਹੁ ਮੇਰਾ। ਘਰ ਤੇ ਕਿਨ ਆਨਜੋ ਇਸ ਬੇਰਾ?'।
ਗੁਰੂ ਕਹਜੋ 'ਇਸ ਜੇਬ ਮਝਾਰੀ। ਨਿਜ ਕਰ ਸੋਂ ਅਬਿ ਲੇਹੁ ਨਿਕਾਰੀ' ॥੩੦॥

ਪ੍ਰਿਥੀਏ ਨੇ ਰੱਖੇ ਹੋਏ ਜਾਮੇ ਨੂੰ ਵੇਖਿਆ, ਤੇ ਕਿਹਾ "ਇਹ ਮੇਰਾ ਹੈ, ਇਸ ਨੂੰ ਹੁਣ ਘਰ ਤੋਂ ਕੌਣ ਲਿਆਇਆ ਹੈ ?" ਗੁਰੂ ਜੀ ਨੇ ਕਿਹਾ, "ਇਸ ਦੀ ਜੇਬ ਵਿਚੋਂ, ਹੁਣ ਆਪਣੇ ਹੱਥਾਂ ਨਾਲ ਚਿੱਠੀਆਂ ਕੱਢ ਲਵੋ"॥ ੩੦॥

ਕਹਨ ਲਗਜੋ 'ਮੈਂ ਤੋ ਨਹਿਂ ਪਾਈ। ਇਸ ਮਹਿਂ ਪਾਤੀ ਕਹਿਂ ਤੇ ਆਈ'।
ਸ੍ਰੀ ਮੁਖ ਭਨਜੋ 'ਨ ਫੇਰ ਕਰੀਜੈ। ਨਿਜ ਕਰ ਤੇ ਕਾਗਦ ਨਿਕਸੀਜੈ' ॥੩੧॥

ਕਹਿਣ ਲੱਗਾ, "ਮੈਂ ਤਾਂ ਨਹੀਂ ਪਾਈਆਂ, ਇਸ ਵਿਚ ਚਿੱਠੀਆਂ ਕਿਥੋਂ ਆਈਆਂ।" ਗੁਰੂ ਜੀ ਨੇ ਕਿਹਾ, "ਨਾ-ਨੁਕਰ ਫੇਰ ਕਰਨਾ, ਪਹਿਲਾਂ ਆਪਣੇ ਹੱਥਾਂ ਨਾਲ ਕਾਗਜ਼ ਕਢੋ"॥ ੩੧॥

ਚਪਜੋ ਲਾਜ ਤੇ ਸਭਾ ਮਝਾਰਾ। ਜੇਬ ਬਿਖੈ ਅਪਨੋ ਕਰ ਡਾਰਾ।
ਗਨ ਕਾਗਦ ਸੇ ਸਕਲ ਨਿਕਾਸੇ। ਸਭਿ ਲੇ ਕਰਿ ਸਤਿਗੁਰ ਨਿਜ ਪਾਸੇ ॥੩੨॥

ਸ਼ਰਮ ਨਾਲ ਖਿਝੇ ਹੋਏ ਨੇ, ਜੇਬ ਵਿਚ ਆਪਣਾ ਹੱਥ ਪਾਇਆ, ਬਹੁਤ ਕਾਗਜ਼ ਸਨ, ਉਹ ਸਾਰੇ ਬਾਹਰ ਕੱਢੇ। ਸਾਰੇ ਲੈ ਕੇ ਸਤਿਗੁਰੂ ਜੀ ਦੇ ਪਾਸ ਚਲਾ ਗਿਆ॥ ੩੨॥

ਪੱਤ੍ਰੀ ਦੋਨਹੁ ਤੁਰਤ ਨਿਕਾਰੀ। ਬਿਸਮਤਿ ਭੇ, ਸਭਿ ਸਭਾ ਨਿਹਾਰੀ।
ਕਰ ਪਰ ਧਰਿ ਕਰਿ ਗੁਰੂ ਉਚਾਰੀ। 'ਕਜਾ ਗੁਰਮੁਖਿ ਇਹੁ ਕਰਹੁ ਬਿਚਾਰੀ ॥੩੩॥

ਚਿੱਠੀਆਂ ਦੋਵੇਂ ਤੁਰੰਤ ਕਢੀਆਂ ਸਾਰੀ ਸਭਾ ਵੇਖ ਕੇ ਬਹੁਤ ਹੈਰਾਨ ਹੋਈ। ਚਿੱਠੀਆਂ ਹੱਥ ਵਿਚ ਫੜ ਕੇ ਗੁਰੂ ਜੀ ਨੇ ਕਿਹਾ, "ਕੀ ਇਹ ਗੁਰਮੁਖਤਾਈ ਹੈ, ਇਸ ਤੇ ਵਿਚਾਰ ਕਰੋ"॥ ੩੩॥

ਬਡੋ ਗਰੀਬ ਕਪਟ ਤੇ ਹੀਣਾ। ਨਹੀਂ ਕੁਟਿਲਤਾ ਦੀਰਘ ਮੀਣਾ।
ਓਰਕ ਲੌ ਹਠ ਕੋ ਨਿਰਬਹੀਆ। ਭਯੋ ਨਿਲਾਇਕ ਗੁਰ ਕੁਲ ਮਹੀਆ ॥੩੪॥

ਵੱਡਾ ਗਰੀਬ ਅਤੇ ਕਪਟ ਤੋਂ ਖਾਲੀ ਹੈ, ਨਹੀਂ ਕੁਟਿਲਤਾ, ਵੱਡਾ ਮੀਸਣਾ ਹੈ। ਓੜਕ ਤਕ ਹੱਠ ਕੀਤਾ ਹੈ, ਇਹ ਨਲਾਇਕ ਗੁਰੂ ਕੁਲ ਵਿਚ ਪੈਦਾ ਹੋਇਆ ਹੈ॥ ੩੪॥

ਸੰਤਤਿ ਸਹਤ ਤੋਹਿ ਕਉ ਤਜਾਗਾ। ਨਹੀਂ ਊਚ ਪਦ ਇਸਕੇ ਭਾਗਾ।
ਲਹਜੋ ਅਚਲ ਅਪਜਸ ਜਗ ਮਾਂਹੀ। ਕਜਾ ਇਨ ਕੀਨ, ਮਿਟਜੋ ਪੁਨ ਨਾਂਹੀ ॥੩੫॥

ਅਸੀਂ ਤੇਰੀ ਸੰਤਾਨ ਸਹਿਤ ਤੈਨੂੰ ਤਿਆਗਿਆ ਹੈ, ਇਸ ਦੇ ਭਾਗਾਂ ਵਿਚ ਉੱਚੀ ਪਦਵੀ ਨਹੀਂ ਹੈ। ਇਸ ਨੇ ਜਗ ਵਿਚ ਪੱਕੀ ਬਦਨਾਮੀ ਖੱਟੀ ਹੈ। ਇਸ ਨੇ ਕੀ ਕੀਤਾ ਹੈ, ਆਪਣੇ ਹੱਠ ਤੋਂ ਹਟਿਆ ਨਹੀਂ ਹੈ॥ ੩੫॥

ਇਸ ਕੀ ਸੰਤਤਿ ਉਪਜੈ ਜੋਇ। ਗੁਰ ਸਿੱਖਨ ਕੇ ਸਿਖ ਸੁ ਹੋਇਂ।
ਤੌ ਸੰਗਤਿ ਕੋ ਮੇਲ ਬਨੇ ਹੈ। ਨਾਤੁਰ ਵਹਿਰ ਮੁਖੀ ਇਹੁ ਰਹਿ ਹੈਂ ॥੩੬॥

ਇਸ ਦੀ ਜਿਹੜੀ ਸੰਤਾਨ ਪੈਦਾ ਹੋਵੇ, ਗੁਰਸਿੱਖਾਂ ਦੇ ਸਿੱਖ ਹੋਣ ਤਾਂ ਤੇ ਸੰਗਤ ਦਾ ਮਿਲਣਾ ਬਣਦਾ ਹੈ, ਨਹੀਂ ਤਾਂ ਇਹ ਬਾਹਰਮੁਖੀ ਰਹਿਣਗੇ॥ ੩੬॥

ਜਥਾ ਪੁੱਤ੍ਰ ਸੋਂ ਕਹਜੋ ਜੁਜਾਤੀ। ਜਦੂ ਨੇ ਨਹਿਂ ਮਾਨੀ ਮਨ ਬਾਤੀ।
ਰਾਜ ਭਾਗ ਤੇ ਕਰਜੋ ਸੁ ਬਾਹਰ। ਤਥਾ ਕਰੀ ਗੁਰ,ਸੁਤ ਸੋਂ ਜਾਹਰ ॥੩੭॥

ਜੁਜਾਤੀ ਰਾਜੇ ਨੇ ਆਪਣੇ 'ਜਦੂ' ਪੁੱਤਰ ਨੂੰ ਕਿਹਾ ਸੀ ਕਿ ਮੇਰਾ ਬੁਢਾਪਾ ਲੈ ਲੈ, ਉਹ ਨਾ ਮੰਨਿਆ, ਪਰ ਦੂਸਰੇ ਪੁੱਤਰ ਪਰੂ ਨੇ ਮੰਨ ਲਿਆ। ਰਾਜੇ ਨੇ ਅੰਤ ਸਮੇਂ ਰਾਜ 'ਪੁਰੂ' ਨੂੰ ਦੇ ਦਿੱਤਾ ਸੀ ਤੇ 'ਜਦੂ' ਵਾਂਝਾ ਰਹਿ ਗਿਆ ਸੀ। ਇਸ ਤਰ੍ਹਾਂ ਗੁਰੂ ਜੀ ਨੇ ਜਗ ਜ਼ਾਹਰਾ ਆਪਣੇ ਵੱਡੇ ਪੁੱਤਰ ਨਾਲ ਕੀਤੀ॥ ੩੭॥

ਸੁਨਿ ਬੁੱਢਾ ਬੋਲਜੋ ਸੁਭ ਮਤਿ ਕੀ। 'ਦੇਖਹੁ ਕਹਾਂ ਕਰੀ ਬ੍ਰਿਤ ਚਿਤ ਕੀ।
ਪਿਤ ਗੁਰ ਕੋ ਸਰਬੱਗਜ ਨ ਜਾਨਜੋ। ਕਰਜੋ ਛੁਪਾਵ ਮਹਿਦ ਛਲ ਠਾਨਜੋ ॥੩੮॥

ਇਹ ਸੁਣ ਕੇ ਬਾਬਾ ਬੁੱਢਾ ਜੀ ਨੇ ਸ਼ੁਭ ਬੁੱਧੀ ਵਾਲੀ ਗੱਲ ਕਹੀ, "ਵੇਖੋ ਚਿੱਤ ਦੀ ਬ੍ਰਿਤੀ ਕੈਸੀ ਕੀਤੀ ਹੈ, ਆਪਣੇ ਪਿਤਾ ਗੁਰੂ ਜੀ ਨੂੰ ਸਰਬ ਸਮਰੱਥ ਅੰਤਰਜਾਮੀ ਨਾ ਜਾਣਿਆ, ਵੱਡਾ ਛਲ ਕਰਕੇ ਚਿੱਠੀਆਂ ਛੁਪਾ ਰੱਖੀਆਂ॥ ੩੮॥

ਅਲਪੱਗਜਨ ਸੰਗ ਕਪਟ ਪੁਜੈ ਹੈ। ਹੋਤਿ ਅਪਰ ਅਪਰੈ ਕਰਿ ਜੈ ਹੈ।
ਤੁਮਰੇ ਬਿਖੈ ਨ ਨਿਸ਼ਚਾ ਧਰਜੋ। ਨਿਜ ਸਮਾਨ ਹੀ ਲਖਿਬੋ ਕਰਜੋ ॥੩੯॥

ਸਾਧਾਰਣ ਬੁੱਧੀ ਵਾਲਿਆਂ ਨਾਲ ਕਪਟ ਪੁੱਗ ਜਾਂਦਾ ਹੈ, ਹੁੰਦੀ ਹੈ ਹੋਰ, ਕਰ ਜਾਈਦੀ ਹੈ ਹੋਰ। ਤੁਹਾਡੇ ਉੱਤੇ ਨਿਸ਼ਚਾ ਧਾਰਨ ਨਹੀਂ ਕੀਤਾ ਹੈ, ਆਪਣਾ ਬਰਾਬਰ ਹੀ ਸਮਝ ਲਿਆ ਹੈ॥ ੩੯॥

ਸੁਨਿ ਸਭਿ ਸਭਾ ਬਿਸਮ ਹੁਇ ਗਈ। 'ਕਜਾ ਇਨ ਕਿਯ' ਅੰਗੁਰੀ ਮੁਖ ਦਈ।
ਨਿਜ ਛਲ ਪ੍ਰਗਟ ਭਯੋ ਮਨ ਜਾਨਜੋ। ਲੱਜਿਤ ਹ੍ਵੈਕੈ ਕਛੁ ਨ ਬਖਾਨਜੋ ॥੪੦॥

ਇਹ ਸੁਣ ਕੇ ਸਾਰੀ ਸਭਾ ਹੈਰਾਨ ਰਹਿ ਗਈ, "ਇਸ ਨੇ ਕੀ ਕੀਤਾ" ਸਾਰੇ ਉਂਗਲੀਆਂ ਮੂੰਹ ਵਿਚ ਪਾ ਰਹੇ ਸਨ। ਜਦ ਮਨ ਵਿਚ ਇਹ ਜਾਣਿਆ ਕਿ ਆਪਣਾ ਛਲ ਪ੍ਰਗਟ ਹੋ ਗਿਆ ਹੈ ਤਾਂ ਸ਼ਰਮਿੰਦਾ ਹੋ ਕੇ ਕੁਝ ਨਾ ਬੋਲਿਆ॥ ੪੦॥

ਨੀਚ ਗ੍ਰੀਵ ਕਰਿ ਬੈਠਜੋ ਰਹਜੋ। ਕਟਕ ਬਾਕ ਸਭਿਹਿਨਿ ਕੋ ਸਹਜੋ।
ਜਥਾ ਪ੍ਰਧਾਨ ਕਾਚ ਕੋ ਹੀਰਾ। ਬੰਚਕਤਾ ਕਰਿ ਹੈ ਮਤਿ ਧੀਰਾ ॥੪੧॥

ਸਿਰ ਨੀਵਾਂ ਕਰਕੇ ਬੈਠਿਆ ਰਿਹਾ, ਸਾਰਿਆਂ ਦੇ ਕੌੜੇ ਬਚਨ ਬਰਦਾਸ਼ਤ ਕੀਤੇ। ਜਿਵੇਂ ਕਚ ਦਾ ਹੀਰਾ ਇਕੱਲਾ ਹੋਣ 'ਤੇ ਬੁਧੀਮਾਨਾਂ ਦੀ ਮੱਤ ਨੂੰ ਠਗ ਲੈਂਦਾ ਹੈ॥ ੪੧॥

ਜਬਹਿ ਤੀਰ ਹੀਰਾ ਹੁਇ ਸਾਚੋ। ਪਰਖਜੋ ਜਾਇ, ਤਜਹਿਂ ਸਭਿ ਕਾਚੋ।
ਜਬਿ ਸ੍ਰੀ ਅਰਜਨ ਪੁਰਖੇ ਸਾਚੇ। ਕੂਰੋ ਤਬਿ ਕੂਰੋ ਕਚ ਪਾਚੇ ॥੪੨॥

ਪਰ ਜੇ ਪਾਸ ਸੱਚਾ ਹੀਰਾ ਹੋਵੇ ਤਾਂ ਪਰਖਿਆ ਜਾਂਦਾ ਹੈ, ਫਿਰ ਸਾਰੇ ਕੱਚ ਨੂੰ ਛੱਡ ਦਿੰਦੇ ਹਨ। ਜਦ ਸ੍ਰੀ ਅਰਜਨ ਦੇਵ ਜੀ ਸੱਚੇ ਹੀਰੇ ਦੇ ਰੂਪ ਵਿਚ ਪਰਖੇ ਗਏ ਤਾਂ ਕੂੜਾ ਪ੍ਰਿਥੀਆ ਝੂਠਾ ਤੇ ਕੱਚਾ-ਪਿਲਾ ਨਿਕਲਿਆ॥ ੪੨॥

ਤਬਿ ਸ੍ਰੀ ਰਾਮਦਾਸ ਦ੍ਵੈ ਪਾਤੀ। ਧਰਿ ਕਰ ਬਾਚੀ ਹਿਤ ਕਰਿ ਬਾਤੀ।

ਪ੍ਰੇਮ ਬਿਸਾਲ ਦਰਸ ਕੋ ਕਾਰਨ। ਬਨੀ ਤੁਕਾਂ ਬਡਹੀ ਸ਼ੁਭ ਚਾਰੁਨ ॥੪੩॥

ਤਦ ਸ੍ਰੀ ਗੁਰੂ ਰਾਮਦਾਸ ਜੀ ਨੇ ਦੋਵੇਂ ਚਿੱਠੀਆਂ ਧਰ ਕੇ ਬੜੇ ਪ੍ਰੇਮ ਨਾਲ ਪੜ੍ਹੀਆਂ, ਜਿਨ੍ਹਾਂ ਵਿਚ ਬਹੁਤ ਪ੍ਰੇਮ ਦੇ ਕਾਰਨ ਦਰਸ਼ਨ ਦੀ ਸਿਕ ਦੱਸੀ ਸੀ, ਅਤੇ ਤੁਕਾਂ ਬਹੁਤ ਸੁੰਦਰ ਬਣੀਆਂ ਸਨ॥ ੪੩॥

ਅਤਿ ਪ੍ਰਸੰਨ ਉਰ ਪਠਿ ਕਰਿ ਭਏ। ਪੁਨ ਭਾਈ ਬ੍ਰਿਧ ਕੇ ਕਰ ਦਏ।
ਆਇਸੁ ਦਈ 'ਪਠਹੁ ਕਿਮ ਅਹੈ। ਸਭਿ ਗੁਰ ਕੋ ਆਸ਼ੇ ਤੁਮ ਲਹੈਂ' ॥੪੪॥

ਚਿੱਠੀਆਂ ਨੂੰ ਪੜ੍ਹ ਕੇ ਬਹੁਤ ਪ੍ਰਸੰਨ ਹੋਏ, ਫਿਰ ਉਹ ਚਿੱਠੀਆਂ ਬਾਬਾ ਬੁੱਢਾ ਜੀ ਦੇ ਹੱਥ ਵਿਚ ਫੜਾਈਆਂ ਅਤੇ ਆਗਿਆ ਕੀਤੀ, "ਇਨ੍ਹਾਂ ਨੂੰ ਪੜ੍ਹੋ ਕਿਸ ਤਰ੍ਹਾਂ ਲਿਖੀਆਂ ਹਨ, ਸਭ ਗੁਰੂ ਸਾਹਿਬਾਨ ਦੇ ਆਸ਼ੇ ਤੁਸੀਂ ਜਾਣਦੇ ਹੋ"॥ ੪੪॥

ਤਬਿ ਬੁੱਢੇ ਪੜ੍ਹ ਸਭਿਨਿ ਸੁਨਾਏ। ਸੁੰਦਰ ਸ਼ਬਦ ਨਵੋਂ ਜੁ ਬਨਾਏ।
ਸਭਾ ਸੁਨਤਿ ਸਭਿ ਹੀ ਮੁਦ ਲਹੇ। 'ਧੰਨ ਧੰਨ ਸ੍ਰੀ ਅਰਜੁਨ' ਕਹੇ ॥੪੫॥

ਤਦ ਬਾਬਾ ਬੁੱਢਾ ਜੀ ਨੇ ਚਿੱਠੀਆਂ ਸਭ ਨੂੰ ਪੜ੍ਹ ਕੇ ਸੁਣਾਈਆਂ ਜਿਨ੍ਹਾਂ ਵਿਚ ਸੁੰਦਰ ਨਵੇਂ ਸ਼ਬਦ ਬਣਾਏ ਸੀ। ਸਾਰੇ ਸੁਣ ਕੇ ਮਸਤ ਹੋ ਗਏ ਤੇ ਕਹਿਣ ਲੱਗੇ, "ਧੰਨ ਧੰਨ ਸ੍ਰੀ ਅਰਜਨ ਦੇਵ ਜੀ"॥ ੪੫॥

ਅਨੁਜ ਬਡਾਈ ਸੁਨਿ ਦੁਖ ਪਾਵਤਿ। ਜਰਤਿ ਰਿਦਾ ਕੁਛ ਬਸ ਨ ਬਸਾਵਤਿ।
ਛਲ ਬਲ ਕਰਿ ਚਾਹਤਿ ਗੁਰਿਆਈ। ਪੁਨ ਪਿਤ ਕੀ ਨਹਿਂ ਸੇਵ ਕਮਾਈ ॥੪੬॥

ਛੋਟੇ ਭਰਾ ਦੀ ਵਡਿਆਈ ਵੇਖ ਕੇ ਪ੍ਰਿਥੀਆ ਬਹੁਤ ਦੁਖੀ ਹੋਇਆ, ਹਿਰਦਾ ਸੜਦਾ ਸੀ, ਪਰ ਕੁਝ ਵੱਸ ਵੀ ਨਹੀਂ ਜਾਂਦਾ ਸੀ। ਛਲ-ਵਲ ਨਾਲ ਗੁਰਿਆਈ ਚਾਹੁੰਦਾ ਸੀ, ਪਰ ਆਪਣੇ ਪਿਤਾ ਜੀ ਦੀ ਸੇਵਾ ਦੀ ਕਮਾਈ ਨਾ ਕੀਤੀ॥ ੪੬॥

ਕਰਿ ਹੰਕਾਰ ਨ ਕਬਿ ਬਚ ਮਾਨਾ। ਧਨ ਕੋ ਸਾਂਭਤਿ ਰਹਜੋ ਮਹਾਨਾ।
ਜਗ ਬਿਵਹਾਰਨ ਮਹਿਂ ਚਤੁਰਾਈ। ਇਕ ਭੀ ਗੁਨ ਨਹਿਂ ਲੇ ਗੁਰਿਆਈ ॥੪੭॥

ਹੰਕਾਰ ਕਰਕੇ ਕਦੀ ਵੀ ਗੁਰੂ ਜੀ ਦਾ ਬਚਨ ਨਹੀਂ ਸੀ ਮੰਨਿਆ ਤੇ ਮਹਾਨ ਧਨ ਨੂੰ ਹੀ ਸਾਂਭਦਾ ਰਿਹਾ ਸੀ। ਜਗਤ ਦੇ ਕਾਰੋਬਾਰ ਵਿਚ ਬੜਾ ਚਾਤਰ ਸੀ, ਪਰ ਗੁਰਿਆਈ ਪ੍ਰਾਪਤ ਕਰਨ ਵਾਲਾ ਇਕ ਗੁਣ ਵੀ ਨਹੀਂ ਸੀ॥ ੪੭॥

ਇਮ ਪ੍ਰਿਥੀਆ ਬੈਠਜੋ ਮੁਰਝਾਈ। ਪੁਨ ਬੁੱਢੇ ਸੰਗ ਗੁਰੂ ਅਲਾਈ।
'ਸ੍ਰੀ ਨਾਨਕ ਕੇ ਤੁਮ ਬਹੁ ਪਜਾਰੇ। ਗੁਰ ਅੰਗਦ ਸ੍ਰੀ ਅਮਰ ਨਿਹਾਰੇ ॥੪੮॥

ਇਸ ਤਰ੍ਹਾਂ ਪ੍ਰਿਥੀਆ ਮੁਰਝਾਇਆ ਚਿਹਰਾ ਲੈ ਕੇ ਬੈਠਾ ਰਿਹਾ, ਫਿਰ ਬਾਬਾ ਬੁੱਢਾ ਜੀ ਨੂੰ ਗੁਰੂ ਜੀ ਨੇ ਕਿਹਾ, "ਤੁਸੀਂ ਗੁਰੂ ਨਾਨਕ ਦੇਵ ਜੀ ਦੇ ਬਹੁਤ ਪਿਆਰੇ ਸਿੱਖ ਹੋ ਅਤੇ ਗੁਰੂ ਅੰਗਦ ਦੇਵ ਜੀ ਅਤੇ ਗੁਰੂ ਅਮਰਦਾਸ ਜੀ ਨੂੰ ਵੀ ਵੇਖਿਆ ਹੈ॥ ੪੮॥

ਗੁਰਤਾ ਅਜਰ ਜਰਨ ਉਰ ਮਾਂਹੀ। ਸ੍ਰੀ ਅਰਜਨ ਅਬਿ ਭਯੋ ਕਿ ਨਾਂਹੀ?।
ਜੇ ਕਰਿ ਤੁਮਹੁ ਸੁਹਾਵਤਿ ਆਛੇ। ਇਸਹਿ ਬਿਠਾਵਹਿਂ ਹਮ ਨਿਜ ਪਾਛੇ ॥੪੯॥

ਹਿਰਦੇ ਵਿਚ ਨਾ ਜਰੇ ਜਾਣ ਨੂੰ ਵੀ ਜਰਨਾ 'ਗੁਰਤਾ' ਹੈ। ਸ੍ਰੀ ਅਰਜਨ ਹੁਣ ਅਜਿਹਾ ਹੋਇਆ ਹੈ ਕਿ ਨਹੀਂ ? ਜੇ ਤੁਹਾਨੂੰ ਚੰਗਾ ਲਗਦਾ ਹੈ, ਤਾਂ ਇਸ ਨੂੰ ਸਾਡੇ ਬਾਅਦ ਗੁਰ-ਗੱਦੀ ਤੇ ਬਿਠਾਵੋ॥ ੪੯॥

ਗੁਰਤਾ ਉਚਿਤ ਸੁ ਔਰ ਨ ਕੋਈ। ਇਨ ਸਮ ਗੁਨ ਕਹੁ ਕਿਸ ਮਹਿਂ ਹੋਈ।
ਤੁਮ ਸੰਮਤ ਹੁਇ ਚਾਹਤਿ ਕਰਜੋ। ਕਹੋ ਸਾਚੁ ਜਿਮ ਉਰ ਮਹਿਂ ਧਰਜੋ ॥੫੦॥

ਗੁਰਤਾ ਦੇ ਉਚਿਤ ਹੋਰ ਕੋਈ ਨਹੀਂ ਹੈ, ਇਸ ਦੇ ਬਰਾਬਰ ਗੁਣ ਦੱਸੋ ਕਿਸ ਵਿਚ ਹੈ। ਤੁਹਾਡੀ ਸੰਮਤੀ ਹੋਣ ਨਾਲ ਕਰਨਾ ਚਾਹੁੰਦਾ ਹਾਂ। ਸੱਚ-ਸੱਚ ਦੱਸੋ ਜਿਵੇਂ ਤੁਸੀਂ ਹਿਰਦੇ ਵਿਚ ਧਾਰਨ ਕੀਤਾ ਹੈ"॥ ੫੦॥

**ਸੁਨਿ ਬੁੱਢੇ ਕਰ ਜੋਰਿ ਉਚਾਰਾ। 'ਇਹੁ ਸੇਵਕ ਕੀ ਵਸਤੁ ਉਦਾਰਾ।**
**ਅਜਰ ਜਰਨ ਆਦਿਕ ਗੁਨ ਹੋਇ। ਇਸ ਕੀ ਲਾਇਕ ਜਾਨਹੁ ਸੋਇ॥੫੧॥**

ਇਹ ਸੁਣ ਕੇ ਬਾਬਾ ਬੁੱਢਾ ਜੀ ਨੇ ਜੋੜ ਨਾਲ ਉਚਾਰਨ ਕੀਤਾ, "ਗੁਰਤਾ ਸੇਵਕ ਦੀ ਸ੍ਰੇਸ਼ਟ ਵਸਤੂ ਹੈ, ਜਿਸ ਵਿਚ ਨਾ ਜਰੇ ਜਾਣ ਵਾਲੇ ਨੂੰ ਵੀ ਜਰਨ ਦੇ ਆਦਿ ਗੁਣ ਹੋਣ, ਉਸ ਨੂੰ ਹੀ ਇਸ ਦੇ ਲਾਇਕ ਜਾਣੋ॥ ੫੧॥

**ਸ੍ਰੀ ਅਰਜਨ ਮਹਿਂ ਪਰਖੇ ਸਾਰੇ। ਤੁਮ ਤੇ ਅਪਰ ਸੁਮਤਿ ਕੋ ਧਾਰੇ?।**
**ਇਨ ਸਮ ਸੇਵਕ ਅਪਰ ਨ ਬੀਯੋ। ਜਿਮ ਆਇਸੁ ਮਹਿਂ ਵਾਸਾ ਕੀਯੋ॥੫੨॥**

ਇਹ ਸਾਰੇ ਗੁਣ ਮੈਂ ਸ੍ਰੀ ਅਰਜਨ ਦੇਵ ਵਿਚ ਪਰਖੇ ਹਨ, ਤੁਹਾਡੇ ਨਾਲੋਂ ਉੱਚੀ ਸ੍ਰੇਸ਼ਟ ਮੱਤ ਕੌਣ ਧਾਰ ਸਕਦਾ ਹੈ ? ਇਨ੍ਹਾਂ ਵਰਗਾ ਹੋਰ ਕਿਹੜਾ ਵੱਡਾ ਸੇਵਕ ਹੋ ਸਕਦਾ ਹੈ, ਜਿਨ੍ਹਾਂ ਨੇ ਆਗਿਆ ਵਿਚ ਹੀ ਵਾਸਾ ਕੀਤਾ ਹੈ॥ ੫੨॥

**ਦੋਹਰਾ-ਪ੍ਰੇਮਾਤੁਰ ਅਤਿ ਦੁਖ ਲਹਯੋ ਸੰਮਤ ਦੋਇ ਬਿਤਾਇ।**
**ਆਇਸੁ ਪਾਇ ਸੁ ਆਪ ਕੀ ਅਬਿ ਦਰਸ਼ਨ ਕੋ ਆਇ'॥ ੫੩॥**

ਪ੍ਰੇਮ ਵਿਚ ਆਤਰ ਅਤਿ ਦੁਖੀ ਹੋ ਕੇ ਦੋ ਸਾਲ ਬਤੀਤ ਕੀਤੇ ਹਨ, ਆਪ ਜੀ ਦੀ ਆਗਿਆ ਪਾ ਕੇ, ਹੁਣ ਦਰਸ਼ਨਾਂ ਵਾਸਤੇ ਆਇਆ ਹੈ"॥ ੫੩॥

*ਦੂਸਰੀ ਰਾਸ ਦਾ ਇੱਕੀਵਾਂ ਅਧਿਆਇ ਸਮਾਪਤ ਹੋਇਆ॥ ੨੧॥*

# ਅਧਿਆਇ ਬਾਈਵਾਂ

## ਸ੍ਰੀ ਅਰਜਨ ਦੇਵ ਜੀ ਨੂੰ ਗੁਰਿਆਈ

**ਦੋਹਰਾ-ਸੁਨਿਕੈ ਬ੍ਰਿਧ ਕੇ ਬਚਨ ਕੋ ਸਤਿਗੁਰ ਰਿਦੈ ਅਨੰਦ।**
**'ਇਨਹੁਂ ਸਰਾਹਯੋ ਤਬਿ ਭਯੋ ਸ੍ਰੀ ਅਰਜਨ ਕੁਲ ਚੰਦ॥ ੧॥**

ਬਾਬਾ ਬੁੱਢਾ ਜੀ ਦੇ ਬਚਨ ਸੁਣ ਕੇ ਗੁਰੂ ਰਾਮਦਾਸ ਜੀ ਹਿਰਦੇ ਵਿਚ ਬਹੁਤ ਅਨੰਦਮਈ ਹੋ ਗਏ। ਸੋਚਣ ਲੱਗੇ, "ਜੇ ਇਨ੍ਹਾਂ ਨੇ ਸ਼ਲਾਘਾ ਕੀਤੀ ਹੈ ਤਾਂ ਸ੍ਰੀ ਅਰਜਨ ਦੇਵ ਸੋਢੀ ਕੁੱਲ ਦੇ ਚੰਦ ਬਣ ਗਏ ਹਨ॥ ੧॥

**ਚੌਪਈ-ਬਰਤੀ ਇਨਹੁ ਬਹੁਤ ਗੁਰਿਆਈ। ਸਾਰ ਅਸਾਰ ਪਰਖਨਾ ਪਾਈ।**
**ਮੁੱਖਜ ਜੌਹਰੀ ਜਬਹਿ ਜਵਾਹਰ। ਪਰਖਹਿ,ਤਬਿ ਹੋਵੈ ਜਗ ਜ਼ਾਹਰ'॥੨॥**

ਬਾਬਾ ਬੁੱਢਾ ਜੀ ਨੇ ਬਹੁਤ ਗੁਰਿਆਈ ਵੇਖੀ ਹੈ, ਚੰਗੇ-ਮਾੜੇ ਦੀ ਇਨ੍ਹਾਂ ਨੂੰ ਪਰਖ ਹੈ। ਮੁੱਖ ਜੌਹਰੀ ਜਦ ਵਧੀਆ ਰਤਨ ਪਰਖਦਾ ਹੈ ਤਾਂ ਉਹ ਜਗ ਜ਼ਾਹਰ ਹੋ ਜਾਂਦਾ ਹੈ"॥ ੨॥

ਸ੍ਰੀ ਫਲ ਪੈਸੇ ਪੰਚ ਮੰਗਾਏ। ਜਹਿਂ ਕਹਿਂ ਤੇ ਸਿਖ ਸਰਬ ਬੁਲਾਏ।
ਸਭਿ ਸੰਗਤਿ ਕੋ ਮੇਲਾ ਭਯੋ। ਚਹੁੰ ਦਿਸ਼ ਪਰਵਾਰਤਿ ਹੁਇ ਗਯੋ॥ ੩॥

ਨਾਰੀਅਲ ਅਤੇ ਪੰਜ ਪੈਸੇ ਮੰਗਵਾਏ, ਜਿਥੋਂ-ਕਿਥੋਂ ਸਭ ਸਿੱਖਾਂ ਨੂੰ ਬੁਲਾਇਆ। ਸਾਰੀ ਸੰਗਤ ਦਾ ਇਕ ਮੇਲਾ ਲੱਗ ਗਿਆ, ਸਾਰੇ ਗੁਰੂ ਜੀ ਦੇ ਚਾਰੇ ਪਾਸੇ ਬੈਠ ਗਏ॥ ੩॥

ਸਰਬ ਨਿਹਾਰਤ 'ਕਹਾਂ ਕਰਹਿਂਗੇ?। ਬਡਿ ਸੁਤ ਸੋਂ ਉਰ ਕ੍ਰੋਧ ਧਰਹਿਂਗੇ'।
ਤਬਿ ਸ੍ਰੀ ਰਾਮਦਾਸ ਉਠਿ ਕਰਿਕੈ। ਸ੍ਰੀ ਫਲ ਅਰ ਪੈਸੇ ਕਰ ਧਰਿਕੈ॥੪॥

ਸਭ ਵੇਖ ਰਹੇ ਸਨ, "ਕੀ ਕਰਨਗੇ ? ਕੀ ਵੱਡੇ ਪੁੱਤਰ ਨਾਲ ਦਿਲ ਵਿਚ ਕ੍ਰੋਧ ਕਰਨਗੇ।" ਤਦ ਸ੍ਰੀ ਰਾਮਦਾਸ ਜੀ ਨੇ ਉੱਠ ਕੇ ਨਾਰੀਅਲ ਅਤੇ ਪੰਜ ਪੈਸੇ ਆਪਣੇ ਹੱਥ ਵਿਚ ਫੜ ਲਏ॥ ੪॥

ਤੀਨ ਪ੍ਰਦੱਛਨ ਕੋ ਤਬਿ ਦੀਨ। ਸ੍ਰੀ ਅਰਜਨ ਸੁਤ ਲਾਇਕ ਚੀਨ।
ਤਿਨ੍ ਆਗੇ ਧਰਿ ਮਸਤਕ ਟੇਕਾ। ਅਤਿ ਅਨੰਦ ਭਾ ਜਲਧਿ ਬਿਬੇਕਾ॥੫॥

ਸ੍ਰੀ ਅਰਜਨ ਦੇਵ ਨੂੰ ਲਾਇਕ ਪੁੱਤਰ ਸਮਝ ਕੇ ਉਸਦੀਆਂ ਤਿੰਨ ਪਰਿਕਰਮਾ ਕੀਤੀਆਂ ਫਿਰ ਉਨ੍ਹਾਂ ਦੇ ਅੱਗੇ ਨਾਰੀਅਲ ਅਤੇ ਪੈਸੇ ਧਰ ਕੇ ਮੱਥਾ ਟੇਕ ਕੇ ਬੁੱਧੀ ਦੇ ਸਾਗਰ ਭਾਵ ਗੁਰੂ ਜੀ ਅਤਿ ਪ੍ਰਸੰਨ ਹੋ ਗਏ॥ ੫॥

ਪੁਨ ਸਤਿਗੁਰ ਕੀ ਆਇਸੁ ਪਾਇ। ਬੁੱਢਾ ਉਠਜੋ ਰਿਦੇ ਹਰਖਾਇ।
ਭਰਜੋ ਭਾਗ ਸੋਂ ਭਾਲ ਜੁ ਨੀਕਾ। ਨਿਜ ਕਰ ਤੇ ਸੁਠ ਕੀਨਸਿ ਟੀਕਾ॥੬॥

ਫਿਰ ਸਤਿਗੁਰੂ ਜੀ ਦੀ ਆਗਿਆ ਪਾ ਕੇ, ਬਾਬਾ ਬੁੱਢਾ ਜੀ ਹਿਰਦੇ ਵਿਚ ਖੁਸ਼ ਹੋ ਕੇ ਉੱਠੇ ਤੇ ਜਿਹੜਾ ਮੱਥਾ ਚੰਗੇ ਭਾਗਾਂ ਨਾਲ ਭਰਪੂਰ ਸੀ ਉਸ ਉਤੇ ਆਪਣੇ ਹੱਥਾਂ ਨਾਲ ਸੁੰਦਰ ਤਿਲਕ ਲਾ ਦਿੱਤਾ॥ ੬॥

ਸਭਿ ਸੋਂ ਸਤਿਗੁਰ ਬਾਕ ਉਚਾਰੇ 'ਸੁਨਹੁ ਸਿੱਖ ਸਭਿ ਤੁਮ ਗੁਰ ਪਜਾਰੇ।
ਸ੍ਰੀ ਅਰਜਨ ਮਮ ਰੂਪ ਨਿਹਾਰਹੁ। ਜਿਮ ਮੁਝ ਲਖਹੁ ਤਥਾ ਉਰ ਧਾਰਹੁ॥੭॥

ਫਿਰ ਸਤਿਗੁਰੂ ਜੀ ਨੇ ਸਭ ਨੂੰ ਮੁਖਾਤਿਬ ਹੋ ਕੇ ਕਿਹਾ, "ਹੇ ਸਿੱਖੋ! ਸੁਣੋ, ਤੁਸੀਂ ਸਾਰੇ ਗੁਰੂ ਨੂੰ ਪਿਆਰੇ ਹੋ, ਹੁਣ ਸ੍ਰੀ ਅਰਜਨ ਦੇਵ ਨੂੰ ਮੇਰਾ ਰੂਪ ਹੀ ਸਮਝੋ, ਜਿਸ ਤਰ੍ਹਾਂ ਮੈਨੂੰ ਸਮਝਦੇ ਹੋ ਉਸ ਤਰ੍ਹਾਂ ਹੀ ਇਨ੍ਹਾਂ ਨੂੰ ਹਿਰਦੇ ਵਿਚ ਧਾਰਨ ਕਰੋ॥ ੭॥

ਗੁਰਤਾ ਗਾਦੀ ਪਰ ਇਹ ਥਿਰਜੋ। ਹਲਤ ਪਲਤ ਭਾਰ ਜੁ ਸਭਿ ਧਰਜੋ।
ਸੰਗਤ ਕੋ ਦੁਖ ਪਾਰ ਉਤਾਰਹਿ। ਕਾਰਜ ਅਨਿਕ ਜਗਤ ਮਹਿਂ ਸਾਰਹਿ॥੮॥

ਗੁਰਤਾ ਦੀ ਗੱਦੀ ਉਤੇ ਹੁਣ ਇਹ ਬੈਠ ਗਏ ਹਨ, ਹਲਤ-ਪਲਤ ਦਾ ਸਾਰਾ ਭਾਰ ਇਨ੍ਹਾਂ ਉਤੇ ਧਰ ਦਿੱਤਾ ਹੈ। ਇਹ ਸੰਗਤ ਦੇ ਦੁਖਾਂ ਦਾ ਪਾਰ-ਉਤਾਰਾ ਕਰਨਗੇ ਅਤੇ ਜਗਤ ਦੇ ਅਨੇਕ ਕਾਰਜਾਂ ਨੂੰ ਸਵਾਰਨਗੇ॥ ੮॥

ਉਠਹੁ ਸਕਲ ਬੰਦਨ ਇਸ ਕੀਜਹਿ। ਨਾਨਾ ਭਾਂਤਿ ਉਪਾਇਨ ਦੀਜਹਿ'।
ਸੁਨਿ ਸਤਿਗੁਰ ਕੇ ਬਚਨ ਅਨੰਦੇ। ਬੋਲਤਿ ਜੈਜੈਕਾਰ ਬਿਲੰਦੇ॥ ੯॥

ਸਾਰੇ ਉੱਠ ਕੇ ਇਨ੍ਹਾਂ ਨੂੰ ਬੰਦਨਾ ਕਰੋ, ਭਿੰਨ-ਭਿੰਨ ਪ੍ਰਕਾਰ ਨਜ਼ਰਾਨੇ ਦੇਵੋ।" ਸਤਿਗੁਰੂ ਜੀ ਦੇ ਅਜਿਹੇ ਖੁਸ਼ੀ ਵਾਲੇ ਬਚਨ ਸੁਣਕੇ ਸਾਰੇ ਉੱਚੀ-ਉੱਚੀ ਜੈ ਜੈਕਾਰ ਬੁਲਾਉਣ ਲੱਗੇ॥ ੯॥

ਜਥਾ ਸ਼ਕਤਿ ਧਰਿ ਨਿਕਟ ਅਕੋਰ। ਨਮਸਕਾਰ ਕੀਨਸਿ ਕਰ ਜੋਰਿ।
ਉਤਸਵ ਸਭਿ ਸਿੱਖਨ ਮਹਿਂ ਹੋਵਾ। ਸ੍ਰੀ ਅਰਜਨ ਰਵਿ ਉੱਦਜਤਿ ਜੋਵਾ॥੧੦॥

ਯਥਾ-ਯੋਗ ਸਮਰੱਥਾ ਅਨੁਸਾਰ ਭੇਟਾ ਧਰ ਕੇ ਦੋਵੇਂ ਹੱਥ ਜੋੜ ਕੇ ਬੰਦਨਾ ਕਰਦੇ ਸਨ। ਸਾਰੇ ਸਿੱਖਾਂ ਵਿਚ ਇਕ ਵੱਡਾ ਉਤਸਵ ਹੋਇਆ। ਸ੍ਰੀ ਅਰਜਨ ਰੂਪੀ ਸੂਰਜ ਉਦੈ ਹੋਇਆ॥ ੧੦॥

ਦਾਸ ਤਾਮਰਸ ਬਿਕਸੇ ਬ੍ਰਿੰਦ। ਜਗਜਾਸੀ ਗਨ ਮੁਦਿਤ ਮਲਿੰਦ।
ਮਹਾਂ ਦੇਵ ਪ੍ਰਿਥੀਏ ਉਰ ਆਸਾ। ਭ੍ਰਮ ਤਮ ਜੁਤ ਇਹ ਨਿਸਾ ਬਿਨਾਸਾ॥੧੧॥

ਸੇਵਕ ਰੂਪੀ ਕੰਵਲ ਫੁਲਾਂ ਦੇ ਸਮੂਹ ਖਿੜ ਗਏ ਅਤੇ ਜਗਿਆਸੂ ਸਮੂੰਹਾਂ ਦੇ ਚਿਹਰੇ ਪ੍ਰਫੁਲਤ ਹੋ ਗਏ। ਮਹਾਂਦੇਵ ਅਤੇ ਪ੍ਰਿਥੀਏ ਦੇ ਹਿਰਦੇ ਦੀ ਆਸ, ਭਰਮ ਰੂਪ ਅੰਧਕਾਰ ਵਾਲੀ ਜੋ ਰਾਤ ਸਮਾਨ ਸੀ, ਉਹ ਨਾਸ਼ ਹੋ ਗਈ॥ ੧੧॥

ਇਨ ਕੇ ਪੱਖੀ ਉਡਗਨ ਦੂਰੇ। ਨਿੰਦਕ ਪੇਚਕ ਮੁਖ ਦ੍ਰਿਗ ਜੁਰੇ।
ਪ੍ਰਿਥੀ ਚੰਦ ਦੁਤਿ ਚੰਦ ਮਨਿੰਦ। ਫੀਕੋ ਪਰਯੋ ਤਿਸੀ ਛਿਨ ਮੰਦ॥੧੨॥

ਉਨ੍ਹਾਂ ਦੇ ਪੱਖੀ ਤਾਰੇ ਛੁਪ ਗਏ। ਨਿੰਦਕ ਉਲੂਆਂ ਦੇ ਮੂੰਹ ਤੇ ਨੇਤਰ ਬੰਦ ਹੋ ਗਏ। ਪ੍ਰਿਥੀ ਚੰਦ ਦੀ ਚੰਦਰਮਾਂ ਵਰਗੀ ਸੁੰਦਰਤਾ ਉਸੇ ਵੇਲੇ ਫਿੱਕੀ ਪੈ ਗਈ॥ ੧੨॥

ਜਰ ਬਰ ਗਯੋ ਅਧਿਕ ਦੁਖ ਪਾਵਤਿ। ਨੀਵ ਗ੍ਰੀਵ ਕਰਿ ਬਸ ਨ ਬਸਾਵਤਿ।
ਮਹਾਂ ਦੇਵ ਤੂਸ਼ਨਿ ਥਿਰ ਥਿਯੋ। ਹਰਖ ਨ ਸ਼ੋਕ ਰਿਦੈ ਕੁਛ ਕਿਯੋ॥੧੩॥

ਸੜ-ਬਲ ਕੇ ਹੋਰ ਦੁਖ ਪਾਇਆ, ਸਿਰ ਨੀਵਾਂ ਕੀਤਾ ਹੋਇਆ ਸੀ ਤੇ ਕੁਝ ਵੱਸ ਨਹੀਂ ਸੀ ਚਲਦਾ। ਮਹਾਂਦੇਵ ਚੁੱਪ ਰਿਹਾ, ਉਹ ਆਪਣੇ ਹਿਰਦੇ ਵਿਚ ਨਾ ਖ਼ੁਸ਼ ਹੋਇਆ ਅਤੇ ਨਾ ਦੁਖੀ ਹੋਇਆ॥ ੧੩॥

ਸੁਨਿ ਜਨਨੀ ਬਡਭਾਗਾ ਭਾਨੀ। 'ਗੁਰ ਅਰਜਨ ਭਾ' ਮੁਦਿਤ ਮਹਾਂਨੀ।
ਸਿਮਰਤਿ ਪਿਤਾ ਬਾਕ ਸੁਖ ਪਾਇਵ। 'ਨਹੀਂ ਬੰਸ ਤੇ ਗੁਰਤਾ ਜਾਇਵ' ॥੧੪॥

ਜਦ ਮਾਤਾ ਭਾਨੀ ਜੀ ਨੇ ਆਪਣੇ ਵਡਭਾਗੇ ਪੁੱਤਰ ਬਾਰੇ ਸੁਣਿਆ, "ਸ੍ਰੀ ਅਰਜਨ ਗੁਰੂ ਬਣ ਗਏ ਹਨ", ਤਾਂ ਉਹ ਬਹੁਤ ਪ੍ਰਸੰਨ ਹੋਈ' ਆਪਣੇ ਗੁਰੂ ਪਿਤਾ ਜੀ ਅਮਰਦਾਸ ਜੀ ਦੇ ਬਚਨ ਯਾਦ ਕਰਕੇ ਬੜਾ ਸੁਖ ਪਾਇਆ "ਵੰਸ਼ ਵਿਚੋਂ ਗੁਰਤਾ ਨਹੀਂ ਜਾਇਗੀ"॥ ੧੪॥

ਪਿਤਾ ਗੁਰੂ ਕੋ ਕਹਯੋ ਅਟਲ ਹੈ। ਚਲਹਿ ਸੁਮੇਰੁ ਨਹੀਂ ਸੋ ਚਲਿ ਹੈ।
ਸਭਾ ਬਿਖੈ ਸ੍ਰੀ ਸਤਿਗੁਰ ਤਬੈ। ਬੈਠੇ ਚਹੁੰਦਿਸ਼ ਸੰਗਤ ਸਬੈ॥ ੧੫॥

ਪਿਤਾ ਗੁਰੂ ਜੀ ਦਾ ਕਿਹਾ, ਸਮੇਰ ਪਰਬਤ ਵਾਂਗ ਟਲੇਗਾ ਨਹੀਂ। ਸੁਮੇਰ ਪਰਬਤ ਬੇਸ਼ਕ ਚਲ ਪਵੇ, ਪਰ ਗੁਰੂ ਜੀ ਦਾ ਬਚਨ ਨਹੀਂ ਹਿਲ ਸਕੇਗਾ। ਤਦ ਸ੍ਰੀ ਗੁਰੂ ਜੀ ਸਭਾ ਵਿਚ ਬੈਠੇ ਸਨ ਤੇ ਚਾਰੇ ਪਾਸੇ ਸੰਗਤ ਬੈਠੀ ਸੀ॥ ੧੫॥

ਸ੍ਰੀ ਅਰਜਨ ਸੁਤ ਕੀ ਦਿਸ਼ ਦੇਖਿ। ਕਹਯੋ ਬਾਕ ਮਨ ਮੁਦਿਤਿ ਵਿਸ਼ੇਖ।
'ਹੋਤਿ ਸ਼ਬਦ ਕੇ ਚਤੁਰਥ ਪਦ ਸਭਿ। ਕਰੇ ਤੀਨ ਇਕ ਚਹੀਅਤਿ ਹੈ ਅਬਿ॥੧੬॥

ਉਨ੍ਹਾਂ ਸ੍ਰੀ ਅਰਜਨ ਦੇਵ ਪੁੱਤਰ ਵੱਲ ਵੇਖ ਕੇ ਮਨ ਵਿਚ ਬਹੁਤ ਪ੍ਰਸੰਨ ਹੋ ਕੇ ਕਿਹਾ, "ਸ਼ਬਦ ਦੇ ਚਾਰੇ ਪਦ ਪੂਰੇ ਹੋਣੇ ਚਾਹੀਦੇ ਹਨ, ਤਿੰਨ ਤੁਸੀਂ ਪਹਿਲਾਂ ਕਹੇ ਹਨ, ਹੁਣ ਚੋਥਾ ਵੀ ਚਾਹੀਦਾ ਹੈ॥ ੧੬॥"

ਰਚਹੁ ਸੁਪਦ ਸ਼ੁਭ ਨਿਕਟ ਹਮਾਰੇ। ਪਾਵਹੁ ਸ਼ਬਦ ਭੋਗ ਮਤਿ ਧਾਰੇ।
ਜਿਸ ਕੋ ਜਗ ਮਹਿ ਸਿੱਖਜ ਘਨੇਰੇ। ਪਠਹਿਂ ਸੁਨਹਿਂ ਮੁਦ ਪਾਇਂ ਬਡੇਰੇ' ॥੧੭॥

ਉਸ ਸ੍ਰੇਸ਼ਟ ਪਦ ਨੂੰ ਸਾਡੇ ਪਾਸ ਬੈਠ ਕੇ ਰਚੋ ਅਤੇ ਮੱਤ ਧਾਰ ਕੇ ਸ਼ਬਦ ਨੂੰ ਪੂਰਾ ਕਰੋ। ਜਿਸ ਨੂੰ ਜੱਗ ਵਿਚ ਬਹੁਤ ਸਿੱਖ ਪੜ੍ਹ-ਸੁਣ ਕੇ ਵੱਡੀ ਪ੍ਰਸੰਨਤਾ ਪਾਉਣਗੇ"॥ ੧੭॥

ਮੁਦਿਤਿ ਬ੍ਰਿੱਧ ਹੁਇ ਕਰਿ ਤਬਿ ਕਹੈ। 'ਸਤਿਗੁਰ ਬਾਕ ਉਚਿਤ ਹੀ ਅਹੈ'।
ਸ੍ਰੀ ਅਰਜਨ ਸੁਨਿਕੈ ਤਿਹ ਸਮੋ। ਰਚਜੋ ਸੁ ਪਦ ਪਿਤ ਕੋ ਕਰਿ ਨਮੋ ॥੧੮॥

ਬਾਬਾ ਬੁੱਢਾ ਜੀ ਨੇ ਫਿਰ ਪ੍ਰਸੰਨ ਹੋ ਕੇ ਕਿਹਾ, "ਸਤਿਗੁਰੂ ਜੀ ਦੇ ਬਚਨ ਉਚਿਤ ਹਨ।" ਸ੍ਰੀ ਅਰਜਨ ਦੇਵ ਜੀ ਨੇ ਇਹ ਸੁਣਕੇ ਉਸ ਸਮੇਂ ਪਿਤਾ ਜੀ ਨੂੰ ਨਮਸਕਾਰ ਕਰਕੇ ਉਸ ਪਦ ਦੀ ਰਚਨਾ ਕੀਤੀ॥ ੧੮॥

*ਸ੍ਰੀ ਮੁਖ ਵਾਕ॥*

*ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥*
*ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥ ੪ ॥*
*ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥ ੧ ॥ ੮ ॥*

ਮੇਰੇ ਚੰਗੇ ਭਾਗ ਹਨ ਕਿ ਮੈਂ ਸੰਤ ਸਰੂਪ ਗੁਰੂ ਜੀ ਨੂੰ ਮਿਲ ਪਿਆ ਹਾਂ ਨਾਸ਼-ਰਹਿਤ ਪ੍ਰਭੂ ਨੂੰ ਮੈਂ ਆਪਣੇ ਘਰ ਵਿਚ ਹੀ ਪ੍ਰਾਪਤ ਕਰ ਲਿਆ ਹੈ। ਮੈਂ ਹੁਣ ਤੁਹਾਡੀ ਸੇਵਾ ਕਰਾਂਗਾ ਤੇ ਇਕ ਛਿਨ ਲਈ ਵੀ ਤੁਹਾਡੇ ਨਾਲੋਂ ਵਖਰਾ ਨਹੀਂ ਹੋਵਾਂਗਾ। ਹੇ ਪੂਜਨੀਕ ਮਾਲਕ, ਨਾਨਕ ਤੇਰਾ ਸੇਵਕ ਹੈ। ਮੈਂ ਕੁਰਬਾਨ ਹਾਂ ਅਤੇ ਮੇਰੀ ਜਿੰਦੜੀ ਕੁਰਬਾਨ ਜਾਂਦੀ ਹੈ। ਹੇ ਪੂਜਨੀਕ ਮਾਲਕ ! ਨਾਨਕ ਤੇਰਾ ਸੇਵਕ ਹੈ। ਠਹਿਰਾਉ॥ ੪॥

*ਚੌਪਈ*-ਸ੍ਰੀ ਗੁਰ ਰਾਮਦਾਸ ਸੁਨਿ ਹਰਖੈ। 'ਬਾਣੀ ਬਹੁਤ ਕਰਹਿੰਗੇ' ਪਰਖੇ।
ਆਛੀ ਸਾਫ ਬਨਾਵਟ ਹੇਰੀ। ਰਚੀ ਤੁਰਤ ਨਹਿੰ ਲਾਗਸੁ ਦੇਰੀ ॥੧੯॥

ਸ੍ਰੀ ਗੁਰੂ ਰਾਮਦਾਸ ਜੀ ਸੁਣ ਕੇ ਬਹੁਤ ਪ੍ਰਸੰਨ ਹੋਏ, "ਇਹ ਅਸੀਂ ਪਰਖ ਲਿਆ ਹੈ, ਬਹੁਤ ਬਾਣੀ ਦੀ ਰਚਨਾ ਕਰਨਗੇ। ਅੱਛੀ ਸਾਫ ਬਨਾਵਟ ਵੇਖੀ ਹੈ, ਰਚਨਾ ਵੀ ਤੁਰੰਤ ਕਰ ਦਿੱਤੀ ਹੈ ਕੋਈ ਵੀ ਦੇਰ ਨਹੀਂ ਲਾਈ ਹੈ॥ ੧੯॥

ਸ੍ਰੀ ਮੁਖ ਤੇ ਸੁਤ ਸੌਂ ਫੁਰਮਾਇਵ। 'ਸਹਤ ਨੰਮ੍ਰਤਾ ਸ਼ਬਦ ਬਨਾਇਵ।
ਜਿਸਕੋ ਪਠਿ ਸੁਨਿ ਕਰੇ ਬਿਚਾਰਨ। ਹਰੇ ਹੰਕਾਰ ਸਮੇਤ ਬਿਕਾਰਨ' ॥੨੦॥

ਆਪਣੇ ਮੁੱਖ ਤੋਂ ਪੁੱਤਰ ਨੂੰ ਫੁਰਮਾਇਆ, "ਨਿੰਮ੍ਰਤਾ ਸਹਿਤ ਸ਼ਬਦ ਬਣਾਇਆ ਹੈ, ਜਿਹੜੇ ਵੀ ਇਸ ਨੂੰ ਪੜ੍ਹ-ਸੁਣ ਕੇ ਵਿਚਾਰ ਕਰਨਗੇ ਉਨ੍ਹਾਂ ਦੇ ਹੰਕਾਰ ਸਹਿਤ ਵਿਕਾਰ ਦੂਰ ਹੋ ਜਾਣਗੇ"॥ ੨੦॥

ਹਾਥ ਜੋਰਿ ਪਿਤ ਤੇ ਸੁਨਿ ਬਾਨੀ। ਅਤਿ ਅਧੀਨ ਹੁਇ ਬੰਦਨ ਠਾਨੀ।
'ਕਰਨ ਕਰਾਵਨ ਤੁਮਹੀ ਅਹੋ। ਮੈਂ ਅਨੁਸਾਰਿ ਸਦਾ ਜਿਮ ਕਹੋ' ॥੨੧॥

ਆਪਣੇ ਪਿਤਾ ਜੀ ਦੇ ਬਚਨ ਸੁਣ ਕੇ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੱਥ ਜੋੜ ਕੇ ਅਤੇ ਅਤਿ ਅਧੀਨ ਹੋ ਕੇ ਬੰਦਨਾ ਕੀਤੀ ਅਤੇ ਬੋਲੇ, "ਕਰਨ-ਕਰਾਵਨ ਵਾਲੇ ਤੁਸੀਂ ਆਪ ਹੀ ਹੋ, ਮੈਂ ਤਾਂ ਸਦਾ ਹੀ ਜਿਵੇਂ ਕਹਿੰਦੇ ਹੋ ਤੁਹਾਡੀ ਆਗਿਆ ਅਨੁਸਾਰ ਰਹਿੰਦਾ ਹਾਂ"॥ ੨੧॥

ਸਭਾ ਉਠੀ ਜਬਿ ਨਿਜ ਨਿਜ ਥਾਨ। ਪਹੁੰਚੇ ਸਭਿ 'ਸ਼ੁਭ' ਕਰਤਿ ਬਖਾਨ।
ਭਾਈ ਬ੍ਰਿੱਧ ਸੌਂ ਪ੍ਰਿਥੀਆ ਮਿਲਜੋ। ਜਰ ਬਰ ਰਹਜੋ ਨ ਬਸ ਕੁਛ ਚਲਜੋ ॥੨੨॥

ਜਦ ਸਭਾ ਉੱਠ ਕੇ ਆਪਣੇ-ਆਪਣੇ ਥਾਂ ਚਲੇ ਗਈ ਅਤੇ ਸਾਰੇ ਜਾ ਕੇ 'ਸ਼ੁਭ ਹੋਇਆ' ਕਹਿ ਰਹੇ ਸਨ। ਬਾਬਾ ਬੁੱਢਾ ਜੀ ਨੂੰ ਪ੍ਰਿਥੀਆ ਮਿਲਿਆ, ਸੜ-ਬਲ ਕੇ ਰਹਿ ਗਿਆ ਕੁਝ ਵੀ ਵੱਸ ਨਾ ਚਲਿਆ॥ ੨੨॥

'ਸੁਨਿ ਬੁੱਢੇ ! ਹਮ ਤੁਝਕੋ ਜਾਨਹਿਂ। ਗੁਰ ਨਾਨਕ ਸਮ ਮਹਿਮਾ ਮਾਨਹਿਂ।

ਇਸ ਬਿਧਿ ਆਜ ਤੀਕ ਮਤਿ ਮੇਰੀ। ਰਹੀ ਨ ਅਬ ਸ਼ਰਧਾ ਕ੍ਰਿਤ ਹੇਰੀ॥੨੩॥

ਬੋਲਿਆ, "ਹੇ ਬਾਬਾ ਬੁੱਢਾ ਜੀ! ਸੁਣੋ, ਅਸੀਂ ਤੁਹਾਡੀ ਮਹਿਮਾ ਗੁਰੂ ਨਾਨਕ ਦੇਵ ਜੀ ਦੇ ਬਰਾਬਰ ਮੰਨਦੇ ਹਾਂ, ਇਸ ਤਰ੍ਹਾਂ ਅਜ ਤਕ ਮੇਰੀ ਮੱਤ ਰਹੀ ਹੈ, ਪਰ ਹੁਣ ਤੁਹਾਡੀ ਇਹ ਕ੍ਰਿਤ ਵੇਖ ਕੇ ਮੇਰੀ ਸ਼ਰਧਾ ਨਹੀਂ ਰਹੀ ਹੈ॥ ੨੩॥

ਰਹਜੋ ਸੰਗ ਸਭਿ ਹੀ ਸਤਿਗੁਰ ਕੇ। ਦੇਖਤਿ ਰਹਜੋ ਬ੍ਰਿਤਾਂਤ ਸੁ ਧੁਰਕੇ।
ਮੈਂ ਜੇਸ਼ਟ ਅਰੁ ਲਾਇਕ ਆਛੇ। ਉਚਿਤ ਹੁਤੀ ਗੁਰਤਾ ਪਿਤ ਪਾਛੇ॥੨੪॥

ਤੁਸੀਂ ਸਾਰੇ ਸਤਿਗੁਰਾਂ ਦੇ ਨਾਲ ਰਹੇ ਹੋ, ਤੁਸੀਂ ਸ੍ਰੇਸ਼ਟ ਢੰਗ ਨਾਲ ਸਾਰਾ ਬ੍ਰਿਤਾਂਤ ਵੇਖਦੇ ਰਹੇ ਹੋ। ਮੈਂ ਜੇਠਾ ਪੁੱਤਰ ਹਾਂ ਅਤੇ ਲਾਇਕ ਵੀ ਹਾਂ, ਪਿਤਾ ਜੀ ਪਿਛੋਂ ਗੁਰਤਾ ਮੇਰੇ ਵਾਸਤੇ ਹੀ ਉਚਿਤ ਹੈ॥ ੨੪॥

ਸੋ ਤੁਮ ਨੇ ਕਛੁ ਨਹੀਂ ਬਿਚਾਰਜੋ। ਭਯੋ ਬ੍ਰਿੱਧ ਕੈ ਬੁਧਿ ਬਲ ਹਾਰਜੋ।
ਪਿਤ ਤੌ ਗੁਰੂ ਨਾਮੁ ਇਕ ਬਨੇ। ਮੈਂ ਬਿਵਹਾਰ ਚਲਾਵਤਿ ਘਨੇ॥੨੫॥

ਉਸ ਬਾਰੇ ਤੁਸੀਂ ਕੁਝ ਵੀ ਨਹੀਂ ਵਿਚਾਰਿਆ ਹੈ, ਬੁੱਢਾ ਹੋ ਗਿਆ ਹੈਂ, ਕਿ ਤੇਰੀ ਮੱਤ ਦਾ ਬਲ ਹਾਰ ਗਿਆ ਹੈ। ਪਿਤਾ ਜੀ ਤਾਂ ਇਕ ਨਾਮ ਮਾਤ੍ਰ ਗੁਰੂ ਬਣੇ ਹੋਏ ਹਨ, ਸਾਰੇ ਕਾਰ-ਵਿਹਾਰ ਮੈਂ ਹੀ ਚਲਾਉਂਦਾ ਸੀ॥ ੨੫॥

ਸਭਿ ਬਿਧਿ ਕੀ ਬੁਧਿ ਤੂੰ ਮਮ ਜਾਨਤਿ। ਸਭਿ ਸੰਗਤਿ ਗੁਰ ਮੁਹਿ ਅਨੁਮਾਨਤਿ।
ਕ੍ਰਿਤਿ ਅਚਾਨਕ ਇਹ ਕਜਾ ਕੀਨ। ਤੈਂ ਉਠਿ ਤੁਰਤ ਤਿਲਕ ਕਰਿ ਦੀਨ॥੨੬॥

ਸਭ ਤਰ੍ਹਾਂ ਨਾਲ ਤੁਸੀਂ ਮੇਰੀ ਬੁੱਧੀ ਬਾਰੇ ਜਾਣਦੇ ਹੋ, ਸਾਰੀ ਸੰਗਤ ਮੈਨੂੰ ਹੀ ਹੋਣ ਵਾਲਾ ਗੁਰੂ ਮੰਨਦੀ ਹੈ। ਇਹ ਅਚਾਨਕ ਕੀ ਕਾਰ ਕਰ ਦਿੱਤੀ ਹੈ, ਤੁਸੀਂ ਤੁਰੰਤ ਉੱਠ ਕੇ ਤਿਲਕ ਲਾ ਦਿੱਤਾ॥ ੨੬॥

ਮੈਂ ਨਿਜ ਬਲ ਤੇ ਦਜੋਂ ਉਲਟਾਇ। ਤੌ ਤੁਮਰੀ ਕਜਾ ਪਤਿ ਰਹਿ ਜਾਇ।
ਆਗੈ ਜ਼ਿਕਰ ਨ ਕਬਿਹੂੰ ਭਯੋ। ਤੁਰਤ ਅਨੁਚਿਤ ਕਹਾਂ ਕਰਿ ਦਯੋ॥੨੭॥

ਮੈਂ ਆਪਣੇ ਬਲ ਨਾਲ ਇਸ ਨੂੰ ਉਲਟਾ ਦੇਵਾਂਗਾ, ਤਾਂ ਤੁਹਾਡੀ ਫਿਰ ਕੀ ਇੱਜ਼ਤ ਰਹਿ ਜਾਵੇਗੀ, ਪਹਿਲਾਂ ਤਾਂ ਅਜਿਹਾ ਕਦੀ ਜ਼ਿਕਰ ਵੀ ਨਹੀਂ ਸੀ ਹੋਇਆ, ਤੁਸੀਂ ਤੁਰੰਤ ਹੀ ਇਹ ਅਨ-ਉਚਿਤ ਕੰਮ ਕਿਉਂ ਕਰ ਦਿੱਤਾ ਹੈ॥ ੨੭॥

ਜੇ ਪਿਤ ਰਿਸ ਕਰਿਕੇ ਇਮ ਠਾਨੀ। ਰੀਤਿ ਅਨੁਚਿਤ ਕਰਨ ਕੋ ਮਾਨੀ।
ਤਊ ਤੁਮਹੁ ਕੋ ਲਾਇਕ ਹੁਤੀ। ਸਮਝਾਵਨ ਕਹਿ ਕੈ ਸ਼ੁਭ ਮਤੀ॥੨੮॥

ਜੇ ਪਿਤਾ ਜੀ ਨੇ ਰੋਸ ਕਰਕੇ ਇਸ ਤਰ੍ਹਾਂ ਕੀਤਾ, ਤੁਸੀਂ ਅਨ-ਉਚਿਤ ਰੀਤੀ ਕਿਉਂ ਮੰਨ ਲਈ। ਤੁਹਾਡੇ ਵਾਸਤੇ ਇਹ ਲਾਇਕ ਸੀ ਕਿ ਤੁਸੀਂ ਸ਼ੁਭ ਮੱਤ ਨਾਲ ਉਨ੍ਹਾਂ ਨੂੰ ਸਮਝਾਉਂਦੇ॥ ੨੮॥

'ਬਡ ਸੁਤ ਕੋ ਹੈ ਇਹੁ ਅਧਿਕਾਰਾ। ਪੁਨ ਸਭਿ ਬਿਧਿ ਲਾਇਕ ਨਿਰਧਾਰਾ।
ਪਿਤ ਕੇ ਹੋਵਤਿ ਸਭਿ ਬਿਵਹਾਰਾ। ਕਰੇ ਸੰਭਾਰਨ ਸੁਮਤਿ ਉਦਾਰਾ॥੨੯॥

"ਵੱਡੇ ਪੁੱਤਰ ਦਾ ਇਹ ਅਧਿਕਾਰ ਹੈ, ਫਿਰ ਉਹ ਸਭ ਤਰ੍ਹਾਂ ਲਾਇਕ ਮੰਨਿਆ ਗਿਆ ਹੈ। ਪਿਤਾ ਜੀ ਦੇ ਸਾਰੇ ਕਾਰ ਵਿਹਾਰ ਚਲ ਰਹੇ ਹਨ, ਉਹ ਸ੍ਰੇਸ਼ਟ ਮੱਤ ਨਾਲ ਸਾਰੇ ਕੰਮ ਸੰਭਾਲ ਰਿਹਾ ਹੈ"॥ ੨੯॥

ਇੱਤਜਾਦਕ ਕਹਿ ਕਰਿ ਸਮਝਾਵਤਿ। ਗੁਰਤਾ ਲਘੁ ਸੁਤ ਤੇ ਬਰਜਾਵਤਿ।
ਤੁਮ ਕੋ ਉਚਿਤ ਹੁਤੀ ਇਹੁ ਰੀਤਿ। ਤੈ ਸਜਾਨੋ ਸਮਝਤਿ ਸਭਿ ਚੀਤ॥੩੦॥

ਇਤ-ਆਦਿ ਕਹਿ ਕੇ ਪ੍ਰਿਥੀਏ ਨੇ ਬਾਬਾ ਬੁੱਢਾ ਜੀ ਨੂੰ ਸਮਝਾਇਆ ਕਿ ਗੁਰਤਾ ਛੋਟੇ ਪੁੱਤਰ ਨੂੰ ਦੇਣ ਤੋਂ ਵਰਜਣਾ ਸੀ। ਤੁਹਾਡੇ ਵਾਸਤੇ ਇਹ ਰੀਤੀ ਉਚਿਤ ਸੀ, ਤੁਹਾਨੂੰ ਸਾਰੇ ਲੋਕ ਮਨ ਵਿਚ ਸਿਆਣਾ ਸਮਝਦੇ ਹਨ॥ ੩੦॥

ਸੋ ਤੈ ਬਾਤ ਨ ਕੀਨਿਸ ਨੀਕਾ। ਤੈਂ ਉਠਿ ਦੀਨ ਤੁਰਤ ਹੀ ਟੀਕਾ।
ਤੁਵ ਕ੍ਰਿਤ ਕੋ ਕਜਾ ਨਿੰਦਹਿਂ ਨਾਂਹੀ?। ਜੇ ਸਿਖ ਸਜਾਨੇ ਸੰਗਤਿ ਮਾਂਹੀ ॥੩੧॥

ਇਸ ਕਰਕੇ ਤੁਸੀਂ ਚੰਗੀ ਗੱਲ ਨਹੀਂ ਕੀਤੀ ਹੈ, ਤੁਸੀਂ ਤੁਰੰਤ ਉੱਠ ਕੇ ਟਿਕਾ ਲਾ ਦਿੱਤਾ ਹੈ। ਜਿਹੜੇ ਸੰਗਤ ਵਿਚ ਸਿਆਣੇ ਸਿੱਖ ਹਨ ਕੀ ਉਹ ਤੁਹਾਡੀ ਇਸ ਕ੍ਰਿਤ ਦੀ ਨਿੰਦਿਆ ਨਹੀਂ ਕਰਨਗੇ ?॥ ੩੧॥

ਦੇਖਿ ਲਈ ਤੁਮਰੀ ਕਰਤੂਤ। ਕਹਤਿ ਸੁਮਤਿ ਜੁਤਿ ਕੀਨ ਕਸੂਤ।
ਅਬਿ ਮੈ ਕਰਿਹੌਂ ਨਿਤ ਉਤਸਾਹੂ। ਛੀਨ ਲੇਹੁਂ ਗਾਦੀ ਤਿਸ ਪਾਹੂ ॥੩੨॥

ਤੁਹਾਡੀ ਇਹ ਕ੍ਰਿਤ ਵੇਖ ਲਈ ਹੈ, ਲੋਕ ਤੁਹਾਨੂੰ ਅਕਲ ਵਾਲਾ ਕਹਿੰਦੇ ਸਨ, ਪਰ ਤੁਸੀਂ ਕਸੂਤੀ ਗੱਲ ਕੀਤੀ ਹੈ। ਹੁਣ ਮੈਂ ਆਪਣਾ ਉੱਦਮ ਕਰਾਂਗਾ, ਤੇ ਉਸ ਪਾਸੋਂ ਗੱਦੀ ਖੋਹ ਲਵਾਂਗਾ॥ ੨੨॥

ਦਰਬ ਬ੍ਰਿੰਦ ਖਰਚਨ ਕਰਿ ਲੈਹੌਂ। ਸਭਿ ਕੀ ਕਰੀ ਉਲਟ ਅਬਿ ਦੈ ਹੌਂ।
ਬ੍ਰਿੱਧ ਕਹਜੋ 'ਰਿਸ ਕਜੋਂ ਉਰ ਕਰੈਂ?। ਪਿਤ ਸੇਵਾ ਮਹਿਂ ਨਹਿਂ ਹਿਤ ਧਰੈਂ ॥੩੩॥

ਮੈਂ ਹੁਣ ਬਹੁਤ ਧਨ ਖਰਚ ਕੇ ਪ੍ਰਾਪਤ ਕਰਾਂਗਾ, ਸਭ ਦੀ ਕੀਤੀ-ਕਤਰੀ ਉਲਟਾ ਦੇਵਾਂਗਾ।" ਬਾਬਾ ਬੁੱਢਾ ਜੀ ਨੇ ਕਿਹਾ, "ਦਿਲ ਵਿਚ ਗੁੱਸਾ ਕਿਉਂ ਕਰਦਾ ਹੈਂ, ਪਿਤਾ ਜੀ ਦੀ ਸੇਵਾ ਵਿਚ ਹਿਤ ਕਿਉਂ ਨਹੀਂ ਧਾਰਨ ਕਰਦਾ॥ ੩੩॥

ਰੀਝਹਿਂ, ਬਿਨਾ ਕਹੇ ਤੁਝ ਦੈ ਹੈਂ। ਜੇ ਕਰਿ ਲਾਇਕ ਕੋ ਪਿਖਿ ਲੈਹੈਂ।
ਕਰੈਂ ਬਖੀਲੀ ਹਾਥ ਨ ਆਵੈ। ਗਹਹਿਂ ਨੰਮ੍ਰਤਾ ਬਾਂਛਤ ਪਾਵੈਂ॥ ੩੪॥

ਜੇ ਰੀਝ ਜਾਂਦੇ ਤਾਂ ਮੇਰੇ ਕਹੇ ਬਿਨਾਂ ਤੈਨੂੰ ਗੁਰ-ਗੱਦੀ ਦੇ ਦਿੰਦੇ। ਜੇ ਤੈਨੂੰ ਗੁਰਤਾ ਦੇ ਲਾਇਕ ਵੇਖ ਲੈਂਦੇ। ਨਿੰਦਿਆ ਕਰਨ ਨਾਲ ਕੁਝ ਹੱਥ ਨਹੀਂ ਆਉਂਦਾ, ਨਿੰਮ੍ਰਤਾ ਫੜਨ ਨਾਲ ਮੂੰਹ-ਮੰਗੀ ਮੁਰਾਦ ਪ੍ਰਾਪਤ ਹੁੰਦੀ ਹੈ॥ ੩੪॥

ਪਿਤ ਕੋ ਕਹਜੋ ਨ ਮਾਨਜੋ ਨੀਕਾ। ਯਾਂਤੇ ਨਹੀਂ ਭਯੋ ਤੁਵ ਟੀਕਾ।
ਗੁਰੂ ਪੁੱਤ੍ਰ ਤੁਮ, ਬਡੀ ਬਡਾਈ। ਮਾਨਨੀਜ, ਕਜਾ ਹਾਥ ਨ ਆਈ ॥੩੫॥

ਤੂੰ ਪਿਤਾ ਜੀ ਦਾ ਕਿਹਾ ਠੀਕ ਨਹੀਂ ਮੰਨਿਆ ਹੈ, ਇਸ ਕਰਕੇ ਤੈਨੂੰ ਤਿਲਕ ਨਹੀਂ ਲੱਗਾ। ਤੂੰ ਵੀ ਗੁਰੂ ਪੁੱਤਰ ਹੈਂ, ਤੇਰੀ ਵਡਿਆਈ ਵੱਡੀ ਹੈ। ਤੂੰ ਮਾਨਨੀਯ ਹੈਂ, ਕੀ ਹੋਇਆ ਗੁਰਿਆਈ ਹੱਥ ਨਹੀਂ ਆਈ॥ ੩੫॥

ਕ੍ਰੋਧ ਬਿਖਾਦ ਛੋਡ ਸੁਖ ਪਾਵਹੁ। ਪਿਤਾ ਕਰੇ ਤਿਮ ਉਰ ਹਰਖ੍ਾਵਹੁ।
ਦੀਨ ਦੁਨੀ ਕੇ ਮਾਲਿਕ ਅਹੈਂ। ਤਿਨ ਸਨਮੁਖ ਕੋ ਉੱਤਰ ਕਹੈ?' ॥੩੬॥

ਕ੍ਰੋਧ ਫਸਾਦ ਛੱਡ ਕੇ ਸੁਖ ਪਾਵੋ, ਜਿਵੇਂ ਪਿਤਾ ਜੀ ਕਰਦੇ ਹਨ, ਉਸ ਤਰ੍ਹਾਂ ਰਹਿ ਕੇ ਹਿਰਦੇ ਵਿਚ ਸੁੱਖ ਪਾਵੋ। ਉਹ ਦੀਨ-ਦੁਨੀਆਂ ਦੇ ਮਾਲਕ ਹਨ, ਉਨ੍ਹਾਂ ਦੇ ਸਾਹਮਣੇ ਹੋ ਕੇ ਕੌਣ ਉੱਤਰ ਮੰਗ ਸਕਦਾ ਹੈ"॥ ੩੬॥

ਇਮ ਕਹਿ ਬ੍ਰਿਧ ਮੁਖ ਧਾਰੀ ਮੌਨ। ਪ੍ਰਿਥੀਆ ਜਾਇ, ਪ੍ਰਵੇਸ਼ਜੋ ਭੌਨ।
ਗਿਰ ਕਠੋਰ ਕਹਤਿ ਰਿਸ ਧਾਰੇ। ਪਿਤ ਕੇ ਨਿਕਟ ਗਯੋ ਦੁਖ ਭਾਰੇ ॥੩੭॥

ਇਸ ਤਰ੍ਹਾਂ ਕਹਿ ਕੇ ਬਾਬਾ ਬੁੱਢਾ ਜੀ ਨੇ ਮੋਨ ਧਾਰਨ ਕਰ ਲਈ, ਪ੍ਰਿਥੀਆ ਆਪਣੇ ਘਰ ਅੰਦਰ ਚਲੇ ਗਿਆ। ਭਾਰੀ ਦੁਖੀ ਹੋ ਕੇ ਪਿਤਾ ਜੀ ਦੇ ਪਾਸ ਗਿਆ ਅਤੇ ਗੁੱਸਾ ਧਾਰਨ ਕਰਕੇ ਕਠੋਰ ਸ਼ਬਦ ਕਹਿਣ ਲੱਗਾ॥ ੩੭॥

ਮੁਖ ਤੇ ਕਹਿਨ ਲਾਗਿ ਕਟੁ ਬਾਨੀ। 'ਕਜਾ ਬਿਪਰੀਤਿ ਆਪ ਨੇ ਠਾਨੀ?।
ਮੇਰੀ ਵਸਤੁ ਅਲਪ ਕੋ ਦਈ। ਕੋ ਇਮੁ ਕਰਹਿ?, ਨ ਆਗੇ ਭਈ ॥੩੮॥

ਮੁਖ ਤੋਂ ਕੌੜੇ ਬੋਲ ਬੋਲਣ ਲੱਗਾ, "ਆਪ ਨੇ ਕੀ ਵਿਪਰੀਤ ਧਾਰਨ ਕੀਤੀ ਹੈ ? ਮੇਰੀ ਵਸਤੂ ਛੋਟੇ ਨੂੰ ਦੇ ਦਿੱਤੀ ਹੈ, ਕਿਉਂ ਇਸ ਤਰ੍ਹਾਂ ਕੀਤਾ ਹੈ ? ਅੱਗੇ ਕਦੀ ਇਸ ਤਰ੍ਹਾਂ ਨਹੀਂ ਹੋਇਆ॥ ੩੮॥

**ਮੋ ਸੰਗ ਖੋਟ ਜਾਨਿਕੈ ਕਰਜੋ। ਕੌਨ ਕੋਸ਼ ਲਖਿਕੈ ਪਰਹਰਜੋ।**
**ਜਿਸ ਪ੍ਰਕਾਰ ਤੁਮ ਮੁਝ ਸੋਂ ਠਾਨੀ। ਇਸ ਕੋ ਫਲ ਦੇਖੋ ਅਗਵਾਨੀ॥੩੯॥**

ਮੇਰੇ ਨਾਲ ਖੋਟ ਜਾਣਕੇ ਇਹ ਕੰਮ ਕੀਤਾ ਹੈ, ਮੇਰੇ ਵਿਚ ਕਿਹੜਾ ਦੋਸ਼ ਜਾਣ ਕੇ ਮੈਨੂੰ ਛਡਿਆ ਹੈ। ਜਿਸ ਤਰ੍ਹਾਂ ਤੁਸੀਂ ਮੇਰੇ ਨਾਲ ਕੀਤੀ ਹੈ, ਇਸ ਦਾ ਫਲ ਅੱਗੇ ਚਲ ਕੇ ਦੇਖੋਗੇ॥ ੩੯॥

**ਦਰਬ ਬ੍ਰਿੰਦ ਅਬਿ ਮੋਹਿ ਸਮੀਪਿ। ਮਿਲਿ ਹੌਂ ਬਲੀ ਜੁ ਹੋਹਿ ਮਹੀਪਿ।**
**ਦੇ ਕਰਿ ਧਨੁ ਕੋ ਤਿਸੁ ਅਪਨਾਵਹੁਂ। ਪਿਤ ਸੁਤ ਤੁਮ ਕੋ ਕਸ਼ਟ ਦਿਖਾਵਹੁਂ॥੪੦॥**

ਮੇਰੇ ਪਾਸ ਹੁਣ ਬਹੁਤ ਧਨ ਹੈ, ਮੈਂ ਬਲਵਾਨ ਹਾਕਮਾਂ ਨੂੰ ਮਿਲਾਂਗਾ, ਉਨ੍ਹਾਂ ਨੂੰ ਧਨ ਦੇ ਕੇ ਆਪਣੇ ਬਣਾ ਲਵਾਂਗਾ ਤੁਹਾਨੂੰ ਪਿਉ-ਪੁੱਤਰਾਂ ਨੂੰ ਬਹੁਤ ਕਸ਼ਟ ਦੇਵਾਂਗਾ॥ ੪੦॥

**ਜਬਿ ਤੁਮਰੋ ਬਸ ਚਲਹਿ ਨ ਕੋਈ। ਬਿਨਾ ਕਰੇ ਗੁਰਤਾ ਮੁਝ ਹੋਈ।**
**ਇੱਤਜਾਦਿਕ ਝਗਰਾ ਬਹੁ ਠਾਨਜੋ। ਤਿਸ ਪਰ ਸ੍ਰੀ ਗੁਰ ਸਬਦ ਬਖਾਨਜੋ॥੪੧॥**

ਜਦ ਤੁਹਾਡਾ ਕੋਈ ਵੱਸ ਨਹੀਂ ਚਲੇਗਾ, ਤਾਂ ਕੁਝ ਕੀਤੇ ਬਿਨਾਂ ਗੁਰਤਾ ਮੇਰੀ ਹੋ ਜਾਵੇਗੀ।" ਇਤਿ-ਆਦਿ ਬਹੁਤ ਝਗੜਾ ਕੀਤਾ। ਉਸ ਪਰਥਾਏ ਗੁਰੂ ਜੀ ਨੇ ਇਕ ਸ਼ਬਦ ਕਿਹਾ॥ ੪੧॥

*ਸਾਰਗ ਮਹਲਾ ੪ ਘਰੁ ੩ ਦੁਪਦਾ*
*ੴ ਸਤਿਗੁਰ ਪ੍ਰਸਾਦਿ॥*

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*
*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥ ੧॥ ਰਹਾਉ॥*
*ਜਿਸੁ ਧਨ ਕਾ ਤੁਮ ਗਰਬੁ ਕਰਤ ਹਉ ਸੋ ਧਨੁ ਕਿਸਹਿ ਨ ਆਪ॥*
*ਖਿਨ ਮਹਿ ਛੋਡਿ ਜਾਇ ਬਿਖਿਆ ਰਸੁ ਤਉ ਲਾਗੈ ਪਛੁਤਾਪ॥ ੧॥*
*ਜੋ ਤੁਮਰੇ ਪ੍ਰਭ ਹੋਤੇ ਸੁਆਮੀ ਹਰਿ ਤਿਨ ਕੇ ਜਾਪਹੁ ਜਾਪ॥*
*ਉਪਦੇਸੁ ਕਰਤ ਨਾਨਕ ਜਨ ਤੁਮ ਕਉ ਜਉ ਸੁਨਹੁ ਤਉ ਜਾਇ ਸੰਤਾਪ॥ ੨॥ ੧॥ ੭॥*

(ਪੰਨਾ ੧੨੦੦)

ਹੇ ਪੁੱਤਰ ! ਤੂੰ ਕਿਉਂ ਆਪਣੇ ਪਿਤਾ ਨਾਲ ਝਗੜਾ ਕਰਦਾ ਹੈਂ ਜਿਸ ਨੇ ਤੈਨੂੰ ਪੈਦਾ ਅਤੇ ਵੱਡਾ ਕੀਤਾ ਹੈ, ਉਸ ਨਾਲ ਝਗੜਾ ਕਰਨਾ ਪਾਪ ਹੈ॥ ੧॥ ਠਹਿਰਾਉ॥

ਜਿਸ ਧਨ ਦਾ ਤੂੰ ਹੰਕਾਰ ਕਰਦਾ ਹੈਂ, ਉਹ ਧਨ ਕਿਸੇ ਦਾ ਵੀ ਆਪਣਾ ਨਹੀਂ। ਇਹ ਖਿਣ ਵਿਚ ਵਿਸ਼ੇ-ਵਿਕਾਰਾਂ ਦੀਆਂ ਰੰਗ-ਰਲੀਆਂ ਛੱਡ ਜਾਵੇਂਗਾ ਤਦ ਤੈਨੂੰ ਪਛਤਾਵਾ ਲੱਗੇਗਾ॥ ੧॥

ਜੋ ਤੇਰਾ ਪ੍ਰਭੂ ਅਤੇ ਮਾਲਕ ਹੈ, ਤੂੰ ਉਸ ਵਾਹਿਗੁਰੂ ਦੇ ਨਾਮ ਦਾ ਉਚਾਰਨ ਕਰ। ਨਾਨਕ ਤੈਨੂੰ ਉਪਦੇਸ਼ ਕਰਦਾ ਹੈ, ਜੇ ਤੂੰ ਸੁਣ ਕੇ ਸਮਝ ਲਵੇਂਗਾ ਤਾਂ ਮੁਸੀਬਤ ਤੋਂ ਛੁਟਕਾਰਾ ਪਾ ਲਵੇਂਗਾ॥ ੨॥ ੧॥ ੭॥

**ਚੌਪਈ-'ਪ੍ਰਿਥੀਆ ਸੁਨਹੁ ਗਰਬ ਕਜਾ ਧਨ ਕੋ। ਜਿਸ ਕੋ ਤਜਾਗਤਿ ਟਿਕਹਿ ਨ ਖਿਨ ਕੋ।**

**ਪਛੁਤਾਵਨ ਪੀਛੇ ਰਹਿ ਜੈਹੈ। ਪਿਤ ਸੋਂ ਝਗਰਤਿ ਲਾਜ ਨ ਪੈਹੈ ॥੪੨ ॥**

ਹੇ ਪ੍ਰਿਥੀਆ ! ਸੁਣੋ, ਧਨ ਦਾ ਕਿਉਂ ਹੰਕਾਰ ਕਰਦਾ ਹੈਂ, ਜਿਹੜਾ ਕਿਸੇ ਪਾਸ ਵੀ ਟਿਕਦਾ ਨਹੀਂ ਤੇ ਜਿਸ ਦੇ ਜਾਂਦਿਆਂ ਇਕ ਖਿਣ ਨਹੀਂ ਲਗਦਾ ਹੈ, ਫਿਰ ਪਛਤਾਉਂਦਾ ਹੋਇਆ ਪਿਛੇ ਰਹਿ ਜਾਵੇਂਗਾ, ਪਿਤਾ ਜੀ ਨਾਲ ਝਗੜਦਿਆਂ ਤੈਨੂੰ ਲਾਜ ਨਹੀਂ ਆਉਂਦੀ॥ ੪੨॥

**ਯਾਂਤੇ ਹਰਿ ਹਰਿ ਸਿਮਰਨ ਕਰਹੁ। ਨੀਕੋ ਇਹੁ ਉਪਦੇਸ਼ ਜਿ ਧਰਹੁ।**
**ਤਨ ਮਨ ਕੇ ਸਭਿ ਹਤਹਿਂ ਸੰਤਾਪ। ਬਹੁਰ ਨ ਬਜਾਪਹਿ ਲੋਭ ਸੁਪਾਪ ॥੪੩ ॥**

ਇਸ ਲਈ ਹਰੀ ਦੇ ਨਾਮ ਦਾ ਸਿਮਰਨ ਕਰੋ, ਚੰਗਾ ਉਪਦੇਸ਼ ਧਾਰਨ ਕਰੋ। ਤਨ ਮਨ ਦੇ ਸਾਰੇ ਸੰਤਾਪਾਂ ਨੂੰ ਨਾਸ਼ ਕਰੋ ਦੁਬਾਰਾ ਫਿਰ ਲੋਭ ਅਤੇ ਪਾਪ ਨ ਵਿਆਪਕ ਹੋਏ॥ ੪੩॥

**ਸੁਨਿ ਪ੍ਰਿਥੀਆ ਪੁਨ ਖਿਝਜੋ ਬਿਸਾਲਾ।'ਸਿਮਰਹੁ ਹਰਿ ਹਰਿ ਨਾਮ ਗੁਪਾਲਾ।**
**ਗੁਰਿਆਈ ਲਘੁ ਸੁਤ ਕੋ ਦੈ ਕੈ। ਮੋਹਿ ਅਨਾਦਰਿ ਸਭਿ ਮਹਿਂ ਕੈ ਕੈ ॥੪੪ ॥**

ਇਹ ਸੁਣ ਕੇ ਪ੍ਰਿਥੀਆ ਬਹੁਤ ਖਿਝਿਆ ਅਤੇ ਬੋਲਿਆ, "ਮੈਨੂੰ ਕਹਿੰਦੇ ਹੋ ਹਰਿ ਹਰਿ ਗੋਪਾਲ ਦੇ ਨਾਮ ਦਾ ਸਿਮਰਨ ਕਰੋ ਤੇ ਗੁਰਿਆਈ ਛੋਟੇ ਪੁੱਤਰ ਨੂੰ ਦੇ ਦਿੱਤੀ ਹੈ। ਸਾਰੀ ਸਿੱਖ ਸੰਗਤ ਵਿਚ ਮੇਰਾ ਨਿਰਾਦਰ ਕੀਤਾ ਹੈ"॥ ੪੪॥

**ਉਪਦੇਸ਼ਨ ਕੋ ਲਖਿ ਅਧਿਕਾਰੀ। ਭਲੋ ਸਮੇਂ ਅਬ ਗਿਰਾ ਉਚਾਰੀ।**
**'ਗੁਰਤਾ ਕੀ ਧਰਿ ਕਰਿ ਉਰ ਆਸਾ। ਹਰਿ ਕੋ ਭਜੋ ਹੋਇ ਕਰਿ ਦਾਸਾ ॥੪੫ ॥**

ਉਪਦੇਸ਼ ਲੈਣ ਦਾ ਅਧਿਕਾਰੀ ਜਾਣ ਕੇ ਅਤੇ ਭਲਾ ਸਮਾਂ ਜਾਣ ਕੇ ਗੁਰੂ ਜੀ ਨੇ ਕਿਹਾ, "ਗੁਰਤਾ ਦੀ ਹਿਰਦੇ ਵਿਚ ਆਸ ਧਾਰਨ ਕਰਕੇ, ਸੇਵਕ ਹੋ ਕੇ ਹਰੀ ਦੇ ਨਾਮ ਦਾ ਸਿਮਰਨ ਕਰੋ"॥ ੪੫॥

**ਇਹੁ ਧਰਿਹੌਂ ਉਪਦੇਸ਼ ਤੁਮਾਰਾ। ਭਲੇ ਕਰਹੁਗੇ ਭਵਜਲ ਪਾਰਾ !।**
**ਕਰਤਿ ਅਜੋਗ ਨ ਕਛੂ ਬਿਚਾਰੇ। ਸਿਮਰਹੁ ਹਰਿ ਹਰਿ ਅਬਹਿ ਉਚਾਰੇ' ॥੪੬ ॥**

"ਇਹ ਤੁਹਾਡਾ ਉਪਦੇਸ਼ ਧਾਰਨ ਕਰਦਾ ਹਾਂ, ਭਲੇ ਢੰਗ ਨਾਲ ਮੇਰਾ ਭਵਜਲ ਪਾਰ ਕਰਾ ਦੇਵੋਗੇ। ਜੋ ਤੁਸੀਂ ਅਯੋਗ ਕੰਮ ਕੀਤਾ ਹੈ, ਉਹ ਕੁਝ ਨਹੀਂ ਵਿਚਾਰਿਆ 'ਹਰੀ ਹਰੀ ਸਿਮਰੋ' ਹੁਣ ਇਹ ਉਚਾਰਨ ਕਰਦੇ ਹੋ"॥ ੪੬॥

**ਸੁਨਿ ਸ੍ਰੀ ਰਾਮਦਾਸ, ਬਚ ਖੋਟੇ। 'ਹਟਤਿ ਨਹੀਂ, ਕੋ ਕਿਸ ਬਿਧਿ ਹੋਟੇ।**
**ਏਕ ਪ੍ਰੀਤਿ ਜਿਸ ਕਰਨ ਖੁਟਾਈ'। ਪੁਨ ਇਕ ਸ਼ਬਦ ਬਨਾਇ ਸੁਨਾਈ ॥੪੭ ॥**

ਸ੍ਰੀ ਗੁਰੂ ਰਾਮਦਾਸ ਜੀ ਪ੍ਰਿਥੀਏ ਦੇ ਖੋਟੇ ਬਚਨ ਸੁਣ ਕੇ ਸਮਝ ਗਏ, "ਇਹ ਮੁੜਦਾ ਨਹੀਂ ਭਾਵੇਂ ਕੋਈ ਕਿਸੇ ਵੀ ਤਰ੍ਹਾਂ ਇਸ ਨੂੰ ਰੋਕੇ। ਇਕ ਖੋਟੇ ਕਰਮ ਕਰਨ ਵਿਚ ਹੀ ਇਸਦੀ ਪ੍ਰੀਤੀ ਹੈ, ਫਿਰ ਇਕ ਸ਼ਬਦ ਬਣਾ ਕੇ ਸੁਣਾਇਆ॥ ੪੭॥"

*ਸ੍ਰੀ ਮੁਖਵਾਕ॥ ਸੂਹੀ ਮਹਲਾ ੪॥*

*ਤਿਨੀ ਅੰਤਰਿ ਹਰਿ ਆਰਾਧਿਆ ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ॥*
*ਤਿਨ ਕੀ ਬਖੀਲੀ ਕੋਈ ਕਿਆ ਕਰੇ ਜਿਨ ਕਾ ਅੰਗੁ ਕਰੇ ਮੇਰਾ ਹਰਿ ਕਰਤਾਰਾ॥ ੧॥*
*ਹਰਿ ਹਰਿ ਧਿਆਇ ਮਨ ਮੇਰੇ ਮਨ ਧਿਆਇ ਹਰਿ ਜਨਮ ਜਨਮ ਕੇ ਸਭਿ ਦੂਖ ਨਿਵਾਰਣਹਾਰਾ॥ ੧॥ ਰਹਾਉ॥*
*ਧੁਰਿ ਭਗਤ ਜਨਾ ਕਉ ਬਖਸਿਆ ਹਰਿ ਅੰਮ੍ਰਿਤ ਭਗਤਿ ਭੰਡਾਰਾ॥*

ਮੂਰਖੁ ਹੋਵੈ ਸੁ ਉਨ ਕੀ ਰੀਸ ਕਰੇ ਤਿਸੁ ਹਲਤਿ ਪਲਤਿ ਮੁਹੁ ਕਾਰਾ ॥ ੨ ॥
ਸੇ ਭਗਤ ਸੇ ਸੇਵਕਾ ਜਿਨਾ ਹਰਿ ਨਾਮੁ ਪਿਆਰਾ ॥
ਤਿਨ ਕੀ ਸੇਵਾ ਤੇ ਹਰਿ ਪਾਈਐ ਸਿਰਿ ਨਿੰਦਕ ਕੈ ਪਵੈ ਛਾਰਾ ॥ ੩ ॥
ਜਿਸੁ ਘਰਿ ਵਿਰਤੀ ਸੋਈ ਜਾਣੈ ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ ॥
ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ
ਨ ਪਾਇਓ ਹਰਿ ਸੇਵਕ ਭਾਇ ਨਿਸਤਾਰਾ ॥ ੪ ॥ ੨ ॥ ੯ ॥ (ਪੰਨਾ ੭੩੩)

ਕੇਵਲ ਉਹੀ ਆਪਣੇ ਮਨ ਵਿਚ ਵਾਹਿਗੁਰੂ ਦਾ ਸਿਮਰਨ ਕਰਦੇ ਹਨ ਜਿਨ੍ਹਾਂ ਦੇ ਮੱਥੇ ਉਤੇ ਐਸੀ ਪ੍ਰਾਲਬਧ ਆਰੰਭ ਤੋਂ ਲਿਖੀ ਹੁੰਦੀ ਹੈ। ਉਨ੍ਹਾਂ ਦੀ ਬਦਖੋਈ ਕੋਈ ਕੀ ਕਰ ਸਕਦਾ ਹੈ ਜਿਨ੍ਹਾਂ ਦੇ ਪੱਖ ਵਿਚ ਮੇਰਾ ਸੁਆਮੀ ਸਿਰਜਣਹਾਰ ਹੈ॥ ੧॥

ਹੇ ਮੇਰੇ ਮਨ ! ਹਰਿ ਹਰਿ ਵਾਹਿਗੁਰੂ ਦਾ ਸਿਮਰਨ ਕਰ, ਹੇ ਮੇਰੀ ਜਿੰਦੜੀਏ ਆਪਣੇ ਵਾਹਿਗੁਰੂ ਦਾ ਸਿਮਰਨ ਕਰ, ਜੋ ਅਨੇਕਾਂ ਜਨਮਾਂ ਦੇ ਸਾਰੇ ਦੁਖ ਦੂਰ ਕਰਨ ਵਾਲਾ ਹੈ॥ ੧ ॥ ਠਹਿਰਾਉ॥

ਧੁਰੋਂ ਹੀ ਵਾਹਿਗੁਰੂ ਨੇ ਆਪਣੇ ਭਗਤਾਂ ਨੂੰ ਆਪਣੀ ਬੰਦਗੀ ਦਾ ਅੰਮ੍ਰਿਤ ਰੂਪੀ ਖਜ਼ਾਨਾ ਬਖਸ਼ਿਆ ਹੈ। ਜੋ ਮੂਰਖ ਹੁੰਦੇ ਹਨ, ਉਹ ਉਨ੍ਹਾਂ ਦੀ ਬਰਾਬਰੀ ਕਰਨ ਦੀ ਕੋਸ਼ਿਸ਼ ਕਰਦੇ ਹਨ, ਲੋਕ-ਪਰਲੋਕ ਵਿਚ ਉਨ੍ਹਾਂ ਦਾ ਮੂੰਹ ਕਾਲਾ ਹੁੰਦਾ ਹੈ॥ ੨॥

ਉਹ ਹੀ ਉਸਦੇ ਭਗਤ ਹਨ, ਉਹ ਹੀ ਉਸਦੇ ਸੇਵਕ ਹਨ ਜਿਨ੍ਹਾਂ ਨੂੰ ਹਰੀ ਦਾ ਨਾਮ ਪਿਆਰਾ ਹੈ। ਉਨ੍ਹਾਂ ਦੀ ਸੇਵਾ ਰਾਹੀਂ ਪ੍ਰਭੂ ਪ੍ਰਾਪਤ ਹੁੰਦਾ ਹੈ ਅਤੇ ਨਿੰਦਕ ਦੇ ਸਿਰ ਸਵਾਹ ਪੈਂਦੀ ਹੈ॥ ੩॥

ਕੇਵਲ ਉਹ ਹੀ ਇਸ ਨੂੰ ਜਾਣਦਾ ਹੈ ਜਿਸ ਦੇ ਘਰ ਇਹ ਵਰਤੀ ਹੋਏ। ਜਗਤ ਦੇ ਗੁਰੂ, ਗੁਰੂ ਨਾਨਕ ਤੋਂ ਪੁੱਛ ਕੇ ਇਸ ਤੇ ਵਿਚਾਰ ਕਰੋ। ਗੁਰੂ ਸਾਹਿਬਾਨ ਦੀਆਂ ਚਾਰ ਪੁਸ਼ਤਾਂ ਤੋਂ ਅਤੇ ਆਦਿ ਜੁਗਾਦਿ ਤੋਂ ਨਿੰਦਿਆ ਕਰਨ ਨਾਲ ਕਿਸੇ ਨੂੰ ਵਾਹਿਗੁਰੂ ਪ੍ਰਾਪਤ ਨਹੀਂ ਹੋਇਆ, ਕੇਵਲ ਹਰੀ ਦੇ ਸੇਵਕ ਰਾਹੀਂ ਹੀ ਬੰਦਾ ਨਿਸਤਾਰਾ ਪਾਉਂਦਾ ਹੈ॥ ੪॥ ੨॥ ੯॥

ਚੌਪਈ-'ਤਿਸ ਕੇ ਅੰਤਰ ਹਰਿ ਲਿਵ ਲਾਗੇ। ਜਿਸ ਕੇ ਲਿਖਯੋ ਧੁਰਹੁਂ ਵਡਭਾਗੇ।
ਸ੍ਰੀ ਅਰਜਨ ਕੋ ਸਦਾ ਸਹਾਇਕ। ਹਰਿ ਕਰਤਾਰ ਜੁ ਸਭਿ ਜਗੁ ਨਾਇਕ ॥੪੮ ॥

"ਉਸ ਮਨੁੱਖ ਦੇ ਅੰਦਰ ਹੀ ਹਰੀ ਦੇ ਨਾਮ ਦੀ ਲਿਵ ਲਗਦੀ ਹੈ ਜਿਸ ਵਡਭਾਗੇ ਦੇ ਧੁਰੋਂ ਹੀ ਲਿਖਿਆ ਆਇਆ ਹੈ। ਹਰੀ ਕਰਤਾ ਪੁਰਖ ਜੋ ਸਭ ਜੁਗਾਂ ਦਾ ਨਾਇਕ ਹੈ, ਉਹ ਸਦਾ ਸ੍ਰੀ ਅਰਜਨ ਦੇਵ ਦੇ ਸਹਾਇਕ ਹਨ॥ ੪੮॥

ਤਿਸ ਕੀ ਤੂੰ ਕਜਾ ਕਰਹਿਂ ਬਖੀਲੀ। ਜਿਸਕੇ ਹਰਿ ਲਿਵ ਲਗੀ ਰਸੀਲੀ।
ਲਖਯੋ ਭਗਤ ਬਖਸ਼ਸ਼ ਭੀ ਧੁਰ ਤੇ। ਅੰਮ੍ਰਿਤ ਭਗਤਿ ਭੰਡਾਰ ਸੁ ਬਰਤੇ ॥੪੯ ॥

ਉਸ ਦੀ ਤੂੰ ਕੀ ਨਿੰਦਿਆ ਕਰੇਂਗਾ, ਜਿਸ ਦੇ ਮਨ ਵਿਚ ਹਰੀ ਦੀ ਰਸੀਲੀ ਲਿਵ ਲੱਗੀ ਹੈ। ਵਾਹਿਗੁਰੂ ਨੇ ਉਸ ਨੂੰ ਭਗਤ ਜਾਣਿਆ ਹੈ ਅਤੇ ਧੁਰ ਤੋਂ ਹੀ ਉਸ ਨੂੰ ਬਖਸ਼ਿਸ਼ ਹੋਈ ਹੈ ਅਤੇ ਅੰਮ੍ਰਿਤ ਰੂਪੀ ਭਗਤੀ ਦੇ ਖਜ਼ਾਨੇ ਵਰਤਾਏ ਹਨ॥ ੪੯॥

ਰੀਸ ਕਰੇ, ਮੂਰਖ ਹੈ ਸੋਇ। ਹਲਤਿ ਪਲਤਿ ਮੁਖ ਕਾਰੋ ਹੋਇ।
ਪ੍ਰਿਯ ਹਰਿਨਾਮ ਭਗਤਿ ਸੋ ਦਾਸ। ਤਿਨ ਤੇ ਪਾਈਅਹਿ ਪ੍ਰਭੁ ਪ੍ਰਕਾਸ਼ ॥੫੦ ॥

ਜੋ ਉਸ ਦੀ ਰੀਸ ਕਰਦਾ ਹੈ, ਉਹ ਮੂਰਖ ਹੈ, ਲੋਕ-ਪਰਲੋਕ ਵਿਚ ਉਸਦਾ ਮੂੰਹ ਕਾਲਾ ਹੋਵੇਗਾ। ਜਿਨ੍ਹਾਂ ਨੂੰ ਹਰੀ ਦਾ ਨਾਮ ਪਿਆਰਾ ਹੈ ਉਹ ਦਾਸ ਪ੍ਰਭੂ ਦੀ ਭਗਤੀ ਕਰਦੇ ਹਨ, ਉਨ੍ਹਾਂ ਦੀ ਸੇਵਾ ਰਾਹੀ ਪ੍ਰਭੂ ਦਾ ਪ੍ਰਕਾਸ਼ ਪ੍ਰਾਪਤ ਹੁੰਦਾ ਹੈ॥ ੫੦॥

ਨਿੰਦਕ ਕੇ ਕੁਛ ਹਾਥ ਨ ਆਵੈ। ਛਾਰ ਪਰੈ ਸਿਰ ਫਿਰ ਪਛੁਤਾਵੈ।
ਜਿਸ ਕੇ ਉਰ ਬਰਤਹਿ ਲਿਵ ਹਰਿ ਕੀ। ਸੋ ਜਾਨਹਿ ਮਹਿਮਾ ਸਤਿਗੁਰ ਕੀ ॥੫੧ ॥

ਨਿੰਦਕ ਕੇ ਕੁਝ ਵੀ ਹੱਥ ਨਹੀਂ ਆਉਂਦਾ ਹੈ, ਜਦ ਉਨ੍ਹਾਂ ਦੇ ਸਿਰ ਵਿਚ ਸਵਾਹ ਪੈਂਦੀ ਹੈ ਤਾਂ ਫਿਰ ਪਛਤਾਉਂਦੇ ਹਨ ਜਿਸ ਦੇ ਹਿਰਦੇ ਅੰਦਰ ਹਰੀ ਦੀ ਲਿਵ ਵਰਤਦੀ ਹੈ, ਉਹ ਹੀ ਸਤਿਗੁਰੂ ਦੀ ਮਹਿਮਾ ਜਾਣਦਾ ਹੈ॥ ੫੧॥

ਸ੍ਰੀ ਨਾਨਕ ਗੁਰ ਅੰਗਦ ਚੰਦ। ਸ੍ਰੀ ਗੁਰ ਅਮਰਦਾਸ ਸੁਖ ਕੰਦ।
ਚਤੁਰਥ ਪੀੜ੍ਹੀ ਗੁਰਤਾ ਕੇਰੀ। ਹਮ ਲਗ ਹੋਈ ਸਭਿ ਜਗੁ ਹੇਰੀ॥੫੨॥

ਸ੍ਰੀ ਗੁਰੂ ਨਾਨਕ, ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸਿੱਖਾਂ ਦੇ ਮੂਲ ਸ੍ਰੀ ਗੁਰੂ ਅਮਰਦਾਸ ਜੀ ਨੇ ਚਾਰ ਪੀੜ੍ਹੀਆਂ ਗੁਰਤਾ ਕੀਤੀ ਹੈ ਸਾਡੇ ਤਕ ਗੁਰਤਾ ਆਈ ਹੈ, ਸਾਰੇ ਜੱਗ ਨੇ ਵੇਖੀ ਹੈ॥ ੫੨॥

ਕਰੇ ਬਖੀਲੀ ਕਰ ਨਹਿਂ ਆਈ। ਲਹਜੋ ਪਰਮ ਪਦ ਕਰਿ ਸਿਵਕਾਈ।
ਸੋ ਤੇਰੇ ਕਬਿ ਤੀਰ ਨ ਹੋਈ। ਭਰੇ ਗਰਬ ਸੌਂ ਮਤ ਛਲ ਭੋਈ॥੫੩॥

ਇਹ ਨਿੰਦਿਆ-ਬਦਖੋਈ ਕਰਨ ਨਾਲ ਨਹੀਂ ਆਈ, ਸੇਵਕੀ ਕਰਕੇ ਪਰਮ ਪਦਵੀ ਪਾਈ ਹੈ। ਸੇਵਾ-ਭਾਵਨਾ ਤੇਰੇ ਨੇੜੇ ਵੀ ਨਹੀਂ ਆਈ ਹੈ। ਹੰਕਾਰ ਨਾਲ ਭਰੀ ਤੇਰੀ ਮੱਤ ਛਲ-ਕਪਟ ਨਾਲ ਭਰੀ ਹੈ॥ ੫੩॥

ਹਮ ਕੋ ਤੈਂ ਅਲਪੱਗਜ ਪਛਾਨਾ। ਆਪ ਕਰੇ ਛਲ ਮਾਨਿ ਮਹਾਂਨਾ।
ਮਤ ਸਰ ਧਰਿ ਕਰਿ ਲੇਕਰਿ ਪਾਤੀ। ਕਰੀ ਛੁਪਾਵਨ ਮਨਹੁਂ ਅਰਾਤੀ॥੫੪॥

ਸਾਨੂੰ ਤੂੰ ਛੋਟੇ ਜਾਣਿਆ ਅਤੇ ਆਪ ਛਲ ਖੇਡ ਕੇ ਆਪਣੇ ਆਪ ਨੂੰ ਮਹਾਨ ਸਮਝਿਆ। ਚਿੱਠੀਆਂ ਲੈ ਕੇ ਘੁਮੰਡ ਧਾਰਨ ਕਰ ਲਿਆ, ਮਾਨੋਂ ਕਿਸੇ ਦੁਸ਼ਮਣ ਨੇ ਛੁਪਾ ਕੇ ਰਖ ਲਈਆਂ ਹੋਣ॥ ੫੪॥

ਹਮ ਤੁਝ ਬੂਝ ਰਹੇ, ਨਹਿਂ ਮਾਨੀ। ਨਿਡਰ ਕੁਮਤਿ ਧਰਿ ਸਪਤ ਬਖਾਨੀ।
ਕੂਰ ਸਪਤ ਕੋ ਦੋਸ਼ ਨ ਮਾਨਾ। ਹਮ ਕੋ ਜਾਨਤਿ ਰਹਜੋ ਅਜਾਨਾ॥੫੫॥

ਅਸੀਂ ਤੈਨੂੰ ਪੁੱਛ ਰਹੇ, ਪਰ ਤੂੰ ਨਾ ਮੰਨਿਆ, ਡਰ ਰਹਿਤ ਭੈੜੀ ਮਤ ਧਾਰਨ ਕਰਕੇ ਸੁਗੰਧ ਖਾ ਲਈ। ਝੂਠੀ ਸੁਗੰਧ ਦਾ ਪਾਪ ਵੀ ਨਾ ਮੰਨਿਆ ਅਤੇ ਸਾਨੂੰ ਅਣਜਾਣ ਜਾਣਦਾ ਰਿਹਾ॥ ੫੫॥

ਬਿਨਾਂ ਨੰਮ੍ਰਤਾ ਹੋਇ ਨ ਸੇਵਾ। ਸੇਵਾ ਕਹਾਂ ਮਹਾਂ ਅਹੰਮੇਵਾ।
ਸ਼ਰਧਾ ਸਭਿਕੀ ਮੂਲ ਮਹਾਂਨੀ। ਅੰਕੁਰੁ ਪ੍ਰੇਮ ਹੋਤਿ ਸੁਖਦਾਨੀ॥੫੬॥

ਨਿੰਮਰਤਾ ਬਗੈਰ ਸੇਵਾ ਨਹੀਂ ਹੁੰਦੀ, ਤੂੰ ਸੇਵਾ ਕੀ ਕਰਨੀ ਸੀ, ਵੱਡਾ ਹੰਕਾਰ ਵਧਾਇਆ ਹੋਇਆ ਹੈ। ਸ਼ਰਧਾ ਹੀ ਸਭ ਦਾ ਮੂਲ ਹੈ, ਪ੍ਰੇਮ ਦਾ ਅੰਗੂਰ ਮਹਾਨ ਸੁਖਦਾਇਕ ਹੁੰਦਾ ਹੈ॥ ੫੬॥

ਨੋਟ : ਪ੍ਰਿਥੀ ਚੰਦ ਜੋ ਕੰਮ ਕਾਜ ਕਰਦਾ ਸੀ, ਉਸਨੂੰ ਸੇਵਾ ਸਮਝਦਾ ਸੀ, ਪਰ ਅਸਲ ਵਿਚ ਉਹ ਹੰਕਾਰ ਸੀ, ਉਹ ਸੇਵਾ ਦਾ ਵੀ ਹੰਕਾਰ ਕਰਦਾ ਸੀ, ਉਸ ਸੇਵਾ ਵਿਚ ਸ਼ਰਧਾ, ਪ੍ਰੇਮ ਭਾਵ ਕੁਝ ਵੀ ਨਹੀਂ ਸੀ, ਕੇਵਲ ਇਕ ਗੱਦੀ ਦਾ ਲੋਭ ਸੀ।

ਤੁਚ ਸੇਵਾ ਜਿਸ ਕੋ ਦ੍ਰਿਢ ਕਰਤਾ। ਕਾਂਡ ਬਡੇ ਵੈਰਾਗ ਪ੍ਰਵਿਰਤਾ।
ਹਰਿ ਕਾ ਨਾਮ ਸੁਮਨ ਤੇ ਫੂਲਾ। ਸਤਿ ਸੰਗਤਿ ਮਹਿਂ ਸ਼ੋਭਤਿ ਝੂਲਾ॥੫੭॥

ਸੇਵਾ ਦਰੱਖਤ ਦੀ ਛਿਲ ਵਾਂਗ ਹੈ ਜਿਹੜੀ ਪ੍ਰੇਮ ਰੂਪੀ ਦਰੱਖਤ ਨੂੰ ਮਜ਼ਬੂਤ ਕਰਦੀ ਹੈ। ਡਾਹਣੀਆਂ ਵਡੀਆਂ ਹੁੰਦੀਆਂ ਹਨ ਭਾਵ ਪਰਵਿਰਤੀ ਵਿਰਾਗ ਰੂਪ ਹੋ ਜਾਂਦੀ ਹੈ। ਹਰੀ ਦਾ ਨਾਮ ਫੁਲਾਂ ਕਰਕੇ ਪ੍ਰਫੁੱਲਤ ਹੁੰਦਾ ਹੈ ਅਤੇ ਸਤਿਸੰਗਤ ਵਿਚ ਝੂਲਦਾ ਹੋਇਆ ਸ਼ੋਭਦਾ ਹੈ॥ ੫੭॥

ਦੈਵਿ ਸੰਪਦਾ ਗੁਣ ਜਿ ਅਨੇਕਾ। ਗੁਣ ਦਲ ਕਲਿਤ ਸੁ ਬਲਿਤ ਬਿਬੇਕਾ।
ਆਤਮ ਗਜਾਨ ਲਗਜੋ ਫਲ ਸੁੰਦਰ। ਅਤਿ ਅਨੰਦ ਰਸ ਜਿਸ ਕੇ ਅੰਦਰ॥੫੮॥

ਵਿਵੇਕ ਆਦਿ ਜੋ ਦੈਵੀ ਸੰਪਦਾ ਦੇ ਅਨੇਕਾਂ ਗੁਣ ਹਨ ਉਹ ਮਾਨੋਂ ਸਾਰੇ ਸੁੰਦਰ ਪੱਤੇ ਹਨ, ਜਿਨ੍ਹਾਂ ਕਰਕੇ ਉਹ ਬ੍ਰਿੱਛ ਪ੍ਰਫੁੱਲਤ ਹੋਇਆ ਹੈ ਅਤੇ ਜਿਸ ਦੇ ਅੰਦਰ ਅਤਿ ਅਨੰਦ ਰਸ ਹੈ॥ ੫੮॥

**ਕੋਟਿ ਕਲਪਤਰੁ ਹ੍ਵੈ ਨ ਪਟੰਤਰ। ਪ੍ਰਭੂ ਕ੍ਰਿਪਾ ਤੇ ਲਹੈ ਸੁ ਅੰਤਰ।**
**ਕਜੋਂ ਤਰਫਤਿ ਅਬਿ ਦੁਖ ਕੋ ਪਾਇ। ਬਿਨਾਂ ਭਾਗ ਤੇ ਹਾਥ ਨ ਆਇ ॥੫੯॥**

ਕ੍ਰੋੜਾਂ ਹੀ ਪਤਰ ਜਿਸ ਦੇ ਬਰਾਬਰ ਨਹੀਂ ਹਨ, ਪ੍ਰਭੂ ਦੀ ਕਿਰਪਾ ਨਾਲ ਹੀ ਉਹ ਅੰਤਰਮੁਖੀ ਪਾਏ ਜਾ ਸਕਦੇ ਹਨ। ਹੁਣ ਦੁੱਖ ਪਾ ਕੇ ਕਿਉਂ ਤੜਫਦਾ ਹੈਂ, ਬਿਨਾਂ ਭਾਗਾਂ ਤੋਂ ਕੋਈ ਵੀ ਵਸਤੂ ਹੱਥ ਨਹੀਂ ਆਉਂਦੀ ਹੈ॥ ੫੯॥

**ਅਬਿ ਭੀ ਰਹੁ ਅਨੁਸਾਰਿ ਸਦੀਵਾ। ਹਰਿ ਹੰਕਾਰ ਹੋਹੁ ਮਨ ਨੀਵਾਂ।**
**ਇੱਤਜਾਦਿਕ ਪ੍ਰਿਥੀਆ ਸਮੁਝਾਇਵ। ਬਾਦ ਕਰਨ ਤੇ ਬਹੁ ਬਰਜਾਇਵ ॥੬੦॥**

ਹੁਣ ਵੀ ਸਦਾ ਆਗਿਆ ਅਨੁਸਾਰ ਰਹੋ, ਹੰਕਾਰ ਨੂੰ ਦੂਰ ਕਰਕੇ ਨੀਵਾਂ ਬਣ ਕੇ ਰਹੋ", ਇਸ ਤਰ੍ਹਾਂ ਇਤਿ-ਆਦਿ ਉਪਦੇਸ਼ ਦੇ ਕੇ ਪ੍ਰਿਥੀਏ ਨੂੰ ਗੁਰੂ ਜੀ ਨੇ ਸਮਝਾਇਆ ਅਤੇ ਝਗੜਾ ਕਰਨ ਤੋਂ ਉਸ ਨੂੰ ਰੋਕਿਆ॥ ੬੦॥

*ਦੂਸਰੀ ਰਾਸ ਦਾ ਬਾਈਵਾਂ ਅਧਿਆਇ ਸਮਾਪਤ ਹੋਇਆ॥ ੨੨॥*

# ਅਧਿਆਇ ਤੇਈਵਾਂ

## ਸ੍ਰੀ ਗੁਰੂ ਰਾਮਦਾਸ ਜੀ ਨੇ ਗੋਇੰਦਵਾਲ ਜਾਣਾ

**ਦੋਹਰਾ-ਸੁਨਤਿ ਪਿਤਾ ਕੇ ਬਚਨ ਕੋ ਪ੍ਰਿਥੀਆ ਅਤਿ ਹੰਕਾਰ।**
**ਮਹਾਂ ਕ੍ਰੋਧ ਕੋ ਧਾਰਿਕੈ ਸਨਮੁਖ ਕੀਨ ਉਚਾਰ॥ ੧॥**

ਪਿਤਾ ਜੀ ਦੇ ਬਚਨਾਂ ਨੂੰ ਸੁਣਕੇ, ਪ੍ਰਿਥੀਏ ਨੇ ਅਤਿ ਹੰਕਾਰ ਧਾਰਨ ਕਰ ਲਿਆ, ਮਹਾਨ ਕ੍ਰੋਧ ਕਰਕੇ, ਗੁਰੂ ਜੀ ਸਾਹਮਣੇ ਉਹ ਬੋਲਿਆ॥ ੧॥

**ਚੌਪਈ-'ਸੇਵਾ ਭਲੀ ਕਰਤਿ ਹੋ ਪਰਖਨ। ਬੈਠਜੋ ਲਵਪੁਰਿ ਮਹਿਂ ਦ੍ਵੈ ਬਰਖਨਿ।**
**ਤੁਮਰੀ ਸੁਧਿ ਅਰੁ ਨਹੀਂ ਸਦਨ ਕੀ। ਆਵਤਿ ਜਾਤਿ ਨਹੀਂ ਸੁਧ ਧਨ ਕੀ ॥੨॥**

"ਚੰਗੀ ਸੇਵਾ ਦੀ ਪਰਖ ਕੀਤੀ ਹੈ, ਉਹ ਦੋ ਸਾਲ ਲਾਹੌਰ ਵਿਚ ਬੈਠਿਆ ਰਿਹਾ ਹੈ, ਉਸ ਨੇ ਨਾ ਤੁਹਾਡੀ ਅਤੇ ਨਾ ਹੀ ਘਰ ਦੀ ਕੋਈ ਸੇਵਾ ਕੀਤੀ ਹੈ ਨਾ ਹੀ ਕੋਈ ਖਬਰ-ਸਾਰ ਲਈ ਹੈ, ਆਉਂਦੇ-ਜਾਂਦੇ ਧਨ ਦੀ ਉਸਨੂੰ ਕੋਈ ਸੋਝੀ ਨਹੀਂ ਹੈ॥ ੨॥

**ਬੈਠਜੋ ਰਹਜੋ ਨਿਚਿੰਤ ਸੁਖਾਰੋ। ਕੌਨ ਕਾਜ ਤਹਿਂ ਰਹਤਿ ਸੁਵਾਰੋ।**
**ਮੈਂ ਸਗਰੇ ਘਰ ਕੀ ਬਡ ਕਾਰ। ਸੰਗਤਿ ਆਵਨਿ ਜਾਨਿ ਹਜ਼ਾਰ॥ ੩॥**

ਸੁਖੀ-ਸੁਖੀ ਨਿਸਚਿੰਤ ਹੋ ਕੇ ਬੈਠਿਆ ਰਿਹਾ ਹੈ, ਉਸ ਨੇ ਉਥੇ ਰਹਿ ਕੇ ਕਿਹੜਾ ਕੰਮ ਸਵਾਰਿਆ ਹੈ, ਮੈਂ ਸਾਰੇ ਘਰ ਦਾ ਕਾਰ-ਵਿਹਾਰ ਕੀਤਾ ਹੈ, ਹਜ਼ਾਰਾਂ ਹੀ ਸੰਗਤਾਂ ਆਉਂਦੀਆਂ ਜਾਂਦੀਆਂ ਹਨ॥ ੩॥

**ਕਿਸ ਕੋ ਦੇਨਿ ਕਿਸੂ ਤੇ ਲੇਨਾ। ਰਾਖਨ ਸਭਿ ਕੋ ਸਦਾ ਸੁਖੇਨਾ।**

ਨਿਤਪ੍ਰਤਿ ਕਰਤਿ ਰਹਜੋ ਮੈਂ ਆਛੇ। ਸਭਿ ਪ੍ਰਸੰਨ ਹੁਇ ਮੁਝਤੇ ਗਾਛੇ॥੪॥

ਕਿਸੇ ਨੂੰ ਦੇਣਾ, ਕਿਸੇ ਪਾਸੋਂ ਲੈਣਾ ਅਤੇ ਫਿਰ ਸਾਰਿਆਂ ਨੂੰ ਖੁਸ਼ ਰਖਣਾ, ਮੈਂ ਸਦਾ ਹੀ ਬੜੀ ਚੰਗੀ ਤਰ੍ਹਾਂ ਕਾਰ-ਵਿਹਾਰ ਕਰਦਾ ਰਿਹਾ ਹਾਂ, ਸਾਰੇ ਹੀ ਮੇਰੇ ਤੇ ਬਹੁਤ ਪ੍ਰਸੰਨ ਹਨ॥ ੪॥

ਅਖਿਲ ਮਸੰਦਨ ਤੇ ਸਭਿ ਕਾਰ। ਰਹਜੋ ਸੰਭਾਰਤਿ ਸਰਬ ਪ੍ਰਕਾਰ।
ਦੇਗ਼ ਕਰਨ ਕੀ ਕਾਰ ਚਲਾਈ। ਇੱਤਜਾਦਿਕ ਮੈਂ ਸੇਵ ਕਮਾਈ॥੫॥

ਮੈਂ ਸਾਰੇ ਮਸੰਦਾਂ ਨਾਲ ਹਰ ਪ੍ਰਕਾਰ ਦਾ ਕਾਰ-ਵਿਹਾਰ ਸੰਭਾਲਦਾ ਰਿਹਾ ਹਾਂ, ਲੰਗਰ ਦੀ ਕਾਰ-ਸੇਵਾ ਚਲਾਈ; ਇਸ ਤਰ੍ਹਾਂ ਕਈ ਪ੍ਰਕਾਰ ਦੀ ਮੈਂ ਸੇਵਾ ਕੀਤੀ॥ ੫॥

ਤੁਮ ਤੇ ਆਦਿ ਸਰਬ ਪਰਵਾਰੇ। ਕਾਰਿ ਕਿਨਹੁਂ ਨਹਿਂ ਕੋਇ ਸੰਭਾਰੇ।
ਸੁਧਿ ਭੀ ਕਬਹੁਂ ਨ ਲੀਨਸਿ ਕੋਈ। ਮੋ ਤੇ ਹੋਤਿ ਸਰਬ ਬਿਧਿ ਸੋਈ' ॥੬॥

ਤੁਸੀਂ ਅਤੇ ਹੋਰ ਸਾਰੇ ਪਰਿਵਾਰ ਵਾਲੇ, ਕਿਸੇ ਨੇ ਵੀ ਕਾਰ-ਵਿਹਾਰ ਦੀ ਸੰਭਾਲ ਨਾ ਕੀਤੀ, ਕਾਰ ਤਾਂ ਕੀ ਕਰਨੀ ਸੀ, ਕਿਸੇ ਨੇ ਖਬਰ-ਸਾਰ ਵੀ ਕਦੀ ਨਾ ਲਈ, ਇਹ ਸਾਰਾ ਕੁਝ ਕੇਵਲ ਮੈਂ ਹੀ ਕਰਦਾ ਸੀ"॥ ੬॥

ਇਮ ਕਹਿ ਕਟਕ ਬਾਕ ਪੁਨ ਭਾਖੇ। ਜਿਨ ਮਹਿਂ ਬਚਨ ਅਨਾਦਰ ਰਾਖੇ।
ਲਿਖੇ ਨ ਜਾਇਂ ਮੋਹਿ ਤੇ ਸੋਇ। ਮਹਾਂ ਕਠੋਰ ਅਨੁਚਿਤੇ ਜੋਇ॥ ੭॥

ਇਸ ਤਰ੍ਹਾਂ ਕਹਿ ਕੇ ਫਿਰ ਕੌੜੇ ਬਚਨ ਕਹੇ, ਜਿਨ੍ਹਾਂ ਵਿਚ ਜ਼ਿਆਦਾ ਆਦਰ-ਰਹਿਤ ਬੋਲ ਸਨ। ਉਹ ਸ਼ਬਦ ਏਨੇ ਘਟੀਆ ਸਨ, ਕਿ ਮੈਥੋਂ ਲਿਖੇ ਨਹੀਂ ਜਾਂਦੇ, ਉਹ ਮਹਾਂ ਕਠੋਰ ਅਤੇ ਅਨ-ਉਚਿਤ ਸਨ॥ ੭॥

ਛਿਮਾ ਨਿਧਾਨ ਬਿਰਦ ਲਖਿ ਆਪਨਿ। ਰਿਸ ਤੇ ਕਰਜੋ ਨ ਸੁਤ ਕੋ ਸ੍ਰਾਪਨਿ।
ਕਹਤਿ ਭਏ 'ਉਠ ਖਿਰਹੁ ਨ ਆਗੋ। ਅਬਿ ਤੇ ਨਹਿਂ ਹਮਰੇ ਮੁਖ ਲਾਗੋ॥੮॥

ਖਿਮਾਂ ਦੇ ਖਜ਼ਾਨੇ, ਭਾਵ ਗੁਰੂ ਰਾਮਦਾਸ ਜੀ ਨੇ ਆਪਣਾ ਧਰਮ ਸਮਝ ਕੇ, ਆਪਣੇ ਪੁੱਤਰ ਨੂੰ ਕਿਸੇ ਪ੍ਰਕਾਰ ਦਾ ਸਰਾਪ ਨਾ ਦਿੱਤਾ। ਕੇਵਲ ਏਨਾ ਕਿਹਾ, "ਉਠੋ, ਏਥੇ ਹੋਰ ਨਾ ਠਹਿਰੋ, ਇਸ ਤੋਂ ਬਾਅਦ ਮੇਰੇ ਮੂੰਹ ਨਾ ਲੱਗਣਾ॥ ੮॥

ਬਡ ਦੁਰਭਾਗਿ ਲਾਲਸਾ ਧਨ ਕੀ। ਦੁਰਮਤਿ ਬਿਖੈ ਬ੍ਰਿੱਤਿ ਅਤਿ ਮਨ ਕੀ'।
ਸੁਨਿ ਪ੍ਰਿਥੀਆ ਕਹਿ 'ਜੇ ਮੁਝ ਤਜਾਗੋ। ਤੁਮ ਭੀ ਨਹਿਂ ਕਬਹੂੰ ਮੁਖ ਲਾਗੋ॥੯॥

ਵੱਡੇ ਭੈੜੇ ਭਾਗਾਂ ਵਾਲਾ ਹੈਂ, ਜਿਸ ਨੂੰ ਧਨ ਦੀ ਏਨੀ ਲਾਲਸਾ ਹੈ ਤੇਰੇ ਮਨ ਦੀ ਬ੍ਰਿਤੀ ਦੁਰਮਤ ਨਾਲ ਜੁੜੀ ਹੋਈ ਹੈ।" ਇਹ ਸੁਣ ਕੇ ਪ੍ਰਿਥੀਏ ਨੇ ਕਿਹਾ, "ਜੇ ਮੈਨੂੰ ਛੱਡ ਰਹੇ ਹੋ ਤਾਂ ਤੁਸੀਂ ਵੀ ਕਦੀ ਮੇਰੇ ਮੂੰਹ ਨਾ ਲਗੋ॥ ੯॥

*ਦੋਹਰਾ*-ਮੈਂ ਤਜਾਗਨ ਤੁਮਰੋ ਕਰਜੋ ਤੁਮ ਨੇ ਤਜਾਗਜ ਮੋਹਿ।
ਪਲਟੋ ਮੈਂ ਜਬਿ ਲੇਇ ਹੌਂ ਸ਼ਾਂਤਿ ਰਿਦੇ ਤਬਿ ਹੋਹਿ॥ ੧੦॥

ਮੈਂ ਤੁਹਾਨੂੰ ਛੱਡਿਆ ਹੈ ਅਤੇ ਤੁਸੀਂ ਮੈਨੂੰ ਛੱਡ ਦਿੱਤਾ ਹੈ, ਜਦ ਮੈਂ ਬਦਲਾ ਲਵਾਂਗਾ ਤਾਂ ਮੇਰਾ ਹਿਰਦਾ ਸ਼ਾਂਤ ਹੋਵੇਗਾ॥ ੧੦॥

*ਚੌਪਈ*-ਪਿਤ ਸੁਤ ਜੁਗ ਕੋ ਦੁਖ ਦਿਖਲਾਵੌਂ। ਤੌ ਮੈਂ ਪ੍ਰਿਥੀਆ ਨਾਮ ਧਰਾਵੌਂ'।
ਤ੍ਰਿਸਕਾਰਤਿ ਕਹਿ ਏਵ ਕਠੋਰਾ। ਉਠਜੋ, ਨਿਕਸਿ ਗਮਨਜੋ ਘਰ ਓਰਾ॥੧੧॥

ਪਿਉ-ਪੁੱਤਰਾਂ ਨੂੰ ਜੁਗਾਂ ਦੇ ਦੁਖ ਵਿਖਾਵਾਂਗਾ, ਫਿਰ ਹੀ ਮੈਂ ਪ੍ਰਿਥੀਆ ਨਾਮ ਧਰਾਵਾਂਗਾ। ਇਸ ਤਰ੍ਹਾਂ ਦੇ ਕਠੋਰ ਦੁਰਬਚਨ ਬੋਲ ਕੇ, ਪ੍ਰਿਥੀਆ ਉਠਿਆ ਤੇ ਨਿਕਲ ਕੇ ਆਪਣੇ ਘਰ ਵਲ ਚਲਾ ਗਿਆ॥ ੧੧॥

ਚਲਤਿ ਜਾਤ ਕਟੁ ਵਾਕ ਉਚਾਰਤਿ। ਊਚੀ ਧੁਨਿ ਸਭਿ ਕੇ ਸ੍ਰੁਤ ਡਾਰਤਿ।
ਅਪਨੇ ਸਦਨ ਪ੍ਰਵੇਸ਼ਜੋ ਜਾਈ। ਮਹਾਂ ਦੁਖਿਤਿ ਰਿਸ ਬਸ ਨ ਬਸਾਈ॥੧੨॥

ਚਲਦਾ ਜਾਂਦਾ ਵੀ ਦੁਰਬਚਨ ਬੋਲਦਾ ਜਾਂਦਾ ਸੀ, ਉੱਚੀ-ਉੱਚੀ ਬੋਲ ਕੇ ਸਭ ਨੂੰ ਸੁਣਾ ਰਿਹਾ ਸੀ। ਆਪਣੇ ਘਰ ਅੰਦਰ ਜਾ ਕੇ ਦਾਖਲ ਹੋ ਗਿਆ, ਬਹੁਤ ਦੁਖੀ ਸੀ, ਤੇ ਕੁਝ ਵੀ ਵਸ ਨਹੀਂ ਚਲਦਾ ਸੀ॥ ੧੨॥

ਨਿਸਾ ਬਿਖੈ ਸ੍ਰੀ ਗੁਰੂ ਬਿਚਾਰਾ। 'ਰਾਰ ਕਰਨ ਮੈਂ ਇਹੁ ਛਲਵਾਰਾ।
ਅਨਿਕ ਬਿਘਨ ਕੋ ਠਾਨਿ ਉਪਾਏ। ਨਹਿਂ ਇਹੁ ਟਰੈ ਕੁਮਤਿ ਕੋ ਪਾਏ॥੧੩॥

ਰਾਤ ਸਮੇਂ ਗੁਰੂ ਜੀ ਨੇ ਵਿਚਾਰ ਕੀਤੀ, "ਇਸ ਛਲੀਏ ਨਾਲ ਮੇਰਾ ਝਗੜਾ ਕਰਨਾ ਉਚਿਤ ਨਹੀਂ, ਇਹ ਅਨੇਕਾਂ ਹੀ ਵਿਘਨ ਪੈਦਾ ਕਰੇਗਾ, ਇਹ ਭੈੜੀ ਮੱਤ ਵਾਲਾ ਕਦੇ ਵੀ ਰੁਕੇਗਾ ਨਹੀਂ॥ ੧੩॥

ਤਨ ਤਜਾਗਨ ਕੋ ਸਮਾਂ ਸੁ ਆਇਵ। ਜਿਮ ਸ੍ਰੀ ਅਮਰ ਬਾਕ ਫੁਰਮਾਇਵ।
ਹਮ ਕੋ ਉਚਿਤ ਕਰਨ,ਸੋ ਕੀਨਾ। ਜਥਾ ਹੁਕਮ ਪਰਮੇਸ਼ੁਰ ਦੀਨਾ॥੧੪॥

ਸਰੀਰ ਛੱਡਣ ਦਾ ਸਮਾਂ ਆ ਗਿਆ ਸੀ, ਜਿਵੇਂ ਸ੍ਰੀ ਗੁਰੂ ਅਮਰਦਾਸ ਜੀ ਨੇ ਬਚਨ ਕੀਤੇ ਸਨ, ਸਾਡੇ ਵਾਸਤੇ ਜੋ ਉਚਿਤ ਸੀ, ਉਹ ਅਸੀਂ ਕੀਤਾ ਹੈ, ਜਿਵੇਂ ਪਰਮੇਸ਼ਵਰ ਨੇ ਸਾਨੂੰ ਹੁਕਮ ਕੀਤਾ ਸੀ॥ ੧੪॥

ਨਿਕਟਿ ਨ ਰਹਿ ਹੈ ਪ੍ਰਿਥੀਆ ਤਬੈ। ਹਮ ਤਨ ਤਜਾਗਨ ਕਰਿ ਹੈਂ ਜਬੈ।
ਕਰਤਾ ਇਹੁ ਉਤਪਾਤ ਬਿਸਾਲਾ। ਸ੍ਰੀ ਅਰਜਨ ਤੇ ਰਹੈ ਨਿਰਾਲਾ॥੧੫॥

ਜੇ ਪ੍ਰਿਥੀਆ ਸਾਡੇ ਪਾਸ ਨਾ ਹੋਵੇ ਤਾਂ ਅਸੀਂ ਆਪਣੇ ਸਰੀਰ ਨੂੰ ਛੱਡੀਏ, ਇਹ ਬਹੁਤ ਝਗੜਾ ਕਰਦਾ ਹੈ ਅਤੇ ਸ੍ਰੀ ਅਰਜਨ ਦੇਵ ਤੋਂ ਵੱਖ ਰਹਿੰਦਾ ਹੈ॥ ੧੫॥

ਇਹ ਠਾਂ ਬਨੈ ਨ ਨੀਕੀ ਬਾਤੀ। ਗੋਇੰਦਵਾਲ ਚਲਹਿਂ ਉਠਿ ਪ੍ਰਾਤੀ।
ਸ੍ਰੀ ਗੁਰੂ ਅਮਰਦਾਸ ਕੇ ਨੰਦ। ਮੋਹਨ ਸੁਮਤਿ ਮੋਹਰੀ ਚੰਦ॥ ੧੬॥

ਇਸ ਥਾਂ ਚੰਗੀ ਗੱਲ ਨਹੀਂ ਬਣਦੀ ਹੈ, ਰਾਤ ਨੂੰ ਉੱਠ ਕੇ ਗੋਇੰਦਵਾਲ ਚਲਦੇ ਹਾਂ, ਸ੍ਰੀ ਗੁਰੂ ਅਮਰਦਾਸ ਜੀ ਦੇ ਪੁੱਤਰ ਮੋਹਨ ਅਤੇ ਮੋਹਰੀ ਬਹੁਤ ਸਮਝਦਾਰ ਹਨ॥ ੧੬॥

ਸ੍ਰੀ ਅਰਜਨ ਕੀ ਬਾਂਹਿ ਗਹਾਇ। ਤੀਰ ਬਿਪਾਸਾ ਚਲਹਿਂ ਸਮਾਇ'।
ਨਿਕਟ ਹਕਾਰਨ ਕੀਨਸਿ ਭਾਨੀ। ਸਰਬ ਭੇਦ ਸਮਝਾਇ ਮਹਾਂਨੀ॥੧੭॥

ਉਹ ਸ੍ਰੀ ਅਰਜਨ ਦੀ ਬਾਂਹ ਫੜਨਗੇ, ਇਸ ਲਈ ਮੈਨੂੰ ਦਰਿਆ ਬਿਆਸ ਦੇ ਕਿਨਾਰੇ ਜਾ ਕੇ ਸਮਾਉਣਾ ਚਾਹੀਦਾ ਹੈ" ਉਸੇ ਵੇਲੇ ਆਪਣੀ ਸੁਪੱਤਣੀ ਭਾਨੀ ਜੀ ਨੂੰ ਪਾਸ ਬੁਲਾਇਆ ਅਤੇ ਸਾਰੇ ਭੇਦ ਸਮਝਾ ਦਿੱਤੇ॥ ੧੭॥

'ਗੋਇੰਦਵਾਲ ਪ੍ਰਾਤਿ ਕੋ ਚਲੀਅਹਿ। ਨੈਹਰ ਬਿਖੈ ਅਖਿਲ ਸੰਗ ਮਿਲੀਅਹਿ'।
ਪੁਨ ਭਾਈ ਬੁੱਢਾ ਸਮਝਾਯਹੁ। 'ਭੋਰ ਹੋਤਿ ਤਜਾਰੀ ਕਰਿਵਾਯਹੁ' ॥੧੮॥

ਸ਼ਾਮ ਨੂੰ ਗੋਇੰਦਵਾਲ ਨੂੰ ਚਲੀਏ, ਤੁਹਾਡੇ ਪੇਕਿਆਂ ਵਿਚ ਸਾਰਿਆਂ ਨੂੰ ਮਿਲੀਏ"। ਫਿਰ ਬਾਬਾ ਬੁੱਢਾ ਜੀ ਨੂੰ ਸਮਝਾਇਆ "ਸਵੇਰ ਹੁੰਦਿਆਂ ਹੀ ਤਿਆਰੀ ਕਰ ਲਵੋ"॥ ੧੮॥

ਕਹਿ ਕਰਿ ਖਾਨ ਪਾਨ ਕੋ ਕਰਿਕੈ। ਸੁਪਤ ਜਥਾ ਸੁਖ ਸਿਹਜਾ ਪਰਿਕੈ।
ਜਾਮ ਜਾਮਨੀ ਤੇ ਉਠਿ ਜਾਗੇ। ਨਿਤ ਕੀ ਕ੍ਰਿਆ ਕਰਨ ਕੋ ਲਾਗੇ॥੧੯॥

ਇਹ ਕਹਿ ਕੇ ਖਾਣ-ਪੀਣ ਕਰਕੇ, ਸੌ ਗਏ। ਸੇਜ ਦਾ ਸੁਖ ਲੈ ਕੇ ਪਹਿਰ ਰਾਤ ਰਹਿੰਦਿਆਂ ਉੱਠ ਕੇ ਜਾਗ ਪਏ ਅਤੇ ਨਿਤ ਦੀ ਕ੍ਰਿਆ ਕਰਨ ਲੱਗੇ॥ ੧੯॥

ਕਰਿ ਮੱਜਨ ਨਿਜ ਬ੍ਰਿਤੀ ਟਿਕਾਈ। ਆਨੰਦਾਤਮ ਬਿਖੈ ਸਮਾਈ।
ਦ੍ਵੈ ਘਟਿਕਾ ਜਬਿ ਜਾਮਨਿ ਰਹੀ। ਛੂਟੀ ਸਮਾਧਿ ਦੇਹਿ ਸੁਧਿ ਲਹੀ॥੨੦॥

ਇਸ਼ਨਾਨ ਕਰਕੇ ਆਪਣੀ ਬ੍ਰਿਤੀ ਨੂੰ ਟਿਕਾਇਆ, ਆਤਮਾ ਆਨੰਦ ਵਿਚ ਸਮਾ ਗਈ। ਦੋ ਘੜੀਆਂ ਜਦ ਰਾਤ ਰਹਿ ਗਈ, ਤਾਂ ਸਮਾਧੀ ਖੁਲ੍ਹ ਗਈ ਅਤੇ ਸਰੀਰ ਨੂੰ ਸੋਝੀ ਆ ਗਈ॥੨੦॥

ਕਹਿ ਕਰਿ ਸਭਿ ਤਜਾਰੀ ਕਰਿਵਾਇ। ਸ੍ਰੀ ਅਰਜਨ ਭਾਨੀ ਸੰਗ ਜਾਇ।
ਪ੍ਰਿਥਮ ਪੰਥ ਇਨ ਗਮਨ ਕਰਾਯਹੁ। ਕੇਤਿਕ ਸਿੱਖ ਦਾਸ ਸੰਗ ਲਾਯਹੁ॥੨੧॥

ਫਿਰ ਕਹਿ ਕੇ ਹਰ ਪ੍ਰਕਾਰ ਦੀ ਤਿਆਰੀ ਕਰਵਾਈ, ਸ੍ਰੀ ਅਰਜਨ ਦੇਵ ਜੀ ਅਤੇ ਭਾਨੀ ਨੂੰ ਚਲਣ ਵਾਸਤੇ ਕਿਹਾ। ਪਹਿਲਾਂ ਇਨ੍ਹਾਂ ਨੂੰ ਉਥੇ ਭੇਜ ਦਿੱਤਾ ਅਤੇ ਕਈ ਸਿੱਖਾਂ ਨੂੰ ਨਾਲ ਤੋਰਿਆ॥ ੨੧॥

ਗੁਰੂ ਆਰੂਢ ਹੋਇ ਪ੍ਰਸਥਾਨੇ। ਲਏ ਸਿੱਖ ਸੰਗ ਪ੍ਰੇਮ ਮਹਾਂਨੇ।
ਪ੍ਰਿਥੀਆ ਸੁਪਤਿ ਤਜਜੋ ਘਰ ਮਾਂਹੀ। ਗੁਰ ਰੁਖ ਲਖਿ ਕਿਨ ਸੁਧਿ ਦਿਯ ਨਾਂਹੀ॥੨੨॥

ਗੁਰੂ ਜੀ ਫਿਰ ਸਵਾਰ ਹੋ ਕੇ ਚਲ ਪਏ, ਆਪਣੇ ਨਾਲ ਉਨ੍ਹਾਂ ਬੜੇ ਪ੍ਰੇਮ ਨਾਲ ਸਿੱਖਾਂ ਨੂੰ ਲੈ ਲਿਆ। ਪ੍ਰਿਥੀਏ ਪੁੱਤਰ ਨੂੰ ਉਨ੍ਹਾਂ ਆਪਣੇ ਘਰ ਹੀ ਛੱਡ ਦਿੱਤਾ, ਗੁਰੂ ਜੀ ਦਾ ਰੁਖ਼ ਵੇਖ ਕੇ ਉਸ ਨੂੰ ਕਿਸੇ ਨੇ ਵੀ ਖ਼ਬਰ ਨਾ ਦਿੱਤੀ॥ ੨੨॥

ਭਾਦੋਂ ਸੁਦੀ ਪ੍ਰਤਿਪਦਾ ਦਿਨ ਕੋ। ਗੁਰਤਾ ਤਿਲਕ ਦੀਨਿ ਅਰਜਨ ਕੋ।
ਚਢੇ ਦੂਜ ਕੇ ਦਜੋਸ ਕ੍ਰਿਪਾਲ। ਆਨ ਪਹੂਚੇ ਗੋਇੰਦਵਾਲ॥ ੨੩॥

ਭਾਦੋਂ ਸੁਦੀ ਏਕਮ ਵਾਲੇ ਦਿਨ ਗੁਰੂ ਅਰਜਨ ਦੇਵ ਜੀ ਨੂੰ ਗੁਰਤਾ ਦਾ ਤਿਲਕ ਲੱਗਾ। ਦੂਜ ਵਾਲੇ ਦਿਨ ਕ੍ਰਿਪਾਲੂ ਗੁਰੂ ਜੀ ਗੋਇੰਦਵਾਲ ਪਹੁੰਚ ਗਏ॥ ੨੩॥

ਕੁਛਕ ਰਹੇ ਦਿਨ ਪ੍ਰਵਿਸ਼ੇ ਪੁਰਿ ਮੈਂ। ਦੇਖਤਿ ਹਰਖ ਭਰੇ ਗੁਰ ਉਰ ਮੈਂ।
ਜਾਇ ਚੁਬਾਰੇ ਬੰਦਨ ਠਾਨੀ। ਤਬਹਿ ਮੋਹਰੀ ਨੇ ਸੁਧਿ ਜਾਨੀ॥ ੨੪॥

ਕੁਝ ਦਿਨ ਰਹਿੰਦਿਆਂ ਨਗਰ ਵਿਚ ਪ੍ਰਵੇਸ਼ ਕੀਤਾ, ਨਗਰ ਨੂੰ ਵੇਖ ਕੇ ਗੁਰੂ ਜੀ ਦਿਲ ਵਿਚ ਬਹੁਤ ਪ੍ਰਸੰਨ ਹੋਏ। ਜਦ ਚੁਬਾਰੇ ਤੇ ਚੜ੍ਹ ਕੇ ਬੰਦਨਾ ਕੀਤੀ ਤਾਂ ਬਾਬੇ ਮੋਹਰੀ ਜੀ ਨੂੰ ਪਤਾ ਲੱਗਾ॥ ੨੪॥

ਕਰੇ ਉਤਾਇਲ ਮਿਲਿਬੇ ਆਯਹੁ। ਆਪਸ ਮਹਿਂ ਬੰਦਤਿ ਹਰਖਾਯਹੁ।
ਲੇ ਅਪਨੇ ਗ੍ਰਿਹ ਕੋ ਤਬਿ ਗਯੋ। ਮਿਲਿਨ ਕੁਟੰਬ ਸਭਿਨਿ ਕੋ ਭਯੋ॥੨੫॥

ਬੜੇ ਉਤਾਵਲੇ ਹੋ ਕੇ ਮਿਲਣ ਵਾਸਤੇ ਆਏ, ਆਪਸ ਵਿਚ ਮਿਲਕੇ ਇਕ ਦੂਸਰੇ ਨੂੰ ਬੰਦਨਾ ਕਰਕੇ ਬਹੁਤ ਪ੍ਰਸੰਨ ਹੋਏ। ਬਾਬਾ ਮੋਹਰੀ ਜੀ ਫਿਰ ਗੁਰੂ ਰਾਮਦਾਸ ਜੀ ਨੂੰ ਆਪਣੇ ਘਰ ਲੈ ਗਏ, ਉਥੇ ਜਾ ਕੇ ਗੁਰੂ ਜੀ ਸਾਰੇ ਪਰਿਵਾਰ ਨੂੰ ਮਿਲੇ॥ ੨੫॥

ਪੁਨ ਭਾਨੀ ਸਭਿ ਸੋਂ ਮਿਲ ਰੋਈ। ਬਡਿ ਚਿੰਤਾ ਮਹਿਂ ਬਜਾਕੁਲ ਹੋਈ।
ਇਕ ਤੌ ਜਗ ਗੁਰੁ ਕੇਰ ਚਲਾਨੋ। ਬਹੁਰ ਸੁਤਨਿ ਮਹਿਂ ਝਗਰ ਮਹਾਂਨੋ॥੨੬॥

ਫਿਰ ਮਾਤਾ ਭਾਨੀ ਜੀ ਸਭ ਨੂੰ ਮਿਲ ਕੇ ਬਹੁਤ ਰੋਈ, ਵੱਡੀ ਚਿੰਤਾ ਵਿਚ ਵਿਆਕੁਲ ਹੋਈ ਸੀ, ਇਕ ਤਾਂ ਜਗਤ ਦੇ ਗੁਰੂ ਰਾਮਦਾਸ ਜੀ ਚਲਾਣਾ ਕਰਨ ਵਾਲੇ ਸਨ ਤੇ ਦੂਸਰਾ ਪੁੱਤਾਂ ਵਿਚ ਮਹਾਨ ਝਗੜਾ ਸੀ॥ ੨੬॥

'ਉਠਹਿ ਉਪਾਧਿ' ਬਿਚਾਰਤਿ ਰੋਵਤਿ। ਪਿਤਾ ਬਾਕ ਸਾਚੋ ਹੁਇ ਜੋਵਤਿ।

'ਅਪਰਨਿ ਕੁਲ ਮਹਿਂ ਜਾਤ ਗੁਰਾਈ। ਮੈਂ ਬਰ ਲੇ ਨਿਜ ਸਦਨ ਟਿਕਾਈ ॥੨੭॥

"ਫਸਾਦ ਹੋਵੇਗਾ" ਇਹ ਵਿਚਾਰ ਕੇ ਰੋ ਰਹੀ ਸੀ, ਪਿਤਾ ਜੀ ਗੁਰੂ ਅਮਰਦਾਸ ਜੀ ਦੇ ਕਹੇ ਹੋਏ ਬਚਨ ਸੱਚੇ ਹੁੰਦੇ ਜਾਪਦੇ ਸਨ। ਹੋਰ ਕਿਸੇ ਕੁਲ ਵਿਚ ਗੁਰਿਆਈ ਨਾ ਜਾਵੇ, ਮੈਂ ਹੀ ਵਰ ਲੈ ਕੇ ਗੁਰਤਾ ਆਪਣੇ ਘਰ ਟਿਕਾਈ ਸੀ॥ ੨੭॥

ਗੁਰਤਾ ਰੁਕੇ ਕਲੇਸ਼ ਬਿਸਾਲਾ। ਪਿਤ ਨੇ ਕਹਜੋਂ ਬਾਕ ਇਸ ਢਾਲ।
ਯਾਂਤੇ ਮੈਂ ਜਾਨੋ ਉਤਪਾਤ। ਹੋਵਹਿਂ ਗੇ, ਬਿਗਰਹਿ ਸਭਿ ਬਾਤ' ॥੨੮॥

ਗੁਰਤਾ ਤਾਂ ਘਰ ਰਹਿ ਗਈ ਹੈ, ਪਰ ਕਲੇਸ਼ ਬਹੁਤ ਵੱਧ ਗਿਆ ਹੈ।" ਪਿਤਾ ਜੀ ਨੇ ਇਸ ਢੰਗ ਦਾ ਹੀ ਵਾਕ ਕੀਤਾ ਸੀ। ਇਸ ਕਰਕੇ ਮੈਂ ਵਾਪਰਨ ਵਾਲੀ ਆਫਤ ਬਾਰੇ ਜਾਣਦੀ ਹਾਂ। ਝਗੜੇ ਹੋਣਗੇ ਅਤੇ ਸਭ ਗੱਲਾਂ ਵਿਗੜਨਗੀਆਂ॥ ੨੮॥

ਇਮ ਸਮੁਝਾਇ ਸੰਗ ਭਰਜਾਈ। ਗਲ ਮਿਲਿ ਰੁਦਤਿ ਭਈ ਚਿਰ ਤਾਈਂ।
ਪੁਨ ਸਭਿ ਤ੍ਰੀਯਨ ਦੀਨ ਦਿਲਾਸਾ। ਪੌਂਛਿ ਬਦਨ ਕੋ ਬੈਠਤਿ ਪਾਸਾ ॥੨੯॥

ਇਸ ਤਰ੍ਹਾਂ ਆਪਣੀ ਭਰਜਾਈ ਨੂੰ ਸਮਝਾਉਂਦੀ ਰਹੀ ਤੇ ਉਸ ਨੂੰ ਗਲੇ ਮਿਲ ਕੇ ਬਹੁਤ ਦੇਰ ਤਕ ਰੋਂਦੀ ਰਹੀ। ਫਿਰ ਸਾਰੀਆਂ ਇਸਤਰੀਆਂ ਮਿਲ ਕੇ ਦਿਲਾਸਾ ਦਿੱਤਾ। ਚਿਹਰਾ ਪੂੰਝ ਕੇ ਪਾਸ ਬੈਠ ਗਈਆਂ॥ ੨੯॥

ਪੁਨ ਗੁਰ ਢਿਗ ਮੋਹਨ ਚਲਿ ਆਇਓ। 'ਨਮੋ' ਪਰਸਪਰ ਕਰਿ ਸੁਖ ਪਾਇਓ।
ਅਪਰ ਲੋਕ ਸਜਾਨੇ ਸਭਿ ਆਏ। ਕਰਿ ਕਰਿ ਨਮੋ ਥਿਰੇ ਤਿਸ ਥਾਏਂ ॥੩੦॥

ਫਿਰ ਬਾਬਾ ਮੋਹਨ ਜੀ ਚਲ ਕੇ ਗੁਰੂ ਜੀ ਪਾਸ ਆਏ, ਆਪਸ ਵਿਚ ਨਮਸਤ੍ਰਾਰ ਕਰਕੇ ਸੁਖ ਪਾਇਆ। ਨਗਰ ਦੇ ਹੋਰ ਸਿਆਣੇ ਲੋਕ ਵੀ ਆਏ, ਨਮਸਕਾਰ ਕਰ-ਕਰ ਕੇ ਉਸ ਥਾਂ ਬੈਠ ਗਏ॥ ੩੦॥

ਬੁੱਢੇ ਆਦਿਕ ਸੰਗ ਜਿ ਗਏ। ਮਿਲੇ ਪਰਸਪਰ ਬੈਠਤਿ ਭਏ।
ਤਬਿ ਪ੍ਰਿਥੀਏ ਕੀ ਬਾਤ ਸੁਨਾਈ। 'ਬਿਗਰ ਪਰਜੋ ਬਹੁ ਕਰੀ ਲਰਾਈ ॥੩੧॥

ਬਾਬਾ ਬੁੱਢਾ ਜੀ ਆਦਿ ਸਿੱਖ ਜਿਹੜੇ ਨਾਲ ਗਏ ਸਨ, ਆਪਸ ਵਿਚ ਮਿਲ ਕੇ ਬੈਠ ਗਏ। ਤਦ ਫਿਰ ਪ੍ਰਿਥੀਏ ਦੀ ਗੱਲ ਸੁਣਾਈ "ਵਿਗੜ ਗਿਆ ਹੈ ਤੇ ਬਹੁਤ ਲੜਾਈ ਕੀਤੀ ਹੈ॥ ੩੧॥

ਅਪਮਾਨਤਿ ਦੁਰ ਬੈਨ ਬਖਾਨੇ। ਇਹਾਂ ਅਏ ਚਲਿ ਖੋਟੋ ਜਾਨੇ।
ਸ੍ਰੀ ਅਰਜਨ ਥਿਰ ਕਰਿ ਨਿਜ ਥਾਨੇ। ਗੁਰ ਚਾਹਸਿ ਤਨ ਤਜਾਗ ਸਿਧਾਨੇ' ॥ ੩੨॥

ਦੁਰਬਚਨ ਬੋਲ ਕੇ ਬੜਾ ਅਪਮਾਨ ਕੀਤਾ ਹੈ, ਪ੍ਰਿਥੀਏ ਨੂੰ ਖੋਟਾ ਜਾਣਕੇ ਏਥੇ ਆ ਗਏ ਹਾਂ। ਆਪਣੇ ਥਾਂ ਗੁਰ-ਗੱਦੀ ਤੇ ਸ੍ਰੀ ਅਰਜਨ ਦੇਵ ਨੂੰ ਬਿਠਾ ਦਿੱਤਾ ਹੈ ਅਤੇ ਗੁਰੂ ਜੀ ਸਰੀਰ ਛੱਡ ਕੇ ਬੈਕੁੰਠ ਵਿਚ ਜਾਣਾ ਚਾਹੁੰਦੇ ਹਨ॥ ੩੨॥

ਸੁਨਤਿ ਦੁਊ ਭ੍ਰਾਤਨ ਦੁਖ ਮਾਨਾ। 'ਕੀਨ ਅਜੋਗ, ਨ ਬਨਜੋ ਸਿਯਾਨਾ।
ਹਮਨੇ ਪ੍ਰਿਥਮ ਤਾਂਹਿ ਕੋ ਹੇਰਾ। ਕਰਹਿ ਕੁਕਾਜ ਲੋਭ ਕੋ ਪ੍ਰੇਰਾ ॥ ੩੩॥

ਇਹ ਸੁਣ ਕੇ ਦੋਵਾਂ ਭਰਾਵਾਂ ਨੇ ਦੁੱਖ ਮੰਨਿਆ, ਕਹਿਣ ਲੱਗੇ, "ਅਯੋਗ ਕੀਤਾ ਹੈ, ਸਿਆਣਾ ਨਹੀਂ ਬਣਿਆ ਹੈ। ਅਸੀਂ ਪਹਿਲਾਂ ਵੀ ਉਸ ਨੂੰ ਵੇਖਿਆ ਹੈ, ਲੋਭ ਦਾ ਪ੍ਰੇਰਿਆ ਕੁਕਰਮ ਕਰਦਾ ਹੈ॥ ੩੩॥"

ਪਿਤ ਕੇ ਜੀਵਤ ਰਹੀ ਸੁ ਲਾਜਾ। ਅਬਿ ਨ ਮਿਟੈ ਗੋ, ਕਰਹਿ ਕੁਕਾਜਾ।
ਇਮ ਕਹਿ ਸਭਿ ਠਾਨਤਿ ਅਫਸੋਸ। ਪ੍ਰਿਥੀਏ ਮੈਂ ਹੰਕਾਰ ਕੋ ਦੋਸ਼ ॥੩੪॥

ਪਿਤਾ ਜੀ ਦੇ ਜੀਊਂਦਿਆਂ ਕੁਝ ਸ਼ਰਮ ਕਰਦਾ ਰਿਹਾ ਹੈ, ਹੁਣ ਉਹ ਨਹੀਂ ਹਟੇਗਾ ਤੇ ਭੈੜੇ ਕਾਰਜ ਕਰਦਾ ਰਹੇਗਾ।" ਇਹ ਕਹਿ ਕੇ ਸਾਰਿਆਂ ਨੇ ਅਫਸੋਸ ਮਨਾਇਆ ਅਤੇ ਪ੍ਰਿਥੀਏ ਦੇ ਹੰਕਾਰ ਦੇ ਦੋਸ਼ ਦੀ ਨਿੰਦਾ ਕੀਤੀ॥੩੪॥

ਲੋਕ ਸਕਲ ਹੀ ਚਿੰਤਾ ਲਹੈਂ। ਗੁਰਤਾ ਮਹਿਂ ਬਿਗਾਰ ਪਰ ਰਹੈ'।
ਅਪਰ ਬਾਰਤਾ ਭਈ ਅਨੇਕ। ਕੌਨ ਕਹੈ ਤਿਨ ਸਰਬ ਬਿਬੇਕ॥ ੩੫॥

ਸਾਰੇ ਲੋਕ ਚਿੰਤਾ ਕਰ ਰਹੇ ਸਨ ਕਿ ਗੁਰਤਾ ਵਿਚ ਵਿਗਾੜ ਪੈ ਗਿਆ ਹੈ।" ਹੋਰ ਵੀ ਅਨੇਕ ਗੱਲਾਂ ਹੋਈਆਂ, ਗਿਆਨ ਦੀ ਗੱਲ ਕੌਣ ਆਖੇ॥ ੩੫॥

ਤਜਾਰ ਅਹਾਰ ਖਾਇ ਕਰਿ ਸੋਏ। ਨਿਜ ਨਿਜ ਥਲ ਮਹਿਂ ਨਰ ਸਭਿ ਕੋਏ।
ਭਾਨੀ ਕੇ ਮਨ ਚਿੰਤ ਮਹਾਂਨੀ। ਗਿਨਤੀ ਗਿਨਹਿ ਅਨੇਕ ਬਿਧਾਨੀ॥੩੬॥

ਭੋਜਨ ਤਿਆਰ ਕਰਕੇ ਅਤੇ ਛੱਕ ਕੇ ਸੌਂ ਗਏ, ਸਾਰੇ ਆਪਣੇ-ਆਪਣੇ ਘਰਾਂ ਵਿਚ ਚਲੇ ਗਏ। ਮਾਤਾ ਭਾਨੀ ਜੀ ਦੇ ਮਨ ਵਿਚ ਮਹਾਨ ਚਿੰਤਾ ਸੀ, ਅਨੇਕ ਵਿਧੀਆਂ ਅਨੁਸਾਰ ਗਿਣਤੀਆਂ ਗਿਣ ਰਹੇ ਸਨ॥ ੩੬॥

ਸ੍ਰੀ ਅਰਜਨ ਬਿਛੁਰੇ ਚਿਰ ਰਹੇ। ਸਭਿ ਸੋਂ ਮਿਲਿ ਕਰਿ ਆਨੰਦ ਲਹੇ।
ਮਾਤੁਲ ਅਰੁ ਮਾਤੁਲ ਕੀ ਦਾਰਾ। ਸਿਰ ਪਰ ਕਰ ਫੇਰਤਿ ਦੇ ਪਜਾਰਾ॥੩੭॥

ਸ੍ਰੀ ਅਰਜਨ ਦੇਵ ਜੀ ਲਾਹੌਰ ਰਹਿਣ ਕਰਕੇ ਕਾਫੀ ਸਮੇਂ ਤੋਂ ਵਿਛੜੇ ਰਹੇ ਸਨ, ਇਸ ਲਈ ਸਾਰਿਆਂ ਨੂੰ ਮਿਲ ਕੇ ਉਨ੍ਹਾਂ ਬਹੁਤ ਅਨੰਦ ਪ੍ਰਾਪਤ ਕੀਤਾ। ਮਾਮਾ ਜੀ ਅਤੇ ਮਾਮੀ ਜੀ ਸਿਰ ਤੇ ਹੱਥ ਫੇਰ ਕੇ ਪਿਆਰ ਦਿੰਦੇ ਸਨ॥ ੩੭॥

ਬੁੱਢੇ ਆਦਿਕ ਸਿਖ ਗੁਰ ਪਾਸਿ। ਜਾਗ੍ਰਤ ਕਰਤੇ ਬਚਨ ਬਿਲਾਸ।
ਨਿਸਾ ਬਿਖੇ ਸੁਪਤੇ ਨਹਿਂ ਕੋਊ। ਸਤਿਗੁਰ ਤਜਾਰੀ ਕੋ ਲਖਿ ਸੋਊ॥੩੮॥

ਬਾਬਾ ਬੁੱਢਾ ਜੀ ਅਤੇ ਹੋਰ ਸਿੱਖ ਗੁਰੂ ਜੀ ਪਾਸ ਰਹਿ ਕੇ ਜਾਗਦੇ ਹੋਏ ਬਚਨ ਬਿਲਾਸ ਕਰਦੇ ਰਹੇ, ਸਾਰੀ ਰਾਤ ਕੋਈ ਵੀ ਨਾ ਸੁੱਤਾ, ਸਾਰੇ ਸਤਿਗੁਰੂ ਜੀ ਦੀ ਬੈਕੁੰਠ ਜਾਣ ਦੀ ਤਿਆਰੀ ਬਾਰੇ ਜਾਣਦੇ ਸਨ॥ ੩੮॥

ਜਾਮ ਜਾਮਨੀ ਤੀਨ ਬਿਤਾਈ। ਉਠੇ ਗੁਰੂ ਸਭਿ ਸੌਚ ਬਨਾਈ।
ਭਾਨੀ ਕੋ ਹਕਾਰਿ ਨਿਜ ਸਾਥ। ਪ੍ਰੇਮੀ ਸਿੱਖ ਸੰਗ ਲੇ ਨਾਥ॥ ੩੯॥

ਜਦ ਰਾਤ ਤਿੰਨ ਪਹਿਰ ਬੀਤ ਗਈ, ਗੁਰੂ ਜੀ ਨੇ ਉਠ ਕੇ ਸੁਚਮ ਆਦਿ ਕੀਤੀ। ਭਾਨੀ ਜੀ ਨੂੰ ਆਪ ਆਵਾਜ਼ ਮਾਰ ਕੇ ਬੁਲਾਇਆ ਤੇ ਪ੍ਰੇਮੀ ਸਿੱਖਾਂ ਨੂੰ ਆਪਣੇ ਨਾਲ ਲੈ ਲਿਆ॥ ੩੯॥

ਮੋਹਨ ਔਰ ਮੋਹਰੀ ਆਏ। ਜਾਇ ਬਾਪਿਕਾ ਜਲ ਸੋਂ ਨ੍ਹਾਏ।
ਗਾਵਨਿ ਲਗੇ ਰਬਾਬੀ ਵਾਰਿ। ਭਾਂਤਿ ਭਾਂਤਿ ਕੇ ਸ਼ਬਦ ਉਚਾਰਿ॥੪੦॥

ਬਾਬਾ ਮੋਹਨ ਜੀ ਅਤੇ ਮੋਹਰੀ ਜੀ ਵੀ ਆ ਗਏ, ਬਾਉਲੀ ਦੇ ਜਲ ਨਾਲ ਇਸ਼ਨਾਨ ਕੀਤਾ। ਰਬਾਬੀ ਆਸਾ ਦੀ ਵਾਰ ਦਾ ਕੀਰਤਨ ਕਰਨ ਲੱਗੇ, ਭਾਂਤ-ਭਾਂਤ ਦੇ ਸ਼ਬਦਾਂ ਦਾ ਉਚਾਰਨ ਕਰਦੇ ਸਨ॥ ੪੦॥

ਸੁਨਿਬੇ ਲਗੇ ਪ੍ਰੇਮ ਕਰਿ ਸਾਰੇ। ਬੈਠੇ ਸਤਿਗੁਰ ਸਭਿਨਿ ਮਝਾਰੇ।
ਨਿਜਾਨੰਦ ਮਹਿਂ ਲਗੀ ਸਮਾਧਿ। ਸਦਾ ਏਕ ਰਸ ਪਰਮ ਅਗਾਧਿ॥੪੧॥

ਸਾਰੇ ਪ੍ਰੇਮ ਨਾਲ ਸੁਣਨ ਲੱਗੇ ਅਤੇ ਸਤਿਗੁਰੂ ਜੀ ਸਾਰਿਆਂ ਦੇ ਵਿਚ ਬੈਠ ਗਏ। ਗੁਰੂ ਜੀ ਦੀ ਨਿਜੀ ਅਨੰਦ ਵਿਚ ਸਮਾਧੀ ਲੱਗ ਗਈ। ਪਰਮ ਅਗਾਧ ਸਦਾ ਇਕ ਰਸ ਰਹਿੰਦੇ ਹਨ॥ ੪੧॥

ਪੁਰਿ ਕੇ ਨਰ ਸੁਨਿ ਸੁਨਿ ਸਭਿ ਆਏ। ਮੌਨਿ ਠਾਨਿ ਬੈਠੇ ਸਮੁਦਾਏ।
ਭਈ ਆਨਿ ਜਬਿਹੁੰ ਭੁਨ ਸਾਰਿ। ਪਰਜੋ ਭੋਗ ਤਬਿ ਆਸਾ ਵਾਰਿ॥੪੨॥

ਨਗਰ ਦੇ ਸਾਰੇ ਲੋਕ ਗੁਰੂ ਜੀ ਬਾਰੇ ਸੁਣ ਕੇ ਆਏ, ਗੁਰੂ ਜੀ ਮੋਨ ਧਾਰ ਕੇ ਸੰਗਤ ਵਿਚ ਬੈਠੇ ਸਨ। ਜਦ ਸਵੇਰ ਹੋ ਗਈ ਤਾਂ ਆਸਾ ਜੀ ਦੀ ਵਾਰ ਦਾ ਭੋਗ ਪੈ ਗਿਆ॥ ੪੨॥

ਹਾਥ ਜੋਰਿ ਕਰਿ ਮਸਤਕਿ ਟੇਕਾ। ਬਹੁਰੋ ਬੋਲੇ ਜਲਧਿ ਬਿਬੇਕਾ।
'ਸੁਨਹੁ ਸਿੱਖਜ ਤੁਮ ਸਤਿਗੁਰ ਪਜਾਰੇ!। ਸਿਮਰੋ ਹਰਿ ਹਰਿ ਜਨਮ ਸੁਧਾਰੇ॥੪੩॥

ਹੱਥ ਜੋੜ ਕੇ ਮੱਥਾ ਟੇਕਿਆ, ਫਿਰ ਗਿਆਨ ਦੇ ਸਾਗਰ ਭਾਵ ਗੁਰੂ ਜੀ ਬੋਲੇ, "ਹੇ ਸਿੱਖੋ! ਸੁਣੋ, ਤੁਸੀਂ ਸਤਿਗੁਰੂ ਜੀ ਦੇ ਪਿਆਰੇ ਸਿੱਖ ਹੋ, ਹਰੀ ਦਾ ਨਾਮ ਸਿਮਰ ਕੇ ਆਪਣੇ ਜਨਮ ਸਵਾਰ ਲਵੋ॥ ੪੩॥

ਅੰਤ ਸਮਾਂ ਅਬਿ ਭਯੋ ਹਮਾਰੈ। ਤਨ ਤਜਾਗੈਂ ਪਰਲੋਕ ਪਧਾਰੈਂ।
ਸ੍ਰੀ ਨਾਨਕ ਗੁਰ ਅੰਗਦ ਔਰਾ। ਸ੍ਰੀ ਗੁਰ ਅਮਰ ਚੌਥ ਤਨ ਮੋਰਾ॥੪੪॥

ਹੁਣ ਸਾਡਾ ਅੰਤ ਸਮਾਂ ਨੇੜੇ ਆ ਗਿਆ ਹੈ, ਸਰੀਰ ਛੱਡ ਕੇ ਪਰਲੋਕ ਚਲੇ ਜਾਵਾਂਗੇ। ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ ਤੇ ਚੌਥਾ ਸਰੀਰ ਮੇਰਾ ਹੈ॥ ੪੪॥

ਚਾਰਹੁੰ ਗੁਰ ਕੋ ਦਰਸ ਵਿਸ਼ੇਖ਼ਹੁ। ਪੰਚਮ ਸ੍ਰੀ ਅਰਜਨ ਬਪੁ ਦੇਖਹੁ।
ਏਕ ਰੂਪ ਪੰਚਹੁੰ ਕੋ ਜਾਨੋ। ਭੇਦ ਰਤੀ ਕੁ ਨਹੀਂ ਮਨ ਠਾਨੋ॥ ੪੫॥

ਚੌਹਾਂ ਗੁਰੂ ਸਾਹਿਬਾਨ ਨੇ ਦਰਸ਼ਨ ਦਿੱਤੇ ਹਨ, ਪੰਜਵੇਂ ਗੁਰੂ ਹੁਣ ਸ੍ਰੀ ਗੁਰੂ ਅਰਜਨ ਦੇਵ ਜੀ ਹੋਏ ਹਨ। ਇਨ੍ਹਾਂ ਪੰਜਾਂ ਦਾ ਇਕੋ ਰੂਪ ਜਾਣੋ, ਆਪਣੇ ਮਨ ਵਿਚ ਰਤਾ ਭਰ ਵੀ ਭੇਦ ਨਾ ਮੰਨੋ॥ ੪੫॥

ਹਲਤ ਪਲਤ ਗਨ ਸਿੱਖ ਸਹਾਇਕ। ਇਹ ਸਭਿ ਭਾਰ ਧਾਰਿਬੇ ਲਾਇਕ।
ਦੇ ਗੁਰਤਾ ਗਾਦੀ ਕੋ ਸ਼ੋਭਾ। ਰਤਨਾਕਰ ਗੰਭੀਰ ਅਛੋਭਾ॥ ੪੬॥

ਲੋਕ-ਪਰਲੋਕ ਵਿਚ ਸਿੱਖ-ਸੇਵਕਾਂ ਦੀ ਸਹਾਇਤਾ ਕਰਨਗੇ, ਇਹ ਸਾਰਾ ਭਾਰ ਚੁੱਕਣ ਦੇ ਸਮਰੱਥ ਹਨ। ਇਹ ਗੁਰਤਾ-ਗੱਦੀ ਦੀ ਸ਼ੋਭਾ ਵਧਾਉਣਗੇ। ਸਮੁੰਦਰ ਵਾਂਗ ਗੰਭੀਰ ਅਤੇ ਛੋਭ ਰਹਿਤ ਹਨ॥ ੪੬॥

ਇਸ ਕੇ ਸੰਗ ਜੁ ਰਚੈ ਖੁਟਾਈ। ਪੁਜਹਿ ਨ, ਦੀਨ ਦੁਨੀ ਦੁਖ ਪਾਈ'।
ਮੋਹਨ ਅਪਰ ਮੋਹਰੀ ਸਾਥ। ਕਹਜੋ ਬਾਕ ਸੋਢੀ ਕੁਲ ਨਾਥ॥ ੪੭॥

ਇਨ੍ਹਾਂ ਦੇ ਨਾਲ ਜਿਹੜਾ ਖੋਟ ਕਰੇਗਾ, ਉਹ ਕਦੀ ਵੀ ਬਰਾਬਰੀ ਨਹੀਂ ਕਰ ਸਕੇਗਾ ਤੇ ਦੀਨ-ਦੁਨੀਆਂ ਵਿਚ ਦੁੱਖ ਪਾਵੇਗਾ। ਫਿਰ ਬਾਬੇ ਮੋਹਨ ਜੀ ਅਤੇ ਬਾਬੇ ਮੋਹਰੀ ਜੀ ਨੇ ਸੋਢੀ ਕੁਲ ਦੇ ਸਵਾਮੀ ਨਾਲ ਗੱਲ-ਬਾਤ ਕੀਤੀ॥ ੪੭॥

'ਤੁਮ ਗੰਭੀਰ ਧੀਰ ਮਤਿਵੰਤੇ। ਪਿਤ ਆਇਸੁ ਨਿਤ ਚਿਤ ਬਰਤੰਤੇ।
ਛਿਮਾਵੰਤ, ਗੁਨ ਬੈਸ ਮਹਾਨੇ। ਅਨਸੂਯਕ, ਸ਼ੁਭ ਮਨ, ਨਹਿੰ ਮਾਨੇ॥੪੮॥

ਤੁਸੀਂ ਗੰਭੀਰ, ਧੀਰਜਵਾਨ ਅਤੇ ਬੁੱਧੀਵਾਨ ਹੋ, ਸਦਾ ਹੀ ਆਪਣੇ ਪਿਤਾ ਜੀ ਦੀ ਆਗਿਆ ਵਿਚ ਰਹੇ ਹੋ। ਖਿਮਾ ਕਰਨ ਦੇ ਤੁਹਾਡੇ ਵਿਚ ਵੱਡੇ ਗੁਣ ਮੌਜੂਦ ਹਨ। ਤੁਹਾਡੇ ਸ਼ੁਭ ਮਨ ਈਰਖਾ ਅਤੇ ਹੰਕਾਰ ਤੋਂ ਰਹਿਤ ਹਨ॥ ੪੮॥

ਸ੍ਰੀ ਅਰਜਨ ਮਨ ਪਰਮ ਪੁਨੀਤ। ਤੁਮ ਅਨੁਸਾਰੀ ਬਰਤੈ ਨੀਤਿ।
ਸ਼ੁਭ ਗੁਨ ਜੁਗਤ ਸੁ ਨੰਮ੍ਰਿ ਗੰਭੀਰ। ਇਸ ਕਹੁ ਜਾਨਹੁੰ ਮੋਰ ਸਰੀਰ॥੪੯॥

ਸ੍ਰੀ ਅਰਜਨ ਦੇਵ ਦਾ ਮਨ ਪਰਮ ਪਵਿੱਤਰ ਹੈ, ਉਹ ਸਦਾ ਤੁਹਾਡੀ ਆਗਿਆ ਅਨੁਸਾਰ ਰਹੇਗਾ। ਸ਼ੁਭ ਗੁਣਾਂ ਸਮੇਤ ਬੜਾ ਸਨਿੰਮਰ ਅਤੇ ਗੰਭੀਰ ਹੈ, ਇਸ ਨੂੰ ਮੇਰਾ ਸਰੀਰ ਹੀ ਜਾਣੋ॥ ੪੯॥

ਗਹਹੁ ਭੁਜਾ ਨਿਰਬਾਹੋ ਸਦਾ। ਰਾਖਹੁ ਚਿਤ ਨ ਬਿਸਾਰਹੁ ਕਦਾ।

ਸੁਨਤਿ ਮੋਹਰੀ ਨੇ ਤਿਹ ਸਮੇਂ। ਗਹੀ ਬਾਂਹੁ ਕਰਿ ਕੈ ਗੁਰ ਨਮੇ ॥੫੦॥

ਇਸ ਦੀ ਬਾਂਹ ਫੜ ਕੇ ਸਦਾ ਇਸ ਦਾ ਸਾਥ ਦੇਵੇ, ਸਦਾ ਆਪਣੇ ਚਿੱਤ ਵਿਚ ਰੱਖੇ ਤੇ ਕਦੀ ਵੀ ਵਿਸਾਰੇ ਨਹੀਂ। ਇਹ ਸੁਣ ਕੇ ਬਾਬਾ ਮੋਹਰੀ ਜੀ ਨੇ, ਗੁਰੂ ਜੀ ਨੂੰ ਬੰਦਨਾ ਕਰਕੇ ਸ੍ਰੀ ਅਰਜਨ ਦੇਵ ਜੀ ਦੀ ਬਾਂਹ ਫੜ ਲਈ॥ ੫੦॥

ਨਿਜ ਸਿਰ ਪਰ ਸੋ ਧਾਰਨ ਕਰੀ। ਬਾਨੀ ਕਹਤਿ ਮ੍ਰਿਦੁਲ ਰਸ ਭਰੀ।
'ਜਬਿ ਤੇ ਪਿਤ ਕੀ ਆਇਸੁ ਭਈ। ਮੈਂ ਸ਼ਰਧਾ ਤਬਿ ਤੇ ਧਰਿ ਲਈ ॥੫੧॥

ਬਾਂਹ ਨੂੰ ਫੜ ਕੇ ਆਪਣੇ ਸਿਰ ਤੇ ਰੱਖ ਲਿਆ ਤੇ ਬੜੇ ਮਿੱਠੇ ਬਚਨ ਕਹੇ, "ਜਦ ਦੀ ਪਿਤਾ ਜੀ ਦੀ ਆਗਿਆ ਹੋਈ ਹੈ, ਉਸ ਸਮੇਂ ਤੋਂ ਮੈਂ ਸ਼ਰਧਾ ਧਾਰਨ ਕਰ ਲਈ ਹੈ॥ ੫੧॥

ਸਤਿਗੁਰ ਰੂਪ ਪ੍ਰਿਥਮ ਤੁਮ ਭਏ। ਬੰਦਨੀਯ ਸਭਿ ਤੇ ਬਡ ਥਏ।
ਅਬਿ ਤੁਮ ਜਿਸਹਿ ਬਿਠਾਵਹੁ ਆਪ। ਜਗ ਗੁਰਤਾ ਬਡਿਆਈ ਥਾਪ ॥੫੨॥

ਪਹਿਲਾਂ ਤੁਸੀਂ ਸਤਿਗੁਰੂ ਅਮਰਦਾਸ ਜੀ ਦਾ ਰੂਪ ਹੋ ਗਏ ਸੀ, ਬੰਦਨਾ ਯੋਗ ਸਭ ਤੋਂ ਵੱਡੇ ਹੋ ਗਏ, ਹੁਣ ਤੁਸੀਂ ਜਿਸ ਨੂੰ ਆਪਣੀ ਗੱਦੀ ਤੇ ਬਿਠਾਵੋਗੇ ਅਤੇ ਜਗਤ ਦੀ ਗੁਰਤਾ ਦੀ ਵਡਿਆਈ ਥਾਪਦੇ ਹੋ॥ ੫੨॥

ਤੁਮ ਸਮ ਪੂਜਨੀਯ ਸਭਿ ਕੇਰੇ। ਇਸ ਪ੍ਰਕਾਰ ਦ੍ਰਿਢ ਸ਼ਰਧਾ ਮੇਰੇ'।
'ਧੰਨ ਮੋਹਰੀ' ਸਤਿਗੁਰ ਕਹਜੋ। ਪੁਨ ਸ੍ਰੀ ਅਰਜਨ ਕੀ ਦਿਸ਼ ਲਹਜੋ ॥੫੩॥

ਤੁਹਾਡੇ ਵਾਂਗ ਸਭ ਉਸ ਦੀ ਪੂਜਾ ਕਰਨਗੇ, ਇਸ ਪ੍ਰਕਾਰ ਮੇਰੇ ਹਿਰਦੇ ਵਿਚ ਦ੍ਰਿੜ੍ਹ ਸ਼ਰਧਾ ਹੈ" ਸਤਿਗੁਰੂ ਜੀ ਨੇ ਕਿਹਾ, ਹੇ ਮੋਹਰੀ ਜੀ ! ਤੁਸੀਂ ਧੰਨ ਹੋ। ਫਿਰ ਸ੍ਰੀ ਅਰਜਨ ਦੇਵ ਵਲ ਵੇਖਿਆ॥ ੫੩॥

'ਸੁਧਾ ਸਰੋਵਰ ਮੋਰ ਸਰੀਰ। ਤਿਸ ਕੀ ਟਹਿਲ ਕਰਹੁ ਬਡ ਧੀਰ !।
ਜਗ ਮਹਿਂ ਬਡੋ ਹੋਇ ਬੱਖਜਾਤਾ। ਮੁਕਤਿ ਭੁਗਤਿ ਸੰਗਤਿ ਕੋ ਦਾਤਾ ॥੫੪॥

"ਅੰਮ੍ਰਿਤ ਸਰੋਵਰ ਮੇਰਾ ਸਰੀਰ ਹੈ, ਵੱਡਾ ਧੀਰਜ ਧਾਰਨ ਕਰ ਕੇ ਉਸ ਦੀ ਕਾਰ-ਸੇਵਾ ਕਰੋ। ਉਹ ਜਗਤ ਵਿਚ ਬਹੁਤ ਮਸ਼ਹੂਰ ਹੋਵੇਗਾ ਅਤੇ ਸੰਗਤ ਨੂੰ ਮੁਕਤੀ ਅਤੇ ਭੁਗਤੀ ਦੇਵੇਗਾ॥ ੫੪॥

ਸ੍ਰੀ ਗੁਰ ਅਮਰਦਾਸ ਕੀ ਆਇਸੁ। ਰਹੇ ਖਨਤਿ ਹਮ ਸਭਿ ਸੁਖਦਾਇ ਸੁ।
ਚਹੁੰਦਿਸ਼ ਤੇ ਸੋਪਾਨਿ ਬਨਾਵਹੁ। ਹਰਿ ਮੰਦਰ ਸੁੰਦਰ ਉਸਰਾਵਹੁ ॥੫੫॥

ਸ੍ਰੀ ਅਮਰਦਾਸ ਜੀ ਦੀ ਆਗਿਆ ਹੈ, ਇਹ ਸਦਾ ਸਾਡੇ ਸਾਰਿਆਂ ਵਾਸਤੇ ਸ੍ਰੇਸ਼ਟ ਸੁਖਦਾਇਕ ਹੋਵੇਗਾ। ਚਾਰੇ ਪਾਸੇ ਪੌੜੀਆਂ ਬਣਾਵੋ ਤੇ ਵਿਚ ਹਰੀ ਦੇ ਸੁੰਦਰ ਮੰਦਰ ਦੀ ਉਸਾਰੀ ਕਰੋ॥ ੫੫॥

ਤਾਲ ਬਿਖੈ ਸ਼ੋਭਾ ਹੁਇ ਐਸੇ। ਹਰਿ ਬਿਮਾਨ ਥਿਤ ਨਭ ਮਹਿਂ ਜੈਸੇ।
ਕਿਧੌਂ ਫਰਸ਼ ਬੈਡੂਰਜ ਮਨਿ ਕੇ। ਬੀਚ ਬਨਜੋ ਘਰ ਮਹਾਂ ਬਿਸ਼ਨੁ ਕੋ ॥੫੬॥

ਸਰੋਵਰ ਦੇ ਵਿਚਕਾਰ ਉਸ ਦੀ ਐਸੀ ਸ਼ੋਭਾ ਹੋਵੇ ਮਾਨੋਂ ਪ੍ਰਭੂ ਦਾ ਬਿਬਾਣ ਅਕਾਸ਼ ਵਿਚ ਸਥਿਤ ਹੈ ਜਾਂ ਇੰਞ ਲੱਗੇ ਜਿਵੇਂ ਫਰਸ਼ ਵਿਚ ਰਤਨ ਜੜਿਆ ਹੋਵੇ, ਇਸ ਤਰ੍ਹਾਂ ਸਰੋਵਰ ਦੇ ਵਿਚਕਾਰ ਅਕਾਲ ਪੁਰਖ ਦਾ ਘਰ ਬਣੇ॥ ੫੬॥

ਮਮ ਆਗਜਾ ਇਹੁ ਧਾਰਹੁ ਮਨ ਮੈਂ। ਨਿਤਪ੍ਰਤਿ ਰਹੀਅਹਿ ਰਚਨ ਜਤਨ ਮੈਂ' ॥
ਸੁਨਿ ਕਰਿ ਸ੍ਰੀ ਅਰਜਨ ਕਰ ਜੋਰਿ। 'ਕਰਨ ਕਰਾਵਨ ਮੈਂ ਤੁਮ ਜੋਰ ॥੫੭॥

ਆਪਣੇ ਮਨ ਵਿਚ ਮੇਰੀ ਇਹ ਆਗਿਆ ਧਾਰਨ ਕਰੋ, ਨਿਤਾ-ਪ੍ਰਤਿ ਉਸਾਰੀ ਦੇ ਯਤਨ ਵਿਚ ਰਹੋ" ਇਹ ਸੁਣ ਕੇ ਸ੍ਰੀ ਗੁਰੂ ਅਰਜਨ ਦੇਵ ਨੇ ਹੱਥ ਜੋੜ ਕੇ ਕਿਹਾ, "ਕਰਨ-ਕਰਾਵਨ ਵਿਚ ਸਭ ਤੁਹਾਡਾ ਹੀ ਜ਼ੋਰ ਚਲਦਾ ਹੈ ॥ ੫੭॥

ਨਮਿਤ ਮਾਤ੍ਰ ਮੈਂ ਰਹਿਹੌਂ ਮਾਂਹਿ। ਪ੍ਰਾਨ ਹੋਤਿ ਲਗ ਸੇਵੌਂ ਤਾਂਹਿ।
ਰਹੌਂ ਰਚਨ ਪਰਸਾਦਿ ਤੁਮਾਰੋ। ਹੋਹੁ ਸਹਾਇਕ ਆਪਿ ਸੰਭਾਰੋ' ॥ ੫੮ ॥

ਮੈਂ ਰਚਨਾ ਦੇ ਕੰਮ ਵਿਚ ਸਦਾ ਲੱਗਾ ਰਹਾਂਗਾ, ਆਖਰੀ ਸਵਾਸ ਤਕ ਸੇਵਾ ਕਰਦਾ ਰਹਾਂਗਾ। ਤੁਹਾਡੀ ਕਿਰਪਾ ਨਾਲ ਉਸਾਰੀ ਕਰਦਾ ਰਹਾਂਗਾ, ਆਪ ਜੀ ਸਹਾਇਕ ਹੋ ਕੇ ਮੈਨੂੰ ਸੰਭਾਲੋ"॥ ੫੮॥

ਇਮ ਸੁਨਿ ਕਰਿ ਸਤਿਗੁਰੂ ਪ੍ਰਸੰਨ। ਕਹਜੋ 'ਹੋਹੁ ਸਭਿ ਲਾਇਕ ਧੰਨ'।
ਕਹਿ ਸੁਨਿਕੈ ਤਬਿ ਕੀਨਸ ਤਜਾਰੀ। ਹਿਤ ਪ੍ਰਲੋਕ ਜਗੁ ਗੁਰ ਉਪਕਾਰੀ ॥੫੯ ॥

ਇਸ ਤਰ੍ਹਾਂ ਸੁਣ ਕੇ ਸਤਿਗੁਰੂ ਜੀ ਪ੍ਰਸੰਨ ਹੋ ਗਏ ਅਤੇ ਕਿਹਾ, "ਤੂੰ ਸਭ ਕਾਰਜ ਕਰਨ ਦੇ ਸਮਰੱਥ ਹੋਵੇਂਗਾ"। ਇਸ ਤਰ੍ਹਾਂ ਕਹਿ ਸੁਣ ਕੇ ਉਪਕਾਰੀ ਜਗਤ ਗੁਰੂ ਜੀ ਨੇ ਪ੍ਰਲੋਕ ਜਾਣ ਦੀ ਤਿਆਰੀ ਕਰ ਲਈ॥ ੫੯॥

*ਦੂਸਰੀ ਰਾਸ ਦਾ ਤੇਈਵਾਂ ਅਧਿਆਇ ਸਮਾਪਤ ਹੋਇਆ॥ ੨੩॥*

# ਅਧਿਆਇ ਚੌਵੀਵਾਂ

## ਸ੍ਰੀ ਗੁਰੂ ਰਾਮਦਾਸ ਜੀ ਬੈਕੁੰਠ ਗਮਨ

ਦੋਹਰਾ-ਲਖਿ ਤਜਾਰੀ ਸਤਿਗੁਰੂ ਕੀ ਤਬਿ ਭਾਨੀ ਬਡਿਭਾਗ।
ਹਾਥ ਬੰਦਿ ਬੰਦਨ ਕਰੀ ਉਰ ਉਮਗਾ ਅਨੁਰਾਗ॥ ੧ ॥

ਜਦ ਵੇਖਿਆ ਕਿ ਗੁਰੂ ਜੀ ਨੇ ਚਲਣ ਦੀ ਤਿਆਰੀ ਕਰ ਲਈ ਹੈ ਤਾਂ ਵੱਡੇ ਭਾਗਾਂ ਵਾਲੀ ਬੀਬੀ ਭਾਨੀ ਜੀ ਨੇ ਹਿਰਦੇ ਵਿਚ ਬੜੇ ਪ੍ਰੇਮ ਅਤੇ ਉਮੰਗ ਨਾਲ ਭਰ ਕੇ ਹੱਥ ਜੋੜ ਕੇ ਬੰਦਨਾ ਕੀਤੀ॥ ੧॥

ਚੌਪਈ-'ਸਰਬ ਰੀਤਿ ਸਮਰਥ ਸੁਖ ਦਾਤੇ !। ਜਿਨ ਬਡਿਭਾਗ ਤਿਨਹੁਂ ਤੁਮ ਜਾਤੇ।
ਹਲਤ ਪਲਤ ਨਹਿ ਹੋਹੁ ਸਹਾਈ। ਜਿਮ ਚਾਹੋ ਤਿਮ ਠਟਹੁ ਗੁਸਾਈਂ ॥੨ ॥

"ਹੇ ਸੁਖਾਂ ਦੇ ਦਾਤੇ ! ਆਪ ਸਾਰੀਆਂ ਰੀਤੀਆਂ ਅਨੁਸਾਰ ਸਮਰੱਥ ਹੋ। ਜਿਨ੍ਹਾਂ ਦੇ ਵੱਡੇ ਭਾਗ ਹਨ, ਉਨ੍ਹਾਂ ਨੇ ਤੁਹਾਨੂੰ ਜਾਣਿਆ ਹੈ। ਕੇਵਲ ਲੋਕ-ਪਰਲੋਕ ਵਿਚ ਹੀ ਸਹਾਇਕ ਨਹੀਂ ਹੁੰਦੇ, ਹੇ ਮਾਲਕ ! ਜਿਵੇਂ ਚਾਹੁੰਦੇ ਹੋ ਉਸ ਤਰ੍ਹਾਂ ਹੀ ਕਰਦੇ ਹੋ॥ ੨॥

ਮੈਂ ਰਾਵਰ ਕੇ ਸੰਗ ਸਿਧਾਰੌਂ। ਤੁਮ ਬਿਨ ਨਹੀਂ ਜੀਵਬੋ ਧਾਰੌਂ।
ਰਾਗ ਦ੍ਵੈਖ ਬਡ ਹਰਖ ਰੁ ਸ਼ੋਕ। ਇਨ ਜੁਤਿ ਬਸਿਬੋ ਹੈ ਇਸ ਲੋਕ ॥ ੩ ॥

ਮੈਂ ਵੀ ਆਪ ਜੀ ਦੇ ਨਾਲ ਹੀ ਜਾਵਾਂਗੀ, ਤੁਹਾਡੇ ਬਗੈਰ ਮੈਂ ਜੀਉਣਾ ਨਹੀਂ ਚਾਹੁੰਦੀ ਹਾਂ। ਪ੍ਰੇਮ, ਦਵੈਖ, ਖੁਸ਼ੀ-ਗ਼ਮੀ ਵਿਚ ਜੁੜੀ ਹੋਈ ਇਸ ਦੁਨੀਆਂ ਵਿਚ ਵਸਾਂਗੀ॥ ੩॥

ਸੁਤ ਪ੍ਰਿਥੀਆ ਉਤਪਾਤ ਉਠੈ ਹੈ। ਦੇਖਤਿ, ਦੁਖ ਮੇਰੋ ਮਨ ਪੈਹੈ।
ਅਤਿ ਅਨੰਦ ਮਹਿਂ ਬਾਸ ਤੁਮਾਰੋ। ਬਸੌਂ ਸੰਗ ਮੈਂ ਚਿੰਤ ਨਿਵਾਰੋ' ॥ ੪ ॥

ਪੁੱਤਰ ਪ੍ਰਿਥੀਆ ਆਫਤ ਖੜੀ ਕਰੇਗਾ, ਵੇਖ ਕੇ ਮੇਰੇ ਮਨ ਨੂੰ ਬਹੁਤ ਦੁਖ ਹੋਵੇਗਾ, ਬੜੇ ਆਨੰਦ ਨਾਲ ਤੁਹਾਡੇ ਪਾਸ ਵਸਾਂਗੀ ਤੁਹਾਡੇ ਪਾਸ ਰਹਿ ਕੇ ਮੈਂ ਸਭ ਚਿੰਤਾਵਾਂ ਦੂਰ ਕਰ ਲਵਾਂਗੀ"॥ ੪॥

ਸੁਨਿ ਭਾਨੀ ਤੇ ਕੋਮਲ ਬਾਨੀ। ਰਾਮਦਾਸ ਸਤਿਗੁਰੂ ਬਖਾਨੀ।
'ਮਹਾਂਜਸੇ ਸੁਨਿ ਭਾਗ ਮਹਾਂਨੀ !। ਅਪਰ ਨ ਤ੍ਰਿਯ ਕੋ ਤੋਹਿ ਸਮਾਨੀ ॥੫॥

ਜਦ ਬੀਬੀ ਭਾਨੀ ਤੋਂ ਕੋਮਲ ਬਚਨ ਸੁਣੇ ਤਾਂ ਗੁਰੂ ਰਾਮਦਾਸ ਜੀ ਨੇ ਕਿਹਾ, "ਹੇ ਬੜੇ ਜਸ ਵਾਲੀ ਅਤੇ ਮਹਾਨ ਭਾਗਾਂ ਵਾਲੀ ! ਸੁਣੋ, ਤੂੰ ਹੋਰ ਇਸਤਰੀਆਂ ਵਰਗੀ ਨਹੀਂ ਹੈਂ॥ ੫॥

ਸ੍ਰੀ ਗੁਰ ਅਮਰਦਾਸ ਪਿਤ ਜਿਸਕੇ। ਕੌਨ ਪਟੰਤਰ ਕਹੀਅਹਿ ਤਿਸਕੇ।
ਪੁਨ ਤੁਵ ਪਰ ਪ੍ਰਸੰਨ ਹਮ ਰਹੇ। ਮਾਂਨਹਿਂ ਤਥਾ ਜਥਾ ਬਚ ਕਹੇਂ ॥੬॥

ਜਿਸ ਦੇ ਪਿਤਾ ਜੀ ਗੁਰੂ ਅਮਰਦਾਸ ਵਰਗੇ ਹੋਣ, ਉਸ ਦੀ ਬਰਾਬਰੀ ਕੌਣ ਕਰ ਸਕਦਾ ਹੈ, ਫਿਰ ਮੈਂ ਵੀ ਤੇਰੇ 'ਤੇ ਸਦਾ ਪ੍ਰਸੰਨ ਰਿਹਾ ਹਾਂ, ਜਿਵੇਂ ਵੀ ਬਚਨ ਕਰਦੀ ਰਹੀ ਹੈਂ, ਉਸ ਤਰ੍ਹਾਂ ਹੀ ਮੈਂ ਮੰਨਦਾ ਰਿਹਾ ਹਾਂ॥ ੬॥

ਸ੍ਰੀ ਅਰਜਨ ਭਾ ਪੁੱਤ੍ਰ ਪ੍ਰਬੀਨਾ। ਸੋਢੀ ਕੁਲ ਜਿਨ ਉੱਜਲ ਕੀਨਾ।
ਰਾਖੀ ਗੁਰਤਾ ਕੇਰਿ ਜਿਠਾਈ। ਅਪਰ ਬੰਸ ਤੇ ਰਾਖਿ ਹਟਾਈ॥ ੭॥

ਸ੍ਰੀ ਅਰਜਨ ਦੇਵ ਤੇਰਾ ਸ੍ਰੇਸ਼ਟ ਪੁੱਤਰ ਹੈ, ਜਿਸ ਨੇ ਸੋਢੀ ਕੁਲ ਉੱਜਲ ਕੀਤਾ ਹੈ। ਆਪਣੇ ਘਰ ਵਿਚ ਹੀ ਗੁਰਤਾ ਰੱਖੀ ਹੈ ਤੇ ਹੋਰ ਵੰਸ਼ ਵਿਚ ਜਾਣ ਤੋਂ ਰੋਕ ਦਿੱਤੀ ਹੈ॥ ੭॥

ਤੇਰੋ ਸਫਲ ਜਨਮ ਜਗ ਭਇਊ। ਕਰਿਬੇ ਉਚਿਤ ਸਕਲ ਕਰਿ ਲਇਊ।
ਕਿਤਿਕ ਦਿਨਾ ਤਵ ਸ੍ਵਾਸ ਸਰੀਰ। ਪਰਾਰਬਧ ਭੋਗੋ ਧਰਿ ਧੀਰ॥ ੮॥

ਜਗ ਵਿਚ ਤੇਰਾ ਜਨਮ ਸਫਲ ਹੋਇਆ ਹੈ, ਜੋ ਵੀ ਕਰਵਾਉਣਾ ਠੀਕ ਸਮਝਦੀ ਸੀ, ਉਸ ਤਰ੍ਹਾਂ ਹੀ ਕਰਵਾ ਲਿਆ ਹੈ। ਤੇਰੇ ਸਰੀਰ ਦੇ ਸਵਾਸ ਹਾਲੇ ਕਈ ਦਿਨ ਤਕ ਰਹਿਣੇ ਹਨ, ਧੀਰਜ ਧਾਰਨ ਕਰਕੇ ਪਰਾਲਬਧ ਭੋਗੋ॥ ੮॥

ਪੁਨ ਸੁਖੇਨ ਹੀ ਤਨ ਕੋ ਤਜਾਗ। ਆਇ ਮਿਲਹਿਂ ਹਮ ਸੋਂ, ਬਡਭਾਗ !।
ਹਰਖ ਸ਼ੋਕ ਅਰੁ ਰਾਗ ਜੁ ਦ੍ਵੈਸ਼। ਅਬਿ ਤੇ ਤੋਹਿ ਨ ਹੋਹਿ ਅਸ਼ੇਸ਼' ॥ ੯॥

ਫਿਰ ਆਰਾਮ ਨਾਲ ਸਰੀਰ ਨੂੰ ਛੱਡ ਜਾਵੇ ਅਤੇ ਵੱਡੇ ਭਾਗਾਂ ਵਾਲੀ ! ਫਿਰ ਸਾਨੂੰ ਆ ਮਿਲੋ। ਖ਼ੁਸ਼ੀ-ਗ਼ਮੀ ਅਤੇ ਪ੍ਰੇਮ-ਦ੍ਵੈਸ਼ ਹੁਣ ਬਿਲਕੁਲ ਨਹੀਂ ਹੋਵੇਗਾ"॥ ੯॥

ਇਮ ਧੀਰਜ ਦੇ ਕਰਿ ਸੁਖ ਰਾਸ। ਦੇਖਜੋ ਦਿਸ਼ ਬੁੱਢੇ, ਗੁਰਦਾਸ।
ਸ੍ਰੀ ਅਰਜਨ ਹਿਤ ਕਹਿ ਸਭਿ ਹੀ ਕੋ। ਬਹੁਰ ਗੁਰੂ ਸੋਢੀ ਕੁਲ ਟੀਕੋ ॥੧੦॥

ਇਸ ਤਰ੍ਹਾਂ ਧੀਰਜ ਦੇ ਕੇ ਸੁਖਾਂ ਦੀ ਰਾਸ ਭਾਵ ਗੁਰੂ ਜੀ ਨੇ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਵਲ ਵੇਖਿਆ ਅਤੇ ਸਾਰਿਆਂ ਨੂੰ ਸ੍ਰੀ ਅਰਜਨ ਦੇਵ ਜੀ ਦੇ ਹਿਤ ਵਾਸਤੇ ਕਿਹਾ। ਫਿਰ ਸੋਢੀ ਕੁਲ ਦੇ ਟੀਕੇ ਗੁਰੂ ਰਾਮਦਾਸ ਜੀ ਨੇ॥ ੧੦॥

ਰਚਜੋ ਕੁਸ਼ਾਸਨ ਪਰ ਥਿਤ ਹ੍ਵੈ ਕੈ। ਪੌਢੇ ਮੁਖ ਕੋ ਛਾਦਨ ਕੈ ਕੈ।
ਜਜੋਂ ਗਜ ਫੂਲਮਾਲ ਕੋ ਡਾਰੇ। ਤਜੋਂ ਤਨ ਤਜਿ ਬੈਕੁੰਠ ਪਧਾਰੇ॥੧੧॥

ਬਣੇ ਹੋਏ ਕੁਸ਼ਾ ਆਸਣ ਉਤੇ ਬੈਠ ਕੇ, ਮੁੱਖ ਨੂੰ ਢੱਕ ਕੇ ਲੰਮੇ ਪੈ ਗਏ। ਜਿਵੇਂ ਹਾਥੀ ਫੁੱਲਾਂ ਦੇ ਹਾਰ ਨੂੰ ਲਾਹ ਦਿੰਦਾ ਹੈ, ਇਸ ਤਰ੍ਹਾਂ ਸਰੀਰ ਛੱਡ ਕੇ ਬੈਕੁੰਠ ਚਲੇ ਗਏ॥ ੧੧॥

ਅੱਗ੍ਰ ਪੁਰੋਗਮ ਸੁਰ ਸਭਿ ਆਏ। ਬ੍ਰਹਮਾ, ਨਾਰਦ, ਸ਼ੰਭੁ ਸੁਹਾਏ।
ਭਯੋ ਪ੍ਰਕਾਸ਼ ਅਕਾਸ਼ ਬਿਸਾਲਾ। ਬਹੁ ਬਿਮਾਨ ਦੀਪਤਿ ਮਣਿ ਮਾਲਾ॥੧੨॥

ਸਵਾਗਤ ਕਰਨ ਵਾਲੇ ਅੱਗੋਂ ਸਾਰੇ ਮੁਖੀ ਦੇਵਤੇ ਆਏ, ਉਨ੍ਹਾਂ ਵਿਚ ਬ੍ਰਹਮਾ, ਨਾਰਦ ਅਤੇ ਸ਼ਿਵਜੀ ਵੀ ਸ਼ੋਭ ਰਹੇ ਸਨ। ਅਕਾਸ਼ ਵਿਚ ਵਿਸ਼ਾਲ ਪ੍ਰਕਾਸ਼ ਹੋਇਆ। ਬਹੁਤ ਬਿਬਾਣ ਮਣੀਆਂ ਦੇ ਹਾਰ ਵਾਂਗ ਚਮਕ ਰਹੇ ਸਨ॥ ੧੨॥

ਧਨਦ, ਬਰੁਣ, ਸਭਿ ਲੋਕਨਿ ਪਾਲਕ। ਦੇਵ ਅਨਿਕ ਆਏ ਤਤਕਾਲਕ।
'ਜੈਜੈ' ਸ਼ਬਦ ਸੁਰਨ ਮਹਿਂ ਹੋਵਾ। ਕਰਤਿ ਕੁਲਾਹਲ ਮੰਗਲ ਜੋਵਾ॥ ੧੩॥

ਕੁਬੇਰ, ਵਰਣ ਅਤੇ ਸਾਰੇ ਲੋਕ ਪਾਲ ਅਤੇ ਅਨੇਕ ਦੇਵਤੇ ਤਤਕਾਲ ਆ ਗਏ। ਦੇਵਤਿਆਂ ਵਿਚ "ਜੈ ਜੈ" ਦੀ ਗੂੰਜ ਹੋਈ, ਮੰਗਲ ਕਰਨ ਕਰਕੇ ਵੱਡਾ ਰੌਲਾ ਪੈ ਰਿਹਾ ਸੀ॥ ੧੩॥

ਉਤਸਵ ਕਰਹਿਂ ਅਨੇਕ ਪ੍ਰਕਾਰੇ। ਭਰਿ ਭਰਿ ਫੂਲਨ ਅੰਜੁਲੁ ਡਾਰੇ।
ਜਹਿਂ ਕਹਿਂ ਬਹੁ ਸੁਗੰਧਿ ਬਿਸਤਾਰੀ। ਬਿਸਮੈ ਭਏ ਹੇਰਿ ਨਰ ਨਾਰੀ॥੧੪॥

ਅਨੇਕ ਪ੍ਰਕਾਰ ਦੇ ਉਤਸਵ ਕਰ ਰਹੇ ਸਨ, ਭਰ-ਭਰ ਫੁੱਲਾਂ ਦੇ ਬੁਕ ਸੁੱਟ ਰਹੇ ਸਨ। ਥਾਂ-ਥਾਂ ਫੁੱਲਾਂ ਦੀ ਸੁਗੰਧ ਖਿਲਰੀ ਹੋਈ ਸੀ, ਨਰ-ਨਾਰੀਆਂ ਵੇਖ ਕੇ ਹੈਰਾਨ ਹੋ ਰਹੇ ਸਨ॥ ੧੪॥

ਬਾਪੀ ਪਾਸ ਨਰਨ ਸਮੁਦਾਇ। ਸੰਗਤਿ ਸੁਨਿ ਆਈ ਉਮਡਾਇ।
'ਧੰਨ ਗੁਰੂ ਗਤਿ ਜਾਇ ਨ ਜਾਨੀ'। ਤਨ ਸੁਛੰਦ ਤਜਾਗਜੋ ਗੁਨ ਖਾਨੀ॥੧੫॥

ਬਾਉਲੀ ਦੇ ਲਾਗੇ ਮਨੁੱਖ ਇਕੱਠੇ ਹੋ ਗਏ, ਸੰਗਤ ਸੁਣ ਕੇ ਉਮਡ ਕੇ ਆ ਗਈ। ਕਹਿ ਰਹੇ ਸਨ, "ਧੰਨ ਗੁਰੂ ਜੀ ਹਨ, ਜਿਨ੍ਹਾਂ ਦੀ ਗਤੀ ਕਹੀ ਨਹੀਂ ਸੀ ਜਾਂਦੀ, ਗੁਣਾਂ ਦੀ ਖਾਣ ਆਪਣੀ ਮਰਜ਼ੀ ਅਨੁਸਾਰ ਸਰੀਰ ਛੱਡ ਗਏ ਹਨ"॥ ੧੫॥

ਹਾਹਾਕਾਰ ਸਭਿਨਿ ਮਹਿਂ ਹੋਵਾ। ਪ੍ਰੇਮੀ ਸਿੱਖਜਨ ਕੋ ਗਨ ਰੋਵਾ।
ਸਿਮਰਿ ਸਿਮਰਿ ਗੁਰ ਕੇ ਉਪਦੇਸ਼। 'ਮਮ ਪਾਛੇ ਹੁਇ ਸ਼ੋਕ ਨ ਲੇਸ਼॥੧੬॥

ਸਾਰੇ ਲੋਕਾਂ ਵਿਚ ਹਾਹਾਕਰਾ ਮਚ ਗਈ, ਪ੍ਰੇਮੀ ਸਿੱਖਾਂ ਦੇ ਸਮੂਹ ਰੋ ਰਹੇ ਸਨ। ਗੁਰੂ ਜੀ ਦੇ ਉਪਦੇਸ਼ ਨੂੰ ਯਾਦ ਕਰ ਕਰ ਕਿ "ਮੇਰੇ ਪਿਛੋਂ ਸ਼ੋਕ ਨਹੀਂ ਮੰਨਾਉਣਾ ਹੈ॥ ੧੬॥

ਪਠਨ ਕੀਰਤਨ ਸ੍ਰੀ ਸਤਿਨਾਮੁ। ਕਰਹੁ ਭਜਨ ਮਿਲਿ ਕੈ ਨਰ ਗ੍ਰਾਮ'।
ਸਜਾਨੇ ਸਿਖ ਬਰਜੈਂ ਕਹਿ ਬਾਨੀ। ਗਿਰਾ ਗੁਰੂਕੀ ਕਰੈਂ ਬਖਾਨੀ॥੧੭॥

ਸ੍ਰੀ ਸਤਿਨਾਮ ਪੜ੍ਹਨਾ ਅਤੇ ਕੀਰਤਨ ਕਰਨਾ ਹੈ, ਸਾਰੇ ਲੋਕ ਮਿਲ ਕੇ ਭਜਨ ਗਾਵੋ।" ਸਿਆਣੇ ਸਿੱਖਾਂ ਨੇ ਕਹਿ ਕੇ ਵਰਜ ਦਿੱਤਾ, ਗੁਰੂ ਜੀ ਦੇ ਕਹੇ ਬਚਨਾਂ ਨੂੰ ਯਾਦ ਕਰਵਾਉਂਦੇ ਸਨ॥ ੧੭॥

ਧਰੀ ਧੀਰ ਭਾਨੀ ਨਹਿਂ ਰੋਈ। ਬੈਠੀ ਪਤੀ ਸਮੀਪੀ ਹੋਈ।
ਨਿਕਟ ਹੁਤੇ ਇਕ ਦਿਸ਼ ਜੁਗ ਭ੍ਰਾਤਾ। ਦਿਸ ਦੂਸਰ ਸ੍ਰੀ ਅਰਜਨ ਤਾਤਾ॥੧੮॥

ਬੀਬੀ ਭਾਨੀ ਨੇ ਧੀਰਜ ਰੱਖਿਆ ਅਤੇ ਉਹ ਨਾ ਰੋਈ ਅਤੇ ਆਪਣੇ ਪਤੀ ਜੀ ਦੇ ਪਾਸ ਬੈਠੀ ਰਹੀ। ਇਕ ਪਾਸੇ ਇਕ ਭਰਾ ਬੈਠਾ ਸੀ, ਦੂਸਰੇ ਪਾਸੇ ਪੁੱਤਰ ਸ੍ਰੀ ਅਰਜਨ ਦੇਵ ਬੈਠੇ ਸਨ॥ ੧੮॥

ਤੂਸ਼ਨਿ ਠਾਨਿ ਰਿਦੇ ਬਿਸਮਾਏ। ਉਠਿ ਬੁੱਢੇ ਇਮ ਬਾਕ ਅਲਾਏ।
'ਬੈਠਨ ਕਜੋਂ ਬਨਿ ਹੈ ਇਸ ਕਾਲਾ। ਹੋਇ ਉਚਿਤ ਕ੍ਰਿਤ ਕਰਹੁ ਬਿਸਾਲਾ॥੧੯॥

ਸਾਰੇ ਹਿਰਦਿਆਂ ਵਿਚ ਹੈਰਾਨ ਹੋ ਕੇ ਚੁਪ ਧਾਰੀ ਬੈਠੇ ਸਨ, ਉਸ ਸਮੇਂ ਬਾਬਾ ਬੁੱਢਾ ਜੀ ਨੇ ਉਠ ਕੇ ਇਸ ਤਰ੍ਹਾਂ ਬਚਨ ਕਹੇ, "ਇਸ ਸਮੇਂ ਸਾਰੇ ਬਣ ਕੇ ਕਿਉਂ ਬੈਠੇ ਹੋ, ਜਿਵੇਂ ਉਚਿਤ ਹੈ, ਉਸ ਤਰ੍ਹਾਂ ਹੀ ਕੰਮ ਕਾਜ ਕਰੋ॥ ੧੯॥

ਹੁਤੋ ਦਰਸ ਗੁਰ ਪਾਛਲ ਸਮੋ। ਪਿਖੇ ਸੁਨੇ ਕਰਿ ਲੀਨਸਿ ਨਮੋ।

ਹੁਤੋ ਦਰਸ ਗੁਰ ਪਾਛਲ ਸਮੋ। ਪਿਖੇ ਸੁਨੇ ਕਰਿ ਲੀਨਸਿ ਨਮੋ।
ਅਬਿ ਇਨ ਕੇ ਤਨ ਕੋ ਸਸਕਾਰ। ਕਰਹਿਂ ਹੋਹਿ ਸ੍ਰੀ ਅਰਜਨ ਤਯਾਰ॥੨੦॥

ਗੁਰੂ ਜੀ ਦੇ ਸਰੀਰ ਦੇ ਪਿਛਲੇ ਸਮੇਂ ਦੇ ਦਰਸ਼ਨ ਹੁੰਦੇ ਹਨ, ਤੁਸੀਂ ਵੇਖ ਸੁਣ ਨਮਸਕਾਰ ਕਰ ਲਈ ਹੈ। ਹੁਣ ਸਰੀਰ ਦਾ ਸਸਕਾਰ ਸ੍ਰੀ ਅਰਜਨ ਦੇਵ ਜੀ ਤਿਆਰ ਹੋ ਕੇ ਕਰਨ॥ ੨੦॥

ਸਕਲ ਵਸਤੁ ਕੋ ਕਰਹੁ ਸਕੇਲਾ। ਸਗਰੇ ਸਿਖ ਸੰਗਤਿ ਕਰਿ ਮੇਲਾ।
ਬਹੁ ਕੰਚਨ ਕੇ ਕੁਸਮ ਘਰਾਵਹੁ। ਜਵ, ਤਿਲ, ਚੰਦਨ, ਘ੍ਰਿਤ ਅਨਾਵਹੁ॥੨੧॥

ਸਾਰੀਆਂ ਵਸਤਾਂ ਨੂੰ ਇਕੱਠਿਆਂ ਕਰੋ, ਸਾਰੀ ਸਿੱਖ ਸੰਗਤ ਵੀ ਇਕੱਠੀ ਹੋ ਜਾਵੇ। ਬਹੁਤ ਸੋਨੇ ਦੇ ਫੁਲ ਘੜਾਵੋ। ਜਵੀ, ਤਿਲ, ਚੰਦਨ ਅਤੇ ਘਿਉ ਲਿਆਵੋ॥ ੨੧॥

ਬਹੁ ਧਨ ਸੰਗ ਬਿਮਾਨ ਬਨਾਵਹੁ। ਪਸ਼ਮੰਬਰ ਬਹੁ ਮੋਲ ਲਿਆਵਹੁ।
ਕਾਸ਼ਟ ਸੰਚੇ ਨਰ ਲੈ ਜਾਵਹੁ। ਤੀਰ ਬਿਪਾਸਾ ਪਾਸ ਪੁਚਾਵਹੁ॥੨੨॥

ਬਹੁਤ ਧਨ ਨਾਲ ਬਿਬਾਣ ਬਣਾਵੋ, ਬਹੁਤ ਸ੍ਰੇਸ਼ਟ ਪਸ਼ਮੀਨਾ ਮੁਲ ਲੈ ਕੇ ਆਵੋ। ਮਨੁੱਖ ਲੱਕੜੀਆਂ ਇਕੱਠੀਆਂ ਕਰ ਕੇ ਲੈ ਜਾਵੋ ਅਤੇ ਬਿਆਸ ਦਰਿਆ ਦੇ ਕੰਢੇ ਤੇ ਪਹੁੰਚਾ ਦੇਵੋ॥ ੨੨॥

ਜਹਿਂ ਸ੍ਰੀ ਅਮਰਦਾਸ ਕੋ ਮੰਦਰ। ਸਭਿ ਕੋ ਰੁਚਹਿ ਸੁ ਥਲ ਹੈ ਸੁੰਦਰ'।
ਸੁਨਿ ਬ੍ਰਿਧਤੇ ਉਠਿ ਕਰਿ ਤਤਕਾਲਾ। ਤੁਰਤ ਮੋਹਰੀ ਲੇ ਨਰ ਜਾਲਾ॥੨੩॥

ਜਿਥੇ ਸ੍ਰੀ ਗੁਰੂ ਅਮਰਦਾਸ ਜੀ ਦੀ ਸਮਾਧੀ ਹੈ, ਉਸ ਦੇ ਨਜ਼ਦੀਕ ਸੁੰਦਰ ਥਾਂ ਵੇਖ ਕੇ ਚਿਣ ਦੇਵੋ।" ਬਾਬਾ ਬੁੱਢਾ ਜੀ ਪਾਸੋਂ ਸੁਣ ਕੇ ਸਾਰੇ ਮਨੁੱਖ ਉਠ ਪਏ, ਤੁਰੰਤ ਬਾਬਾ ਮੋਹਰੀ ਮਨੁੱਖਾਂ ਦੇ ਸਮੂੰਹ ਨੂੰ ਨਾਲ ਲੈ ਕੇ ਗਿਆ॥ ੨੩॥

ਇਕ ਇਕ ਸੇਵਾ ਪਰ ਨਰ ਗਨ ਕੋ। ਕਰੇ ਖਰੇ ਕਹਿ ਕਹਿ ਸਭਿਹਿਨਿ ਕੋ।
ਆਪੁ ਆਇ ਬ੍ਰਿਧ ਕੇ ਸੰਗ ਮਿਲਿਕੈ। ਸ੍ਰੀ ਅਰਜਨ ਕੇ ਸੰਗ ਸੁ ਰਲਿਕੈ॥੨੪॥

ਸਾਰੇ ਮਨੁੱਖਾਂ ਦੇ ਸਮੂੰਹਾਂ ਨੂੰ ਇਕ ਇਕ ਸੇਵਾ ਤੇ ਲਾ ਦਿੱਤਾ, ਸਾਰਿਆਂ ਨੂੰ ਕਹਿ-ਕਹਿ ਕੇ ਖੜਿਆਂ ਕਰ ਦਿੱਤਾ। ਆਪ ਬਾਬਾ ਬੁੱਢਾ ਜੀ ਨਾਲ ਮਿਲੇ ਅਤੇ ਸ੍ਰੀ ਅਰਜਨ ਦੇਵ ਜੀ ਨਾਲ ਮਿਲ ਕੇ ਆਏ॥ ੨੪॥

ਦਧਿ ਸੋਂਸ਼ਮਸ ਸੁ ਕੇਸ ਪਖਾਰੇ। ਬਿਮਲ ਨੀਰਮੱਜੇ ਅੰਗ ਸਾਰੇ।
ਸੁੰਦਰ ਵਸਤ੍ਰ ਨਵੀਨ ਬਨਾਏ। ਸਰਬ ਅੰਗ ਮਹਿਂ ਲੇ ਪਹਿਰਾਏ॥੨੫॥

ਦਹੀਂ ਦੇ ਨਾਲ ਕੇਸ ਧੋਤੇ, ਸਾਰੇ ਅੰਗਾਂ ਨੂੰ ਉੱਜਲ ਜਲ ਨਾਲ ਇਸ਼ਨਾਨ ਕਰਵਾਇਆ। ਨਵੀਨ ਸੁੰਦਰ ਵਸਤਰ ਤਿਆਰ ਕੀਤੇ ਅਤੇ ਅੰਗਾਂ ਤੇ ਪਹਿਨਾ ਦਿੱਤੇ॥ ੨੫॥

ਤਬਿ ਲਗ ਆਇਵ ਰੁਚਿਰ ਬਿਮਾਨਾ। ਰਚਜੋ ਰੁਚਿਰ ਸ਼ੁਭ ਅੰਬਰ ਤਾਨਾ।
ਫੂਲਨ ਮਾਲ ਬਿਸਾਲ ਬਨਾਈ। ਚਹੁੰ ਦਿਸ਼ ਮਹਿਂ ਜਿਸ ਕੇ ਲਰਕਾਈ॥੨੬॥

ਤਦ ਤਕ ਸੁੰਦਰ ਬਿਬਾਣ ਤਿਆਰ ਹੋ ਕੇ ਆ ਗਿਆ, ਉਸ ਦੇ ਉਤੇ ਸੁੰਦਰ ਕਪੜਾ ਤਾਣਿਆ ਹੋਇਆ ਸੀ। ਫੁੱਲਾਂ ਦੇ ਬਹੁਤ ਹਾਰ ਤਿਆਰ ਕੀਤੇ ਹੋਏ ਸਨ, ਉਨ੍ਹਾਂ ਨੂੰ ਬਿਬਾਣ ਦੇ ਸਾਰੇ ਪਾਸੇ ਲਟਕਾਇਆ ਹੋਇਆ ਸੀ॥ ੨੬॥

ਮਹਾਂ ਸੁਗੰਧਿ ਉਲੀਚਨ ਕਰੇ। ਲਜਾਇ ਉਤਾਰਜੋ ਤਿਸ ਥਲ ਤਰੇ।

ਤਬਿ ਉਠਾਇ ਸਤਿਗੁਰ ਪੌਢਾਏ। ਪਸ਼ਮੰਬਰ ਕੋ ਊਪਰ ਪਾਏ॥੨੭॥

ਮਹਾਨ ਸੁਗੰਧੀ ਦਾ ਛਿੜਕਾ ਕੀਤਾ ਹੋਇਆ ਸੀ, ਉਸ ਸਥਾਨ ਤੇ ਲਿਆ ਕੇ ਥੱਲੇ ਰੱਖ ਦਿੱਤਾ। ਫਿਰ ਸਤਿਗੁਰੂ ਜੀ ਨੂੰ ਉਠਾ ਕੇ ਉਸ ਵਿਚ ਲੰਮਾ ਪਾ ਦਿੱਤਾ ਅਤੇ ਪਸ਼ਮੀਨੇ ਦੇ ਕੱਪੜੇ ਨੂੰ ਉਤੇ ਪਾ ਦਿੱਤਾ॥ ੨੭॥

ਸਿਖ ਸੰਗਤਿ ਮਿਲਿਕੈ ਸਮੁਦਾਏ। ਅੰਜੁਲ ਫੂਲਨਿ ਕੇ ਬਰਖਾਏ।
ਜੈ ਜੈਕਾਰ ਊਚ ਧੁਨਿ ਹੋਵਾ। ਮਨਹੁਂ ਬਿਮਾਨ ਸੁਰਗ ਕੋ ਜੋਵਾ॥੨੮॥

ਫਿਰ ਸਾਰੀ ਸਿੱਖ ਸੰਗਤ ਮਿਲ ਕੇ, ਫੁੱਲਾਂ ਦੇ ਬੁੱਕ ਭਰ-ਭਰ ਵਰਸ਼ਾ ਕਰਨ ਲੱਗੀ। ਬੜੀ ਉੱਚੀ ਆਵਾਜ਼ ਵਿਚ ਜੈ ਜੈ ਕਾਰ ਦੀ ਧੁਨੀ ਗੂੰਜੀ, ਮਾਨੋਂ ਬਿਬਾਨ ਸੁਰਗਾਂ ਨੂੰ ਜਾ ਰਿਹਾ ਸੀ॥ ੨੮॥

ਸ੍ਰੀ ਅਰਜਨ ਕੌ ਆਗੈ ਕਰੇ। ਲੀਨ ਉਠਾਇ ਕੰਧ ਪਰ ਧਰੇ।
ਕਰੈਂ ਅਪਨਪੌ ਸਫਲ ਬਿਸ਼ਾਲਾ। ਲਗੇ ਬਿਮਾਨ ਸਾਥ ਸਿਖ ਜਾਲਾ॥੨੯॥

ਸ੍ਰੀ ਅਰਜਨ ਦੇਵ ਨੂੰ ਅੱਗੇ ਲਾਇਆ ਅਤੇ ਬਿਬਾਣ ਨੂੰ ਚੁੱਕ ਕੇ ਮੋਢਿਆਂ ਤੇ ਧਰ ਲਿਆ। ਆਪਣੇ ਜੀਵਨ ਨੂੰ ਸਫਲ ਕਰਨ ਹਿਤ ਸਿੱਖ ਸਮੂੰਹ ਬਿਬਾਣ ਦੇ ਨਾਲ ਲੱਗੇ ਸਨ॥ ੨੯॥

ਚਾਮੀ ਕਰ ਕੇ ਕੁਸਮ ਬਨਾਏ। ਲਾਜਾ ਮਹਿਂ ਮਿਲਾਇ ਬਰਖਾਏ।
ਅਪਰ ਦਰਬ ਊਪਰ ਬਹੁ ਡਾਰਤਿ। 'ਸ੍ਰੀ ਸਤਿਗੁਰ ਜੀ ਧੰਨਜ' ਉਚਾਰਤਿ॥੩੦॥

ਸੋਨੇ ਦੇ ਫੁੱਲ ਬਣਾਏ ਸਨ, ਫੁੱਲੀਆਂ ਵਿਚ ਮਿਲਾ ਕੇ ਉਨ੍ਹਾਂ ਦੀ ਵਰਸ਼ਾ ਕੀਤੀ। ਉਪਰ ਦੀ ਹੋਰ ਬਹੁਤ ਧਨ ਵੀ ਸੁਟਿਆ ਅਤੇ ਬੋਲ ਰਹੇ ਸਨ, "ਸ੍ਰੀ ਸਤਿਗੁਰੂ ਜੀ ਧੰਨ ਹਨ"॥ ੩੦॥

ਬਹੁ ਬਿਰਾਗ ਪਠਿਬੇ ਜਿਨ ਆਵਤਿ। ਸੋ ਤਬਿ ਸ਼ਬਦ ਰਬਾਬੀ ਗਾਵਤਿ।
ਖਰੇ ਹੋਇ ਪੌਰੀ ਜਬਿ ਲਾਵਤਿ। ਦੇਤਿ ਦਰਬ ਤਿਨ ਆਗੇ ਜਾਵਤਿ॥੩੧॥

ਜਿਹੜੇ ਬਹੁਤ ਵੈਰਾਗ ਮਈ ਸ਼ਬਦ ਪੜ੍ਹਨ ਵਿਚ ਆਉਂਦੇ ਹਨ, ਉਨ੍ਹਾਂ ਸ਼ਬਦਾਂ ਨੂੰ ਉਸ ਸਮੇਂ ਰਬਾਬੀ ਗਾ ਰਹੇ ਸਨ। ਖੜੇ ਹੋ ਕੇ ਜਦ ਪਉੜੀ ਲਾਉਂਦੇ ਸਨ, ਤਾਂ ਧਨ ਦੇ ਕੇ ਅੱਗੇ ਜਾਂਦੇ ਸਨ॥ ੩੧॥

ਸੰਗਤਿ ਸੰਗ ਹਜ਼ਾਰਹੁਂ ਚਾਲਤਿ। ਲਾਜਾ, ਫੂਲ, ਦਰਬ, ਕੋ ਡਾਲਤਿ।
ਚਮਰ ਚਾਰੁ ਢੋਰਤਿ ਦਿਸ਼ ਦੋਇ। ਊਜਲ ਮਨਹੁਂ ਹੰਸ ਹੀ ਹੋਇਂ॥੩੨॥

ਸੰਗਤ ਨਾਲ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਜਾ ਰਹੇ ਸਨ, ਫੁੱਲੀਆਂ, ਫੁੱਲ ਅਤੇ ਧਨ ਨੂੰ ਬਿਬਾਣ ਦੇ ਉਪਰ ਦੀ ਸੁਟਦੇ ਸਨ। ਦੋਵੀਂ ਪਾਸੀਂ ਸੁੰਦਰ ਚੌਰ ਫੇਰ ਰਹੇ ਸਨ, ਉਹ ਏਨੇ ਉੱਜਲ ਸਨ ਕਿ ਮਾਨੋਂ ਹੰਸ ਹੋਣ॥ ੩੨॥

ਸ੍ਰੀ ਗੁਰ ਅਮਰ ਦੇਹੁਰਾ ਜਹਾਂ। ਇਮ ਕਰਤੇ ਪਹੁੰਚਤਿ ਭੇ ਤਹਾਂ।
ਪ੍ਰੇਮ ਅਧਿਕ ਸ੍ਰੀ ਸਤਿਗੁਰ ਕੇਰਾ। ਸਭਿਨਿ ਬਿਲੋਚਨ ਤੇ ਜਲ ਗੇਰਾ॥੩੩॥

ਜਿਥੇ ਸ੍ਰੀ ਗੁਰੂ ਅਮਰਦਾਸ ਦੀ ਸਮਾਧੀ ਸੀ, ਇਸ ਤਰ੍ਹਾਂ ਕਰਦੇ ਉਥੇ ਪਹੁੰਚ ਗਏ। ਸਾਰਿਆਂ ਦਾ ਗੁਰੂ ਜੀ ਨਾਲ ਬਹੁਤ ਪ੍ਰੇਮ ਸੀ, ਸਾਰਿਆਂ ਨੇ ਆਪਣੇ ਨੈਣਾਂ ਵਿਚੋਂ ਜਲ ਵਗਾਇਆ॥ ੩੩॥

ਤੀਰ ਬਿਪਾਸਾ ਪਾਸ ਉਤਾਰੇ। ਚਹੁਂਦਿਸ਼ ਮਹਿਂ ਨਰ ਗਨ ਪਰਵਾਰੇ।
ਬ੍ਰਿੰਦ ਸੰਖ ਬਾਜਤਿ ਬਹੁ ਬਾਰੀ। ਸਭਿ ਮਿਲਿ ਕਰਿ ਤਹਿਂ ਚਿਖਾ ਸੁਧਾਰੀ॥੩੪॥

ਦਰਿਆ ਬਿਆਸਾ ਦੇ ਕੰਢੇ ਲਾਗੇ ਬਿਬਾਣ ਨੂੰ ਥੱਲੇ ਰੱਖ ਦਿੱਤਾ। ਚਾਰੇ ਪਾਸੇ ਮਨੁੱਖ ਪਰਿਵਾਰਾਂ ਸਹਿਤ ਖੜੇ ਹੋ ਗਏ। ਕਈ ਸੰਖ ਬਹੁਤ ਵਾਰੀ ਵਜਾਏ ਗਏ। ਫਿਰ ਸਾਰਿਆਂ ਨੇ ਮਿਲ ਕੇ ਚਿਖਾ ਤਿਆਰ ਕੀਤੀ॥ ੩੪॥

ਬਹੁ ਚੰਦਨ ਤੇ ਊਚੀ ਕਰਿ ਕੈ। ਸਤਿਗੁਰ ਕੋ ਸਰੀਰ ਵਿਚ ਧਰਿਕੈ।
ਸ੍ਰੀ ਅਰਜਨ ਲੈ ਅਗਨੀ ਹਾਥ। ਲਾਇ ਤਬੈ ਰੋਦਨ ਕੇ ਸਾਥ॥ ੩੫॥

ਚੰਦਨ ਦੀਆਂ ਲੱਕੜਾਂ ਨਾਲ ਬਹੁਤ ਉੱਚੀ ਕਰਕੇ, ਸਤਿਗੁਰੂ ਜੀ ਦੇ ਸਰੀਰ ਨੂੰ ਵਿਚ ਧਰ ਕੇ, ਸ੍ਰੀ ਅਰਜਨ ਦੇਵ ਜੀ ਨੇ ਆਪਣੇ ਹੱਥ ਵਿਚ ਅਗਨੀ ਫੜ ਕੇ ਰੋਂਦਿਆ ਹੋਇਆਂ ਅੱਗ ਲਾ ਦਿੱਤੀ॥ ੩੫॥

ਜਬਿ ਊਚੇ ਸਤਿਗੁਰ ਸੁਤ ਰੋਵਾ। ਭਾਨੀ ਆਦਿ ਸਭਿਨਿ ਨੇ ਜੋਵਾ।
ਪ੍ਰੇਮਾਤੁਰ ਹੁਇ ਆਂਸੂ ਛੋਰੇ। ਸ਼ੋਕ ਬਿਖੈ ਸਭਿ ਕੇ ਮਨ ਭੋਰੇ॥ ੩੬॥

ਜਦ ਸਤਿਗੁਰੂ ਜੀ ਦਾ ਪੁੱਤਰ ਬਹੁਤ ਉੱਚੀ ਦਿੱਤੀ ਰੋਇਆ ਤਾਂ ਬੀਬੀ ਭਾਨੀ ਆਦਿ ਸਾਰਿਆਂ ਨੇ ਵੇਖਿਆ। ਪ੍ਰੇਮ ਨਾਲ ਦੁਖੀ ਹੋ ਕੇ ਹੰਝੂ ਕੇਰੇ। ਸ਼ੋਕ ਵਿਚ ਸਭ ਦੇ ਮਨ ਮਿਲ ਗਏ ਸਨ॥ ੩੬॥

ਵਸਤ੍ਰਨਿ ਸਾਥ ਪੌਂਛਬੋ ਕਰੈਂ। ਮੁਖ ਪਰਿਪੁਲਤ ਦ੍ਰਿਗਨ ਜਲ ਢਰੈਂ।
ਬ੍ਰਿਧ ਨੇ ਭਨਜੋ ਦੇਖਿ ਕਰਿ ਨੈਨ। 'ਸਿਮਰਹੁ ਕਿਓਂ ਨੇਹਿਂ ਸਤਿਗੁਰ ਬੈਨ॥ ੩੭॥

ਕਪੜਿਆਂ ਨਾਲ ਹੰਝੂ ਪੂੰਝ ਰਹੇ ਸਨ, ਮੁਖੜੇ ਜਲ ਨਾਲ ਤਰੋਤਰ ਹੋਏ ਸਨ ਅਤੇ ਨੈਣਾਂ ਤੋਂ ਜਲ ਕਿਰ ਰਿਹਾ ਸੀ। ਬਾਬਾ ਬੁੱਢਾ ਜੀ ਨੇ ਸਾਰਿਆਂ ਦੇ ਨੈਣ ਵੇਖ ਕੇ ਕਿਹਾ, "ਸਤਿਗੁਰੂ ਜੀ ਦੇ ਬਚਨਾਂ ਨੂੰ ਕਿਉਂ ਯਾਦ ਨਹੀਂ ਕਰਦੇ ਹੋ ?

ਇਨ ਕੇ ਪਾਛੈ ਕਰਹੁ ਅਨੰਦ। ਕਥਾ ਕੀਰਤਨ ਭਜਨ ਮੁਕੰਦ।
ਜਿਸਤੇ ਹੁਇ ਸਭਿਹਿਨਿ ਕੱਲਜਾਨੁ। ਕਰਨ ਉਚਿਤ ਇਮ ਜੋ ਹਿਤ ਮਾਨ'॥ ੩੮॥

ਉਨ੍ਹਾਂ ਦੇ ਪਿਛੋਂ ਅਨੰਦ ਕਰੋ, ਕਥਾ ਕੀਰਤਨ ਅਤੇ ਭਜਨ ਗਾਉ, ਜਿਸ ਨਾਲ ਸਾਰਿਆਂ ਦਾ ਕਲਿਆਣ ਹੋਵੇ, ਪ੍ਰੇਮੀਆਂ ਨੂੰ ਇੰਝ ਹੀ ਕਰਨਾ ਉਚਿਤ ਹੈ"॥ ੩੮॥

ਸਭਿਹਿਨਿ ਸੋਂ ਕਹਿ ਧੀਰਜ ਦੀਨ। ਦੀਨ ਮਨੇ ਬਹੁ ਸ਼ੋਕ ਅਧੀਨ।
ਸ੍ਰੀ ਅਰਜਨ ਮਨ ਮਾਨਿ ਪ੍ਰਬੀਨ। ਉਠਜੋ ਕਪਾਲ ਕ੍ਰਿਆ ਤਬਿ ਕੀਨ॥ ੩੯॥

ਸਾਰਿਆਂ ਨੂੰ ਕਹਿ ਕੇ ਧੀਰਜ ਦਿੱਤਾ, ਬਹੁਤ ਸ਼ੋਕ ਅਧੀਨ ਸਾਰਿਆਂ ਦੇ ਮਨ ਬਹੁਤ ਉਦਾਸ ਸਨ। ਸ੍ਰੀ ਅਰਜਨ ਦੇਵ ਜੀ ਆਪਣੇ ਮਨ ਵਿਚ ਸ੍ਰੇਸ਼ਟ ਗੱਲ ਮੰਨ ਕੇ ਉਠੇ ਤੇ ਕਪਾਲ ਕ੍ਰਿਆ ਕੀਤੀ॥ ੩੯॥

ਗੁਰ ਸਰੀਰ ਨੀਕੇ ਸਸਕਾਰਾ। ਹੇਰਿ ਬਿਪਾਸਾ ਰੁਚਿਰ ਕਿਨਾਰਾ।
ਸ੍ਰੀ ਅਰਜਨ ਕੌ ਕਰੇ ਅਗਾਰੀ। ਆਇ ਸ਼ਨਾਨੇ ਨਿਰਮਲ ਬਾਰੀ॥ ੪੦॥

ਗੁਰੂ ਜੀ ਦੇ ਸਰੀਰ ਦਾ ਚੰਗੀ ਤਰ੍ਹਾਂ ਸਸਕਾਰ ਕੀਤਾ, ਦਰਿਆ ਬਿਆਸ ਦੇ ਕਿਨਾਰੇ ਸੁੰਦਰ ਥਾਂ ਵੇਖ ਕੇ ਅਤੇ ਸ੍ਰੀ ਅਰਜਨ ਦੇਵ ਜੀ ਨੂੰ ਅੱਗੇ ਲਾ ਕੇ, ਨਿਰਮਲ ਜਲ ਵਿਚ ਇਸ਼ਨਾਨ ਕਰਨ ਆਏ॥ ੪੦॥

ਬ੍ਰਿਧ ਕੇ ਸੰਗ ਤਿਲਾਂਜੁਲਿ ਦੀਨੀ। ਪਿਤੁ ਕੋ ਨਾਮ ਸਿਮਰਿ ਬਿਧਿ ਕੀਨੀ।
ਸਨੈ ਸਨੈ ਸਭਿ ਹੀ ਪੁਰਿ ਆਏ। ਬੈਠੇ ਤੀਰ ਬਾਪਿਕਾ ਜਾਏ॥ ੪੧॥

ਬਾਬਾ ਬੁੱਢਾ ਜੀ ਦੇ ਨਾਲ ਮਿਲ ਕੇ ਪਾਣੀ ਦੇ ਵਿਚ ਤਿਲ ਮਿਲਾ ਕੇ ਚੁਲੀ ਦਿੱਤੀ (ਤਿਲਾਂਜਲੀ=ਹਿੰਦੂਆਂ ਵਿਚ ਇਕ ਰੀਤ ਹੈ ਜੋ ਖਾਸ ਕਰਕੇ ਮੁਰਦਾ ਜਲਾਉਣ ਦੇ ਪਿਛੋਂ ਕੀਤੀ ਜਾਂਦੀ ਹੈ, ਨਿਸ਼ਚਾ ਇਹ ਹੈ ਕਿ ਮਰੇ ਹੋਏ ਜੀਵ ਨੂੰ ਪਾਣੀ ਪ੍ਰਾਪਤ

ਹੁੰਦਾ ਹੈ) ਪਿਤਾ ਜੀ ਦੇ ਨਾਂ ਨੂੰ ਯਾਦ ਕਰਕੇ ਕੀਤਾ ਗਿਆ। ਹੌਲੀ ਹੌਲੀ ਫਿਰ ਸਾਰੇ ਨਗਰ ਵਿਚ ਆ ਗਏ ਅਤੇ ਬਾਉਲੀ ਦੇ ਕੰਢੇ ਤੇ ਬੈਠ ਗਏ॥ ੪੧॥

ਮਾਨਵ ਕੋ ਸਮੁਦਾਇ ਮਹਾਂਨਾ। ਸਿਮਰਿ ਸਿਮਰਿ ਗੁਰ ਕੇ ਗੁਨ ਨਾਨਾ।
ਸੁਜਸ ਕਰਹਿਂ ਬਹੁ ਆਪਸ ਮਹੀਆ। 'ਪਰਉਪਕਾਰ ਹੇਤ ਤਨ ਲਹੀਆ॥੪੨॥

ਬਹੁਤ ਮਨੁੱਖਤਾ ਇਕੱਠੀ ਹੋਈ ਸੀ, ਗੁਰੂ ਜੀ ਨੂੰ ਯਾਦ ਕਰ-ਕਰ ਕੇ ਕਈ ਪ੍ਰਕਾਰ ਦੇ ਗੁਣ ਗਾਉਂਦੇ ਸਨ। ਆਪਸ ਵਿਚ ਮਿਲ ਕੇ, ਗੁਰੂ ਜੀ ਦਾ ਸ੍ਰੇਸ਼ਟ ਜੱਸ ਕਰਦੇ ਸਨ ਅਤੇ ਕਹਿੰਦੇ ਸਨ, "ਗੁਰੂ ਜੀ ਨੇ ਪਰਉਪਕਾਰ ਕਰਨ ਹਿਤ ਸਰੀਰ ਧਾਰਨ ਕੀਤਾ ਸੀ॥ ੪੨॥

ਜਿਮ ਲੋਕਨ ਕੇ ਭਾਗਨ ਕਾਰਨ। ਨਭ ਘਨ ਬਿਦਤਹਿ ਤਜਿ ਜਲ ਧਾਰਨ।
ਸਭਿ ਕੋ ਹਿਤ ਕਰਿ ਬਹੁਰ ਸਮਾਵਹਿਂ। ਤਿਮ ਸਤਿਗੁਰ ਤਨ ਧਰਿ ਜਗੁ ਆਵਹਿਂ॥ ੪੩॥

ਜਿਵੇਂ ਲੋਕਾਂ ਦੇ ਭਾਗਾਂ ਕਾਰਨ ਅਕਾਸ਼ ਵਿਚ ਬੱਦਲ ਪ੍ਰਗਟ ਹੁੰਦੇ ਹਨ ਤੇ ਪਾਣੀ ਦੀਆਂ ਧਾਰਾਂ ਛੱਡਦੇ ਹਨ। ਸਾਰਿਆਂ ਦਾ ਹਿਤ ਕਰਕੇ ਫਿਰ ਸਮਾ ਜਾਂਦੇ ਹਨ, ਇਸ ਤਰ੍ਹਾਂ ਹੀ ਸਤਿਗੁਰੂ ਜੀ ਤਨ ਧਾਰ ਕੇ ਜੱਗ ਵਿਚ ਆਉਂਦੇ ਹਨ॥ ੪੩॥

ਸਿੱਖਜਨ ਕੋ ਕਰਿਕੈ ਕੱਲਜਾਨ। ਗਮਨਹਿਂ ਬਹੁਰ ਬਿਕੁੰਠ ਸਥਾਨਾ।
ਇੱਤਜਾਦਿਕ ਸਿੱਖ ਸਜਾਨੇ ਕਹਿ ਕਹਿ। ਸ੍ਰੀ ਅਰਜਨ ਕੀ ਦਿਸ਼ ਸਭਿ ਲਹਿ ਲਹਿ॥ ੪੪॥

ਸਿੱਖਾਂ ਦਾ ਕਲਿਆਣ ਕਰਕੇ ਚਲੇ ਜਾਂਦੇ ਹਨ ਅਤੇ ਬਾਅਦ ਬੈਕੁੰਠ ਵਿਚ ਆਪਣੇ ਸਥਾਨ ਤੇ ਚਲੇ ਜਾਂਦੇ ਹਨ।" ਇਸ ਤਰ੍ਹਾਂ ਸਿਆਣੇ ਸਿੱਖ ਸ੍ਰੀ ਅਰਜਨ ਦੇਵ ਜੀ ਵਲ ਵੇਖ-ਵੇਖ ਕੇ ਕਹਿ ਰਹੇ ਸਨ॥ ੪੪॥

ਭਾਨੀ ਭਰਜਾਈ ਅਨਿ ਸੰਗ ਮਿਲਿ ਮਿਲਿ। ਅਪਰ ਅਨਿਕ ਤ੍ਰਿਯ ਆਵਤਿ ਚਲਿ ਚਲਿ।
ਰੁਦਨ ਕਰਤਿ ਹੈਂ ਸਗਰੀ ਪੁਨ ਪੁਨ। ਬਾਰ ਬਾਰ ਸਤਿਗੁਰ ਕੇ ਗੁਨ ਗੁਨਿ॥੪੫॥

ਮਾਤਾ ਭਾਨੀ ਜੀ ਭਰਜਾਈਆ ਦੇ ਨਾਲ ਮਿਲ-ਮਿਲ ਜਿਹੜੀਆਂ ਹੋਰ ਬਹੁਤ ਇਸਤਰੀਆਂ ਚਲ ਚਲ ਕੇ ਆ ਰਹੀਆਂ ਸਨ, ਸਾਰੀਆਂ ਨਾਲ ਮਿਲ ਕੇ ਰੋ ਰਹੀਆਂ ਸਨ ਅਤੇ ਬਾਰ-ਬਾਰ ਸਤਿਗੁਰੂ ਜੀ ਦੇ ਗੁਣ ਵਿਚਾਰਦੀਆਂ ਸਨ॥ ੪੫॥

ਉਰ ਧੀਰਜ ਕੋ ਭਾਨੀ ਧਰਿ ਧਰਿ। ਗੁਰ ਮੂਰਤਿ ਕੋ ਚਿਤਵਨ ਕਰਿ ਕਰਿ।
ਸ਼ਾਂਤਿ ਮਤੀ ਕਰਿ ਕੈ ਥਿਰ ਸੋਈ। ਪਤਿ ਕੇ ਧਜਾਨ ਪਰਾਇਣ ਹੋਈ॥੪੬॥

ਮਾਤਾ ਭਾਨੀ ਜੀ ਹਿਰਦੇ ਵਿਚ ਧੀਰਜ ਧਰ-ਧਰ, ਗੁਰੂ ਦੀ ਮੂਰਤੀ ਦਾ ਚਿਤਵਨ ਕਰ-ਕਰ ਸ਼ਾਂਤੀ ਮੱਤ ਧਾਰ ਕੇ ਸਥਿਰ ਹੋ ਗਈ। ਉਹ ਹੁਣ ਪਤੀ ਦੇ ਧਿਆਨ ਆਸਰੇ ਹੋ ਗਈ॥ ੪੬॥

ਇਸਤ੍ਰੀ ਪੁਰਖ ਆਇਂ ਬਹੁਤੇਰੇ। ਸ੍ਰੀ ਅਰਜਨ ਢਿਗ ਬੈਠਿ ਘਨੇਰੇ।
ਬੰਦਨ ਕਰਿ ਨਿਜ ਸਦਨ ਸਿਧਾਵਹਿਂ। ਇਸ ਪ੍ਰਕਾਰ ਆਵਹਿਂ ਇਕ ਜਾਵਹਿਂ॥੪੭॥

ਬਹੁਤ ਇਸਤਰੀ-ਪੁਰਖ ਆਉਂਦੇ ਸਨ, ਅਤੇ ਸ੍ਰੀ ਅਰਜਨ ਦੇਵ ਜੀ ਪਾਸ ਬੈਠ ਕੇ ਬੰਦਨਾ ਕਰ ਕੇ ਆਪਣੇ ਘਰਾਂ ਨੂੰ ਚਲੇ ਜਾਂਦੇ ਸਨ। ਇਸ ਤਰ੍ਹਾਂ ਇਕ ਆਉਂਦਾ ਸੀ, ਇਕ ਜਾਂਦਾ ਸੀ॥ ੪੭॥

ਗ੍ਰਾਮ ਨਗਰ ਜਹਿਂ ਜਹਿਂ ਸੁਧਿ ਹੋਈ। ਸਿਖ ਸੰਗਤ ਪਹੁੰਚਹਿ ਸਭਿ ਕੋਈ।
ਮਿਲਿ ਮਿਲਿ ਸਗਰੇ ਸਦਨ ਸਿਧਾਏ। ਗੋਇੰਦਵਾਲ ਭੀਰ ਸਮੁਦਾਏ॥੪੮॥

ਜਿਥੇ-ਜਿਥੇ ਵੀ ਪਿੰਡ ਜਾਂ ਨਗਰ ਵਿਚ ਇਹ ਖ਼ਬਰ ਪਹੁੰਚੀ, ਸਾਰੀ ਸਿੱਖ-ਸੰਗਤ ਸੁਣ ਕੇ ਪਹੁੰਚ ਰਹੀ ਸੀ, ਸਾਰੇ ਮਿਲ-ਮਿਲ ਕੇ ਆਪਣੇ ਘਰਾਂ ਨੂੰ ਚਲੇ ਜਾਂਦੇ ਸਨ। ਗੋਇੰਦਵਾਲ ਵਿਚ ਬਹੁਤ ਭੀੜ ਇਕੱਠੀ ਹੋ ਗਈ॥ ੪੮॥



ਦਜੌਸ ਤੀਨ ਇਸ ਰੀਤਿ ਬਿਤਾਏ। ਸ਼ਬਦ ਕੀਰਤਨ ਹ੍ਵੈ ਅਧਿਕਾਏ।
ਬੀਚ ਮੋਹਰੀ ਬ੍ਰਿਧ ਆਦਿਕ ਗਨ। ਬੈਠਤਿ ਹੈਂ ਲੈ ਕਰਿ ਸ਼੍ਰੀ ਅਰਜਨ ॥੪੯॥

ਤਿੰਨ ਦਿਨ ਏਸੇ ਰੀਤੀ ਅਨੁਸਾਰ ਬਤੀਤ ਕੀਤੇ। ਸ਼ਬਦ-ਕੀਰਤਨ ਬਹੁਤ ਹੁੰਦਾ ਸੀ। ਬਾਬਾ ਮੋਹਰੀ ਜੀ ਅਤੇ ਬਾਬਾ ਬੁੱਢਾ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਵਿਚ ਲੈ ਕੇ ਬੈਠ ਜਾਂਦੇ ਸਨ॥ ੪੯॥

*ਦੂਸਰੀ ਰਾਸ ਦਾ ਚੌਵੀਵਾਂ ਅਧਿਆਇ ਸਮਾਪਤ ਹੋਇਆ॥ ੨੪॥*

*ਸ੍ਰੀ ਗੁਰ-ਇਤਿਹਾਸ ਪਾਤਸ਼ਾਹੀ ਦੂਜੀ, ਤੀਜੀ ਅਤੇ ਚੌਥੀ ਸਮਾਪਤ ਹੋਇਆ॥*

*ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ ਦੀ ਜਿਲਦ ਤੀਜੀ ਸਮਾਪਤ ਹੋਈ॥*

